

ੴ ਸਤਿਗੁਰਪ੍ਰਸਾਦਿ ॥



# ਗੁਰੂ ਖ਼ਾਲਸਾ ਤਵਾਰੀਖ

ਕਰਤਾ

**ਸ੍ਰੀਮਾਨ ਗਿਆਨੀ ਲਾਲ ਸਿੰਘ ਜੀ ਸੰਗਰੂਰ (ਪੈਪਸੂ)**

ਪ੍ਰਸਿਧ ਇਤਿਹਾਸ ਖੋਜੀ ਅਤੇ ਕਰਤਾ ਗੁਰਮਤ ਮਾਰਤੰਡ ਆਦਿ ਪਚਾਸ ਗ੍ਰੰਥ

**ਲਾਹੌਰ ਬੁਕ ਸ਼ਾਪ**

ਲੁਧਿਆਣਾ।

ਪਬਲਿਸ਼ਰ :
ਸ: ਜੀਵਨ ਸਿੰਘ ਐਮ. ਏ.,
ਮਾਲਕ ਲਾਹੌਰ ਬੁਕ ਸ਼ਾਪ,
ਲੁਧਿਆਣਾ ।

ਪਹਿਲੀ ਵਾਰ ੧੯੪੦
ਦੂਜੀ ਵਾਰ ੧੯੪੫
ਤੀਜੀ ਵਾਰ ੧੯੫੫

ਪ੍ਰਿੰਟਰ :
ਸ: ਸਰੂਪ ਸਿੰਘ
ਦੀ ਗੁਰਦਸਮੇਸ਼ ਪ੍ਰਿੰਟਿੰਗ ਐਂਡ ਪਬਲਿਸ਼ਿੰਗ ਸਿੰਡੀਕੇਟ ਲਿਮੀਟਿਡ,
ਨਿਗਰ ਮੰਡੀ, ਲੁਧਿਆਣਾ ।

# ਮੁਖ-ਬੰਦ

ਸਿੱਖ ਇਤਿਹਾਸ ਸਬੰਧੀ ਅਨੇਕਾਂ ਮਹਾਂ ਪੁਰਸ਼ਾਂ ਤੇ ਵਿਦਵਾਨ ਖੋਜੀਆਂ ਨੇ ਆਪਣੀ ਮੇਹਨਤ ਤੇ ਵਿਚਾਰ ਪੂਰਬਕ ਆਪਣੇ ਆਪਣੇ ਖਿਆਲਾਂ ਅਨੁਸਾਰ ਕਈ ਤਰ੍ਹਾਂ ਦੀਆਂ ਪੁਸਤਕਾਂ ਲਿਖੀਆਂ ਹਨ। ਇਸ ਵੇਲੇ ਗੁਰ ਪ੍ਰਤਾਪ ਸੂਰਜ ਗ੍ਰੰਥ ਤੇ ਤਵਾਰੀਖ ਗੁਰੂ ਖਾਲਸਾ ਗਿਆਨੀ ਗਿਆਨ ਸਿੰਘ ਜੋ ਪੰਥਕ ਮਖੀਆਂ ਤੇ ਵਿਚਾਰਵਾਨਾਂ ਦੀ ਦ੍ਰਿਸ਼ਟੀ ਗੋਚਰ ਹੋ ਰਹੇ ਹਨ। ਇਨ੍ਹਾਂ ਦੇ ਇਤਹਾਸਕ ਪੁਸਤਕਾਂ ਤੋਂ ਬਿਨਾਂ ਹੋਰ ਵਿਦਵਾਨਾਂ ਨੇ ਵੀ ਇਸ ਪਾਸੇ ਯਤਨ ਕੀਤਾ ਹੈ ਜੋ ਕਿ ਸ਼ਲਾਘਾ ਯੋਗ ਕਿਹਾ ਜਾ ਸਕਦਾ ਹੈ।

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਕ੍ਰਿਤ ਕਵੀ ਸੰਤੋਖ ਸਿੰਘ ਜੀ ਇਕ ਅਜਿਹੀ ਪੁਸਤਕ ਹੈ ਜੋ ਗੁਰੂ ਪੰਥ ਅੰਦਰ ਪ੍ਰਸਿੱਧ ਮੰਨੀ ਜਾ ਰਹੀ ਹੈ ਪਰ ਇਸ ਵਿਚ ਕਈ ਪ੍ਰਸੰਗ ਅਜਿਹੇ ਹਨ ਜੋ ਗੁਰਮਤ ਵਿਰੁਧ ਤੇ ਗੁਰਬਾਣੀ ਦੇ ਆਸ਼ੇ ਤੋਂ ਉਲਟ ਪ੍ਰਤੀਤ ਹੋ ਰਹੇ ਹਨ, ਦੂਸਰੇ ਇਸ ਪੁਸਤਕ ਦੀ ਬੋਲੀ ਅਜਿਹੀ ਹੈ ਜੋ ਹਰ ਇਕ ਗੁਰਸਿੱਖ ਸਮਝ ਵੀ ਨਹੀਂ ਸਕਦਾ, ਹਰ ਇਕ ਆਦਮੀ ਇਤਨੀ ਰਕਮ ਖਰਚ ਕੇ ਇਹ ਗ੍ਰੰਥ ਖਰੀਦ ਭੀ ਨਹੀਂ ਸਕਦਾ।

ਅਜ ਕਲ ਇਸ ਗੱਲ ਦੀ ਲੋੜ ਪਰਤੀਤ ਹੋ ਰਹੀ ਸੀ ਕਿ ਕੋਈ ਵਿਦਵਾਨ ਮੁਕੰਮਲ ਤਵਾਰੀਖ ਗੁਰੂ ਖਾਲਸਾ ਲਿਖੇ ਜੋ ਗੁਰਬਾਣੀ ਦੇ ਆਸ਼ੇ ਤੇ ਪ੍ਰਮਾਣਾਂ ਦੇ ਅਨੁਕੂਲ ਹੋਵੇ। ਸਾਖੀਆਂ ਮਨ-ਘੜਤ ਨਾ ਹੋਣ ਸਗੋਂ ਜਿਥੋਂ ਤਕ ਹੋ ਸਕੇ ਇਤਿਹਾਸਕ ਖੋਜ ਅਨੁਸਾਰ ਸੱਚੀਆਂ ਤੇ ਗੁਰਬਾਣੀ ਦੇ ਆਸ਼ੇ ਅਨੁਸਾਰ ਹੋਣ। ਇਸ ਪੁਸਤਕ ਦਾ ਮੁੱਲ ਵੀ ਏਨਾ ਘਟ ਹੋਵੇ ਜੋ ਹਰ ਇਕ ਗੁਰ ਸਿੱਖ ਸਜਿਹੇ ਹੀ ਪ੍ਰਾਪਤ ਕਰ ਸਕੇ।

ਸ੍ਰੀ ਮਾਨ ਗਿਆਨੀ ਲਾਲ ਸਿੰਘ ਜੀ ਸੰਗਰੂਰ ਨੇ ਜਿਨ੍ਹਾਂ ਦੇ ਦਿਲ ਵਿਚ ਚਿਰਾਂ ਤੋਂ ਇਹ ਆਸ਼ਾ ਸੀ ਕਿ ਪੰਥ ਅੰਦਰ ਇਸ ਇਤਿਹਾਸਕ ਘਾਟੇ ਨੂੰ ਪੂਰਾ ਕਰਨਾ ਚਾਹੀਦਾ ਹੈ, ਕਈਆਂ ਸਾਲਾਂ ਦੀ ਅਥੱਕ ਮੇਹਨਤ ਮਗਰੋਂ ਇਹ ਇਤਿਹਾਸ ਪੰਥਕ ਪ੍ਰੇਮੀਆਂ ਦੀ ਭੇਟਾ ਕੀਤਾ ਹੈ। ਹੋ ਸਕਦਾ ਹੈ ਕਿ ਕੁਝ ਵਿਦਵਾਨਾਂ ਦਾ ਇਸ ਨਾਲ ਭੀ ਮਤਭੇਦ ਹੋਵੇ, ਤਦ ਵੀ ਅਸੀਂ ਕਹਿ ਸਕਦੇ ਹਾਂ ਕਿ ਗਿਆਨੀ ਜੀ ਦਾ ਇਹ ਉੱਦਮ ਪੰਥ ਅੰਦਰ ਜਾਗ੍ਰਤ ਪੈਦਾ ਕਰਨ ਵਾਲਾ ਹੈ।

ਆਪ ਨੇ ਇਸ ਵਿਚ ਜੋ ਸਾਖੀਆਂ ਦਿਤੀਆਂ ਹਨ, ਉਹ ਐਵੇਂ ਸੁਣੀਆਂ ਸੁਣਾਈਆਂ ਤੇ ਮਨ-ਘੜਤ ਹੀ ਨਹੀਂ ਸਗੋਂ ਕਈ ਇਤਿਹਾਸਕ ਪੁਸਤਕਾਂ ਦਾ ਨਿਚੋੜ, ਗੁਰਬਾਣੀ ਦੇ ਸ਼ਬਦਾਂ ਅਨੁਸਾਰ ਪ੍ਰਮਾਣਾਂ ਸਹਿਤ ਪੇਸ਼ ਕੀਤਾ ਹੈ। ਇਸ ਵਿਚ ਵੱਡਾ ਵਾਧਾ ਇਹ ਕੀਤਾ ਗਿਆ ਹੈ ਕਿ ਤਾਰੀਖਾਂ ਦਾ ਵੇਰਵਾ ਬੜੀ ਮੇਹਨਤ ਤੇ ਖੋਜ ਨਾਲ ਕੀਤਾ ਹੈ। ਇਤਿਹਾਸ ਅੰਦਰ ਜਿਨ੍ਹਾਂ ਥਾਵਾਂ ਤੇ ਗੁਰਦੁਆਰਿਆਂ ਦਾ ਜ਼ਿਕਰ ਆਇਆ ਹੈ ਉਨ੍ਹਾਂ ਦਾ ਪੂਰਾ ਪੂਰਾ ਪਤਾ ਤੇ ਆਉਣ ਜਾਣ ਦੇ ਰਸਤੇ ਦਾ ਵੇਰਵਾ ਖੋਲ੍ਹ ਕੇ ਦਸਿਆ ਗਿਆ ਹੈ। ਇਹ ਪੁਸਤਕ ਕਿਸੇ ਸਜਣ ਦੀ ਸ਼ਲਾਘਾ ਦੀ ਮੁਥਾਜ ਨਹੀਂ ਸਗੋਂ ਜੇਹੜੇ ਪ੍ਰੇਮੀ

ਇਸਦਾ ਵਿਚਾਰ ਕਰਨਗੇ ਓਹ ਆਪ ਹੀ ਇਸਦੀ ਉਪਮਾ ਕਰਨੋ ਨਾ ਰਹਿ ਸਕਣਗੇ।

ਇਹ ਪੁਸਤਕ ਜਿਥੇ ਇਤਿਹਾਸ ਸਬੰਧੀ ਪੂਰੀ ਪੂਰੀ ਵਾਕਫੀਅਤ ਦੇਂਦੀ ਹੈ ਓਥੇ ਯਾਤਰਾ ਕਰਨ ਵਾਲੇ ਗੁਰਮੁਖਾਂ ਪ੍ਰੇਮੀਆਂ ਲਈ ਇਕ ਗਾਈਡ ਦਾ ਕੰਮ ਵੀ ਦੇਂਦੀ ਹੈ। ਗੁਰ-ਤੀਰਥ ਯਾਤਰਾ ਸਮੇਂ ਇਸ ਪੁਸਤਕ ਦਾ ਨਾਲ ਹੋਣਾ ਹਰ ਇਕ ਪ੍ਰੇਮੀ ਲਈ ਬੜੀ ਸਹੂਲਤ ਪੈਦਾ ਕਰੇਗਾ। ਆਸ ਹੈ ਕਿ ਸਿੱਖ ਇਤਿਹਾਸ ਦੇ ਪ੍ਰੇਮੀ ਇਸ ਪੁਸਤਕ ਤੋਂ ਲਾਭ ਪ੍ਰਾਪਤ ਕਰਨਗੇ ਤੇ ਗਿਆਨੀ ਜੀ ਦੀ ਮੇਹਨਤ ਦੀ ਦਾਦ ਦੇਣਗੇ।

ਪੰਜਾਬ ਗਿਆਨੀ ਕਾਲਜ,
ਅੰਮ੍ਰਿਤਸਰ
੧ ਸਾਵਨ ੧੯੯੯ ਬਿਃ

ਨਿਹਾਲ ਸਿੰਘ
ਪ੍ਰਿੰਸੀਪਲ

# ਪ੍ਰਸੰਸਾ ਪੱਤਰ

**ਸ੍ਰੀ ਮਾਨ ਪੰਡਿਤ ਕਰਤਾਰ ਸਿੰਘ ਜੀ (ਦਾਖਾ) ਸਾਹਿਤਚਾਰਯ ਸੰਪਾਦਿਕ ਗੁਰੂ ਕਾਂਸ਼ੀ ਪੱਤ੍ਰ**

'ਤਵਾਰੀਖ ਗੁਰੂ ਖਾਲਸਾ ਪੰਥ' ਪਹਿਲਾਂ ਛਪ ਚੁਕੀਆਂ ਖਾਲਸਾ ਤਵਾਰੀਖਾਂ ਨਾਲੋਂ ਮਹਾਨ ਉੱਤਮ ਹੈ, ਕਰਤਾ ਜੀ ਨੇ ਬਹੁਤ ਖੋਜ ਭਾਲ ਅਤੇ ਮਿਹਨਤ ਨਾਲ ਲਿਖੀ ਹੈ। ਹਰ ਇਕ ਸਿੱਖ ਘਰ ਵਿਖੇ ਇਸ ਦਾ ਹੋਣਾ ਜ਼ਰੂਰੀ ਹੈ। ਕਾਗਜ਼ ਅਰ ਛਪਾਈ ਵੱਡੀ ਸੁੰਦਰ ਹੈ। ਦਾਸ ਸਮੂਹ ਸੰਗਤਾਂ ਦੀ ਸੇਵਾ ਵਿਚ ਅਪੀਲ ਕਰਦਾ ਹੈ ਕਿ ਇਸ ਤਵਾਰੀਖ ਨੂੰ ਸਕੂਲਾਂ, ਲਾਇਬਰੇਰੀਆਂ ਵਿਚ ਮੰਗਵਾਕੇ ਰਖਿਆ ਜਾਵੇ, ਵਿਦਵਾਨਾਂ ਨੂੰ ਇਸ ਸੇਵਾ ਦੀ ਕਦਰ ਕਰਨੀ ਚਾਹੀਦੀ ਹੈ।

———

ਮੈਂ ਤਵਾਰੀਖ ਗੁਰੂ ਖਾਲਸਾ ਰਚਿਤ ਪ੍ਰਸਿੱਧ ਵਿਦਵਾਨ ਤੇ ਇਤਿਹਾਸ ਖੋਜੀ ਸ੍ਰੀ ਮਾਨ ਗਿਆਨੀ ਲਾਲ ਸਿੰਘ ਜੀ ਦੇ ੨ ਹਿਸੇ ਵੇਖੇ ਹੈਨ, ਮੇਰੀ ਰਾਇ ਵਿਚ ਗਿਆਨੀ ਜੀ ਨੇ ਇਸ ਮਹਾਨ ਕੰਮ ਨੂੰ ਨਰੋਲ ਪੰਥਕ ਸੇਵਾ ਦੇ ਖਿਆਲ ਨਾਲ ਅਰੰਭਕੇ ਚੰਗੀ ਮਿਹਨਤ ਤੇ ਉਤਸ਼ਾਹ ਨਾਲ ਸਿਰੇ ਚਾੜ੍ਹ ਲਿਆ ਹੈ।

ਨਿਰੀ ਨਕਲ ਤੋਂ ਕੰਮ ਹੀ ਨਹੀਂ ਲਿਆ ਸਗੋਂ ਆਪਣੀ ਸੁਤੰਤ੍ਰ ਖੋਜ ਤੋਂ ਵੀ ਕੰਮ ਲਿਆ ਹੈ ਤੇ ਗੁਰ-ਇਤਿਹਾਸ ਨੂੰ ਇਕ ਪ੍ਰਮਾਣੀਕ ਰੂਪ ਵਿਚ ਪ੍ਰਗਟ ਕਰਨ ਲਈ ਸ਼ਲਾਘਾ ਯੋਗ ਯਤਨ ਕੀਤਾ ਹੈ। ਨਿਰੀਆਂ ਸਾਖੀਆਂ ਹੀ ਨਹੀਂ ਲਿਖੀਆਂ ਸਗੋਂ ਨਾਲ ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਗੁਰਬਾਣੀ ਦੇ ਪ੍ਰਮਾਣ ਦੇਕੇ ਦ੍ਰਿੜ੍ਹਤਾ ਵੀ ਕਰਾਈ ਹੈ।

ਮੈਂ ਗਿਆਨੀ ਜੀ ਦੇ ਇਸ ਉੱਦਮ ਦੀ ਸੱਚੇ ਦਿਲੋਂ ਪ੍ਰਸੰਸਾ ਕਰਦਾ ਹੋਇਆ ਉਨ੍ਹਾਂ ਨੂੰ ਇਸ ਸਫਲਤਾ ਪੁਰ ਵਧਾਈ ਦੇਂਦਾ ਹਾਂ ਤੇ ਸੰਗਤਾਂ ਪ੍ਰਤੀ ਬੇਨਤੀ ਕਰਦਾ ਹਾਂ ਕਿ ਇਸ ਪੁਸਤਕ ਨੂੰ ਗੁਰਦੁਆ-ਰਿਆਂ ਤੇ ਲਾਇਬਰੇਰੀਆਂ ਵਿਚ ਥਾਂ ਦੇਕੇ ਹਰ ਤਰ੍ਹਾਂ ਦੀ ਸਹਾਇਤਾ ਕਰਨ।

ਦਾਸ—ਕਰਮ ਸਿੰਘ ਗੰਗਾ ਵਾਲਾ,
ਖਾਲਸਾ ਕਾਲਜ, ਅਮ੍ਰਿਤਸਰ

———

**ਸ੍ਰੀ ਮਾਨ ਸ੍ਰ: ਜੋਧ ਸਿੰਘ ਜੀ ਸਾਹਿਬ M. A.**

.......ਮੈਂ ਗਯਾਨੀ ਜੀ ਦੀ ਅਥੱਕ ਮਿਹਨਤ ਦੇ ਬਦਲੇ ਵਿਚ ਕੋਈ ਚਾਂਦੀ ਸੋਨੇ ਦੇ ਢੇਰ ਪੇਸ਼ ਕਰਨ ਦੀ ਥਾਂ ਸਿੱਖ ਪੰਥ ਦੇ ਮੁਖੀਆਂ ਪਾਸ ਪ੍ਰਾਰਥਨਾ ਕਰਦਾ ਹਾਂ ਕਿ ਉਹ ਇਨ੍ਹਾਂ ਦੀ ਕਠਨ ਘਾਲਣਾ ਨਾਲ ਤਿਆਰ ਕੀਤੀ ਹੋਈ ਤਵਾਰੀਖ ਨੂੰ ਅਪਨਾਉਣ ਤੇ ਪੰਥ ਵਲੋਂ ਗਯਾਨੀ ਜੀ ਨੂੰ ਵਧ ਤੋਂ ਵਧ ਮਾਨ ਬਖਸ਼ਕੇ ਇਨ੍ਹਾਂ ਦੀ ਕਦਰ ਕਰਣ।

### ਸ੍ਰੀ ਮਾਨ ਸ੍ਰ: ਦੀਵਾਨ ਸਿੰਘ ਜੀ (ਰੀ:) ਗਰੁਪ ਇੰ: ਪੈ: N. W. R.
### ਸ੍ਰੀ ਹਜ਼ੂਰ ਅਬਚਲ ਨਗਰ ਨੰਦੇੜ

……..ਮੈਂ ਤਵਾਰੀਖ ਗੁਰੂ ਖਾਲਸਾ ਪੰਥ ਨੂੰ ਮੁੱਢ ਤੋਂ ਅਖੀਰ ਤਕ ਪੜ੍ਹਿਆ ਹੈ, ਮੈਂ ਸਮਝਦਾ ਹਾਂ ਕਿ ਪੁਰਾਤਨ ਗ੍ਰੰਥਾਂ ਵਿਚ ਜੋ ਬੇਅੰਤ ਊਣਤਾਈਆਂ ਸਨ, ਗਯਾਨੀ ਜੀ ਨੇ ਓਹ ਸਭ ਪੂਰਣ ਕਰਕੇ ਇਸ ਗ੍ਰੰਥ ਦ੍ਵਾਰਾ ਖਾਲਸਾ ਪੰਥ ਦੀ ਇਕ ਮਹਾਨ ਉੱਤਮ ਸੇਵਾ ਕੀਤੀ ਹੈ।

———

### ਸ੍ਰੀ ਮਾਨ ਸ੍ਰ: ਹਰਨਾਮ ਸਿੰਘ ਜੀ B. S. C. ਇੰਜੀਨੀਅਰ ਅਮ੍ਰਿਤਸਰ

……..ਗਯਾਨੀ ਜੀ ਨੇ ਖੋਜ ਪੜਤਾਲ ਕਰਕੇ ਦਸ ਗੁਰੂ ਸਾਹਿਬਾਨ ਜੀ ਦੀ ਤਵਾਰੀਖ ਲਿਖਣ ਦੀ ਉੱਤਮ ਸੇਵਾ ਕੀਤੀ ਹੈ, ਏਹ ਸਿਖ ਪੰਥ ਲਈ ਅਤਯੰਤ ਲਾਭਵੰਦ ਸਾਬਤ ਹੋਵੇਗੀ।

———

### ਸ੍ਰ: ਗੁਰਬਚਨ ਸਿੰਘ ਜੀ 'ਰੋਚ' B. A., G. T., H. P.

"……..ਮੈਂ ਏਹ ਤਵਾਰੀਖ ਪੜ੍ਹਕੇ ਬੜਾ ਹੀ ਪ੍ਰਸੰਨ ਹੋਇਆ ਹਾਂ ਅਰ ਇਤਿਹਾਸਾਂ ਵਿਚ ਜਿਸ ਮਨਮਤਾਂ ਦੇ ਦੂਰ ਕਰਨ ਲਈ ਕਈ ਵਿਦਯਵਾਨਾਂ ਨੇ ਕਮਜ਼ੋਰੀ ਦਿਖਾਈ ਹੈ, ਗਯਾਨੀ ਜੀ ਨੇ ਗੁਰਮਤ ਕਸਵੱਟੀ ਦ੍ਵਾਰਾ ਉਨ੍ਹਾਂ ਨੂੰ ਖਤਮ ਕਰ ਦੇਣ ਦਾ ਜੋ ਮਹਾਨ ਕਾਰਯ ਕੀਤਾ ਹੈ, ਇਸਦੇ ਏਹ ਖਾਸ ਧੰਨਵਾਦਤਾ ਦੇ ਯੋਗ ਹਨ–"

———

### ਸਰਦਾਰ ਕਰਤਾਰ ਸਿੰਘ ਜੀ ਰਾਮਗੜ੍ਹੀਆ, ਰਈਸ ਅਮ੍ਰਿਤਸਰ

"……..ਸਚ ਮੁਚ, ਗਯਾਨੀ ਜੀ ਨੇ ਠੇਠ ਪੰਜਾਬੀ ਬੋਲੀ ਵਿਚ ਤਵਾਰੀਖ ਲਿਖਕੇ ਸਿਖ ਪੰਥ ਵਿਚ ਇਕ ਬੜਾ ਭਾਰਾ ਕੰਮ ਕੀਤਾ ਹੈ–ਜਿਥੇ ਏਹ ਪੁਸਤਕ ਗੁਰਮਤ ਦ੍ਰਿੜ੍ਹੌਣ ਲਈ ਬੇ ਮਿਸਾਲ ਹੈ, ਓਥੇ ਇਸਦੀ ਛਪਾਈ, ਸੁਧਾਈ ਭੀ ਸ਼ਲਾਘਾ ਯੋਗ ਹੈ।

ਸਿੱਖ ਪੰਥ ਦੀਆਂ ਜ਼ਿੰਮੇਵਾਰ ਸੁਸਾਇਟੀਆਂ ਨੂੰ ਚਾਹੀਦਾ ਹੈ ਕਿ ਇਸ ਪੁਸਤਕ ਨੂੰ ਅਪਣਾਕੇ ਗਯਾਨੀ ਜੀ ਦਾ ਹੌਸਲਾ ਵਧੌਣ–"

# ਸੰਸਾਰ ਦੀ ਧਾਰਮਿਕ ਦਸ਼ਾ ਪਰ ਇਕ ਨਜ਼ਰ

ਕਾਹੂੰ ਲੈ ਪਾਹਨ ਪੂਜ ਧਰਯੋ ਸਿਰ ਕਾਹੂੰ ਲੈ ਲਿੰਗ ਗਰੇ ਲਟਕਾਯੋ ॥ ਕਾਹੂੰ ਲਖਯੋ ਹਰਿ ਅਵਾਚੀ ਦਿਸ਼ਾ ਮਹਿ ਕਾਹੂੰ ਪਛਾਹ ਕੋ ਸੀਸ ਨਿਵਾਯੋ ॥ ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਯੋ ॥ ਕੂਰਿ ਕ੍ਰਿਆ ਉਰਝਯੋ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦ ਨ ਪਾਯੋ ॥ ਪਾਤਸ਼ਾਹੀ ੧੦ ॥ ਦਸਮ ਗੁਰੂ ਜੀ ਨੇ ਉਕਤ ਸਵੈਯੇ ਦੁਆਰੇ ਸੰਸਾਰ ਦੇ ਨੀਯਤ ਕੀਤੇ (ਕਲਪੇ) ਧਰਮਾਂ ਦੀ ਹਾਲਤ ਪਰ ਇਕ ਨਜ਼ਰ ਮਾਰ ਕੇ ਨਕਸ਼ਾ ਖਿਚਕੇ ਦਸਿਆ ਹੈ ਕਿ ਸੰਸਾਰੀ ਲੋਕ ਝੂਠੇ ਧਰਮਾਂ ਵਿਖੇ ਪਰਵਿਰਤ ਹਨ ਜਿਸ ਕਾਰਨ ਅਕਾਲ ਪੁਰਖ ਦੀ ਪ੍ਰੇਮਾ ਭਗਤੀ ਵਲੋਂ ਸੁੰਨ ਹਨ, ਕਿਉਂਕਿ ਕੋਈ ਤਾਂ ਪਥਰਾਂ, ਬੁਤਾਂ, ਮੂਰਤਾਂ ਦਿ ਸਿਰ ਚੁੱਕੀ ਫਿਰਦਾ ਹੈ ਭਾਵ ਉਨ੍ਹਾਂ ਅਗੇ ਮੱਥੇ ਘਸੌਂਦੇ ਹਨ, ਕੋਈ ਸ਼ਿਵਲਿੰਗ ਤੇ ਸੁਨਤਾਂ ਆਦਿ ਦੁਆਰੇ ਗਲ ਫਰਾਹੇ ਪਾਈ ਫਿਰਦਾ ਹੈ। ਕਿਸੇ ਨੇ ਦਖਣ ਆਦਿ ਦਿਸ਼ਾ ਵਿਚ (ਹਿੰਦੂ ਮੰਦਰ ਜਗਨ ਨਾਥ ਆਦਿ) ਕਰਤਾਰ ਨੂੰ ਕੈਦ ਸਮਝੀ ਬੈਠਾ ਹੈ ਕੋਈ ਮਸੀਤਾਂ ਗਿਰਜਿਆਂ ਵਿਖੇ (ਮੱਕੇ ਮਦੀਨੇ ਯੇਰਸ਼ਲਿਮ ਆਦਿ) ਕਰਤਾਰ ਨੂੰ ਘਿਰ ਰਿਹਾ ਮਨਦਾ ਹੈ । ਇਸ ਤਰਾਂ ਹਿੰਦੂ ਮੁਸਲਮਾਨ ਈਸਾਈ ਮੂਸਾਈ ਆਦਿ ਬੁਤਾਂ ਕਬਰਾਂ (ਮਦੀਨੇ ਵਿਖੇ ਮਹੰਮਦ ਸਾਹਿਬ ਦੀ ਕਬਰ ਦੇ ਹਾਜੀ) ਨੂੰ ਪੂਜਣੇ ਵਾਸਤੇ ਦੌੜੇ ਫਿਰਦੇ ਹਨ । (ਪੂਜ ਸਿਲਾ ਤੀਰਥ ਵਾਸਾ, ਭਰਮਤ ਡੋਲਤ ਭਏ ਉਦਾਸਾ ਧਨਾਸਰੀ ਮ: ੧) ਸੋ ਸੰਸਾਰ ਦੀ ਹਾਲਤ, ਪਸ਼ੂ ਬ੍ਰਿਤ ਭਾਂਤ ਫੈਲ ਰਹੀ ਹੈ, ਇਸ ਲਈ ਦਸਮ ਗੁਰੂ ਮਾਨੁਖ ਮਾਤ੍ਰ ਨੂੰ ਖਾਲਸਾ (ਨਿਰੋਲ ਰੱਬ ਭਗਤ) ਬਨੌਣ ਵਾਸਤੇ ਉਪਦੇਸ਼ਿਆ ਹੈ । ਜਾਗਤਿ ਜੋਤਿ ਜਪੈ ਨਿਸਬਾਸਰ ਏਕ ਬਿਨਾ ਮਨ ਨੈਕ ਨ ਜਾਨੈ ॥ ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥ ਤੀਰਥ ਦਾਨ ਦਯਾ ਤਪ ਸੰਯਮ ਏਕ ਬਿਨਾ ਨਹਿ, ਏਕ ਪਛਾਨੈ ॥ ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿਨ ਖਾਲਸ ਜਾਨੈ ॥ ਪਾਤਸ਼ਾਹੀ ੧੦ ਸਵੈਯੇ ੨੨ ॥

# ਪੰਨੇ ਵਾਰ ਤਤਕਰਾ

## ਜੀਵਨ ਬ੍ਰਿਤਾਂਤ ਪਾਤਸ਼ਾਹੀ ੧


ਜਨਮ ਤੇ ਜਾਣ ਪਛਾਣ ੧੭
ਪ੍ਰਗਟ ਹੋਣ ਦੀ ਲੋੜ ੧੯
ਵੇਦੀ, ਕਤੇਬੀ ਮਤ ੨੩
ਪ੍ਰਗਟ ਹੋਣਾ ੨੪
ਪੁਰਾਣ ਵਿਖੇ ਲੇਖ ੨੫
ਹਿੰਦੂਆਂ ਦੀ ਹਾਲਤ ੨੭
ਬਾਲ ਅਵਸਥਾ ੨੮
ਫਾਰਸੀ ਪੜ੍ਹਨਾ ੨੯
ਜਨੇਊ ਪੌਣ ਬਾਰੇ ੩੦
ਧਰਮ ਕ੍ਰਿਤ ੩੦
ਵੇਦਾਂ ਪ੍ਰਥਾਇ ੩੨
ਜਿਨਾਂ ਭੂਤਾਂ ਦਾ ਵਹਿਮ ੩੩
ਜਾਣ ਪਛਾਣ ੩੩
ਨਾਨਕੀ ਬੀਬੀ ੩੪
ਸ਼ਾਦੀ ਰਸਮ ੩੫
ਸਪੁੱਤ੍ਰ ਪਣਾ ੩੫
ਪੁਤ੍ਰਾਂ ਦੇ ਜਨਮ ੩੬
ਸੁਲਤਾਨ ਪੁਰ ਜਾਣਾ ੩੭
ਮੋਦੀ ਖਾਨਾ ੩੮
ਮੋਦੀ ਖਾਨਾ ਤਿਆਗ ੩੯
ਨਵਾਬ ਤੇ ਕਾਜ਼ੀ ਨੂੰ ਉਪਦੇਸ਼ ੪੦
ਸੰਸਾਰ ਵਲੋਂ ਉਪ੍ਰਾਮਤਾ ੪੧
ਏਕੰਕਾਰ ਗੁਰੂ ੪੩
ਨਾ ਕੋ ਹਿੰਦੂ ਨਾ ਮੁਸਲਮਾਨ ੪੫
ਮਰਦਾਨਾ ਭਾਈ ੪੫
ਬਾਲਾ ਭਾਈ ੪੬
ਸਾਖੀ ਏਮਨਾਬਾਦ ੪੮
ਮਲਕ ਭਾਗੋ ਗੋਸ਼ਟ ੪੮
ਸੱਚ ਝੂਠ ਦਾ ਸੌਦਾ ੪੯
ਪਹੋਆ ਤੀਰਥ ਸਾਖੀ ੫੨
ਸਾਖੀ ਸੁੱਚ ਭਿੱਟ ੫੪
ਗੰਗਾ ਪਰ ਉਪਦੇਸ਼ ੫੫
ਦਿੱਲੀ ਕੈਦ ਹੋਣਾ ੫੬
ਮਥਰਾ ਦਾ ਉਪਦੇਸ਼ ੫੭
ਸਾਖੀ ਰਾਮ ਤੀਰਥ ੫੯
ਕਾਂਸ਼ੀ ਵਿਖੇ ਉਪਦੇਸ਼ ੬੦
ਪੰਡਿਤ ਚਤਰ ਦਾਸ ੬੧
ਗਯਾ ਪਰ ਉਪਦੇਸ ੬੩
ਸਾਲਸ ਰਾਇ ਜੌਹਰੀ ੬੪
ਯੂ. ਪੀ ਵਿਖੇ ਪ੍ਰਚਾਰ ੬੫
ਸੰਗਲਾ ਦੀਪ ਸਾਖੀ ੬੫
ਇਸਤ੍ਰੀ ਸੁਧਾਰ ੬੬
ਨੂਰਸ਼ਾਹ ਜਾਦੂਗਰਨੀ ੬੮
ਸਾਖੀ ਭੂਮੀਆ ੬੮
ਚਿਟਾਗਾਂਗ ਪ੍ਰਚਾਰ ੬੯
ਆਸਾਮ ਵਿਖੇ ਜਾਣਾ ੭੦
ਬ੍ਰਹਮਾਂ ਤੇ ਚੀਨ ਜਾਣਾ ੭੧
ਜੈਨੀਆਂ ਬੋਧੀਆਂ ਨੂੰ ੭੧
ਸਾਖੀ ਦੇਵਲੂਤ ੭੨
ਸਾਖੀ ਜਗਨ ਨਾਥ ੭੨
ਸਾਖੀ ਕੌਡਾ ਰਾਖਸ਼ ੭੩
ਕਲਜੁਗ ਪ੍ਰਭਾਵ ੭੫
ਵਾਪਸ ਪੰਜਾਬ ੭੭
ਤ੍ਰੀਕਾਂ ਨਿਰਣੇ ੭੮

ਕਰਤਾਰਪੁਰ ਵਸੌਣਾ ੭੯

ਦੂਜੀ ਯਾਤਰਾ ਦਖਣ ਵਲ

ਚਰਚਾ ਗੋਪੀ ਚੰਦ ੮੧
ਚਰਚਾ ਮਾਛਿੰਦਰ ੮੨
ਚਰਚਾ ਢੂੰਡੀਆਂ ਨਾਲ ੮੩
ਮਾਰਵਾੜ ਦਾ ਦੌਰਾ ੮੪
ਇਲਾਕਾ ਉਜੈਨ ੮੭
ਦੌਰਾ ਮਹਾਂ ਰਾਸ਼ਟਰ ੮੯
ਭਾ: ਝੰਡਾ ਪ੍ਰਚਾਰਕ ੮੯
ਹਿੰਦੂ ਸੁਧਾਰ ੯੧
ਪਾਂਡਿਆਂ ਨੂੰ ਉਪਦੇਸ਼ ੯੨
ਪੰਜਾਬ ਨੂੰ ਵਾਪਸੀ ੯੬

ਤੀਜੀ ਯਾਤਰਾ ਪਹਾੜਾਂ ਵਲ

ਸਾਂਈ ਬੁੱਢਣ ਸ਼ਾਹ ੯੯
ਯੋਗੀਆਂ ਨਾਲ ਗੋਸ਼ਟ ੧੦੦
ਰੀਠਾ ਮਿੱਠਾ ਕਰਨਾ ੧੦੨
ਤਿਬੱਤ ਵਲ ਪ੍ਰਚਾਰ ੧੦੩
ਅਛੂਤਾਂ ਵਿਖੇ ਪ੍ਰਚਾਰ ੧੦੪
ਲਾਮਿਆਂ ਨਾਲ ਗੋਸ਼ਟ ੧੦੫
ਪੰਜਾਬ ਨੂੰ ਵਾਪਸੀ ੧੦੭
ਚੌਦਾਂ ਸਾਲਾ ਪ੍ਰਚਾਰ ੧੦੮

ਚੌਥੀ ਯਾਤਰਾ ਪਛਮ

ਵਲੀ ਕੰਧਾਰੀ ੧੧੫
ਹਾਜੀਆਂ ਨਾਲ ਗੋਸ਼ਟ ੧੧੬
ਮੱਕੇ ਦੀ ਗੋਸ਼ਟ ੧੧੭
ਮੱਕੇ ਦਾ ਪ੍ਰਚਾਰ ੧੧੮
ਕਾਬੇ ਦੀ ਚਰਚਾ ੧੧੯
ਅਰਬ ਦਾ ਪ੍ਰਚਾਰ ੧੨੧
ਮਦੀਨੇ ਦੀ ਗੋਸ਼ਟ ੧੨੨
ਰੂਮ ਦਾ ਦੌਰਾ ੧੨੭
ਬਗਦਾਦ ਦੀ ਚਰਚਾ ੧੨੯
ਕਰਾਮਾਤਾਂ, ਸ਼ਕਤੀ ੧੩੧
ਖ਼ਲੀਫ਼ਾ ਬਗਦਾਦ ੧੩੪
ਹਲਬ ਦਾ ਦੌਰਾ ੧੩੬
ਲਾਜਵਰਦ ਬਾਦਸ਼ਾਹ ੧੩੬
ਫ਼ਤਹ ਦਾ ਡੰਕਾ ੧੩੭
ਅਰਬ ਵਲ ਯਾਦਗਾਰਾਂ ੧੪੦
ਕਾਬਲ ਦੀ ਸਾਖੀ ੧੪੦
ਸ਼ਾਹ ਸੁਹਾਗਣ ੧੪੧
ਸਰਹਦੀ ਸੂਬੇ ੧੪੨
ਪੰਜਾ ਸਾਹਿਬ ੧੪੨
ਕਸ਼ਮੀਰ ਦਾ ਪ੍ਰਚਾਰ ੧੪੮
ਮਾਤਾ ਪਿਤਾ ਦਾ ਦੇਹਾਂਤ ੧੫੦
ਕਾਬਲ ਦਾ ਫੇਰ ਦੌਰਾ ੧੫੦
ਮਰਦਾਨੇ ਦਾ ਦੇਹਾਂਤ ੧੫੧
ਗੋਸ਼ਟ ਅਚਲ ਵਟਾਲੇ ੧੫੩
ਮੂਲਤਾਨ ਦੀ ਗੋਸ਼ਟ ੧੫੭
ਗੋਸ਼ਟਾਂ ਦੇ ਫਲ ੧੫੯
ਰਾਜ ਕਾਜ ਵਾਰੇ ੧੬੨
ਪ੍ਰਚਾਰਕਾਂ ਦੇ ਨਾਮ ੧੬੩
ਇਤਿਹਾਸ ਕਾਰ ੧੬੭
ਬਾਬਾ ਲਹਿਣਾ ੧੬੯
ਜੋਤੀ ਜੋਤ ਸਮੌਣਾ ੧੭੧

## ਜੀਵਨ ਬ੍ਰਿਤਾਂਤ ਮ: ੨

ਬਾ: ਲਹਿਣਾ ਗੁਰੂ ਸ਼ਰਣ ੧੭੫
ਪ੍ਰੀਖਿਆ ਕਸੌਟੀਆਂ ੧੭੭
ਗੁਰੂ ਗੱਦੀ ਪ੍ਰਾਪਤੀ ੧੭੮
ਅੰਮ੍ਰਿਤ ਮ੍ਰਯਾਦਾ ੧੮੦
ਗੁਰਬਾਣੀ ਵਿਰੁਧ ਸਾਖੀ ੧੮੨
ਸਿੱਖ ਮ੍ਰਯਾਦਾਵਾਂ ੧੮੫
ਨਿਤ ਕ੍ਰਿਆ ੧੮੭
ਹਮਾਯੂੰ ਬਾਦਸ਼ਾਹ ੧੮੭
ਖਡੂਰ ਛਡਣਾ ੧੮੯
ਗੋਇੰਦਵਾਲ ਵਸੌਣਾ ੧੯੧
ਪ੍ਰਚਾਰ ਦਾ ਦੌਰਾ ੧੯੧

| | |
|---|---|
| ਗੁਰੂ ਜੀ ਦੀ ਰਚਨਾ | ੧੯੩ |

## ਜੀਵਨ ਬ੍ਰਿਤਾਂਤ ਮ: ੩

| | |
|---|---|
| ਬੀ: ਅਮਰ ਜੀ | ੧੯੫ |
| ਪਹਿਲੀ ਅਵਸਥਾ | ੧੯੫ |
| ਗੁਰੂ ਗੱਦੀ ਪ੍ਰਾਪਤੀ | ੧੯੬ |
| ਸਿਮ੍ਰਿਤ ਸ਼ਾਸਤ੍ਰ | ੨੦੦ |
| ਜ਼ਾਤੀ ਪਾਤੀ ਬਾਰੇ | ੨੦੦ |
| ਰਾਜਾ ਕਾਂਗੜਾ | ੨੦੨ |
| ਬਾਬਾ ਦਾਤੂ ਦਾਸੂ | ੨੦੪ |
| ਸਰਕਾਰੀ ਟੈਕਸ | ੨੦੬ |
| ਕੁਰੂ ਖੇਤ੍ਰ ਗੋਸ਼ਟ | ੨੦੭ |
| ਗੁਰੂ ਦਰਬਾਰ | ੨੦੮ |
| ਲੰਗਰ ਅਭੇਦਤਾ | ੨੦੮ |
| ਮਰਵਾਹੇ ਖੱਤ੍ਰੀ | ੨੦੯ |
| ਅਕਬਰ ਪਾਸ ਦਾਵਾ | ੨੧੩ |
| ਸਤੀ ਰਸਮ | ੨੧੫ |
| ਪ੍ਰਚਾਰ ਦਾ ਪ੍ਰਬੰਧ | ੨੧੫ |
| ਪ੍ਰਚਾਰਕ ਮੰਜੀਆਂ | ੨੧੭ |
| ਬੀਬੀ ਭਾਨੀ | ੨੨੩ |
| ਗੁਰੂ ਕ੍ਰਿਪਾ ਨਮੂਨਾ | ੨੨੩ |
| ਜੋਤੀ ਜੋਤ ਸਮੌਣਾ | ੨੨੪ |
| ਉਪਦੇਸ਼ ਨਮੂਨਾ | ੨੨੪ |

## ਜੀਵਨ ਬ੍ਰਿਤਾਂਤ ਮ: ੪

| | |
|---|---|
| ਜਨਮ ਤੇ ਬਾਲਕਤਾ | ੨੨੫ |
| ਸੋਢੀ ਉੱਤਪਤੀ | ੨੨੬ |
| ਅਨੰਦ ਕਾਰਜ | ੨੨੭ |
| ਗੁਰੂ ਕਸੌਟੀ | ੨੨੯ |
| ਲਾਹੌਰ ਦਾ ਮੁਕੱਦਮਾਂ | ੨੨੯ |
| ਤਾਲ ਪਟੌਣਾ | ੨੩੦ |
| ਪੀੜ੍ਹੀ ਸੋਢੀਆਂ | ੨੩੧ |
| ਧਰਮ ਬ੍ਰਿਧੀ | ੨੩੩ |
| ਅੰਮ੍ਰਿਤਸਰ ਤਾਲ | ੨੩੪ |
| ਗੁਰੂ ਕਾ ਪਰਿਵਾਰ | ੨੩੬ |
| ਅਨੰਦ ਰਸਮ | ੨੩੯ |
| ਅਕਬਰ ਦਾ ਔਣਾ | ੨੪੧ |
| ਮਸੰਦ ਸਥਾਪਨੇ | ੨੪੨ |
| ਜੋਤੀ ਜੋਤ ਸਮੌਣਾ | ੨੪੩ |
| ਗੁਰ ਉਪਦੇਸ਼ | ੨੪੩ |

## ਜੀਵਨ ਬ੍ਰਿਤਾਂਤ ਮ: ੫

| | |
|---|---|
| ਅਨੰਦ ਕਾਰਜ | ੨੪੫ |
| ਗੁਰੂ ਗੱਦੀ ਪ੍ਰਾਪਤੀ | ੨੪੬ |
| ਪ੍ਰਿਥੀ ਚੰਦ ਬਾਬਾ | ੨੪੬ |
| ਅੰਮ੍ਰਿਤ ਸਰੋਵਰ | ੨੪੭ |
| ਧਰਮ ਪ੍ਰਚਾਰ | ੨੪੮ |
| ਬੁਧੂ ਦਾ ਆਵਾ | ੨੪੯ |
| ਲਾਹੌਰ ਦਾ ਪ੍ਰਚਾਰ | ੨੪੯ |
| ਕਰਤਾਰ ਪੁਰ ਦਾ ਵਸੌਣਾ | ੨੫੨ |
| ਗੁਰਮਤ ਪ੍ਰਚਾਰ | ੨੫੩ |
| ਅਕਬਰ ਪਾਸ ਦਾਵਾ | ੨੫੬ |
| ਬੀੜ ਦੀ ਤਿਆਰੀ | ੨੫੭ |
| ਭਗਤਾਂ ਦੇ ਜੀਵਨ | ੨੫੯ |
| ਬਾਬਾ ਮੋਹਨ | ੨੬੮ |
| ਸੱਤਾ ਤੇ ਬਲਵੰਡ | ੨੬੮ |
| ਭਟਾਂ ਦਾ ਬ੍ਰਿਤਾਂਤ | ੨੭੧ |
| ਬਾਬਾ ਸੁੰਦਰ | ੨੭੪ |
| ਪ੍ਰਾਣ ਸੰਗਲੀ | ੨੭੪ |
| ਜਹਾਂਗੀਰ ਦਾ ਤਖਤ | ੨੭੫ |
| ਜਹਾਂਗੀਰ ਮਨੋਰਥ | ੨੭੬ |
| ਸ਼ਹੀਦੀ ਪ੍ਰਸੰਗ | ੨੭੯ |
| ਮੀਆਂ ਮੀਰ | ੨੮੨ |
| ਸ਼ਾਹਜ਼ਾਦਾ ਖੁਸਰੋ | ੨੮੩ |
| ਸ਼ਹੀਦੀ ਤੇ ਗੁਰਤਾ | ੨੮੫ |
| ਪੰਚਮ ਗੁਰੂ ਦੇ ਸਿੱਖ | ੨੮੬ |

| | |
|---|---|
| ਭਾਈ ਗੁਰਦਾਸ | ੨੯੯ |
| ਪ੍ਰੇਮੀ ਸਿੱਖ | ੨੯੨ |
| ਸੰਮਨ ਮੂਸਨ | ੨੯੩ |
| ਉਪਦੇਸ਼ ਪੰਚਮ ਗੁਰੂ | ੨੯੫ |

## ਜੀਵਨ ਬ੍ਰਿਤਾਂਤ ਮ: ੬

| | |
|---|---|
| ਬਾਲ ਅਵਸਥਾ | ੨੯੬ |
| ਗੁਰੂ ਗਦੀ | ੨੯੯ |
| ਦਿਲੀ ਨੂੰ ਜਾਣਾ | ੩੦੧ |
| ਸੰਮਤ ਤੇ ਤ੍ਰੀਕਾਂ | ੩੦੨ |
| ਅਕਾਲ ਤਖਤ | ੩੦੨ |
| ਕੈਦ ਕਰਨਾ | ੩੦੫ |
| ਕਿਲਾ ਗਵਾਲੀਅਰ | ੩੦੭ |
| ਕੈਦ ਸਮਾਂ | ੩੦੯ |
| ਕਿਲੇ ਤੋਂ ਰਿਹਾਈ | ੩੧੪ |
| ਚੰਦੂ ਦਾ ਅੰਤ | ੩੧੬ |
| ਹਕੂਮਤ ਨਾਲ ਜੰਗ | ੩੧੭ |
| ਸਿਖਾਂ ਪਰ ਹਮਲਾ | ੩੧੯ |
| ਜੰਗ ਹਰਿਗੋਬਿੰਦ ਪੁਰਾ | ੩੨੩ |
| ਲਹਿਰੇ ਦਾ ਜੰਗ | ੩੨੪ |
| ਕਰਤਾਰਪੁਰ ਦਾ ਜੰਗ | ੩੨੬ |
| ਪੈਂਦੇ ਖਾਂ ਬਾਰੇ | ੩੨੯ |
| ਕੁਰਬਾਨੀ ਬਾਰੇ | ੩੩੧ |
| ਛੋਟੇ ਮੋਟੇ ਜੰਗ | ੩੩੨ |
| ਗੁਲਾਮੀ ਦੇ ਕਾਰਨ | ੩੩੩ |
| ਆਜ਼ਾਦੀ ਹਿਤ ਜੰਗ | ੩੩੫ |
| ਧਰਮ ਪ੍ਰਚਾਰ ਦੌਰੇ | ੩੩੬ |
| ਲਾਹੌਰ ਵਲ ਪ੍ਰਚਾਰ | ੩੩੭ |
| ਕਸ਼ਮੀਰ ਦਾ ਦੌਰਾ | ੩੩੮ |
| ਸੁਥਰਾ ਸੰਪ੍ਰਦਾਇ | ੩੪੦ |
| ਪੋਠੋਹਾਰ ਦਾ ਦੌਰਾ | ੩੪੧ |
| ਫਕੀਰ ਜਹਾਂਗੀਰ | ੩੪੨ |
| ਸਿਆਲ ਕੋਟੀ ਦੌਰਾ | ੩੪੨ |
| ਗੁਜਰਾਂ ਵਾਲੇ ਵਲ | ੩੪੩ |
| ਗੁਰਦਾਸਪੁਰ ਵਲ | ੩੪੪ |
| ਮਾਲਵੇ ਦੇ ਦੌਰੇ | ੩੪੫ |
| ਕੀਰਤਪੁਰ ਵਲ | ੩੫੫ |
| ਬਾਬਾ ਸ੍ਰੀ ਚੰਦ | ੩੫੮ |
| ਬਾਬਾ ਗੁਰਦਿਤਾ | ੩੬੧ |
| ਭਾਈ ਗੁਰਦਾਸ | ੩੬੩ |
| ਗੁਰੂ ਕਾ ਪਰਿਵਾਰ | ੩੬੫ |
| ਭਾ: ਬਿਧੀ ਚੰਦ | ੩੭੦ |
| ਪ੍ਰੇਮੀ ਸਿੱਖ | ੩੭੧ |
| ਸੱਚ ਖੰਡ ਪਿਆਨ | ੩੭੨ |
| ਇਤਿਹਾਸਕਾਰ | ੩੭੬ |

## ਜੀਵਨ ਬ੍ਰਿਤਾਂਤ ਮ: ੭

| | |
|---|---|
| ਸ਼ਾਦੀਆਂ ਬਾਰੇ | ੩੭੯ |
| ਗੁਰੂ ਗੱਦੀ | ੩੮੦ |
| ਰੋਗੀਆਂ ਦੀ ਸੇਵਾ | ੩੮੧ |
| ਦਾਰਾ ਸ਼ਕੋਹ ਆਮਦ | ੩੮੨ |
| ਮਾਲਵੇ ਦਾ ਦੌਰਾ | ੩੮੩ |
| ਸਾਂਝੇ ਦੌਰੇ | ੩੮੪ |
| ਮਹੰਮਦ ਯਾਰ ਬੇਗ | ੩੮੫ |
| ਭਾ: ਗੌਰੇ ਦਾ ਪ੍ਰਸੰਗ | ੩੮੫ |
| ਦਾਰਾ ਸ਼ਕੋਹ | ੩੮੬ |
| ਔਰੰਗਜ਼ੇਬ | ੩੮੭ |
| ਸ਼ਾਹੀ ਸੱਦਾ | ੩੮੮ |
| ਇਤਿਹਾਸਕਾਰ | ੩੮੯ |
| ਰਾਮ ਰਾਇ ਬਾਰੇ | ੩੯੦ |
| ਕੀਰਤ ਪੁਰ | ੩੯੩ |
| ਦੁਆਬੇ ਦਾ ਦੌਰਾ | ੩੯੫ |
| ਪ੍ਰਸਿੱਧ ਪ੍ਰਚਾਰਕ | ੩੯੭ |

## ਜੀਵਨ ਬ੍ਰਿਤਾਂਤ ਮ: ੯

| | |
|---|---|
| ਗੁਰੂ ਗਦੀ ਪ੍ਰਾਪਤੀ | ੩੯੮ |
| ਰਾਮ ਰਾਇ ਦੀ ਈਰਖਾ | ੩੯੯ |

ਗੁਰੂ ਜੀ ਦਿੱਲੀ ਨੂੰ ੩੯੯
ਦਿੱਲੀ ਜਾ ਕੇ ਪ੍ਰਚਾਰ ੪੦੬
ਗੁਰੂ ਗੱਦੀ ਪ੍ਰਸੰਗ ੪੦੯
ਜੋਤੀ ਜੋਤ ਪ੍ਰਸੰਗ ੪੧੦


## ਜੀਵਨ ਬ੍ਰਿਤਾਂਤ ਮ: ੯


ਗੁਰੂ ਗੱਦੀ ਪ੍ਰਾਪਤੀ ੪੧੨
ਧੀਰ ਮਲ ਦੀ ਈਰਖਾ ੪੧੪
ਮਾਝੇ ਵਲ ਦੌਰਾ ੪੧੫
ਅਨੰਦਪੁਰ ਵਸੋਂ ੪੧੬
ਜ਼ਿਲਾ ਅੰਬਾਲਾ ੪੧੮
ਮਾਲਵੇ ਦਾ ਦੌਰਾ ੪੧੯
ਗੁਰਦੁਆਰੇ ੪੨੩
ਤਖਤ ਦਮਦਮਾਂ ੪੨੫
ਯੂ. ਪੀ ਵਲ ਦੌਰੇ ੪੨੭
ਬੰਗਾਲ ਢਾਕਾ ੪੨੮
ਕਾਸ਼ੀ (ਬਨਾਰਸ) ੪੨੯
ਪਟਨਾ ਸਾਹਿਬ ੪੩੦
ਦਸਮੇਸ਼ ਜੀ ਪੰਜਾਬ ਨੂੰ ੪੩੧
ਕਸ਼ਮੀਰੀ ਬ੍ਰਾਹਮਣ ੪੩੨
ਨਵਮ ਗੁਰੂ ਜੀ ਦਿਲੀ ਨੂੰ ੪੩੫
ਔਰੰਗਜ਼ੇਬ ੪੩੫
ਸ਼ਹੀਦੀ ਪ੍ਰਸੰਗ ੪੪੦
ਦਿਲੀ ਦੇ ਗੁਰਦੁਆਰੇ ੪੪੭
ਗੁਰੂ ਜੀ ਦੇ ਸਿੱਖ ੪੪੮

# ਜੀਵਨ ਬ੍ਰਿਤਾਂਤ ਮ: ੧੦


| | | | |
|---|---|---|---|
| ਦਸੇ ਗੁਰੂ ਇਕੋ ਰੂਪ | ੪੫੧ | ਚਮਕੌਰ ਦਾ ਜੰਗ | ੫੦੪ |
| ਪੂਰਬਲਾ ਜਨਮ | ੪੫੩ | ਉਚ ਦੇ ਪੀਰ | ੫੧੦ |
| ਪਹਿਲੇ ਧਾਰਮਿਕ ਆਗੂ | ੪੫੪ | ਸ਼ਹੀਦ ਸਾਹਿਬਜ਼ਾਦੇ | ੫੧੧ |
| ਬਾਲ ਲੀਲਾ | ੪੫੯ | ਚਾਲੀ ਮੁਕਤੇ | ੫੧੪ |
| ਪੰਜਾਬ ਨੂੰ ਔਣਾਂ | ੪੬੦ | ਮਾਲਵੇ ਦਾ ਪ੍ਰਚਾਰ | ੫੧੯ |
| ਗੱਦੀ ਨਸ਼ੀਨੀ | ੪੬੧ | ਮੁਕਤਸਰ ਜੰਗ | ੫੨੧ |
| ਰਾਜ ਜੋਗ | ੪੬੨ | ਕੱਚੇ ਪਹਾੜੀਏ | ੫੨੩ |
| ਮਸੰਦ ਪਾਰਟੀ | ੪੬੬ | ਲਖੀ ਜੰਗਲ | ੫੨੫ |
| ਨਾਹਨ ਦਾ ਦੌਰਾ | ੪੬੭ | ਦਮਦਮਾਂ ਸਾਹਿਬ | ੫੨੯ |
| ਡੇਹਰਾ ਦੂਨ ਵਲ | ੪੬੮ | ਦਸਮ ਬਾਣੀ | ੫੩੦ |
| ਵਿਦਯਾ ਪ੍ਰਚਾਰ | ੪੬੯ | ਪੰਥ ਸਾਜਨਾ ਪਿਛੋਂ | ੫੩੨ |
| ਭਾ: ਨੰਦ ਲਾਲ | ੪੭੧ | ਰਹਿਤ ਨਾਮੇਂ | ੫੩੬ |
| ਪ੍ਰਚਾਰ ਦਾ ਦੌਰਾ | ੪੭੧ | ਧਰਮ ਤੇ ਸਿਆਸਤ | ੫੩੯ |
| ਜ਼ਿਲਾ ਕਰਨਾਲ | ੪੭੨ | ਇਸਤ੍ਰੀ ਦਰਜਾ | ੫੪੦ |
| ਭੰਗਾਣੀ ਜੁੱਧ | ੪੭੩ | ਸਿੱਖ ਸੰਸਕਾਰ | ੫੪੨ |
| ਅਨੰਦਪੁਰ ਔਣਾ | ੪੮੦ | ਦੱਖਣ ਵਲ ਦੌਰਾ | ੫੪੫ |
| ਮਸੰਦ ਸੋਧਣੇ | ੪੮੧ | ਸ਼ਾਹੀ ਫੁਰਮਨ ੭੨, | ੫੪੭ |
| ਕਿਲੇ ਬਣੌਣੇ | ੪੮੨ | ਖ਼ਾਲਸਾ ਪ੍ਰੀਖਿਆ | ੫੪੮ |
| ਵਿਦਯਾ ਪੜ੍ਹੌਣੀ | ੪੮੪ | ਪੰਜਾਬ ਨੂੰ ਵਾਪਸੀ | ੫੪੯ |
| ਬ੍ਰਾਹਮਣਾਂ ਦੀ ਪਰਖ | ੪੮੫ | ਤਵਾਰੀਖ ਦਾਨ | ੫੫੩ |
| ਖਾਲਸਾ ਪੰਥ ਪ੍ਰਗਟ | ੪੮੮ | ਤਵਾਰੀਖਾਂ ਦੇ ਹਵਾਲੇ | ੫੬੪ |
| ਅੰਮ੍ਰਿਤ ਪ੍ਰਚਾਰ | ੪੯੦ | ਬੰਦਾ ਬਹਾਦਰ | ੫੬੭ |
| ਖਾਲਸਾ ਰਹਿਤ | ੪੯੨ | ਬੰਦਾ ਸਿੰਘ | ੫੬੮ |
| ਜ਼ਾਤ ਤੇ ਛੂਤ ਛਾਤ | ੪੯੫ | ਬਹਾਦਰ ਸ਼ਾਹ ਨੰਦੇੜ | ੫੭੦ |
| ਪਹਾੜੀਆਂ ਨੂੰ ਉਪਦੇਸ਼ | ੪੯੬ | ਮੁਸਲਮਾਨ ਬਾਦਸ਼ਾਹ | ੫੭੧ |
| ਔਰੰਗਜ਼ੇਬ ਨਾਲ ਜੰਗ | ੫੦੦ | ਗੁਰੂ ਜੀ ਸਚਖੰਡ ਨੂੰ | ੫੭੨ |
| ਪਹਾੜੀਆਂ ਦੀ ਸੌਂਹ | ੫੦੨ | ਪੰਚਾਇਤੀ ਜੱਥੇਬੰਦੀ | ੫੭੫ |

ਗੁਰਤਾ ਦਾ ਸਮਾਂ ੫੭੬
ਮੁਗਲ ਬਾਦਸ਼ਾਹ ੫੭੭
ਗੁਰੂ ਜੀ ਦੀ ਉਰਤਾ ੫੭੮
ਹਜ਼ੂਰੀ ਸ਼ਸਤ੍ਰ ੫੮੪
ਪ੍ਰਸਿੱਧ ਸਿੱਖ ੫੮੫
ਭਾਈ ਸ਼ਬਦ ੫੯੦
ਸ਼ਰਧਾ ਦੇ ਫੁਲ ੫੯੧
ਏਕਤਾ ਦਾ ਪ੍ਰਚਾਰ ੫੯੩
ਕਵੀਸ਼ਰਾ ਵਲੋਂ ਸ਼ਰਧਾ ੫੯੪
ਖਾਲਸਾ ਮਾਨੁਖ ੫੯੭

# ਗੁਰਮਤ ਮਾਰਤੰਡ

## ਆਦਿ ਗੁਰੂ ਗ੍ਰੰਥ ਸਾਹਿਬ ਜੀ ਅਤੇ ਦਸਮ ਗ੍ਰੰਥ ਜੀ
## ਕ੍ਰਿਤ ਗਿਆਨੀ ਲਾਲ ਸਿੰਘ ਜੀ ਸੰਗਰੂਰ

ਇਹ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਦਸਮ ਗ੍ਰੰਥ ਜੀ ਦੇ ਭਾਗ ਕੋਸ਼ ਗਿਆਨੀ ਲਾਲ ਸਿੰਘ ਜੀ **ਪ੍ਰਮਾਣੀਕ ਖੋਜੀ ਤੇ ਵਿਦਵਾਨ ਦੀ** ਕਲਮ ਦੇ ਲਿਖੇ ਹੋਏ ਹਨ, ਇਹ ਬੜੀ ਮਿਹਨਤ ਨਾਲ ਤਿਆਰ ਕੀਤੇ ਗਏ ਹਨ, ਅਤੇ ਗੁਰਮਤ ਦੀ ਵਾਕਫੀ ਨਾਲ ਭਰਪੂਰ ਹਨ। ਹਰ ਇਕ ਗੁਰਮਤ ਖੋਜੀ ਤੇ ਬਾਣੀ ਦੇ ਰਸੀਏ ਲਈ ਇਨ੍ਹਾਂ ਪੁਸਤਕਾਂ ਦਾ ਪੜ੍ਹਨਾ ਜ਼ਰੂਰੀ ਹੈ। ਕੋਈ ਸਕੂਲ ਜਾਂ ਕਾਲਜ ਦੀ ਲਾਇਬਰੇਰੀ, ਇਨ੍ਹਾਂ ਪੁਸਤਕਾਂ ਤੋਂ ਖਾਲੀ ਨਹੀਂ ਹੋਣੀ ਚਾਹੀਦੀ, ਇਹ ਸਿਖ ਧਰਮ ਦੀ ਵਾਕਫੀ ਵਿਚ ਚੰਗਾ ਵਾਧਾ ਕਰਨ ਵਾਲੀਆਂ ਪੁਸਤਕਾਂ ਹਨ, ਆਕਾਰ ਦੇ ਖਿਆਲ ਨਾਲ ਭੇਟਾ ਵਾਜਬੀ ਹੈ।

**ਭੇਟਾ—**

ਪਹਿਲਾ ਭਾਗ ੧੧) ਰੁਪਏ
ਦੂਜਾ ਭਾਗ ੫।।) ਰੁਪਏ

**ਤੇਜਾ ਸਿੰਘ**
(ਐਮ. ਏ., ਪ੍ਰਿੰਸੀਪਲ)
ਮਹਿੰਦਰਾ ਕਾਲਜ ਪਟਿਆਲਾ

ਇਹ ਅਤੇ ਹੋਰ ਸਾਰੇ ਗ੍ਰੰਥ ਮਿਲਣ ਦਾ ਪਤਾ

**ਲਾਹੌਰ ਬੁਕ ਸ਼ਾਪ, ਲੁਧਿਆਣਾ।**

(ਪੰਜਾਬ)



ੴ ਸਤਿਗੁਰਪ੍ਰਸਾਦਿ ॥



# ਗੁਰੂ ਖ਼ਾਲਸਾ ਤਵਾਰੀਖ


ਕਰਤਾ

**ਸ੍ਰੀਮਾਨ ਗਿਆਨੀ ਲਾਲ ਸਿੰਘ ਜੀ ਸੰਗਰੂਰ (ਪੈਪਸੂ)**

ਪ੍ਰਸਿਧ ਇਤਿਹਾਸ ਖੋਜੀ ਅਤੇ ਕਰਤਾ ਗੁਰਮਤ ਮਾਰਤੰਡ ਆਦਿ ਪਚਾਸ ਗ੍ਰੰਥ



**ਲਾਹੌਰ ਬੁਕ ਸ਼ਾਪ**

**ਲੁਧਿਆਣਾ ।**

ੴ ਸਤਿਗੁਰ ਪ੍ਰਸਾਦਿ ॥

# ਜੀਵਨ-ਕਥਾ ਸ੍ਰੀ ਗੁਰੂ ਨਾਨਕ ਦੇਵ ਜੀ

ਸਤਿਗੁਰੂ ਨਾਨਕ ਦੇਵ ਜੀ ਮਹਾਰਾਜ *ਵੈਸਾਖ ਸ਼ੁਦੀ ੩ ਸੰ: ੧੫੨੬ ਬਿ: ( ਅਪ੍ਰੈਲ ਸੰਨ ੧੪੬੯) ਨੂੰ ਸ੍ਰੀ ਕਾਲੂ ਚੰਦ ਬੇਦੀ ਖਤਰੀ ਦੇ ਘਰ ਮਾਤਾ ਤ੍ਰਿਪਤਾ ਜੀ ਦੇ ਉਦਰ ਤੋਂ ਰਾਇ ਭੋਇ ਦੀ ਤਲਵੰਡੀ ਜ਼ਿਲਾ ਸ਼ੇਖੂਪੁਰਾ ( ਪੰਜਾਬ ) ਵਿਖੇ ਸੁਲਤਾਨ ਬਹਿਲੋਲ ਲੋਦੀ ਪਾਤਿਸ਼ਾਹ ਦਿੱਲੀ ਦੇ ਸਮੇਂ ਵਿਚ ਪਹਿਰ ਰਾਤ ਰਹਿੰਦੀ ਪ੍ਰਗਟ ਹੋਏ ।

## ਜਾਣ ਪਛਾਣ

ਬਚਿੱਤ੍ਰ ਨਾਟਕ ਵਿਖੇ ਦਸਿਆ ਹੈ ਕਿ ਸ੍ਰੀ ਰਾਮ ਚੰਦਰ ਜੀ ਦੇ ਸਪੁਤ੍ਰ ਲਊ ਦੀ ਵੰਸ਼ ਸੋਢੀ ਖਤਰੀ ਅਤੇ ਕੁਸ਼ੂ ਦੀ ਸ਼ਾਖ ਬੇਦੀ ਖਤਰੀ ਹਨ । ਸ਼ਜਰਾ ਇਸ ਪ੍ਰਕਾਰ ਹੈ-

ਕੁਸ਼ੂ=ਕਾਲ ਕੇਤ, ਧੀਰ ਰਾਇ (ਬਿਜੈ ਰਾਇ ਸੋਢੀ ਨੇ ਇਸ ਨੂੰ ਹਾਰ ਦਿਤੀ ਸੀ, ਇਸ ਦੀ ਸੰਤਾਨ ਠਾਕਰ ਕਹੌਂਦੀ ਹੈ) । ਅਗੇ ਅੰਮ੍ਰਿਤ ਰਾਇ ਵੇਦ ਪਾਠੀ ਹੋਣ ਕਰ ਕੇ ਵੇਦੀ ਪ੍ਰਸਿਧ ਹੋਇਆ । ਇਸ ਦੇ ਅਗੇ ਸਲ ਤੇ ਨਰੋਤਮ ਹੋਏ । ਅਭੇਜ ਤੇ ਨਾਥ ਅਗੇ ਪ੍ਰਜਾਪਤਿ ਨਾਰਾਇਣ, ਸਾਨਪਾਤ, ਰਾਮ ਨਰਾਇਣ, ਸ਼ਿਵ ਰਾਮ ਇਸ ਦੇ ਘਰ ਬਾਬਾ ਕਾਲੂ ਚੰਦ ਤੇ ਲਾਲ ਚੰਦ ਦੋ ਪੁਤਰ ਹੋਏ । ਕਾਲੂ ਚੰਦ ਦੇ ਸਪੁਤ੍ਰ ਨਾਨਕ ਚੰਦ (ਸ੍ਰੀ ਗੁਰੂ ਨਾਨਕ ਦੇਵ ਜੀ) ।

ਲਊ ਦੀ ਵੰਸ=ਕਾਲ ਰਾਇ, ਸੋਢੀ ਰਾਇ, ਬਿਜੈ ਰਾਇ (ਪੰਜਾਬ ਦਾ ਰਾਜਾ ਸੀ ਜਿਸ ਨੇ ਧੀਰ ਰਾਇ ਸੋਢੀ ਨੂੰ ਹਾਰ ਦੇ ਕੇ ਰਾਜ ਲਿਤਾ) । ਮੁਲਕ ਰਾਇ ( ਇਸ ਨੇ ਵੇਦ ਸੁਣ ਕੇ ਰਾਜ-ਤਿਆਗ ਕੀਤਾ) । ਸੰਬੀ, ਮੋਤਾ ਰਾਇ, ਅਨੰਤਾ, ਚਿਤ ਭੋਜ, ਕ੍ਰਿਸ਼ਨ ਕੰਵਰ, ਹਰੀ ਰਾਮ, ਠਾਕਰ ਦਾਸ, (ਹਰ ਦਾਸ) ਸ੍ਰੀ ਗੁਰੂ ਰਾਮ ਦਾਸ ਜੀ ।

ਨੋਟ-ਕਾਲ ਰਾਇ ਦੀ ਸ਼ਾਦੀ, ਇਲਾਕਾ ਸਨੌਡ ਦੇ ਰਾਜੇ ਦੀ ਲੜਕੀ ਨਾਲ ਹੋਈ, ਜਿਸ ਤੋਂ ਸੋਢੀ ਰਾਇ ਜਨਮਿਆ । ਸਨੌਡ ਦਾ ਇਲਾਕਾ, ਮੱਥਰਾ ਆਗਰਾ ਤੋਂ ਲੈ ਕੇ ਅਮਰ ਕੋਟ ਤਕ ਮੰਨਿਆ ਜਾਂਦਾ ਸੀ । ਵੇਦ ਪਾਠੀ ਤੋਂ ਵੇਦੀ ਸ਼ਬਦ ਦੀ ਪਰਵਿਰਤੀ ਹੋਈ ।

---

*ਕਈ ਕਾਰਨਾਂ ਕਰ ਕੇ ਕੱਤਕ ਪੂਰਨਮਾਸ਼ੀ ਪ੍ਰਚਲਤ ਹੈ ।

ਜਿਨ ਵੇਦ ਪਠਯੋ ਸੁ ਵੇਦੀ ਕਹਾਏ । (ਵਚਿਤ੍ਰ ਨਾਟਕ)

ਤਿਨ ਬੇਦਿਨ ਕੇ ਕੁਲ ਵਿਖੇ ਪ੍ਰਗਟੇ ਨਾਨਕ ਰਾਇ ।
ਸਭ ਸਿੱਖਨ ਕੋ ਸੁਖ ਦਏ, ਜਹ ਤਹ ਭਏ ਸਹਾਇ ।

"ਚੌਪਈ–ਤਿਨ ਇਹ ਕਲਿ ਮੇ ਧਰਮ (ਖਾਲਸਾ ਧਰਮ) ਚਲਾਯੋ ॥ ਸਭ ਸਾਧੁਨ ਕੋ ਰਾਹ ਬਤਾਯੋ ॥ ਜੋ ਤਾ ਕੇ ਮਾਰਗ ਮਹਿ ਆਏ ॥ ਤੇ ਕਬਹੂੰ ਨਹਿ ਪਾਪ ਸੰਤਾਏ ॥ ੧ ॥ ਜੇ ਜੇ ਪੰਥ ਤਵਨ ਕੇ ਪਰੇ ॥ ਪਾਪ ਤਾਪ ਤਿਨ ਕੇ ਪ੍ਰਭੁ ਹਰੇ ॥ ਦੂਖ ਭੂਖ ਕਬਹੂੰ ਨ ਸਤਾਏ ॥ ਜਾਲ ਕਾਲ ਕੇ ਬੀਚ ਨ ਆਏ ॥ ੨ ॥

(ਬਚਿੱਤ੍ਰ ਨਾਟਕ)

ਵੇਦੀ ਵੰਸ ਦੇ ਰਤਨ ਬਾਬਾ ਰਾਮ ਨਾਰਾਇਣ ਜੀ ਵਡੀ ਪ੍ਰਸਿਧ ਹਸਤੀ ਸੀ । ਆਪ ਦੇ ਘਰਿ ਵਿਖੇ ਸੰ: ੧੪੭੫ ਨੂੰ ਸ਼ਿਵ ਨਾਰਾਇਣ ਦਾ ਜਨਮ ਹੋਇਆ, ਇਹ ਵੀ ਪ੍ਰਸਿਧ ਪੁਰਸ਼ ਸੀ। ਸੰਮਤ ੧੪੯੭ ਬਿ: ਵਿਖੇ ਮਾਤਾ ਬਨਾਰਸੀ ਜੀ ਦੀ ਕੁਖੋਂ ਕਲਿਆਣ ਰਾਇ (ਬਾਬਾ ਕਾਲੂ ਚੰਦਰ ਜੀ) ਜਨਮੇ, ਕਾਲੂ ਚੰਦਰ ਜੀ ਦੇ ਛੋਟੇ ਭਾਈ ਲਾਲ ਚੰਦ ਜੀ ਦਾ ਜਨਮ, ਸੰਮਤ ੧੫੦੧ ਬਿ: ਵਿਖੇ ਹੋਇਆ । ਕਾਲੂ ਚੰਦਰ ਜੀ ਦੀ ਸ਼ਾਦੀ ਪਿੰਡ ਚਾਹਲ (ਜ਼ਿਲਾ ਲਾਹੌਰ) ਵਿਖੇ ਰਾਮ ਦੇਵ ਦੀ ਸਪੁਤ੍ਰੀ ਸ੍ਰੀ ਮਤੀ ਤ੍ਰਿਪਤਾ ਜੀ ਨਾਲ ਹੋਈ, ਉਸ ਵੇਲੇ ਮਹਿਤਾ ਕਲਿਆਣ ਰਾਇ ਤਲਵੰਡੀ (ਰਾਇ ਭੋਇ ਦੀ ਤਲਵੰਡੀ) ਦੇ ਆਮਲ (ਤਹਿਸੀਲਦਾਰ) ਸਨ । ਉਥੋ ਦਾ ਹਾਕਮ ਰਾਇ ਬੁਲਾਰ ਬਹੁਤ ਨੇਕ ਬੰਦਾ ਸੀ । ਸ਼ਾਦੀ ਹੋਈ ਨੂੰ ਕਈ ਸਾਲ ਗੁਜ਼ਰ ਗਏ, ਕਲਿਆਣ ਰਾਇ ਅਤੇ ਤ੍ਰਿਪਤਾ ਜੀ ਦੇ ਚਿਤ ਦੀ ਪ੍ਰਸੰਨਤਾ ਲਈ ਕੋਈ ਬੱਚਾ ਪੈਦਾ ਨਾ ਹੋਇਆ, ਬਹੁਤ ਆਸ ਰਹਿੰਦੀ ਕਿ ਅਕਾਲ ਪੁਰਖ ਦੀ ਕਿਰਪਾ ਹੋਵੇ ਤਾਂ ਸਾਡੇ ਘਰ ਕੋਈ ਬੱਚਾ ਜਨਮੇ । ਤ੍ਰਿਪਤਾ ਜੀ ਦੀ ਮਾਤਾ ਭਿਰਾਈ (ਸਭਰਾਈ) ਅਤੇ ਭਰਾਤਾ ਕ੍ਰਿਸ਼ਨਾ, ਕਈ ਵਾਰ ਖਬਰਸਾਰ ਨੂੰ ਔਂਦੇ, ਮਾਤਾ ਭਿਰਾਈ ਹਮੇਸ਼ਾ ਪਰਮਾਤਮਾ ਅਗੇ ਆਪਣੇ ਦੋਹਤਰੇ ਲਈ ਬੇਨਤੀਆਂ ਕਰਦੀ, ਅਖੀਰ ਉਡੀਕਦਿਆਂ ਨੂੰ ਮਾਘ ਸੰਮਤ ੧੫੨੧ ਬਿ: ਵਿਖੇ ਸ੍ਰੀ ਮਤੀ ਬੀਬੀ ਨਾਨਕੀ ਦਾ ਜਨਮ ਹੋਇਆ, ਚੂੰਕਿ ਮਹਿਤਾ ਜੀ ਦੇ ਛੋਟੇ ਭਾਈ ਲਾਲ ਚੰਦ ਦੇ ਭੀ ਕੋਈ ਉਲਾਦ ਨਹੀਂ ਸੀ ਅਤੇ ਮਾਮਾ ਕ੍ਰਿਸ਼ਨਾ ਦੇ ਘਰ ਭੀ ਕੋਈ ਬੱਚਾ ਨਹੀਂ ਸੀ, ਜਿਸ ਕਰ ਕੇ ਨਾਨਕਿਆਂ ਤੇ ਦਾਦਕਿਆਂ ਦੀ ਵੰਸ ਦਾ ਦੀਪਕ ਕੇਵਲ ਬੀਬੀ ਨਾਨਕੀ ਹੀ ਸੀ । ਬੀਬੀ ਦਾ ਜਨਮ ਨਾਨਕੇ ਪਿੰਡ ਹੋਣ ਕਰ ਕੇ ਨਾਮ ਬੀਬੀ ਨਾਨਕੀ ਪ੍ਰਸਿਧ ਹੋਇਆ, ਚਾਰੇ ਪਾਸੀਂ ਖਾਨਦਾਨ ਦੀਆਂ ਆਸਾਂ ਉਮੈਦਾਂ ਬੀਬੀ ਜੀ ਪਰ ਹੀ ਸਨ, ਜਿਸ ਕਰਕੇ ਇਨ੍ਹਾਂ ਨੂੰ ਵਡੀ ਮਿਹਨਤ ਨਾਲ ਫ਼ਾਰਸੀ, ਹਿੰਦੀ ਵਿਦਿਆ ਵਿਖੇ ਨਿਪੁੰਨ ਕੀਤਾ ਗਿਆ । ਬੀਬੀ ਨਾਨਕੀ ਅਕਾਲ ਪੁਰਖ ਦੀ ਬਖਸ਼ਸ਼ ਦੁਆਰਾ ਜਨਮ ਥੀਂ ਵਡੀ ਧਰ-ਮਾਤਮਾ ਅਰ ਅਕਲਮੰਦ ਸੀ । ਬੀਬੀ ਜੀ ਦੇ ਮਹਾਨ ਉਤਮ ਭਾਗਾਂ ਨੂੰ ਸੰਮਤ ੧੫੨੬ ਬਿ: ਵਿਖੇ ਆਪ ਦਾ ਛੋਟਾ ਵੀਰ ਨਾਨਕ ਪ੍ਰਗਟ ਹੋਇਆ ਜਿਸ ਨੂੰ ਆਪ ਨੇ ਅਤੀ ਪਿਆਰ ਨਾਲ ਖਿਡਾਇਆ । ਇਸੇ ਕਰਕੇ ਨਾਨਕੀ ਦੇ ਭਰਾ ਹੋਣ ਦੀ ਹਾਲਤ ਵਿਚ ਨਾਮ ਵੀ ਨਾਨਕ ਚੰਦ ਹੀ ਰਖਿਆ ਗਿਆ ।

ਨੋਟ–ਬਾਬਾ ਕਲਿਆਣ ਰਾਇ ਜੀ ਦਾ ਖਾਨਦਾਨ ਪਿੰਡ ਗੋਂਡਾ ਤੇ ਰਾਮਾਂ ਜ਼ਿਲਾ ਲਾਹੌਰ

ਵਸਦਾ ਸੀ। ਆਪ ਨੂੰ ਰਾਇ ਬੁਲਾਰ ਲਾਹੌਰ ਤੋਂ ਮੰਡੀ ਲੈ ਗਿਆ ਸੀ, ਉਥੇ ਜਾਣ ਪਰ ਇਨ੍ਹਾਂ ਦੀ ਸ਼ਾਦੀ ਪਿੰਡ ਡੇਹਰਾ ਚਾਹਲ (ਲਾਹੌਰ) ਵਿਖੇ ਹੋਈ। ਅਜ ਕਲ ਇਸ ਪਿੰਡ ਦਾ ਨਾਮ ਡੇਰਾ ਪਠਾਣਾਂ ਨਾਮ ਤੋਂ ਪ੍ਰਸਿਧ ਹੈ।

## ਗੁਰੂ ਜੀ ਦੇ ਪ੍ਰਗਟ ਹੋਣ ਦੀ ਲੋੜ

ਭਾਰਤ ਵਿਖੇ ਪਾਂਡਵਾਂ ਦਾ ਘਰੋਗੀ ਮਹਾਂ ਜੰਗ ਹੋਇਆ, ਜਿਸ ਵਿਚ ਕਿ ਭਾਰਤ ਦੇਸ਼ ਦੇ ਅਨੇਕਾਂ ਪ੍ਰਸਿਧ ਵਿਦਵਾਨ ਤੇ ਸੂਰਮੇ ਅਜਾਈਂ ਮਾਰੇ ਗਏ, ਜਿਸ ਕਰ ਕੇ ਦੇਸ਼ ਮੁੜ ਖੜਾ ਨ ਹੋ ਸਕਿਆ। ਉਸ ਸਮੇਂ ਬਿਹਾਰ ਦਾ ਰਾਜਾ ਜਰਾ-ਸੰਧ ਸੀ, ਪਰ ਉਸ ਵੇਲੇ ਬਦੇਸ਼ੀਆਂ ਦਾ ਭਾਰਤ ਪਰ ਕਬਜ਼ਾ ਨਹੀਂ ਹੋ ਸਕਦਾ ਸੀ। ਇਸ ਦੇ ਪਿਛੋਂ, ਰਾਜਾ ਸਿਸ਼ੂ ਨਾਗ ਜੋ ਈਸਵੀ ਤੋਂ ਛੀ ਕੁ ਸੌ ਸਾਲ ਪਹਿਲਾਂ ਹੋਇਆ, ਦੇਸ ਦਾ ਰਾਜਾ ਰਿਹਾ। ਇਸ ਦੀ ਚੌਥੀ ਪੀੜੀ ਵਿਚ ਬਸ਼ੀਘਰ ਸ਼ਤਰੂ ਪ੍ਰਸਿਧ ਸੀ, ਪਰ ਇਹ ਵੀ ਸਾਰੇ ਹਿੰਦ ਪਰ ਪੂਰਨ ਕਾਬਜ਼ ਨਹੀਂ ਹੋ ਸਕੇ, ਜਿਸ ਕਾਰਨ ਈਸਵੀ ਤੋਂ ੪੯੦ ਸਾਲ ਪਹਿਲਾਂ ਫ਼ਾਰਸ ਦੇ ਬਾਦਸ਼ਾਹ ਦਾਰਾ ਨੇ ਅਪਣੇ ਸਮੁੰਦਰੀ ਜਰਨੈਲ ਸਕਾਈ ਲਾਕਸ ਨੂੰ ਘਲ ਕੇ ਹਿੰਦੁਸਤਾਨ ਪਰ ਹਮਲਾ ਕੀਤਾ। ਇਹ ਸਮਾਂ ਹਿੰਦ ਦੀ ਗੁਲਾਮੀ ਦਾ ਆਰੰਭ ਸੀ। ਉਸ ਨੇ ਕਾਬਲ, ਸਿੰਧ, ਕੰਧਾਰ ਆਦਿ ਫ਼ਤਹ ਕਰ ਕੇ ਗੁਲਾਮ ਬਣਾਏ।

ਉਪਰੰਤ ਯੂਨਾਨ ਦੇ ਬਾਦਸ਼ਾਹ ਸਕੰਦਰ ਆਜ਼ਮ ਨੇ ਈਸਵੀ ਤੋਂ ਸਾਢੇ ਕੁ ਤਿੰਨ ਸੌ ਸਾਲ ਪਹਿਲਾਂ ਭਾਰਤ ਪਰ ਜ਼ਬਰਦਸਤ ਹਮਲਾ ਕੀਤਾ। ਭਾਰਤ ਦੇ ਰਾਜਾ ਪੋਰਸ ਨਾਲ ਇਸਦਾ ਭਾਰੀ ਟਾਕਰਾ ਹੋਇਆ, ਅਖੀਰ ਰਾਜਾ ਪੋਰਸ ਹਾਰ ਗਿਆ। ਸਕੰਦਰ ਨੇ ਤਿੰਨ ਵੇਰੀ ਜੰਗ ਕਰ ਕੇ ਮੋਰੀਆ ਖਾਨਦਾਨ ਦੇ ਰਾਜਾ ਚੰਦਰ ਗੁਪਤ ਨੂੰ ਭਾਰੀ ਹਾਰ ਦਿਤੀ। ਸਕੰਦਰ ਅਪਣੀ ਵਾਪਸੀ ਵੇਲੇ ਆਪਣੇ ਜਰਨੈਲ ਸਲੂਕਸ ਨੂੰ ਸਿੰਧ, ਜਿਹਲਮ, ਮੁਲਤਾਨ ਆਦਿ ਇਲਾਕੇ ਦਾ ਸੂਬੇਦਾਰ ਨੀਯਤ ਕਰ ਗਿਆ। ਸਲੂਕਸ ਦੀ ਮੌਤ ਪਿਛੋਂ ਚੰਦਰ ਗੁਪਤ ਦਾ ਪੁਤਰ ਬਿੰਦੂ ਸਾਰ ਰਾਜਾ ਹੋਇਆ ਜਿਸ ਦੇ ਦੋ ਪੁਤਰ ਅਸ਼ੋਕ ਤੇ ਮਹਿੰਦਰ ਸਨ। ਅਸ਼ੋਕ ਪਟਨੇ ਦਾ ਪ੍ਰਸਿਧ ਰਾਜਾ ਸੀ, ਇਸ ਨੇ ਟੈਕਸਲਾ (ਰਾਵਲਪਿੰਡੀ) ਨੂੰ ਰਾਜਧਾਨੀ ਥਾਪਿਆ। ਇਸ ਨੇ ਬੁਧ ਧਰਮ ਨੂੰ ਧਾਰ ਕੇ 'ਜੀਵ-ਅਹਿੰਸਾ ਪਰਮੋ ਧਰਮਾ' ਆਖ ਕੇ ਹਿੰਦ ਵਾਸੀਆਂ ਨੂੰ ਸ਼ਸਤ੍ਰ ਵਿਦਿਆ ਹੀਣ ਕਰ ਕੇ ਕਮਜ਼ੋਰ ਕਰ ਦਿਤਾ। ਸ਼ਸਤ੍ਰ ਹੀਣਤਾ ਦਾ ਫਲ ਇਹ ਹੋਇਆ ਕਿ ਇਕ ਸੌ ਸਤਰ ਈਸਵੀ ਦੇ ਗਿਰਦੇ ਕਸ਼ਮੀਰ ਦੇ ਰਾਜਾ ਸਲਵਾਨ ਉਤੇ ਜਿਸ ਦੀ ਰਾਜਧਾਨੀ ਸਿਆਲਕੋਟ ਸੀ, ਅਰਬ ਦੇ ਬਾਦਸ਼ਾਹ ਆਲਮ ਸ਼ਾਹ ਨੇ ਆਪਣੇ ਪੁਤਰ ਅਲੀ ਸ਼ਾਹ ਨੂੰ ਭਾਰੀ ਫ਼ੌਜ ਦੇ ਕੇ ਹਮਲਾ ਕਰਵਾ ਦਿਤਾ ਪਰ ਅਰਬੀ ਲੋਕ ਮਾਰੇ ਜਾਂਦੇ ਰਹੇ, ਅਖੀਰ ਆਲਮ ਸ਼ਾਹ ਨੇ ਹਿੰਦ ਦੇ ਪਾਂਡਿਆਂਬ੍ਰਾਹਮਣਾਂ ਨਾਲ ਮਿਲ ਕੇ ਤੇ ਉਨ੍ਹਾਂ ਨੂੰ ਮੂੰਹ ਮੰਗਿਆ ਦਾਨ ਦੇ ਕੇ ਭਾਰਤ ਨੂੰ ਫ਼ਤਹ ਕਰਨ ਦੇ ਭੇਦ ਲਿਤੇ, ਜਿਸ ਦੇ ਕਾਰਨ ਰਾਜਾ ਸਲਵਾਨ ਨੂੰ ਹਾਰ ਹੋਈ ਤੇ ਉਸ ਤੋਂ ਮਨਮੰਨੀਆਂ ਸ਼ਰਤਾਂ ਮੰਨਵਾਈਆਂ ਜੈਸਾ ਕਿ ਕੇਸ ਮੁਨਾਉਣੇ, ਕੁਠਾ ਖਾਣਾ, ਜਾਤੀ ਜਨਮ ਤੋਂ ਮੰਨਣੀ, ਵਿਧਵਾ ਵਿਵਾਹ ਨ ਕਰਨੇ, ਮੁਸਲਮਾਨ ਦਾਈਆਂ ਰਖਣੀਆਂ ਅਤੇ ਸਤ ਗੋਤ ਪਾਤ ਛਡ ਕੇ ਸਾਕ ਕਰਨੇ

ਆਦਿ ਇਹ ਅਠਾਰਾਂ ਸ਼ਰਤਾਂ ਸਨ । ਜਿਨ੍ਹਾਂ ਬ੍ਰਾਹਮਣਾਂ ਨੇ ਦੇਸ਼ ਦੇ ਫ਼ਤਹ ਕਰਨ ਦੀਆਂ ਵਿਊਂਤਾਂ ਦਸੀਆਂ, ਉਹ ਮੂੰਹ ਮੰਗੀਆਂ ਚੀਜ਼ਾਂ ਲੈ ਕੇ ਹੁਸੈਨੀ ਪੀਰ ਕਹੌਣ ਲਗੇ । ਅਜ ਵੀ ਇਨ੍ਹਾਂ ਦੇ ਵੰਸੀਏ ਜੰਮੂ, ਕਸ਼ਮੀਰ ਰਾਵਲਪਿੰਡੀ ਆਦਿ ਇਲਾਕਿਆਂ ਵਿਚ ਮਿਲਦੇ ਹਨ ।

ਭਾਰਤ ਪਰ ਯਮਨੀਆਂ ਦੇ ਬਹੁਤ ਹਮਲੇ ਹੁੰਦੇ ਰਹਿੰਦੇ, ਪ੍ਰਾਕਰਮ ਹੀਣੇ ਭਾਰਤੀ ਜੀਵ-ਅਹਿੰਸਾ ਦੇ ਉਪਾਸ਼ਕ ਤੇ ਗਊ ਦੇ ਪੁਜਾਰੀ ਹੋ ਕੇ ਕਮਜ਼ੋਰ ਹੀ ਹੁੰਦੇ ਗਏ। ੭੧੨ ਈਸਵੀ ਵਿਚ ਮੁਹੰਮਦ ਬਿਨ ਕਾਸਮ ਨੇ ਕਈ ਹਮਲੇ ਕਰ ਕੇ ਲਖਾਂ ਹਿੰਦੂ ਕਤਲ ਕਰ ਦਿਤੇ ਅਤੇ ਉਸ ਨੇ ਚਾਲੀ ਕੁ ਹਜ਼ਾਰ ਹਿੰਦੂ ਲੜਕੀ ਬਗਦਾਦ ਨੂੰ ਘਲੀ । ਉਪਰੰਤ ਗਜ਼ਨੀ ਦੇ ਬਾਦਸ਼ਾਹ ਸੁਬਕਤਗੀਨ ਨੇ ਭਾਰਤ ਨੂੰ ਲਤਾੜਿਆ, ਲਾਹੌਰ ਦੇ ਰਾਜਾ ਜੇ ਪਾਲ ਨੂੰ ਜਿਤਿਆ ਤੇ ਮਨਮੰਨੀਆਂ ਸ਼ਰਤਾਂ ਮੰਨਵਾਈਆਂ । ਉਸ ਦੇ ਪੁਤਰ ਮਹਿਮੂਦ ਗਜ਼ਨਵੀ ਨੇ ੯੯੭ ਈ: ਤੋਂ ਲੈ ਕੇ ੧੦੩੦ ਤਕ ਨਿਤ ਨਵੇਂ ਹਮਲੇ ਕਰ ਕੇ ਲੁਟਿਆ। ਹਿੰਦੀਆਂ ਨੂੰ ਫੜ ਕੇ ਦੋ ਦੋ ਰੁਪਏ ਤਕ ਵੇਚ ਕੇ ਗੁਲਾਮ ਬਣਵਾਇਆ ਤੇ ਹਿੰਦੂਆਂ ਦੇ ਮੰਦਰ ਸੋਮ ਨਾਥ ਆਦਿ ਬਰਬਾਦ ਕਰ ਕੇ ਮਿਟੀ ਵਿਚ ਮਿਲਾ ਦਿਤੇ। ਮਹਿਮੂਦ ਨੇ ਕਈ ਥਾਵੀਂ ਹਿੰਦੂ ਮੰਦਰਾਂ ਨੂੰ ਢਾਹ ਕੇ ਮਸੀਤਾਂ ਬਣਵਾਈਆਂ । ਹਿੰਦੂਆਂ ਦੀਆਂ ਪੂਜ ਜੋਗ ਮੂਰਤੀਆਂ ਨੂੰ ਹਿੰਦੂਆਂ ਅਤੇ ਗਊਆਂ ਦੇ ਲਹੂ ਨਾਲ ਨਵ੍ਹਾਇਆ ਅਤੇ ਉਹਨਾਂ ਦੀ ਦੁਰਦਸ਼ਾ ਕੀਤੀ ।

ਮੁਹੰਮਦ ਗੌਰੀ ੧੧੯੧ ਈ: ਵਿਚ ਦਿਲੀ ਫ਼ਤਹ ਕਰ ਕੇ ੧੨੦੬ ਈਸਵੀ ਵਿਚ ਖੁਦ ਬਾਦਸ਼ਾਹ ਬਣਿਆ । ਉਸ ਨੇ ਹਿੰਦੀ ਰਾਜੇ ਆਪਣੇ ਗੁਲਾਮ ਬਣਾ ਲਿਤੇ ।

ਮੁਹੰਮਦ ਗੌਰੀ ਨੇ ਕੁਤਬ ਦੀਨ ਨੂੰ ਦਿਲੀ ਦਾ ਤਖਤ ਸੰਭਾਲ ਕੇ ਕਤਲ ਆਮ ਕਰਵਾਈ। ਅਮੀਰ ਤੈਮੂਰ (ਤਿਮਰ ਲੰਗ) ਤਾਤਾਰੀ ਨੇ ਵਧ ਤੋਂ ਵਧ ਕਤਲ ਆਮ ਮਚਾਈ, ਤਾਰੀਖ ਵਿਚ ਕਾਫ਼ੀ ਹਾਲ ਲਿਖੇ ਹਨ। ਸਿਟਾ ਕੀ ! ਮੁਸਲਮਾਨ ਹਾਕਮਾਂ ਨੇ ਲਗਾਤਾਰ ਭਾਰਤ ਵਾਸੀਆਂ ਦੀ ਉਹ ਦੁਰਦਸ਼ਾ ਕੀਤੀ, ਜਿਸ ਨੂੰ ਕਲਮ ਹੇਠਾਂ ਲਿਆਵਣ ਨਾਲ ਸਵਾਏ ਅਫ਼ਸੋਸ ਤੋਂ ਕੁਝ ਹੋਰ ਨਹੀਂ ਮਿਲਦਾ। ਉਕਤ ਸੰਖੇਪ ਪ੍ਰਸੰਗ ਲਿਖਣ ਦਾ ਭਾਵ ਇਹ ਹੈ ਕਿ ਸਦੀਆਂ ਤੋਂ ਗੁਲਾਮ ਤੇ ਬਰਬਾਦ ਹੋਏ ਦੇਸ਼ ਦੀ ਰਖਿਆ ਵਾਸਤੇ ਸਤਿਗੁਰੂ ਨਾਨਕ ਜੀ ਦੇ ਪ੍ਰਗਟ ਹੋਣ ਦੀ ਪੂਰਨ ਲੋੜ ਸੀ। ਆਪ ਸੰਮਤ ੧੫੨੬ ਬਿ: ਨੂੰ ਪ੍ਰਗਟੇ। ਸੰਨ ੧੪੮੯ ਈ: ਤਕ ਬਹਿਲੋਲ ਸ਼ਾਹ ਲੋਦੀ ਦਿਲੀ ਤਖਤ ਦਾ ਮਾਲਕ ਸੀ । ਬਹਿਲੋਲ ਲੋਦੀ ਦੇ ਪਿਛੋਂ ਉਸਦਾ ਪੁਤਰ ਸਕੰਦਰ ਸ਼ਾਹ ਲੋਦੀ ਦਿਲੀ ਦੇ ਤਖਤ ਤੇ ਬੈਠਿਆ । ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਕਤ ਸਮੇਂ ਨੂੰ ਮੁਖ ਰਖ ਕੇ ਕਲਜੁਗੀ ਰਾਜਿਆਂ ਬਾਰੇ ਫ਼ਰਮਾਇਆ ਜੈਸਾ ਕਿ-

ਕਲ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰ ਉਡਰਿਆ ।
ਕੂੜ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀਂ ਕਹ ਚੜ੍ਹਿਆ ।
ਵਾਰ ਮਾਝ ਮਹਲਾ ੧ ॥

ਗੁਰੂ ਜੀ ਨੇ ਉਸ ਸਮੇਂ ਦੇ ਰਾਜਿਆਂ ਨੂੰ ਕਸਾਈਆਂ ਦਾ ਦਰਜਾ ਦਿਤਾ, ਅਤੇ 'ਰਾਜੇ ਸੀਹ (ਸ਼ੇਰ),ਮੁਕਦਮ (ਹਾਕਮ) ਕੁਤੇ ਦਸੇ ਕਿਉਂਕਿ "ਜਾਇ ਜਗਾਇਨ ਬੈਠੇ ਸੁਤੇ" ਅਤੇ ਨੌਕਰਸ਼ਾਹੀ ਨੂੰ

ਚਾਕਰ ਨਹਦਾ ਪਾਇਨਿ ਘਾਉ ॥ ਰਤੁ ਪਿਤੁ ਕਤਿ ਹੋ ਚਟਿ ਜਾਉ ॥ ਵਾਰ ਮਲਾਰ ਮ: ੧ ॥
ਹਾਲਤ ਵਿਚ ਦਸਿਆ। ਗੁਰੂ ਜੀ ਵਲੋਂ ਇਹ ਨਿਰਭੈਤਾ ਭਰੀ ਝਾੜ ਸੀ, ਜਿਸ ਨੂੰ ਕਿ ਗੁਰੂ ਸਾਹਿਬਾਨ ਤੋਂ ਬਿਨਾ ਕੋਈ ਨਹੀਂ ਪਾ ਸਕਦਾ ਸੀ। ਹਿੰਦੁਸਤਾਨ ਦੀ ਪਰਜਾ ਦੀ ਹਾਲਤ ਇਹ ਸੀ–

ਖਤਰੀਆ ਤ ਧਰਮ ਛੋਡਿਆ (ਸਿਪਾਹਗੀਰ, ਸੂਰਮਤਾ) ਮਲੇਛ ਭਾਖਿਆ ਗਹੀ।
(ਆਪਣੀ ਦੇਸ਼ ਭਾਸ਼ਾ ਛਡ ਕੇ ਗੈਰ ਬੋਲੀ ਨੂੰ ਅਪਨੌਣਾ)
ਸ੍ਰਿਸਟਿ ਸਭ ਇਕ ਵਰਨ ਹੋਈ (ਧਰਮ ਤੋ ਫਰਜ਼ੋਂ ਹੀਣੀ) ਧਰਮ ਕੀ ਗਤਿ ਰਹੀ ॥

ਧਨਾਸਰੀ ਮ: ੧

ਧਰਮ ਖਤਮ ਹੋ ਚੁਕਿਆ ਸੀ ਕਿਉਂਕਿ–

ਕਲਿ ਹੋਈ ਕੁਤੇ ਮੁਹੀ ਖਾਜ ਹੋਆ ਮੁਰਦਾਰੁ ॥
ਕੂੜ ਬੋਲਿ ਬੋਲਿ ਭਉਕਣਾ ਚੂਕਾ ਧਰਮ ਬੀਚਾਰ ॥

ਵਾਰ ਸਾਰੰਗ ਮ: ੧

ਕੂੜ ਪਰਧਾਨ ਸੀ ਤੇ ਲੋਕੀ ਹਲਕਾਏ ਕੁਤੇ ਦੀ ਮਾਨਿੰਦ ਇਕ ਦੂਜੇ ਨੂੰ ਕਟਦੇ ਸਨ। ਇਸਤ੍ਰੀਆਂ ਬੁਧੂ (ਅਨਪੜ੍ਹ, ਮੂਰਖ) ਅਤੇ ਪੁਰਸ਼ ਜ਼ਾਲਮ ਬਣ ਰਹੇ ਸਨ–

ਰੰਨਾਂ ਹੋਈਆ ਬੋਧੀਆ, ਪੁਰਸ਼ ਹੋਏ ਸਈਆਦ ॥
ਸੀਲ ਸੰਜਮੁ ਸੁਚ ਭੰਨੀ, ਖਾਣਾ ਖਾਜ ਅਖਾਜ ॥
ਸ਼ਰਮ ਗਿਆ ਘਰਿ ਆਪਣੇ ਪਤਿ ਉਠ ਚਲੀ ਨਾਲ ॥
ਨਾਨਕ ਸਚਾ ਏਕ ਹੈ ਅਉਰ ਨ ਸਚਾ ਭਾਲਿ ॥

ਵਾਰ ਸਾਰੰਗ ਮ: ੧

ਸਚਾਈ, ਸੰਜਮ, ਸੁਚਤਾ, ਸ਼ਰਮ ਧਰਮ ਆਦਿ ਉਤਮ ਗੁਣ ਖਤਮ ਸਨ। ਪਤਿ (ਇਜ਼ਤ) ਭੀ ਰੁਲ ਚੁਕੀ ਸੀ। ਖਾਣ ਪੀਣ ਵਲੋਂ ਭਰਿਸ਼ਟਾਚਾਰ ਦੀ ਵਰਤੋਂ ਸੀ। ਵਡਾ ਧਰਮ ਇਹੋ ਮੰਨਿਆ ਜਾਂਦਾ ਸੀ–

"ਹਿੰਦੂ ਕੈ ਘਰ ਹਿੰਦੂ ਆਵੈ ॥ ਸੂਤ ਜਨੇਊ ਪੜਿ ਗਲਿ ਪਾਵੈ ॥
ਸੂਤ ਪਾਇ ਕਰੇ ਬੁਰਿਆਈ ॥ ਨਾਤਾ ਧੋਤਾ ਥਾਇ ਨ ਪਾਈ ॥

ਸਲੋਕ ਮਹਲਾ ੧

ਧਾਰਮਿਕ ਆਗੂ ਕਹੌਣ ਵਾਲੇ ਧਰਮੋਂ ਗਿਰ ਚੁਕੇ ਸਨ ਜਿਸ ਕਰਕੇ–

ਸਰਮੁ ਧਰਮੁ ਦੁਇ ਛਪਿ ਖਲੋਏ, ਕੂੜੁ ਫਿਰੈ ਪਰਧਾਨੁ ਵੇ ਲਾਲੋ ॥
ਕਾਜੀਆ ਬਾਮਣਾ ਕੀ ਗਲ ਥਕੀ, ਅਗਦੁ (ਵਿਵਾਹ) ਪੜੈ ਸੈਤਾਨੁ ਵੇ ਲਾਲੋ ॥

ਤਿਲੰਗ ਮ: ੧

ਭਾਵ ਕਿਸੇ ਦੀ ਬਹੂ ਬੇਟੀ ਨੂੰ ਜਬਰਨ ਚੁਕ ਲੈ ਜਾਣਾ, ਧੀਆਂ ਭੈਣਾਂ ਦੀ ਕੋਈ ਪਹਿਚਾਨ ਨ ਰਹੀ। ਸ਼ੈਤਾਨ ਹੀ ਵਿਵਾਹ ਕਰਦਾ ਸੀ, ਕਾਜ਼ੀ ਬ੍ਰਾਹਮਣ ਖ਼ੁਦਗਰਜ਼ ਬਣ ਚੁਕੇ ਸਨ।

ਸਤਿਗੁਰੂ ਜੀ ਨੇ ਉਕਤ ਹਾਲਾਤ ਸੁਣੇ ਸੁਣਾਏ ਨਹੀਂ ਲਿਖੇ ਬਲਕਿ ਅਖੀਂ ਡਿਠੇ ਹਾਲ ਸਨ। ਧਰਮ ਕਰਮ ਦੀ ਹਾਲਤ ਇਸ ਤਰ੍ਹਾਂ ਦੀ ਸੀ–

ਸਤੀ ਪਾਪੁ ਕਰਿ ਸਤੁ ਕਮਾਹਿ। (ਸਤੀਆਂ,ਵਿਧਵਾਵਾਂ ਆਦਿ ਅੰਦਰ ਖਾਨਿਓਂ ਪਾਪ ਬਾਹਰੋਂ ਸਤੀ)। ਇਸਤ੍ਰੀ ਪੁਰਖੈ ਖਟੀਐ ਭਾਉ ॥ ਭਾਵੈ ਆਵਉ ਭਾਵੈ ਜਾਉ ॥ ਸਾਸਤੁ ਵੇਦੁ ਨ ਮਾਨੈ ਕੋਇ ॥ ਆਪੋ ਆਪੈ ਪੂਜਾ ਹੋਇ ॥ ਕਾਜੀ ਹੋਇਕੈ ਬਹੈ ਨਿਆਇ ॥ ਫੇਰੇ ਤਸਬੀ ਕਰੇ ਖੁਦਾਇ ॥ ਵਢੀ ਲੈ ਕੈ ਹਕੁ ਗਵਾਏ ॥ ਜੇ ਕੋ ਪੁਛੈ ਪੜਿ ਸੁਣਾਇ ॥ (ਸ਼ਰਹ ਦੇ ਮਸਲੇ)

ਰਾਮਕਲੀ ਮ: ੧

ਸਿੱਟਾ ਕੀ, ਮਨੁਖ ਮਨੁਖ ਨੂੰ ਖਾ ਰਿਹਾ ਸੀ–

ਮਾਣਸ ਖਾਣੇ ਕਰਹਿ ਨਿਵਾਜ ॥ ਛੁਰੀ ਵਗਾਇਨਿ ਤਿਨ ਗਲਿ ਤਾਗ ॥
ਤਿਨ ਘਰਿ ਬ੍ਰਾਹਮਣ ਪੂਰਹਿ ਨਾਦ ॥ ਉਨਾ ਭਿ ਆਵਹਿ ਓਈ ਸਾਦ ॥
ਕੂੜੀ ਰਾਸਿ ਕੂੜਾ ਵਾਪਾਰੁ ॥ ਕੂੜਿ ਬੋਲਿ ਕਰਹਿ ਆਹਾਰੁ ॥
ਸਰਮ ਧਰਮ ਕਾ ਡੇਰਾ ਦੂਰਿ ॥ ਨਾਨਕ ਕੂੜੁ ਰਹਿਆ ਭਰਪੂਰਿ ॥

ਆਸਾ ਵਾਰ ਮ: ੧

ਇਸ ਤਰ੍ਹਾਂ ਹੋਰ ਭੀ ਕਾਫ਼ੀ ਵਾਕ ਹਨ ਜਿਨ੍ਹਾਂ ਤੋਂ ਸਾਬਤ ਹੁੰਦਾ ਹੈ ਕਿ ਗੁਰੂ ਜੀ ਦੇ ਪ੍ਰਗਟ ਹੋਣ ਦੇ ਸਮੇਂ ਸੰਸਾਰ ਵਿਖੇ ਮਹਾਂ ਕਲਜੁਗ ਵਰਤਦਾ ਸੀ ਅਤੇ ਘੋਰ ਪਾਪਾਂ ਦਾ ਜ਼ੋਰ ਸੀ, ਜਿਸ ਨੂੰ ਕਿ ਬਿਨਾ ਸਤਿਗੁਰੂ ਜੀ ਦੇ ਹੋਰ ਕੋਈ ਰੋਕਣ ਵਾਲਾ ਨਹੀਂ ਸੀ। ਕਿਉਂਕਿ "ਬਾਝਹੁ ਗੁਰੂ ਅੰਧੇਰ ਹੈ, ਖਹਿ ਖਹਿ ਮਰਦੀ ਬਹੁ ਬਿਧਿ ਲੋਈ।।" ਮੁਲਾਣੇ ਸ਼ਰਹ ਦੇ ਜ਼ੋਰ ਨਾਲ ਗਰੀਬਾਂ ਨੂੰ ਮਰਵੌਂਦੇ ਅਤੇ ਬ੍ਰਾਹਮਣ ਪਾਂਡੇ ਮੁਹੰਮਦ ਸ਼ਾਹ ਗ਼ੌਰੀ ਜੈਸੇ ਜ਼ਾਲਮਾਂ ਦੇ ਲਾਲਚ ਵਸ ਹੋ ਕੇ ਤਜਵੀਜ਼ਾਂ ਦਸਦੇ ਕਿ ਹਿੰਦੂਆਂ ਅਗੇ ਗਊਆਂ ਖੜੀਆਂ ਕਰ ਕੇ ਇਨ੍ਹਾਂ ਨੂੰ ਮਾਰੋ। ਇਸਤਰ੍ਹਾਂ ਧਰਮ ਆਗੂ ਮੰਨੇ ਜਾਂਦੇ ਹਿੰਦੂ ਆਗੂ ( ਬ੍ਰਾਹਮਣ ) ਹੀ ਭਾਰਤ ਦਾ ਬੇੜਾ ਡਬੋਂਦੇ ਸਨ ਜਿਸ ਕਾਰਨ ਦੇਵੀਆਂ ਦੇਵਤੇ ਭੀ ਇਨ੍ਹਾਂ ਨੂੰ ਛਡ ਕੇ ਗੁਪਤ ਹੋ ਗਏ। ਸਤਿਗੁਰੂ ਨਾਨਕ ਜੀ ਨੇ ਪ੍ਰਗਟ ਹੋ ਕੇ ਆਪਣੇ ਦਸਾਂ ਸਰੂਪਾਂ ਦੁਆਰਾ ਡੁਬਦੇ ਭਾਰਤ ਨੂੰ ਬਚਾਇਆ ਅਤੇ ਦੋ ਢਾਈ ਹਜ਼ਾਰ ਬਰਸਾਂ ਦੀ ਗੁਲਾਮੀ ਨੂੰ ਕਟ ਕੇ ਧਰਮ ਤੇ ਦੇਸ਼ ਆਜ਼ਾਦੀ ਹਿਤ ਬੇਅੰਤ ਯਤਨ ਤੇ ਕੁਰਬਾਨੀਆਂ ਕਰ ਕੇ ਕ੍ਰਿਤਾਰਥ ਕੀਤਾ। ਸੋ ਉਨ੍ਹਾਂ ਦਸਾਂ ਗੁਰੂਆਂ ਦੀ ਜੀਵਨ ਕਥਾ ਪੜ੍ਹ ਕੇ ਤੇ ਸਿੱਖਿਆ ਹਾਸਲ ਕਰਕੇ ਮਾਨੁਖ ਮਾਤਰ ਦਾ ਖਾਸ ਕਰ ਕੇ ਦੇਸ਼ ਦਾ ਸੁਧਾਰ ਕਰਨਾ ਸਾਡਾ ਭੀ ਪਰਮ ਧਰਮ ਹੈ।

ਭਾਈ ਸਾਹਿਬ ਗੁਰਦਾਸ ਜੀ ਨੇ ਭੀ ਸਮੇਂ ਦੀ ਹਾਲਤ ਦਾ ਨਕਸ਼ਾ ਖਿਚਿਆ ਹੈ; ਜੈਸਾ ਕਿ–

ਕਲਿਜੁਗ ਬੋਧ ਅਵਤਾਰ ਹੈ, ਬੋਧ ਅਬੋਧ ਨ ਦ੍ਰਿਸਟੀ ਆਵੈ।
ਕੋਇ ਨ ਕਿਸੇ ਵਰਜਈ, ਸੋਈ ਕਰੇ ਜੋਈ ਮਨ ਭਾਵੈ।
ਕਿਸੇ ਪੁਜਾਈ ਸਿਲਾ ਸੁੰਨ, ਕੋਈ ਗੋਰੀਂ ਮੜ੍ਹੀਂ ਪੁਜਾਵੈ।
ਤੰਤ੍ਰ ਮੰਤ੍ਰ ਪਾਖੰਡ ਕਰ, ਕਲਹ ਕ੍ਰੋਧ ਬਹੁ ਵਾਦ ਵਧਾਵੈ।

ਆਪੇ ਧਾਪੀ ਹੋਇਕੇ, ਨਜਾਰੇ ਨਜਾਰੇ ਧਰਮ ਚਲਾਵੈ।
ਕੋਈ ਪੂਜੇ ਚੰਦਰ ਸੂਰ, ਕੋਈ ਧਰਤ ਅਕਾਸ ਮਨਾਵੈ।
ਪਉਣ, ਪਾਣੀ, ਬੈਸੰਤਰੋ, ਧਰਮ ਰਾਜ ਕੋਈ ਤ੍ਰਿਪਤਾਵੈ॥
ਫੋਕਟ ਧਰਮੀ ਭਰਮ ਭੁਲਾਵੈ ॥ ੧੮ ॥

ਪੁਨਾ:-- ਭਈ ਗਿਲਾਨ ਜਗਤ ਵਿਚ, ਚਾਰ ਵਰਨ ਆਸ੍ਰਮ ਉਪਾਏ।
ਦਸ ਨਾਮ ਸੰਨਿਆਸੀਆਂ, ਜੋਗੀ ਬਾਰਹ ਪੰਥ ਚਲਾਏ।
ਜੰਗਮ ਅਤੇ ਸਰੇਵੜੇ, ਦਗੇ ਦਿਗੰਬਰ ਵਾਦ ਕਰਾਏ।
ਬ੍ਰਹਮਣ ਬਹੁ ਪ੍ਰਕਾਰ ਕਰ, ਸ਼ਸਤਰ ਵੇਦ ਪੁਰਾਨ ਲੜਾਏ।
ਖਟ ਦਰਸਨ ਬਹੁ ਵੈਰ ਕਰ,ਨਾਲ ਛਤੀਸ ਪਾਖੰਡ ਚਲਾਏ।
ਤੰਤ, ਮੰਤ, ਰਾਸਾਇਣਾ, ਕਰਾਮਾਤ, ਕਾਲਖ ਲਪਟਾਏ।
ਏਕਸ ਤੇ ਬਹੁ ਰੂਪ ਕਰ, ਰੂਪ ਕਰੂਪੀ ਘਣੇ ਦਿਖਾਏ।
ਕਲਿਜੁਗ ਅੰਦਰ ਭਰਮ ਭੁਲਾਏ ॥ ੧੯ ॥

ਇਸ ਤੋਂ ਪਿਛੋਂ ਕਤੇਬੀ ਮਤਾਂ ਦਾ ਜ਼ੋਰ ਪੈ ਗਿਆ ਤੇ ਦੁਨੀਆਂ ਉਪਰ ਜ਼ੋਰਾਵਰਾਂ ਦਾ ਮਜ਼ਹਬ ਫੈਲਣ ਲਗ ਪਿਆ:--

ਬਹੁ ਵਾਟੀਂ ਜਗ ਚੱਲੀਆਂ, ਜਬ ਹੀ ਭਏ ਮੁਹੰਮਦ ਯਾਰਾ।
ਕੌਮ ਬਹੱਤਰ ਸੰਗ ਕਰ, ਬਹੁ ਬਿਧ ਬੈਰ ਬਿਰੋਧ ਪਸਾਰਾ।
ਰੋਜ਼ੇ, ਈਦ, ਨਮਾਜ਼ ਕਰ, ਕਰਮੀਂ ਬੰਧ ਕੀਆ ਸੰਸਾਰਾ।
ਪੀਰ, ਪਕੰਬਰ, ਅਉਲੀਏ, ਗਉਸ, ਕੁਤਬ ਬਹੁ ਭੇਖ ਸਵਾਰਾ।
ਠਾਕੁਰ ਦੁਆਰੇ ਢਾਹਿਕੇ, ਤਿਹ ਠਉੜੀਂ ਮਾਸੀਤ ਉਸਾਰਾ।
ਮਾਰਨ ਗਊ ਗਰੀਬ ਨੂੰ, ਧਰਤੀ ਉਪਰ ਪਾਪ ਬਿਥਾਰਾ।
ਕਾਫ਼ਰ, ਮੁਲਹਦ, ਇਰਮਨੀ, ਰੂਮੀ, ਜੰਗੀ, ਦੁਸ਼ਮਨ ਦਾਰਾ।
ਪਾਪੇ ਦਾ ਵਰਤਿਆ ਵਰਤਾਰਾ ॥ ੨੦ ॥

## ਵੇਦੀ ਤੇ ਕਤੇਬੀ ਮਤਾਂ ਦੇ ਪਰਸਪਰ ਵਿਰੋਧ ਤੇ ਈਰਖਾ ਦਾ ਫ਼ੋਟੋ !

ਚਾਰ ਵਰਨ, ਚਾਰ ਮਜ਼ਹਬਾਂ, ਜਗ ਵਿੱਚ, ਹਿੰਦੂ, ਮੁਸਲਮਾਣੇ।
ਖੁਦੀ, ਬਖੀਲੀ, ਤਕਬਰੀ, ਖਿੰਚੋਤਾਣ ਕਰੇਨਿ ਧਿਙਾਣੇ।
ਗੰਗ ਬਨਾਰਸ ਹਿੰਦੂਆਂ, ਮੱਕਾ ਕਾਬਾ ਮੁਸਲਮਾਣੇ।
ਸੁੰਨਤ ਮੁਸਲਮਾਨ ਦੀ, ਤਿਲਕ ਜੰਞੂ ਹਿੰਦੂ ਲੋਭਾਣੇ।
ਰਾਮ ਰਹੀਮ ਕਹਾਇੰਦੇ, ਇਕ ਨਾਮ ਦੁਇ ਰਾਹ ਭੁਲਾਣੇ।
ਬੇਦ ਕਤੇਬ ਭੁਲਾਇਕੇ, ਮੋਹ ਲਾਲਚ ਦੁਨੀ ਸ਼ੈਤਾਣੇ।
ਸਚ ਕਿਨਾਰੇ ਰਹਿ ਗਿਆ, ਖਹਿ ਮਰਦੇ ਬਾਹਮਣ ਮਉਲਾਣੇ।
ਸਿਰੋਂ ਨ ਮਿੱਟੇ ਆਵਣ ਜਾਣੇ ॥ ੨੧ ॥ (ਭਾ: ਗੁ:)

ਜਿਸ ਵੇਲੇ ਸੰਸਾਰ ਵਿਚ ਇਸ ਪ੍ਰਕਾਰ ਦੀ ਦੁਰਦਸ਼ਾ ਹੋਣ ਲਗੀ, ਧਰਮ ਦੀ ਥਾਂ ਪਾਖੰਡ ਪਰਧਾਨ ਹੋ ਬੈਠਾ, ਜ਼ਰੂਰੀ ਸੀ ਕਿ ਕੋਈ ਐਸੀ ਵਯਕਤੀ ਸੰਸਾਰ ਪਰ ਆਉਂਦੀ, ਜੋ ਪ੍ਰਾਣੀ ਮਾਤਰ ਨੂੰ ਪਰਸਪਰ ਪ੍ਰੇਮ ਤੇ ਇਕ ਅਕਾਲ ਦੀ ਭਗਤੀ ਦ੍ਰਿੜਾ ਕੇ ਸੁਮਾਰਗ ਤੇ ਪਾਉਂਦੀ, ਸੋ ਦੁਖੀਆਂ ਦੀ ਹਾਹਾਕਾਰ ਤੇ ਪੁਕਾਰ ਨੇ ਅਸਮਾਨ ਗੁੰਜਾ ਦਿਤਾ-

ਚਾਰੇ ਜਾਗੇ ਚਹੁੰ ਜੁਗੀ, ਪੰਚਾਇਣ ਪ੍ਰਭ ਆਪੇ ਹੋਆ।
ਆਪੇ ਪੱਟੀ, ਕਲਮ ਆਪ, ਆਪੇ ਲਿਖਣ ਹਾਰਾ ਹੋਆ।
ਬਾਝ ਗੁਰੂ ਅੰਧੇਰ ਹੈ, ਖਹਿ ਖਹਿ ਮਰਦੇ ਬਹੁ ਬਿਧ ਲੋਆ।
ਵਰਤਿਆ ਪਾਪ ਜਗੱਤ੍ਰ ਤੇ, ਧਉਲ ਉਡੀਣਾ ਨਿਸਦਿਨ ਰੋਆ।
ਬਾਝ ਦਇਆ ਬਲਹੀਣ ਹੋ, ਨਿੱਘਰ ਚਲੋ ਰਸਾਤਲ ਟੋਆ।
ਖੜਾ ਇਕੱਤੇ ਪੈਰ ਤੇ, ਪਾਪ ਸੰਗ ਬਹੁ ਭਾਰਾ ਹੋਆ।
ਥੰਮੇ ਕੋਇ ਨ ਸਾਧੁ ਬਿਨ, ਸਾਧੁ ਨ ਦਿੱਸੇ ਜਗ ਵਿਚ ਕੋਆ।
ਧਰਮ ਧਉਲ ਪੁਕਾਰੇ ਤਲੇ ਖੜੋਆ ॥ ੨੨ ॥

## ਗੁਰੂ ਨਾਨਕ ਦੇਵ ਜੀ ਦਾ ਪ੍ਰਗਟ ਹੋਣਾ

ਸੁਣੀ ਪੁਕਾਰ ਦਾਤਾਰ ਪ੍ਰਭ 'ਗੁਰ ਨਾਨਕ' ਜਗ ਮਾਹਿ ਪਠਾਯਾ।
ਚਰਨ ਧੋਇ ਰਹਿਰਾਸ ਕਰ ਚਰਨਾਮ੍ਰਿਤ ਸਿੱਖਾਂ ਪੀਲਾਯਾ।
ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰ ਇਕ ਦਿਖਾਯਾ।
ਚਾਰੇ ਪੈਰ ਧਰੱਮ ਦੇ, ਚਾਰ ਵਰਨ ਇਕ ਵਰਨ ਕਰਾਯਾ।
ਰਾਣਾ ਰੰਕ ਬਰਾਬਰੀ ਪੈਰੀਂ ਪਵਣਾ ਜਗ ਵਰਤਾਯਾ।
ਉਲਟਾ ਖੇਲ ਪਿਰੰਮ ਦਾ, ਪੈਰਾਂ ਉਪਰ ਸੀਸ ਨਿਵਾਯਾ।
ਕਲਿਜੁਗ ਬਾਬੇ ਤਾਰਿਆ, 'ਸਤਿਨਾਮੁ' ਪੜ੍ਹ ਮੰਤ੍ਰ ਸੁਣਾਯਾ।
ਕਲਿ ਤਾਰਣ ਗੁਰ ਨਾਨਕ ਆਯਾ ॥ ੨੩ ॥

ਪੁਨਾ:- ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ।
ਜਿਉਂ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ।
ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ, ਨ ਧੀਰ ਧਰੋਆ।
ਜਿਥੇ ਬਾਬਾ ਪੈਰ ਧਰੇ ਪੂਜਾ ਆਸਣ ਥਾਪਣ ਸੋਆ।
ਸਿਧ ਆਸਣ ਸਭ ਜਗਤ ਦੇ ਨਾਨਕ ਆਦ ਮਤੇ ਜੇ ਕੋਆ।
ਘਰ ਘਰ ਅੰਦਰ ਧਰਮਸਾਲ, ਹੋਵੇ ਕੀਰਤਨ ਸਦਾ ਵਸੋਆ।
ਬਾਬੇ ਤਾਰੇ ਚਾਰ ਚੱਕ, ਨੌਖੰਡ ਪ੍ਰਿਥਮੀ ਸਚਾ ਢੋਆ।
ਗੁਰਮੁਖ ਕਲਿ ਵਿਚ ਪ੍ਰਗਟ ਹੋਆ ॥ ੨੭ ॥

(ਭਾਈ ਗੁਰਦਾਸ)

# ਹਿੰਦੂਆਂ ਦੇ ਭਵਿਖਤ ਪੁਰਾਣ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਸਬੰਧੀ ਲੇਖ

ਏਵੰਵਈ ਧਰਮ ਪ੍ਰਾਚਹੰਥੰ । ਭਵਿਸ਼ਤ ਯਦਾ ਕੌਲ । ਤਥਾ ਵਈ ਲੋਕ ਰਖਯਾਰਥੰ, ਮਲੇਛਾਨਾ ਨਾਸ, ਨਾਸ ਹੇਤਵੇ । ਪਸਚੰਮੇ ਤੇ ਸ੍ਰਭੇ ਦੇਸ਼ੇ, ਵੇਦੀ ਵੰਸੇਰ ਨਾਨਕਾ: । ਨਾਮ ਨਾ ਭੁਵ ਰਾਜ ਰਿਖੀ । ਬ੍ਰਹਮ ਗਯਾਨੇਕ ਮਾਨਸਾ । ਭਵਿਸ਼ਤੀ ਕਲਊ ਸਕੰਦ । ਤਤ ਬਿਤਯੰ ਕਲ ਬਾਹਰੇ । ਸ੍ਰੀ ਮਾਨ ਰਾਜ ਸਾਰਦੂਲਾ, ਨ੍ਰਪ ਦਸਯੰਤੀ ਪੁਨਾ:–ਮਲੇਛ ਨਰਹਿ ਨਿਸਯੰਤ ਸਕੰਦ, ਧਰਮ ਤਦ੍ਰੂਪ ਦੇਸ ਕ੍ਰਿਤਾ: ॥ ਤੈ ਨੇਪ ਦਿਸੀ ਮਨਰ ਗੈਵਯ, ਗ੍ਰਹੀ ਸਯੰਤੀ, ਭੂਮਿਪਾ: ਮੇਵੇ ਰਾਜ ਕਰ ਸਯੰਤੀ, ਤਸਯ ਸਿਖ ਯਾਨੂੰ ਸਾਰਤਾ ॥

ਕਿਸੇ ਸਿਆਣੇ ਪੰਡਤ ਨੇ ਇਹ ਸਤਰਾਂ ਭਵਿਸ਼ਤ ਪੁਰਾਣ ਵਿਖੇ ਲਿਖੀਆਂ ਹਨ, ਜਿਨ੍ਹਾਂ ਦਾ ਸੰਖੇਪ ਭਾਵ ਇਉਂ ਹੈ ਕਿ "ਕਲਿਜੁਗ ਵਿਚੋਂ ਜਦੋਂ ਧਰਮ ਦੀ ਹਾਨੀ ਹੋਵੇਗੀ (ਗਿਲਾਨੀ ਹੋਊ) ਮਾਨੁਖਾਂ ਦੀਆਂ ਬੁਧੀਆਂ ਵਿਗੜ ਕੇ ਪਾਪ ਕਰਮ ਉਜਾਗਰ ਹੋਵੇਗਾ ਤਦੋਂ ਮਾਨੁਖਾਂ ਦੇ ਧਰਮ ਨੂੰ ਰਖਣ ਵਾਸਤੇ ਅਰ ਧਰਮ ਵਿਰੋਧੀਆਂ (ਮਲੇਛਾਂ) ਦੇ ਨਾਸ਼ ਕਰਨ ਵਾਸਤੇ, ਇਕ ਅਵਤਾਰ ਪਸਚਮ ਦੇਸ (ਪੰਜਾਬ ਵਿਚ) ਪੈਦਾ ਹੋਊਗਾ ਜਿਸ ਦਾ ਨਾਮ ਗੁਰੂ ਨਾਨਕ ਹੋਵੇਗਾ । ਜੋ ਕਿ ਵੇਦੀ ਵੰਸ਼ ਵਿਚ ਪੈਦਾ ਹੋ ਕਰਕੇ ਜਗਤ ਮਾਤਰ ਦਾ ਉਧਾਰ ਕਰੇਗਾ ਅਰ ਸਿਖ ਧਰਮ ਪਰਚਾਰ ਕਰ ਕੇ ਧਰਮ ਦਾ ਨਿਸ਼ਾਨ ਖੜਾ ਕਰੇਗਾ ।

## ਕੁਝ ਕੁ ਤਵਾਰੀਖੀ ਹਵਾਲੇ

ਹਿੰਦੁਸਤਾਨ ਦੀ ਬਰਬਾਦੀ ਮੁਸਲਮਾਨ ਰਾਜ ਦੇ ਹਥੋਂ ਮਜ਼ਹਬੀ ਤਅੱਸਬ ਦੇ ਕਾਰਨ ਬਹੁਤ ਹੋਈ ਸੀ । ਤਾਰੀਖ ਤਾਜੁਲ ਮੁਆਸਰ ਵਿਚ ਲਿਖਿਆ ਹੈ ਕਿ ਸੰਮਤ ੧੨੬੨ ਬਿ: ਵਿਚ ਕੁਤਬਦੀਨ ਏਬਕ ਨੇ ਮੇਰਠ ਦੀ ਲੜਾਈ ਪਿਛੋਂ ਉਥੇ ਦੇ ਸਤ ਮੈ ਹਿੰਦੂਆਂ ਦੇ ਦੇਵ ਮੰਦਰ ਢਾਹ ਕੇ ਮਸੀਤਾਂ ਪਵਾ ਦਿਤੀਆਂ । ਰਾਜਾ ਬੇਸਵਾਲ ਤਾਂ ਜੰਗ ਵਿਚ ਮਾਰਿਆ ਗਿਆ, ਉਸ ਦੀ ਵੰਸ ਦੇ ਤਿੰਨ ਹਜ਼ਾਰ ਇਸਤਰੀ ਮਾਨੁਖ ਕਤਲ ਕਰ ਦਿਤੇ ਗਏ । ਉਨ੍ਹਾਂ ਦੇ ਲਹੂ ਨਾਲ ਮੂਰਤਾਂ ਦਾ ਇਸ਼ਨਾਨ ਕਰਾਇਆ ਅਰ ਉਹ ਚੂਨਾ ਕਰਕੇ ਮਸੀਤਾਂ ਨੂੰ ਲਾਇਆ । ਇਸੇ ਤਰ੍ਹਾਂ ਸੰਮਤ ੧੨੬੯ ਦੀ ਸ਼ਹਿਰ ਕਲੰਜਰ ਵਾਲੀ ਜੰਗ ਵਿਚ ਪੰਜਾਹ ਹਜ਼ਾਰ ਹਿੰਦੂ ਗੁਲਾਮ ਬਣਾ ਕੇ ਗਜ਼ਨੀ ਨੂੰ ਘਲੇ, ਇਕ ਸੌ ਤੇਰਾਂ ਮੰਦਰ ਢਾਹ ਕੇ ਮਸੀਤਾਂ ਬਣੀਆਂ, ਤੇਤੀਸ ਹਜ਼ਾਰ ਹਿੰਦੂ ਕਤਲ ਕੀਤੇ ਜਿਨ੍ਹਾਂ ਨੇ ਮੁਸਲਮਾਨ ਬਣਨਾ ਨ ਮੰਨਿਆ । ਤਾਰੀਖ ਚਚ ਵਿਚ ਜ਼ਿਕਰ ਹੈ ਕਿ ਮੁਹੰਮਦ ਕਾਸਮ ਨੇ ਹਰਾਉ ਦਾ ਕਿਲਾ ਫ਼ਤਹ ਕਰਨ ਵੇਲੇ ਅਠ ਹਜ਼ਾਰ ਬਚੇ ਅਰ ਤਿੰਨ ਹਜ਼ਾਰ ਰਾਜੇ ਦੀ ਬੰਸ ਦੇ ਪੁਰਸ਼ ਬਗਦਾਦ ਘਲੇ । ਸਿੰਧ ਤਾਰੀਖ ਦਸਦੀ ਹੈ ਕਿ ਸੈਂਲਾਂ ਹਜ਼ਾਰ ਹਿੰਦੂ ਕਤਲ ਹੋਏ । ਮਹਮੂਦ ਗਜ਼ਨਵੀ ਨੇ ਹਿੰਦੁਸਤਾਨ ਪਰ ਸਿਰਫ਼ ਲੁਟ ਲਈ ਅਠਾਰਾਂ ਹਮਲੇ ਕੀਤੇ. ਸੋਮਨਾਥ ਦੇ ਮੰਦਰ ਦੀ ਲੁਟ ਕਰੋੜਾਂ ਰੁਪਏ ਦੀ ਸੀ ।

ਤਾਰੀਖ ਇਲਾਹੀ ਦੇ ਲੇਖ ਹਨ ਕਿ ਸੰਮਤ ੧੩੪੯ ਵਿਚ ਫ਼ੀਰੋਜ਼ਸ਼ਾਹ ਨੇ, ਸਾਰੀ ਪਰਜਾ ਨੂੰ ਲੁਟ ਕੇ ਇਤਨਾ ਤੰਗ ਕੀਤਾ ਕਿ ਕਪੜਾ ਅਰ ਅਨਾਜ ਤਕ ਨ ਛਡਿਆ । ਇਹੀ ਤਾਰੀਖ ਦਸਦੀ ਹੈ ਕਿ ਅਲਾਉਦੀਨ ਨੂੰ ਕਾਜ਼ੀਆਂ ਨੇ ਕਿਹਾ ਕਿ "ਹਿੰਦੂ ਧਰਤੀ ਹਨ, ਮੁਸਲਮਾਨ ਇਨ੍ਹਾਂ ਵਿਚੋਂ ਸਿਉਨਾ ਚਾਂਦੀ ਨਿਕਾਲਣ,ਹਿੰਦੂ ਕਮਾਦ ਹਨ,ਜਿਨ੍ਹਾਂ ਨੂੰ ਪੀੜੇ ਜਾਣ ਨਾਲ ਰਸ ਨਿਕਲਦਾ ਹੈ। ਜੇ ਮੁਸਲਮਾਨ ਥੁਕੇ ਤਾਂ ਹਿੰਦੂ ਰਾਜ਼ੀ ਖੁਸ਼ੀ ਉਸ ਨੂੰ ਮੂੰਹ ਵਿਚ ਪਵਾ ਲਵੇ, ਖੁਦਾ ਨੇ ਹਿੰਦੂ ਮੋਮਨਾਂ ਦੀ ਸੇਵਾ ਵਾਸਤੇ ਪੈਦਾ ਕੀਤੇ ਹਨ ।

ਮਸਲਾ ਇਹ ਦਸਿਆ ਕਿ ਹਦੀਸ ਜ਼ਿਆਉਲਾ ਦਾ ਸਿਧਾਂਤ ਹੈ ਕਿ "ਪੈਗੰਬਰ ਸਾਹਿਬ ਫ਼ੁਰਮਾਂਦੇ ਹਨ, ਕਾਫ਼ਰ ਨੂੰ ਮਾਰੋ ਲੁਟੋ, ਗੁਲਾਮ ਬਣਾ ਕੇ ਰਖੋ, ਹਿੰਦੂਆਂ ਦਾ ਮਾਲ ਧਨ ਮੁਸਲਮਾਨਾਂ ਵਾਸਤੇ ਮਾਤਾ ਦਾ ਦੁਧ ਹੈ। ਕਲਮਾ ਪੜ੍ਹਾਉਣ ਵਾਸਤੇ ਜਿਤਨਾ ਕਸ਼ਟ ਹਿੰਦੂਆਂ ਨੂੰ ਮੋਮਨ ਦੇਣ, ਖੁਦਾ ਉਨ੍ਹਾਂ ਨੂੰ ਉਤਨਾ ਹੀ ਬਹਿਸ਼ਤ ਦੇਵੇਗਾ।"

ਅਮੀਰ ਤੈਮੂਰ ਲਿਖਦਾ ਹੈ ਕਿ ਮੇਰੇ ਹੁਕਮ ਨਾਲ ਦਿਪਾਲਪੁਰ ਵਿਖੇ ਪੰਜ ਹਜ਼ਾਰ, ਅਜੁਧਿਆ ਦੇ ਨਗਰ ਚੌਦਾਂ ਹਜ਼ਾਰ, ਬਨਾਰਸ ਦੇ ਇਲਾਕੇ ਦੇ ਲੋਕ ਅਰ ਤਿੰਨ ਹਜ਼ਾਰ ਬ੍ਰਾਹਮਣ ਕਤਲ ਕੀਤੇ ਗਏ। ਉਨ੍ਹਾਂ ਦੇ ਲੜਕੇ ਲੜਕੀਆਂ ਗੁਲਾਮ ਬਣਾਉਣ ਕਰਕੇ ਉਨੱਤੀ ਹਜ਼ਾਰ ਹਿੰਦੂ ਕੋਠਿਆਂ ਵਿਚ ਬੰਦ ਕਰਕੇ ਸਾੜੇ ਗਏ। ਡੇਢ ਲਖ ਤੁਰਕੀ ਸਿਪਾਹੀ ਨੂੰ ਹਿੰਦੂਆਂ ਦੇ ਲੁਟਣ ਵਾਸਤੇ ਛਡਿਆ ਸੀ।

ਸ਼ਾਹ ਬਾਬਰ 'ਤੌਜ਼ਕਿ ਬਾਬਰੀ' ਵਿਚ ਲਿਖਦਾ ਹੈ ਕਿ ਮੈਂ ਆਪਣੀ ਫ਼ਤਹ ਦੀ ਖੁਸ਼ੀ ਮਨਾਉਣ ਵਾਸਤੇ, ਕਾਫ਼ਰਾਂ ਦੇ ਪਿੰਡ ਅਤੇ ਸ਼ਹਿਰ ਅਗ ਲਾ ਕੇ ਫੂਕਦਾ ਹਾਂ । ਜੋ ਫੜੇ ਔਂਦੇ ਹਨ, ਉਨ੍ਹਾਂ ਨੂੰ ਕਤਲ ਕਰਾ ਕੇ, ਬਹਿਸ਼ਤਾਂ ਦਾ ਆਸਵੰਦ ਹਾਂ । ਇਕ ਵਾਰ ਇਤਨੇ ਹਿੰਦੂ ਕਤਲ ਕੀਤੇ ਕਿ ਮੁਝੇ ਤਿੰਨ ਵੇਰ ਦਿਨ ਵਿਚ ਹੀ ਤੰਬੂ ਬਦਲਨੇ ਪਏ।" ਇਸ ਪ੍ਰਕਾਰ ਦੀਆਂ ਲਿਖਤਾਂ ਤੋਂ ਪਤਾ ਲਗਦਾ ਹੈ ਕਿ ਹਿੰਦੁਸਤਾਨ ਵਿਚ ਰਾਜ ਉਪੱਦ੍ਰਵ ਅੰਧੇਰੀਆਂ ਨੇ ਕਹਿਰ ਲਿਆ ਛਡਿਆਸੀ।

ਮਹਿਮੂਦ ਦੇ ਹਮਲਿਆਂ ਤੋਂ ਪਹਿਲਾਂ ਈਰਾਨ ਦੇ ਬਾਦਸ਼ਾਹ ਦੇ ਵਕੀਲ ਅਬਦੁਲ ਰਜ਼ਾਕ ਨੇ ਆਪਣੇ ਸਫ਼ਰਨਾਮੇ ਵਿਚ ਲਿਖਿਆ ਹੈ ਕਿ ਜਦ ਮੈਂ ੭੭੩ ਬਿ: ਨੂੰ ਹਿੰਦੁਸਤਾਨ ਵਿਚ ਗਿਆ ਤਾਂ ਸਾਰੇ ਲੋਕਾਂ ਦੇ ਮਕਾਨਾਂ ਤੇ ਮੰਦਰਾਂ ਪਰ ਸੋਨੇ ਦੇ ਕਲਸ ਗਹਿਣਿਆਂ ਹੀਰਿਆਂ ਪੰਨਿਆਂ ਨਾਲ ਜੜੇ ਦੇਖੇ,ਸਰਾਫ਼ਾਂ ਦੀਆਂ ਦੁਕਾਨਾਂ ਪਰ ਮਾਣਕ,ਹੀਰੇ,ਫ਼ੀਰੋਜ਼ੇ ਹੀਰੇ,ਮੋਤੀਆਂ ਦੇ ਢੇਰਾਂ ਦੇ ਢੇਰ ਲਗੇ ਸਨ। ਕਲੀ ਕੋਟ ਦੇ ਰਾਜ ਵਿਚ ਗਿਆ,ਉਥੇ ਸੋਨੇ ਦੀ ਚੁਗਾਠ ਅਰ ਹੀਰਿਆਂ ਨਾਲ ਜੜਤ ਪਲੰਘ ਅਰ ਮੰਦਰ ਦੇਖੇ, ਅਖੀਰ ਉਸਨੇ ਲਿਖਿਆ ਹੈ ਕਿ ਇਸ ਦੇਸ ਵਿਚ ਸਾਰੀ ਦੁਨੀਆਂ ਨਾਲੋਂ ਲਖਾਂ ਗੁਣਾਂ ਦੌਲਤ ਹੈ ਅਰ ਬਹਿਸ਼ਤ ਹੈ, ਦੁਕਾਨਾਂ ਤੇ ਘਰ ਦੌਲਤ ਨਾਲ ਭਰੇ ਹੋਏ ਬਿਨਾ ਜੰਦਰੇ ਲਾਏ ਪਏ ਹਨ ਆਦਿ ਆਦਿ।

## ਉਸ ਸਮੇਂ ਦੇ ਹਿੰਦੂਆਂ ਦੀ ਹਾਲਤ

ਸਤਿਗੁਰੂ ਨਾਨਕ ਜੀ ਦੇ ਪ੍ਰਗਟ ਹੋਣ ਸਮੇਂ ਹਿੰਦੂਆਂ ਦੀ ਧਾਰਮਿਕ ਤੇ ਰਾਜਸੀ ਹਾਲਤ ਬਾਰੇ ਕਈ ਕੁ ਹਿੰਦੂ ਵਿਦਵਾਨ ਲਿਖਾਰੀਆਂ ਨੇ ਭੀ ਲਿਖਿਆ ਹੈ, ਜਿਹਾ ਕਿ ਡਾਕਟਰ ਗੋਕਲ

ਚੰਦ ਨਾਰੰਗ ਨੇ ਆਪਣੀ ਰਚਿਤ ਕਿਤਾਬ 'ਟਰਾਂਸਫਾਰਮੇਸ਼ਨ ਆਫ਼ ਸਿਖਇਜ਼ਮ' ਵਿਖੇ ਹੇਠਲੇ ਭਾਵ ਪ੍ਰਗਟ ਕੀਤੇ ਹਨ ।– "ਸਤਿਗੁਰੂ ਨਾਨਕ ਦੇਵ ਜੀ ਨੇ ਹਿੰਦੂਆਂ ਨੂੰ ਬਹੁਤ ਤਰਸਯੋਗ ਹਾਲਤ ਵਿਚ ਵੇਖਿਆ, ਸੈਂਕੜੇ ਸਾਲਾਂ ਦੀ ਗੁਲਾਮੀ ਨੇ ਉਨ੍ਹਾਂ ਦੀ ਪ੍ਰਾਣ ਸਤਿਆ ਨੂੰ ਭੰਨ ਤੋੜ ਕੇ ਦਲ ਮਲ ਛਡਿਆ ਸੀ । ਉਨ੍ਹਾਂ ਨੇ ਆਪਣੀ ਪਵਿਤ੍ਰਤਾ ਤੇ ਭਾਈਚਾਰਕ ਖੁਲ੍ਹ ਅਤੇ ਰਾਜਸੀ ਆਜ਼ਾਦੀ ਦੇ ਚੰਗੇ ਆਦਰਸ਼ ਭੁਲਾ ਛਡੇ ਸਨ, ਜੋ ਕਿ ਉਨ੍ਹਾਂ ਦੇ ਸਤਿਕਾਰ ਜੋਗ ਬਜ਼ੁਰਗਾਂ ਨੇ ਉਹਨਾਂ ਵਾਸਤੇ ਨੀਯਤ ਕੀਤੇ ਸਨ । ਉਨ੍ਹਾਂ ਦੇ ਪੂਰਨਿਆਂ ਪਰ ਤੁਰਨੇ ਦੀ ਸਤਿਆ ਹਿੰਦੂਆਂ ਚੋਂ ਨਿਕਲ ਚੁਕੀ ਸੀ । ਮੁਸਲਮਾਨ ਹਾਕਮ ਇਨ੍ਹਾਂ ਦੇ ਘਰ ਬਾਰ ਲੁਟ ਲੈਂਦੇ, ਇਨ੍ਹਾਂ ਦੀਆਂ ਔਰਤਾਂ ਜਬਰਨ ਖੋਹ ਕੇ ਆਪਣੇ ਘਰੀਂ ਵਾੜ ਲੈਂਦੇ ਸਨ । ਮੰਦਰਾਂ ਨੂੰ ਢਾਹ ਅਤੇ ਅਪਵਿਤ੍ਰ ਕਰਦੇ ਸਨ, ਇਨ੍ਹਾਂ ਨੂੰ ਖਵਾਰ ਕਰਨ ਵਾਸਤੇ ਅਨੇਕਾਂ ਜ਼ੁਲਮ ਤੇ ਵਧੀਕੀਆਂ ਕਰਦੇ ਸਨ । ਹਿੰਦੂ ਇਤਨੇ ਕਮਜ਼ੋਰ ਤੇ ਬੁਜ਼ਦਿਲ ਹੋ ਗਏ ਸਨ ਕਿ ਮੁਸਲਮਾਨਾਂ ਦੇ ਅਤਿਆਚਾਰਾਂ ਦਾ ਟਾਕਰਾ ਕਰਨਾ ਤਾਂ ਕਿਧਰੇ ਰਿਹਾ, ਉਨ੍ਹਾਂ ਦੇ ਵਿਰੁਧ ਵਾਵੇਲਾ ਕਰਨ ਜੋਗੇ ਵੀ ਨਹੀਂ ਰਹੇ ਸਨ ਬਲਕਿ ਰਾਜਪੂਤਾਂ ਜੇਸੀ ਬਹਾਦਰ ਕੌਮ ਵੀ ਮੁਸਲਮਾਨ ਹਾਕਮਾਂ ਨੂੰ ਅਪਣੀਆਂ ਲੜਕੀਆਂ ਦੇ ਡੋਲੇ ਦੇਣ ਵਿਚ ਅਪਣੀ ਵਡਿਆਈ ਤੇ ਇਜ਼ਤ ਸਮਝਦੀ ਸੀ, ਸਿਟਾ ਕੀ, ਤਮਾਮ ਹਿੰਦੂਆਂ ਦਾ ਵਡਾ ਆਦਰਸ਼ ਉਸ ਸਮੇਂ ਇਹ ਸੀ ਕਿ ਚਾਹੇ ਕੁਛ ਭੀ ਬੇਇਜ਼ਤੀ, ਖੁਆਰੀ ਜਾਂ ਤਕਲੀਫ਼ ਝਲਣੀ ਪਵੇ ਪਰ ਕਿਵੇਂ ਆਪਣੀ ਜਿੰਦ ਜਾਨ ਬਚ ਜਾਵੇ। ਇਨ੍ਹਾਂ ਨੂੰ ਇਹ ਸੁਝਦਾ ਹੀ ਨਹੀਂ ਸੀ ਕਿ ਇਸ ਤਰ੍ਹਾਂ ਦੀ ਨੀਵੀਂ ਜ਼ਿੰਦਗੀ ਪਰਵਾਣ ਕਰਨੀ ਕਿਤਨੀ ਭਾਰੀ ਗਿਰਾਵਟ ਦੀ ਗਲ ਹੈ । ਹਿੰਦੂ ਤਾਂ ਇਹੀ ਭਰੋਸਾ ਰਖੀ ਬੈਠੇ ਸਨ ਕਿ ਕਦੇ ਨ ਕਦੇ ਪਾਪਾਂ ਦੀ ਬੇੜੀ ਭਰ ਕੇ ਰਬ ਦੇ ਹੁਕਮ ਨਾਲ ਆਪੇ ਹੀ ਡੁਬ ਜਾਊਗੀ, ਸਾਨੂੰ ਕੋਈ ਉਦਮ ਜਾਂ ਹਥ ਪੈਰ ਮਾਰਨੇ ਦੀ ਕੋਈ ਲੋੜ ਨਹੀਂ ਹੈ । ਇਸ ਤਰ੍ਹਾਂ ਭਰੋਸਾ ਰਖ ਕੇ ਜੋ ਹਿੰਦੂ ਕਿਸੇ ਤਰ੍ਹਾਂ ਮੁਸਲਮਾਨ ਬਣਨੋਂ ਬਚ ਨਿਕਲਦੇ ਸਨ, ਉਹ ਸਭ ਆਪਣੀ ਇਜ਼ਤ ਆਬਰੂ ਗਵਾ ਬੈਠਦੇ ਸਨ ਅਤੇ ਉਨ੍ਹਾਂ ਦਾ ਧਰਮ ਕਰਮ ਕੇਵਲ ਵਹਿਮਾਂ ਤੇ ਪਾਖੰਡਾਂ ਦਾ ਰੂਪ ਧਾਰਨ ਕਰ ਚੁਕਿਆ ਸੀ।

ਬਸ, ਸਤਿਗੁਰੂ ਨਾਨਕ ਸਾਹਿਬ ਜੀ ਦੇ ਜਨਮ ਸਮੇਂ ਆਮ ਪ੍ਰਚਲਤ ਧਰਮ, ਖਾਣ ਪੀਣ ਦੇ ਖਾਸ ਨਿਯਮਾਂ ਤੇ ਤਰੀਕਿਆਂ ਵਾਲਾ ਤੇ ਇਸ਼ਨਾਨ ਕਰਨ ਤੇ ਟਿੱਕਾ ਜੰਞੂ ਆਦਿ ਰਖਣ ਵਾਲਾ ਹੀ ਸੀ, ਹੋਰ ਐਸੀਆਂ ਸਰੀਰਕ ਰਸਮਾਂ ਤਕ ਹੀ ਹਦਬੰਦੀ ਵਿਚ ਸੀ । ਸਚੇ ਧਰਮ ਦੇ ਸੋਮੇ ਬੰਦ ਸਨ, ਨੀਵੇਂ ਕਰਨ ਵਾਲੇ ਵਹਿਮ, ਬ੍ਰਾਹਮਣਾਂ ਦੀਆਂ ਖੁਦਗਰਜ਼ੀਆਂ ਦੇ ਕਾਰਨ ਅਤੇ ਲੋਕਾਂ ਦੀ ਅਨਗਹਿਲੀ ਕਰਕੇ ਜਾਰੀ ਸਨ ।

ਇਸਤਰ੍ਹਾਂ ਦੇ ਲੇਖ ਹਿੰਦੂ ਵਿਦਵਾਨ ਲਿਖਾਰੀਆਂ ਦੇ ਹੀ ਨਹੀਂ ਮਿਲਦੇ ਬਲਕਿ ਗੈਰਹਿੰਦੂਆਂ ਦੇ ਭੀ ਕਾਫ਼ੀ ਮਿਲਦੇ ਹਨ । ਐਮ. ਡਾਡ. ਦਾ ਲੇਖ ਹੈ,"ਇਥੇ (ਹਿੰਦੁਸਤਾਨ ਵਿਚ) ਲੜਾਈ ਦੇ ਮੈਦਾਨ ਉਤੇ ਅਤੇ ਤਲਵਾਰ ਦੇ ਦਬਾਉ ਹੇਠਾਂ ਹੋਰ ਧਰਮਾਂ ਦੇ ਲੋਕ, ਇਸਲਾਮ ਦੇ ਘੇਰੇ ਵਿਚ ਲਿਆਏ ਜਾਂਦੇ ਸਨ । ਇਸਤਰ੍ਹਾਂ ਕੌਮਾਂ ਦੀਆਂ ਕੌਮਾਂ ਇਕ ਛਿਨ ਵਿਚ ਦੀ,ਇਹ ਦੀਨ ਇਸਲਾਮ ਦੀ ਜਬਰੀ ਉਰਤਾ ਨੂੰ ਪਰਵਾਣ ਕਰ ਲੈਂਦੀਆਂ ਸਨ ਕਿਉਂਕਿ ਇਸਲਾਮ ਧਾਰਨ ਨ ਕਰਨ ਦੀ ਸੂਰਤ ਵਿਚ ਮੌਤ ਤੋਂ ਬਿਨਾ ਦੂਜਾ ਕੋਈ ਰਸਤਾ ਨਹੀਂ ਸੀ ਹੁੰਦਾ । ਉਕਤ ਹਾਲਤਾਂ ਨੂੰ ਤਕ ਕੇ ਕੁਦਰਤੀ ਅਨਭਵ ਹੁੰਦਾ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਦਾ ਆਗਮਨ ਮਜ਼ਲੂਮਾਂ ਦੀ ਬੰਦ ਖਲਾਸੀ ਕਰੋਣ ਵਾਸਤੇ ਅਤਿ ਜ਼ਰੂਰੀ ਸੀ ।

# ਗੁਰੂ ਜੀ ਦੀ ਬਾਲ-ਅਵਸਥਾ

ਮਾਤਾ ਪਿਤਾ ਨੇ ਇਨ੍ਹਾਂ ਦੇ ਜਨਮ ਦੀ ਬੜੀ ਖੁਸ਼ੀ ਮਨਾਈ, ਗਰੀਬਾਂ ਤੇ ਸਾਧੂ ਸੰਤਾਂ ਨੂੰ ਬਹੁਤ ਕੁਝ ਪੁੰਨ ਦਾਨ ਕੀਤਾ। ਗੁਰੂ ਜੀ ਦੂਜ ਦੇ ਚੰਦਰਮਾ ਦੀ ਕਲਾ ਵਾਂਗ ਵਧਣ ਲਗੇ। ਜਦੋਂ ਭੀ ਮੁਖਾਰਬਿੰਦ ਤੋਂ ਸੁਤੇ ਕੁਝ ਉਚਰਦੇ ਤਾਂ 'ਇਕ ਓਅੰਕਾਰ ਸਤਿਨਾਮੁ' ਕਹਿੰਦੇ। ਜਦ ਪੰਜਾਂ ਬਰਸਾਂ ਦੇ ਹੋਏ ਤਾਂ ਬਾਲਕਾਂ ਨਾਲ ਖੇਡਦੇ ਹੋਏ ਵੀ ਅਕਾਲ ਪੁਰਖ ਦੀ ਉਪਮਾ ਦੇ ਹੀ ਗੀਤ ਗਾਉਂਦੇ ਰਹਿੰਦੇ ਜਾਂ ਇਸ ਪ੍ਰਕਾਰ ਚੁਪ ਚਾਪ ਬਿਰਾਜਮਾਨ ਹੁੰਦੇ ਜਿਸ ਪ੍ਰਕਾਰ ਜੋਗੀ ਸਮਾਧੀ ਲਗਾਉਂਦੇ ਹਨ। ਗੁਰੂ ਜੀ ਨੇ ਬਾਲਕਾਂ ਦੇ ਦਿਲਾਂ ਵਿਚ ਸਰਬ ਜੀਵਾਂ ਪਰ ਦਇਆ ਕਰਨ ਦਾ ਅਸਰ ਪਾਇਆ, ਸਚ ਬੋਲਣਾ, ਵੰਡ ਛਕਣਾ, ਬਜ਼ੁਰਗਾਂ ਦਾ ਸਤਿਕਾਰ ਤੇ ਦੁਖੀਆਂ ਦੀ ਸਾਰ ਲੈਣੀ, ਗਰੀਬਾਂ ਦੀ ਮਦਦ ਅਕਾਲ ਪੁਰਖ ਦਾ ਸ਼ੁਕਰ ਤੇ ਹਰ ਦਮ ਉਸ ਨੂੰ ਯਾਦ ਰਖਣਾ ਤੇ ਹਾਜ਼ਰ ਨਾਜ਼ਰ ਸਮਝ ਕੇ ਕੋਈ ਮੰਦਾ ਕਰਮ ਨ ਕਰਨਾ ਆਦਿ ਅਨੇਕਾਂ ਸ਼ੁਭ ਗੁਣ ਦ੍ਰਿੜਾਏ। ਤਲਵੰਡੀ ਦੇ ਸਾਰੇ ਬਾਲਕ ਆਪ ਨਾਲ ਜਾਨ ਤੋਂ ਵਧ ਪਿਆਰ ਕਰਦੇ ਸਨ ਜੋ ਵਡੇ ਹੋ ਕੇ ਗੁਰੂ ਜੀ ਦੇ ਸਿਖ ਸਾਥੀ ਬਣੇ।

# ਹਿੰਦੀ ਅਤੇ ਸੰਸਕ੍ਰਿਤ ਪੜ੍ਹਨਾ

ਸੰਮਤ ੧੫੩੩ ਬਿ: (੧੪੭੬ ਈ:) ਵਿਚ ਇਨ੍ਹਾਂ ਦੇ ਪਿਤਾ ਜੀ ਨੇ ਇਨ੍ਹਾਂ ਨੂੰ ਹਿੰਦੀ ਪੜ੍ਹਨ ਲਈ ਪੰਡਤ ਗੋਪਾਲ ਪਾਂਧੇ ਪਾਸ ਬਿਠਾਇਆ। ਪੰਡਤ ਜੀ ਨੇ ਹਿੰਦੀ ਦੇ ਅੱਖਰ ਲਿਖ ਕੇ ਯਾਦ ਕਰਨ ਲਈ ਗੁਰੂ ਜੀ ਨੂੰ ਦਿਤੇ ਅਤੇ ਆਖਿਆ ਕਿ ਬਚਾ ਇਸ ਨੂੰ ਖੂਬ ਯਾਦ ਕਰ। ਤਾਂ ਅਗੋਂ ਗੁਰੂ ਜੀ ਆਖਣ ਲਗੇ ਕਿ ਪਾਂਧਾ ਜੀ ਸਾਨੂੰ ਸਚਾ ਲੇਖ ਸਿਖਾਓ ਤੇ ਝੂਠੇ ਧੰਧਿਆਂ ਵਿਚ ਨ ਫਸਾਓ। ਪਾਂਧਾ ਜੀ ਨੇ ਹਰਾਨ ਹੋ ਕੇ ਪੁਛਿਆ, 'ਉਹ ਕਿਹੋ ਜਿਹਾ ਹੁੰਦਾ ਹੈ?' ਇਸ ਪਰ ਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਨ ਕੀਤਾ:—

ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥
ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰਪੁਛਿ ਲਿਖੁ ਬੀਚਾਰੁ ॥
ਲਿਖਿ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥
ਬਾਬਾ ਏਹੁ ਲੇਖਾ ਲਿਖਿ ਜਾਣੁ ॥
ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥ ੧ ॥

ਸ੍ਰੀ ਰਾਗ ਮਹਲਾ ੧

ਜਿਸ ਸਮੇਂ ਪੰਡਤ ਜੀ ਨੇ ਇਹ ਸ਼ਬਦ ਸੁਣਿਆ ਤਾਂ ਅਸਚਰਜ ਹੋ ਕੇ ਸਤਿਗੁਰਾਂ ਦੀ ਚਰਨੀਂ ਢਹਿ ਪਿਆ ਅਰ ਸ੍ਰੀ ਕਾਲੂ ਜੀ ਨੂੰ ਆਖਣ ਲਗਾ ਕਿ ਮੈਂ ਇਸ ਬਾਲਕ ਨੂੰ ਕੀ ਪੜ੍ਹਾਉਣਾ ਹੈ, ਇਹ ਤਾਂ ਸੰਸਾਰ ਨੂੰ ਪੜ੍ਹਾਵੇਗਾ।

ਉਪਰੰਤ ਪਿਤਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸੰਸਕ੍ਰਿਤ ਪੜ੍ਹਾਉਣ ਲਈ ਬ੍ਰਿਜ ਲਾਲ ਪਾਸ ਲੈ ਗਏ। ਪੰਡਤ ਜੀ ਨੇ ਸੰਸਕ੍ਰਿਤ ਦੇ ਅਖਰ ਪੱਟੀ ਪਰ ਲਿਖ ਕੇ ਦਿਤੇ ਤੇ ਯਾਦ ਕਰਨ

ਭਈ ਕਿਹਾ :

ਰਾਗੁ ਆਸਾ ਮਹਲਾ ੧ ਪੱਟੀ ਲਿਖੀ

"ਸਸੈ ਸੋਇ ਸ੍ਰਿਸਟਿ ਜਿਨਿ ਸਾਜੀ, ਸਭਨਾ ਸਾਹਿਬੁ ਏਕੁ ਭਇਆ ॥
ਸੇਵਤ ਰਹੇ ਚਿਤੁ ਜਿਨ ਕਾ ਲਾਗਾ, ਆਇਆ ਤਿਨ ਕਾ ਸਫਲੁ ਭਇਆ ॥
ਮਨ, ਕਾਹੇ ਭੂਲੇ ਮੂੜ ਮਨਾ ! ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥ ੧॥ਰਹਾਉ॥
ਈਵੜੀ ਆਦਿ ਪੁਰਖੁ ਹੈ ਦਾਤਾ, ਆਪੇ ਸੱਚਾ ਸੋਈ ॥
ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ, ਤਿਸੁ ਸਿਰਿ ਲੇਖੁ ਨ ਹੋਈ" ॥ ਆਦਿਕ...

ਜਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਇਕ ਅੱਖਰ ਦੇ ਭਾਵ ਨੂੰ ਖੋਲ੍ਹ ਕੇ ਦਸਿਆ ਤਾਂ ਪੰਡਤ ਦਾ ਅਗਯਾਨ ਅੰਧੇਰਾ ਦੂਰ ਹੋ ਗਿਆ ਤੇ ਉਹ ਸਮਝ ਗਿਆ ਕਿ ਇਹ ਕੋਈ ਪਵਿਤਰ ਆਤਮਾ ਸੰਸਾਰ ਦੇ ਉਧਾਰ ਲਈ ਆਈ ਹੈ। ਉਸ ਨੇ ਮਹਿਤਾ ਕਾਲੂ ਜੀ ਨੂੰ ਆਖਿਆ ਕਿ ਮੈਂ ਇਨ੍ਹਾਂ ਨੂੰ ਪੜ੍ਹਾਉਣ ਤੋਂ ਅਸਮਰਥ ਹਾਂ। ਇਹ ਤਾਂ ਪੰਡਿਤਾਂ ਦੇ ਪੰਡਿਤ ਹਨ।

## ਗੁਰੂ ਜੀ ਦਾ ਫ਼ਾਰਸੀ ਪੜ੍ਹਨਾ

ਮਹਿਤਾ ਜੀ ਨੇ ਇਹ ਸੋਚ, ਕਿ ਹੁਣ ਮੁਸਲਮਾਨੀ ਰਾਜ ਹੈ, ਦੂਜੇ ਹਿੰਦੀ ਤੇ ਸੰਸਕ੍ਰਿਤ ਪੜ੍ਹਨ ਵਿਖੇ ਇਨ੍ਹਾਂ ਦਾ ਮਨ ਭੀ ਨਹੀਂ ਲਗਦਾ, ਇਨ੍ਹਾਂ ਨੂੰ ਕੁਝ ਅਰਬੀ ਫ਼ਾਰਸੀ ਦਾ ਇਲਮ ਦਿਵਾਇਆ ਜਾਵੇ, ਜਿਸ ਕਰਕੇ ਰਾਜ ਦਰਬਾਰ ਵਿਖੇ ਮਾਨ ਹੋਇਆ ਕਰੇਗਾ। ਇਸ ਲਈ ਗੁਰੂ ਜੀ ਨੂੰ ਪਿਤਾ ਕਾਲੂ ਜੀ ਨੇ ਮੁੱਲਾਂ ਕੁਤਬੁੱਦੀਨ ਦੇ ਪਾਸ ਫ਼ਾਰਸੀ ਪੜ੍ਹਨ ਲਈ ਬਿਠਾਇਆ। ਜਦ ਮੁੱਲਾਂ ਨੇ 'ਅਲਫ, ਬੇ, ਪੇ, ਤੇ' ਆਦਿ ਅੱਖਰ ਯਾਦ ਕਰਨ ਲਈ ਆਖਿਆ, ਤਾਂ ਗੁਰੂ ਜੀ ਨੇ ਪਾਂਧੇ ਤੇ ਪੰਡਤ ਦੀ ਭਾਂਤ ਮੁਲਾਂ ਜੀ ਤੋਂ ਭੀ ਹਰਫ਼ਾਂ ਦਾ ਭਾਵ ਪੁਛਿਆ। ਇਨ੍ਹਾਂ ਦੀ ਵਿਚਿੱਤਰ ਬੁਧੀ ਅਤੇ ਬਾਲਪਣ ਦੇ ਭੋਲੇ ਭਾਲੇ ਸ਼ਬਦਾਂ ਅਤੇ ਗੂੜ੍ਹ ਪ੍ਰਸ਼ਨਾਂ ਨੇ ਮੁਲਾਂ ਜੀ ਨੂੰ ਅਸਚਰਜਤਾ ਦੇ ਸਮੁੰਦਰ ਵਿਚ ਸੁਟ ਦਿਤਾ।

ਗੁਰੂ ਜੀ ਨੇ ਮੁਲਾਂ ਅਗੇ ਭੀ ਉਰਦੂ ਲਿੱਪੀ ਦੇ ਅਖਰ ਕਰਮ ਅਨੁਸਾਰ ਸਿਹਰਫ਼ੀ ਉਚਾਰਨ ਕੀਤੀ, ਜੋ ਜਨਮ ਸਾਖੀ ਵਿਖੇ ਲਿਖੀ ਮਿਲਦੀ ਹੈ ਜਿਹਾ ਕਿ—

ਅਲਫ਼ ਅੱਲਾ ਨੂੰ ਯਾਦ ਕਰ, ਗ਼ਫ਼ਲਤ ਮਨੋ ਵਿਸਾਰ ॥
ਸਵਾਸ ਪਲੱਟੇ ਨਾਮ ਬਿਨ, ਧ੍ਰਿਗ ਜੀਵਣ ਸੰਸਾਰ ॥ ੧ ॥
ਬੇ ਬਿਦਾਯਤ ਦੂਰ ਕਰ, ਕਦਮ ਤਰੀਕਤ ਰਾਖ ॥
ਸਾਹਿਬ ਸਭ ਮੈਂ ਦੇਖ ਕੇ, ਨਿਉਂ ਚਲ ਬੁਰਾ ਨ ਆਖ ॥ ੨ ॥
ਤੇ—ਤੋਬਾ ਕਰ ਆਜਜ਼ੀ, ਸਾਈਂ ਬੇਪਰਵਾਹੁ ॥
ਸਾਥ ਨ ਚਲੇ ਕੁਤਬਦੀਨ, ਕੁਟੰਭ ਅਥਾਹ ॥ ੩ ॥

ਇਸ ਤਰ੍ਹਾਂ ਦਾ ਉਪਦੇਸ਼ ਸੁਣ ਕੇ ਮੁਲਾਂ ਵਿਸਮਾਦ ਹੋ ਕੇ ਗੁਰੂ ਜੀ ਦੀ ਚਰਨੀਂ ਢਹਿ ਪਿਆ। ਬਾਬਾ ਕਾਲੂ ਜੀ ਨੂੰ ਆਖਿਆ ਇਹ ਤਾਂ ਕੋਈ ਪੈਗੰਬਰ ਹੈ ਜੋ ਕਿ ਖੁਦਾ ਵਲੋਂ ਹੀ ਪੜ੍ਹ ਕੇ ਆਇਆ ਹੈ। ਮੇਰੇ ਪਾਸ ਇਤਨੀ ਵਿਦਿਆ ਨਹੀਂ ਹੈ ਜੋ ਮੈਂ ਇਸਨੂੰ ਪੜ੍ਹਾ ਸਕਾਂ।

# ਪਾਂਧੇ ਦਾ ਜਨੇਊ ਪਾਉਣਾ

ਸੰਮਤ ੧੫੩੫ (੧੪੭੯ ਈ:) ਨੂੰ ਹਿੰਦੂ ਰਸਮ ਅਨੁਸਾਰ ਜਦ ਗੁਰੂ ਜੀ ਦੇ ਗਲ ਜੰਞੂ ਪਾਣ ਲਗੇ ਤਾਂ ਗੁਰੂ ਜੀ ਨੇ ਜੰਞੂ ਪਹਿਰਾਣ ਵਾਲੇ ਪੰਡਿਤ ਨੂੰ ਆਖਿਆ ਕਿ ਹੇ ਪੰਡਿਤ ਜੀ ! ਅਸਾਂ ਇਹ ਜੰਞੂ ਨਹੀਂ ਪਾਉਣਾ ਕਿਉਂਕਿ ਇਹ ਜਾਤਿ-ਬੰਧਨ ਹੈ। ਪਰ ਜੇ ਤੇਰੇ ਪਾਸ ਕੋਈ ਸੱਚਾ ਜਨੇਊ ਹੈ ਤਾਂ ਦਸ। ਪੰਡਤ ਨੇ ਆਖਿਆ, ਕਿ ਉਹ ਸੱਚਾ ਜਨੇਊ ਹੋਰ ਕਿਹੜਾ ਹੈ ? ਗੁਰੂ ਜੀ ਨੇ ਉਤਰ ਦਿਤਾ:-

"ਦਇਆ ਕਪਾਹ ਸੰਤੋਖ ਸੂਤੁ, ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ, ਹਈ ਤ ਪਾਡੇ ਘਤੁ ॥

ਪਾਂਧੇ ਨੇ ਫੇਰ ਆਖਿਆ ਕਿ ਇਹ ਹਿੰਦੂ ਧਰਮ ਨੂੰ ਗ੍ਰਹਿਣ ਕਰਨ ਦੀ ਰਸਮ ਹੈ। ਕੁਲ-ਰੀਤੀ ਨਾਲ ਪਹਿਰਨਾ ਜ਼ਰੂਰੀ ਹੈ। ਗੁਰੂ ਜੀ ਨੇ ਫੁਰਮਾਇਆ-ਚਾਰ ਕੌਡੀਆਂ ਦਾ ਧਾਗਾ ਸਾਡੇ ਕਿਸ ਕੰਮ:-

"ਚਉਕੜਿ ਮੁਲਿ ਅਣਾਇਆ, ਬਹਿ ਚਉਕੈ ਪਾਇਆ ॥"

ਅਸੀਂ ਅਕਾਲ ਪੁਰਖ ਨੂੰ ਗੁਰੂ ਧਾਰਨ ਕੀਤਾ ਹੈ, ਬ੍ਰਾਹਮਣ ਸਾਡਾ ਗੁਰੂ ਨਹੀਂ ਹੈ:-

ਸਿਖਾ ਕੰਨਿ ਚੜਾਈਆ, ਗੁਰੁ ਬ੍ਰਾਹਮਣੁ ਥਿਆ ॥
ਓਹੁ ਮੁਆ ਓਹੁ ਝੜਿ ਪਇਆ, ਵੇਤਗਾ ਗਇਆ ॥

ਹੇ ਪੰਡਤ ਜੀ-

ਤਗੁ ਨ ਇੰਦ੍ਰੀ, ਤਗੁ ਨ ਨਾਰੀ ॥
ਤਗੁ ਨ ਪੈਰੀਂ, ਤਗੁ ਨ ਹਥੀਂ ॥
ਤਗੁ ਨ ਜਿਹਬਾ, ਤਗੁ ਨ ਅਖੀਂ ॥

ਸੋ ਧਾਗਿਆਂ ਦਾ ਗਲ ਵਿਚ ਜੰਞੂ ਪਾਉਣਾ ਬੇਅਰਥ ਹੈ। ਇਸ ਤਰ੍ਹਾਂ ਗੁਰੂ ਜੀ ਨੇ ਹਿੰਦੂ ਧਰਮ ਗ੍ਰਹਿਣ ਕਰਨੋਂ ਇਨਕਾਰ ਕਰ ਦਿਤਾ।

# ਧਰਮ ਦੀ ਕਿਰਤ ਬਿਰਤ

ਸਤਿਗੁਰੂ ਨਾਨਕ ਜੀ ਨੇ ਛੋਟੀ ਉਮਰ ਵਿਚ ਹੀ ਧਰਮ ਦੀ ਕਿਰਤ ਬਿਰਤ ਕਰਨ ਦੀ ਅਮਲੀ ਸਿਖਿਆ ਦਿਤੀ। ਆਪ ਨੇ ਪਸ਼ੂ ਚਾਰੇ, ਕਿਸੇ ਦੀ ਖੇਤੀ ਦਾ ਨੁਕਸਾਨ ਨਹੀਂ ਹੋਣ ਦਿਤਾ। ਪਸ਼ੂਆਂ ਦੇ ਖੇਤੀ ਚਰਨ ਦੀ ਝੂਠੀ ਸ਼ਕਾਇਤ ਹੋਣ ਪਰ ਰਾਇ ਬੁਲਾਰ ਨੇ ਮੌਕੇ ਪਰ ਜਾ ਕੇ ਦੇਖਿਆ ਕਿ ਨਾਨਕ ਨੇ ਕੋਈ ਉਜਾੜਾ ਨਹੀਂ ਕੀਤਾ। ਗੁਰੂ ਜੀ ਕਿਰਤ ਕਰਦੇ ਹੋਏ ਕਰਤਾਰ ਦੇ ਪ੍ਰੇਮ ਵਿਚ ਮਸਤ ਰਹਿੰਦੇ, ਪ੍ਰਭੂ ਉਨ੍ਹਾਂ ਦੇ ਸਾਰੇ ਕਾਰਜ ਆਪ ਸੁਆਰਦਾ।

---

ਨੋਟ-ਜੰਞੂ-ਰਸਮ ਸਮੇਂ ਗੁਰੂ ਜੀ ਨੌਆਂ ਕੁ ਸਾਲਾਂ ਦੇ ਸਨ। ਛੋਟੀ ਉਮਰ ਵਿਚ ਪਾਂਧੇ ਨੂੰ ਲਾਜਵਾਬ ਕਰਨ ਪਰ ਲੋਕੀ ਅਤਿ ਹੈਰਾਨ ਹੋਏ, ਚਰਚਾ ਚਲ ਪਈ, ਕਈ ਕੁ ਅਣਜਾਣਾਂ ਨੇ ਆਖਿਆ-"ਨਾਨਕ ਤਾਂ ਕੁਰਾਹੀਆ ਹੈ।"

ਇਕ ਵਾਰ ਆਪ ਜੰਗਲ ਵਿਖੇ ਕਰਤਾਰ ਦੇ ਰੰਗ ਵਿਚ ਇਤਨੇ ਮਸਤ ਹੋਏ ਕਿ ਸਮਾਧੀ ਸਥਿਤ ਹੋ ਕੇ ਲੇਟ ਰਹੇ । ਦਰਖਤ ਦੀ ਛਾਇਆ ਫਿਰਨੇ ਕਰ ਕੇ ਕਰੜੀ ਧੁਪ ਦੀ ਤਪਸ਼ ਭੀ ਤੰਦੂਰ ਭਾਸਦੀ ਸੀ । ਉਥੇ ਇਕ ਫਨੀਅਰ ਸਰਪ ਨੇ ਆਪ ਉਪਰ ਆਪਣਾ ਫਨ ਖਿਲਾਰ ਕੇ ਛਾਂਇਆ ਕੀਤੀ, ਜਿਸ ਦੀ ਗਵਾਹੀ ਰਾਇ ਬੁਲਾਰ ਨੇ ਮੌਕਾ ਵੇਖ ਕੇ ਦਿਤੀ । ਕੁਝ ਸਮਾਂ ਆਪ ਨੇ ਹਲ ਵਾਹ ਕੇ, ਖੇਤੀ ਬਾੜੀ ਕਰਕੇ, ਦਸਾਂ ਨੌਹਾਂ ਦੀ ਕਿਰਤ ਕਰਨ ਦੇ ਨਮੂਨੇ ਪੇਸ਼ ਕੀਤੇ । ਜਿਥੇ ਆਪ ਦਸਾਂ ਨੌਹਾਂ ਦੀ ਕਿਰਤ ਕਰਕੇ ਵੰਡ ਛਕਣ ਦਾ ਨਮੂਨਾ ਪੇਸ਼ ਕਰਦੇ, ਉਥੇ ਉਸੇ ਕਿਰਤ ਦੀ ਸਾਧਨਾ ਦੁਆਰਾ ਆਤਮਕ ਸਿਖਿਆ ਭੀ ਦਿੰਦੇ, ਜੈਸਾ ਕਿ:–

ਭਉ ਭੁਇ ਪਵਿਤੁ ਪਾਣੀ, ਸਤ ਸੰਤੋਖ ਬਲੇਦ ॥
ਹਲ ਹਲੇਮੀ, ਹਾਲੀ ਚਿਤ ਚੇਤਾ, ਵਤਰ ਵਖਤ ਸੰਜੋਗੁ ॥
ਨਾਉ ਬੀਜੁ, ਬਖਸ਼ੀਸ਼ ਬੋਹਲ, ਦੁਨੀਆਂ ਸਗਲ ਦਰੋਗੁ ॥
ਨਾਨਕ ਨਦਰੀ ਕਰਮੁ ਹੋਇ, ਜਾਵਹਿ ਸਗਲ ਵਿਜੋਗੁ ॥

(ਰਾਮਕਲੀ ਵਾਰ ਮਹਲਾ ੧)

ਮਨ ਹਾਲੀ ਕਿਰਸਾਣੀ ਕਰਣੀ, ਸਰਮ ਪਾਣੀ ਤਨੁ ਖੇਤੁ ॥
ਨਾਮ ਬੀਜ ਸੰਤੋਖ ਸੁਹਾਗਾ, ਰਖ ਗਰੀਬੀ ਵੇਸੁ ॥
ਭਾਉ ਕਰਮ ਕਰਿ ਜੰਮਸੀ, ਸੇ ਘਰ ਭਾਗਠ ਦੇਖੁ ॥

(ਸੋਰਠਿ ਮਹਲਾ ੧)

ਆਪ ਨੇ ਖੇਤੀ ਕੀਤੀ ਪਰ ਵਿਚੇ ਧਰਮ ਦਾ ਰਸਤਾ ਦਸਿਆ । ਸੰਸਾਰਕ ਧੰਧਿਆਂ ਵਿਚ ਖਚਤ ਰਹਿ ਕੇ ਕਰਤਾਰ ਨੂੰ ਭੁਲਣਾ ਗੁਨਾਹ ਦਸਿਆ । ਗੁਰੂ ਜੀ ਨੇ ਹੱਟੀ ਭੀ ਪਾਈ ਤੇ ਵਪਾਰ ਭੀ ਕੀਤਾ, ਪਰ ਚਿਤ ਬਿਰਤੀ ਕਰਤਾਰ ਨਾਲ ਜੋੜ ਰਖਣ ਦਾ ਉਪਦੇਸ਼ ਕੀਤਾ । ਗ੍ਰਹਿਸਤੀਆਂ ਕੁਟੰਬੀਆਂ ਨੂੰ ਪੂਰਨ ਮਿਲਵਰਤੋਂ ਦਿਤੀ । ਪੁਤਰ, ਧੀਆਂ, ਭੈਣਾਂ ਵਿਚ ਰਹਿ ਕੇ ਚਿਤੋਂ ਨਿਰਲੇਪ ਰਹੇ । ਉਹ ਜੁਗਤੀ ਦਸੀ ਜਿਸ ਤਰ੍ਹਾਂ ਕਿ ਮਾਨੁਖ ਨੂੰ ਗ੍ਰਹਿਸਤ ਵਿਚ ਰਹਿ ਕੇ ਮੁਕਤੀ ਮਿਲੇ । ਸੰਸਾਰ ਸੇਵਾ ਨੂੰ ਮੁਖ ਰਖਿਆ–

ਵਿਚ ਦੁਨੀਆ ਸੇਵ ਕਮਾਈਐ ॥ ਤਾ ਦਰਗਹਿ ਬੈਸਣੁ ਪਾਈਐ ॥ (ਸਿਰੀ ਰਾਗੁ ਮ: ੧)

ਆਪ ਨੇ ਦਸਿਆ ਕਿ ਧਰਮ-ਹੀਣੇ ਬੰਦੇ ਧੰਧੇ-ਖਚਤ ਹੋ ਕੇ–

ਧੰਧਾ ਕਰਤ ਸਗਲੀ ਪਤਿ ਖੋਵਸਿ, ਭਰਮ ਨ ਮਿਟਸਿ ਗਵਾਰਾ ॥
ਬਿਨ ਗੁਰ ਸਬਦ ਮੁਕਤਿ ਨਹੀਂ ਕਬਹੀ, ਅੰਧੁਲੇ ਧੰਧੁ ਪਸਾਰਾ ॥

(ਭੈਰਉ ਮਹਲਾ ੧)

ਗੁਰੂ ਜੀ ਨੇ ਯੋਗ ਕਿਰਤ ਕਰਕੇ ਇਸੇ ਵਿਚੋਂ ਧਰਮ ਦ੍ਰਿੜਾਇਆ–

ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ ॥
ਬਿਖੁ ਖਾਵੈ ਬਿਖੁ ਬੋਲੀ ਬੋਲੈ, ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ ॥

(ਭੈਰਉ ਮਹਲਾ ੧)

ਗੁਰੂ ਜੀ ਨੇ ਹੱਟੀ ਕੀਤੀ, ਨਾਲ ਹੀ ਮਨ ਨੂੰ ਕਰਤਾਰ ਵਲ ਜੋੜਨ ਦਾ ਰਮਤਾ ਸਮਝਾਇਆ–

ਹਾਣ ਹਟੁ ਕਰ ਆਰਜਾ, ਸਚੁ ਨਾਮ ਕਰਿ ਵਥੁ ॥
ਸੁਰਤਿ ਸੋਚ ਕਰਿ ਭਾਂਡ ਸਾਲ, ਤਿਸੁ ਵਿਚਿ ਤਿਸਨੋ ਰਖੁ ॥
ਵਣਜਾਰਿਆ ਸਿਉਂ ਵਣਜੁ ਕਰਿ, ਲੈ ਲਾਹਾ ਮਨ ਹਸੁ ॥
ਸੁਣ ਸਾਸਤ ਸਉਦਾਗਰੀ, ਸਤੁ ਘੋੜੇ ਲੈ ਚਲ ॥
ਖਰਚੁ ਬੰਨੁ ਚੰਗਿਆਈਆ, ਮਤ ਮਨ ਜਾਣਹਿ ਕਲ ॥
ਨਿਰੰਕਾਰ ਕੇ ਦੇਸਿ ਜਾਹਿ, ਤਾ ਸੁਖਿ ਲਹਹਿ ਮਹਲੁ ॥ (ਸੋਰਠਿ ਮ: ੧)

ਇਸ ਤਰ੍ਹਾਂ ਆਪ ਨੇ ਨੌਕਰਾਂ ਨੂੰ ਭੀ ਉਪਦੇਸ਼ ਦਿਤਾ–

ਲਾਇ ਚਿਤੁ ਕਰਿ ਚਾਕਰੀ, ਮਨਿ ਨਾਮੁ ਕਰਿ ਕੰਮ ॥
ਬੰਨ ਬਦੀਆ ਕਰਿ ਧਾਵਣੀ, ਤਾਕੋ ਆਖੈ ਧੰਨੁ ॥ (ਸੋਰਠਿ ਮ: ੧)

ਨੌਕਰੀ ਦੇ ਫ਼ਰਜ਼ ਭੀ ਦਸੇ–

ਚਾਕਰ ਲਗੈ ਚਾਕਰੀ ਨਾਲੇ ਗਾਰਬ ਬਾਦ ॥ (ਆਸਾ ਵਾਰ ਮ: ੧)

## ਵੈਦਾਂ ਹਕੀਮਾਂ ਪਰਥਾਇ

ਗੁਰੂ ਜੀ ਦੀ ਬਿਰਤੀ ਅਕਾਲ ਪੁਰਖ ਦੇ ਅਰਾਧਨ ਵਿਚ ਲਗੀ ਰਹਿਣ ਕਰ ਕੇ, ਸਦਾ ਸੰਸਾਰੀ ਬਾਤਾਂ ਤੋਂ ਉਪਰਾਮ ਰਹਿੰਦੇ ਸਨ। ਕਿਸੀ ਨਾਲ ਬਾਤ ਚੀਤ ਭੀ ਘਟ ਕਰਨ, ਦੇਖਣ ਵਿਚ ਬੀਮਾਰ ਦਿਸਣ। ਸੋ ਕਈ ਅਗਯਾਨੀ ਜਿੰਨ ਭੂਤ ਦਾ ਸਾਇਆ ਆਦਿ ਦਸਣ ਲਗੇ। ਮਹਿਤਾ ਜੀ ਨੇ ਹਰਿਦਾਸ ਵੈਦ ਨੂੰ ਬੁਲਾ ਕੇ ਗੁਰੂ ਜੀ ਦੀ ਨਬਜ਼ ਦਿਖਲਾਈ, ਤਾਂ ਗੁਰੂ ਜੀ ਨੇ ਫਰਮਾਇਆ:–

"ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ" ॥ ੧ ॥
ਵੈਦਾ ਵੈਦੁ ਸੁ ਵੈਦੁ ਤੂ, ਪਹਿਲਾ ਰੋਗੁ ਪਛਾਣੁ ॥
ਐਸਾ ਦਾਰੂ ਲੋੜਿ ਲਹੁ, ਜਿਤੁ ਵੰਞੈ ਰੋਗਾ ਘਾਣਿ ॥
ਜਿਤੁ ਦਾਰੂ ਰੋਗ ਉਠਿਅਹਿ, ਤਨਿ ਸੁਖੁ ਵਸੈ ਆਇ ॥
ਰੋਗੁ ਗਵਾਇਹਿ ਆਪਣਾ, ਤ ਨਾਨਕ ਵੈਦੁ ਸਦਾਇ ॥

(ਰਾਗੁ ਮਲਾਰ ਮਹਲਾ ੧)

ਵੈਦ ਉਕਤ ਬਚਨਾਂ ਨੂੰ ਸੁਣ ਕੇ ਵਿਸਮਾਦ ਹੋ ਗਿਆ। ਗੁਰੂ ਜੀ ਨੇ ਫਰਮਾਇਆ, ਹੈਰਾਨ ਹੋਣ ਦੀ ਕੋਈ ਗਲ ਨਹੀਂ ਕਿਉਂਕਿ ਸਾਰਾ ਸੰਸਾਰ ਹੀ ਰੋਗੀ ਤੇ ਦੁਖੀ ਹੈ–

ਸੰਸਾਰ ਰੋਗੀ ਨਾਮ ਦਾਰੂ ਮੈਲ ਲਾਗੈ ਸਚ ਬਿਨਾ ॥ (ਧਨਾਸਰੀ ਮ: ੧)
ਨਾਨਕ ਦੁਖੀਆ ਸਭ ਸੰਸਾਰ ॥
ਨਾਨਕ ਦੁਖੀਆ ਜੁਗ ਚਾਰੇ ਬਿਨ ਨਾਮ ਹਰਿ ਮਨਿ ਵਸੇ ॥ (ਤੁਖਾਰੀ ਮ: ੧)

ਵੈਦ ਨੇ ਕਾਲੂ ਜੀ ਨੂੰ ਆਖਿਆ–ਮੇਰੇ ਪਾਸ ਕੋਈ ਐਸਾ ਦਾਰੂ ਨਹੀਂ ਹੈ ਜੋ ਮੈਂ ਇਨ੍ਹਾਂ ਦਾ ਇਲਾਜ ਕਰ ਸਕਾਂ। ਗੁਰੂ ਜੀ ਨੇ ਫੁਰਮਾਇਆ :

''ਦੁਖੁ ਵੇਛੋੜਾ, ਇਕੁ ਦੁਖੁ ਭੂਖ॥ ਇਕੁ ਦੁਖੁ ਸਕਤਵਾਰ ਜਮਦੂਤ॥
ਇਕੁ ਦੁਖੁ ਰੋਗੁ ਲਗੈ ਤਨਿ ਧਾਇ॥ ਵੈਦ ਨ ਭੋਲੇ ਦਾਰੂ ਲਾਇ॥
ਦਰਦੁ ਹੋਵੈ ਦੁਖੁ ਰਹੈ ਸਰੀਰ॥ ਐਸਾ ਦਾਰੂ ਲਗੈ ਨ ਬੀਰ॥
ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥
ਮਨ ਅੰਧੇ ਕਉ ਮਿਲੈ ਸਜਾਇ॥ ਵੈਦ ਨ ਭੋਲੇ ਦਾਰੂ ਲਾਇ॥

[ਮਲਾਰ ਮ: ੧]

ਭਾਵ ਹੇ ਵੈਦ ! ਮਨੁਖ ਨੂੰ ਬਹੁਤੇ ਰੋਗ ਲਗੇ ਹਨ ਪਰ ਇਹ ਆਪ ਨੂੰ ਅਰੋਗ ਸਮਝਕੇ ਗਾਫ਼ਲ ਹੈ। ਇਨ੍ਹਾਂ ਰੋਗਾਂ ਨੂੰ ਸੱਚਾ ਗੁਰੂ ਹੀ ਕੱਟ ਸਕਦਾ ਹੈ। ''ਮੇਰਾ ਵੈਦ ਗੁਰੂ ਗੋਵਿੰਦਾ'' ਇਸਤਰ੍ਹਾਂ ਉਪਦੇਸ਼ ਕਰਕੇ ਗੁਰੂ ਜੀ ਨੇ ਰੋਗੀ ਵੈਦਾਂ ਨੂੰ ਭੀ ਅਰੋਗ ਕੀਤਾ।

## ਜਿੰਨਾਂ ਭੂਤਾਂ ਦਾ ਵਹਿਮ

ਇਕ ਵੇਰ ਗੁਰੂ ਜੀ ਨਾਮ ਖੁਮਾਰੀ ਵਿਚ ਇਤਨੇ ਲੀਨ ਹੋਏ ਕਿ ਖਾਣਾ ਪੀਣਾ, ਸੌਣਾ, ਬੋਲਣਾ ਆਦਿ ਸਭ ਭੁਲ ਗਿਆ, ਅਰ ਸਰੀਰ ਖੀਣ ਹੋਣ ਲਗਿਆ. ਅਠੇ ਪਹਿਰ ਮਸਤ ਰਹਿਣ ਨਾਲ ਮਾਤਾ ਪਿਤਾ ਨੇ ਪੁਛਿਆ, ਪੁਤ੍ਰ ਨਾਨਕ ਤੈਨੂੰ ਕੀ ਹੋ ਗਿਆ, ਨਾ ਖਾਂਦਾ ਪੀਂਦਾ ਹੈਂ ਤੇ ਨਾ ਹੀ ਕਿਸੇ ਨਾਲ ਬਾਤ ਕਰਦਾ ਹੈਂ ? ਗੁਰੂ ਜੀ ਨੇ ਸ਼ਬਦ ਆਖਿਆ :

ਆਖਾਂ ਜੀਵਾਂ ਵਿਸਰੈ ਮਰਿ ਜਾਉ॥ ਆਖਣਿ ਅਉਖਾ ਸਾਚਾ ਨਾਉ॥
ਸਾਚੇ ਨਾਮ ਕੀ ਲਾਗੈ ਭੂਖ। ਉਤੁ ਭੂਖੈ ਖਾਇ ਚਲੀਅਹਿ ਦੂਖ॥
ਸੋ ਕਿਉ ਵਿਸਰੈ ਮੇਰੀ ਮਾਇ॥ ਸਾਚਾ ਸਾਹਿਬੁ ਸਾਚੈ ਨਾਇ॥

[ਆਸਾ ਮ: ੧]

ਇਹ ਸ਼ਬਦ ਸੁਣ ਕੇ ਮਾਤਾ ਪਿਤਾ ਜੀ ਦੀ ਨਿਸ਼ਾ ਹੋ ਗਈ, ਪਰ ਵਹਿਮੀ ਲੋਕ ਆਖਣ, ਨਾਨਕ ਨੂੰ ਛਾਇਆ ਹੋ ਗਈ ਹੈ ਭੂਤ ਪ੍ਰੇਤ ਆ ਚਿਮੜੇ ਹਨ। ਲੋਕਾਂ ਦੇ ਇਕੱਠੇ ਹੋਣ ਪਰ ਗੁਰੂ ਜੀ ਨੇ ਫੁਰਮਾਇਆ, ਨਾਮ ਹੀਣੇ ਜਿਨ ਭੂਤ ਹਨ :

ਕਲੀ ਅੰਦਰਿ ਨਾਨਕਾ ਜਿੰਨਾ ਦਾ ਅਉਤਾਰ।
ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰ॥ [ਵਾਰ ਬਿਹਾਗੜਾ ਮ: ੧

## ਜਾਣ ਪਛਾਣ

(੧) ਜਿੱਥੇ ਗੁਰੂ ਨਾਨਕ ਦੇਵ ਜੀ ਪ੍ਰਗਟ ਹੋਏ ਸਨ, ਉਸ ਸਮੇਂ ਉਸ ਨਗਰ ਦਾ ਨਾਮ ''ਤਲਵੰਡੀ ਰਾਇਭੋਇ'' ਦੀ ਸੀ, ਹੁਣ ਗੁਰਦਵਾਰਾ ਨਾਨਕਆਣਾ ਸਾਹਿਬ ਹੈ। ਜ਼ਿਲਾ ਸ਼ੇਖੂਪੁਰਾ ਹੈ। ਲਾਹੌਰ ਤੋਂ ਅਠਤਾਲੀ ਮੀਲਾਂ ਪਰ ਸ਼ੋਰ-ਕੋਟ ਲਾਇਨ ਉਤੇ ਇਹ ਸਟੇਸ਼ਨ ਹੈ। ''ਜਨਮ ਸਥਾਨ ਗੁਰਦਵਾਰਾ'' ਨਾਮ ਤੋਂ ਪ੍ਰਸਿੱਧ ਹੈ। ਦੱਸ ਕੁ ਹਜ਼ਾਰ ਦੀ ਜਾਗੀਰ ਤੇ ਬੀਸ ਪਚੀਸ ਹਜ਼ਾਰ ਸਾਲਾਨਾ ਪੂਜਾ ਹੈ। ਅਠਾਰਾਂ ਉਨੀ ਹਜ਼ਾਰ ਏਕੜ ਜ਼ਮੀਨ ਹੈ, ਕੱਤਕ ਪੂਰਨਮਾਸ਼ੀ ਦਾ ਮੇਲਾ ਲਗਦਾ ਹੈ।

(੨) ਜਿੱਥੇ ਗੁਰੂ ਜੀ ਪਸ਼ੂ ਚਾਰਦੇ ਰਹੇ ਸਨ (ਪੈਲੀ ਹਰੀ ਹੋਈ) ਉਥੇ ਗੁਰਦਵਾਰਾ 'ਕਿਆਰਾ ਸਾਹਿਬ' ਹੈ, ਪੰਤਾਲੀ ਕੁ ਮੁਰੱਬੇ ਇਸਦੇ ਨਾਮ ਜ਼ਮੀਨ ਹੈ।

(੩) ਪਸ਼ੂਆਂ ਦੇ ਚਰਨ ਦੇ ਸਥਾਨ ਪਰ ਗੁਰਦਵਾਰਾ "ਮਾਲਜੀ ਸਾਹਿਬ" ਹੈ, ਸਰਪ ਦੇ ਫਨ ਨਾਲ ਛਾਇਆ ਕਰਨੇ ਦੀ ਸਾਖੀ ਇਥੇ ਹੋਈ ਸੀ। ਇਸ ਸਥਾਨ ਦੇ ਨਾਮ ਥੀ ਇਕ ਸੌ ਅੱਸੀ ਮੁਰੱਬੇ ਅਰ ਪੰਜਾਹ ਕੁ ਰੁਪਏ ਜਾਗੀਰ ਦੇ ਹਨ। ਉਸ ਵੇਲੇ ਦੇ ਵਣ ਦਾ ਬ੍ਰਿਛ ਮੌਜੂਦ ਹੈ ਜਹਾਂ ਗੁਰੂ ਜੀ ਸੁੱਤੇ ਸਨ।

(੪) ਜਿਥੇ ਗੁਰੂ ਜੀ ਨੇ ਪਾਂਧੇ ਨੂੰ ਪੱਟੀ ਦੇ ਅਰਥ ਦਸੇ, ਉਥੇ ਗੁਰਦਵਾਰਾ ਪੱਟੀ ਸਾਹਿਬ ਹੈ।

(੫) ਜਹਾਂ ਛੋਟੀ ਅਵਸਥਾ ਵਿਖੇ ਬਾਲਕਾਂ ਨੂੰ ਖੇਡਾਂ ਦੁਆਰਾ ਉਪਦੇਸ਼ ਕਰਦੇ ਸੀ, ਉਥੇ ਗੁਰਦਵਾਰਾ 'ਬਾਲ ਲੀਲਾ' ਰਾਇਬੁਲਾਰ ਦਾ ਲਵਾਯਾ 'ਨਾਨਕ ਸਰ' ਤਾਲਾਬ ਹੈ। ਗੁਰਦਵਾਰੇ ਦੇ ਨਾਮ ਤਕਰੀਬਨ ਇਕ ਸੌ ਬੀਸ ਮੁਰੱਬੇ ਜ਼ਮੀਨ ਹੈ।

(੬) ਗੁਰਦਵਾਰਾ ਤੰਬੂ ਸਾਹਿਬ ਓਹ ਸਥਾਨ ਹੈ ਜਿਥੇ ਕਿ ਗੁਰੂ ਜੀ ਖਰਾ ਸੌਦਾ ਕਰਕੇ ਵਾਪਸ ਆਕੇ ਅਟਕੇ ਸਨ। (ਇਹ ਪ੍ਰਸੰਗ ਸੰਨ ੧੫੦੩ ਈ: ਦਾ ਹੈ)। ਇਥੇ ਹੋਰ ਵੀ ਯਾਦਗਾਰਾਂ ਹਨ, ਪੰਜਵੇਂ ਤੇ ਛੇਵੇਂ ਗੁਰੂ ਸਾਹਿਬ ਭੀ ਪਧਾਰੇ ਸਨ, ਜੇਠ ਸੁਦੀ ਦੇਂਬ ਦਾ ਮੇਲਾ ਹੁੰਦਾ ਹੈ। ਤੇਰਾਂ ਚੌਦਾਂ ਘੁਮਾਉ ਜ਼ਮੀਨ ਹੈ। ਭਾਈ ਬਾਲੇ ਦਾ 'ਖੂਹ' ਅਰ ਰਾਇ ਬੁਲਾਰ ਦੀ 'ਸਮਾਧ' ਭੀ ਹੈ। ਗੁਰੂ ਜੀ ਨੇ ਜਿਥੇ ਭੁਖੇ ਗਰੀਬ ਸਾਧਾਂ ਨੂੰ ਭੋਜਨ ਛਕਾਇਆ ਸੀ, ਉਸ ਜਗ੍ਹਾ ਦਾ ਨਾਮ 'ਚੂਹੜਕਾਨਾ' ਹੈ, ਜੋ ਕਿ ਨਾਨਕਆਣੇ ਸਾਹਿਬ ਤੋਂ ਗਿਆਰਾਂ ਬਾਰਾਂ ਕੋਸਾਂ ਪਰ ਹੈ, ਸਟੇਸ਼ਨ ਖਾਸ ਹੈ, ਗੁਰਦਵਾਰੇ ਦਾ ਨਾਮ 'ਖਰਾ ਸੌਦਾ' ਹੈ, ਇਥੇ ਵਿਸਾਖੀ ਅਰ ਮਾਘ ਸੁਦੀ ਪਹਿਲੀ ਨੂੰ ਮੇਲਾ ਭਰਦਾ ਹੈ। ਗੁਰੂ ਪੰਚਮ ਪਾਤਸ਼ਾਹ 'ਬੁੱਢੇ ਕੇ' ਨਗਰ ਨੂੰ ਗਏ ਸਨ ਜੋ ਇਥੋਂ ਦਸ ਕੋਹ ਹੈ, ਇਥੇ ਇਕ ਚੇਤਰ ਦਾ ਮੇਲਾ ਹੁੰਦਾ ਹੈ। ਇਥੋਂ ਖਾਦਰੀ ਨਗਰ ਨੂੰ ਗਏ ਸਨ, ਛੇਵੇਂ ਗੁਰੂ ਜੀ ਕਸ਼ਮੀਰ ਵੱਲੋਂ ਆਏ ਸਨ।

## ਬੀਬੀ ਨਾਨਕੀ ਜੀ ਦੀ ਸ਼ਾਦੀ

ਜਿਸ ਵੇਲੇ ਬੀਬੀ ਨਾਨਕੀ ਜੀ ਸੋਲਾਂ ਕੁ ਸਾਲਾਂ ਦੀ ਹੋਈ ਤਾਂ ਘਰ ਵਿਖੇ ਸ਼ਾਦੀ ਦਾ ਜ਼ਿਕਰ ਹੋਣ ਲਗਿਆ, ਗੁਰੂ ਜੀ ਦੀ ਉਮਰ ਉਸ ਸਮੇਂ ਗਿਆਰਾਂ ਕੁ ਸਾਲਾਂ ਦੀ ਸੀ। ਵੇਖ ਭਾਲ ਪਿਛੋਂ ਫੈਸਲਾ ਹੋਇਆ ਕਿ ਦੌਲਤ ਖਾਂ ਨਵਾਬ ਦਾ ਆਮਲ (ਗੌਦਾਵਰ), ਜੈ ਰਾਮ ਬਰਸਰੇ ਰੋਜ਼ਗਾਰ ਤੇ ਅਰੋਗ ਨੌਜਵਾਨ ਵਰ ਲਈ ਯੋਗ ਹੈ। ਉਥੇ ਦੇ ਪਟਵਾਰੀ ਨਿਧਾਂ ਨੇ ਭੀ ਯੋਗਤਾ ਦੀ ਸ਼ਾਹਦੀ ਦਿਤੀ। ਜੈ ਰਾਮ ਉਸ ਵੇਲੇ ਬੀਸ ਕੁ ਸਾਲਾਂ ਦਾ ਗਭਰੂ ਸੀ। ਵਿਦਿਆਵਾਨ ਹੋਣੇ ਕਰਕੇ ਪਤਿ ਆਬਰੂ ਵਾਲਾ ਸੀ ਇਸ ਦੇ ਪਿਤਾ ਪਰਮਾਨੰਦ ਪਲਤਾ ਖਤਰੀਆਂ ਵਿਚੋਂ ਸੁਲਤਾਨਪੁਰ ਲੋਦੀ ਦੇ ਬਸ਼ਿੰਦੇ ਸਨ। ਵੈਸੇ ਭੀ ਪੁਰਾਣੀ ਵਾਕਫੀ ਸੀ ਕਿਉਂਕਿ ਬਾਬਾ ਕਾਲੂ ਚੰਦ ਜੀ ਦੇ ਨਾਨਕੇ ਜਲੰਧਰ ਦੇ ਨੇੜੇ ਹੋਣ ਕਰਕੇ ਸਾਰੇ ਜਾਣ ਪਛਾਣ ਸੀ।

ਨੋਟ—ਬੀਬੀ ਜੀ ਦੀ ਸ਼ਾਦੀ ਸੰਨ ੧੪੮੭ ਈ: ਵਿਖੇ ਹੋਈ ਅਤੇ ਸੰਨ ੧੪੮੯ ਈ: ਵਿਖੇ ਸੌਹਰੇ ਘਰ ਜਾ ਰਹੀ। ਸਤਿਗੁਰੂ ਜੀ ਬੀਬੀ ਜੀ ਨੂੰ ਕਈ ਵੇਰ ਮਿਲਕੇ ਔਂਦੇ ਸਨ। ਸੰਨ ੧੫੦੪ ਈ: ਵਿਚ ਆਪਨੇ ਸੁਲਤਾਨਪੁਰ ਰਹਿਕੇ ਮੋਦੀ ਖਾਨੇ ਦਾ ਕੰਮ ਸੰਭਾਲਿਆ ਸੀ। ਉਸ ਵੇਲੇ ਗੁਰੂ ਜੀ ਸਾਢੇ ਕੁ ਚੌਤੀਸ ਸਾਲਾਂ ਦੇ ਸਨ। ਤਿੰਨ ਸਾਲ ਉਥੇ ਹੀ ਕੰਮ ਕਰਦੇ ਰਹੇ ਸਨ।

## ਗੁਰੂ ਜੀ ਦਾ ਵਿਆਹ

ਹੋਇਆ।
ਅਪ੍ਰੈਲ ਸੰਨ ੧੪੮੫ ਈ: ਨੂੰ ਆਪਦੀ ਸਗਾਈ ਹੋਈ ਤੇ ੧੪੮੭ ਈ: ਨੂੰ ਵਿਆਹ ਹੋਇਆ।
ਗੁਰੂ ਸਾਹਿਬਾਂ ਦੀ ਸੰਮਤੀ ਨਾਲ ਬਾਬਾ ਮੂਲ ਚੰਦ ਜੀ ਚੋਣਾ ਖੱਤ੍ਰੀ ਨੇ ਆਪਣੀ ਸਪੁਤ੍ਰੀ ਸੁਲੱਖਣੀ
ਦਾ ਡੋਲਾ ਦੇਣਾ ਪ੍ਰਵਾਨ ਕਰਕੇ ਰਸਮ ਨੂੰ ਅਦਾ ਕੀਤਾ। ਬਾਬਾ ਮੂਲ ਚੰਦ ਜੀ ਵਟਾਲੇ ਨਗਰ
ਦੇ ਸਨ, ਪਰ ਪਿੰਡ ਪੱਖੋ (ਜ਼ਿਲਾ ਗੁਰਦਾਸਪੁਰ) ਵਿਚ ਰਿਹਾਇਸ਼ ਹੋਣ ਦੇ ਕਾਰਨ ਸ਼ਾਦੀ ਉਥੇ ਹੀ
ਕੀਤੀ ਗਈ ਸੀ। ਸ਼ਾਦੀ ਦੀ ਰਸਮ ਗੁਰ ਰੀਤੀ ਨਾਲ ਹੋਈ। ਉਸ ਨੂੰ ਵੇਖਕੇ ਗੁਰੂ ਜੀ ਦੀ ਸੱਸ
ਚੰਦੋਰਾਣੀ (ਸਭਰਾਈ) ਨੂੰ ਮਹਾਨ ਖੁਸ਼ੀਆਂ ਹੋਈਆਂ, ਇਸ ਮਾਈ ਨੇ ਗੁਰੂ ਜੀ ਪਾਸੋਂ ਸਿੱਖ ਧਰਮ
ਨੂੰ ਪ੍ਰਾਪਤ ਕਰਕੇ ਸ਼ਾਂਤੀ ਪਾਈ। ਗੁਰੂ ਸਾਹਿਬਾਨ ਨੇ ਪੋਪ ਲੀਲ੍ਹਾ ਦੀਆਂ ਰਸਮਾਂ ਨੂੰ ਪਾਖੰਡ ਕਰਮ
ਮੰਨ ਕੇ ਅੰਗੀਕਾਰ ਨਹੀਂ ਕੀਤਾ, ਆਪ ਜੀ ਦੀ ਉਚਾਰੀ ਹੋਈ ਗੁਰਬਾਣੀ ਵਿਚ ਸਬੂਤ ਹਨ
ਜੈਸਾ ਕਿ-

"ਸਾਹਾ ਗਣਹਿ ਨ ਕਰਹਿ ਬੀਚਾਰ ॥ ਸਾਹੇ ਊਪਰਿ ਏਕੰਕਾਰ ॥" (ਰਾਮਕਲੀ ਮ: ੧)
ਆਪਣੇ ਵਿਆਹ ਸਬੰਧੀ ਗੁਰੂ ਜੀ ਨੇ ਆਪ ਭੀ ਫੁਰਮਾਇਆ ਹੈ:
[ਆਸਾ ਮ: ੧]
ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ ॥"

(ਅਧਿਕ ਵਿਚਾਰ ਲਈ ਪੜ੍ਹੋ ਗ੍ਰੰਥ 'ਅਨੰਦ ਮਰਯਾਦਾ ਪ੍ਰਕਾਸ਼ ਰਚਿਤ ਗਿਆਨੀ ਲਾਲ ਸਿੰਘ)
ਨੋਟ-ਭਾਈ ਮੂਲਾ ਚੋਣਾ ਚੌਧਰੀ ਅਜਿੱਤਾ ਜੋ ਰੰਧਾਵੇ ਗੋਤ ਦਾ ਖਤ੍ਰੀ ਸੀ, ਉਸਦਾ ਪਟਵਾਰੀ
ਸੀ, ਚੌਧਰੀ ਅਜਿੱਤੇ ਨੇ ਗੁਰੂ ਜੀ ਨਾਲ ਗੋਸ਼ਟ ਕਰਕੇ ਸਿੱਖ ਧਰਮ ਨੂੰ ਧਾਰਨ ਕਰ ਲਿਆ ਸੀ।
ਨੋਟ-ਗੁਰੂ ਜੀ ਦੀ ਸ਼ਾਦੀ ਤਲਵੰਡੀ ਨਿਵਾਸ ਸਮੇਂ ਹੋ ਚੁਕੀ ਸੀ। ਕਈਆਂ ਨੇ ਲਿਖਿਆ
ਹੈ ਕਿ ਸੁਲਤਾਨਪੁਰ ਰਹਿਣ ਵੇਲੇ ਸ਼ਾਦੀ ਹੋਈ ਸੀ, ਜੋ ਠੀਕ ਨਹੀਂ ਹੈ।

## ਆਗਿਆਕਾਰ ਸਪੁਤ੍ਰ

ਭਾਵੇਂ ਸਤਿਗੁਰੂ ਜੀ ਸੰਸਾਰਕ ਸਬੰਧਾਂ ਤੇ ਮੋਹ ਤੋਂ ਪੂਰਨ ਨਿਰਲੇਪ ਸਨ, ਪਰ ਉਨ੍ਹਾਂ ਨੇ
ਆਪਣੇ ਮਾਤਾ ਪਿਤਾ ਦੀ ਆਗਿਆ ਤੇ ਸਤਿਕਾਰ ਨੂੰ ਪੂਰਨ ਤੌਰ ਪਰ ਨਿਭਾਕੇ 'ਸਪੁਤਰ' ਬਣਨੇ
ਦੀ ਮਿਸਾਲ ਕਾਇਮ ਕੀਤੀ। ਮਾਤਾ ਪਿਤਾ ਨੇ ਜਿਸ ਕੰਮ ਨੂੰ ਆਖਿਆ ਸਤਿ ਬਚਨ ਆਖ ਕੇ
ਪੂਰਨ ਕੀਤਾ। ਪਰ 'ਧਰਮ' ਨੂੰ ਨਹੀਂ ਛਡਿਆ। ਆਪ ਦੇ ਪਿਤਾ ਜੀ ਪਾਸ ਧੰਨ ਦੀ ਕੋਈ ਕੰਮੀ
ਨਹੀਂ ਸੀ, ਕਈ ਕੁ ਸਾਖੀ ਕਾਰਾਂ ਨੇ ਬਾਬਾ ਕਾਲੂ ਚੰਦ ਜੀ ਦੀ ਜ਼ਿੰਦਗੀ ਨੂੰ ਕੇਵਲ ਸੰਸਾਰਿਕ
ਵਿਖਾਇਆ ਹੈ, ਪਰ ਬਾਬਾ ਕਾਲੂ ਜੀ ਬਹੁਤ ਸਿਆਣੇ ਅਤੇ ਮਹਾਂ ਪੁਰਸ਼ ਸਨ, ਲੋਕੀ ਆਪ ਨੂੰ
ਮਹਿਤਾ ਜੀ ਸ਼ਬਦ ਨਾਲ ਸਤਕਾਰਦੇ ਸਨ। ਗੁਰੂ ਜੀ ਪਾਸ ਛੋਟੀ ਉਮਰ ਤੋਂ ਹੀ ਅਨੇਕਾਂ ਸੰਤ
ਸਾਧੂ ਦਰਸ਼ਨਾਂ ਨੂੰ ਆਉਂਦੇ ਜਿਸ ਕਰਕੇ ਘਰ ਵਿਚ ਹਰ ਸਮੇਂ ਲੰਗਰ ਜਾਰੀ ਰਹਿੰਦਾ ਸੀ,
ਬਾਬਾ ਕਾਲੂ ਜੀ ਦਾ ਘਰ ਇਕ ਤਰਾਂ ਦੀ ਧਰਮਸਾਲਾ ਬਣ ਗਿਆ ਸੀ, ਮਾਤਾ ਤ੍ਰਿਪਤਾ ਜੀ
ਹਰ ਵੇਲੇ ਲੰਗਰ ਤਿਆਰ ਰਖਦੇ ਤਾਂ ਕਿ ਕੋਈ ਭੁਖਾ ਨ ਜਾਵੇ। ਗੁਰੂ ਜੀ ਦੇ ਮਾਤਾ ਪਿਤਾ ਨੂੰ
ਇਹ ਖਿਆਲ ਹਰ ਵੇਲੇ ਰਹਿੰਦਾ ਕਿ ਸਾਡਾ ਪੁਤ੍ਰ ਕਿਤੇ ਬਾਹਰ ਜਾਕੇ ਸਾਧੂ ਨਾ ਬਣ ਜਾਵੇ
ਕਿਉਂਕਿ ਗੁਰੂ ਜੀ ਦੀ ਹਸਤੀ ਸਾਰੇ ਖਾਨਦਾਨ ਵਿਖੇ ਇਕੋ ਇਕ ਸੀ ਤੇ ਆਪ ਹੀ ਸਾਰਿਆਂ ਦੀ
ਖੁਸ਼ੀ ਦਾ ਕਾਰਨ ਸਨ। ਸੰਤ ਸੁਭਾਵ ਵੇਖਕੇ ਆਪ ਜੀ ਦੀ ਮਨਸ਼ਾ ਤੋਂ ਉਲਟ ਕੋਈ ਬਾਤ

ਨਹੀਂ ਹੋਣ ਦਿੰਦੇ ਸਨ। ਆਪ ਜ਼ਰਾ ਕੁ ਉਦਾਸ ਦਿਸਦੇ ਤਾਂ ਸਾਰੇ ਖਾਨਦਾਨ ਵਿਚ ਫਿਕਰ ਪੈ ਜਾਂਦਾ ਸੀ। ਗੁਰੂ ਜੀ ਵਿਖੇ ਸੰਸਾਰੀ ਬਾਲਕਾਂ ਵਾਲੇ ਨਿਕੰਮੇ ਕਰਤਬ ਨਹੀਂ ਸਨ, ਹਰ ਬਾਤ ਓਹੀ ਕਰਦੇ, ਜਿਸਦਾ ਕੋਈ ਇਤਰਾਜ਼ ਨਹੀਂ ਕਰ ਸਕਦਾ ਸੀ। ਇਹ ਬਾਤਾਂ ਨਿਰਮੂਲ ਹਨ ਕਿ ਸੰਬੰਧੀਆਂ ਨੂੰ ਆਪ ਦੀ ਉਤਮਤਾ ਦਾ ਕੋਈ ਪਤਾ ਨਹੀਂ ਸੀ। ਹਾਂ ਉਹ ਇਹ ਜ਼ਰੂਰ ਚਾਹੁੰਦੇ ਸਨ ਕਿ ਗੁਰੂ ਜੀ ਦਾ ਮਨ ਘਰ ਦੇ ਸੁਖਾਂ ਤੇ ਧੰਧਿਆਂ ਵਿਚ ਲਗੇ ਤੇ ਕਿਵੇਂ ਬਾਹਰ ਜਾਕੇ ਸਾਧੂ ਨ ਬਣ ਜਾਣ। ਘਰ ਵਿਚ ਧੰਨ ਦੌਲਤ ਤੇ ਕਾਮਿਆਂ ਦੀ ਕੋਈ ਕੰਮੀ ਨਹੀਂ ਸੀ, ਘਰ ਦਿਆਂ ਦਾ ਯਤਨ ਗੁਰੂ ਜੀ ਦਾ ਚਿਤ ਕਿਸੇ ਤਰ੍ਹਾਂ ਘਰੋਗੀ ਕੰਮਾਂ ਵਿਚ ਲਾਉਣ ਦਾ ਸੀ, ਪਰ ਗੁਰੂ ਜੀ ਆਗਿਆ ਮੰਨਕੇ ਕੰਮ ਕਰਦੇ ਹੋਏ ਨਿਰਲੇਪ ਬ੍ਰਿਤੀ ਰਖਦੇ।

## ਪੁਤ੍ਰਾਂ ਦੀ ਪੈਦਾਇਸ਼

ਗੁਰੂ ਜੀ ਨੇ ਗ੍ਰਿਹਸਤ ਆਸ਼੍ਰਮ ਦੇ ਨੇਮਾਂ ਨੂੰ ਪੂਰਨ ਯੋਗਤਾ ਨਾਲ ਨਿਭਾਇਆ ਤੇ ਗ੍ਰਿਹਸਤੀ ਹੋਕੇ ਅਮਲੀ ਤੌਰ ਪਰ ਉਪਦੇਸ਼ ਦਿਤਾ ਜੈਸਾ ਕਿ ਆਪਦਾ ਵਾਕ ਹੈ:

"ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥ [ਸਾਰੰਗ ਵਾਰ ਮ: ੧]

ਬੀਬੀ ਨਾਨਕੀ ਜੀ ਦੇ ਉਲਾਦ ਨਾ ਹੋਣ ਕਰਕੇ ਘਰ ਵਿਚ ਸਭ ਕਿਛ ਮਾਤਾ ਸੁਲੱਖਣੀ (ਚੋਣੀ ਜੀ) ਵਾਸਤੇ ਸੀ। ਕਈ ਵੇਰ ਗੁਰੂ ਜੀ ਸਮੇਤ ਪਰਿਵਾਰ ਆਪਣੇ ਘਰ ਤਲਵੰਡੀ ਆਏ ਤੇ ਫਿਰ ਸੁਲਤਾਨ ਪੁਰ ਚਲੇ ਜਾਂਦੇ ਸਨ। ਇਕ ਦਿਨ ਬੀਬੀ ਨਾਨਕੀ ਜੀ ਨੇ ਗੁਰੂ ਜੀ ਅਗੇ ਅਤਿ ਨਿਮ੍ਰਤਾ ਨਾਲ ਬੇਨਤੀ ਕੀਤੀ ਕਿ ਵੀਰ ਜੀ ! ਮੇਰੀ ਪੂਰਨ ਆਸ਼ਾ ਹੈ ਕਿ ਮੈਂ ਓਹ ਸਮਾਂ ਛੇਤੀ ਵੇਖਾਂ ਜਦੋਂ ਕਿ ਆਪਣੇ ਭਤੀਜਿਆਂ ਨੂੰ ਦੋਹੀਂ ਪਾਸੀਂ ਉਂਗਲ ਲਾਕੇ ਚਲਾਂ ਤੇ ਖਿਡਾਵਾਂ, ਆਪ ਬਖਸ਼ਸ਼ ਕਰੋ। ਗੁਰੂ ਜੀ ਨੇ ਪ੍ਰਸੰਨ ਹੋਕੇ ਫਰਮਾਇਆ ਭੈਣ ਜੀ, ਕਰਤਾਰ ਆਪਦੀ ਮਨਸ਼ਾ ਪੂਰਨ ਕਰਨੇ ਵਾਲਾ ਹੈ। ਇਸੇ ਤਰ੍ਹਾਂ ਮੈਨ ਮੂਲ ਚੰਦ ਤੇ ਸੁਲੱਖਣੀ ਜੀ ਦੀ ਮਾਤਾ ਚੰਦੋ ਰਾਣੀ (ਸਭਰਾਈ) ਅਰ ਮਾਤਾ ਤ੍ਰਿਪਤਾ ਜੀ. ਅਤੇ ਬਾਬਾ ਕਾਲੂ ਚੰਦ ਜੀ ਇਛਾ ਪ੍ਰਗਟ ਕਰਦੇ ਕਿ ਨਾਨਕ ਚੰਦ ਦੇ ਗ੍ਰਿਹ ਉਲਾਦ ਹੋਵੇ ਤਾਂ ਕਿ ਸਾਡੀ ਵੇਲ ਵਧੇ ਫੁਲੇ।

ਸੋ ਸਰਬ ਇੱਛਾ ਪੂਰਕ ਕਰਤਾਰ ਦੀ ਮੇਹਰ ਨਾਲ ਭਾਦਰੋਂ ਸੁਦੀ ੯ ਸੰਮਤ ੧੫੫੧ ਬਿ: ਮਾਤਾ ਸੁਲੱਖਣੀ ਜੀ ਦੀ ਕੁਖੋਂ ਪੁਤਰ ਉਤਪੰਨ ਹੋਇਆ, ਜਿਸਦਾ ਨਾਮ ਸ੍ਰੀ ਚੰਦ ਰਖਿਆ ਗਿਆ। ਉਦਾਸੀ ਆਪ ਨੂੰ ਸ਼ਿਵਜੀ ਦਾ ਅਵਤਾਰ ਮੰਨਦੇ ਹਨ। ਆਪ ਨੇ ਸ਼ਾਦੀ ਨਹੀਂ ਕਰਾਈ, ਸਾਰੀ ਉਮਰ ਬਾਲ ਜਤੀ ਤੇ ਜਟਾ-ਜੂਟ ਰਹੇ, ਆਪ ਦੀ ਉਮਰ ਇਕ ਸੌ ਅਠਾਰਾਂ ਸਾਲ ਦੀ ਹੋਈ। ਛੇਵੇਂ ਗੁਰੂ ਜੀ ਤੀਕਰ ਆਪ ਸਰੀਰ ਸਹਿਤ ਰਹੇ। ਸਾਰੇ ਗੁਰੂ ਸਾਹਿਬ ਆਪ ਦਾ ਸਤਿਕਾਰ ਰਖਦੇ ਸਨ। ਭਾਵੇਂ ਬਾਬਾ ਜੀ ਉਦਾਸੀ ਭੇਖ ਵਿਚ ਵਿਚਰ ਪਰ ਸਿਖ ਧਰਮ ਦਾ ਹਮੇਸ਼ਾਂ ਪ੍ਰਚਾਰ ਕਰਦੇ ਰਹੇ। ਆਪ ਨੇ ਪੰਦਰਾਂ ਅਸੂ ਸੰਮਤ ੧੬੬੯ ਬਿ: ਨੂੰ ਪਰਲੋਕ ਗਮਨ ਕੀਤਾ। ਗੁਰੂ ਜੀ ਦੇ ਦੂਜੇ ਸਪੁੱਤ੍ਰ ਬਾਬਾ ਲਖਮੀ ਚੰਦ ਜੀ ਦਾ ੧੯ ਫਗਣ ਸੰਮਤ ੧੫੫੩ ਬਿ: ਨੂੰ ਸੁਲਤਾਨ ਪੁਰ ਵਿਖੇ ਜਨਮ ਹੋਇਆ। ਆਪਦੀ ਬੰਸ ਦੇ ਆਪਣੇ ਆਪ ਨੂੰ ਬੇਦੀ ਸਾਹਿਬਜ਼ਾਦੇ ਅਖਾਉਂਦੇ ਹਨ। ਬਾਬਾ ਲਖਮੀ ਚੰਦ ਜੀ ਦਾ ਸਿਖਾਂ ਵਿਖੇ ਬਹੁਤ ਸਤਿਕਾਰ ਰਿਹਾ। ਉਦਾਸੀ ਸੰਤ ਆਪ ਜੀ ਨੂੰ ਬ੍ਰਹਮਾਂ ਜੀ ਦਾ ਅਵਤਾਰ ਮੰਨਦੇ ਹਨ। ਆਪ ਦਾ ਦਿਹਾਂਤ ਕਰਤਾਰਪੁਰ ਵਿਖੇ ੧੩ ਵਿਸਾਖ ਸੰਮਤ ੧੬੧੨ ਨੂੰ ਹੋਇਆ।

## ਜਾਣ ਪਛਾਣ

ਸਤਿਗੁਰੂ ਨਾਨਕ ਜੀ ਦਾ ਵੱਡਾ ਸਾਹਿਬਜ਼ਾਦਾ ਸ੍ਰੀ ਚੰਦ ਬਾਲ-ਜਤੀ ਰਿਹਾ, ਅਤੇ ਛੋਟਾ ਲਖਮੀ ਚੰਦ ਘਰ-ਬਾਰੀ ਹੋਇਆ। ਸੰਮਤ ੧੫੯੭ ਬਿ: ਵਿਖੇ ਕਸੂਰ ਵਾਸੀ ਨਰੈਣ ਚੰਦ ਦੀ ਪੁਤ੍ਰੀ ਰੂਪ ਕੌਰ ਨਾਲ ਸ਼ਾਦੀ ਹੋਈ ਜਿਸਤੋਂ ਸੰਮਤ ੧੫੯੧ ਵਿਖੇ ਧਰਮਚੰਦ ਜਨਮਿਆ। ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਇਸਨੇ ਗੁਰੂ ਜੀ ਪਾਸੋਂ ਪੋਥੀ ਦੀ ਨਕਲ ਕੀਤੀ, ਵੇਦੀ ਭਾਵੇਂ ਹੋਰ ਭੀ ਹਨ ਪਰ ਲਖਮੀ ਚੰਦ ਜੀ ਦੇ ਵੰਸੀ ਸਾਹਿਬਜ਼ਾਦੇ ਕਹਾਉਂਦੇ ਹਨ, ਇਨ੍ਹਾਂ ਨੇ ਆਪਣੀ ਵਖਰੀ ਗੱਦੀ ਚਲਾਈ ਹੈ ਯਥਾ ਧਰਮ ਚੰਦ, ਮਿਹਰ ਚੰਦ, ਨਿਹਾਲ ਚੰਦ। ਇਸ ਤੋਂ ਅਗੇ ਅੰਮ੍ਰਿਤ ਛਕਕੇ ਸਿੰਘ ਸਜਦੇ ਗਏ। ਬਾਬਾ ਕਲਾਧਾਰੀ ਚੰਗੇ ਮਹਾਤਮਾਂ ਸਨ ਅਗੇ ਗੱਦੀ ਨਸ਼ੀਨ ਜੋ ਹੋਏ ਜੋ ਬਾਬਾ ਜੀਤ ਸਿੰਘ, ਬਿਸ਼ਨ ਸਿੰਘ, ਬਿਕ੍ਰਮ ਸਿੰਘ, ਅਗੇ ਬਿਸ਼ਨ ਸਿੰਘ ਦਾ ਬੇਟਾ ਅਤਰ ਸਿੰਘ, ਖੇਮ ਸਿੰਘ (ਸਰ), ਟਿੱਕਾ ਸੁਰਿੰਦਰ ਸਿੰਘ ਅਗੇ ਬਿਸ਼ਨ ਸਿੰਘ ਦੇ ਭਰਾਤਾ ਬਿਕ੍ਰਮ ਸਿੰਘ ਦਾ ਬੇਟਾ ਸੁਜਾਨ ਸਿੰਘ, ਰਾਮ ਕਿਸ਼ਨ ਸਿੰਘ, ਟਿਕਾ ਸਾਵਲ ਸਿੰਘ ਆਦਿ ਇਨ੍ਹਾਂ ਦੀ ਗੱਦੀ ਊਨਾ (ਹੁਸ਼ਿਆਰਪੁਰ) ਤੇ ਬਾਬਾ ਬਿਸ਼ਨ ਸਿੰਘ ਦੀ ਸ਼ਾਖ ਕਲਰ (ਰਾਵਲਪਿੰਡੀ) ਤੋਂ ਪ੍ਰਚੁਰ ਹੈ।

ਬਾਬਾ ਸ੍ਰੀ ਚੰਦ੍ਰ ਜੀ ਉਦਾਸੀ ਭੇਖ ਦੇ ਮੋਢੀ ਮੰਨੇ ਹਨ ਆਪ ਨੂੰ ਸ਼ਿਵਜੀ ਦਾ ਅਵਤਾਰ ਲਿਖਿਆ ਹੈ। ਇਨ੍ਹਾਂ ਨੇ ਛੇਵੇਂ ਗੁਰੂ ਜੀ ਦੇ ਸਾਹਿਬਜ਼ਾਦੇ ਬਾਬਾ ਗੁਰਦਿਤਾ ਜੀ ਨੂੰ ਆਪਣੀ ਗੱਦੀ ਸੌਂਪੀ, ਬਾਬਾ ਜੀ ਨੇ ਅਗੇ ਅਲਮਸਤ, ਗੋਂਦਾ, ਫੂਲਸ਼ਾਹ, ਬਾਲੂ ਹਸਨਾ, ਚਾਰ ਪ੍ਰਚਾਰਕ ਥਾਪੇ, ਅਗੇ ਇਹ ਸ਼ਾਖ ਚਾਰ ਧੂਣੀਆਂ ਤੇ ਛੀ ਬਖਸ਼ਸ਼ਾਂ ਦੇ ਨਾਮ ਹੇਠਾਂ ਫੈਲੀਆਂ। ਯਥਾ ਸੁਥਰੇ ਸ਼ਾਹੀ, ਸੰਗਤ ਸਾਹਿਬੀਏ ਜੀਤ, ਮਲੀਏ, ਬਖਤ ਮਲੀਏ, ਭਗਵਾਨੀਏ, ਮੀਹਾਂ ਸਹਾਈਏ। ਬਾਵਾ ਪ੍ਰੀਤਮ ਦਾਸ ਤੇ ਸੰਤੋਖ ਦਾਸ ਨੇ ਇਨ੍ਹਾਂ ਨੂੰ ਸੰਨਿਆਸੀਆਂ ਨਾਲ ਮਿਲਾਇਆ। ਕਈ ਕੁ ਬਨਖੰਡੀ ਸਾਹਿਬ ਦੇ ਧੂੰਏ ਦੀ ਸਵਾਹ ਦਾ ਗੋਲਾ ਬਣਾਕੇ ਪੂਜਣ ਲਗੇ। ਇਸਤਰ੍ਹਾਂ ਨਿਰਬਾਣੀ, ਖਾਕੀ, ਨਾਨਕ ਸ਼ਾਹੀ ਆਦਿ ਸ਼ਾਖਾਂ ਵਿਖੇ ਫੈਲਦੇ ਗਏ। ਮਹੰਤਾਂ ਨੂੰ ਸ਼ਾਦੀ ਕਰੋਣੇ ਦਾ ਹੱਕ ਨਹੀਂ ਸੀ, ਪਰ ਪਿਛੋਂ ਆਕੇ ਗੜਬੜ ਹੁੰਦੀ ਗਈ। ਅਜ ਕਲ ਉਦਾਸੀਆਂ ਦੀਆਂ ਕਿਤਨੀਆਂ ਹੀ ਸ਼ਾਖਾਂ ਹਨ, ਤੇ ਮਰਯਾਦਾਂ ਭੀ ਵਖੋ ਵਖ ਹਨ, ਰਹਿਤ ਬਹਿਤ ਵਿਚ ਭੀ ਫਰਕ ਹਨ, ਪਰ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਾਰੇ ਮੰਨਦੇ ਤੇ ਅਦਬ ਅਦਾਬ ਕਰਦੇ ਹਨ।

ਗੁਰੂ ਰਾਮਦਾਸ ਜੀ ਦੀ ਅੰਸ ਦੇ ਸੋਢੀ ਸਾਹਿਬਜ਼ਾਦਿਆਂ ਨੇ ਆਪਣੀ ਅਡਰੀ ਗੱਦੀ ਚਲਾਈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀਦਾ ਸਾਹਿਬਜ਼ਾਦਾ ਸੂਰਜ ਮਲ ਤੋਂ ਸੋਢੀ ਸਾਹਿਬਜ਼ਾਦੇ ਚਲਦੇ ਹਨ। ਬੰਸਾਵਲੀ ਹੋਰ ਭੀ ਹੈ ਪਰ ਇਹ ਵਡੇ ਮੇਲ ਦੇ ਅਨੰਦਪੁਰੀਏ ਸੋਢੀ ਹਨ। ਯਥਾ ਬਾਬਾ ਸੂਰਜ ਮਲ, ਦੀਪਚੰਦ, ਅਗੋਂ ਅੰਮ੍ਰਿਤਧਾਰੀ ਬਣੇ, ਸ਼ਿਆਮ ਸਿੰਘ, ਨਾਹਰ ਸਿੰਘ, ਸੁਰਜਨ ਸਿੰਘ, ਦੀਵਾਨ ਸਿੰਘ, ਬ੍ਰਿਜਇੰਦਰ ਸਿੰਘ, ਰਾਮਨਰਾਇਣ ਸਿੰਘ, ਟਿਕਾ ਜਗਤਾਰ ਸਿੰਘ ਆਦਿ ਇਸਤਰ੍ਹਾਂ ਇਹ ਗੱਦੀ ਚਲਦੀ ਹੈ ਅਰ ਅਕਸਰ ਸੋਢੀ ਆਪਣੇ ਆਪ ਨੂੰ ਗੁਰੂ ਸਮਝਕੇ ਪੂਜਾ ਕਰਵੌਂਦੇ ਆਏ ਹਨ।

## ਗੁਰੂ ਜੀ ਦਾ ਸੁਲਤਾਨ ਪੁਰ ਜਾਣਾ

ਹੁਣ ਰਾਇ ਬੁਲਾਰ ਤੇ ਪਿਤਾ ਕਾਲ ਜੀ ਨੇ ਇਹ ਸੋਚ, ਕਿ ਨਾਨਕ ਜੀ ਦਾ ਦਿਲ ਇਥੇ

ਨਹੀਂ ਲਗਦਾ, ਚੰਗਾ ਹੋਵੇ ਜੋ ਇਸ ਨੂੰ ਜੈਰਾਮ ਪਾਸ ਸੁਲਤਾਨਪੁਰ ਭੇਜਿਆ ਜਾਵੇ, ਮਤਾਂ ਉਥੇ ਇਸਦਾ ਚਿਤ ਲਗ ਜਾਵੇ, ਤੇ ਕੁਝ ਕੰਮ ਕਾਰ ਕਰਨ ਜੋਗਾ ਹੋ ਜਾਵੇ। ਇਸ ਲਈ ਗੁਰੂ ਨਾਨਕ ਜੀ ਨੂੰ ਸੁਲਤਾਨਪੁਰ ਤੋਰ ਦਿਤਾ। ਭਾਈ ਜੈ ਰਾਮ ਤੇ ਬੀਬੀ ਨਾਨਕੀ ਜੀ ਨੂੰ ਮਿਲਕੇ ਗੁਰੂ ਜੀ ਅਤਯੰਤ ਪ੍ਰਸੰਨ ਹੋਏ। ਇਕ ਦਿਨ ਗੁਰੂ ਜੀ ਨੇ ਕਿਹਾ ਕਿ ਭਾਈਆ ਜੀ ! ਜੇ ਕੋਈ ਕਿਰਤ ਹੋਵੇ ਤਾਂ ਚੰਗੀ ਬਾਤ ਹੈ। ਇਹ ਸੁਣ ਜੈ ਰਾਮ ਬੜਾ ਪ੍ਰਸੰਨ ਹੋਇਆ ਤੇ ਮੋਦੀ ਖਾਨੇ ਦਾ ਠੇਕਾ ਲੈ ਦਿਤਾ।

## ਜਾਣ ਪਛਾਣ

ਗੁਰੂ ਜੀ ਨੇ ਅਕਤੂਬਰ ਸੰਨ ੧੫੦੪ ਈ: ਤੋਂ ਅਕਤੂਬਰ ਸੰਨ ੧੫੦੭ ਈ: ਤਕ ਪੂਰੇ ਤਿੰਨ ਸਾਲ ਨਵਾਬ ਦੌਲਤ ਖਾਨ ਦੇ ਮੋਦੀਖਾਨੀ ਦੇ ਠੇਕੇ ਦਾ ਕੰਮ ਕੀਤਾ, ਤੇ ਮਾਤਾ ਸੁਲੱਖਣੀ ਜੀ ਤੇ ਬੱਚੇ ਭੀ ਇਥੇ ਹੀ ਰਹੇ। ਲੋਦੀ ਦੌਲਤ ਖਾਨ ਇਬਰਾਹੀਮ ਲੋਦੀ ਬਾਦਸ਼ਾਹ ਦਿੱਲੀ ਵਲੋਂ, ਪੰਜਾਬ ਦਾ ਗਵਰਨਰ ਸੀ, ਇਥੇ ਇਸ ਦੀ ਜਾਗੀਰ ਸੀ। ਇਸ ਨੇ ਬਾਬਰ ਬਾਦਸ਼ਾਹ ਨੂੰ ਹਿੰਦੁਸਤਾਨ ਵਿਖੇ ਔਣ ਦੀ ਪ੍ਰੇਰਨਾ ਕੀਤੀ ਸੀ, ਇਸ ਦਾ ਦੇਹਾਂਤ ਸੰਨ ੧੫੨੬ ਈ: ਵਿਖੇ ਹੋਇਆ, ਇਸ ਦੇ ਕਿਲ੍ਹੇ ਦੇ ਚਿੰਨ੍ਹ ਹਾਲ ਤਕ ਹਨ, ਗੁਰੂ ਜੀ ਪਰ ਇਸ ਨੂੰ ਸ਼ਰਧਾ ਸੀ, ਦੌਲਤ ਖਾਨ ਦੇ ਦੋ ਪੁਤਰ ਗਾਜ਼ੀ ਖਾਂ ਤੇ ਦਿਲਾਵਰ ਖਾਂ ਸਨ, ਭਾਈ ਜੈਰਾਮ ਸੁਲਤਾਨ ਪੁਰ ਵਿਖੇ ਪਿਛੋਂ ਦੀਵਾਨ ਹੋਗਿਆ ਸੀ। ਦੌਲਤ ਖਾਨ ਦੇ ਗੁਰੂ ਜੀ ਦਾ ਸਿੱਖ ਹੋਣ ਬਾਰੇ ਭਾਈ ਗੁਰਦਾਸ ਜੀ ਨੇ ਵਾਰ ੧੧ ਦੀ ਪਉੜੀ ੧੩ ਵਿਖੇ ਦਸਿਆ ਹੈ। ''ਦਉਲਤ ਖਾਂ ਲੋਦੀ ਭਲਾ ਹੋਆ, ਜਿੰਦ ਪੀਰ ਅਬਿਨਾਸੀ'।

## ਮੋਦੀ ਖਾਨੇ ਦਾ ਵਿਹਾਰ

ਗੁਰੂ ਜੀ ਨੇ ਮੋਦੀ ਖਾਨੇ ਦਾ ਐਸਾ ਚੰਗਾ ਕੰਮ ਕੀਤਾ ਕਿ ਝੂਠੇ ਤੇ ਘਟ ਤੋਲਣ ਵਾਲੇ ਦੁਕਾਨ ਦਾਰਾਂ ਦੇ ਕਾਰੋਬਾਰ ਪਿਛੇ ਪੈ ਗਏ, ਸਭ ਨਾਲੋਂ ਚੰਗੀ ਤੇ ਸਸਤੀ ਚੀਜ਼ ਮੋਦੀ ਖਾਨੇ ਵਿਚੋਂ ਮਿਲਦੀ, ਹਜ਼ਾਰਾਂ ਰੁਪਏ ਮਾਹਵਾਰ ਮੁਨਾਫਾ ਹੁੰਦਾ ਪਰ ਗੁਰੂ ਜੀ ਨੇ ਗਰੀਬਾਂ, ਸੰਤਾਂ ਵਾਸਤੇ ਲੰਗਰ ਜਾਰੀ ਕਰ ਦਿਤਾ, ਕੋਈ ਨੰਗਾ ਭੁਖਾ, ਲੂਲਾ ਲੰਗੜਾ ਅੰਧਾ ਭੁਖ ਨਾਲ ਦੁਖੀ ਨਾ ਰਹਿੰਦਾ। ਅਟੁਟ ਲੰਗਰ ਚਲਦਾ ਵੇਖਕੇ ਲੋਕੀ ਹੈਰਾਨ ਹੁੰਦੇ, ਦੋਖੀਆਂ ਨੇ ਨਵਾਬ ਪਾਸ ਸ਼ਕਾਇਤਾਂ ਜਾ ਕੀਤੀਆਂ ਕਿ ਤੁਸਾਡਾ ਮੋਦੀ ਗਰੀਬਾਂ ਨੂੰ ਬੇਅੰਤ ਧਨ ਲਟੌਂਦਾ ਹੈ ਅਤੇ ਤੁਸਾਨੂੰ ਘਟ ਨਫ਼ਾ ਦਿੰਦਾ ਹੈ। ਅਟੁਟ ਲੰਗਰ ਚਲਣ ਕਰਕੇ ਗੁਰੂ ਜੀ ਦੀ ਪਰਭਤਾ ਚਾਰੇ ਪਾਸੀਂ ਫੈਲ ਗਈ, ਲੋੜਵੰਦਾਂ ਨੂੰ ਕਈਵਾਰ ਮੁਫਤ ਹੀ ਆਟਾ ਦਾਲ ਮਿਲਣੇ ਕਰਕੇ ਧੰਨ ਧੰਨ ਹੁੰਦੀ ਰਹਿੰਦੀ। ਗੁਰੂ ਜੀ ਕਈ ਵੇਰ 'ਤੇਰਾ ਤੇਰਾ' ਆਖ ਕੇ ਲੋੜਵੰਦਾਂ ਨੂੰ ਖੁਲ੍ਹੇ ਦਿਲ ਨਾਲ ਧੜੀਆਂ ਸੁਟਦੇ ਪਰ ਅੰਦਰੋਂ ਮੰਨਦੇ ਸਨ ਕਿ ਹੇ ਕਰਤਾਰ ! ਇਹ ਸਭ ਕਿਛ ਤੇਰਾ ਹੀ ਹੈ। ਲੋਕੀ ਆਖਣ ਨਾਨਕ ਚੰਦ ਜੈਸਾ ਭਗਤ ਹੈ ਵੈਸਾ ਹੀ ਦਾਨੀ ਹੈ। ਦੋਖੀਆਂ ਦੀਆਂ ਸ਼ਕਾਇਤਾਂ ਪਰ ਨਵਾਬ ਨੇ ਕਈ ਵੇਰੀ ਆਪਦਾ ਹਿਸਾਬ ਪੜਤਾਲ ਕੀਤਾ ਪਰ ਜਦੋਂ ਭੀ ਹਿਸਾਬ ਹੋਇਆ ਗੁਰੂ ਸਾਹਿਬਾਨ ਦਾ ਨਵਾਬ ਦੌਲਤ ਖਾਂ ਵਲ ਵਾਧਾ ਨਿਕਲਦਾ। ਜਿਸ ਕਰਕੇ ਨਵਾਬ ਗੁਰੂ ਜੀ ਦੀ ਦਿਆਨਤਦਾਰੀ ਪਰ ਅਤਿ ਖੁਸ਼ ਹੁੰਦਾ ਤੇ ਦੋਖੀਆਂ ਦੀਆਂ ਝੂਠੀਆਂ ਸ਼ਕਾਇਤਾਂ ਪਰ ਝਾੜਾਂ ਪੈਂਦਾ।

## ਜਾਣ ਪਛਾਣ

ਭਜ ਜਾਣ ਦੇ ਡਰ ਤੋਂ ਗੁਰੂ ਜੀ ਨੂੰ ਜਿਸ ਕੋਠੀ ਵਿਚ ਬੰਦ ਰਖਕੇ ਹਿਸਾਬ ਦੀ ਪੜਤਾਲ ਕਰਵਾਈ ਗਈ ਸੀ ਉਸ ਕੋਠੀ ਦਾ ਨਾਮ ਹੁਣ ਗੁਰਦਵਾਰਾ ਕੋਠੀ ਸਾਹਿਬ ਹੈ। ਉਸ ਵੇਲੇ ਸਰਕਾਰੀ ਨਕਦ ਮਾਮਲਾ ਦੇਣ ਦੀ ਥਾਂ ਲੋਕੀ ਜਿਨਸ (ਦਾਣਾ ਫੱਕਾ) ਦਿੰਦੇ ਸਨ। ਉਸ ਜਮਾਂ ਹੋਈ ਜਿਨਸ ਦਾ ਬੋਲੀ ਨਾਲ ਠੇਕਾ ਹੁੰਦਾ। ਠੇਕੇ ਦੀ ਰਕਮ ਨਾਲੋ ਨਾਲ ਨਵਾਬ ਦੇ ਖਜ਼ਾਨੇ ਵਿਚ ਜਮਾਂ ਹੁੰਦੀ। ਠੇਕੇ ਤੋਂ ਵਧ ਰਕਮ ਠੇਕੇਦਾਰ ਦਾ ਮੁਨਾਫ਼ਾ ਹੁੰਦਾ। ਗੁਰੂ ਜੀ ਮੁਨਾਫੇ ਦੀ ਰਕਮ ਨਾਲ ਗਰੀਬਾਂ ਦੀ ਸਹਾਇਤਾ ਕਰਦੇ ਈਰਖੀ ਲੋਕ ਸ਼ਕਾਇਤਾਂ ਕਰਦੇ, ਕਿ ਇਹ ਮੋਦੀ ਖਾਨਾ ਲੁਟਾ ਕੇ ਨਠ ਜਾਣਗੇ।

## ਮੋਦੀ ਖਾਨੇ ਦਾ ਤਿਆਗ

ਗੁਰੂ ਜੀ ਨੇ ਮੋਦੀਖਾਨੇ ਦਾ ਕੰਮ ਪੂਰਨ ਫਰਜ਼ਾਂ ਨਾਲ ਨਿਭਾਇਆ ਤੇ 'ਵਿਚੇ ਗ੍ਰਿਹਿ ਸਦਾ ਰਹੇ ਉਦਾਸੀ' ਦੀ ਮਿਸਾਲ ਕਾਇਮ ਰਖੀ, ਪਰ ਹੁਣ ਲੋੜ ਭਾਸੀ ਕਿ ਦੁਖੀ ਹੋ ਰਹੇ ਸੰਸਾਰ ਨੂੰ ਚਾਰੇ ਪਾਸੀਂ ਦੌਰੇ ਕਰਕੇ ਸ਼ਾਂਤੀ ਦਿਤੀ ਜਾਵੇ। ਮਾਨੁਖ ਮਾਤਰ ਨੂੰ ਸਾਂਝਾ ਉਪਦੇਸ਼ ਕਰਕੇ ਅਕਾਲ ਪੁਰਖ ਦਾ ਗਿਆਨ ਤੇ ਪ੍ਰੇਮ ਲਗਾਕੇ ਮੁਕਤੀ ਦਾ ਦਰਵਾਜਾ ਖੋਲ੍ਹਿਆ ਜਾਵੇ।

**ਜਾਣ ਪਛਾਣ**—ਗੁਰੂ ਜੀ ਨਿੱਤ ਪ੍ਰਤਿ ਪਹਿਰ ਰਾਤ ਰਹਿੰਦੀ ਵੇਈਂ ਨਦੀ ਪਰ ਇਸ਼ਨਾਨ ਕਰਨੇ ਜਾਇਆ ਕਰਦੇ ਸਨ। ਵੇਈ ਨਦੀਆਂ ਦੋ (ਕਾਲੀ ਤੇ ਚਿੱਟੀ) ਹਨ, ਪਰ ਇਥੇ ਕਾਲੀ ਵੇਈਂ ਦਾ ਜ਼ਿਕਰ ਹੈ। ਇਹ ਨਦੀ ਜ਼ਿਲਾ ਹੁਸ਼ਿਆਰ ਪੁਰ ਦੀ ਤਹਿਸੀਲ ਦਸੂਹਾ ਦੇ ਇਕ ਛੰਭ ਵਿਚੋਂ ਨਿਕਲਕੇ ਹਰੀ ਕੇ ਪੱਤਣ ਤੋਂ ਉਪਰ ਦਸ ਬਾਰਾਂ ਮੀਲ ਦੇ ਫਾਸਲੇ ਪਰ ਦਰਿਆਏ ਸਤਲੁਜ ਵਿਖੇ ਜਾ ਮਿਲਦੀ ਹੈ।

ਇਕ ਦੇਰੀ ਗੁਰੂ ਜੀ ਇਸ਼ਨਾਨ ਕਰਨ ਗਏ ਤੇ ਲੋਪ ਹੋ ਗਏ। ਲੋਕ ਕਹਿਣ ਲਗੇ ਕਿ ਨਾਨਕ ਘਾਟੇ ਦਾ ਮਾਰਿਆ ਡੁੱਬ ਗਿਆ ਹੈ। ਜਦ ਗੁਰੂ ਜੀ ਤੀਜੇ ਦਿਨ ਪ੍ਰਗਟ ਹੋਏ ਤਾਂ ਜੈਰਾਮ ਗੁਰੂ ਜੀ ਪਾਸ ਆਇਆ ਤੇ ਆਖਿਆ ਕਿ ਨਵਾਬ ਦੌਲਤਖਾਨ ਹਿਸਾਬ ਮੰਗਦਾ ਹੈ। ਗੁਰੂ ਜੀ ਉਸ ਨਾਲ ਉੱਠ ਤੁਰੇ। ਜਦ ਹਿਸਾਬ ਕੀਤਾ, ਤਾਂ ੭੬੦) ਰੁਪਏ ਗੁਰੂ ਜੀ ਦੇ ਵਾਧੇ ਦੇ ਨਿਕਲੇ। ਇਹ ਦੇਖ ਚੁਗਲੀਆਂ ਕਰਨ ਵਾਲੇ ਬੜੇ ਸ਼ਰਮਿੰਦੇ ਹੋਏ ਵੇਖਣ ਵਾਲੇ ਹਿੰਦੂ ਮੁਸਲਮਾਨ ਗੁਰੂ ਜੀ ਦੇ ਆਲੇ ਦੁਆਲੇ ਇਕੱਠੇ ਹੋ ਗਏ ਤੇ ਕਈ ਗੁਰੂ ਜੀ ਨੂੰ ਸੁਦਾਈ ਹੀ ਆਖਣ ਲਗ ਪਏ। ਨਵਾਬ ਨੇ ਇਹ ਦਸ਼ਾ ਸੁਣਕੇ ਗੁਰੂ ਜੀ ਨੂੰ ਆਪਣੇ ਪਾਸ ਬੁਲਾਇਆ ਤੇ ਆਪਣੇ ਕਾਜ਼ੀ ਨੂੰ ਕਿਹਾ ਕਿ ਦੇਖ! ਨਾਨਕ ਨੂੰ ਕੋਈ ਭੂਤ ਜਾਂ ਜਿੰਨ ਤਾਂ ਨਹੀਂ ਚਿੰਮੜ ਗਿਆ? ਕਾਜ਼ੀ ਨੇ ਬਾਂਹ ਫੜਕੇ ਕਿਹਾ, 'ਤੂੰ ਕੌਣ ਹੈਂ'? ਤਾਂ ਗੁਰੂ ਜੀ ਨੇ ਫੁਰਮਾਯਾ:—

> ''ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥
> ਕੋਈ ਆਖੈ ਆਦਮੀ ਨਾਨਕੁ ਵੇਚਾਰਾ'' ॥ (ਮਾਰੂ ਮ: ੧)

ਨਵਾਬ ਬੋਲਿਆ, 'ਨਾਨਕ! ਤੂੰ ਕੁਝ ਦੀਵਾਨਾ ਹੋਗਿਆ ਹੈਂ? ਤੇ ਤੈਨੂੰ ਕੀ ਹੋਇਆ ਹੈ?'' ਗੁਰੂ ਜੀ ਨੇ ਕਿਹਾ:—

ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥
ਹਉ ਹਰਿ ਬਿਨੁ ਅਵਰੁ ਨ ਜਾਨਾ" ॥ (ਮਾਰੂ ਮ: ੧)

ਗੁਰੂ ਸਾਹਿਬ ਉਚੀ ਨਾਲ ਆਵਾਜ਼ਾਂ ਦੇਣ ਲਗੇ ਕਿ:-

"ਨਾ ਕੋਈ ਹਿੰਦੂ ਨਾ ਮੁਸਲਮਾਣ।"

ਲੋਕ ਇਸ ਪਰ ਬਹੁਤ ਅਸਚਰਜ ਹੋਏ। ਇਸ ਬਾਤ ਦੀ ਖਬਰ ਨਵਾਬ ਪਾਸ ਭੀ ਪਹੁੰਚੀ, ਉਸਨੇ ਪੁਛਿਆ ਆਪ ਕੀ ਕਹਿੰਦੇ ਹੋ, ਸਤਿਗੁਰਾਂ ਨੇ ਫੁਰਮਾਇਆ "ਨਾ ਕੋਈ ਹਿੰਦੂ ਨ ਮੁਸਲਮਾਣ" (ਨਾ ਹਮ ਹਿੰਦੂ ਨ ਮੁਸਲਮਾਨ) ਨਵਾਬ ਨੇ ਕਿਹਾ ਓਹ ਕਿਸਤਰ੍ਹਾਂ ? ਗੁਰੂ ਜੀ ਨੇ ਫੁਰਮਾਇਆ :

ਰਾਹ ਦੋਵੇ ਇਕ ਜਾਣੈ ਸੋਈ ਸਿਝਸੀ ॥
ਕੁਫਰਗੋਅ ਕੁਫਰਾਣੈ ਪਇਆ ਦਝਸੀ ॥ (ਮਾਝ ਮ: ੧)

ਭਾਵ-ਹਿੰਦੂਆਂ ਮੁਸਲਮਾਨਾਂ ਦੇ ਦੋ ਰਸਤੇ ਹਨ। (ਵੇਦਾਂ ਅਰ ਕਤੇਬਾਂ ਅਨੁਸਾਰ ਦੋ ਮਜ਼ਬ) ਪਰ ਜੋ ਰਾਮ ਰਹੀਮ ਨੂੰ ਇਕੋ ਸਮਝਕੇ ਇਕੋ ਪਿਤਾ ਦੇ ਪੁਤਰ ਮੰਨੇਗਾ ਉਸਦੀ ਕਲਿਆਣ ਹੋਵੇਗੀ, ਦੂਜਾ ਮਜ਼ੁਬ ਨਾਸਤਕਾਂ ਦਾ ਹੈ ਜੋ ਮਨ ਦੀਆਂ ਸ਼ੈਤਾਨੀਆਂ ਵਿਚ ਸੜ ਮਰਨਗੇ।

## ਗੁਰੂ ਜੀ ਦਾ ਨਵਾਬ ਤੇ ਕਾਜ਼ੀ ਨੂੰ ਉਪਦੇਸ਼

ਨਵਾਬ ਨੇ ਆਖਿਆ, 'ਨਾਨਕ ! ਜੇ ਹਿੰਦੂ ਮੁਸਲਮਾਨ ਤੇਰੀ ਨਜ਼ਰ ਵਿੱਚ ਇੱਕ ਹਨ, ਤਾਂ ਤੂੰ ਸਾਡੇ ਨਾਲ ਚੱਲਕੇ ਮਸੀਤ ਵਿਖੇ ਨਮਾਜ਼ ਪੜ੍ਹ। ਗੁਰੂ ਜੀ ਨੇ ਕਿਹਾ ਬਹੁਤ ਅੱਛਾ ! ਜਦ ਨਵਾਬ ਤੇ ਕਾਜ਼ੀ ਮਸੀਤ ਵਿਖੇ ਜਾਕੇ ਨਮਾਜ਼ ਪੜ੍ਹਨ ਲਗੇ, ਤਾਂ ਗੁਰੂ ਜੀ ਉਨ੍ਹਾਂ ਦੇ ਪਿਛੇ ਖੜੇ ਹੀ ਰਹੇ, ਜਦ ਉਹ ਨਮਾਜ਼ ਪੜ੍ਹ ਚੁਕੇ ਤਾਂ ਨਵਾਬ ਨੇ ਆਖਿਆ, "ਨਾਨਕ ! ਆਪ ਨੇ ਮੇਰ ਨਾਲ ਨਿਮਾਜ਼ ਕਿਉਂ ਨਹੀਂ ਪੜ੍ਹੀ ?" ਗੁਰੂ ਜੀ ਨੇ ਕਿਹਾ, "ਮੈਂ ਤੁਹਾਡੇ ਨਾਲ ਨਮਾਜ਼ ਪੜ੍ਹਨ ਲਈ ਕਿਹਾ ਸੀ, ਨਾ ਕਿ ਕਾਬਲ ਵਿੱਚ ਘੋੜੇ ਖਰੀਦਣ ਲਈ ?"

ਨਵਾਬ ਨੇ ਆਖਿਆ:-"ਨਾਨਕ ! ਬੇਸ਼ਕ ਨਿਮਾਜ਼ ਵੇਲੇ ਮੇਰਾ ਖਿਆਲ ਘੋੜੇ ਖਰੀਦਣ ਵੱਲ ਚਲਾ ਗਿਆ ਸੀ, ਪਰ ਤੁਸੀਂ ਕਾਜ਼ੀਸਾਹਿਬ ਨਾਲ ਤਾਂ ਨਿਮਾਜ਼ ਪੜ੍ਹਨੀ ਸੀ" । ਗੁਰੂ ਜੀ ਨੇ ਕਿਹਾ, "ਇਹ ਘਰ ਦੀ ਵਛੇਰੀ ਪਿਛੇ ਭਜਿਆ ਫਿਰਦਾ ਸੀ, ਕਿ ਕਿਤੇ ਖਾਤੇ ਵਿਚ ਨਾ ਡਿੱਗ ਪਵੇ। ਇਹ ਸੁਣਕੇ ਕਾਜ਼ੀ ਬਹੁਤ ਲੱਜਾਵਾਨ ਹੋਇਆ। ਗੁਰੂ ਜੀ ਨੇ ਆਖਿਆ, "ਨਵਾਬ ਜੀ ! ਜੇ ਤੁਸੀਂ ਸਚੇ ਮੁਸਲਮਾਨ ਹੋਣਾ ਹੈ ਤਾਂ ਇਸ ਪ੍ਰਕਾਰ ਦੀ ਨਿਮਾਜ਼ ਪੜ੍ਹੋ, ਯਥਾ-

"ਪੰਜਿ ਨਿਵਾਜਾ ਵਖਤ ਪੰਜਿ, ਪੰਜਾ ਪੰਜੇ ਨਾਉ ॥
ਪਹਿਲਾ ਸਚੁ, ਹਲਾਲ ਦੁਇ, ਤੀਜੀ ਖੈਰ ਖੁਦਾਇ ॥
ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ ॥
ਕਰਣੀ ਕਲਮਾ ਆਖਿਕੈ, ਤਾ ਮੁਸਲਮਾਣੁ ਸਦਾਇ ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥ ੩ ॥ [ਵਾਰ ਮਾਝ ਮ: ੧]

ਮੁਸਲਮਾਨਾਂ ਨੂੰ ਖਿਆਲ ਹੋ ਗਿਆ ਕਿ ਜੇ ਨਾਨਕ ਮੁਸਲਮਾਨ ਹੋ ਜਾਵੇ ਤਾਂ ਸਾਡਾ

Mardana was sent to Sultanpur by Kalu ji

ਧਰਮ ਵਧੇ ਫੁਲੇ, ਗੁਰੂ ਜੀ ਨੂੰ ਬੜੇ ਲਾਲਚ ਦਿਖਾਏ। ਗੁਰੂ ਜੀ ਨੇ ਫੁਰਮਾਯਾ :-

''ਮਿਹਰ ਮਸੀਤਿ ਸਿਦਕੁ ਮੁਸਲਾ, ਹਕ ਹਲਾਲੁ ਕੁਰਾਣੁ ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥
ਕਰਣੀ ਕਾਬਾ ਸਚੁ ਪੀਰੁ, ਕਲਮਾ ਕਰਮ ਨਿਵਾਜ ॥
ਤਸਬੀ ਸਾਤਿ ਸੁਭਾਵਸੀ ਨਾਨਕ ਰਖੈ ਲਾਜ ॥ (ਮ: ੧)
ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ'' ॥ [ਵਾਰ ਮਾਝ ਮ: ੧]

ਇਨ੍ਹਾਂ ਵਾਕਾਂ ਨੂੰ ਸੁਣਕੇ ਸਭ ਦੀ ਨਿਸ਼ਾ ਹੋ ਗਈ ਅਰ ਸਮਝ ਗਏ ਕਿ ਇਹ ਤਾਂ ਦੁਨੀਆਂ ਨੂੰ ਰਸਤਾ ਦੱਸਣ ਆਇਆ ਹੈ ਅਰ ਪੀਰਾਂ ਦੇ ਸਿਰ ਪੀਰ ਹੈ। ਗੁਰੂ ਜੀ ਨੇ ਸਭਸ ਨੂੰ ਸਾਂਝਾ ਉਪਦੇਸ਼ ਕੀਤਾ।

ਯਥਾ:-ਹਿੰਦੂ ਕੈ ਘਰਿ ਹਿੰਦੂ ਆਵੈ ॥ ਸੂਤੁ ਜਨੇਊ ਪੜਿ ਗਲਿ ਪਾਵੈ ॥
ਸੂਤੁ ਪਾਇ ਕਰੇ ਬੁਰਿਆਈ ॥ ਨਾਤਾ ਧੋਤਾ ਥਾਇ ਨ ਪਾਈ ॥
ਮੁਸਲਮਾਨੁ ਕਰੇ ਵਡਿਆਈ ॥ ਵਿਣੁ ਗੁਰ ਪੀਰੈ ਕੋ ਥਾਇ ਨ ਪਾਈ ॥
ਰਾਹੁ ਦਸਾਇ ਓਥੈ ਕੋ ਜਾਇ ॥ ਕਰਣੀ ਬਾਝਹੁ ਭਿਸਤਿ ਨ ਪਾਇ ॥
ਜੋਗੀ ਜਾਣੈ ਸੁ ਜਾਇ ਸਿਵਾਣੈ ॥ ਹੋਰ ਫਕੜੁ ਹਿੰਦੂ ਮੁਸਲਮਾਣੈ ॥
ਸਭਨਾ ਕਾ ਦਰਿ ਲੇਖਾ ਹੋਇ ॥ ਕਰਣੀ ਬਾਝਹੁ ਤਰੈ ਨ ਕੋਇ ॥
ਸਚੋ ਸਚੁ ਵਖਾਣੈ ਕੋਇ ॥ ਨਾਨਕ ਅਗੈ ਪੁਛ ਨ ਹੋਇ ॥
[ਰਾਮਕਲੀ ਵਾਰ ਮ: ੧]

ਨਵਾਬ ਦੌਲਤਖਾਨ ਲੋਧੀ ਗੁਰੂ ਜੀ ਪਰ ਵਿਸ਼ਵਾਸ ਲੇ ਆਇਆ ਤੇ ਆਪ ਨੂੰ ਪੀਰ ਮੰਨਕੇ ਸਤਿਕਾਰ ਕਰਦਾ ਰਿਹਾ। ਜਦ ਪਿਤਾ ਕਾਲੂ ਜੀ ਨੂੰ ਗੁਰੂ ਜੀ ਦੀ ਇਸ ਦਸ਼ਾ ਦੀ ਤਲਵੰਡੀ ਵਿਖੇ ਖਬਰ ਪਹੁੰਚੀ, ਤਾਂ ਉਨ੍ਹਾਂ ਨੇ ਮਰਦਾਨੇ ਮਰਾਸੀ ਨੂੰ ਖਬਰ ਲੇਣ ਲਈ ਸੁਲਤਾਨ ਪੁਰ ਭੇਜਿਆ, ਪਰ ਉਹ ਭੀ ਇਥੇ ਆਕੇ ਗੁਰੂ ਜੀ ਨੂੰ ਵੇਖਕੇ ਪ੍ਰੇਮ ਵਿਖੇ ਰੰਗਿਆ ਗਿਆ, ਤੇ ਸਿੱਖ ਬਣ ਗਿਆ। ਹੁਣ ਗੁਰੂ ਜੀ ਨੇ ਆਪਣੇ ਸਤਿ ਉਪਦੇਸ਼ ਦਵਾਰਾ ਸੰਸਾਰ ਨੂੰ ਤਾਰਨ ਲਈ ਦੌਰੇ ਦਾ ਉੱਦਮ ਕੀਤਾ, ਕਿ ਜਿਸ ਕੰਮ ਲਈ ਅਕਾਲ ਪੁਰਖ ਨੇ ਸਾਨੂੰ ਭੇਜਿਆ ਹੈ, ਉਹ ਕਰਨਾ ਚਾਹੀਏ।

## ਸੰਸਾਰ ਦੇ ਸੁਖਾਂ ਵਲੋਂ ਉਪ੍ਰਾਮਤਾ

ਸਤਿਗੁਰੂ ਨਾਨਕ ਦੇਵ ਜੀ ਬਾਲ ਅਵਸਥਾ ਤੋਂ ਹੀ ਆਪਣੇ ਸੁਖਾਂ ਨੂੰ ਪਿਛੇ ਸੁਟਕੇ ਗਰੀਬਾਂ ਅਨਾਥਾਂ ਪਰ ਸਭ ਕੁਛ ਵਾਰਨ ਦੇ ਪ੍ਰੇਮੀ ਸਨ। ਸੰਸਾਰ ਨੂੰ ਅਤਿ ਦੁਖੀ ਜਾਣਕੇ ਆਪਣੇ ਬਾਲ ਬੱਚੇ, ਇਸਤ੍ਰੀ, ਘਰ ਬਾਰ ਨੂੰ ਨਿਛਾਵਰ (ਕੁਰਬਾਨ) ਕਰਕੇ ਤੜਫ ਰਹੇ ਲੋਕਾਂ ਨੂੰ ਸ਼ਾਂਤੀ ਦੇਣ ਹਿਤ ਤਿਆਰ ਹੋ ਗਏ, ਘਰ ਵਲੋਂ ਮੋਹ ਫਾਸ ਦੀ ਵੱਡੀ ਖਿੱਚ ਸੀ, ਜਿਸਨੂੰ ਤੋੜਕੇ ਦੇਸਾਟਨ ਦਾ

ਇਰਾਦਾ ਕੀਤਾ। ਬੀਬੀ ਨਾਨਕੀ ਜੀ ਦਾ ਪ੍ਰੇਮ ਹੱਦੋਂ ਵਧ ਸੀ, ਜਿਨ੍ਹਾਂ ਦੀ ਖਿਚ ਦਾ ਏਹੀ ਉਤਰ ਦਿਤਾ! ਜਦ ਯਾਦ ਕਰਿਆ ਕਰੋਗੇ, ਹਾਜ਼ਰ ਹੋਵਾਂਗੇ। ਗੁਰੂ ਜੀ ਦੇ ਇਸ ਬਚਨ ਨੂੰ ਸਿਰ ਪਰ ਧਰਕੇ ਬੀਬੀ ਨਾਨਕੀ ਜੀ ਨੇ ਆਗਿਆ ਦਿਤੀ, ਬੀਬੀ ਜੀ ਦੇ ਕੋਈ ਬੱਚਾ ਨਹੀਂ ਸੀ ਜਿਸ ਕਰਕੇ ਲਖਮੀਚੰਦ ਨੂੰ ਆਪਣੀ ਗੋਦ ਵਿੱਚ ਪਾ ਲਿਆ।

## ਜਾਣ ਪਛਾਣ

੧. ਗੁਰੂ ਸਾਹਿਬ ਸੰਨ ੧੫੦੪ ਈ: ਵਿਖੇ ਬੀਬੀ ਨਾਨਕੀ ਪਾਸ ਸੁਲਤਾਨਪੁਰ ਪਹੁੰਚੇ ਸਨ। ਇਹ ਨਗਰ ਅਜ ਕਲ ਕਪੂਰਥਲਾ ਬਰਾਂਚ ਲਾਈਨ ਦਾ ਸਟੇਸ਼ਨ ਹੈ, ਜਹਾਂ ਗੁਰੂ ਜੀ ਨੇ ਮੋਦੀਖਾਨੇ ਵਿਖੇ ਨੌਕਰੀ ਕੀਤੀ, ਉਥੇ ਗੁਰਦਵਾਰਾ "ਹੱਟ ਸਾਹਿਬ" ਹੈ (ਵੱਟੇ ਉਸ ਵੇਲੇ ਦੇ ਮੌਜੂਦ ਹਨ)

੨. ਗੁਰੂ ਜੀ ਜਿਥੇ ਵੇਈਂ ਨਦੀ ਪਰ ਜਾਕੇ ਸ਼ਨਾਨ ਕਰਦੇ ਸੀ ਅਰ ਟੁੱਬਾ ਮਾਰਕੇ ਤੀਸਰੇ ਦਿਨ ਨਿਕਲੇ ਉਥੇ ਗੁਰਦਵਾਰਾ "ਸੰਤ ਘਾਟ" ਹੈ।

ਨੋਟ-ਇਕ ਵੇਈਂ ਦਾ ਨਾਮ, ਕਾਲੀ ਵੇਈਂ ਸੀ, ਦੂਜੀ ਚਿਟੀ ਵੇਈਂ ਹੈ ਜੋ ਕਿ ਟੇਰਕਿਆਣੇ ਨਗਰ ਦੇ ਛੰਬ ਵਿਚੋਂ ਔਂਦੀ ਹੈ, ਸੁਲਤਾਨਪੁਰ ਲਾਗੇ ਦੀ ਨਿਕਲਕੇ ਭੁਲੱਥ ਕਪੂਰ ਹੋਕੇ, ਭਰੋਆਣੇ ਦੇ ਲਾਗੇ ਬਿਆਸਾ ਦਰਿਆ ਵਿਚ ਜਾ ਡਿਗਦੀ ਹੈ। ਨਗਰ ਟੇਰਕਿਆਣੇ ਦਾ ਛੰਬ ਜ਼ਿਲਾ ਹੁਸ਼ਿਆਰਪੁਰ ਦੀ ਤਹਿਸੀਲ ਦਸੂਹਾ ਮਕੇਰੀਆਂ ਵਿਖੇ ਹੈ, ਵੇਈਂ ਨਦੀ ਵਿਖੇ ਟੁੱਬਾ ਮਾਰਨ ਵੇਲੇ ਗੁਰੂ ਜੀ ਸਾਢੇ ਕੁ ਅੱਠਤੀ ਸਾਲਾਂ ਦੇ ਸਨ। ਇਹ ਸਮਾਂ ਭਾਦਰੋਂ ਸੁਦੀ ੧੩ (ਸੰਨ ੧੫੦੭) ਦਾ ਸੀ। ਆਪ ੧੩ ਨੂੰ ਟੁੱਬਾ ਮਾਰਕੇ ੧੪ ਅਤੇ ੧੫ ਤਰੀਕ ਨੂੰ ਲੋਪ ਰਹੇ ਸਨ।

੩. ਕੋਠੜੀ ਸਾਹਿਬ ਗੁਰਦੁਆਰਾ ਹੈ ਜਿਥੇ ਕਿ ਗੁਰੂ ਜੀ ਨੇ ਵਿਰਾਜਕੇ ਮੋਦੀ ਖਾਨੇ ਦਾ ਲੇਖਾ ਨਬੇੜਿਆ ਸੀ।

੪. ਜਿਥੇ ਬੀਬੀ ਨਾਨਕੀ ਦਾ ਘਰ ਸੀ, ਉਥੇ ਹੁਣ 'ਗੁਰੂ ਕਾ ਬਾਗ' ਹੈ। ਇਥੇ ਹੀ, ਗੁਰੂ ਜੀ ਦੇ ਦੋਨੋਂ ਸਾਹਿਬਜ਼ਾਦੇ ਜਨਮੇਂ ਸਨ।

੫. ਵੇਈਂ ਨਦੀ ਪਰ ਸ਼ਨਾਨ ਕਰਕੇ ਗੁਰੂ ਜੀ ਜਿਸ ਬੇਰੀ ਹੇਠਾਂ ਆਕੇ ਬਿਸਰਾਮ ਕਰਿਆ ਕਰਦੇ ਸਨ ਉਥੇ ਹੁਣ 'ਬੇਰ ਸਾਹਿਬ' ਨਾਮ ਦਾ ਗੁਰਦਵਾਰਾ ਹੈ।

ਨੋਟ-ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੀ ਸ਼ਾਦੀ ਨਗਰ ਡੱਲਾ ਵਿਖੇ ਹੋਈ ਸੀ, ਅਨੰਦਪੁਰ ਜਾਣ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਸੁਲਤਾਨਪੁਰ ਪਧਾਰੇ ਸਨ, ਕੋਠੜੀ ਸਾਹਿਬ ਦੇ ਲਾਗੇ, ਗੁਰੂ ਅਰਜਨ ਦੇਵ ਜੀ ਦੀ ਧਰਮਸਾਲਾ ਹੈ। ਗੁਰੂ ਜੀ ਨੇ ਸੁਲਤਾਨਪੁਰੋਂ ਚਲਕੇ ਭਾਈ ਫਰੀਦੇ ਪਾਸੋਂ ਪਿੰਡ ਭੈਰੋਆਣਾ ਤੋਂ ਭਾਈ ਮਰਦਾਨੇ ਨੂੰ ਰਬਾਬ ਲੈਕੇ ਦਿਤੀ ਸੀ। ਸ਼ਰਾਧਾਂ ਦੀ ਦਸਮੀ ਨੂੰ ਭੈਰੋਆਣੇ ਮੇਲਾ ਹੁੰਦਾ ਹੈ। ਇਹ ਜਗਾ ਸਟੇਸ਼ਨ ਗਿੱਦੜ ਪਿੰਡੀ ਤੋਂ ਦੋ ਮੀਲ ਪਰ ਹੈ। ਗੁਰੂ ਜੀ ਨੇ ਸੰਸਾਰ ਯਾਤਰਾ ਨੂੰ ਚਲਣ ਵੇਲੇ ਹਕੀਮਪੁਰਾ (ਜਾਲੰਧਰ) ਵਿਖੇ ਪਹਿਲਾ ਆਸਨ ਕੀਤਾ ਸੀ, ਉਥੇ "ਨਾਨਕਸਰ" ਨਾਮ ਦਾ ਤਾਲਾਬ ਹੈ।

# ਏਕੰਕਾਰ ਗੁਰੂ ਸਿਰ ਮੇਰੇ

ਸਤਿਗੁਰੂ ਨਾਨਕ ਦੇਵ ਜੀ ਦਾ ਗੁਰੂ ਦਸਣ ਵਿਚ ਕਈਆਂ ਨੇ ਸਚਾਈ ਦਾ ਘਾਤ ਕੀਤ ਹੈ। ਪ੍ਰੰਤੂ ਗੁਰੂ ਜੀ ਨੇ ਆਪਣਾ ਗੁਰੂ ਅਕਾਲ ਪੁਰਖ ਦਸਕੇ ਪਹਿਲਾਂ ਹੀ ਸੰਸੇ ਦੂਰ ਕ ਛਡੇ ਹਨ।

ਅਪਰੰਪਰ ਪਾਰਬ੍ਰਹਮ ਪ੍ਰਮੇਸਰ ਨਾਨਕ ਗੁਰ ਮਿਲਿਆ ਸੋਈ ਜੀਉ ॥ [ਸੋਰਠ ਮ: ੧]
ਪੁਨਾ:-ਹਰਿ ਗੁਰੁ ਮੂਰਤਿ ਏਕਾ ਵਰਤੇ, ਨਾਨਕ ਹਰਿ ਗੁਰ ਭਾਇਆ ॥ [ਮਾਰੂ ਮ: ੧]

ਜਿਸ ਵੇਲੇ ਸਿਧਾਂ ਨੇ ਪੁਛਿਆ :

“ਕਵਣ ਮੂਲ ਕਵਣ ਮਤਿ ਵੇਲਾ ॥ ਕਵਣੁ ਗੁਰੂ ਜਿਸ ਕਾ ਤੂ ਚੇਲਾ ॥”
ਇਸ ਦੇ ਉਤਰ ਵਿਚ ਗੁਰੂ ਜੀ ਨੇ ਫੁਰਮਾਯਾ-
“ਪਵਣ ਆਰੰਭ ਸਤਿਗੁਰ ਮਤਿ ਵੇਲਾ ॥ ਸਬਦ ਗੁਰੂ ਸੁਰਤਿ ਧੁਨਿ ਚੇਲਾ ॥”
[ਰਾਮਕਲੀ ਸਿਧ ਗੋਸ਼ਟ ਮ: ੧

ਸ਼ਬਦ ਗੁਰੂ ਤੋਂ ਭਾਵ ਅਕਾਲ ਪੁਰਖ ਵਲੋਂ ਪ੍ਰਾਪਤ ਹੋਇਆ ਮੂਲ ਮੰਤ੍ਰ ਹੈ। ਇਤਿਹਾਸ ਵਿ ਜਿਥੇ ਗੁਰੂ ਬਾਬਤ ਪੁਛ ਦਾ ਜ਼ਿਕਰ ਆਇਆ ਹੈ, ਗੁਰੂ ਨਾਨਕ ਦੇਵ ਜੀ ਨੇ ਆਪਣਾ ਗੁਰੂ ਅਕ ਪੁਰਖ ਨੂੰ ਦਸਿਆ ਹੈ-‘ਏਕੰਕਾਰ ਗੁਰੂ ਸਿਰ ਮੇਰੇ।’’

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਗੁਰੂ ਪਦਵੀ ਅਕਾਲ ਪੁਰਖ ਵਲੋਂ ਪ੍ਰਾਪਤ ਹੈ ਧ ਕਿਸੇ ਦਾ ਇਹ ਦੱਸਣਾ ਕਿ ਗੁਰੂ ਨਾਨਕ ਦੇਵ ਜੀ ਦਾ ਗੁਰੂ ਅਮਕਾ ਦੇਹਧਾਰੀ ਸੀ, ਮਹਾਂ ਭੁ ਅਰ ਈਰਖਾ ਕਰਨੀ ਹੈ।

# ਭਾਗ ਦੂਜਾ

ਗੁਰੂ ਜੀ ਨੇ ਸਤਿਨਾਮ ਦੇ ਉਪਦੇਸ਼ ਦੁਆਰੇ ਮਾਨੁਖ ਮਾਤ੍ਰ ਨੂੰ ਤਾਰਨ ਵਾਸਤੇ, ਦੁਨੀਆਂ ਦਾ ਦੌਰਾ ਕਰਨ ਵਾਸਤੇ ਤਿਆਰੀ ਕਰ ਲਿਤੀ। ਗੁਰੂ ਜੀ ਦਾ ਬਾਹਰ ਜਾਣਾ ਸੁਣਕੇ ਸਾਰੇ ਸੰਬੰਧੀਆਂ ਨੂੰ ਫਿਕਰ ਪੈ ਗਿਆ। ਉਨ੍ਹਾਂ ਨੇ ਗੁਰੂ ਜੀ ਨੂੰ ਘਰ ਰਹਿਣ ਵਾਸਤੇ ਬਹੁਤ ਯਤਨ ਕੀਤੇ ਤੇ ਮੋਹ ਮਮਤਾ ਦੇ ਡੋਰੇ ਸੁਟੇ। ਮਾਤਾ ਸੁਲੱਖਣੀ ਜੀ ਨੇ ਸਿਰੀਚੰਦ ਤੇ ਲਖਮੀ ਚੰਦ ਨੂੰ ਗੁਰੂ ਜੀ ਦੀ ਗੋਦੀ ਵਿਚ ਬਿਠਾਕੇ ਆਖਿਆ—ਆਪ ਤੋਂ ਬਿਨਾ ਇਨ੍ਹਾਂ ਦੀ ਪਾਲਨਾ ਕੌਣ ਕਰੇਗਾ? ਗੁਰੂ ਜੀ ਆਖਣ ਲਗੇ: ਇਨ੍ਹਾਂ ਦੀ ਪਾਲਨਾ ਕਰਤਾਰ ਕਰਦਾ ਹੈ, ਪਰ ਅਸੀਂ ਆਪਣੇ ਪੁਤ੍ਰਾਂ ਦੇ ਸੁਖਾਂ ਦੀ ਖਾਤ੍ਰ ਦੁਖੀ ਹੋ ਰਹੇ ਸੰਸਾਰ ਦਾ ਭਲਾ ਕਰਨਾ ਨਹੀਂ ਛਡ ਸਕਦੇ।

ਗੁਰੂ ਜੀ ਨੇ ਸਭ ਨੂੰ ਉਪਦੇਸ਼ਿਆ—

"ਮੋਹ ਅਰ ਭਰਮ ਤਜਹੁ ਤੁਮ ਬੀਰ, ਸਾਚ ਨਾਮ ਰਿਦੇ ਰਵੈ ਸਰੀਰ॥
ਏਤੁ ਮੋਹ ਡੂਬਾ ਸੰਸਾਰ॥ ਗੁਰਮੁਖ ਕੋਈ ਉਤਰੈ ਪਾਰ॥ [ਆਸਾ ਮ: ੧]

ਸ੍ਰੀ ਰਾਮ ਚੰਦਰ ਜੀ ਨੇ ਮਾਤਾ ਪਿਤਾ ਦਾ ਹੁਕਮ ਮੰਨ ਕੇ ਚੌਦਾਂ ਸਾਲਾਂ ਦਾ ਬਨਬਾਸ ਲਿਤਾ, ਪੁਤਰ ਦੇ ਵਿਯੋਗ ਵਿੱਚ ਰਾਜਾ ਦਸਰਥ ਨੇ ਮਹਿਲਾਂ ਤੋਂ ਛਾਲ ਮਾਰਕੇ ਪ੍ਰਾਣ ਤਿਆਗੇ। ਬੁਧ ਨੇ ਘਰ ਤਿਆਗ ਸਮੇਂ ਚੋਰੀ ਸੁਤੇ ਪਏ ਪੁਤਰ ਨੂੰ ਤੇ ਇਸਤ੍ਰੀ ਨੂੰ ਛਡਿਆ ਪਰ ਗੁਰੂ ਜੀ ਨੇ ਆਪਣੇ ਸੁਖ ਸੰਬੰਧੀਆਂ ਨੂੰ ਸੰਸਾਰ ਦੇ ਭਲੇ ਲਈ ਛਡਿਆ ਤੇ ਸੰਬੰਧੀਆਂ ਨੂੰ ਆਗਿਆ ਦੇਣ ਵਾਸਤੇ ਸਹਿਮਤ ਭੀ ਕੀਤਾ ਅਰ ਉਨ੍ਹਾਂ ਦੇ ਮੋਹ ਨੂੰ ਸ਼ਾਂਤੀ ਬਖਸ਼ੀ, ਨਹੀਂ ਤਾਂ ਪਿਤਾ ਕਾਲੂ ਚੰਦ ਤੇ ਮਾਤਾ ਤ੍ਰਿਪਤਾ ਜੀ ਪੁਤਰ ਦੇ ਵਿਯੋਗ ਵਿਚ ਬਚ ਨਹੀਂ ਸਕਦੇ ਸਨ। ਸਿੱਖ ਇਤਿਹਾਸ ਵਿਖੇ ਗੁਰੂ ਜੀ ਦੇ ਮਾਤਾ ਪਿਤਾ ਨੂੰ ਸੰਸਾਰੀ ਪੁਰਸ਼ ਮੰਨਕੇ ਹਰ ਬਾਤ ਵਿੱਚ ਪਿਛੇ ਰਖਿਆ ਗਿਆ ਹੈ ਪਰ ਇਹ ਬਾਤ ਉਕੀ ਗਲਤ ਹੈ। ਗੁਰੂ ਜੀ ਦੇ ਮਾਤਾ ਪਿਤਾ ਧੰਨ ਸਨ ਅਰ ਉਹ ਮਹਾਨ ਉੱਚ ਕੋਟੀ ਦੇ ਬੰਦੇ ਸਨ ਜਿਨ੍ਹਾਂ ਦੇ ਗ੍ਰਹਿ ਵਿਖੇ ਸਤਿਗੁਰੂ ਜੀ ਪ੍ਰਗਟੇ ਹੋਏ।

ਸ਼ੋਕ ਕਿ ਕਈ ਲੇਖਕਾਂ ਨੇ ਬਾਬਾ ਕਾਲੂ ਚੰਦ ਜੀ ਨੂੰ ਛੋਟੇ ਖਿਆਲਾਂ ਦੇ ਵਿਖਾਕੇ ਬਹੁਤ ਨਿਰਾਦਰੀ ਕੀਤੀ ਹੈ। ਨਾਮ ਭੀ ਅਕਸਰ ਕਾਲੂ ਹੀ ਵਰਤਿਆ ਹੈ ਅਰ ਉਸ ਨੂੰ ਬਹੁਤ ਤੰਗ ਦਿਲ ਦਰਸਾਇਆ ਹੈ। ਬੀਸ ਰੁਪਏ ਦੇ ਸਚੇ ਸੌਦੇ ਵੇਲੇ ਗੁਰੂ ਜੀ ਦੇ ਚਪੇੜਾਂ ਮਾਰਨੀਆਂ ਲਿਖੀਆਂ ਹਨ, ਹਾਲਾਂ ਕਿ ਬਾਬਾ ਕਾਲੂ ਚੰਦ ਜੀ ਚੰਗੇ ਵਿਦਯਾਵਾਨ ਕਰਨੀ ਕਮਾਈ ਵਾਲੇ ਪੁਰਸ਼ ਸਨ। ਹਰ ਕੋਈ ਆਪ ਨੂੰ ਮਹਿਤਾ ਜੀ ਆਖ ਕੇ ਸਤਿਕਾਰਦਾ ਸੀ, ਘਰ ਵਿਚ ਦੌਲਤ ਦਾ ਘਾਟਾ ਨਹੀਂ ਸੀ, ਉਨ੍ਹਾਂ ਦੀ ਵੱਡੀ ਇਛਾ ਇਹੋ ਸੀ ਕਿ ਗੁਰੂ ਜੀ ਕਿਤੇ ਸਾਧਾਂ ਸੰਤਾਂ ਨਾਲ ਰਲਕੇ ਫਕੀਰ ਬਣਕੇ ਘਰ ਦਾ ਤਿਆਗ ਨਾ ਕਰ ਜਾਣ। ਬਾਬਾ ਕਾਲੂ ਚੰਦ ਜੀ ਦਾ ਘਰ ਹਰ ਵੇਲੇ ਆਏ

ਗਏ ਸਾਧਾਂ ਸੰਤਾਂ ਵਾਸਤੇ ਅਤੁਟ ਲੰਗਰ ਚਲਦਾ ਸੀ, ਬਾਬਾ ਜੀ ਗੁਰੂ ਜੀ ਨੂੰ ਕੰਮ ਵਲ ਇਸ ਵਾਸਤੇ ਪ੍ਰੇਰਦੇ ਸਨ, ਮਤਾਂ ਇਨ੍ਹਾਂ ਦਾ ਚਿੱਤ ਘਰ ਵਿਚ ਲਗਿਆ ਰਹੇ, ਵੈਸੇ ਕੰਮ ਕਰਨ ਵਾਲੇ ਕਾਮੇ ਰਖੇ ਹੋਏ ਸਨ । ਮਾਤਾ ਤ੍ਰਿਪਤਾ ਜੀ ਭੀ ਈਹੋ ਚਾਹੁੰਦੀ ਸੀ ਕਿ ਮੇਰਾ ਪੁਤਰ ਮੇਰੇ ਪਾਸ ਰਹਿਕੇ ਹਮੇਸ਼ਾਂ ਮੇਰੇ ਹਿਰਦੇ ਨੂੰ ਠੰਡ ਪਾਵੇ ਪਰ ਗੁਰੂ ਜੀ ਨਿਰਮੋਹ ਅਤੇ ਨਿਰਲੇਪ ਸਨ, ਉਨ੍ਹਾਂ ਦਾ ਪ੍ਰੋਗ੍ਰਾਮ ਜਗਤ ਸੁਧਾਰ ਦਾ ਸੀ, ਉਹ ਮੰਗ ਖਾਣੇ ਫਕੀਰਾਂ ਨੂੰ ਮੁੜ ਘਰਾਂ ਵਿਚ ਲਿਆਕੇ ਗ੍ਰਹਿਸਤੀ ਤੇ ਕ੍ਰਿਤੀ ਬਣਾਕੇ ਰੱਬ ਭਗਤ ਬਣਾਉਣਾ ਚਾਹੁੰਦੇ ਸਨ, ਉਨ੍ਹਾਂ ਦਾ ਆਸ਼ਾ ਅੰਜਨ ਮਾਹਿ ਨਿਰੰਜਨ ਰਹਿ ਕੇ ਮੁਕਤੀ ਦਾਤਾ ਸੀ । ਗੁਰਬਾਣੀ ਵਿਖੇ ਗੁਰੂ ਸਾਹਿਬਾਨ ਦੇ ਮਾਤਾ ਪਿਤਾ ਨੂੰ ਮਹਾਨ ਉਚਾ ਦਰਜਾ ਦਿਤਾ ਗਿਆ ਹੈ ਜੈਸਾ ਕਿ

ਧਨ ਧੰਨੁ ਪਿਤਾ, ਧਨ ਧੰਨੁ ਕੁਲੁ ਧਨ ਧੰਨ ਜਨਨੀ ਜਿਨਿ ਗੁਰੂ ਜਣਿਆ ਮਾਇ ॥
ਧਨ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ ਆਪ ਤਰਿਆ, ਜਿਨੀ ਡਿਠਾ ਤਿਨ ਲਏ ਛਡਾਇ ॥
[ਵਾਰ ਗਉੜੀ ਮ: ੪]

ਪੁਨਾ :–ਧੰਨ ਜਨਨੀ ਜਿਨਿ ਜਾਇਆ ਧੰਨ ਪਿਤਾ ਪਰਧਾਨ ॥
ਸਤਿਗੁਰ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ ॥
[ਸਿਰੀ ਰਾਗ ਮ: ੩]

# ਨਾ ਕੋਈ ਹਿੰਦੂ ਨਾ ਮੁਸਲਮਾਨ

ਗੁਰੂ ਜੀ ਨੇ 'ਨਾ ਕੋਈ ਹਿੰਦੂ ਤੇ ਨ ਮੁਸਲਮਾਨ' ਨਾਹਰੇ ਨੂੰ ਸਫਲ ਕਰਨ ਵਾਸਤੇ ਮੁਸਲਮਾਨਾਂ ਵਿਚੋਂ ਮਰਦਾਨਾ ਮਿਰਾਸੀ, ਅਰ ਹਿੰਦੂਆਂ ਵਿਚੋਂ ਬਾਲਾ (ਸੰਧੂ ਜਿਮੀਦਾਰ) ਚੁਣਿਆ । ਸਿਖ ਧਰਮ ਦ੍ਰਿੜਾਕੇ ਉਨ੍ਹਾਂ ਦਾ ਭ੍ਰਮ ਭੇਦ ਮਿਟਾਕੇ ਉਨ੍ਹਾਂ ਨੂੰ ਆਪਣਾ ਭਾਈ ਆਖਕੇ ਸਤਕਾਰਿਆ ਤੇ ਉਨ੍ਹਾਂ ਨਾਲ ਖਾਣ ਪੀਣ ਦੀ ਅਭੇਦਤਾ ਕਰਕੇ 'ਫਕੜ ਜਾਤੀ ਫਕੜ ਨਾਉ' ਦਸਿਆ । ਉਸ ਸਮੇਂ ਇਕ ਵੇਦੀ ਖਤਰੀ ਖਾਨਦਾਨ ਵਿਖੇ ਜਨਮੇ ਵਾਸਤੇ ਐਸੀ ਵਰਤੋਂ ਕਰਨੀ ਮਹਾਨ ਕਠਨ ਸੀ ।

ਸ਼ੋਕ, ਇਤਿਹਾਸ ਵਿਚ ਭਾਈ ਮਰਦਾਨੇ ਨੂੰ ਮਿਰਾਸੀ ਲਿਖਕੇ ਤੇ ਭਾਈ ਬਾਲੇ ਨੂੰ ਸੰਧੂ ਜੱਟ ਸਿਧ ਕਰਕੇ ਸਿਖ ਅਸੂਲਾਂ ਦੀ ਉਲੰਘਣਾ ਕੀਤੀ ਹੈ । ਵਾਸਤਵ ਵਿੱਚ ਗੁਰੂ ਜੀ ਨੇ ਉਨ੍ਹਾਂ ਦੀ ਜ਼ਾਤੀ ਪਾਤੀ ਭਰਮ ਕਟਕੇ ਆਪਣੇ ਨਾਲ ਮਿਲਾ ਲਿਤਾ ਸੀ । ਪਾਠਕਾਂ ਦੀ ਗਿਆਤ ਵਾਸਤੇ ਇਨ੍ਹਾਂ ਦੋਨਾਂ ਸਾਥੀਆਂ ਦਾ ਸੰਖੇਪ ਹਾਲ ਅਗੇ ਦਰਜ ਹੈ ।

## ਭਾਈ ਮਰਦਾਨਾ

(੧) ਇਹ ਸਤਿਗੁਰੂ ਨਾਨਕ ਦੇਵ ਜੀ ਦਾ ਪ੍ਰੇਮੀ ਰਬਾਬੀ ਸੀ । ਇਸਦੀ ਮਾਈ ਦਾ ਨਾਮ ਲੱਖੋ, ਪਿਤਾ ਦਾ ਨਾਮ ਬਾਦਰਾ ਸੀ, ਇਹ ਮਿਰਾਸੀਆਂ ਵਿਚੋਂ ਸਨ । ਮਰਦਾਨਾ ਗੁਰੂ ਨਾਨਕ ਜੀ ਪਾਸੋਂ ਸਿੱਖ ਧਰਮ ਗ੍ਰਹਿਣ ਕਰਨੇ ਪਰ 'ਭਾਈ' ਪਦ ਦਾ ਅਧਿਕਾਰੀ ਹੋਇਆ । ਭਾਈ ਮਰਦਾਨੇ ਦਾ ਜਨਮ ਸੰਮਤ ੧੫੧੬ ਵਿੱਚ ਤਲਵੰਡੀ ਵਿਖੇ ਹੋਇਆ । ਇਹ ਭਾਈ ਕਾਫੀ ਸਮਾਂ ਸ੍ਰੀ ਗੁਰੂ ਜੀ ਦੀ ਅਰਦਲ ਵਿਖੇ ਕੀਰਤਨ ਕਰਦਾ ਹੋਇਆ ਵਿਚਰਦਾ ਰਿਹਾ । ਭਾਈ ਮਰਦਾਨੇ ਦਾ ਦੇਹਾਂਤ ੧੩

ਮੱਘਰ ਸੰਮਤ ੧੫੯੧ ਵਿਖੇ ਅਫ਼ਗਾਨਿਸਤਾਨ ਦੇ ਕੁਰਮ ਸ਼ਹਿਰ ਵਿਖੇ ਹੋਇਆ । ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸਦੇ ਸਰੀਰ ਦਾ ਆਪਣੀ ਹੱਥੀਂ ਦਾਹ ਕੀਤਾ, ਅਰ ਗੁਰ ਸਿੱਖਾਂ ਦੀ ਰੀਤ ਅਨੁਸਾਰ ਸਾਰੇ ਕਰਮ ਕੀਤੇ ।

ਭਾਈ ਮਰਦਾਨਾ ਮਿਰਾਸੀ ਨਹੀਂ ਰਿਹਾ ਸੀ ਬਲਕਿ ਸਿੱਖ ਸੀ । ਉਸਦੀ ਸੰਗਿਆ ਰਬਾਬ ਬਜਾਣੇ ਕਰਕੇ ਰਬਾਬੀ ਪਈ । ਮਿਰਾਸੀਆਂ ਨੂੰ ਰਬਾਬੀ ਯਾ 'ਮਰਦਾਨੇ ਕੇ' ਕਹਿਣੇ ਦਾ ਪੁੱਠਾ ਰਿਵਾਜ ਪ੍ਰਵਿਰਤ ਹੈ । ਗੁਰੂ ਜੀ ਨੇ ਆਪ ਨੂੰ 'ਭਾਈ' ਮੰਨਿਆ ਅਤੇ ਉਸ ਨਾਲ ਲੰਗਰ ਅਭੇਦ ਰਖਕੇ ਵਰਤਦੇ ਸਨ । ਅਣਜਾਣ ਲਿਖਾਰੀ ਆਪ ਨੂੰ ਬਦੋ ਬਦੀ ਮਿਰਾਸੀ ਲਿਖਦੇ ਰਹੇ ਹਨ । ਵਾਰ ਰਾਗੁ ਬਿਹਾਗੜਾ ਵਿਖੇ ਭਾਈ ਮਰਦਾਨੇ ਦੇ ਨਾਮ ਹੇਠਾਂ ਦੋ ਸ਼ਲੋਕ ਭੀ ਹਨ. ਲਿਖਿਆ ਹੈ 'ਸਲੋਕ ਭਾਈ ਮਰਦਾਨਾ' ਗੁਰੂ ਜੀ ਦੇ ਉਪਦੇਸ਼ ਮੰਨ ਕੇ ਆਤਮਿਕ ਗਿਆਨੀ ਬਣ ਗਇਆ ਸੀ । ਇਸਦੇ ਚਲਾਣੇ ਪਿਛੋਂ, ਇਸਦਾ ਪੁਤਰ ਸ਼ਾਹਜ਼ਾਦਾ ਭੀ ਗੁਰੂ ਜੀ ਦੇ ਨਾਲ ਕਈ ਜਗਾ ਗਿਆ ਸੀ। ਭਾਈ ਮਰਦਾਨੇ ਦੇ ਵਡੇਰੇ ਚੌਂਬੜ ਮਿਰਾਸੀ ਸਨ, ਇਹ ਸੰਧੂ ਜ਼ਿਮੀਦਾਰ ਆਪਣੇ ਜਜਮਾਨਾਂ ਨਾਲ ਆਕੇ ਤਲਵੰਡੀ ਵਸੇ ਸਨ ।

## ਭਾਈ ਬਾਲਾ

ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰੇਮੀ ਸਿੱਖ ਸੀ, ਇਸ ਨੂੰ ਸੰਧੂ ਜਟ ਕਰਕੇ ਲਿਖਿਆ ਹੈ । ਤਲਵੰਡੀ (ਹੁਣ ਨਾਨਕਿਆਨਾ ਸਾਹਿਬ) ਦਾ ਬਸ਼ਿੰਦਾ ਸੀ, ਇਸਦੇ ਪਿਤਾ ਦਾ ਨਾਮ ਚੰਦ੍ਰ ਭਾਨ ਜੀ, ਇਹ ਗੁਰੂ ਨਾਨਕ ਦੇਵ ਜੀ ਦੀ ਅਰਦਲ ਵਿਖੇ ਰਿਹਾ ਹੈ । ਜੋ ਜਨਮ ਸਾਖੀ ਭਾਇ ਪੈੜੇ ਮੋਖੇ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਆਗਿਆ ਨਾਲ ਲਿਖੀ ਦੱਸੀ ਹੈ ਉਹ ਬਹੁਤ ਸਾਰੀ ਵਾਰਤਾ ਭਾਈ ਬਾਲੇ ਦੇ ਦਸਣ ਕਰਕੇ ਭਾਈ ਬਾਲੇ ਵਾਲੀ ਜਨਮ ਸਾਖੀ ਕਹੌਂਦੀ ਹੈ । ਭਾਈ ਬਾਲੇ ਦਾ ਜਨਮ ਸੰਮਤ ੧੫੨੩ ਵਿਖੇ ਹੋਇਆ । ਸੰਮਤ ੧੬੦੧ ਨੂੰ ਖਡੂਰ ਸਾਹਿਬ ਵਿਖੇ ਚਲਾਣਾ ਹੋਇਆ । ਭਾਈ ਬਾਲਾ ਹਿੰਦੀ ਦਾ ਵਿਦਵਾਨ ਸੀ । ਭਾਈ ਬਾਲੇ ਵਾਲੀ ਜਨਮ ਸਾਖੀ ਨੂੰ ਖੁਦਗਰਜ਼ ਅਨਮਤੀਆਂ ਨੇ ਵਿਗਾੜ ਦਿੱਤਾ ਹੈ, ਜਿਸ ਕਰਕੇ ਸੁਧਾਈ ਕਰਨ ਯੋਗ ਹੈ । ਭਾਈ ਬਾਲਾ ਨਾਮ ਦੇ ਹੋਰ ਭੀ ਪ੍ਰਸਿੱਧ ਸਿੱਖ ਹੋ ਗੁਜ਼ਰੇ ਹਨ । ਇਨ੍ਹਾਂ ਦੀ ਯਾਦਗਾਰ ਵਿਖੇ ਇਕ 'ਭਾਈ ਬਾਲੇ ਦਾ ਖੂਹ' ਨਾਨਕਿਆਣੇ ਸਾਹਿਬ ਵਿਖੇ ਵੀ ਹੈ । ਸੰਧੂ ਜਿਮੀਦਾਰ, ਪਿੰਡ ਲਖਣ ਤੋਂ ਆਕੇ ਤਲਵੰਡੀ ਵਸੇ ਸਨ । ਸਮਾਧੀ, ਗੁਰਦਵਾਰਾ ਤਪਿਆਨਾ ਸਾਹਿਬ ਦੀ ਪ੍ਰਕਰਮਾ ਵਿਖੇ ਹੈ । ਸ: ਕਰਮ ਸਿੰਘ ਜੀ ਹਿਸਟੋਰੀਅਨ ਨੇ ਭਾਈ ਬਾਲੇ ਦੀ ਹੋਂਦ ਨੂੰ ਇਸ ਲਈ ਨਹੀਂ ਮੰਨਿਆ ਕਿ ਉਸਦੇ ਨਾਮ ਹੇਠਾਂ ਲਿਖੀ ਸਾਖੀ ਵਿਚ ਕਈ ਗਲਤ ਪ੍ਰਸੰਗ ਹਨ ਪਰ ਇਹ ਪਿਛੋਂ ਪਾਏ ਹਨ । ਭਾਈ ਗੁਰਦਾਸ ਜੀ ਨੇ ਭਾਈ ਬਾਲੇ ਦਾ ਜ਼ਿਕਰ ਨਹੀਂ ਕੀਤਾ, ਇਹ ਸੁਤੇ ਬਾਤ ਹੈ ਇਸ ਤਰ੍ਹਾਂ ਹੋਰ ਬਥੇਰੀਆਂ ਪ੍ਰਸਿੱਧ ਹਸਤੀਆਂ ਦਾ ਜ਼ਿਕਰ ਨਹੀਂ ਕੀਤਾ । ਭਾਈ ਬਾਲਾ ਪਹਿਲੀਆਂ ਯਾਤਰਾਂ ਵਿਖੇ ਗੁਰੂ ਜੀ ਦੇ ਨਾਲ ਸੀ । ਉਸਨੇ ਕਾਫੀ ਹਾਲ ਨਾਲੋਂ ਨਾਲ ਲਿਖੇ ਸਨ, ਚੰਗਾ ਵਿਦਯਾਵਾਨ ਸੀ ।

## ਲਾਹੌਰ ਸ਼ਹਿਰ ਜ਼ਹਰ ਕੇਹਰ ਸਵਾ ਪਹਰੁ

ਇਹ ਬਾਤ ਠੀਕ ਨਹੀਂ ਹੈ ਕਿ ਗੁਰੂ ਜੀ ਨੇ ਚਾਰ ਹੀ ਯਾਤਰਾ ਕੀਤੀਆਂ, ਚਾਰ ਵਡੀਆਂ

ਉਦਾਸੀਆਂ ਤੋਂ ਬਿਨਾ ਹੋਰ ਭੀ ਕਾਫੀ ਛੋਟੇ ਛੋਟੇ ਦੌਰੇ ਕੀਤੇ ਸਨ, ਸੁਲਤਾਨਪੁਰ ਤੋਂ ਆਪ ਜਿਸ ਵੇਲੇ ਲਾਹੌਰ ਪਹੁੰਚ ਉਥੋਂ ਦੀ ਹਾਲਤ ਆਪਨੇ ਸ਼ਹਰ ਕੈਹਰ ਰੂਪ ਵਿਖੇ ਵੇਖੀ ਤੇ ਔਣ ਵਾਲੀ ਵਿਪਤਾ ਦਾ ਹਾਲ ਦਸਿਆ।

ਲੋਕੀਂ ਅੰਮ੍ਰਿਤ ਵੇਲੇ (ਨਮਾਜ ਤੇ ਪੂਜਾ ਦੇ ਵੇਲੇ) ਭੀ ਪਸ਼ੂਆਂ ਨੂੰ ਮਾਰਕੇ ਖਾਂਦੇ ਅਰ ਮਾਸ ਅਹਾਰ ਨੂੰ ਧਰਮ ਦਸਦੇ ਸਨ। ਗੁਰੂ ਜੀ ਇਥੇ ਜਵਾਹਰ ਮਲ ਦੇ ਮਕਾਨ ਪਰ ਜਾ ਠਹਿਰੇ, ਕਿਉਂ ਜੋ ਇੱਥੇ ਹਿੰਦੂ ਤੇ ਮੁਸਲਮਾਨ ਫਕੀਰ ਰਹਿੰਦੇ ਸਨ। ਇਸੀ ਥਾਉਂ ਸੱਜਦ ਅਹਿਮਦ ਨਾਮੇ ਫਕੀਰ ਭੀ (ਜੋ ਆਪਣੇ ਆਪ ਨੂੰ ਵਲੀ ਅਖਵਾਉਂਦਾ ਸੀ ਤੇ ਸਿਕੰਦਰ ਲੋਧੀ ਬਾਦਸ਼ਾਹ ਦਿੱਲੀ ਦਾ ਮੁਰਸ਼ਿਦ ਸੀ) ਸ੍ਰੀ ਗੁਰੂ ਜੀ ਨਾਲ ਗਿਆਨ ਗੋਸ਼ਟ ਹੋਈ। ਗੁਰੂ ਜੀ ਨੇ ਇਹ ਸਿੱਧ ਕਰ ਦਿਤਾ ਕਿ ਖੁਦਾ ਦੀ ਦ੍ਰਿਸ਼ਟੀ ਵਿੱਚ ਹਿੰਦੂ ਮੁਸਲਮਾਨ ਇੱਕੋ ਜਿਹੇ ਹਨ ਤੇ ਇਹ ਖਿਆਲ ਗਲਤ ਹੈ ਕਿ ਕੇਵਲ ਮੁਸਲਮਾਨ ਹੀ ਬਖਸ਼ੇ ਜਾਣਗੇ ਤੇ ਹੋਰਨਾਂ ਨੂੰ ਦੋਜ਼ਖ ਵਿਚ ਸੁਟਿਆ ਜਾਵੇਗਾ। ਕਰਤਾਰ ਦੇ ਦਰਬਾਰ ਵਿਖੇ ਕਰਮਾਨੁਸਾਰ ਨਿਆਉ ਹੁੰਦਾ ਹੈ। ਪਾਪੀ ਚਾਹੇ ਕੋਈ ਭੀ ਹੋਵੇ ਸਭ ਨੂੰ ਦੰਡ ਮਿਲਦਾ ਹੈ। ਯਥਾ:—

ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥" (ਜਪੁ)

## ਜਾਣ ਪਛਾਣ

ਸ੍ਰੀ ਗੁਰੂ ਸਾਹਿਬ ਜਿਸ ਵੇਲੇ ਲਾਹੌਰ ਪਧਾਰੇ ਸਨ, ਜਾਨਵਰਾਂ ਦੇ ਕਤਲ ਕਰਨ ਦਾ ਇਹ ਵਡਾ ਅੱਡਾ ਸੀ। ਸ਼ਾਹ ਬਾਬਰ ਨੇ ਸੰਨ ੧੫੨੪ ਈ: ਵਿਚ ਲਾਹੌਰ ਸ਼ਹਿਰ ਨੂੰ ਅੱਗ ਲਗਵਾਕੇ ਫੂਕਿਆ। ਗੁਰੂ ਜੀ ਇਸੇ ਦੌਰੇ ਵਿਚ ਗੋਇੰਦਵਾਲ, ਫਤਹਾਬਾਦ, ਰਾਮ ਤੀਰਥ (ਲਵ ਕੁਸ਼ ਦੇ ਜੁੱਧ ਸਥਾਨ ਜ਼ਿਲਾ ਅੰਮ੍ਰਿਤਸਰ) ਪਰ ਭੀ ਪਹੁੰਚੇ ਸਨ।

ਲਾਹੌਰ ਵਿਖੇ ਗੁਰੂ ਨਾਨਕ ਦੇਵ ਜੀ ਦਾ ਗੁਰਦਵਾਰਾ ਸਿਰੀਆਂ ਵਾਲੇ, ਮਹਲੇ (ਚੁਹੱਟਾ ਜਵਾਹਰ ਮਲ) ਵਿਚ ਹੈ।

ਗੁਰੂ ਜੀ ਲਾਹੌਰ ਕਈ ਵੇਰ ਪਧਾਰੇ ਸਨ "ਭਾਈ ਦੁਨੀਚੰਦ" ਧੁਪੜ ਖਤਰੀ ਦੇ ਪਿਤਾ ਦੇ ਸਰਾਧਾਂ ਦੀ ਸਾਖੀ ਪ੍ਰਸਿਧ ਹੈ ਕਿ ਉਸ ਦੇ ਪਿਤਾ ਨੂੰ ਬਘਿਆੜ ਦੀ ਜੂਨ ਵਿਚ ਦਰਸਾ ਕੇ ਮੁਕਤੀ ਕਰਵਾਈ ਤੇ ਸ਼ਰਾਧ ਕਰਮਾਂ ਨੂੰ ਪਾਖੰਡ ਸਿੱਧ ਕੀਤਾ। ਇਸੇ ਦੌਰੇ ਵਿਚ ਹੜੱਪੇ ਤੇ ਤਲੰਬੇ ਵਲ ਭੀ ਗਏ ਸਨ। ਗੁਰੂ ਸਾਹਿਬਾਨ ਨੇ ਲਾਹੌਰ ਦੇ ਗਿਰਦੇ ਭੀ ਪ੍ਰਚਾਰ ਕੀਤਾ ਸੀ, ਪਿੰਡ ਜਾਮਣ (ਇਥੇ ਤਿੰਨ ਵੇਰ ਪਹੁੰਚੇ ਹਨ)। ਇਸਦੇ ਪਾਸ ਪਿੰਡ ਚਾਹਲ ਗੁਰੂ ਜੀ ਦਾ ਪ੍ਰੇਮੀ ਭਾਈ ਨਰੀਆ ਪ੍ਰਸਿੱਧ ਸੀ। ਵੈਸਾਖੀ ਤੇ ੨੦ ਜੇਠ ਨੂੰ ਮੇਲਾ ਹੁੰਦਾ ਹੈ। ਗੁਰੂ ਜੀ ਦੇ ਬਿਰਾਜਣ ਦੇ ਸਥਾਨ ਦਾ ਨਾਮ "ਰੋੜੀ ਸਾਹਿਬ" ਹੈ। ਇਥੋਂ ਸਟੇਸ਼ਨ ਵਲਟੋਹਾ ਅਟਾਰੀ ਬਾਰਾਂ ਤੇਰਾਂ ਮੀਲ ਹੈ। ਚਾਹਲ ਲਾਹੌਰ ਤੋਂ ਸਤ ਕੋਹ ਹੈ। ਇਥੇ ਤਾਲਾਬ ਭੀ ਹੈ। ਜਾਮਣ ਤੋਂ ਗੁਰੂ ਜੀ ਘਵਿੰਡੀ ਨਗਰ ਆਏ ਸਨ, ਸਰਾਧਾਂ ਦੀ ਦਸਮੀ ਦਾ ਮੇਲਾ ਹੁੰਦਾ ਹੈ। ਗੁਰੂ ਜੀ ਲਸੂਹੜੇ ਦੇ ਬ੍ਰਿਛ ਹੇਠਾਂ ਬਿਰਾਜੇ ਸੀ। ਗੁਰਦਵਾਰੇ ਦਾ ਨਾਮ "ਲਸੂਹੜਾ ਸਾਹਿਬ" ਹੈ। ਖਾਲੜਾ ਇਥੋਂ ਕੋਹ ਭਰ ਹੈ, (ਲਾਹੌਰ ਤੋਂ ਚੌਦਾਂ ਕੋਸ) ਖਾਲੜੇ ਪਹੁੰਚਣ ਪਰ ਇਥੇ ਦੇ ਖਤਰੇਟਿਆਂ ਨੇ ਗੁਰੂ ਜੀ ਨਾਲ ਮਖੌਲ ਕੀਤਾ, ਗੁਰੂ ਜੀ ਨੇ ਫੁਰਮਾਯਾ:—ਵਸੇ ਰਸੇ ਖਾਲੜਾ, ਮਰੇ ਮਹਾਜਨ ਨੰਗ। (ਉਥੇ ਦੇ ਮਹਾਜਨ ਦਵਾਲਾ ਨਿਕਾਲਕੇ ਉੱਜੜਦੇ ਹਨ) ਇਥੋਂ ਗੁਰੂ ਜੀ ਨਗਰ ਅਮੀਸਰ ਵਲ ਗਏ। (ਜਲੋ ਸਟੇਸ਼ਨੋਂ ੧੪ ਮੀਲ) ਇਥੋਂ ਗੁਰੂ ਆਣੇ

ਦੀ ਤਰਫ (ਤਸੀਲ ਕਸੂਰ) ਇਕ ਟੇਬਾ ਹੈ ਤੇ ਪਾਸ ਮੰਜੀ ਸਾਹਿਬ ਹੈ। (ਭਾਈ ਬਿਧੀ ਚੰਦ ਲਾਹੌਰੋਂ ਆਕੇ ਇਥੇ ਠਹਿਰੇ ਸਨ, ਵੇਖੋ ਭੱਠਾ ਸਾਹਿਬ)। ਇਥੋਂ ਕੰਗਣ ਵਾਲ (ਚੂਹਣੀਆਂ ਤੋਂ ਬਾਰਾਂ ਕੋਸ) ਵਲ ਗਏ, ਲੋਕਾਂ ਨੇ ਨਿਰਾਦਰੀ ਕੀਤੀ, ਗੁਰੂ ਜੀ ਨੇ ਫੁਰਮਾਯਾ 'ਵਸਦੇ ਰਹੋ।' ਜਿਸ ਬ੍ਰਿਛ ਹੇਠਾਂ ਗੁਰੂ ਜੀ ਬਿਰਾਜੇ ਸਨ, ਉਥੇ ਹੁਣ ਮੰਜੀ ਸਾਹਿਬ ਗੁਰਦਵਾਰਾ ਹੈ। ਚੇਤਰ ਸੁਦੀ ਪਹਿਲੀ ਦਾ ਮੇਲਾ ਹੁੰਦਾ ਹੈ। ਸਟੇਸ਼ਨ ਖਾਸ ਹੈ। ਕੰਗਣਵਾਲ ਥੀਂ ਗੁਰੂ ਜੀ ਦੋ ਮੀਲਾਂ ਪਰ ਮਾਣਕ ਨਗਰ ਬਿਰਾਜੇ ਹਨ, ਇਥੇ ਦੇ ਲੋਕਾਂ ਨੇ ਬਹੁਤ ਪ੍ਰੇਮ ਨਾਲ ਸੇਵਾ ਉਠਾਈ, ਹੁਕਮ ਕੀਤਾ 'ਉਜੜ ਜਾਓ' ਭਾਈ ਮਰਦਾਨੇ ਨੇ ਉਲਟੀ ਬਾਤ ਸਮਝਕੇ ਪੁਛਿਆ ਕਿ ਮਹਾਰਾਜ ਇਹ ਕੈਸਾ ਬਚਨ ? ਸਤਿਗੁਰਾਂ ਨੇ ਫੁਰਮਾਯਾ:—"ਮਨਮੁਖ ਵਸਦੇ ਚੰਗੇ ਅਰ ਗੁਰਮੁਖ ਉਜੜੇ" ਸੰਗਤ ਦੀ ਲਾਗ ਹੁੰਦੀ ਹੈ। ਮੰਜੀ ਸਾਹਿਬ ਮੌਜੂਦ ਹੈ (ਕਿਧਰੇ ਇਸ ਪਿੰਡ ਦਾ ਨਾਮ ਭੀਲ ਭੀ ਔਂਦਾ ਹੈ)।

## ਸੱਯਦਪੁਰ ਪੁਰ (ਏਮਨਾਬਾਦ)

ਅਨੇਕਾਂ ਨਗਰਾਂ ਵਿਚ ਪ੍ਰਚਾਰ ਕਰਦੇ ਕਰਦੇ ਗੁਰੂ ਸਾਹਿਬ ਸੈਦਪੁਰ (ਏਮਨਾਬਾਦ) ਜਾ ਪਹੁੰਚੇ। ਅਗੇ ਕੀ ਦੇਖਦੇ ਹਨ ਕਿ ਇਥੇ ਇਕ ਤਰਖਾਣ ਬੈਠਾ ਲੱਕੜ ਘੜਦਾ ਹੈ। ਉਹ ਹੱਥ ਜੋੜ ਕੇ ਖੜਾ ਹੋ ਗਿਆ ਤੇ ਗੁਰੂ ਜੀ ਨੂੰ ਆਪਣੇ ਮਕਾਨ ਪਰ ਠਹਿਰਾ ਲਿਆ। ਬਹੁਤ ਸਾਰੇ ਲੋਕ ਗੁਰੂ ਸਾਹਿਬ ਜੀ ਦੀ ਸੇਵਾ ਵਿਚ ਦਰਸ਼ਨ ਕਰਨ ਤੇ ਉਪਦੇਸ਼ ਸੁਣਨ ਲਈ ਆਉਣ ਲਗੇ। ਜਦ ਉਥੋਂ ਦੇ ਲੋਕਾਂ ਨੂੰ ਇਹ ਪਤਾ ਲਗਾ ਕਿ ਨਾਨਕ ਖੱਤ੍ਰੀ ਹੋਕੇ ਲਾਲੋ ਤਰਖਾਣ ਜੋ ਸੂਦਰ ਹੈ ਉਸਦੇ ਘਰ ਰੋਟੀ ਖਾਂਦਾ ਹੈ, ਤਾਂ ਉਨ੍ਹਾਂ ਦੀ ਹੈਰਾਨੀ ਦੀ ਕੋਈ ਹਦ ਨ ਰਹੀ। ਕਈ ਤਾਂ ਨਿੰਦਾ ਭੀ ਕਰਨ ਲਗ ਪਏ।

## ਮਲਕ ਭਾਗੋ ਦਾ ਬ੍ਰਹਮ ਭੋਜ

ਸੈਦ ਪੁਰ ਵਿਖੇ ਇਕ ਮਲਿਕ ਭਾਗੋ ਨਾਮੀ ਖੱਤਰੀ ਦੀਵਾਨ ਸੀ। ਇਕ ਦਿਨ ਉਸਨੇ ਬ੍ਰਹਮ-ਭੋਜ ਕੀਤਾ। ਹੋਰ ਤਾਂ ਸਾਰੇ ਸਾਧੂ ਬ੍ਰਹਮਣਾਦਿ ਭੋਜਨ ਛਕ ਆਏ ਪਰ ਗੁਰੂ ਜੀ ਨਾ ਗਏ। ਇਸ ਬਾਤ ਨੇ ਮਲਿਕ ਭਾਗੋ ਨੂੰ ਰੋਹ ਚਾੜ੍ਹ ਦਿਤਾ ਤੇ ਉਸਨੇ ਹੁਕਮ ਦਿੱਤਾ ਕਿ ਨਾਨਕ ਨੂੰ ਪਕੜ ਕੇ ਮੇਰੇ ਸਾਹਮਣੇ ਪੇਸ਼ ਕਰੋ। ਜਦ ਗੁਰੂ ਜੀ ਆਏ ਤਾਂ ਉਸ ਨੇ ਆਖਿਆ, "ਕਿਆ ਸੂਦਰ ਦੇ ਭੋਜਨ ਨਾਲੋਂ ਮੇਰਾ ਪੂੜੀ ਕੜਾਹ ਮਾੜਾ ਸੀ ? ਜੋ ਤੂੰ ਖਾਣ ਨਹੀਂ ਆਇਆ" ! ਗੁਰੂ ਜੀ ਨੇ ਨਿਰਭੈ ਹੋ ਉੱਤਰ ਦਿੱਤਾ, "ਇਹ ਭੋਜਨ ਗਰੀਬਾਂ ਅਨਾਥਾਂ ਨੂੰ ਦੁਖ ਦੇਕੇ ਇਕੱਠਾ ਕੀਤਾ ਹੈ, ਜਿਸ ਤੋ ਇਹ ਉਨ੍ਹਾਂ ਦਾ ਲਹੂ ਨਿਚੋੜਿਆ ਹੈ, ਪਰ ਲਾਲੋ ਦਾ ਅੰਨ ਉਸਦੀ ਅਪਣੀ ਦਸਾਂ ਨੌਹਾਂ ਦੀ ਕਮਾਈ ਦਾ ਹੈ, ਇਸ ਲਈ ਮੈਂ ਤੇਰੇ ਭੋਜਨ ਨੂੰ ਲਹੂ ਅਤੇ ਲਾਲੋ ਦੇ ਭੋਜਨ ਨੂੰ ਦੁਧ ਦੇ ਤੁਲ ਜਾਣਦਾ ਹਾਂ। ਮਲਿਕ ਭਾਗੋ ਨੇ ਪੁਛਿਆ। ਇਹ ਕਿਸਤਰ੍ਹਾਂ ? ਤਾਂ ਗੁਰੂ ਜੀ ਨੇ ਫੁਰਮਾਯਾ—

"ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
ਜੋ ਰਤੁ ਪੀਵਹਿ ਮਾਣਸਾ, ਤਿਨ ਕਿਉ ਨਿਰਮਲ ਚੀਤੁ ॥
[ਵਾਰ ਮਾਝ ਮ: ੧]

ਇਸ ਵਾਕ ਨੂੰ ਸੁਣ ਕੇ ਮਲਿਕ ਭਾਗੋ ਠਠੰਬਰ ਗਿਆ। ਗੁਰੂ ਜੀ ਨੇ ਕਿਹਾ ਤੂੰ ਜੋ ਵਢੀਆਂ

ਖਾਕੇ ਤੇ ਅਨਿਆਇ ਕਰਕੇ ਗਰੀਬਾਂ ਦਾ ਲਹੂ ਪੀਂਦਾ ਹੈਂ ਉਸ ਮਾਇਆ ਦਾ ਅੰਨ 'ਕਿਵੇਂ' ਪਵਿੱਤ੍ਰ ਹੋ ਸਕਦਾ ਹੈ ? ਤੇਰਾ ਭੋਜਨ ਤਾਂ ਗਰੀਬਾਂ ਦਾ ਲਹੂ ਹੈ ਅਤੇ ਤੇਰੇ ਲਈ ਗਊ ਦੀ ਰੱਤ ਸਦਰਸ ਹੈ-

"ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ ॥
ਗੁਰ ਪੀਰ ਹਾਮਾਂ ਤਾਂ ਭਰੇ, ਜਾਂ ਮੁਰਦਾਰ ਨ ਖਾਇ ॥

[ਵਾਰ ਮਾਝ ਮ: ੧]

ਅਤੇ ਭਾਈ ਲਾਲੋ ਦਸਾਂ ਨੌਹਾਂ ਦੀ ਕ੍ਰਿਤ ਕਰਕੇ ਵੰਡ ਛਕਦਾ ਹੈ ਤੇ ਕਰਤਾਰ ਦਾ ਸਿਮਰਨ ਕਰਦਾ ਹੈ ਇਸ ਕਰਕੇ ਇਸਦਾ ਕੋਧਰੇ ਦਾ ਅੰਨ ਭੀ ਦੁਧ ਸਦਰਸ ਹੈ-

ਬਾਬਾ ਹੋਰ ਖਾਣਾ ਖੁਸੀ ਖੁਆਰ ॥ ਜਿਤ ਖਾਧੈ ਤਨ ਪੀੜੀਐ ਮਨ ਮਹਿ ਚਲਹਿ ਵਿਕਾਰ ॥

[ਸਿਰੀ ਰਾਗ ਮ: ੧]

ਇਸਤਰ੍ਹਾਂ ਦੇ ਉਪਦੇਸ਼ ਸੁਣਕੇ ਮਲਿਕ ਭਾਗੋ ਅਤਿ ਸ਼ਰਮਿੰਦਾ ਹੋਇਆ ਤੇ ਆਪਣੀਆਂ ਮੰਦੀਆਂ ਕਰਤੂਤਾਂ ਪਰ ਪਛੋਤਾਵਾ ਕਰਨ ਲਗਿਆ ।

## ਜਾਣ ਪਛਾਣ

ਏਮਨਾਬਾਦ ਦਾ ਪਹਿਲਾ ਨਾਮ ਸੱਯਦਪੁਰ ਸੀ. ਇਹ ਬਸਤੀ ਜ਼ਿਲਾ ਗੁਜਰਾਂਵਾਲਾ ਤੋਂ ਦਸ ਮੀਲਾਂ ਪਰ ਹੈ । ਗੁਰੂ ਜੀ ਇਥੇ ਦੋਬਾਰੇ ਸੰਮਤ ੧੫੭੮ ਬਿ: ਵਿਚ ਭੀ ਪਹੁੰਚੇ ਸਨ । ਭਾਈ ਲਾਲੋ ਉਥੇ ਦਾ ਪ੍ਰੇਮੀ ਸਿਖ ਤਰਖਾਣਾ ਕੰਮ ਕਰਦਾ ਸੀ, ਇਸਦੀ ਇਕੋ ਬੇਟੀ ਸੀ ਜਿਸਦੀ ਔਲਾਦ ਤਤਲਾ ਨਾਮੀ ਪਿੰਡ ਵਸਦੀ ਹੈ।

੧. ਸਟੇਸ਼ਨ ਥੀਂ ਤ੍ਰਿੰਨ ਮੀਲ ਪਰ ਗੁਰਦੁਆਰਾ ਰੋੜੀ ਸਾਹਿਬ ਹੈ। ਇਥੇ ਗੁਰੂ ਜੀ ਨੇ ਜਾਕੇ ਆਸਣ ਕੀਤਾ ਸੀ। ਇਥੇ ਪਹਿਲਾਂ ਰੋੜਾਂ ਦਾ ਖਾਵਾ ਹੁੰਦਾ ਸੀ। ਵੈਸਾਖੀ ਨੂੰ ਮੇਲਾ ਭਰਦਾ ਹੈ।

੨. "ਚੱਕੀ ਸਾਹਿਬ ਗੁਰਦੁਆਰਾ" ਇਹ ਓਹ ਅਸਥਾਨ ਹੈ ਜਿਥੇ ਗੁਰੂ ਜੀ ਨੇ ਬਾਬਰ ਦੀ ਕੈਦ ਵਿਚ ਚੱਕੀ ਪੀਠੀ ਸੀ, (ਅਸਲ ਚੱਕੀ ਮੌਜੂਦ ਹੈ)। ਇਥੇ ਹੀ ਸ਼ਾਹ ਬਾਬਰ ਗੁਰੂ ਜੀ ਪਾਸੋਂ ਮੁਆਫੀ ਮੰਗਣ ਆਇਆ ਸੀ ।

੩. 'ਗੁਰਦੁਆਰਾ ਖੂਹੀ ਸਾਹਿਬ', ਉਸ ਖੂਹੀ ਦੇ ਪਾਸ ਹੈ ਜਿਥੇ ਕਿ ਗੁਰੂ ਜੀ ਅਸ਼ਨਾਨ ਕਰਦੇ ਅਰ ਜਲ ਛਕਦੇ ਰਹੇ। ਐਮਨਾਬਾਦ ਵਿਚ ਗੁਰੂ ਜੀ ਤ੍ਰਿੰਨ ਵੇਰੀ ਗਏ ਸਨ।

## ਸੱਚ ਝੂਠ ਦਾ ਸੌਦਾ

ਗੁਰੂ ਜੀ ਸਿਆਲ ਕੋਟ ਨੂੰ ਗਏ, ਤਾਂ ਉਥੇ ਕੀ ਡਿਠਾ ਕਿ ਹਮਜ਼ਾਗੌਸ ਨਾਮੇ ਫਕੀਰ ਸਿਆਲਕੋਟ ਦੇ ਗਰਕ ਕਰਨ ਲਈ ਚਾਲੀਸਾ (ਚਿਲਾ) ਕਟ ਰਿਹਾ ਹੈ। ਗੁਰੂ ਜੀ ਉਸ ਦੇ ਪਾਸ ਪਹੁੰਚੇ ਤੇ ਉਸਦੇ ਕ੍ਰੋਧ ਦਾ ਕਾਰਣ ਪੁਛਿਆ । ਉਸ ਨੇ ਉਤਰ ਦਿਤਾ ਕਿ ਇਸ ਸ਼ਹਿਰ ਦੇ ਲੋਕ ਬਹੁਤ ਝੂਠੇ ਹਨ, ਕਿਉਂ ਜੋ ਗੰਗਾ ਬਿਸ਼ਨਾ ਖੱਤਰੀ ਨੇ ਮੇਰੇ ਨਾਲ ਇਕਰਾਰ ਕੀਤਾ ਸੀ ਕਿ 'ਜੇ ਮੇਰੇ ਘਰ ਬਾਲਕ ਹੋ ਜਾਣ ਤਾਂ ਮੈਂ ਇਕ ਬਾਲਕ ਤੁਹਾਨੂੰ ਦੇ ਦੇਵਾਂਗਾ।' ਹੁਣ ਜਦ ਮੇਰੀ ਦੁਆ

ਨਾਲ ਉਸਦੇ ਘਰ ਬਾਲਕ ਹੋ ਗਏ, ਤਾਂ ਉਹ ਆਪਣੇ ਬਚਨ ਤੋਂ ਫਿਰ ਗਿਆ ਹੈ। ਗੁਰੂ ਜੀ ਨੇ ਕਿਹਾ, "ਪੁਤਰ ਆਦਿਕ ਦੀ ਉਤਪਤੀ ਕਰਤਾਰ ਦੀ ਦਾਤ ਹੈ। ਦੂਜੇ ਇੱਕ ਦੇ ਝੂਠੇ ਹੋਣ ਨਾਲ ਸਾਰਾ ਸ਼ਹਿਰ ਝੂਠਾ ਨਹੀਂ ਹੋ ਸਕਦਾ। ਉਸ ਨੂੰ ਦਸਣ ਲਈ ਗੁਰੂ ਜੀ ਨੇ ਮਰਦਾਨੇ ਨੂੰ ਦੋ ਪੈਸੇ ਦੇਕੇ ਸੱਚ ਝੂਠ ਖਰੀਦਣ ਲਈ ਘਲਿਆ, ਤਾਂ ਮੂਲੇ ਖੱਤ੍ਰੀ ਨੇ ਦੋ ਪੈਸੇ ਲੈਕੇ ਇਕ ਕਾਗਜ਼ ਦੇ ਟੁਕੜੇ ਪਰ 'ਮਰਨਾ ਸੱਚ' ਦੂਜੇ ਪਰ "ਜੀਊਣਾ ਝੂਠ' ਲਿਖ ਦਿੱਤਾ। ਗੁਰੂ ਜੀ ਨੇ ਇਹ ਪਰਚੇ ਹਮਜ਼ਾਗੌਸ ਨੂੰ ਵਿਖਾਏ ਕਿ ਜਦ ਇਥੇ ਇਸ ਪ੍ਰਕਾਰ ਦੇ ਵਿਸ਼ਵਾਸ ਵਾਲੇ ਪੁਰਸ਼ ਪਏ ਹਨ, ਫਿਰ ਤੂੰ ਸ਼ਹਿਰ ਨੂੰ ਕਿਸ ਪ੍ਰਕਾਰ ਗਰਕ ਕਰ ਸਕਦਾ ਹੈਂ? ਪੀਰ ਨੂੰ ਹੋਰ ਵੀ ਕਈ ਸ਼ਾਂਤੀਦਾਇਕ ਸ਼ਬਦ ਸੁਣਾਏ, ਜਿਸਤੋਂ ਉਸਦੇ ਕ੍ਰੋਧ ਦੀ ਨਵਿਰਤੀ ਹੋਈ।

ਛੋਡਹੁ ਪ੍ਰਾਣੀ ਕੂੜ ਕਬਾੜਾ ॥ ਕੂੜੁ ਮਾਰੇ ਕਾਲੁ ਉਛਾਹਾੜਾ ॥
ਸਾਕਤਿ ਕੂੜਿ ਪਚਹਿ ਮਨਿ ਹਉਮੈ ਦੁਹੁ ਮਾਰਗਿ ਪਚੈ ਪਚਾਈ ਹੇ ॥
ਛੋਡਿਹੁ ਨਿੰਦਾ ਤਾਤਿ ਪਰਾਈ ॥ ਪੜਿ ਪੜਿ ਦਝਹਿ ਸਾਂਤਿ ਨ ਆਈ ॥
ਮਿਲਿ ਸਤਸੰਗਤਿ ਨਾਮੁ ਸਲਾਹਹੁ ਆਤਮ ਰਾਮੁ ਸਖਾਈ ਹੇ ॥
ਛੋਡਹੁ ਕਾਮ ਕ੍ਰੋਧੁ ਬੁਰਿਆਈ ॥ ਹਉਮੈ ਧੰਧੁ ਛੋਡਹੁ ਲੰਪਟਾਈ ॥
ਸਤਿਗੁਰ ਸਰਣਿ ਪਰਹੁ ਤਾ ਉਬਰਹੁ ਇਉ ਤਰੀਐ ਭਵਜਲੁ ਭਾਈ ਹੇ ॥
ਆਗੈ ਬਿਮਲ ਨਦੀ ਅਗਨਿ ਬਿਖੁ ਝੇਲਾ ॥ ...
ਏਲਹੁ ਸਾਚੁ ਪਛਾਣਹੁ ਅੰਦਰਿ ॥ ਦੂਰਿ ਨਾਹੀ ਦੇਖਹੁ ਕਰਿ ਨੰਦਰਿ ॥
ਬਿਘਨੁ ਨਾਹੀ ਗੁਰਮੁਖਿ ਤਰੁ ਤਾਰੀ ਇਉ ਭਵਜਲੁ ਪਾਰਿ ਲੰਘਾਈ ਹੇ ॥
ਸਤ ਸੰਤੋਖ ਰਹਹੁ ਜਨ ਭਾਈ ॥ ਖਿਮਾ ਗਹਹੁ ਸਤਿਗੁਰ ਸਰਣਾਈ ॥
ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ ॥

[ਮਾਰੂ ਮ: ੧ ਸੋਲਹੇ]

## ਜਾਣ ਪਛਾਣ

ਸ਼ਹਿਰ ਸਿਆਲ ਕੋਟ ਵਜ਼ੀਰਾ ਬਾਦ ਜੰਮੂ ਵਾਲੀ ਲਾਈਨ ਪਰ ਜੰਕਸ਼ਨ ਹੈ। ਪੂਰਨ ਭਗਤ, ਰਾਜਾ ਸਲਿਵਾਹਨ ਦਾ ਪੁਤਰ ਇਥੇ ਦਾ ਸੀ। ਜਿਸ ਬੇਰੀ ਹੇਠਾਂ ਗੁਰੂ ਜੀ ਬਿਰਾਜੇ ਸਨ ਉਥੇ ਗੁਰਦਵਾਰਾ 'ਬੇਰ ਸਾਹਿਬ' ਹੈ।

੧. ਗੁਰਦਵਾਰਾ ਬਾਵਲੀ ਸਾਹਿਬ, ਇਥੇ ਭਾਈ ਮੂਲੇ ਦਾ ਘਰ ਸੀ, ਭਾਈ ਮੂਲਾ ਕੁਝ ਸਮਾਂ ਗੁਰੂ ਜੀ ਦੇ ਸਾਥ ਭੀ ਰਿਹਾ, ਇਸ ਨੇ ਬਹੁਤ ਸੇਵਾ ਉਠਾਈ।

ਬਸੰਤ ਪੰਚਮੀ ਨੂੰ ਮੇਲਾ ਭਰਦਾ ਹੈ। 'ਬੇਰ ਸਾਹਿਬ' ਵਿਸਾਖੀ ਦਾ ਸਮਾਗਮ ਹੁੰਦਾ ਹੈ। (ਪਾਸ ਹੀ ਭਾਈ ਨੱਥਾ ਸਿੰਘ ਜੀ ਦਾ ਸ਼ਹੀਦ ਗੰਜ ਹੈ) ਛੇਵੇਂ ਗੁਰੂ ਜੀ ਨੇ ਭੀ ਚਰਨ ਪਾਏ ਸਨ।

੨. ਇਥੋਂ ਚਾਰ ਪੰਜ ਕੋਸ ਪਰ ਨਗਰ 'ਸਾਹੋ ਵਾਲਾ' ਗੁਰਦਵਾਰਾ ਹੈ, ਇਸਦਾ ਨਾਮ ਭੀ 'ਬੇਰ ਸਾਹਿਬ' ਹੈ, ਗੁਰਦੁਆਰੇ ਦੀ ਕਾਫੀ ਜਾਇਦਾਦ ਹੈ।

੩. ਗੁਰੂ ਜੀ ਸਿਆਲ ਕੋਟ ਤੋਂ ਹੋਕੇ ਸਾਦੋਵਾਲ ਉੱਗੋਕੇ ਵਲ ਪਧਾਰੇ ਸਨ। ਇਥੋਂ ਤਿੰਨ ਮੀਲ ਪਰ 'ਨਾਨਕ ਸਰ' ਹੈ, ਇਹ ਪੱਕੀ ਛੱਬੀ ਘੁਮਾਊਂ ਵਿੱਚ ਵੱਡਾ ਛੰਬ ਸੀ, ਇਹ ਜਗਾ ਸਿਆਲਕੋਟ ਥੀਂ ਚਾਰ ਕੋਹ ਹੈ, ਮੇਲਾ ਵਿਸਾਖੀ ਦਾ ਹੁੰਦਾ ਹੈ। ਉਸ ਵੇਲੇ ਦੇ ਬ੍ਰਿਛ (ਬਣ ਅਰ ਕਿਰਾੜ) ਹਨ।

੪. ਗੁਰੂ ਜੀ ਤਲਵੰਡੀ ਵਲੋਂ ਔਂਦੇ, ਪਿੰਡ ਭਰੋਵਾਲ ਪਹੁੰਚੇ ਸੀ, ਉਥੇ ਹੁਣ ਛੋਟਾ ਠਾਨਕਿਆਣਾ ਸਾਹਿਬ ਹੈ, ਪਿੰਡ ਦਾ ਨਾਮ ਹੁਣ ਸੀਓਕੇ ਹੈ। ਪਚੀਸ ਹਾੜ ਦਾ ਮੇਲਾ ਹੁੰਦਾ ਹੈ। ਇਥੇ ਗੁਰੂ ਜੀ ਭਾਈ ਰੂਪਾ ਪ੍ਰੇਮੀ ਦੇ ਘਰ ਰਹੇ ਸਨ। ਸਿਆਲਕੋਟ ਥੀਂ ਇਹ ਸਥਾਨ ਗਿਆਰਾਂ ਮੀਲ ਪਰ ਹੈ। ਸਿਆਲਕੋਟ ਦੇ ਦੌਰੇ ਵਿਚ ਗੁਰੂ ਜੀ ਪਸਰੂਰ ਭੀ ਪਹੁੰਚੇ ਸਨ, ਇਥੇ ਦੇ ਸਥਾਨ ਦਾ ਨਾਮ 'ਦਿਉਕਾ' ਪ੍ਰਸਿੱਧ ਹੈ, ਉਥੇ ਡੇਕ ਨਾਮੀ ਨਦੀ ਭੀ ਪਾਸ ਹੈ। ਪਸਰੂਰ ਦੇ ਦੌਰੇ ਵਿੱਚ ਮਿਠੇ ਦੇ ਕੋਟਲੇ ਮਿਠਨ ਸ਼ਾਹ ਨੂੰ ਸਿਖ ਬਣਾਕੇ ਤਾਰਿਆ। ਇਹ ਪ੍ਰੇਮੀ ਮਿਠਨ ਕੋਟ ਜ਼ਿਲਾ ਗਾਜ਼ੀ ਖਾਨ ਦਾ ਬਾਸ਼ਿੰਦਾ ਫਕੀਰ ਸੀ, ਆਪਨੂੰ ਪੱਕਾ ਮੁਸਲਮਾਨ ਮੰਨਦਾ ਸੀ। ਗੁਰੂ ਜੀ ਉਸਦੇ ਬਾਗ ਵਿਚ ਪਹੁੰਚੇ, ਆਸਨ ਲਗਾਕੇ ਕੀਰਤਨ ਕਰਨ ਲਗ ਪਏ, ਮੀਆਂ ਮਿਠੇ ਦਾ ਮੁਰਸ਼ਦ ਰਹਿਮਾਨ ਆਕੇ ਚਰਚਾ ਕਰਨੇ ਲਗਿਆ। ਅਖੀਰ ਉਸਨੇ ਬਹੁਤ ਪ੍ਰਸੰਨ ਹੋਕੇ ਆਪਨੇ ਚੇਲੇ ਮੀਏਂ ਮਿਠੇ ਨੂੰ ਘਰ ਜਾਕੇ ਕਿਹਾ ਕਿ ਤੇਰੇ ਬਾਗ ਵਿਚ ਇਕ ਰਬ ਦਾ ਪਿਆਰਾ ਕਾਮਲ ਫਕੀਰ ਆਇਆ ਹੈ ਤੂੰ ਜਾਕੇ ਉਸਦਾ ਦਰਸ਼ਨ ਕਰ। ਮੀਆਂ ਮਿਠਾ ਆਇਆ ਅਰ ਚਰਚਾ ਕਰਕੇ ਪੁਛਨ ਲਗਾ ਕਿ ਬਹਿਸ਼ਤਾਂ ਨੂੰ ਮੁਸਲਮਾਨ ਜਾਣਗੇ ਜਾਂ ਹਿੰਦੂ ? ਗੁਰੂ ਜੀ ਨੇ ਫੁਰਮਾਇਆ ਸਭ ਦਾ ਕਰਮਾਂ ਪਰ ਨਬੇੜਾ ਹੋਵੇਗਾ, ਜ਼ਾਤੀ ਕਰਕੇ ਕੁਝ ਨਹੀਂ ਮਿਲਦਾ। ਮੀਆਂ ਮਿਠਾ ਕਹਿਣ ਲਗਾ ਕਿ ਹਿੰਦੂਆਂ ਨੂੰ ਫੂਕਿਆ ਜਾਂਦਾ ਹੈ, ਮੁਸਲਮਾਨ ਕਬਰਾਂ ਵਿੱਚ ਕਿਆਮਤ ਤਕ ਰਹਿਣਗੇ, ਖੁਦਾ ਦੇ ਫੈਸਲੇ ਵੇਲੇ ਮੁਸਲਮਾਨ ਤਾਂ ਸਾਹਮਣੇ ਖੜੇ ਹੋਣਗੇ ਅਰ ਹਿੰਦੂ ਅਗ ਨਾਲ ਸੜਕੇ ਸੁਆਹ ਹੋ ਜਾਣਗੇ। ਹਿੰਦੂ ਖੁਦਾ ਦ ਅਗੇ ਕੀ ਬਣਕੇ ਖਲੋਣਗੇ ? ਉਨ੍ਹਾਂ ਦੀਆਂ ਰੂਹਾਂ ਜਹੰਨਮ ਵਿੱਚ ਪਹੁੰਚਣਗੀਆਂ !

ਗੁਰੂ ਜੀ ਨੇ ਫੁਰਮਾਯਾ-

ਮਿਟੀ ਮੁਸਲਮਾਨ ਕੀ, ਪੇੜੈ ਪਈ ਕੁਮਿਆਰ ॥
ਘੜਿ ਭਾਂਡੇ ਇਟਾ ਕੀਆ, ਜਲਦੀ ਕਰੇ ਪੁਕਾਰ ॥
ਜਲਿ ਜਲਿ ਰੋਵੈ ਬਪੁੜੀ, ਝੜਿ ਝੜਿ ਪਵਹਿ ਅੰਗਿਆਰ ॥
ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ ॥

(ਆਸਾ ਵਾਰ ਮਃ ੧)

ਇਸ ਸ਼ਬਦ ਦੇ ਸਿਧਾਂਤ ਨੂੰ ਸਮਝਕੇ ਮੀਏਂ ਮਿਠੇ ਦਾ ਜ਼ਾਤੀ ਅਭਿਮਾਨ ਟੁਟ ਗਿਆ ਅਰ ਗੁਰੂ ਜੀ ਦਾ ਸੇਵਕ ਬਣ ਗਿਆ।

ਨੋਟ-ਲਾਹੌਰ ਵਲ ਦਾ ਛੋਟਾ ਦੌਰਾ ਕਰਕੇ ਗੁਰੂ ਜੀ ਤਲਵੰਡੀ ਪਹੁੰਚੇ ਸਨ, ਫੇਰ ਸੁਲਤਾਨ ਪੁਰ ਜਾਕੇ ਬੀਬੀ ਨਾਨਕੀ ਨੂੰ ਮਿਲੇ। ਉਪ੍ਰੰਤ ਮਾਤਾ ਸੁਲੱਖਣੀ ਜੀ ਦੇ ਮਾਤਾ ਪਿਤਾ ਨੂੰ ਮਿਲੇ। ਇਸ ਦੌਰੇ ਵਿਚ ਗੁਰੂ ਜੀ ਨੇ ਓਹੀ ਬਸਤ੍ਰ ਪਹਿਰ ਰਖੇ ਸਨ, ਜੋ ਹਮੇਸ਼ਾਂ ਪਹਿਰਦੇ ਸਨ। ਇਸਤੋਂ ਪਿਛੋਂ ਉਦਾਸੀਆਂ ਵਾਲੇ ਬਸਤ੍ਰ ਪਹਿਰੇ ਸਨ। ਕੁਝ ਦਿਨ ਘਰ ਅਟਕ ਕੇ ਪੂਰਬ ਵਲ ਦੀ ਵਡੀ ਯਾਤਰਾ ਆਰੰਭੀ ਹੈ, ਇਸੇ ਕਰਕੇ ਕਈ ਲਿਖਾਰੀ ਤੀਹ ਸਾਲਾਂ ਦੀ ਉਮਰ ਤੋਂ ਯਾਤਰਾ ਆਰੰਭ ਕੀਤੀ ਲਿਖਦੇ ਹਨ ਤੇ ਕਈ ਅਠੱਤੀ ਸਾਲਾਂ ਦੀ ਉਮਰ ਤੋਂ ਮੰਨਦੇ ਹਨ। ਏਹੀ ਕਾਰਨ ਹੈ ਪਿਛੋਂ ਦੌਰਾ ਆਰੰਭ ਕਰਨ ਵਾਲੇ ਸੰਮਤ ੧੫੬੪ ਬਿ: (ਸੰਨ ੧੫੦੭) ਈ: ਲਿਖਦੇ ਹਨ।

# ਪਹਿਲੀ ਵੱਡੀ ਯਾਤਰਾ

## ਜਾਣ ਪਛਾਣ।

ਇਲਾਕਾ ਬਾਂਗਰ ਮਾਲਵੇ ਦੇਸ ਦਾ ਇਕ ਹਿਸਾ ਹੈ, ਇਹ ਇਲਾਕਾ ਕਰਨਾਲ, ਹਿਸਾਰ, ਕੈਂਥਲ ਆਦਿ ਦਾ ਹੈ। ਕੁਝ ਇਲਾਕਾ ਜੀਂਦ, ਪਟਿਆਲਾ ਨਾਲ ਭੀ ਹੈ। ਬਾਂਗਰ ਦੇ ਇਲਾਕੇ ਦਾ ਪ੍ਰਚਾਰ ਬਹੁਤ ਖੁਲ੍ਹੇ ਦਾਇਰੇ ਵਿਚ ਸੀ ਜਿਸਦਾ ਸੰਖੇਪ ਅਗੇ ਦਰਜ ਹੈ। ਬਾਂਗਰ ਵਿਖੇ ਤਿੰਨ ਦੌਰੇ ਲਾਕੇ ਪ੍ਰਚਾਰ ਕੀਤਾ ਸੀ।

੧. ਪਹਿਲੇ ਦੌਰੇ ਵਿਚ ਸਰਸਾ (ਜ਼ਿਲਾ ਹਿਸਾਰ) ਪਹੁੰਚੇ ਪੰਜ ਪੀਰਾਂ ਦੇ ਲਾਗੇ ਗੁਰਦਵਾਰਾ ਹੈ। (ਇਹ ਨਗਰ ਸਾਰਸ ਜ਼ਾਤੀ ਦੇ ਰਾਜਪੂਤਾਂ ਦਾ ਸੀ) (ਸ੍ਰੀ ਗੁਰੂ ਦਸਮੇਸ਼ ਜੀ ਦਖਣ ਨੂੰ ਜਾਣ ਵੇਲੇ ਇਥੇ ਠਹਿਰਕੇ ਗਏ ਸਨ)। ਗੁਰਦਵਾਰਾ ਸਰਸੇ ਨੂੰ ਰਾਜ ਪਟਿਆਲਾ ਵਲੋਂ ਸਵਾ ਤਿੰਨ ਸੌ ਦੀ ਜਾਗੀਰ ਹੈ, ਛਬੀਸ ਰੁਪਏ ਨਾਭੇ ਵਲੋਂ ਹਨ, ਮਹਾ: ਹੀਰਾ ਸਿੰਘ ਨਾਭਾ ਪਤੀ ਨੇ ਗੁਰਦੁਆਰਾ ਪੱਕਾ ਬਣਵਾਇਆ ਸੀ। ਕਈ ਪਿੰਡਾਂ ਵਿੱਚ ਜ਼ਮੀਨ ਹੈ। (ਸਰਸਾ ਨਦੀ ਅਨੰਦਪੁਰ ਸਾਹਿਬ ਵਾਲੀ ਅੱਡ ਹੈ)। ਗੁਰੂ ਜੀ ਬਾਂਗਰ ਵਿਚੋਂ ਵਿਚਰਕੇ ਥਾਨੇਸੂਰ ਪਹੁੰਚੇ ਸਨ, ਇਥੋਂ ਹੀ ਇਲਾਕਾ ਕਰਨਾਲ ਦਾ ਦੌਰਾ ਕੀਤਾ। (ਬਾਬਾ ਬੰਦਾ ਨੇ ਸੰਨ ੧੭੦੯ ਵਿੱਚ ਇਸੇ ਸ਼ਹਿਰ ਨੂੰ ਫਤਹ ਕੀਤਾ ਸੀ) ਕਰਨਾਲ ਵਿਖੇ ਠਠੇਰਾਂ ਦੇ ਮਹੱਲੇ ਗੁਰਦੁਆਰਾ ਹੈ। (ਕਰਨਾਲ ਅੰਬਾਲਾ ਦਿਲੀ ਲਾਈਨ ਪਰ ਹੈ) ਇਥੋਂ ਗੁਰੂ ਜੀ ਦਿੱਲੀ ਵਲ ਪਧਾਰੇ ਸਨ।

## ਪਹੋਏ ਤੀਰਥ ਜਾਣਾ

ਗੁਰੂ ਜੀ ਵਿਚਰਦੇ ੨ ਪਹੋਏ ਜਾ ਪਹੁੰਚੇ। ਇੱਥੇ ਹਿੰਦੂ ਲੋਕਾਂ ਨੂੰ ਜੌਆਂ ਦੇ ਪਿੰਡ ਆਪਣ ਪਿਤ੍ਰਾਂ ਨੂੰ ਦਿੰਦੇ ਦੇਖਿਆ, ਕਿ ਲੋਕ ਪਾਂਡਿਆਂ ਤੋਂ ਧਨ ਠਗਾ ਰਹੇ ਹਨ, ਇਸ ਲਈ ਗੁਰੂ ਜੀ ਨੇ ਉਨ੍ਹਾਂ ਨੂੰ ਅਗਯਾਨ ਵਿਚੋਂ ਕੱਢਣ ਲਈ ਹੇਠ ਲਿਖੇ ਉਪਦੇਸ਼ ਦਿਤੇ:-

੧. "ਆਇਆ ਗਇਆ ਮੁਇਆ ਨਾਉ ॥ ਪਿਛੈ ਪਤਲਿ ਸਦਿਹੁ ਕਾਵ ॥
ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ।"
[ਵਾਰ ਮਾਝ ਮ: ੧]

੨. "ਜੇ ਮੋਹਾਕਾ ਘਰੁ ਮੁਹੈ, ਘਰ ਮੁਹਿ ਪਿਤਰੀ ਦੇਇ ॥
ਅਗੈ ਵਸਤੁ ਸਿਞਾਣੀਐ, ਪਿਤਰੀ ਚੋਰ ਕਰੇਇ ॥
ਵਢੀਅਹਿ ਹਥ ਦਲਾਲ ਕੇ, ਮੁਸਫੀ ਏਹ ਕਰੇਇ ॥
ਨਾਨਕ ਅਗੈ ਸੋ ਮਿਲੈ, ਜਿ ਖਟੇ ਘਾਲੇ ਦੇਇ" ॥
[ਵਾਰ ਆਸਾ ਮ: ੧]

੩. "ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ ॥

ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥
ਸਚਾ ਨ੍ਹਾਵਣ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥
ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ ॥
ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ" ॥ [ਆਸਾ ਮ: ੧]

ਇਸ ਤਰ੍ਹਾਂ ਅਨੇਕ ਲੋਕਾਂ ਨੂੰ ਸਿਧੇ ਰਸਤੇ ਪਾਉਂਦੇ ਗੁਰੂ ਜੀ ਕੁਰਖੇਤ੍ਰ (ਕੁਰੂਛੇਤ੍ਰ) ਜਾ ਪਹੁੰਚੇ। ਇਥੇ ਸੂਰਜ ਗ੍ਰਹਿਣ ਦਾ ਬੜਾ ਭਾਰੀ ਮੇਲਾ ਸੀ। ਗੁਰੂ ਜੀ ਨੇ ਲੋਕਾਂ ਨੂੰ ਗ੍ਰਹਿਣ ਦਾ ਅਸਲੀ ਕਾਰਨ ਦਸਿਆ।

ਇੱਥੇ ਪਾਂਡਿਆਂ ਦਾ ਪਖੰਡ ਵਧਿਆ ਵੇਖਕੇ ਗੁਰੂ ਜੀ ਨੇ ਇਕ ਕੌਤਕ ਰਚਿਆ। ਆਪ ਨੇ ਇਕ ਹਾਂਡੀ ਲੇਕੇ ਉਸ ਵਿਚ ਮੱਛੀ ਮਾਸ ਪਕਾਉਣਾ ਸ਼ੁਰੂ ਕਰ ਦਿੱਤਾ। ਸੂਰਜ ਗ੍ਰਹਿਣ ਦੇ ਵੇਲੇ ਇਸ ਬਾਤ ਨੂੰ ਵਿਰੁੱਧ ਸਮਝਕੇ ਉਥੇ ਦੇ ਸਾਰੇ ਪਾਂਡੇ ਆ ਗੁਰੂ ਜੀ ਦੇ ਉਦਾਲੇ ਹੋਏ ਤੇ ਬਹੁਤ ਕੁਬਚਨ ਬੋਲਣ ਲੱਗੇ। ਸਤਿਗੁਰੂ ਜੀ ਨੇ ਉਨ੍ਹਾਂ ਦੇ ਭ੍ਰਮ ਜਾਲ ਤੇ ਪਖੰਡ ਨੂੰ ਕੱਟਣ ਲਈ ਸ਼ਬਦ ਉਚਾਰਣ ਕੀਤਾ। ਯਥਾ:-

"ਪਹਿਲਾਂ ਮਾਸਹੁ ਨਿੰਮਿਆ, ਮਾਸੈ ਅੰਦਰਿ ਵਾਸੁ ॥
ਜੀਉ ਪਾਇ ਮਾਸੁ ਮੁਹਿ ਮਿਲਿਆ, ਹਡੁ ਚੰਮੁ ਤਨੁ ਮਾਸੁ ॥
ਮਾਸਹੁ ਬਾਹਰਿ ਕਢਿਆ, ਮੰਮਾ ਮਾਸੁ ਗਿਰਾਸੁ ॥
ਮੁਹੁ ਮਾਸੈ ਕਾ, ਜੀਭ ਮਾਸੈ ਕੀ, ਮਾਸੈ ਅੰਦਰਿ ਸਾਸੁ ॥
ਵਡਾ ਹੋਆ ਵੀਆਹਿਆ, ਘਰਿ ਲੈ ਆਇਆ ਮਾਸੁ ॥
ਮਾਸਹੁ ਹੀ ਮਾਸੁ ਊਪਜੈ, ਮਾਸਹੁ ਸਭੋ ਸਾਕੁ ॥
+ + +
ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ ॥
+ + +
ਬਾਹਰ ਕਾ ਮਾਸੁ ਮੰਦਾ ਸੁਆਮੀ, ਘਰ ਕਾ ਮਾਸੁ ਚੰਗੇਰਾ" ॥
(ਮਲਾਰ ਕੀ ਵਾਰ, ਸਲੋਕ ੨੫)

ਕੁਰਛੇਤਰ ਦੇ ਮੇਲੇ ਪਰ ਮਾਸ ਖਾਣ ਤੇ ਨਾ ਖਾਣ ਦੇ ਸੰਬੰਧ ਵਿਚ ਕਾਫ਼ੀ ਚਰਚਾ ਚਲੀ, ਗੁਰੂ ਜੀ ਨੇ ਫੁਰਮਾਯਾ ਮਾਸ ਦੀ ਵਰਤੋਂ ਵੇਦਾਂ ਕਤੇਬਾਂ ਵਿਖੇ ਲਿਖੀ ਹੈ। ਕਿਤਨੇ ਹਿੰਦੂ ਆਪਣੇ ਦੇਵਤਿਆਂ ਨੂੰ ਬਕਰਿਆਂ, ਝੋਟਿਆਂ ਆਦਿ ਪਸ਼ੂਆਂ ਦੀ ਬਲੀ ਦਿੰਦੇ ਹਨ। ਯਗਾਂ ਵਿਖੇ ਮਾਸ ਨੂੰ ਪਰਧਾਨ ਮੰਨਿਆ ਹੈ, ਗਊ ਮੇਧ ਆਦਿ ਯਗ ਕਰਨੇ ਲਿਖੇ ਹਨ। ਕਤੇਬਾਂ ਵਾਲੇ ਮਾਸ ਅਹਾਰੀ ਹਨ, ਕੁਰਖੇਤਰ ਵਿਖ ਯਗ ਹੁੰਦੇ ਰਹੇ ਹਨ। ਜੀਆਂ ਕਾ ਅਹਾਰ ਜੀਆ ਇਹ ਕਹੇ ਇ। ਅਨੁਸਾਰ ਅਨੇਕ ਜੀਵ ਜੀਵਾਂ ਨੂੰ ਖਾਂਦੇ ਹਨ।

ਮਾਸੁ ਪੁਰਾਣੀ ਮਾਸੁ ਕਤੇਬੀ ਚਹੁ ਜੁਗਿ ਮਾਸੁ ਕਮਾਣਾ ॥
ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ ॥ [ਮਲਾਰ ਮ: ੧]
ਮਾਸ ਮਾਸ ਕਰਿ ਮੂਰਖ ਝਗੜੇ ਗਿਆਨ ਧਿਆਨੁ ਨਹੀਂ ਜਾਣੈ ॥
ਕਉਣ ਮਾਸ ਕਉਣ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥
ਗੈਂਡਾ (ਗਊ) ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ !

ਸਿਟਾ ਕੀ ਐਸੇ ਉਪਦੇਸ਼ ਸੁਣਕੇ ਪਾਂਡੇ ਸ਼ਰਮਿੰਦੇ ਹੋਕੇ ਨਿਰ ਉਤਰ ਹੋ ਗਏ।

ਇਸ ਤਰ੍ਹਾਂ ਉਨ੍ਹਾਂ ਨੂੰ ਪਾਖੰਡ ਤੇ ਭਰਮ ਜਾਲ ਵਿਚੋਂ ਕਢਦੇ ਹੋਏ ਕਰਨਾਲ ਦੇ ਰਸਤੇ ਸ਼ੇਖ

ਸ਼ਰਫ ਪਾਣੀ ਪਤ ਵਾਲੇ ਨੂੰ ਮਿਲਦੇ ਹੋਏ ਸੰਮਤ ੧੫੫੯ ਬਿ: ਦੇ ਕੁੰਭ ਪਰ ਹਰਿਦਵਾਰ ਜਾ ਪਹੁੰਚੇ।

## ਜਾਣ ਪਛਾਣ

੧. ਪਹੋਆ ਜ਼ਿਲਾ ਕਰਨਾਲ ਦੀ ਤਹਿਸੀਲ ਕੈਂਥਲ ਵਿਚ ਹੈ, ਇਸ ਸ਼ਹਿਰ ਦਾ ਨਾਮ ਥਾਨੇਸਰ ਹੈ। ਹਿੰਦੂਆਂ ਦਾ ਪ੍ਰਸਿੱਧ ਤੀਰਥ ਹੈ, ਇਥੇ ਲਾਗੇ ਹੀ ਕੁਰਛੇਤਰ ਹੈ, ਸ਼ਿਵ ਜੀ ਦਾ ਵਡਾ ਮੰਦਰ ਹੈ, ਗੁਰੂ ਜੀ ਸੂਰਜ ਗ੍ਰਹਿਣ ਦੇ ਮੇਲੇ ਪਰ ਉਪਦੇਸ਼ ਕਰਨ ਗਏ ਸਨ। ਜਿਥੇ ਵਿਰਾਜੇ ਸਨ, ਉਥੇ "ਸਿਧ ਬਟੀ" ਨਾਮੀ ਗੁਰਦੁਆਰਾ ਹੈ, ਜਿਸਨੂੰ ਭਾਈ ਉਦੇ ਸਿੰਘ ਜੀ ਰਾਜਾ ਕੈਂਥਲ ਨੇ ਪੱਕਾ ਕਰਵਾਇਆ ਸੀ। ਠਹਿਰਨ ਦੀ ਥਾਂ ਪਹਿਲੇ 'ਸਨਹੇਤ' ਸੀ (ਇਸੇ ਜਗਾ ਮਾਂਸ ਪਰ ਵਿਚਾਰ ਹੋਈ) ਗੁਰੂ ਜੀ ਹਿੰਦੂ ਤੀਰਥ ਕਰਹਾ (ਕਰਾ) ਇਕ ਦਿਨ ਵਿਰਾਜੇ, ਇਥੋਂ ਪਹੋਆ ਤੇ ਕੁਰਛੇਤਰ ਦਸ ਮੀਲ ਹੈ।

੨. ਪਹੋਏ ਤੋਂ ਕਰਨਾਲ ਦੇ ਰਸਤੇ ਪਾਣੀਪੱਤ ਪਹੁੰਚੇ, ਇਥੇ ਸ਼ੇਖ ਤਾਹਰ ਅਰ ਸ਼ਾਹ ਸ਼ਰਫ ਨਾਲ ਚਰਚਾ ਹੋਈ। (ਪਾਣੀ ਪਤ ਵਿਖੇ ਕਿਤਨੇ ਹੀ ਜੰਗ ਹੋਏ ਹਨ)।

੩. ਇਸੇ ਦੌਰੇ ਵਿਚ ਪਿੰਡ ਚੀਕਾ (ਪਟਿਆਲਾ ਤੋਂ ਬੀਸ ਮੀਲ) ਵਿਖੇ ਦੀਵਾਨ ਲਾਇਆ ਸੀ, (ਤਹਿਸੀਲ ਕੈਂਥਲ ਲਗਦੀ ਹੈ)।

## ਸੁਚ ਭਿੱਟ ਦੀ ਸਾਖੀ

ਜਿਸ ਵੇਲੇ ਗੁਰੂ ਜੀ ਗੰਗਾ ਘਾਟ ਪਰ ਗਏ ਆਪਦੇ ਸਚੇ ਸੁਚੇ ਉਪਦੇਸ਼ ਸੁਣ ਕੇ ਕਿਤਨੇ ਪੁਰਸ਼ਾਂ ਨੇ ਸਿੱਖ ਬਣਨ ਵਾਸਤੇ ਬੇਨਤੀਆਂ ਕੀਤੀਆਂ। ਗੁਰੂ ਜੀ ਨੇ ਕਿਹਾ ਪਹਿਲਾਂ ਤੁਸੀਂ ਉਨ੍ਹਾਂ ਤੋਂ ਪੁਛੋ, ਜਿਨ੍ਹਾਂ ਦੇ ਸਿੱਖ ਹੋ! ਤਾਂ ਓਹ ਪੰਡਤਾਂ ਪਾਸ ਗਏ, ਪੰਡਤਾਂ ਨੇ ਆਖਿਆ ਨਾਨਕ ਵੇਦੀ ਖਤਰੀ ਹੈ ਉਸਨੂੰ ਬ੍ਰਾਹਮਣ ਲੋਕ ਗੁਰੂ ਧਾਰਨ ਨਹੀਂ ਕਰ ਸਕਦੇ, ਉਸ ਨਾਲ 'ਮਰਦਾਨਾ' ਮਿਰਾਸੀ ਮਲੇਛ ਜਾਤੀ ਦਾ ਹੈ ਅਤੇ ਬਾਲਾ ਸ਼ੂਦਰ ਹੈ ਉਨ੍ਹਾਂ ਦੇ ਹਥਾਂ ਦਾ ਨਾਨਕ ਤਪਾ ਖਾਂਦਾ ਪੀਂਦਾ ਹੈ। ਲੋਕਾਂ ਨੇ ਪੰਡਤਾਂ ਦੇ ਖਿਆਲ ਗੁਰੂ ਜੀ ਨੂੰ ਆ ਦਸੇ ਅਤੇ ਭੋਜਨ ਛਕਣੇ ਵਾਸਤੇ ਪ੍ਰਾਰਥਨਾ ਕਰਨੇ ਲਗੇ। ਗੁਰੂ ਜੀ ਨੇ ਫੁਰਮਾਯਾ ਅਸੀਂ ਜ਼ਾਤ ਅਭਿਮਾਨੀਆਂ ਦਾ ਖਾਣਾ ਨਹੀਂ ਖਾਂਦੇ ਤਾਂ ਉਨ੍ਹਾਂ ਨੇ ਕਿਹਾ ਜੀ ਅਸੀਂ ਆਪ ਤਿਆਰ ਕਰਦੇ ਹਾਂ ਸੁਚਾ ਚਉਕਾ ਕਰਕੇ ਵਖ ਭੋਜਨ ਤਿਆਰ ਹੋਊਗਾ। ਗੁਰੂ ਜੀ ਨੇ ਫੁਰਮਾਯਾ ਝੂਠੇ ਪੁਰਸ਼ਾਂ ਦਾ ਚੌਕਾ ਸਦਾ ਜੂਠਾ ਹੈ। ਉਨ੍ਹਾਂ ਨੇ ਕਿਹਾ ਕਿ ਆਪ ਬੇਸ਼ਕ ਭੋਜਨ ਨਾ ਪਾਵੋਂ, ਪਰ ਸਾਡੀ ਸੁਚਤਾ ਤਾਂ ਵੇਖੋ। ਗੁਰੂ ਜੀ ਉਨ੍ਹਾਂ ਨਾਲ ਗਏ। ਉਨ੍ਹਾਂ ਨੇ ਖੂਬ ਲਿਪ ਪੋਚ ਕੇ ਕਾਰਾਂ ਨਿਕਾਲ ਕੇ ਚੌਂਕੇ ਸੁਚੇ ਬਣਾ ਕੇ ਭੋਜਨ ਬਣਾਇਆ।

ਗੁਰੂ ਜੀ ਨੇ ਆਖਿਆ ਇਹ ਕਾਰਾਂ ਕਿਸਦੇ ਵਾਸਤੇ ਹਨ? ਉਨ੍ਹਾਂ ਨੇ ਆਖਿਆ, ਇਸ ਤੋਂ ਅਗੇ ਕੋਈ ਆ ਕੇ ਚੌਕਾ ਨਾ ਭਿਟੇ। ਗੁਰੂ ਜੀ ਨੇ ਕਿਹਾ ਭਾਈ ਚੌਕਾ ਤਾਂ ਸੁਚਾ ਸੀ ਪਰ ਤੁਸੀਂ ਇਸ ਵਿਚ ਚਾਰ ਮਲੇਛ ਬਿਠਾ ਛਡੇ ਹਨ, ਉਨ੍ਹਾਂ ਨੇ ਕਿਹਾ ਮਹਾਰਾਜ ਇਥੇ ਮਲੇਛ ਕਿਥੇ ਹਨ? ਅਸੀਂ ਤਾਂ ਕਿਸੇ ਦੀ ਨਜ਼ਰ ਤਕ ਨਹੀਂ ਪੈਣ ਦਿਤੀ।

ਗੁਰੂ ਜੀ ਨੇ ਸ਼ਬਦ ਉਚਾਰਿਆ:-

'ਕੁਬੁਧ ਡੂਮਣੀ ਕੁਦਇਆ ਕਸਾਇਣ, ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧ ਚੰਡਾਲ॥
ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆਂ ਨਾਲ॥"  [ਮ: ੧ ਸ਼ਲੋਕ]

ਇਸ ਸ਼ਲੋਕ ਦੇ ਅਰਥ ਸਮਝ ਕੇ ਸਾਰੇ ਸਮਝ ਗਏ ਕਿ ਸਾਡੇ ਚੌਂਕੇ ਜੂਠੇ ਹਨ ਜਦੋਂ ਤੀਕ ਕੁਬੁਧ ਡੂਮਣੀ ਕ੍ਰੋਧ ਚੰਡਾਲ, ਕੁਦਇਆ ਕਸਾਇਣ, ਨਿੰਦਿਆ ਕਰਨੀ ਚੂਹੜ ਬ੍ਰਿਤ ਸਾਡੇ ਨਾਲ ਹਮੇਸ਼ਾਂ ਖਾਂਦੀਆਂ ਹਨ। ਗੁਰੂ ਜੀ ਨੇ ਫੁਰਮਾਯਾ ਭਾਈਵੋ! ਇਸ ਛੂਤ ਛਾਤ ਨੂੰ ਛਡੋ। ਸੁਚ

ਭਿਟ ਨਾਲ ਜਾਤਾਂ ਪਾਤਾਂ ਦਾ ਜਾਲ ਫੈਲਦਾ ਹੈ ਯਾਂ ਤੇ ਇਹ ਨੇਮ ਵਰਤੋਂ–'ਸਚ ਸੰਜਮ ਕਰਣੀ ਕਾਰਾਂ ਨਾਵਣ ਨਾਮ ਜਪੇਹੀ। ਨਾਨਕ ਅਗੇ ਊਤਮ ਸੇਈ, ਜੇ ਪਾਪਾਂ ਪੰਦ ਨ ਦੇਈ।' ਮੰਦ ਕਰਮਾਂ ਦਾ ਤਿਆਗ ਕਰਨਾ ਹੀ ਸੁਚਤਾ ਹੈ॥

## ਗੰਗਾ ਪਰ ਲੋਕਾਂ ਨੂੰ ਉਪਦੇਸ਼

ਇਸ ਥਾਉਂ ਕੁੰਭ ਪਰ ਭਾਰਤ ਵਰਸ਼ ਦੇ ਸਾਰੇ ਸਾਧੂ, ਸੰਤ, ਮਹੰਤ, ਬੈਰਾਗੀ, ਸੰਨਯਾਸੀ ਤੇ ਜੋਗੀ ਆਦਿਕ ਇਕੱਠੇ ਹੋਏ ਹੋਏ ਸਨ। ਇਥੇ ਲੋਕਾਂ ਨੂੰ ਪੂਰਬ ਵੱਲ ਮੁਖ ਕਰਕੇ ਸੂਰਜ ਤੇ ਪਿਤ੍ਰਾਂ ਨੂੰ ਪਾਣੀ ਦਿੰਦੇ ਵੇਖਿਆ, ਤਾਂ ਆਪ ਇਸ ਤੋਂ ਉਲਟ ਗੰਗਾ ਵਿਚ ਖੜੇ ਹੋ ਦੋਹਾਂ ਹੱਥਾਂ ਨਾਲ ਪਾਣੀ ਪੱਛਮ ਵੱਲ ਉਛਾਲਣ ਲੱਗੇ। ਲੋਕਾਂ ਅਤੇ ਪਾਂਡਿਆਂ ਨੇ ਹੈਰਾਨ ਹੋਕੇ ਪੁੱਛਿਆ, 'ਹੇ ਸਾਧੂ ਤੂੰ ਏਹ ਕੀ ਕਰਦਾ ਹੈਂ?' ਤਾਂ ਸ੍ਰੀ ਗੁਰੂ ਜੀ ਨੇ ਉੱਤ੍ਰ ਦਿੱਤਾ, 'ਕਿ ਮੈਂ ਕਰਤਾਰਪੁਰ ਆਪਣੇ ਖੇਤਾਂ ਨੂੰ ਪਾਣੀ ਦਿੰਦਾ ਹਾਂ।' ਤਾਂ ਉਹ ਸਾਰੇ ਹੱਸਣ ਲੱਗ ਪਏ, 'ਹੇ ਭੋਲੇ ਸਾਧੂ! ਤੇਰਾ ਏਹ ਪਾਣੀ ਦੋ ਢਾਈ ਸੌ ਕੋਸ ਪਰ ਕਿਵੇਂ ਪੁਜ ਸਕੇਗਾ'? ਤਾਂ ਆਪ ਨੇ ਪ੍ਰੇਮ ਸਹਿਤ ਉੱਤ੍ਰ ਦਿੱਤਾ, 'ਜੇਕਰ ਇਹ ਮੇਰਾ ਪਾਣੀ ਇਸੀ ਲੋਕ ਵਿਚ ਮੇਰੇ ਖੇਤ ਨੂੰ ਨਹੀਂ ਪਹੁੰਚ ਸਕਦਾ ਤਾਂ ਤੁਹਾਡਾ ਦੋ ਦੋ ਚੁਲੀ ਪਾਣੀ 'ਸੂਰਜ ਲੋਕ' ਵਿੱਚ, ਜੋ ਇਥੋਂ ਕਈ ਹਜ਼ਾਰ ਜੋਜਨ ਉਚਾ ਦੱਸਦੇ ਹੋ, ਕਿਸ ਪ੍ਰਕਾਰ ਪੁਜੇਗਾ?' ਗੁਰੂ ਜੀ ਦੇ ਅਜਿਹੇ ਸੱਚੇ ਉਪਦੇਸ਼ਾਂ ਨੇ ਮਤ ਮਤਾਂਤ੍ਰਾਂ ਵਿਖੇ ਤਰਥੱਲੀ ਮਚਾ ਦਿੱਤੀ। ਕਈਆਂ ਨੇ ਪ੍ਰਸ਼ਨ ਕੀਤਾ ਤਾਂ ਕੀ ਫੇਰ ਤੀਰਥ ਝੂਠੇ ਹਨ? ਗੁਰੂ ਜੀ ਨੇ ਹੇਠ ਲਿਖਿਆ ਉਤਰ ਦਿੱਤਾ:–

"ਤੀਰਥ ਨਾਵਣਿ ਜਾਉ ਤੀਰਥੁ ਨਾਮੁ ਹੈ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ"॥ (ਧਨਾਸਰੀ ਮ: ੧)

ਪੁਨਾ–"ਤੀਰਥਿ ਨਾਤਾ ਕਿਆ ਕਰੇ? ਮਨ ਮਹਿ ਮੈਲੁ ਗੁਮਾਨੁ"॥ (ਸਿਰੀ ਰਾਗ ਮ: ੧)

ਐਸੇ ਮਹਾਂ ਵਾਕਾਂ ਨੂੰ ਸੁਣਕੇ ਭੁਲੜ ਲੋਕ ਨਿਰੁੱਤਰ ਹੋਕੇ ਗੁਰੂ ਜੀ ਦੀ ਚਰਨੀ ਆ ਲੱਗੇ ਤੇ ਕਿਤਨਿਆਂ ਨੇ ਸਿੱਖ ਧਰਮ ਨੂੰ ਗ੍ਰਹਿਣ ਕਰ ਲਿਆ।

## ਜਾਣ ਪਛਾਣ

ਗੰਗਾ ਦਾ ਪ੍ਰਸਿੱਧ ਘਾਟ ਜਿਥੇ ਲੋਕੀਂ ਅਸ਼ਨਾਨ ਕਰਦੇ ਹਨ, ਇਸ ਨੂੰ ਜ਼ਿਲਾ ਸਹਾਰਨਪੁਰ (ਯੂ. ਪੀ.) ਲਗਦਾ ਹੈ। ਇਸੇ ਘਾਟ ਪਰ ਹਿੰਦੂ ਮੁਰਦਿਆਂ ਦੇ ਫੁੱਲ (ਹੱਡੀਆਂ) ਪਾਉਂਦੇ ਹਨ। ਇਥੇ ਅਸ਼ਨਾਨ ਕਰਨਾ ਪ੍ਰਮੇਸ਼ਰ ਦੀ ਪ੍ਰਾਪਤੀ ਮੰਨੀ ਹੈ, (ਨਹਿ ਮਿਲੀਐ ਹਰਿਦੁਆਰ। ਸੋਰਠ ਮ: ੫) ਗੰਗਾ ਭਾਰਤ ਦੀ ਪ੍ਰਸਿੱਧ ਨਦੀ ਹੈ, ਜੋ ਕਿ ਗੋ ਮੁਖ ਚਸ਼ਮੇ ਥੋਂ ਨਿਕਲਕੇ ਪੰਦ੍ਰਾਂ ਸੌ ਮੀਲ ਵਹਿੰਦੀ ਹੋਈ ਕਲਕੱਤੇ ਪਾਸ ਸਮੁੰਦਰ ਵਿਚ ਡਿਗਦੀ ਹੈ ਇਸਦੇ ਕਿਨਾਰੇ ਪਰ ਹਿੰਦੂਆਂ ਦੇ ਅਨੇਕਾਂ ਤੀਰਥ ਹਨ।

੧. ਗੁਰੂ ਜੀ ਇਥੇ ਹਰਦੁਆਰ ਦੇ ਮੇਲੇ ਪਰ ਪਹੁੰਚੇ ਸਨ, ਜਿਥੇ ਲਖਾਂ ਯਾਤਰੂ ਇਕੱਠੇ ਹੋਏ ਸੀ। ਜਿਥੇ ਗੁਰੂ ਜੀ ਨੇ ਚਰਨ ਪਾਏ ਸਨ ਉਸਦਾ ਨਾਮ 'ਨਾਨਕ ਵਾੜਾ' ਹੈ।

ਰਾਜਾ ਬਿਜੈ ਪ੍ਰਕਾਸ਼, ਗੁਰੂ ਜੀ ਦਾ ਸਿੱਖ ਸਜਿਆ, ਇਥੇ ਵਿਸਾਖੀ ਦਾ ਜੋੜ ਮੇਲਾ ਹੁੰਦਾ ਹੈ। (ਹਿੰਦੂ ਲੋਕ ਜਹਾਂ ਅਸ਼ਨਾਨ ਕਰਦੇ ਹਨ, ਉਸ ਦਾ ਨਾਮ ਬ੍ਰਹਮਕੁੰਡ ਹੈ, ਮਾਯਾ ਪੁਰ ਭੀ ਨਾਮ ਰਿਹਾ ਹੈ) ਗੰਗਾ ਦੇ ਮੇਲੇ ਤੋਂ ਗੁਰੂ ਜੀ ਦਿੱਲੀ ਦੀ ਤਰਫ਼ ਦੂਸਰੀ ਵਾਰ ਪਧਾਰੇ ਸਨ।

# ਗੁਰੂ ਜੀ ਦਾ ਦਿੱਲੀ ਜਾਣਾ ਤੇ ਕੈਦ ਹੋਣਾ

ਇਥੋਂ ਗੁਰੂ ਜੀ *ਨਜੀਬਾਬਾਦ ਤੇ †ਅਨੂਪ ਸ਼ਹਿਰ ਹੁੰਦੇ ਹੋਏ ਦਿੱਲੀ ਪਹੁੰਚੇ। ਇਸ ਸਮੇਂ ਹਿੰਦੁਸਤਾਨ ਦਾ ਬਾਦਸ਼ਾਹ ‡ਸਿਕੰਦਰ ਲੋਧੀ ਸੀ। ਇਹ ਹਿੰਦੂਆਂ ਲਈ ਅਤਯੰਤ ਤੁਅੱਸਬੀ, ਅੰਨਯਾਈ ਤੇ ਜ਼ਾਲਿਮ ਬਾਦਸ਼ਾਹ ਸੀ। ਇਸ ਨੇ ਹਿੰਦੂਆਂ ਪਰ ਕਈ ਪ੍ਰਕਾਰ ਦੇ ਟੈਕਸ (ਮਹਿਸੂਲ) ਲਾਏ ਹੋਏ ਸਨ। ਇਸੇ ਨੇ ਕਾਂਸ਼ੀ ਦੇ ਪ੍ਰਸਿੱਧ ਪੰਡਿਤ ਸ਼ਿਵਨੰਦ ਨੂੰ ਧਰਤੀ ਵਿਚ ਗਡਕੇ ਮਰਵਾ ਦਿੱਤਾ ਸੀ। ਉਸਦਾ ਕੇਵਲ ਇਹੋ ਅਪਰਾਧ ਸੀ ਕਿ ਉਸ ਨੇ ਇੱਕ ਵਾਰੀ ਇਹ ਆਖਿਆ ਸੀ ਕਿ ਹਿੰਦੂ ਤੇ ਮੁਸਲਮਾਨ ਦੋਨੋਂ ਇਕੋ ਈਸ਼ਵਰ ਦੇ ਪੈਦਾ ਕੀਤੇ ਹੋਏ ਹਨ। ਜਦ ਗੁਰੂ ਜੀ ਇਥੇ ਪਹੁੰਚੇ ਤਾਂ ਭਾਈ ਮਰਦਾਨੇ ਸਮੇਤ ਕੈਦ ਕੀਤੇ ਗਏ ਤੇ ਉਨ੍ਹਾਂ ਨੂੰ ਪੀਹਣ ਲਈ ਚੱਕੀਆਂ ਤੇ ਦਾਣੇ ਮਿਲ ਗਏ। ਨਾਲ ਹੀ ਕਿਹਾ ਗਿਆ ਕਿ ਜੇ ਤੁਸੀ ਛੁਟਣਾ ਹੈ ਤਾਂ ਮੁਸਲਮਾਨ ਬਣ ਜਾਓ। ਮਰਦਾਨਾ ਜੇਲ੍ਹ ਵਿਖੇ ਕੀ ਵੇਖਦਾ ਹੈ ਕਿ ਜੋ ਫਕੀਰ ਪੂਰਾ ਨਾ ਪੀਹ ਸਕੇ ਉਸਦੀ ਖੱਲ ਤਸਮੇ ਮਾਰ ਮਾਰ ਉਡਾਈ ਜਾਂਦੀ ਹੈ, ਅਰ ਕਈ ਪ੍ਰਕਾਰ ਦਾ ਕਸ਼ਟ ਦਿੱਤਾ ਜਾਂਦਾ ਹੈ। ਸੋ ਉਸਨੇ ਬੇਨਤੀ ਕੀਤੀ ਕਿ ਗੁਰੂ ਜੀ ਇਹ ਕਿਹੇ ਅਨਰਥ ਹੋ ਰਹੇ ਹਨ ? ਗੁਰੂ ਜੀ ਨੇ ਕਿਹਾ, ਮਰਦਾਨਿਆਂ ਦੇਖ ਕਰਤਾਰ ਦੇ ਰੰਗ ਤੇ ਰਬਾਬ ਬਜਾ। ਜਦ ਮਰਦਾਨੇ ਨੇ ਰਬਾਬ ਵਜਾਈ ਤਾਂ ਗੁਰੂ ਜੀ ਨੇ ਕਰਤਾਰ ਦੀ ਮਹਿਮਾ ਦੇ ਸ਼ਬਦ ਗਾਏ, ਯਥਾ:-

"ਦੁਇ ਪੁੜ ਚਕੀ ਜੋੜਿਕੈ, ਪੀਸਣ ਆਇ ਬਹਿਠੁ ॥
ਜੋ ਦਰਿ ਰਹੇ ਸੁ ਉਬਰੇ, ਨਾਨਕ ਅਜਬ ਡਿਠੁ" ॥ [ਵਾਰ ਮਾਝ ਮ:੧]
ਪੁਨਾ:-ਆਖਿ ਆਖਿ ਮਨੁ ਵਾਵਣਾ ਜਿਉ ਜਿਉ ਜਾਪੈ ਵਾਇ ॥
ਜਿਸਨੋ ਵਾਇ ਸੁਣਾਈਐ ਸੋ ਕੇਵਡੁ ਕਿਤੁ ਥਾਇ ॥
ਆਖਣ ਵਾਲੇ ਜੇਤੜੇ ਸਭਿ ਆਖਿ ਰਹੇ ਲਿਵਲਾਇ ॥੧॥
ਬਾਬਾ ਅਲਹੁ ਅਗਮ ਅਪਾਰ ॥
ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ ॥੧॥ ਰਹਾਉ ॥

ਇਹ ਗਾਉਣ ਦੀ ਦੇਰ ਸੀ, ਕਿ ਸਾਰੀਆਂ ਚੱਕੀਆਂ ਆਪਣੇ ਆਪ ਘੁੰਮਣ ਲਗ ਪਈਆਂ। ਦਾਰੋਗਾ ਜੇਲ ਇਹ ਚੋਜ ਵੇਖਕੇ ਬੜਾ ਹੈਰਾਨ ਹੋਇਆ ਤੇ ਉਸਨੇ ਬਾਦਸ਼ਾਹ ਨੂੰ ਖਬਰ ਕੀਤੀ ਤੇ ਕਿਹਾ ਕਿ ਅੱਜ ਜੋ ਫ਼ਕੀਰ ਕੈਦ ਕੀਤਾ ਹੈ, ਉਹ ਤਾਂ ਅਜਿਹਾ ਕਰਾਮਤੀ ਅਤੇ ਤਾਕਤ ਵਾਲਾ ਹੈ

---

*ਅੱਜ ਕੱਲ ਇਹ ਸ਼ਹਿਰ ਜ਼ਿਲਾ ਬੁਲੰਦ ਸ਼ਹਿਰ ਵਿਖੇ ਗੰਗਾ ਦੇ ਕੰਢੇ ਪਰ ਯੂ. ਪੀ. ਦੇ ਇਲਾਕੇ ਵਿੱਚ ਹੈ। ਦਸਿਆ ਹੈ, ਕਿ ਰਾਜਾ ਅਨੂਪਰਾਇ ਨੇ ਇਸ ਨੂੰ ਬਾਦਸ਼ਾਹ ਜਹਾਂਗੀਰ ਦੇ ਸਮੇਂ ਵਸਾਇਆ ਸੀ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੀ ਸ਼ਾਦੀ ਇੱਥੇ ਹੀ ਹੋਈ ਸੀ।

†ਇਸ ਨੂੰ ਨਿਜ਼ਾਮਅਬਾਦ ਵੀ ਕਿਹਾ ਜਾਂਦਾ ਹੈ। ਇਹ ਵੀ ਇਲਾਕਾ ਯੂ. ਪੀ. ਦੇ ਆਜ਼ਮਗੜ੍ਹ ਜ਼ਿਲੇ ਵਿਚ ਤਮਸ਼ਾ ਨਦੀ ਦੇ ਕੰਢੇ ਅਬਾਦ ਹੈ। ਇਹ ਜੌਨਪੁਰ ਤੋਂ ਵੀਹ ਕੁ ਮੀਲ ਪਰ ਹੈ।

‡ਇਹ ਲੋਧੀ ਵੰਸ ਦਾ ਦੂਜਾ ਬਾਦਸ਼ਾਹ ਸੀ। ਇਸਦੇ ਪਿਤਾ ਦਾ ਨਾਉਂ ਬਹਿਲੋਲ ਖਾਂ ਸੀ। ਇਹ ਬਾਦਸ਼ਾਹ ਸੰਨ ੧੪੮੯ ਈ. ਵਿੱਚ ਦਿਲੀ ਦੇ ਤਖਤ ਪਰ ਬੈਠਿਆ ਤੇ ਸੰਨ ੧੫੧੭ ਈ: ਵਿੱਚ ਮਰ ਗਿਆ। ਫ਼ਰੰਗੀਆਂ ਦਾ ਸਭ ਤੋਂ ਪਹਿਲਾ ਜਹਾਜ਼ ਇਸੇ ਦੇ ਸਮੇਂ ਵਿਚ ਭਾਰਤ ਦੇ ਕੰਢੇ ਪਰ ਆਕੇ ਲਗਿਆ ਸੀ।

ਕਿ ਉਸ ਦੇ ਹੁਕਮ ਨਾਲ ਜੇਲ੍ਹਖਾਨੇ ਦੀਆਂ ਸਾਰੀਆਂ ਚੱਕੀਆਂ ਆਪਣੇ ਆਪ ਘੁਮਦੀਆਂ ਹਨ। ਅਜਿਹਾ ਫ਼ਕੀਰ ਜੇ ਚਾਹੇ ਤਾਂ ਦਿਲੀ ਨੂੰ ਗ਼ਾਰਤ ਕਰ ਸਕਦਾ ਹੈ। ਬਾਦਸ਼ਾਹ ਇਹ ਸੁਣ ਕੇ ਬਹੁਤ ਭੈ-ਭੀਤ ਹੋਇਆ ਤੇ ਹੁਕਮ ਦਿਤਾ ਕਿ ਇਸੇ ਸਮੇ ਉਸ ਫ਼ਕੀਰ ਨੂੰ ਛਡ ਦੇਵੋ।

ਜਦ ਦਾਰੋਗੇ ਨੇ ਗੁਰੂ ਜੀ ਨੂੰ ਛੱਡਣ ਲਈ ਆਖਿਆ ਤਾਂ ਗੁਰੂ ਜੀ ਨੇ ਕਿਹਾ, ਅਸੀਂ ਤਦ ਤੋੜੀ ਇਸ ਜੇਹਲ ਤੋਂ ਬਾਹਰ ਨਹੀਂ ਜਾਵਾਂਗੇ ਜਦ ਤਕ ਇਸ ਜੇਹਲ ਦੇ ਸਾਰੇ ਨਿਰ-ਅਪਰਾਧੀਆਂ ਨੂੰ ਨਾ ਛਡਿਆ ਜਾਵੇ ਤੇ ਬਾਦਸ਼ਾਹ ਅਗੋਂ ਵਾਸਤੇ ਅਜਿਹੇ ਜ਼ੁਲਮ ਕਰਨੋਂ ਹਟ ਨਾ ਜਾਵੇ। ਬਾਦਸ਼ਾਹ ਯਾਦ ਰੱਖੇ ਕਿ ਉਸ ਦੇ ਜ਼ੁਲਮ ਦਾ ਬਦਲਾ ਦੇਣ ਵਾਲਾ *ਖੁਰਾਸਾਨ ਤੋਂ ਆਉਣ ਵਾਲਾ ਹੈ।''

ਜਦ ਦਾਰੋਗੇ ਨੇ ਬਾਦਸ਼ਾਹ ਨੂੰ ਇਹ ਸਾਰੀ ਗੱਲ ਦੱਸੀ ਤਾਂ ਉਸ ਨੇ ਆਪਣੇ ਰਾਜ ਨਸ਼ਟ ਹੋਣ ਦੇ ਭੈ ਤੋਂ ਸਾਰੇ ਸਾਧੂ ਸੰਤਾਂ ਨੂੰ, ਜੋ ਕੈਦ ਸਨ, ਛੱਡ ਦਿਤਾ। ਉਹ ਗੁਰੂ ਸਾਹਿਬ ਦਾ ਧੰਨਵਾਦ ਕਰਦੇ ਹੋਏ ਆਪਣੇ ਆਪਣੇ ਅਸਥਾਨਾਂ ਨੂੰ ਚਲੇ ਗਏ।

## ਜਾਣ ਪਛਾਣ

ਦਿੱਲੀ ਦਾ ਪਹਿਲਾ ਨਾਮ ਇੰਦ੍ਰਪ੍ਰਸਤ ਸੀ, ਫਿਰ ਯੋਗਨੀ ਪੁਰ, ਮਯੂਰ ਘਰਾਣੇ ਦੇ ਰਾਜਾ ਦਿੱਲੂ ਨੇ ਦਿਲੀ ਧਰਿਆ। ਪੰਜਾਬ ਦੀ ਇਥੇ ਹੱਦ ਹੈ। ਜਮਨਾ ਨਦੀ ਪਾਸ ਹੈ, ਸੰਨ ੧੯੧੧ ਨੂੰ ਅੰਗਰੇਜ਼ਾਂ ਨੇ ਤਖਤਗਾਹ ਬਣਾਈ ਹੈ, ਹੁਣ ਨਵੀਂ ਦਿਲੀ ਬਣੀ ਜਾ ਰਹੀ ਹੈ। ਸੰਮਤ ੧੮੪੭ ਬਿ: ਵਿਖੇ ''ਖਾਲਸਾ ਜੀ ਨੇ ਬੀ ਫ਼ਤਹ ਕੀਤੀ ਸੀ।''

੧. ਜਿਥੇ ਸ੍ਰੀ ਗੁਰੂ ਜੀ ਵਿਰਾਜੇ ਸਨ, ਉਸਦਾ ਨਾਮ ਮਜਨੂੰ ਦਾ ਟਿੱਲਾ ਪ੍ਰਸਿਧ ਹੈ। ਪਾਸ ਚੰਦ੍ਰਾਵਲ ਨਗਰ ਹੈ, ਛੀਵੇਂ ਗੁਰੂ ਜੀ ਬੀ ਇਥੇ ਬਿਰਾਜੇ ਸਨ। (ਬੜਾ ਸਾਹਿਬ ਜਗਾ ਦਾ ਨਾਮ ਹੈ)।

੨. ਚਾਂਦਨੀ ਚੌਂਕ ਤੋਂ ਤਿੰਨ ਮੀਲ ਪਰ, ਕਸ਼ਮੀਰੀ ਦਰਵਾਜ਼ੇ ਦੇ ਬਾਹਰ ''ਨਾਨਕ ਪਿਆਉ'' ਨਾਮ ਦਾ ਗੁਰਦੁਆਰਾ ਹੈ, ਇਸ ਨੂੰ ''ਪਉ ਸਾਹਿਬ'' ਬੀ ਆਖਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਥੇ ਪਿਆਸ ਨਾਲ ਮਰ ਰਹੇ ਮੁਸਾਫ਼ਰਾਂ ਨੂੰ ਖੂਹ ਵਿਚੋਂ ਜਲ ਨਿਕਾਲਕੇ ਛਕਾਇਆ ਸੀ।

## ਮਥਰਾ ਵਿਖੇ ਉਪਦੇਸ਼

ਦਿਲੀਓਂ ਗੁਰੂ ਜੀ ਅਲੀਗੜ੍ਹ ਦੇ ਰਸਤੇ ਮਥੁਰਾ ਪਹੁੰਚੇ। ਇਥੇ ਕ੍ਰਿਸ਼ਨ ਜੀ ਦੇ ਵਡੇ ੨ ਮੰਦਰ ਸਨ, ਜਿਨ੍ਹਾਂ ਨੂੰ ਵੇਖਕੇ ਮਰਦਾਨਾ ਬਹੁਤ ਹੈਰਾਨ ਹੋਇਆ। ਇਸਤੋਂ ਅਗੇ ਬਿੰਦਰਾਬਨ ਵਿੱਚ ਜਾ ਪਹੁੰਚੇ, ਇਥੇ ਲੋਕਾਂ ਨੂੰ ਕ੍ਰਿਸ਼ਨ ਜੀ ਨੂੰ ਪਰਮੇਸ਼ਵਰ ਕਹਿੰਦੇ ਤੇ ਉਨ੍ਹਾਂ ਦੀ ਰਾਸ ਲੀਲ੍ਹਾ ਕਰਦੇ ਦੇਖਿਆ, ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਇਸ ਪ੍ਰਕਾਰ ਸਤਿ ਉਪਦੇਸ ਦਿਤ:-

''ਵਾਇਨਿ ਚੇਲੇ ਨਚਨਿ ਗੁਰ ॥ ਪੈਰ ਹਲਾਇਨਿ ਫੇਰਨਿ ਸਿਰਿ ॥
ਉਡਿ ਉਡਿ ਰਾਵਾ ਝਾਟੈ ਪਾਇ ॥ ਵੇਖੈ ਲੋਕੁ ਹਸੈ ਘਰਿ ਜਾਇ ॥
ਰੋਟੀਆ ਕਾਰਣਿ ਪੂਰਹਿ ਤਾਲ ॥ ਆਪੁ ਪਛਾੜਹਿ ਧਰਤੀ ਨਾਲਿ ॥
ਗਾਵਨਿ ਗੋਪੀਆ ਗਾਵਨਿ ਕਾਨ੍ਹ ॥ ਗਾਵਨਿ ਸੀਤਾ ਰਾਜੇ ਰਾਮ ॥
ਨਿਰਭਉ ਨਿਰੰਕਾਰੁ ਸਚੁ ਨਾਮੁ ॥ ਜਾਕਾ ਕੀਆ ਸਗਲ ਜਹਾਨੁ'' ॥ (ਵਾਰ ਆਸਾ ਮ: ੧)

---

* ਇਹ ਇਸ਼ਾਰਾ ਬਾਬਰ ਬਾਦਸ਼ਾਹ ਦੇ ਖੁਰਾਸਾਨ ਤੋਂ ਚਲਕੇ ਏਮਨਾਬਾਦ ਨੂੰ ਤਬਾਹ ਕਰਕੇ ਦਿੱਲੀ ਫ਼ਤਹ ਕਰਨ ਵਲ ਹੈ।

ਕੀਤਾ ਕਿਆ ਸਾਲਾਹੀਐ ਕਰਿ ਦੇਖੈ ਸੋਈ ॥ ਜਿਨ ਕੀਆ ਸੋ ਮਨਿ ਵਸੈ, ਮੈਂ ਅਵਰ ਨ ਕੋਈ ॥
ਸੋ ਸਾਚਾ ਸਲਾਹੀਐ ਸਾਚੀ ਪਤ ਹੋਈ ॥ (ਮਾਰੂ ਮ: ੧)

## ਜਾਣ ਪਛਾਣ

(੧) ਦਿਲੀ ਤੋਂ ਸਤ ਕੁ ਮੀਲਾਂ ਪਰ ਅਪਿਉ ਸਾਹਿਬ ਨਾਮ ਦਾ ਗੁਰਦੁਆਰਾ ਹੈ, ਨਾਲ ਹੀ ਗੁਰਦੁਆਰਾ 'ਨਾਨਕ ਬਗੀਚਾ' ਹੈ ਜਮਨਾ ਦੇ ਕਿਨਾਰੇ ਜਹਾਂ ਬੈਠੇ ਸਨ। "ਗਿਆਨ ਗੋਦੜੀ" ਨਾਮ ਦਾ ਗੁਰਦੁਆਰਾ ਹੈ ਆਗਰੇ ਵਿਖੇ ਜਿਥੇ ਅਟਕੇ ਸਨ। ਲੋਹਾ ਮੰਡੀ ਵਿਖੇ ਗੁਰਦੁਆਰਾ ਹੈ। ਅਜੁਧਿਆ ਵਿਖੇ ਸਰਜੂ ਦੇ ਕੰਢੇ ਪਰ ਅਟਕੇ ਸਨ ਉਥੇ ਗੁਰਦੁਆਰਾ ਹੈ।

(੨) ਮਥਰਾ ਜ਼ਿਲਾ ਅਲਾਹਬਾਦ (ਯੂ: ਪੀ.) ਦਾ ਸ਼ਹਿਰ ਹੈ। ਅਲਾਹਾਬਾਦ ਪਾਸ ਗੰਗਾ ਜਮਨਾ ਦਾ ਮੇਲ ਹੁੰਦਾ ਹੈ। ਇਥੋਂ ਦਾ ਨਾਮ ਪ੍ਰਯਾਗ ਤੀਰਥ ਹੈ। ਸਰਸਵਤੀ ਨਦੀ ਦਾ ਮੇਲ ਗੁਪਤੀ ਮੰਨ ਕੇ ਤ੍ਰਿਵੇਣੀ ਭੀ ਕਹਿੰਦੇ ਹਨ। ਵਡੇ ਕੁੰਭ ਦਾ ਮੇਲਾ ਇਥੇ ਭਰਦਾ ਹੈ। ਸ਼ਹਿਰ ਦਾ ਨਾਮ ਭੀ 'ਪ੍ਰਯਾਗ' ਹੈ (ਅਲਾਹਬਾਦ ਨਾਮ ਅਕਬਰ ਨੇ ਰਖਿਆ ਸੀ) ਇਥੇ ਇੱਕ ਬੋਹੜ ਹੈ। ਕਿਤਨੇ ਵਹਿਮੀ ਪੁਰਸ਼ ਉਥੇ ਦੇ ਇਸ ਬੋਹੜ ਉਪਰ ਚੜ੍ਹਕੇ ਛਾਲਾਂ ਮਾਰਕੇ, ਮਰਨ ਨੂੰ ਮੁਕਤ ਹੁੰਦੀ ਮੰਨਦੇ ਹਨ, ਜਹਾਂਗੀਰ ਬਾਦਸ਼ਾਹ ਨੇ ਇਸ ਬੋਹੜ ਨੂੰ ਕਟਵਾ ਦਿਤਾ ਸੀ, ਹੁਣ ਪਾਂਡਿਆ ਨੇ ਹੋਰ ਬੋਹੜ ਨੂੰ ਮੁਕਤੀ ਦਾਤਾ ਟਿਕ ਲਿਆ ਹੈ। ਇਸ ਦੀ ਪੂਜਾ ਦੇ ਪੱਜ ਨਾਲ ਮਾਇਆ ਬਟੋਰਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਇਥੇ ਉਪਦੇਸ਼ ਹਿਤ ਪਧਾਰੇ ਸਨ। (ਬਾਦ ਨੌਵੇਂ ਗੁਰੂ ਜੀ ਨੇ ਭੀ ਚਰਨ ਪਾਏ) ਮਹੱਲਾ ਅਹਿਯਾ ਵਿਖੇ ਗੁਰਦਵਾਰਾ ਪੱਕੀ ਸੰਗਤ ਨਾਮ ਤੋਂ ਇਕੱਠਾ ਹੈ। ਸ੍ਰੀ ਗੁਰੂ ਦਸਮੇਸ਼ ਜੀ ਨੇ ਬਚਿੱਤ੍ਰ ਨਾਟਕ ਵਿਖੇ ਇਸੇ ਜਗ੍ਹਾ ਦਾ ਜ਼ਿਕਰ ਕੀਤਾ ਹੈ (ਤਹੀ ਪ੍ਰਕਾਸ਼ ਹਮਾਰਾ ਭਯੋ)। ਪਟਨੇ ਤੋਂ ਪੰਜਾਬ ਨੂੰ ਆਉਂਦੇ ਹੋਏ ਦਸਮ ਗੁਰੂ ਜੀ ਪਰਯਾਗ ਵਿਖੇ ਅਟਕੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਮਥਰਾ ਵਿਖੇ ਪਹੁੰਚੇ ਸਨ। ਇਹ ਸ੍ਰੀ ਕ੍ਰਿਸ਼ਨ ਜੀ ਦੀ ਜਨਮ-ਭੂਮੀ ਹੈ। ਲਾਗ ਦੀ ਜਮਨਾ ਨਦੀ ਚਲਦੀ ਹੈ। ਇਹ ਹਿੰਦੂਆਂ ਦੀਆਂ ਸੱਤਾਂ ਪੁਰੀਆਂ ਵਿਚੋਂ ਪ੍ਰਸਿੱਧ ਹੈ। ਸ਼ਾਹ ਔਰੰਗਜ਼ੇਬ ਨੇ ਇਥੇ ਦੇ ਭਾਰੀ ਕੇਸ਼ਵ ਨਾਮੀ ਮੰਦਰ ਨੂੰ ਢਾਹ ਕੇ ਉਥੇ ਮਸੀਤ ਬਣਵਾ ਦਿਤੀ ਸੀ ਅਤੇ ਸ਼ਹਿਰ ਦਾ ਨਾਮ ਵੀ ਇਸਲਾਮਾਬਾਦ ਧਰ ਦਿਤਾ ਸੀ। ਪਹਿਲੀ ਅਤੇ ਨੌਂਵੀਂ ਪਾਤਸ਼ਾਹੀ ਦਾ ਇਕੱਠਾ ਗੁਰਦਵਾਰਾ ਬਿਸਰਾਮ-ਘਾਟ ਪਰ ਹੈ। ਕੱਤਕ ਪੂਰਨਮਾਸ਼ੀ ਨੂੰ ਮੇਲਾ ਭਰਦਾ ਹੈ। ਦਸਮ ਗੁਰੂ ਜੀ ਦੀ ਯਾਦਗਾਰ ਭੀ ਇਕ ਮੰਜੀ ਸਾਹਿਬ ਹੈ। ਬਿੰਦਰਾਬਨ ਇਥੋਂ ਪੰਜਾਂ ਮੀਲਾਂ ਪਰ ਹੈ। ਇਹ ਸ਼ਹਿਰ ਜਮਨਾ ਨਦੀ ਦੇ ਕੰਢੇ ਜ਼ਿਲਾ ਮਥਰਾ ਵਿਖੇ ਇਕ ਜੰਗਲ ਵਿਚ ਹੈ। ਸ੍ਰੀ ਗੁਰੂ ਜੀ ਨੇ ਕ੍ਰਿਸ਼ਨ ਜੀ ਦੇ ਅਸਥਾਨਾਂ ਨੂੰ ਦੇਖਕੇ ਉਪਦੇਸ਼ ਦਿਤਾ:—

ਜੁਗ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ਹ ਕ੍ਰਿਸਨ ਜਾਦਮੁ ਭਇਆ ॥
ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ ॥
(ਵਾਰ ਆਸਾ ਮ: ੧)

ਦਸਿਆ ਜਾਂਦਾ ਹੈ ਕਿ ਕ੍ਰਿਸ਼ਨ ਜੀ ਨੇ ਇਥੇ ਹੀ ਰਾਧਿਕਾਂ ਨਾਲ ਕ੍ਰੀੜਾ ਕੀਤੀ ਸੀ।

## ਅਜੁੱਧਿਆ ਵਿਖੇ ਉਪਦੇਸ਼

ਇਥੋਂ ਆਗਰਾ, ਇਟਾਵਾ, ਕਾਨ੍ਹਪੁਰ, ਲਖਨਊ ਦੇ ਰਸਤੇ ਅਜੁਧਿਆ ਪਹੁੰਚੇ ਤਾਂ ਲੋਕਾਂ ਨੂੰ ਰਾਮਚੰਦਰ ਜੀ ਨੂੰ ਹੀ ਪਰਮੇਸ਼ਵਰ ਮੰਨਦੇ ਪਾਇਆ। ਸੋ ਉਨ੍ਹਾਂ ਨੂੰ ਇਸ ਪ੍ਰਕਾਰ ਦੇ ਸਤਿ

 Guru ji visiting ... historic places

ਉਪਦੇਸ਼ ਦਿੱਤੇ:—

"ਸੀਤਾ ਲੇ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ ॥
ਨਾਨਕ ਕਰਤਾ ਕਰਣਹਾਰੁ ਕਰਿ ਵੇਖੇ ਥਾਪਿ ਉਥਾਪਿ ॥
[ਸਲੋਕ ਵਾਰਾਂ ਤੇ ਵਧੀਕ ਮ: ੧]

ਪੁਨਾ:—'ਮਨ ਮਹਿ ਝੂਰੇ ਰਾਮਚੰਦੁ ਸੀਤਾ ਲਛਮਣ ਜੋਗੁ ॥
ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ ॥
ਭੂਲਾ ਦੈਤੁ ਨ ਸਮਝਈ ਤਿਨਿ ਪ੍ਰਭ ਕੀਏ ਕਾਮ ॥
ਨਾਨਕ ਵੇਪਰਵਾਹੁ ਸੋ ਕਿਰਤੁ ਨ ਮਿਟਈ ਰਾਮ ॥੨੪॥
[ਸਲੋਕ ਵਾਰਾਂ ਤੇ ਵਧੀਕ ਮ: ੧]

## ਜਾਣ ਪਛਾਣ

(੧) ਜਮਨਾ ਨਦੀ ਦੇ ਕਿਨਾਰੇ ਆਗਰਾ ਸ਼ਹਿਰ ਯੂ: ਪੀ: ਇਲਾਕੇ ਵਿਚ ਹੈ, ਕਦੇ ਇਹ ਸਿਕੰਦਰ ਲੋਧੀ ਦੀ ਰਾਜਧਾਨੀ ਭੀ ਸੀ, ਕੁਝ ਸਮਾਂ ਇਸ ਨੂੰ ਅਕਬਰ ਨੇ ਭੀ ਅਕਬਰਾਬਾਦ ਬਣਾ ਰਖਿਆ ਸੀ। ਇਥੇ ਆਗਰਾ ਅਵਧ ਦੇ ਸਮਿੱਲਤ ਸੂਬੇ ਕਹੀਦੇ ਹਨ। ਵਡੇ ਸ਼ਹਿਰ ਦਰਿਆਵਾਂ ਪਰ ਹਨ। ਜਮਨਾ ਗੰਗਾ ਪਰ ਅਲਾਹਾਬਾਦ, ਬਨਾਰਸ, ਲਖਨਊ ਗੋਮਤੀ ਪਰ, ਸਹਾਰਨਪੁਰ ਜਮਨਾ ਪਰ। ਗੁਰੂ ਨਾਨਕ ਦੇਵ ਜੀ ਨੇ ਇਸ ਇਲਾਕੇ ਦੇ ਵਡੇ ਵਡੇ ਸ਼ਹਿਰਾਂ ਵਿਚ ਪ੍ਰਚਾਰ ਕੀਤਾ ਸੀ, ਜੈਸਾ ਕਿ ਮਥੁਰਾ ਮੇਰਠ, ਗਾਜ਼ੀ ਪੁਰ, ਮਿਰਜ਼ਾਪੁਰ, ਬਨਾਰ. ਬਲੰਦ ਸ਼ਹਿਰ, ਡੇਹਰਾਦੂਨ, ਫ਼ੈਜ਼ਾਬਾਦ, ਗੜ੍ਹਵਾਲ, ਸ਼ਾਹਜਹਾਨ ਪੁਰ, ਰਾਮਪੁਰ, ਅਲੀਗੜ੍ਹ ਆਦਿ ਹਨ ਪਰੰਤੂ ਸਭ ਥਾਵੀਂ ਗੁਰਦੁਆਰੇ ਨਾ ਹੋਣ ਕਰਕੇ ਪ੍ਰਸਿੱਧੀ ਨਹੀਂ ਹੋਈ ਹੈ।

(੨) ਗੁਰੂ ਸਾਹਿਬਾਂ ਨੇ ਆਗਰੇ ਪਹੁੰਚਕੇ ਮਾਈ ਜੱਸੀ ਨੂੰ ਸਤਿਨਾਮ ਦਾ ਉਪਦੇਸ਼ ਦੇਕੇ ਤਾਰਿਆ ਇਥੇ ਹੀ (ਤਿਲੰਗ ਰਾਗ ਮ: ੧) 'ਇਆਨੜੀਏ ਮਾਨੜਾ ਕਾਇ ਕਰੇਹਿ।' ਸ਼ਬਦ ਉਚਾਰਿਆ ਸੀ।

(੩) ਸ਼ਹਿਰ ਇਟਾਵਾ ਜਮਨਾ ਦੇ ਕੰਢੇ ਪਰ ਹੈ। ਇਥੇ ਗੁਰੂ ਜੀ ਪਧਾਰੇ ਸਨ (ਨੌਵੇਂ ਗੁਰੂ ਜੀ ਭੀ ਇਥੇ ਪਹੁੰਚੇ)।

(੪) ਕਾਨ੍ਹਪੁਰ ਭਾਰਤ ਦਾ ਪੁਰਾਣਾ ਸ਼ਹਿਰ ਹੈ, ਇਸੇ ਸੇਧ ਵਿਚ ਲਖਨਊ ਹੈ (ਉਦਾਸੀ ਸਾਧਾਂ ਦੀ ਪ੍ਰਸਿਧ ਗਦੀ ਹੈ) ਇਥੇ ਗੁਰੂ ਜੀ ਪਧਾਰੇ ਸਨ (ਖ਼ਾ: ਤ: ਪੰਨਾ ੯੬) ਨੌਵੇਂ ਗੁਰੂ ਜੀ ਭੀ ਇਥੇ ਪਹੁੰਚੇ ਸਨ, ਗੰਗਾ ਦੇ ਕੰਢੇ ਪਰ ਗੁਰਦੁਆਰਾ ਹੈ। ਇਥੋਂ ਪੰਜ ਕੋਸ ਪਰ "ਬ੍ਰਹਮਾ ਵਰਤ' ਤੀਰਥ ਹੈ। ਦਸਮੇਸ਼ ਜੀ ਭੀ ਇਥੇ ਪਧਾਰੇ ਸਨ, ਗੁਰਦੁਆਰਾ ਹੈ। (ਖਾ: ਤ: ਪੰਨਾ ੯੩੬)

ਅਜੁਧਿਆ ਸ਼ਹਿਰ ਨੂੰ ਫੈਜ਼ਾਬਾਦ ਜ਼ਿਲਾ ਲਗਦਾ ਹੈ, ਸਰਜੂ ਨਦੀ ਦੇ ਕੰਢੇ ਹੈ, ਪ੍ਰਸਿਧ ਪੁਰੀ ਹੈ। ਸ੍ਰੀ ਰਾਮ ਚੰਦਰ ਜੀ ਦੀ ਜਨਮਭੂਮੀ ਹੈ। ਗੁਰੂ ਨਾਨਕ ਦੇਵ ਜੀ ਨੇ ਇਥੇ ਚਰਨ ਪਾਏ ਸਨ, ਇਥੇ ਨੌਵੇਂ ਦਸਵੇਂ ਗੁਰੂ ਜੀ ਨੇ ਭੀ ਚਰਨ ਪਾਏ ਸਨ। ਦੋ ਗੁਰਦੁਆਰੇ ਹਨ। ਇਕ ਸਰਜੂ ਦੇ ਕੰਢੇ ਪਰ, ਦੂਜਾ ਬਸਿਸ਼ਠ ਕੁੰਡ ਪਾਸ ਹੈ।

## ਰਾਮਤੀਰਥ ਦੀ ਸਾਖੀ

ਗੁਰੂ ਜੀ ਪੂਰਨਮਾਸ਼ੀ ਦੇ ਇਕਠ ਪਰ ਰਾਮਤੀਰਥ ਪਰ ਪਹੁੰਚੇ, ਉਥੇ ਇਕ ਬ੍ਰਾਹਮਣ ਸ਼ਨਾਨ ਕਰਕੇ ਤੇ ਬਾਰਾਂ ਟਿੱਕੇ ਲਗਾਈ, ਸਾਲਗਰਾਮ ਨੂੰ ਆਪਣੇ ਅਗੇ ਰਖਕੇ ਡੰਡੌਤਾਂ ਕਰ ਰਿਹਾ ਸੀ, ਲੋਕਾਂ ਨੂੰ ਪ੍ਰਤੀਤ ਹੋਵੇ ਵੱਡਾ ਭਗਤ ਹੈ। ਅਖੀਰ ਉਹ ਅਖਾਂ ਮੀਚਕੇ ਖੂਬ ਮਾਲਾ ਫੇਰਨੇ ਲਗਿਆ। ਗੁਰੂ

ਜੀ ਨੇ ਪੁਛਿਆ ਸਵਾਮੀ ਜੀ ਆਪ ਅਖੀਆਂ ਮੀਚ ਕੇ ਕਿਸਦਾ ਧਿਆਨ ਧਰਦੇ ਹੋ ? ਉਸ ਆਖਿਆ ਕਿ ਸਾਲਗਰਾਮ ਦੀ ਪੂਜਾ ਕਰਦਾ ਹਾਂ। ਗੁਰੂ ਜੀ ਨੇ ਕਿਹਾ ਮੂਰਤ ਤਾਂ ਤੇਰੇ ਅਗੇ ਪਈ ਹੈ। ਉਸ ਕਿਹਾ ਜੀ ਅਖਾਂ ਮੀਚਣੇ ਨਾਲ ਮੈਨੂੰ ਤਿੰਨੇ ਲੋਕ ਜੋ ਦਿਖਦੇ ਹਨ। ਜਦ ਉਸ ਬ੍ਰਾਹਮਣ ਨੇ ਫੇਰ ਅੱਖੀਆਂ ਮੀਚੀਆਂ ਤਾਂ ਕਿਸੇ ਸਜਣ ਨੇ ਉਸਦੇ ਅਗਿਓਂ ਸਾਲਗਰਾਮ ਚੁਕ ਲਿਆ। ਅਖੀਆਂ ਖੋਲ੍ਹਣੇ ਪਰ ਬ੍ਰਾਹਮਣ ਨੂੰ ਪਤਾ ਲਗਿਆ ਕਿ ਠਾਕਰ ਦੀ ਪ੍ਰਤਮਾਂ ਉਸ ਅਗੇ ਨਹੀਂ ਤੇ ਨਾਹੀ ਹੋਰ ਵਸਤਾਂ ਹਨ। ਜਿਸ ਪਰ ਉਹ ਬ੍ਰਾਹਮਣ ਵਿਲਾਪ ਕਰਨੇ ਲਗ ਪਿਆ। ਗੁਰੂ ਜੀ ਦੇ ਪੁਛਿਆ ਉਸ ਕਿਹਾ ਕੋਈ ਸਭ ਕਿਛ ਚੁਕ ਕੇ ਲੈ ਗਿਆ, ਮੈਂ ਤਾਂ ਪੇਟ ਪੂਜਾ ਵਾਸਤੇ ਅਡੰਬਰ ਰਚਿਆ ਸੀ। ਗੁਰੂ ਜੀ ਨੇ ਆਖਿਆ ਤੂੰ ਝੂਠ ਤੇ ਪਾਖੰਡ ਛਡਦੇ ਕਰਤਾਰ ਤੈਨੂੰ ਰੋਜ਼ੀ ਦੇਣੇ ਵਾਲਾ ਹੈ। ਤੇਰੇ ਆਸਣ ਲਾਗੇ ਬਥੇਰਾ ਧੰਨ ਹੈ, ਜਿਤਨੀ ਲੋੜ ਹੈ ਟੋਆ ਪੁਟਕੇ ਨਿਕਾਲ ਲੈ, ਸੋ ਉਸਨੂੰ ਪੂਜਾ ਨਾਲੋਂ ਸੈਂਕੜੇ ਗੁਣਾਂ ਵਧ ਧੰਨ ਮਿਲ ਗਿਆ, ਉਸਨੇ ਪ੍ਰਣ ਕੀਤਾ ਕਿ ਉਹ ਕਦੀ ਭੀ ਪਥਰਾਂ ਪਾਸੋਂ ਨਹੀਂ ਮੰਗੇਗਾ ਤੇ ਝੂਠ ਪਾਖੰਡ ਨਾਲ ਪੇਟ ਪਾਲਨਾ ਨਹੀਂ ਕਰੇਗਾ। ਗੁਰੂ ਜੀ ਨੇ ਰਾਗ ਧਨਾਸਰੀ ਵਿਚ ਇਕ ਸ਼ਬਦ ਉਚਾਰਿਆ:-

"ਕਾਲ ਨਾਹੀ ਜੋਗ ਨਾਹੀ ਨਾਹੀ ਸਤ ਕਾ ਢਬੁ ॥
ਥਾਨਸਟ ਜਗ ਭਰਿਸ਼ਟ ਹੋਇ ਡੂਬਤਾ ਇਵ ਜਗੁ ॥
ਕਲ ਮਹਿ ਰਾਮ ਨਾਮਾ ਸਾਰੁ ॥
ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥
ਆਂਟ ਸੇਤੀ ਨਾਕ ਪਕੜਹਿ ਸੂਝਤੇ ਤਿਨ ਲੋਅ ॥
ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ॥

ਇਹ ਸ਼ਬਦ ਸੁਣਕੇ ਉਹ ਬ੍ਰਾਹਮਣ ਰਮਤ ਨਾਮ ਦਾ ਸਿਮਰਨ ਕਰਨੇ ਲਗ ਪਿਆ ਤੇ ਗੁਰੂ ਜੀ ਦਾ ਸਿਖ ਬਣ ਗਿਆ।

## ਕਾਂਸ਼ੀ ਵਿਖੇ ਉਪਦੇਸ਼

ਇਥੋਂ ਗੁਰੂ ਜੀ ਕਾਸ਼ੀ (ਬਨਾਰਸ) ਪਹੁੰਚੇ। ਇਹ ਅਸਥਾਨ ਹਿੰਦੂ ਧਰਮ ਦਾ ਗੜ੍ਹ ਹੈ। ਇਸ ਥਾਉਂ ਗੁਰੂ ਜੀ ਦੀ ਪੰਡਿਤਾਂ ਨਾਲ ਬੜੀ ਚਰਚਾ ਹੁੰਦੀ ਰਹੀ ਤੇ ਗੁਰੂ ਜੀ ਪਰ ਪ੍ਰਤਿ ਦਿਨ ਨਵੇਂ ਨਵੇਂ ਪ੍ਰਸ਼ਨ ਕੀਤੇ ਜਾਂਦੇ ਸਨ। ਗੁਰੂ ਜੀ ਨੇ ਜਾਤਿ ਪਾਤ, ਛੂਤ ਛਾਤ ਤੇ ਚੌਂਕੇ ਦੀ ਭਿੱਟ ਸੁੱਚ ਆਦਿਕ ਦੇ ਭਰਮਾਂ ਨੂੰ ਭਲੀ ਪ੍ਰਕਾਰ ਖੰਡਨ ਕੀਤਾ ਯਥਾ:-

"ਫਕੜ ਜਾਤੀ ਫਕੜੁ ਨਾਉ ॥ ਸਭਨਾ ਜੀਆ ਇਕਾ ਛਾਉ ॥
ਆਪਹੁ ਜੇ ਕੋ ਭਲਾ ਕਹਾਏ ॥ ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ ॥
(ਸ੍ਰੀ ਰਾਗ ਕੀ ਵਾਰ ਮ: ੧)

"ਖਤ੍ਰੀ ਸੋ ਜੁ ਕਰਮਾ ਕਾ ਸੂਰੁ ॥ ਪੁੰਨ ਦਾਨ ਕਾ ਕਰੈ ਸਰੀਰੁ ॥
ਖੇਤੁ ਪਛਾਣੈ ਬੀਜੈ ਦਾਨੁ ॥ ਸੋ ਖਤ੍ਰੀ ਦਰਗਹ ਪਰਵਾਣੁ ॥
ਲਬੁ ਲੋਭੁ ਜੇ ਕੂੜੁ ਕਮਾਵੈ ॥ ਆਪਣਾ ਕੀਤਾ ਆਪੇ ਪਾਵੈ" ॥੧੭॥
(ਸਲੋਕ ਵਾਰਾਂ ਤੇ ਵਧੀਕ ਮ: ੧)

ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ ॥
ਜੋਗੀ ਕਾਪੜੀਏ ਸਿਰ ਖੂਥੇ ਬਿਨੁ ਸਬਦੈ ਗਲਿ ਫਾਸੀ ॥
ਬ੍ਰਾਹਮਣ ਵਾਦੁ ਪੜਹਿ ਕਰਿ ਕਿਰਿਆ, ਕਰਣੀ ਕਰਮ ਕਰਾਏ ॥

ਬਿਨੁ ਬੂਝੇ ਕਿਛੁ ਸੂਝੈ ਨਾਹੀ, ਮਨਮੁਖ ਬਿਛੁੜਿ ਦੁਖ ਪਾਈ ॥
ਸਬਦ ਮਿਲੇ ਸੇ ਸੂਚਾ ਚਾਰੀ, ਸਾਚੀ ਦਰਗਹਿ ਮਾਨੇ ॥
ਅਨਦਿਨੁ ਨਾਮ ਰਤਨ ਲਿਵ ਲਾਗੇ, ਜੁਗ ਜੁਗ ਸਾਚ ਸਮਾਨੇ ॥
ਸਗਲੇ ਕਰਮ ਧਰਮ ਸੁਚ ਸੰਜਮ, ਜਪ ਤਪ ਤੀਰਥ ਸਬਦ ਵਸੇ ॥
ਨਾਨਕ ਸਤਿਗੁਰ ਮਿਲੇ ਮਿਲਾਇਆ, ਦੂਖ ਪਰਾਛਤ ਕਾਲ ਨਸੇ ॥

(ਪ੍ਰਭਾਤੀ ਮ: ੧)

ਨਾਵਹਿ ਧੋਵਹਿ ਪੂਜਹਿ ਸੈਲਾ ॥ ਬਿਨੁ ਹਰਿ ਰਾਤੇ ਮੈਲੋ ਮੈਲਾ ॥ (ਰਾਮਕਲੀ ਮ: ੧)
ਪੂਜ ਸਿਲਾ ਤੀਰਥ ਬਨਵਾਸਾ॥ ਭਰਮਤ ਡੋਲਤ ਭਏ ਉਦਾਸਾ ॥
ਮਨ ਮੈਲੈ ਸੂਚਾ ਕਿਉ ਹੋਇ ॥ ਸਾਚ ਮਿਲੈ ਪਾਵੈ ਪਤਿ ਸੋਇ ॥ (ਧਨਾਸਰੀ ਮ: ੧)

## ਕਾਂਸ਼ੀ ਵਿਚ ਚਰਚਾ

ਬਨਾਰਸ ਵਿਖੇ ਗੁਰੂ ਜੀ ਦਾ ਮਿਲਾਪ ਕਈ ਮਤਾਂ ਦੇ ਲੋਕਾਂ ਨਾਲ ਹੋਇਆ, ਗੁਰੂ ਜੀ ਦੇ ਨਵੇਂ ਵਤੀਰੇ ਦੇਖਕੇ ਉਥੇ ਦੇ ਵਡੇ ਵਡੇ ਪੰਡਿਤ ਆਪੋ ਆਪਣੇ ਸਿਧਾਂਤ ਨੂੰ ਠੀਕ ਸਾਬਤ ਕਰਨ ਲਈ ਚਰਚਾ ਕਰਨ ਵਾਸਤੇ ਆਏ। ਬ੍ਰਹਮ ਚਾਰੀ (ਸੰਧੀਏ) ਕਹਿਣ ਲਗੇ, ਨਾ ਇਹ ਹਿੰਦੂ ਹੈ ਅਰ ਨਾਹੀ ਮੁਸਲਮਾਨ ਹੈ। ਨਾਲ ਵਿਸਦੇ ਮਿਰਾਸੀ ਦਸੀਦਾ ਹੈ, ਦੂਜਾ ਹਿੰਦੂ ਜ਼ਿਮੀਂਦਾਰ ਹੈ, ਨਾ ਇਹ ਚੌਕੇ ਦੀ ਸੋਧ ਰਖਦੇ ਹਨ, ਇਨ੍ਹਾਂ ਦੇ ਜੰਞ ਆਦਿ ਹਿੰਦੂ ਚਿੰਨ੍ਹ ਬੀ ਕੋਈ ਨਹੀਂ ਹੈ। ਗੁਰੂ ਜੀ ਉਨ੍ਹਾਂ ਦੀਆਂ ਸ਼ੰਕਾਵਾਂ ਦੂਰ ਕਰਨ ਵਾਸਤੇ ਉਪਦੇਸ਼ ਕਰਨੇ ਲਗੇ 'ਕਥਨੇ ਕਹਣਿ ਨ ਛੁਟੀਐ, ਨਾ ਪੜਿ ਪੁਸਤਕ ਭਾਰ ॥ ਕਾਇਆ ਸੋਚ ਨ ਪਾਈਐ, ਬਿਨੁ ਹਰਿ ਭਗਤਿ ਪਿਆਰ' ॥ (ਸਿਰੀ ਰਾਗ ਮ: ੧) ਬ੍ਰਹਮਚਾਰੀ ਸੰਧੀਏ ਕਹਿਣ ਲਗੇ ਮਹਾਰਾਜ ਫਿਰ ਸੁੱਚ ਕਿਸ ਤਰਾਂ ਦੀ ਹੁੰਦੀ ਹੈ? ਗੁਰੂ ਜੀ ਨੇ ਫੁਰਮਾਇਆ:-

ਅਹਿਨਿਸ ਨਾਮ ਰਤੇ ਸੇ ਸੂਚੇ, ਮਰ ਜਨਮੇ ਸੇ ਕਾਚੇ ॥ (ਸੋਰਠ ਮ: ੧)

ਫਿਰ ਕਹਿਣ ਲਗੇ, ਹੇ ਸੰਤ ਜੀ! ਕੀ ਆਪਨੂੰ ਚਮਾਰਾਂ ਚੂਹੜਿਆਂ ਤੋਂ ਭੀ ਗਿਲਾਨੀ ਨਹੀ ਹੈ? ਗੁਰੂ ਜੀ ਨੇ ਫੁਰਮਾਇਆ:-

ਕੁਬੁਧਿ ਡੂਮਣੀ, ਕੁਦਇਆ ਕਸਾਇਣਿ, ਪਰ ਨਿੰਦਾ ਘਟ ਚੂਹੜੀ, ਮੁਠੀ ਕ੍ਰੋਧਿ ਚੰਡਾਲਿ ॥
ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥
ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ ॥
ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ ॥

( ਸਲੋਕ ਮ: ੧ )

ਮਨ ਜੂਠਾ ਤਨ ਜੂਠ ਹੈ ਜਿਹਵਾ ਜੂਠੀ ਹੋਇ ॥
ਮੁਖ ਝੂਠੈ ਝੂਠ ਬੋਲਣਾ ਕਿਉ ਕਰਿ ਸੂਚਾ ਹੋਇ ॥ (ਸਿਰੀ ਰਾਗ ਮ: ੧)

ਇਸ ਪਰਕਾਰ ਦੇ ਉਪਦੇਸ਼ ਸੁਣ ਕੇ ਸਭ ਸੰਤੁਸ਼ਟ ਹੋ ਗਏ।

## ਚਤਰ ਦਾਸ ਪੰਡਿਤ ਨਾਲ ਚਰਚਾ

ਕਾਂਸ਼ੀ ਦਾ ਪ੍ਰਧਾਨ ਪੰਡਿਤ ਚਤਰ ਦਾਸ ਵਡੇ ਘੁਮੰਡ ਨਾਲ ਗੁਰੂ ਜੀ ਪਾਸ ਆਕੇ ਮੂਰਤੀ ਪੂਜਾ ਦਾ ਉਪਦੇਸ਼ ਕਰਕੇ ਕਹਿਣ ਲਗਿਆ ਕਿ ਸਾਲਗਰਾਮ ਦੀ ਮੂਰਤੀ ਦੀ ਪੂਜਾ ਕੀਤੇ ਬਿਨਾ ਮਾਨੁਖ ਦੀ ਕਲਿਆਣ ਹੀ ਨਹੀਂ ਹੋ ਸਕਦੀ। ਗੁਰੂ ਜੀ ਨੇ ਫੁਰਮਾਇਆ:-

"ਸਾਲਗ੍ਰਾਮ ਬਿਪ ਪੂਜਿ ਮਨਾਵਹੁ, ਸੁਕ੍ਰਿਤੁ ਤੁਲਸੀ ਮਾਲਾ ॥
ਰਾਮ ਨਾਮੁ ਜਪਿ ਬੇੜਾ ਬਾਧਹੁ ਦਇਆ ਕਰਹੁ ਦਇਆਲਾ ॥੧॥
ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ ॥
ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ ॥ (ਬਸੰਤ ਮ: ੧)

ਪੰਡਿਤ ਚਤਰ ਦਾਸ ਫਿਰ ਬਹਿਸ ਕਰਨੇ ਲਗਾ ਕਿ ਨਹੀਂ ਜੀ ! ਠਾਕਰ ਪੂਜਾ ਬਿਨਾ ਤਾਂ ਗਤੀ ਹੀ ਨਹੀਂ ਹੁੰਦੀ ਹੈ। ਗੁਰੂ ਜੀ ਨੇ ਫੁਰਮਾਯਾ:-

ਘਰਿ ਨਾਰਾਇਣੁ ਸਭਾ ਨਾਲਿ ॥ ਪੂਜ ਕਰੇ ਰਖੈ ਨਾਵਾਲਿ ॥
ਕੁੰਗੂ ਚੰਨਣੁ ਫੁਲ ਚੜਾਏ ॥ ਪੈਰੀ ਪੈ ਪੈ ਬਹੁਤੁ ਮਨਾਏ ॥
ਮਾਣੂਆ ਮੰਗਿ ਮੰਗਿ ਪੈਨੈ ਖਾਇ ॥ ਅੰਧੀ ਕੰਮੀ ਅੰਧ ਸਜਾਇ ॥
ਭੁਖਿਆ ਦੇਇ ਨ ਮਰਦਿਆ ਰਖੈ ॥ ਅੰਧਾ ਝਗੜਾ ਅੰਧੀ ਸਥੈ ॥
(ਸਾਰੰਗ ਵਾਰ ਮ: ੧)

ਪੰਡਿਤ ਚਤੁਰਦਾਸ ਇਨ੍ਹਾਂ ਸੱਚੇ ਸੁੱਚੇ ਉਪਦੇਸ਼ਾਂ ਨੂੰ ਸੁਣਕੇ ਬਹੁਤ ਰੋਹ ਵਿਚ ਆਇਆ, ਗੁਰੂ ਜੀ ਨੇ ਭਖੇ ਹੋਏ ਚਤਰ ਦਾਸ ਨੂੰ ਸੁਧਾਰਨ ਲਈ ਫੁਰਮਾਇਆ:-

ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥ ਨਾਰਦਿ ਕਹਿਆ ਸਿ ਪੂਜ ਕਰਾਂਹੀ ॥
ਅੰਧੇ ਗੁੰਗੇ ਅੰਧ ਅੰਧਾਰੁ ॥ ਪਾਥਰ ਲੇ ਪੂਜਹਿ ਮੁਗਧ ਗਵਾਰ ॥
ਓਇ ਆਪ ਡੁਬੇ ਤੁਮ ਕਹਾ ਤਰਣਹਾਰੁ ॥

ਇਨ੍ਹਾਂ ਬਚਨਾਂ ਨੂੰ ਸੁਣਕੇ ਪੰਡਿਤ ਬਹੁਤ ਛਿੱਥਾ ਪੈ ਗਿਆ : ਕਿਹਾ ਮਹਾਰਾਜ ਇਹ ਮਰਯਾਦਾ ਸਨਾਤਨ ਚਲੀ ਆਈ ਹੈ, ਆਪਨੇ ਤਾਂ ਹਿੰਦੂ ਮਤ ਪਰ ਚੌਂਕਾ ਹੀ ਫੇਰ ਦਿਤਾ ਹੈ। ਗੁਰੂ ਜੀ ਨੇ ਫੁਰਮਾਇਆ ਪੰਡਿਤ ਜੀ ! "ਜੋ ਕਿਛ ਆਪਦੀ ਵਰਤੋਂ ਹੈ ਇਹ ਪਾਖੰਡ ਧਰਮ ਹੈ"। ਪੰਡਿਤ ਕਹਿਣ ਲਗਾ, ਸੰਤ ਜੀ ਅਸੀਂ ਤਾਂ ਸ਼ਾਸਤ੍ਰਾਂ ਅਨੁਸਾਰ ਕਰਮ ਕਰਦੇ ਹਾਂ, ਗੁਰੂ ਜੀ ਨੇ ਪੰਡਿਤ ਦਾ ਪਾਜ ਖੋਲਣ ਲਈ ਸ਼ਬਦ ਉਚਾਰਨ ਕੀਤਾ।

"ਪੜਿ ਪੁਸਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥
ਮੁਖਿ ਝੂਠ ਬਿਭੂਖਣ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥
ਗਲਿ ਮਾਲਾ ਤਿਲਕੁ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥
ਜੇ ਜਾਣਸਿ ਬ੍ਰਹਮੰ ਕਰਮੰ ॥ ਸਭਿ ਫੋਕਟ ਨਿਸਚਉ ਕਰਮੰ ॥
ਕਹੁ ਨਾਨਕ ਨਿਹਚਉ ਧਿਆਵੈ॥ਵਿਣੁ ਸਤਿਗੁਰ ਵਾਟ ਨ ਪਾਵੈ ॥ ਆਸਾ ਵਾਰ ਮ:੧)

ਇਸ ਸ਼ਬਦ ਨੂੰ ਸੁਣ ਕਰਕੇ ਪੰਡਿਤ ਬਹੁਤ ਸ਼ਰਮਿੰਦਾ ਹੋਇਆ, ਕਿਹਾ ਕਿ ਆਪ ਦੱਸੋ ਸਾਨੂੰ ਕਿਸ ਪ੍ਰਕਾਰ ਦਾ ਧਰਮ ਧਾਰਨ ਕਰਨਾ ਲੋੜੀਂਦਾ ਹੈ ? ਜਿਸਤਰਾਂ ਕਿ ਬ੍ਰਹਮ ਦੀ ਪ੍ਰਾਪਤੀ ਹੋਵੇ, ਗੁਰੂ ਜੀ ਨੇ ਫੁਰਮਾਯਾ:-

"ਬਾਹਰਿ ਜਨੇਊ ਜਿਚਰੁ ਜੋਤਿ ਹੈ ਨਾਲਿ ॥ ਧੋਤੀ ਟਿਕਾ ਨਾਮ ਸਮਾਲਿ ॥
ਐਥੈ ਓਥੈ ਨਿਬਹੀ ਨਾਲਿ ॥ ਵਿਣੁ ਨਾਵੈ ਹੋਰ ਕਰਮੁ ਨ ਭਾਲਿ" ।੨॥ ਆਸਾ ਮ: ੧)

ਇਸ ਪ੍ਰਕਾਰ ਉਪਦੇਸ਼ ਸੁਣਕੇ ਪੰਡਿਤ ਜੀ ਦੀ ਨਿਸ਼ਾ ਹੋਈ ਤੇ ਸਤਿਗੁਰ ਜੀ ਦੀ ਚਰਨੀ ਆ ਲਗਾ ਕਿ ਮੈਨੂੰ ਸਤਿ ਧਰਮ ਦਾ ਉਪਦੇਸ਼ ਕਰੋ। ਗੁਰੂ ਜੀ ਨੇ ਉਪਦੇਸ਼ ਦਿਤਾ;-

ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ ॥
ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ ॥੧॥
ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ॥ - (ਗੂਜਰੀ ਮ: ੧)

ਇਸ ਤਰ੍ਹਾਂ ਦੇ ਉਪਦੇਸ਼ ਸੁਣਕੇ ਪੰਡਿਤ ਚਤਰ ਦਾਸ ਸਿਖ ਧਰਮ ਦਾ ਧਾਰਨੀ ਹੋਇਆ। ਇਸੇਤਰਾਂ ਪੰਡਿਤ ਗੋਪਾਲ ਦਾਸ ਨਾਲ ਚਰਚਾ ਹੋਈ, ਇਹ ਪੰਡਿਤ ਸਿਖ ਧਰਮ ਦਾ ਪ੍ਰਚਾਰਕ ਬਣਿਆ।

## ਜਾਣ ਪਛਾਣ

ਕਾਂਸ਼ੀ ਯੂ. ਪੀ. ਦਾ ਪ੍ਰਸਿੱਧ ਸ਼ਹਿਰ ਹੈ ਤੇ ਹਿੰਦੂਆਂ ਦਾ ਤੀਰਥ ਹੈ, ਹਿੰਦੂ ਯੂਨੀਵਰਸਟੀ ਹੈ, ਔਰੰਗਜ਼ੇਬ ਨੇ ਕਾਂਸ਼ੀ ਨੂੰ ਢਾਹਕੇ ਇਥੇ ਮਸੀਤਾਂ ਪਵਾਕੇ ਨਾਮ ਮੁਹੰਮਦਾ ਬਾਦ ਧਰਿਆ ਸੀ। ਵਿਸ਼ਵੇਸ਼ਰ ਨਾਥ ਦੇ ਮੰਦਰ ਪਰ ਹੁਣ ਭੀ ਮਸੀਤ ਹੈ। ਸ਼ਿਵਪੁਰੀ ਏਹੀ ਹੈ। ਲਕਸ਼ਾ ਮਹਾਲ ਵਿਖੇ "ਗੁਰੂ ਕਾ ਬਾਗ" ਪ੍ਰਸਿੱਧ ਹੈ। ਨੌਵੇਂ ਅਤੇ ਦਸਵੇਂ ਗੁਰੂ ਜੀ ਭੀ ਇਥੇ ਪਧਾਰੇ ਸਨ। ਛੋਟੀ ਤੇ ਵਡੀ ਸੰਗਤ ਦੇ ਗੁਰਦੁਆਰੇ ਹਨ। ਵਿਸਾਖੀ ਤੇ ਅਸੂ ਦੀ ਦਸਵੀਂ ਨੂੰ ਮੇਲੇ ਭਰਦੇ ਹਨ;

ਕਾਂਸ਼ੀ (ਬਨਾਰਸ) ਵਿਖੇ ਮਰਨੇ ਵਾਲੇ ਨੂੰ ਮੁਕਤ ਮੰਨਿਆ ਜਾਂਦਾ ਸੀ। ਇਥੇ ਇਕ ਸ਼ਿਵਾਂ ਦਾ ਕਰਵਤ੍ਰ ਨਾਮ ਦਾ ਅੱਠ ਕੁ ਮਣ ਪੱਕੇ ਦਾ ਆਰਾ ਸੀ। ਜੋ ਕਿ ੯ ਕੁ ਫੁਟ ਲੰਮਾ ਇਕ ਅੰਧੇਰ ਕੋਠੜੀ ਵਿਚ ਜੜਿਆ ਸੀ। ਮੂੰਹ ਮੰਗਵੀਆਂ ਮੁਰਾਦਾਂ ਪੂਰੀਆਂ ਕਰਾਉਣ ਲਈ ਵਹਿਮੀ ਪੁਰਸ਼ ਪਾਖੰਡੀ ਪਾਂਡਿਆਂ ਦੇ ਆਖੇ ਲਗਕੇ ਇਸ ਆਰੇ ਦੇ ਹੇਠਾਂ ਚਿਰ ਕੇ ਮਰਦੇ ਤੇ ਉਨ੍ਹਾਂ ਦਾ ਧਨ ਮਾਲ ਪਾਂਡੇ ਲੁਟ ਖਾਂਦੇ ਸਨ।

ਇਸ ਕਰਤਬ ਨੂੰ ਵੇਖਕੇ ਭਗਤ ਕਬੀਰ ਨੇ ਇਨ੍ਹਾਂ ਨੂੰ ਬਨਾਰਸ ਦੇ ਠਗ ਆਖਿਆ ਸੀ, "ਗਜ ਸਾਢੇ ਤੇ ਤੇ ਧੋਤੀਆਂ, ਤਿਹਰੇ ਪਾਇਨ ਤਗ।। ਓਇ ਹਰਿ ਕੇ ਸੰਤ ਨ ਆਖੀਅਹਿ, ਬਾਨਾਰਸ ਕੇ ਠੱਗ" ॥ ਗੁਰੂ ਦਸਮੇਸ਼ ਜੀ ਨੇ ਭੀ ਇਸ ਆਰੇ ਨੂੰ ਠੱਗਾਂ ਦਾ ਜਾਲ ਮੰਨਿਆ ਹੈ —ਕਹਾ ਭਯੋ ਜੋ ਪੈ ਕਲਵਤ੍ਰ ਲੀਓ ਕਾਂਸ਼ੀ ਬੀਚ ਚੀਰ ਚੀਰ ਚੋਰਟਾ, ਕੁਠਾਰਨ ਸੋਂ ਮਾਰ ਹੀ। (ਅਕਾਲ ਉਸਤਤਿ) ਅੰਗ੍ਰੇਜ਼ਾਂ ਨੇ ਇਸ ਕਲਵਤ੍ਰ ਦੇ ਕਰਤੱਬ ਨੂੰ ਬੰਦ ਕੀਤਾ ਸੀ।

## ਗਯਾ ਦੇ ਪੰਡਿਆਂ ਨੂੰ ਉਪਦੇਸ਼

ਇਥੋਂ ਪਟਨੇ ਹੁੰਦੇ ਹੋਏ ਤੇ ਸਾਲਿਸ ਰਾਇ ਜੌਹਰੀ ਨੂੰ ਆਪਣਾ ਸਿਖ ਬਣਾਉਂਦੇ ਹੋਏ ਗੁਰੂ ਜੀ ਗਯਾ ਪਹੁੰਚੇ। ਇਥੋਂ ਦੇ ਪੰਡਿਆਂ ਨੇ ਗੁਰੂ ਜੀ ਨੂੰ ਆਪਣੇ 'ਪਿਤ੍ਰਾਂ' ਨਮਿੱਤ ਦੀਵਾ ਆਦਿਕ ਬਾਲਣੇ ਤੇ ਪਿੰਡ ਕਰਨ ਲਈ ਆਖਿਆ, ਤਾਂ ਗੁਰੂ ਜੀ ਨੇ ਇਸ ਪਾਖੰਡ ਦਾ ਖੰਡਨ ਕਰਦੇ ਹੋਏ ਇਸ ਪ੍ਰਕਾਰ ਉਨ੍ਹਾਂ ਨੂੰ ਸਤਿ ਉਪਦੇਸ਼ ਦਿਤਾ;—

"ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥ ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥੧॥ ਲੋਕਾ ਮਤ ਕੋ ਫਕੜਿ ਪਾਇ ॥ ਲਖ ਮੜਿਆਂ ਕਰਿ ਏਕਠੇ ਏਕ ਰਤੀ ਲੇ ਭਾਹਿ ॥ ੧ ॥ ਰਹਾਉ ॥ ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥ ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰ ॥੨॥ ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥ ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥ ੩ ॥ ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ। ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ॥੪॥

## ਜਾਣ ਪਛਾਣ

ਗਯਾ ਫਲਗੂ ਨਦੀ ਦੇ ਕੰਢੇ ਪਰ ਇਲਾਕਾ ਪਟਨਾ (ਬਿਹਾਰ ਸੂਬਾ) ਹਿੰਦੂਆਂ ਦੀ ਪ੍ਰਸਿਧ ਪੁਰੀ ਹੈ। ਇਥੇ ਹਿੰਦੂ ਲੋਕ ਪਿੱਤਰਾਂ ਦੇ ਨਮਿਤ ਪਿੰਡ ਦਾਨ ਕਰਦੇ ਹਨ। ਪਟਨੇ ਵਿੱਚ ਹਰਿਮੰਦਰ ਦੇ ਲਾਗੇ

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਖੇ ਇਕ ਖੂਹ ਹੈ। ਇਥੋਂ ਹੋਕੇ ਗੁਰੂ ਜੀ ਗਯਾ ਵਿਖੇ ਪਹੁੰਚੇ ਹਨ। ਨੌਵੇਂ ਗੁਰੂ ਜੀ ਭੀ ਇਥੇ ਪਹੁੰਚੇ ਹਨ। ਬਾਹਮੀ ਘਾਟ ਪਰ ਇਕੱਠਾ ਗੁਰਦੁਆਰਾ ਹੈ। ਗਯਾ ਈਸਟ ਇੰਡੀਆ ਰੇਲਵੇ ਦਾ ਜੰਕਸ਼ਨ ਹੈ। ਜਿਸਦੇ ਦੀਵੇ ਨਾ ਮਰਣ ਤੇ ਨਾਹੀ ਤਰਣ; ਉਸ ਪ੍ਰਾਣੀ ਨੂੰ ਬੇਗਤਾ ਗਿਆ ਮੰਨਿਆ ਜਾਂਦਾ ਹੈ। ਗਯਾ ਵਿਖੇ ਬੋਧਾਂ ਦਾ ਭਾਰੀ ਮੰਦਰ ਹੈ, ਦਸਿਆ ਹੈ ਉਥੇ ਬੁਧ ਨੇ ਪਛਤਾਵ ਕੀਤਾ ਸੀ ਕਿ ਮੈਂ ਕਿਉਂ ਆਖਦਾ ਰਿਹਾ 'ਰਬ ਕੋਈ ਨਹੀਂ ਹੈ', ਉਥੇ ਬੁਧ ਦੀ ਪਿੱਠ ਦੇ ਦਰਸ਼ਨ ਹੁੰਦੇ ਹਨ। ਪਛਤਾਵ ਦਾ ਚਿੰਨ੍ਹ।

## ਸਾਲਸ ਰਾਇ ਜੌਹਰੀ ਦੀ ਸਾਖੀ

ਗੁਰੂ ਜੀ ਬਿਹਾਰ ਦੇ ਇਲਾਕੇ ਵਿਖੇ ਇਕ ਜੰਗਲ ਵਿੱਚ ਦੀ ਸਫਰ ਕਰ ਰਹੇ ਸਨ, ਭਾਈ ਮਰਦਾਨਾ ਭੁਖ ਨਾਲ ਬਿਆਕੁਲ ਹੋ ਗਿਆ। ਗੁਰੂ ਜੀ ਅਗੇ ਬੇਨਤੀ ਕੀਤੀ ਮਹਾਰਾਜ ! ਮੇਰੀ ਭੁਖ ਨਾਲ ਜਾਨ ਨਿਕਲ ਰਹੀ ਹੈ, ਚਲ ਨਹੀਂ ਹੁੰਦਾ। ਗੁਰੂ ਜੀ ਨੇ ਕਿਹਾ ਮਰਦਾਨਿਆਂ, ਸ਼ਹਿਰ ਨੇੜੇ ਹੈ ਉਥੇ ਚਲਕੇ ਖਾਣ ਨੂੰ ਬਹੁਤ ਮਿਲੇਗਾ। ਮਰਦਾਨਾ ਕਹਿਣ ਲਗਾ ਮਹਾਰਾਜ, ਆਪਣੇ ਤਾਂ ਪੱਲੇ ਭੀ ਕੁਝ ਨਹੀਂ ਹੈ ਮੁਲ ਬਿਨਾਂ ਸ਼ਹਿਰ ਵਿਚ ਕੀ ਮਿਲਣੇ ਲੱਗਾ ਹੈ। ਗੁਰੂ ਜੀ ਨੇ ਰੇਤੇ ਵਿੱਚ ਚਰਨਾਂ ਦੀ ਠੋਕਰ ਮਾਰੀ ਤਾਂ ਵਿਚੋਂ ਇਕ ਲਾਲ ਨਿਕਲ ਆਇਆ, ਫੁਰਮਾਯਾ ਕਿ 'ਮਰਦਾਨਿਆਂ ਚੁੱਕ ਲੈ ਇਸ ਨੂੰ ਵੇਚ ਕੇ ਖਾਣਾ ਲੈ ਆਵੀਂ'। ਸ਼ਹਿਰ ਵਿੱਚ ਪਹੁੰਚਕੇ ਇਕ ਸਰਾਫ ਨੂੰ ਲਾਲ ਵਿਖਾਇਆ ਕਿ ਇਸਦਾ ਮੁਲ ਦੇਵੇ, ਉਸ ਨੇ ਕਿਹਾ ਤਿੰਨ ਪੈਸੇ ਇਸ ਵੱਟੀ ਦਾ ਮੁਲ ਹੈ। ਮਰਦਾਨਾ ਮੁੜ ਕੇ ਗੁਰੂ ਜੀ ਪਾਸ ਆਇਆ ਅਤੇ ਸਾਰਾ ਹਾਲ ਦਸਿਆ। ਗੁਰੂ ਜੀ ਨੇ ਕਿਹਾ ਮਰਦਾਨਿਆਂ ! ਇਹ ਸਰਾਫ਼ ਪਾਰਖੂ ਨਹੀਂ ਸੀ ਤੂੰ 'ਸਾਲਸ ਰਾਇ ਜੌਹਰੀ' ਪਾਸ ਜਾਕੇ ਵੇਚ ਆ, ਸਾਲਸ ਰਾਇ ਪਾਸ ਜਦ ਲਾਲ ਪਹੁੰਚਿਆ ਤਾਂ ਉਸ ਨੇ ਕਿਹਾ ਭਾਈ ਇਹ ਤਾਂ ਕਰੋੜਾਂ ਰੁਪਏ ਦਾ ਲਾਲ ਹੈ ਇਸਦਾ ਮੁਲ ਮੇਰੇ ਪਾਸ ਨਹੀਂ ਹੈ। ਇਕ ਸੌ ਰੁਪਿਆ ਦਰਸ਼ਨ ਭੇਟਾ ਲੈ ਜਾ। ਮਰਦਾਨਾ ਜਦ ਸੌ ਰੁਪਏ ਲੈਕੇ ਵਾਪਸ ਆਇਆ ਤਾਂ ਗੁਰੂ ਜੀ ਨੇ ਕਿਹਾ ਮਰਦਾਨਿਆਂ ਜਦ ਉਸ ਨੇ ਲਾਲ ਮੁਲ ਨਹੀਂ ਲਿਆ ਸੌ ਰੁਪਿਆ ਲੈਣਾ ਸਾਡਾ ਹੱਕ ਨਹੀਂ ਹੈ। ਮਰਦਾਨੇ ਨੇ ਜਾਕੇ ਕਿਹਾ ਕਿ ਜੌਹਰੀ ਜੀ, ਮੇਰਾ ਗੁਰੂ ਕਹਿੰਦਾ ਹੈ ਕਿ ਸੌ ਰੁਪਿਆ ਵਾਪਸ ਲਵੋ, ਸਾਡਾ ਹਕ ਨਹੀਂ ਹੈ। ਜੌਹਰੀ ਨੇ ਕਿਹਾ ਕਿ ਇਹ ਕੇਵਲ ਦਰਸ਼ਨ ਭੇਟਾ ਹੈ, ਅਖੀਰ ਜੌਹਰੀ ਦੇ ਚਿੱਤ ਪਰ ਐਸਾ ਅਸਰ ਪਿਆ ਕਿ 'ਜਿਸਦਾ ਲਾਲ ਹੈ ਉਸ ਦਾ ਦਰਸ਼ਨ ਭੀ ਕਰੀਏ'। ਭਾਈ ਮਰਦਾਨੇ ਦੇ ਪਿੱਛੇਪਿੱਛੇ ਚਲ ਪਿਆ ਅਤੇ ਨਾਲੇ ਆਪਣੇ ਨੌਕਰਾਂ ਚਾਕਰਾਂ ਪਾਸੋਂ ਭੋਜਨ ਚੁਕਾ ਲਿਆ, ਗੁਰੂ ਜੀ ਨੂੰ ਮੱਥਾ ਟੇਕ ਕੇ ਅੱਗੇ ਸ਼ਾ ਰਖਿਆ ਦਰਸ਼ਨ ਕਰਕੇ ਉਥੇ ਹੀ ਐਸਾ ਮੋਹਿਤ ਹੋਇਆ ਕਿ ਗੁਰੂਜੀ ਦੇ ਦਰਸ਼ਨਾਂ ਦੀ ਭੇਟਾ ਤਨ ਮਨ ਧਨ ਅਰਪਨ ਲਈ ਤਿਆਰ ਹੋ ਗਿਆ। ਗੁਰੂ ਜੀ ਨੇ ਕਿਹਾ;

ਲਾਲੋ ਲਾਲ ਉਪਾਇਆ, ਲਾਲੋ ਲਾਲ ਦਸੰਨਿ ॥ ਜਿਨਾ ਲਾਲੀ ਨੇਤ੍ਰ ਮਹਿ, ਦੂਜਾ ਨ
ਜਾਣੰਨਿ ॥ ਸੁ ਸਾਲਿਸ ਤੂੰ ਜੌਹਰੀ ਆਪਣਾ ਲਾਲ ਪਛਾਣੁ। ਕੂੜੇ ਲਾਲ ਨਾ ਗੰਢ
ਬੰਨ ਲੀਜੇ ਭਲੇ ਸਵਾਣ

ਇਨਾਂ ਰਮਜ਼ਾਂ ਨੂੰ ਸੁਣਕੇ ਸਾਲਿਸ ਵਿਸਮਾਦ ਹੋ ਬੈਠਾ।

ਗੁਰੂ ਜੀ ਨੇ ਭਾਈ ਮਰਦਾਨੇ ਨੂੰ ਭੋਜਨ ਦੇਕੇ ਬਾਕੀ ਸਾਲਿਸ ਦੇ ਨੌਕਰ ਨੂੰ ਕਿਹਾ ਛਕ ਲਵੋ। ਭੋਜਨ ਛਕਦਸਾਰ ਨੌਕਰ ਦੇ ਕਿਵਾੜ ਖੁਲ੍ਹ ਗਏ, ਸਾਲਸ ਰਾਇ ਨੇ ਕਿਹਾ ਮਹਾਰਾਜ ਮੈਨੂੰ ਭੀ ਭੋਜਨ ਬਖਸ਼ੋ! ਗੁਰੂ ਜੀ ਨੇ ਕਿਹਾ ਆਪਣੇ ਨੌਕਰ ਦੇ ਚਰਨਾਂ ਪਰ ਢੇਹ ਪਉ ਤਾਂ ਭੋਜਨ ਮਿਲੇਗਾ। ਇਸ ਤਰਾਂ ਸਾਲਸ ਰਾਇ ਦੀ ਹਉਮੈ ਤੇ ਅਮੀਰੀ ਬ੍ਰਿਤ ਦੂਰ ਕਰਕੇ ਗੁਰੂ ਜੀ ਨੇ ਫ਼ਕੀਰ ਕ

ਤੇ ਆਤਮਕ ਭੋਜਨ ਬਖਸ਼ਕੇ ਨਿਹਾਲ ਕਰ ਦਿਤਾ। ਗੁਰੂ ਜੀ ਨੇ ਸਾਲਿਸ ਨੂੰ ਸਵਾ ਗਜ਼ ਬਸਤ੍ਰ ਬਤੌਰ ਸਿਰੋਪਾਉ ਦੇਕੇ ਉਸ ਇਲਾਕੇ ਦਾ ਪ੍ਰਚਾਰਕ ਥਾਪ ਦਿਤਾ। ਬਿਹਾਰ ਦੇ ਇਲਾਕੇ ਦਾ ਇਹ ਪ੍ਰਸਿਧ ਪ੍ਰਚਾਰਕ ਸੀ। ਗੁਰੂ ਜੀ ਨੇ ਸਾਲਿਸ ਰਾਇ ਦੇ ਨੌਕਰ ਅਧਿਰਕੇ ਨੂੰ ਪਟਨੇ ਵਿਖੇ ਪ੍ਰਚਾਰਕ ਥਾਪਿਆ।

## ਯੂ. ਪੀ. ਵਿਖੇ ਪ੍ਰਚਾਰ

ਅਵਧ, ਯੂ. ਪੀ., ਬਿਹਾਰ, ਮਗਧ (ਮਧ ਦੇਸ), ਉੜੀਸਾ, ਬੰਗਾਲ ਆਦਿ ਇਲਾਕਿਆਂ ਵਿਖੇ ਗੁਰੂ ਜੀ ਨੇ ਚਕਰ ਲਗਾ ਕੇ ਬਹੁਤ ਪ੍ਰਚਾਰ ਕੀਤਾ ਸੀ। ਪਰ ਗੁਰਦੁਆਰੇ ਸਾਰੇ ਨਹੀਂ ਪੈ ਸਕੇ। ਨਿਸ਼ਾਨ ਮਿਲਦੇ ਹਨ। ਕਈ ਜਗਾ ਕਿਸੇ ਪ੍ਰੇਮੀ ਦੇ ਘਰ ਵਿਖੇ ਆਸਨ ਲਾਇਆ ਹੈ, ਜਿਸਦਾ ਸੰਖੇਪ ਵਿਸਤਰਾਂ ਹੈ।

ਅਲਮੋੜਾ—ਸ੍ਰੀ ਗੁਰੂ ਨਾਨਕ ਦੇਵ ਇਥੇ ਪ੍ਰਚਾਰ ਲਈ ਪਹੁੰਚੇ ਸਨ, ਇਹ ਨਗਰ ਕਮਾਊਂ ਇਲਾਕੇ ਦਾ ਜ਼ਿਲਾ ਹੈ। ਇਥੋਂ ਦਾ ਰਾਜਾ ਦੁਰਗਾ ਭਗਤ ਸੀ, ਜੋ ਭਾਈ ਮਰਦਾਨੇ ਨੂੰ ਦੁਰਗਾ ਦੀ ਭੇਟਾ ਕਰਨਾ ਚਾਹੁੰਦਾ ਸੀ, ਗੁਰੂ ਜੀ ਨੇ ਉਸਨੂੰ ਸਤਿਨਾਮ ਦਾ ਉਪਦੇਸ਼ ਦਿਤਾ।

ਜ਼ਿਲਾ ਚਾਂਦਾ ਨਗਰ—ਇਹ ਮੱਧ ਭਾਰਤ ਦਾ ਜ਼ਿਲਾ ਹੈ। ਇਸ ਵਿਚ ਇਕ ਬ੍ਰਹਮਪੁਰੀ ਨਗਰ ਹੈ। ਇਥੇ ਗੁਰੂ ਜੀ ਨੇ ਪ੍ਰਚਾਰ ਕੀਤਾ ਸੀ। ਇਹ ਨਗਰ ਚਾਂਦਾ ਤੋਂ ਅੱਸੀ ਮੀਲਾਂ ਪਰ ਹੈ। ਇਸ ਇਲਾਕੇ ਨੂੰ ਸੀ. ਪੀ. ਕਹਿੰਦੇ ਹਨ। ਬਿਹਾਰ ਮਗਧ ਦਾ ਪ੍ਰਧਾਨ ਨਗਰ ਰਾਜਗਿਰ ਹੈ, ਇਥੇ ਗੁਰੂ ਨਾਨਕ ਦੇਵ ਜੀ ਦਾ ਗੁਰਦਵਾਰਾ ਹੈ (ਗਯਾ ਥੀਂ ਬਾਰਾਂ ਕੋਸ ਪਰ ਹੈ)। ਇਥੇ 'ਸੀਤਲ ਕੁੰਡ' ਚਸ਼ਮਾ ਗੁਰੂ ਜੀ ਦੀ ਯਾਦ ਵਿੱਚ ਹੈ (ਇਸਦਾ ਪਾਣੀ ਠੰਢਾ ਹੈ ਬਾਕੀ ਚਸ਼ਮੇ ਗਰਮ ਹਨ। ਇਥੇ ਹੀ ਜਰਾ ਸਿੰਧ ਦੀ ਰਾਜਧਾਨੀ ਸੀ। ਗੁਰੂ ਜੀ ਮਿਰਜ਼ਾ ਪੁਰ (ਯੂ. ਪੀ.) ਦੇ ਇਲਾਕੇ ਵਿੱਚ ਪਹੁੰਚੇ ਸਨ। ਇਹ ਬਨਾਰਸ ਥੀਂ ਤਿੰਨ ਕੋਹ ਹੈ। ਲਖਨਊ [ਯੂ. ਪੀ.] ਵਿਖੇ ਕਾਜ਼ੀਆਂ ਮੁਲਾਣਿਆਂ ਨਾਲ ਚਰਚਾ ਹੋਈ। ਯੂ. ਪੀ. ਦੇ ਇਲਾਕੇ ਵਿਚ ਰਿਆਸਤ ਗੜਵਾਲ ਹੈ। ਗੁਰੂ ਜੀ ਨੇ ਹਰਦੁਆਰ ਦੇ ਉਤਰ ਦੇ ਪਾਸੇ ਵੀ ਪ੍ਰਚਾਰ ਕੀਤਾ। ਗੜਵਾਲ ਅਲਕਦਾ ਨਦੀ ਦੇ ਕੰਢੇ ਪਰ ਹੈ। ਇਥੇ ਗੁਰੂ ਜੀ ਦੇ ਸਥਾਨ ਦਾ ਨਾਮ 'ਚਰਨ-ਪਾਦਕ' ਹੈ। ਬੱਦਰੀ ਨਾਰਾਇਣ ਦੇ ਪ੍ਰਚਾਰ ਵੇਲੇ ਗੁਰੂ ਜੀ ਇਥੇ ਪਧਾਰੇ ਸਨ। ਉਸ ਵੇਲੇ ਇਸ ਨਗਰ ਦਾ ਨਾਮ ਸ੍ਰੀ ਨਗਰ ਸੀ (ਬੱਦਰੀ ਨਾਰਾਇਣ ਗੁਰਦਵਾਰੇ ਨਹੀਂ ਪੈ ਸਕੇ ਇਥੇ ਕਈ ਹਿੰਦੂ ਤੀਰਥ ਹਨ)। ਇਲਾਕਾ ਬਿਹਾਰ ਦੇ ਸ਼ਹਿਰ ਭਾਗਲਪੁਰ ਵਿਖੇ ਪਹਿਲੀ ਪਾਤਸ਼ਾਹੀ ਦਾ ਗੁਰਦੁਆਰਾ ਹੈ। "ਨਿਜਾਮਾਂ ਬਾਦ" ਬਸਤੀ ਜਿਸਨੂੰ ਜ਼ਿਲਾ ਅਮਰਗੜ੍ਹ (ਯੂ. ਪੀ.) ਲਗਦਾ ਹੈ ਇਥੇ ਪਹਿਲੀ ਪਾਤਸ਼ਾਹੀ ਪਹੁੰਚੇ ਸਨ। ਬਿਹਾਰ (ਡੁਮਕਾ) ਵਿਖੇ ਸੰਥਾਲ ਪਰਗਣਾਂ ਵਿਖੇ "ਰਾਜ ਮਹਿਲ" ਨਗਰ ਪਹੁੰਚੇ ਸਨ। ਨਿਸ਼ਾਨ ਹਨ ਪਰ ਗੁਰਦੁਆਰੇ ਨਹੀਂ ਪਏ। ਜ਼ਿਲਾ ਲਲਤਪੁਰ ਇਲਾਕਾ ਮਧ ਭਾਰਤ ਸੀ. ਪੀ. ਕਿਹਾ ਜਾਂਦਾ ਹੈ। ਚੰਦੇਰੀ ਇਥੋਂ ਅਠਾਰਾਂ ਕੋਹ ਹੈ, ਸਟੇਸ਼ਨ ਛਾਵਨੀ ਗੁਨਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਇਥੇ ਪਧਾਰੇ ਸਨ ਪਰ ਨਿਸ਼ਾਨ ਨਹੀਂ ਮਿਲਦੇ। ਹੋਸ਼ੰਗਾ ਬਾਦ (ਸੀ. ਪੀ.) ਨਰਬਦਾ ਨਦੀ ਦੇ ਕਿਨਾਰੇ ਪਰ ਬਾਗ ਵਿਖੇ ਗੁਰਦੁਆਰਾ ਹੈ (ਖਾਲਸਾ ਤਵਾਰੀਖ)।

## ਸਿੰਗਲਾ ਦੀਪ ਦੀ ਸਾਖੀ

ਸਿੰਗਲਾ ਦੀਪ ਦੀ ਸਾਖੀ ਅਗੇ ਪਿੱਛੇ ਕਈ ਥਾਂ ਨਵੇਂ ਢੰਗ ਨਾਲ ਲਿਖੀ ਮਿਲਦੀ ਹੈ। ਵੈਸੇ ਇਸਦਾ ਆਰੰਭ ਸੁਲਤਾਨਪੁਰ ਤੋਂ ਹੀ ਹੁੰਦਾ ਹੈ ਕਿਉਂਕਿ ਗੁਰੂ ਜੀ ਦਾ ਪ੍ਰੇਮੀ ਸਿੱਖ ਭਾਗੀਰਥ

ਸੁਲਤਾਨਪੁਰ ਰਹਿੰਦਾ ਸੀ ਇਸਦੀ ਸੰਗਤ ਕਰਕੇ ਲਾਹੌਰ ਵਾਸੀ ਮਨਸੁਖ ਸੌਦਾਗਰ ਸੁਲਤਾਨਪੁਰ ਆਕੇ ਕਾਫ਼ੀ ਸਮਾਂ ਗੁਰੂ ਜੀ ਦੀ ਸੰਗਤ ਵਿਚ ਰਿਹਾ, ਇਸਨੇ ਇੱਥੇ ਹੀ ਗੁਰਮੁਖੀ ਪੜ੍ਹੀ ਅਰ ਗੁਰਮੁਖੀ ਦਾ ਇਹ ਚੰਗਾ ਲਿਖਾਰੀ ਸੀ। ਜਿਸਤਰਾਂ ਮੇਲਸੀ ਤੋਂ ਭਾਗੀਰਥ ਆਇਆ ਤੇ ਲਾਹੌਰ ਤੋਂ ਮਨਸੁਖ, ਇਸਤਰਾਂ ਹੋਰ ਭੀ ਕਈ ਪ੍ਰੇਮੀ ਸੁਲਤਾਨਪੁਰ ਵਿਚ ਗੁਰੂ ਜੀ ਦੀ ਸੰਗਤ ਵਿਚ ਰਹਿਕੇ ਪਰਮਪਦ ਨੂੰ ਪ੍ਰਾਪਤ ਹੋਏ। ਸਤਸੰਗਤ ਹਮੇਸ਼ਾ ਜੁੜਦੀ ਸੀ. ਮਨਸੁਖ ਤਿਨ ਕੁ ਸਾਲ ਸੁਲਤਾਨਪੁਰ ਰਿਹਾ, ਅਖੀਰ ਇਹ ਗੁਰੂ ਜੀ ਪਾਸੋਂ ਵਿਦਾ ਹੋਕੇ ਲੰਕਾ (ਸੰਗਲਾਦੀਪ) ਵਲ ਆਪਣਾ ਵਪਾਰ ਕਰਨ ਗਿਆ, ਨਾਲ ਦੀ ਨਾਲ ਗੁਰਬਾਣੀ ਦਾ ਪ੍ਰਚਾਰ ਭੀ ਕਰਦਾ ਸੀ। ਇਸਦੇ ਪ੍ਰਚਾਰ ਨਾਲ ਸੰਗਲਾਦੀਪ ਦੇ ਰਾਜੇ ਸ਼ਿਵਨਾਭ ਨੂੰ ਗੁਰਸਿੱਖੀ ਦੀ ਜਾਗ ਲਗੀ ਅਤੇ ਓਹ ਗੁਰੂ ਜੀ ਦੇ ਦਰਸ਼ਨ ਵਾਸਤੇ ਹਰ ਵੇਲੇ ਬਹਿਬਲ ਦਸ਼ਾ ਵਿੱਚ ਰਹਿੰਦਾ। ਉਸਦੇ ਪ੍ਰੇਮ ਦੇ ਖਿੱਚੇ ਹੋਏ ਗੁਰੂ ਜੀ ਸ਼ਿਵਨਾਭ ਪਾਸ ਪਹੁੰਚੇ, ਰਾਜੇ ਦੇ ਸੁਕੇ ਬਾਗ ਵਿਚ ਉਤਾਰਾ ਕੀਤਾ। ਬਾਗ ਹਰਿਆ ਭਰਿਆ ਹੋ ਗਿਆ। ਰਾਜੇ ਨੇ ਇਹ ਪਰਖਣ ਵਾਸਤੇ ਕਿ ਇਹ ਓਹੀ ਗੁਰੂ ਨਾਨਕ ਜੀ ਹਨ ਜਿਨ੍ਹਾਂ ਬਾਰੇ ਮਨਸੁਖ ਨੇ ਉਸਨੂੰ ਦਸਿਆ ਸੀ ਜਾਂ ਹੋਰ ਹਨ, ਉਸਨੇ ਅਤਿ ਸੁੰਦਰ ਇਸਤ੍ਰੀਆਂ ਗੁਰੂ ਜੀ ਪਾਸ ਘੱਲੀਆਂ ਤਾਕਿ ਓਹ ਆਪਣੇ ਹਾਵ ਭਾਵ ਵਿਖਾਕੇ ਪਰੀਖਿਆ ਕਰਨ ਕਿ ਓਹ ਠੀਕ ਗੁਰੂ ਜੀ ਹੀ ਹਨ ਜਾਂ ਕੋਈ ਪਾਖੰਡੀ ਸਾਧੂ ਹੈ। ਸੋ ਇਸ ਪ੍ਰੀਖਿਆ ਵਿੱਚ ਗੁਰੂ ਜੀ ਬਾਰੇ ਇਸਤ੍ਰੀਆਂ ਨੇ ਰਾਜੇ ਨੂੰ ਜਾਕੇ ਕਿਹਾ ਕਿ ਓਹ ਅਡੋਲ ਮਹਾਂਪੁਰਸ਼ ਹਨ। ਉਨ੍ਹਾਂ ਪਰ ਸਾਡੇ ਪਾਸੋਂ ਕੋਈ ਭੀ ਅਸਰ ਨਹੀਂ ਪਿਆ ਬਲਕੇ ਉਨ੍ਹਾਂ ਨੇ ਸਾਨੂੰ ਐਸਾ ਉਪਦੇਸ਼ ਕੀਤਾ ਹੈ ਕਿ ਸਾਡੇ ਚਿੱਤਾਂ ਵਿਚੋਂ ਕਾਮ ਵਾਸ਼ਨਾ ਕਾਫੂਰ ਹੋ ਗਈ ਹੈ। ਅਸੀਂ ਉਸਨੂੰ ਆਪਣਾ ਗੁਰੂ ਧਾਰਨ ਕਰ ਲਿਤਾ ਹੈ। ਸੋ ਇਹ ਸੁਣਕੇ ਰਾਜਾ ਸ਼ਿਵਨਾਭ ਸਮੇਤ ਆਪਣੀ ਰਾਣੀ ਦੇ ਗੁਰੂ ਜੀ ਦੇ ਦਰਸ਼ਨਾਂ ਨੂੰ ਆਪ ਚਲਕੇ ਗਿਆ ਤੇ ਮਨ ਦੀ ਸ਼ਾਂਤੀ ਪ੍ਰਾਪਤ ਕੀਤੀ।

ਸਤਿਗੁਰੂ ਜੀ ਪਾਸ ਆਕੇ ਜਦੋਂ ਸੁੰਦਰ ਇਸਤ੍ਰੀਆਂ ਨੇ ਹਾਵ ਭਾਵ ਵਿਖਾਏ ਤਾਂ ਗੁਰੂ ਜੀ ਨੇ ਅਗੇ ਲਿਖੇ ਸ਼ਬਦ ਦੁਆਰੇ ਉਨ੍ਹਾਂ ਨੂੰ ਉਪਦੇਸ਼ ਕੀਤਾ—

"ਜਗ ਕਊਆ ਨਾਮ ਨਹੀਂ ਚੀਤ ॥ + + +
ਕਾਮਨ ਚਾਹੇ ਸੁੰਦਰ ਭੋਗ ॥ ਪਾਨ ਫੂਲ ਮੀਠੇ ਰਸ ਰੋਗ ॥ † †
ਕਾਪੜ ਪਹਿਰਸੁ ਅਧਿਕ ਸੀਗਾਰ ॥ ਮਾਟੀ ਫੂਲੀ ਰੂਪ ਵਿਕਾਰ ॥
ਆਸਾ ਮਨਸਾ ਬਾਧੇ ਘਰ ਬਾਰ ॥ ਗਾਛਹੁ ਪੁਤ੍ਰੀ ਰਾਜ ਕੁਮਾਰ ॥
ਨਾਮ ਭਲੋ ਸਚ ਜੋਤ ਅਪਾਰ ॥ ਪਿਰ ਸੇਵਹੁ ਪ੍ਰਭ ਪ੍ਰੇਮ ਪਿਆਰ ॥ † † (ਮ: ੧)

ਸ਼ਬਦ ਤੇ ਵਿਆਖਿਆ ਸੁਣਕੇ ਉਨ੍ਹਾਂ ਰਾਜਕੁਮਾਰੀਆਂ ਵਿਚੋਂ ਕਾਮ ਅਗਨ ਭਸਮ ਹੋ ਗਈ, ਸ਼ਾਂਤ ਚਿੱਤ ਹੋਕੇ ਚਰਨੀ ਲਗਕੇ ਮੁਆਫੀ ਮੰਗੀ। ਰਾਜਾ ਸ਼ਿਵਨਾਭ ਨੇ ਸਾਰਾ ਹਾਲ ਸੁਣਕੇ ਮੰਨ ਲਿਆ ਕਿ ਇਹ ਠੀਕ ਓਹੀ ਸਤਿਗੁਰੂ ਨਾਨਕ ਜੀ ਹਨ ਜਿਨ੍ਹਾਂ ਦੀ ਯਾਦ ਵਿਚ ਮੈਂ ਵਿਆਕੁਲ ਹੋ ਰਿਹਾ ਹਾਂ।

## ਇਸਤ੍ਰੀ ਸੁਧਾਰ

ਸ੍ਰੀ ਗੁਰੂ ਜੀ ਨੇ ਉਨ੍ਹਾਂ ਰਸਮਾਂ ਰਿਵਾਜਾਂ ਦੀ ਬੰਦਸ਼ ਦਾ ਪ੍ਰਚਾਰ ਕੀਤਾ ਜੋ ਕਿ ਦੇਸ਼ ਤੇ ਕੌਮਾਂ ਵਾਸਤੇ ਹਾਨੀਕਾਰਕ ਸਨ। ਜਿਹਾ ਕਿ ਵਿਧਵਾ ਰਖਣੇ ਦਾ ਰਿਵਾਜ ਲੱਖਾਂ ਨੌਜਵਾਨ ਇਸਤ੍ਰੀਆਂ ਵਿਧਵਾ ਹੋਣ ਦੀ ਹਾਲਤ ਵਿਚ ਸਾਰੀ ਉਮਰ ਪਤੀ ਪ੍ਰਾਪਤੀ ਨਾ ਹੋਣ ਕਰਕੇ ਪਤੀ ਵਿਯੋਗ ਦੀ ਦੁਖਦਾਈ ਅਗਨੀ ਪਰ ਸੜਦੀਆਂ ਰਹਿੰਦੀਆਂ ਸਨ। ਲਖਾਂ ਬਾਲ ਵਿਧਵਾ ਰਹਿਕੇ ਮਾਨੁਖਾ ਜਨਮ ਨੂੰ

ਵੈਰਾਗ ਕਰਦੀਆਂ । ਹਜ਼ਾਰਾਂ ਕਾਮ ਵਸ ਹੋਕੇ ਲੁਕਮਾਂ ਵਿਭਚਾਰ ਕਰਕੇ ਜਨਮ ਭ੍ਰਿਸ਼ਟ ਕਰਦੀਆਂ ਅਤੇ ਕਿਤਨੀਆਂ ਦੁਖੀ ਹੋਕੇ ਵੇਸਵਾਵਾਂ ਦਾ ਗੰਦਾ ਪੇਸ਼ਾ ਅਖਤਿਆਰ ਕਰ ਲੈਂਦੀਆਂ ਸਨ । ਗੁਰੂ ਜੀ ਨੇ ਉਨ੍ਹਾਂ ਦੀ ਦੁਖੀ ਹਾਲਤ ਨੂੰ ਵੇਖ ਅਤੇ ਹਾਹਾਕਾਰ ਪੁਕਾਰ ਹੁੰਦੀ ਨੂੰ ਸੁਣਕੇ ਪ੍ਰਚਾਰ ਕੀਤਾ ਕਿ ਜਬਰਨ ਵਿਧਵਾਵਾਂ ਰਖਣਾ ਸਿਰੇ ਦਾ ਜ਼ੁਲਮ ਤੇ ਗੁਨਾਹ ਹੈ, ਕਿਉਂਕਿ:-

"ਜਿਉ ਤਨ ਵਿਧਵਾ ਪਰ ਕਉ ਦੇਈ ॥ ਕਾਮਦਾਮ ਚਿਤ ਪਰਵਸ ਸੇਈ ॥
ਬਿਨ ਪਿਰ ਤ੍ਰਿਪਤ ਨ ਕਬਹੂੰ ਹੋਈ ॥ (ਗਉੜੀ ਮ: ੧ ਅਸਟਪਦੀ)

ਗੁਰੂ ਜੀ ਦੇ ਪ੍ਰਚਾਰ ਨਾਲ ਹਜ਼ਾਰਾਂ ਵਿਧਵਾ ਵਿਵਾਹ ਹੋਣੇ ਆਰੰਭ ਹੋਏ ਜਿਸ ਕਾਰਨ ਦੇਸ਼ ਵਿਚ ਖੁਸ਼ਹਾਲੀ ਫੈਲਦੀ ਗਈ।

ਇਸਤ੍ਰੀਆਂ ਨੂੰ ਵਿਦਿਆ ਦੇਣ ਅਤੇ ਪਤੀਬ੍ਰਤ ਧਰਮ ਵਿਚ ਪਕਿਆਂ ਰਖਣ ਦੀ ਸਿਖਿਆ ਦਿਤੀ । ਜੈਸਾ ਕਿ-

"ਸਤ ਸੰਤੋਖ ਸਦਾ ਸਚ ਪਲੇ, ਸਚ ਬੋਲੇ ਪਿਰ ਭਾਏ ॥
ਨਾਨਕ ਵਿਛੜ ਨ ਦੁਖ ਪਾਏ ਗੁਰਮਤਿ ਅੰਕ ਸਮਾਏ" ॥ (ਸੂਹੀ ਮ: ੧)

ਇਸਤ੍ਰੀ ਓਹੀ ਉਤਮ ਹੈ ਜੋ ਹਮੇਸ਼ਾ ਸਤ ਸੰਤੋਖ ਰਖੇ ਅਤੇ ਸੱਚ ਬੋਲੇ ਅਤੇ ਪਤੀਬ੍ਰਤ ਧਰਮ ਨੂੰ ਪਾਲੇ, ਓਹੀ ਸਦਾ ਪਤੀ ਦੀ ਖੁਸ਼ੀ ਦਾ ਕਾਰਨ ਬਣਦੀ ਹੈ ਤੇ ਸੁਖਾਂ ਨੂੰ ਮਾਣਦੀ ਹੈ। ਇਸਤੋਂ ਬਿਨਾ ਗੁਰੂ ਜੀ ਨੇ ਇਸਤ੍ਰੀਆਂ ਵਿਚੋ ਵਧ ਰਹੇ ਸ਼ਿੰਗਾਰ ਰਸ ਨੂੰ ਵਿਕਾਰਾਂ ਦਾ ਸੱਦਾ ਮੰਨਕੇ ਵਰਜਿਆ ਤੇ ਫੁਰਮਾਯਾ:-

"ਪਿਰ ਬਿਨ ਕਿਆ ਤਨ ਸੀਗਾਰਾ ॥
ਪਰ ਪਿਰ ਰਾਤੀ ਖਸਮ ਵਿਸਾਰਾ" ॥ (ਮਾਰੂ ਮ: ੧ ਸੋਲਹੇ)

ਜੋ ਪੁਰਸ਼ ਇਸਤ੍ਰੀਆਂ ਨੂੰ ਮੰਦਾ ਮੰਨਕੇ ਭੰਡਦੇ ਸਨ ਉਨ੍ਹਾਂ ਨੂੰ ਸਮਝਾਇਆ।

"ਸੋ ਕਿਉਂ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ" ॥ (ਆਸਾ ਵਾਰ ਮ: ੧)

ਸਤਿਗੁਰੂ ਜੀ ਨੇ ਇਸਤ੍ਰੀ ਨੂੰ ਪਤਨੀ ਬਣਕੇ ਰਹਿਣੇ ਦੀ ਆਗਿਆ ਦਿਤੀ, ਕਿਸੇ ਇਸਤ੍ਰੀ ਦਾ ਵਿਵਾਹ ਨਾ ਕਰਾਉਣਾ ਤੇ ਲੁਕਮਾਂ ਬਿਭਚਾਰ ਕਰਨਾ ਭਾਰੀ ਪਾਪ ਕਰਮ ਹੈ।

"ਬਿਨੁ ਪਿਰ ਧਨ ਕੁਮਲਾਣੀ ॥" (ਰਾਗ ਸੂਹੀ ਮ:੧)

ਪਤੀ ਧਾਰਨ ਬਿਨਾ ਇਸਤ੍ਰੀ ਨਿਮੋਝੂਣੀ ਹੈ। ਬਾਲ ਵਿਧਵਾ ਰਖਣੀਆਂ ਮਹਾਂ ਪਾਪ ਹੈ।

ਨਾਨਕ ਬਾਲਤਣ ਰਾਡੇਪਾ, ਬਿਨੁ ਪਿਰ ਧਨ ਕਮਲਾਣੀ ॥ (ਰਾਗੁ ਸੂਹੀ ਮ: ੧)

ਸਤੀ ਰਸਮ ਨੂੰ ਕਤਈ ਬੰਦ ਕਰ ਦਿਤਾ ਹੈ। ਦੇਖਾ ਦੇਖੀ ਮਨ ਹਠ ਜਲ ਜਾਈਐ, ਪ੍ਰਿਆ ਸੰਗ ਨ ਭਾਵੇ ਬਹੁ ਜੂਨ ਭਵਾਈਐ। ਗੁਰੂ ਜੀ ਨੇ ਇਸਤ੍ਰੀਆਂ ਨੂੰ ਬਰਾਬਰ ਦਾ ਦਰਜਾ ਦਿਤਾ ਹੈ।

ਨੋਟ-ਪਟਨੇ ਜੋਹਰੀ ਸਾਲਸ ਰਾਇ ਨੂੰ ਤਾਰਕੇ ਨਦੀ ਬ੍ਰਹਮ ਪੁੱਤਰ ਤੋਂ ਪਾਰ ਹੋਕੇ ਗੁਰੂ ਜੀ ਆਸਾਮ ਵਿਖੇ ਜਾ ਪਹੁੰਚੇ। ਪਾਂਡੀਚਰੀ ਹੋਕੇ ਗੋਹਾਟੀ ਸ਼ਹਿਰ ਜਾ ਰਹੇ। ਇਹ ਉਹ ਜਗਾ ਹੈ ਜਿਥੋਂ ਦੀ ਸਾਖੀ ਹੈ ਕਿ ਸ਼ਿਵਜੀ ਸਮਾਧੀ ਲਾਕੇ ਬੈਠੇ ਸਨ ਉਨ੍ਹਾਂ ਨੂੰ ਕਾਮ ਨੇ ਬਹੁਤ ਸਤਾਇਆ, ਜਿਸ ਪਰ ਸ਼ਿਵਜੀ ਨੇ ਕ੍ਰੋਧ ਵਿਚ ਆਕੇ ਕਾਮਦੇਵ ਦੇ ਅੰਗ ਸਾੜ ਸੁਟੇ ਜਿਸ ਕਰਕੇ ਇਸ ਦੇਸ਼ ਦਾ ਨਾਮ ਹੀ ਕਾਮਰੂਪ ਪੈ ਗਿਆ। ਗੋਹਾਟੀ ਦੇ ਲਾਗੇ ਕਾਮਖਿਆ ਦੇਵੀ ਦਾ ਭਾਰੀ ਮੰਦਰ ਹੈ। ਜਿਸਦੀ ਯਾਤਰਾ ਟੱਲੀਆਂ ਵਾਲੇ ਜੋਗੀ ਕਰਦੇ ਹਨ, ਉਥੇ ਦੇਵੀ ਕਮਖਿਆ ਦਾ ਇਕ ਪੱਥਰ ਦਾ ਬੁਤ ਹੈ। ਜਿਸ ਵਿਚ ਗਿੱਠ ਕੁ ਚੌੜੀ ਭਗ ਖੋਦੀ ਹੋਈ ਹੈ, ਉਸ ਉਪਰ ਦੀ ਚਸ਼ਮੇ ਦਾ ਪਾਣੀ ਡਿਗਦਾ ਹੈ, ਜਿਸਨੂੰ ਯਾਤਰੂ ਲੋਕ ਅੰਮ੍ਰਿਤ ਮੰਨਕੇ ਪੀਂਦੇ ਤੇ ਲਿਆਉਂਦੇ ਹਨ ਅਰ ਉਸ ਭਗ (ਯੋਨੀ) ਨੂੰ ਹਥ ਲਗਾਕੇ ਪਾਪਾਂ ਤੋਂ ਮੁਕਤ ਹੋਣਾ ਸਮਝਦੇ ਹਨ।

# ਨੂਰ ਸ਼ਾਹ ਜਾਦੂਗਰਨੀ ਦੀ ਸਾਖੀ

ਨਗਰ ਧਨੂਰਪੁਰ ਦੀ ਸਰਦਾਰਨੀ ਨੂਰਸ਼ਾਹ ਨੇ ਭਾਈ ਮਰਦਾਨੇ ਨੂੰ ਵਲ ਛਲ ਕਰਕੇ ਕੈਦ ਕਰ ਲਿਆ ਸੀ, ਤਾਂ ਕਿ ਉਸਨੂੰ ਗੁਲਾਮ ਬਣਾਕੇ ਪਾਸ ਰਖੇ। ਭਾਈ ਮਰਦਾਨੇ ਨੇ ਅਤੀ ਪਰੇਸ਼ਾਨ ਤੇ ਦੁਖੀ ਹੋਕੇ ਸਤਿਗੁਰੂ ਜੀ ਅਗੇ ਆਪਣੀ ਅਰਦਾਸ ਪਹੁੰਚਾਈ । ਜਾਣੀ ਜਾਣ ਗੁਰੂ ਜੀ ਭਾਈ ਬਾਲੇ ਸਮੇਤ ਇੱਥੇ ਨੂਰਸ਼ਾਹ ਦੇ ਸਥਾਨ ਪਰ ਪਹੁੰਚੇ ਤਾਂ ਨੂਰ ਸ਼ਾਹ ਦੀਆਂ ਚੇਲੀਆਂ ਨੇ ਆਪਣੇ ਹਾਵਾਂ ਭਾਵਾਂ ਨਾਲ ਤੇ ਵਲਾਂ ਛਲਾਂ ਅਤੇ ਟੂਣੇ ਟਾਮਣਾਂ ਤੇ ਤੰਤ੍ਰਾਂ ਮੰਤ੍ਰਾਂ ਦੇ ਜ਼ੋਰ ਨਾਲ ਗੁਰੂ ਸਾਹਿਬਾਂ ਨੂੰ ਭੀ ਵਸੀਕਾਰ ਕਰਨ ਵਾਸਤੇ ਯਤਨ ਕੀਤੇ ਜਿਸ ਕਰਕੇ ਗੁਰੂ ਜੀ ਨੇ ਫ਼ੁਰਮਾਇਆ ਕਿ ਤੁਸੀ ਇਹ ਘੇਤੀਆਂ ਵਾਲਾ ਕੰਮ ਕਿਉਂ ਫੜਿਆ ਹੈ। ਇਸਤਰਾਂ ਕਹਿਣ ਸਾਰ ਓਹ ਘੇਤੀਆਂ ਬਣ ਗਈਆਂ। ਇਹ ਵੇਖਕੇ ਸਰਦਾਰਨੀ ਨੂਰ ਸ਼ਾਹ ਗੁਰੂ ਜੀ ਦੇ ਚਰਨਾਂ ਪਰ ਆ ਡਿਗੀ ਕਿ ਸਾਨੂੰ ਬਖਸ਼ੋ! ਗੁਰੂ ਜੀ ਨੇ ਮੁੜ ਉਨ੍ਹਾਂ ਨੂੰ ਸਾਵਧਾਨ ਕਰਕੇ ਸਤਿਨਾਮ ਦਾ ਉਪਦੇਸ਼ ਦਿਤਾ । ਗੁਰੂ ਜੀ ਜਿਸ ਵੇਲੇ ਭਾਈ ਬਾਲੇ ਤੇ ਮਰਦਾਨੇ ਸਮੇਤ ਵਾਪਸ ਆ ਰਹੇ ਸਨ, ਤਾਂ ਪਾਣੀ ਭਰ ਰਹੀਆਂ ਕੁਝ ਔਰਤਾਂ ਨੇ ਮਖੌਲ ਕੀਤੇ, ਜਿਸ ਕਾਰਨ ਓਹ ਭੂਤਨੀਆਂ ਦੇ ਰੂਪ ਵਿਚ ਬਦਲ ਗਈਆਂ, ਘੜੇ ਭੰਨਕੇ ਆਪਸ ਵਿਚ ਦੀ ਖੇਹ ਉਡੌਣ ਲਗੀਆਂ, ਪਿੰਡ ਵਿਚ ਰੌਲਾ ਮੱਚ ਗਿਆ। ਅਖੀਰ ਪਿੰਡ ਦੇ ਆਗੂਆਂ ਨੇ ਗੁਰੂ ਜੀ ਪਾਸ ਪਹੁੰਚਕੇ ਭੁਲ ਬਖਸ਼ਾਈ ਕਿ ਅਗੇ ਨੂੰ ਐਸੀ ਅਵਗਿਆ ਨਹੀਂ ਹੋਵੇਗੀ।

ਗੁਰੂ ਸਾਹਿਬਾਨ ਨੇ ਇਸਤ੍ਰੀਆਂ ਦਾ ਕੱਠ ਕਰਕੇ ਸਭਸ ਨੂੰ ਸਤਿਧਰਮ ਦਾ ਸਾਂਝਾ ਉਪਦੇਸ਼ ਦਿਤਾ ਜੈਸਾ ਕਿ—

"ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥ ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥ ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰਿ ਖੜੀਆਹ ॥ ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ ॥ ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ ॥ ਨਾਨਕ ਜਨਮੁ ਸਕਾਰਥਾ ਜੇ ਤਿਨਕੈ ਸੰਗਿ ਮਿਲਾਹ" ॥
(ਸ੍ਰੀ ਰਾਗ ਕੀ ਵਾਰ ਮ: ੧)

ਕਾਮਣਿ ਕਾਮਿ ਨ ਆਵਈ, ਖੋਟੀ ਅਵਗੁਣਿਆਰਿ ॥
ਨਾ ਸੁਖ ਪੇਈਐ ਸਾਹੁਰੈ ਝੂਠ ਜਲੀ ਵੇਕਾਰ॥ [ਸਿਰੀ ਰਾਗ ਮ: ੧)

ਓਹ ਸ੍ਰੀ ਗੁਰੂ ਜੀ ਦੇ ਸੱਚੇ ਉਪਦੇਸਾਂ ਨੂੰ ਸੁਣਕੇ ਆਪਣੇ ਮੰਦ ਕਰਤਬਾਂ ਤੋਂ ਹਟ ਗਈਆਂ ਤੇ ਗੁਰੂ ਜੀ ਦੀ ਸ਼ਰਣ ਲੇ ਲਈ।

# ਭੂਮੀਏ ਡਾਕੂ ਦੀ ਸਾਖੀ

ਬੰਗਾਲ ਵਿਖੇ ਪਰਚਾਰ ਕਰਦੇ ਹੋਏ ਗੁਰੂ ਜੀ ਢਾਕੇ ਵਿਖੇ ਪਹੁੰਚੇ ਸਨ, ਇਸ ਇਲਾਕੇ ਵਿਖੇ ਇਕ ਭੂਮੀਆਂ ਨਾਮੀ ਪ੍ਰਸਿੱਧ ਚੋਰ ਤੇ ਡਾਕੂ ਵਿਦਿੰਦਾ ਸੀ। ਅਰ ਓਹ ਆਪਣਾ ਪਰਦਾ ਢਕਣ ਵਾਸਤੇ ਆਏ ਗਏ ਰਾਹੀਆਂ ਨੂੰ ਲੰਗਰ ਛਕੌਂਦਾ ਸੀ। ਜਦੋਂ ਗੁਰੂ ਜੀ ਉਥੇ ਪਹੁੰਚੇ ਤਾਂ ਉਸਨੇ ਆਪਣੇ ਲੰਗਰ ਵਿਚ ਪਰਸ਼ਾਦਾ ਛਕਣ ਵਾਸਤੇ ਬੇਨਤੀ ਕੀਤੀ। ਅੰਤਰਜਾਮੀ ਗੁਰੂ ਜੀ ਨੇ ਪੁਛਿਆ ਭੂਮੀਆਂ ਤੇਰੇ ਪਾਸ ਇਤਨੀ ਮਾਇਆ ਕਿਥੋਂ ਆਉਂਦੀ ਹੈ ? ਤੇ ਤੂੰ ਕੀ ਕੰਮ ਕਰਦਾ ਹੈਂ ? ਭੂਮੀਆਂ ਚੁਪ ਹੋਕੇ ਸੋਚਾਂ ਵਿੱਚ ਪੈ ਗਿਆ। ਅੰਤਰਜਾਮੀ ਗੁਰੂ ਜੀ ਨੇ ਫੇਰ ਆਖਿਆ ਭੂਮੀਆਂ ਸਚ ਦਸ! ਉਸਨੇ ਕਿਹਾ ਮਹਾਰਾਜ ਮੈਂ ਚੋਰੀ ਤੇ ਡਾਕੇ ਮਾਰਕੇ ਧੰਨ ਲਿਆਉਂਦਾ ਹਾਂ ਤੇ ਉਸੀ ਧਨ ਵਿਚੋਂ ਲੰਗਰ ਦਿੰਦਾ ਹਾਂ, ਇਸ ਵਿਚ ਸਨਬੰਧੀ ਪਲਦੇ ਹਨ । ਗੁਰੂ ਜੀ ਨੇ ਫਰਮਾਇਆ :—

No Gurdwara

"ਸਚ ਤਾਂ ਪਰੁ ਜਾਣੀਐ, ਜਾ ਰਿਦੈ ਸਚਾ ਹੋਇ" ॥ (ਆਸਾ ਮ: ੧)

ਭਾਵ ਹੇ ਭੂਮੀਆਂ, ਤੂੰ ਸਚ ਤਾਂ ਬੋਲਿਆ ਹੈਂ ਪਰ ਹਿਰਦੇ ਵਿਚ ਭੀ ਸਚ ਹੋਣਾ ਚਾਹੀਂਦਾ ਹੈ ਕਿਉਂਕਿ:-

"ਸਚ ਸਭਨਾ ਹੋਇ ਦਾਰੂ ਪਾਪੁ ਕਢੈ ਧੋਇ" ॥

ਜੇਕਰ ਪਾਪ ਨਾ ਕਰੇਂ ਤਾਂ ਹੀ ਸੱਚਾ ਬਣੇਂਗਾ। ਗੁਰੂ ਜੀ ਦੇ ਉਪਦੇਸ਼ ਸੁਣਕੇ ਭੂਮੀਆਂ ਚੋਰੀਆਂ ਡਾਕੇ ਛਡ ਕੇ ਸਿਖ ਬਣ ਗਿਆ, ਤੇ ਬਾਕੀ ਉਮਰ ਸਿਖ ਧਰਮ ਦਾ ਪ੍ਰਚਾਰ ਕਰਦਾ ਰਿਹਾ। ਜਿਥੇ ਗੁਰੂ ਜੀ ਨੇ ਭੂਮੀਏ ਨੂੰ ਸਿਖ ਬਣਾਇਆ ਸੀ, ਉਥੇ ਗੁਰੂ ਜੀ ਦੀ ਯਾਦ ਵਿਖੇ ਇਕ ਖੂਹ ਹੈ ਪਰ ਗੁਰਦੁਆਰਾ ਨਹੀਂ ਬਣਿਆ; ਨੌਵੇਂ ਗੁਰੂ ਜੀ ਨੇ ਢਾਕੇ ਵਿਖੇ ਪਹੁੰਚ ਕੇ ਕਾਫ਼ੀ ਪ੍ਰਚਾਰ ਕੀਤਾ ਸੀ।

## ਚਿੱਟਾ ਗੰਗ ਦਾ ਪ੍ਰਚਾਰ

ਢਾਕੇ ਦੇ ਪ੍ਰਚਾਰ ਵੇਲੇ ਗੁਰੂ ਜੀ ਚਿਟਾ ਗੰਗ ਭੀ ਪਹੁੰਚੇ ਸਨ, ਉਥੇ ਸ਼ੇਖ ਫਰੀਦ ਦੀ ਗੱਦੀ ਪਰ ਆਪ ਦਾ ਬਾਰਵਾਂ ਚੇਲਾ ਸ਼ੇਖ ਇਬਰਾਹੀਮ ਰਹਿੰਦਾ ਸੀ ਜਿਸਨੂੰ ਸ਼ੇਖ ਬ੍ਰਹਮ ਕਰਕੇ ਆਖਿਆ ਜਾਂਦਾ ਸੀ। ਇਸੇ ਨੂੰ ਫਰੀਦ ਸਾਨੀ ਆਖਦੇ ਹਨ। ਇਸ ਨੇ ਭੀ ਅਸਲੀ ਫਰੀਦ ਦੀ ਰਚਨਾ ਨਾਲ ਆਪਣੀ ਰਚਨਾ ਫਰੀਦ ਨਾਮ ਹੇਠਾਂ ਕੀਤੀ ਸੀ। ਪਹਿਲੇ ਫਰੀਦ ਯਾ ਸ਼ੇਖ ਫਰੀਦ ਸ਼ਕਰ ਗੰਜ ਦੀ ਰਚਨਾ ਨਿਰੋਲ ਫਾਰਸੀ ਵਿਖੇ ਸੀ। ਗੁਰੂ ਜੀ ਦੀ ਗੋਸ਼ਟ ਇਬਰਾਹੀਮ (ਸ਼ੇਖ ਬ੍ਰਹਮ) ਨਾਲ ਹੋਈ, ਉਸਨੇ ਫਰੀਦ ਦੀ ਰਚਨਾ ਦੇ ਸ਼ਬਦ ਬੋਲੇ, ਗੁਰੂ ਜੀ ਨੇ ਉਸ ਵਿਚ ਘਾਟੇ ਤੇ ਕਮਜ਼ੋਰੀਆਂ ਦਸਕੇ ਗੁਰਮਤ ਸਿਧਾਂਤ ਪ੍ਰਗਟਾਇਆ। ਸ਼ੇਖ ਜੀ ਦੀ ਨਿਸ਼ਾ ਹੋਈ, ਓਹ ਗੁਰੂ ਜੀ ਨੂੰ ਪੂਰਨ ਪੁਰਖ ਮੰਨਕੇ ਚਰਨੀ ਲਗਿਆ, ਜਿਥੇ ਗੋਸ਼ਟ ਹੋਈ ਸੀ ਇਹ ਜਗਾ ਚਿਟਾ ਗੰਗ ਦੇ ਨੇੜੇ ਹੈ ਜਿਸਨੂੰ ਸਟੇਸ਼ਨ ਸ਼ੋਲਾਪੁਰ ਲਗਦਾ ਹੈ।

## ਜਾਣ ਪਛਾਣ

੧. ਬੰਗਾਲ ਸੂਬੇ ਵਿਖੇ ਕਲਕਤਾ ਪ੍ਰਸਿੱਧ ਸ਼ਹਿਰ ਹੈ। ਅੱਸੀ ਹਜ਼ਾਰ ਮੁਰੱਬਾ ਮੀਲਾਂ ਵਿਚ ਇਹ ਸੂਬਾ ਹੈ, ਇਸ ਵਿੱਚ ਆਰਾ, ਬਾਰੀ ਸਾਲ, ਸਿਲਹੱਟ, ਕੱਟਕ, ਕਲਕਤਾ, ਗਯਾ, ਢਾਕਾ, ਧੂਬਰੀ, ਪਟਨਾ ਆਦਿ ਜ਼ਿਲੇ ਤੇ ਵਡੇ ਸ਼ਹਿਰ ਹਨ। ਗੁਰੂ ਜੀ ਪ੍ਰਚਾਰ ਹਿਤ ਪਹੁੰਚੇ ਸਨ। ਇਸ ਇਲਾਕੇ ਵਿਚ ਕਾਫੀ ਨਿਸ਼ਾਨ ਮਿਲਦੇ ਹਨ। ਜ਼ਿਲਾ ਬਾਰੀ ਸਾਲ ਦੇ ਸ਼ਹਿਰ 'ਸਾਹਿਬ ਗੰਜ' ਵਿਖੇ ਗੁਰਦੁਆਰਾ ਹੈ। (ਸਟੇਸ਼ਨ ਖਾਸ ਹੈ) ਸ਼ਹਿਰ ਕੱਟਕ ਵਿਚ ਵੀ ਪਹਿਲੀ ਪਾਤਸ਼ਾਹੀ ਦਾ ਗੁਰਦੁਆਰਾ ਹੈ। (ਇਹ ਬੰਗਾਲ ਨਾਗਪੁਰ ਰੇਲਵੇ ਪਰ ਹੈ)। ਸ੍ਰੀ ਗੁਰੂ ਜੀ ਖਾਸ ਕਲਕੱਤੇ ਪਹੁੰਚੇ ਸਨ। ਉਸੀ ਜਗਾ ਪਰ ਨੌਵੇਂ ਗੁਰੂ ਜੀ ਭੀ ਪਹੁੰਚੇ ਸਨ, ਜਿਸ ਕਰਕੇ 'ਵਡੀ ਸੰਗਤ' ਨਾਮ ਕਰਕੇ ਇਕੱਠਾ ਗੁਰਦੁਆਰਾ ਹੈ। (ਹੋਰ ਭੀ ਕਈ ਗੁਰਦੁਆਰੇ ਕੱਠੇ ਹਨ)। ਇਕ ਸਾਖੀ ਹੈ ਕਿ ਗੁਰੂ ਜੀ ਪੋਹ ੧੦ ਸੰ: ੧੫੬੫ ਬਿ: ਨੂੰ ਕਲਕਤੇ ਪਹੁੰਚ ਕੇ ਗੰਗਾ ਦੇ ਕਿਨਾਰੇ ਬੈਠੇ ਸਨ ਜਿਥੇ ਕਿ ਰਾਜਾ ਭੱਦਰ ਸਿੰਘ ਨੂੰ ਸ਼ਾਂਤੀ ਬਖਸ਼ੀ। ਉਪ੍ਰੰਤ ਉਸਦੇ ਪੁਤਰ ਹਜ਼ੂਰੀ ਸਿੰਘ ਨੇ ਬੜੀ ਸੰਗਤ ਵਾਲਾ ਗੁਰਦੁਆਰਾ ਪਵਾਇਆ। ਸੀ। ਇਥੋਂ ੨੭ ਚੇਤਰ ਨੂੰ ਜਗਨ ਨਾਥ ਪਹੁੰਚੇ ਸਨ।

੨. ਢਾਕੇ ਵਿੱਚ ਪਹਿਲੀ ਅਤੇ ਨੌਵੀਂ ਪਾਤਸ਼ਾਹੀ ਨੇ ਕਾਫੀ ਪ੍ਰਚਾਰ ਕੀਤਾ ਸੀ, ਇਹ ਬੰਗਾਲ ਸੂਬੇ ਦਾ ਸ਼ਹਿਰ ਹੈ, ਕਲਕਤੇ ਤੋਂ ਢਾਈ ਸੌ ਮੀਲ ਪਰ ਹੈ। (ਨੌਵੇਂ ਗੁਰੂ ਜੀ ਆਸਾਮ ਨੂੰ ਜਾਂਦੇ ਸੰਮਤ ੧੭੨੩ ਬਿ: ਵਿਖੇ ਇਥੇ ਗਏ ਸਨ)। ਢਾਕੇ ਵਿੱਚ ਮੰਤ੍ਰਾਂ ਤੰਤ੍ਰਾਂ ਦਾ ਵਡਾ ਜ਼ੋਰ ਰਿਹਾ ਹੈ ਲੋਕੀ ਜਾਦੂ ਟੂਣਿਆਂ ਨਾਲ ਖੇਡਦੇ ਸਨ। ਢਾਕੇ ਵਿਖੇ ਗੁਰੂ ਨਾਨਕ ਜੀ ਦਾ ਗੁਰਦਵਾਰਾ 'ਚਰਨ ਪਾਦਕ' ਨਾਮ ਸੇ ਪ੍ਰਸਿਧ ਹੈ। ਗੁਰੂ ਜੀ ਨੇ ਢਾਕੇਸਰੀ ਨਾਮੀ ਦੁਰਗਾ ਦੇ ਮੰਦਰ ਪਰ ਜਾਕੇ ਭੀ

ਸਤਿਨਾਮ ਦਾ ਉਪਦੇਸ਼ ਦਿਤਾ । ਗੁਰੂ ਜੀ ਲੰਕਾ ਵਲ ਜਾ ਰਹੇ, ਇਥੇ ਅਟਕੇ ਸਨ । ਸਥਾਨ ਦਾ
ਨਾਮ 'ਬੜਾ ਸਾਹਿਬ' ਕਰਕੇ ਮਸ਼ਹੂਰ ਹੈ, (ਢਾਕੇ ਤੋਂ ਚਾਰ ਕੋਸ ਪਰ ਨਥੂ ਸ਼ਾਹ ਦੀ ਧਰਮਸਾਲਾ
ਵਿਚ ਨੌਵੇਂ ਗੁਰੂ ਜੀ ਦਾ ਗੁਰਦੁਆਰਾ ਹੈ, ਉਥੇ ਗੁਰੂ ਜੀ ਦਾ ਇਕ ਪਲੰਘ ਭੀ ਹੈ) ।

ਸਤਿਗੁਰੂ ਨਾਨਕ ਦੇਵ ਜੀ ਰਾਜਗਰੀ, ਬੋਧ ਗਯਾ, ਬੈਜ ਨਾਥ, ਜੋਤੀ ਲਿੰਗ, ਮੁੰਗੇਰ,
ਭਾਗਲਪੁਰ, ਰਾਜ ਮਹਿਲ ਸ਼ਹਿਰਾਂ ਵਿਖੇ ਪਹੁੰਚੇ ਸਨ ਪਰ ਯਾਦਗਾਰਾਂ ਨਹੀਂ ਬਣ ਸਕੀਆਂ । ਮਾਲ
ਦੇ, ਮਖਸੂਦਾ ਪੁਰ, ਕ੍ਰਿਸ਼ਨ ਨਗਰ, ਸਾਹਬਾਦ ਪੁਰ, ਸ਼ੀਰਾਜ ਗੰਜ, ਕਾਂਸ਼ੀ ਗੰਜ, ਇਥੋਂ ਦੀ ਹੋ ਕੇ
'ਕਾਲੇਰੀ ਨਦੀ' ਵਿਚੋਂ ਪਹਾੜੀ ਕੰਦਰਾਂ ਵਿਚ ਜਾਕੇ ਇੱਕ 'ਰਾਮਦਾਸ' ਨਾਮੀ ਸਾਧੂ ਨੂੰ ਮਿਲੇ ।
ਮਾਣਕ ਪੁਰ, ਦੇਵੀ ਪੁਰ ਹੋਕੇ ਢਾਕੇ ਪਹੁੰਚੇ ਸਨ । ਰਾਮਦਾਸ ਨੂੰ ਸਿੱਖ ਸਜਾਕੇ ਇਸ ਇਲਾਕੇ ਵਿਚ
ਪ੍ਰਚਾਰਕ ਥਾਪਿਆ ਸੀ ।

ਨੋਟ-ਪਟਨਾ ਦੇ ਦੌਰੇ ਵੇਲੇ ਨੌਵੇਂ ਗੁਰੂ ਜੀ ਨੇ ਬੰਗਾਲ ਵਿਚ ਕਾਫੀ ਪ੍ਰਚਾਰ ਕੀਤਾ ਸੀ,
ਨਗਰ ਕੇਹਲ (ਭਾਗਲਪੁਰੋਂ ਦਸ ਕੋਹਾਂ ਪਰ) ਗੁਰਦੁਆਰਾ ਹੈ, ਇਥੋਂ ਬਾਰਾਂ ਕੋਹਾਂ ਪਰ 'ਕੰਤਲ'
ਗੁਰਦੁਆਰਾ ਹੈ, ਕਾਮ ਰੂਪ ਇਲਾਕੇ ਵਲ ਜਾ ਰਹੇ ਮੁਨਿਗਿਰ ਅਟਕੇ ਸਨ । ਜ਼ਿਲਾ ਮਾਲਦਾ ਪੂਰਬੀ
ਬੰਗਾਲ ਅਰ ਆਸਾਮ ਨੂੰ ਲਗਦਾ ਹੈ । ਮਾਲਦਾ ਕਾਲਿੰਦਰੀ ਅਰ ਮਹਾਂ ਨੰਦ ਦੇ ਮਿਲਾਪ ਸਥਾਨ
ਪਰ ਵਸਦਾ ਹੈ । ਗੁਰੂ ਜੀ ਨੇ ਇਥੇ 'ਚੋਆ ਚੰਦਨ ਅੰਕ ਚੜਾਵਉ' ਸ਼ਬਦ ਉਚਾਰਨ ਕੀਤਾ ਸੀ,
ਪਰ ਗੁਰਦੁਆਰਾ ਨਹੀਂ ਹੈ, ਇਸ ਤੋਂ ਬਿਨਾ ਮੁਰਸ਼ਦਾਬਾਦ (ਮਖਸੂਦਾ ਬਾਦ) ਭਾਗੀਰਥੀ ਨਦੀ ਦੇ
ਕੰਢੇ ਪਰ ਹੈ, ਪਹਿਲਾਂ ਇਹ ਬੰਗਾਲ ਦੀ ਰਾਜਧਾਨੀ ਸੀ ਸਿੱਖਾਂ ਦੇ ਘਰ ਵਿਖੇ ਗੁਰਦੁਆਰਾ ਹੈ,
ਨੌਵੇਂ ਗੁਰੂ ਜੀ ਭੀ ਇਥੇ ਪਹੁੰਚੇ ਸਨ, ਇਸ ਪ੍ਰਕਾਰ ਪੜਤਾਲ ਦੀ ਬਹੁਤ ਲੋੜ ਹੈ । ਜਿਨ੍ਹਾਂ
ਇਲਾਕਿਆਂ ਵਿਚ ਗੁਰਦੁਆਰੇ ਨਹੀਂ ਬਣ ਸਕੇ ਪ੍ਰਚਾਰ ਦਾ ਬਹੁਤ ਘਾਟਾ ਰਿਹਾ ਹੈ ।

## ਆਸਾਮ ਵਿਖੇ ਪ੍ਰਚਾਰ

ਗੁਰੂ ਜੀ ਆਸਾਮ ਵਿਖੇ ਪਹੁੰਚੇ, ਉਥੇ ਕਾਮ ਰੂਪ ਵਿਚ ਕਾਮਖਿਆ ਦੇਵੀ ਦੇ ਪੁਜਾਰੀਆਂ ਤੇ
ਯਾਤਰੂਆਂ ਨੂੰ ਦਸਿਆ ਕਿ ਮੂਰਤਾਂ ਨੂੰ ਦੇਵੀ ਦੇਵਤੇ ਮੰਨਕੇ ਉਨ੍ਹਾਂ ਅਗੇ ਜੀਵਾਂ ਦੀ ਬਲੀ ਕੁਰਬਾਨੀ
ਦੇਣੀ ਅਗਯਾਨਤਾ ਅਰ ਕਰਤਾਰ ਦੀ ਬੇਮੁਖਤਾ ਹੈ । ਉਪਦੇਸ਼ ਦਿੱਤਾ "ਮਾਇਆ ਮੋਹ ਦੇਵੀ ਸਭ
ਦੇਵਾ ॥ ਕਾਲ ਨ ਛਾਡੈ ਬਿਨ ਗੁਰ ਕੀ ਸੇਵਾ" ॥ (ਗਉੜੀ ਮਃ ੧)

ਦੇਵੀ ਦੇਵਾ ਪੂਜੀਐ ਭਾਈ, ਕਿਆ ਮਾਗਉ ਕਿਆ ਦੇਹਿ ॥
ਪਾਹਣ ਨੀਰ ਪਖਾਲੀਐ ਭਾਈ, ਜਲ ਮਹਿ ਬੂਡਹਿ ਤੇਹਿ ॥ (ਸੋਰਠ ਮਃ ੧)

ਇਨ੍ਹਾਂ ਉਪਦੇਸ਼ਾਂ ਨੂੰ ਸੁਣਾਕੇ ਉਨ੍ਹਾਂ ਦਾ ਅਗਿਆਨ ਦੂਰ ਕੀਤਾ ਅਰ ਓਹ ਕਰਤਾਰ ਦੇ ਉਪਾਸ਼ਕ
ਬਣ ਗਏ ।

## ਜਾਣ ਪਛਾਣ

ਗੁਰੂ ਜੀ ਨੇ ਇਸੇ ਰਸਤੇ ਵਿਚ ਬਾਲਵਾ ਖੰਡ ਜਾਕੇ ਸਿਧਾਂ ਨਾਲ ਚਰਚਾ ਕੀਤੀ ਸੀ,
ਧੌਬੜੀ ਹੋਕੇ ਸ਼ਾਮ ਦੇ ਇਲਾਕੇ ਵਿਚ ਗਏ ਸਨ । ਕਮਖਯਾ ਦੇਵੀ ਦਾ ਮੰਦਰ ਗੋਹਾਟੀ ਸ਼ਹਿਰ ਵਿਚ
ਹੈ, ਇਥੋਂ ਹੋਕੇ ਸਤਿਗੁਰੂ ਜੀ ਸਿਲਟ ਪਹੁੰਚੇ (ਆਸਾਮ ਦਾ ਇਕ ਜ਼ਿਲਾ ਜੋ ਕਿ ਸੁਰਮਾ ਨਦੀ ਦੇ
ਕੰਢੇ ਪਰ ਹੈ) ਗੁਰਦੁਆਰਾ ਮੌਜੂਦ ਹੈ । (ਗੁਰੂ ਜੀ ਜਗਨ ਨਾਥ ਤੋਂ ਵਾਪਸੀ ਪਰ ਭੀ ਇਥੇ ਪੌਹੰਚੇ
ਸਨ) ਅਜਮੇਰ ਗੰਜ, ਕਰੀਮ ਗੰਜ, ਘਰਗਾਉਂ (ਉਸ ਵੇਲੇ ਦੀ ਤਖਤਗਾਹ ਸੀ) ਇਨ੍ਹਾਂ ਸ਼ਹਿਰਾਂ
ਵਿਚ ਮੁਲਾਣਿਆਂ ਨਾਲ ਭੀ ਧਰਮ ਚਰਚਾ ਹੋਈ । ਗੁਰੂ ਜੀ ਨੇ ਸਰਬਤ ਨੂੰ ਇਸ ਤਰਾਂ ਦਾ ਸਾਂਝਾ
ਉਪਦੇਸ਼ ਦਿਤਾ:-

ਹਿੰਦੂ ਕੇ ਘ[illegible] ਹਿੰਦੂ ਆਵੇ ॥ ਸੂਤ ਜਨੇਊ ਪੜਿ ਗਲਿ ਪਾਵੇ ॥
ਸੂਤ ਪਾਇ ਕਰੇ ਬੁਰਿਆਈ ॥ ਨਾਤਾ ਧੋਤਾ ਥਾਇ ਨ ਪਾਈ ॥
ਮੁਸਲਮਾਨ ਕਰੇ ਵਡਿਆਈ ॥ ਵਿਣ ਗੁਰ ਪੀਰੈ ਕੋ ਥਾਇ ਨ ਪਾਈ ॥
ਰਾਹਿ ਦਸਾਇ ਓਥੈ ਕੋ ਜਾਇ ॥ ਕਰਣੀ ਬਾਝਹੁ ਭਿਸਤ ਨ ਪਾਇ ॥
ਏਥੈ ਜਾਣੈ ਸੁ ਜਾਇ ਸਿਞਾਣੈ ॥ ਹੋਰ ਫਕੜ ਹਿੰਦੂ ਮੁਸਲਮਾਣੈ ॥
ਕਰਣੀ ਬਾਝਹੁ ਤਰੈ ਨ ਕੋਇ ॥ ਸਚੋ ਸਚ ਵਖਾਣੈ ਕੋਇ ॥
ਨਾਨਕ ਅਗੈ ਪੁਛ ਨ ਹੋਇ ॥ (ਰਾਮਕਲੀ ਵਾਰ ਮ: ੧)

## ਬ੍ਰਹਮਾ ਤੇ ਚੀਨ ਦੀ ਯਾਤਰਾ

ਇਸ ਤੋਂ ਅਗੇ ਸਿਲਹਟ ਤੇ ਮਨੀਪੁਰ ਵਿਚ ਦੀ ਪ੍ਰਚਾਰ ਕਰਦੇ ਤੇ ਸਤਯ ਉਪਦੇਸ਼ ਦਿੰਦੇ ਬ੍ਰਹਮਾ ਦੇ ਇਲਾਕੇ ਲੁਸ਼ਾਈ ਵਿੱਚ ਜਾ ਪਹੁੰਚੇ। ਇਥੇ ਦਾ ਇਕ ਬੋਧ ਰਾਜਾ ਸੀ। ਜਦ ਉਸਨੇ ਸੁਣਿਆ ਕਿ ਗੁਰੂ ਜੀ ਦਾ ਉਪਦੇਸ਼ ਬੁਧ ਧਰਮ ਦੇ ਉਲਟ ਇਕ ਈਸ਼ਵਰ ਨੂੰ ਜਗਤ ਦਾ ਕਰਤਾ ਸਿਧ ਕਰਦਾ ਹੈ, ਤਾਂ ਉਹ ਗੁਰੂ ਜੀ ਨੂੰ ਦੰਡ ਦੇਣ ਦੀ ਨੀਯਤ ਨਾਲ ਵਡੇ ਜੋਸ਼ ਨਾਲ ਆਇਆ। ਇਸਦੇ ਭਰਮ ਦੂਰ ਕਰਕੇ ਗੁਰੂ ਜੀ ਨੇ ਉਸਨੂੰ 'ਸਚਾ ਧਰਮ' ਦ੍ਰਿੜਾਇਆ ਅਤੇ ਉਸਦਾ ਮਨ ਸ਼ਾਂਤ ਕੀਤਾ। ਇਥੋਂ ਗੁਰੂ ਜੀ ਅਗੇ ਚੀਨ ਵਿਚ ਨਾਨਕਿਨ ਤਕ ਪਹੁੰਚੇ ਤੇ ਫੇਰ ਪਿਛੇ ਨੂੰ ਮੁੜ ਕਈ ਜੰਗਲਾਂ ਦਰਿਆਵਾਂ ਪਹਾੜਾਂ ਵਿਚ ਦੀ ਵਿਚਰਦੇ ਤੇ ਇਕ ਕਰਤਾਰ ਦਾ ਨਾਮ ਦ੍ਰਿੜਾਉਂਦੇ ਮੁਲਕ ਉੜੀਸੇ ਵਿਚ ਸੰਮਤ ੧੫੬੨ ਵਿਖੇ ਜਗਨ ਨਾਥ ਪੁਰੀ ਪਹੁੰਚੇ।

## ਜੈਨੀਆਂ ਬੋਧੀਆਂ ਨੂੰ ਉਪਦੇਸ਼

ਬ੍ਰਹਮਾਂ, ਚੀਨ, ਜਾਪਾਨ ਆਦਿ ਦੇ ਜੈਨੀਆਂ ਬੋਧੀਆਂ ਨੂੰ ਗੁਰੂ ਜੀ ਨੇ ਇਸ ਪ੍ਰਕਾਰ ਦਾ ਸਾਂਝਾ ਉਪਦੇਸ਼ ਦਿਤਾ—

ਕੁਚਲ ਰਹਹਿ ਦਿਨੁ ਰਾਤ ਸਬਦੁ ਨ ਭਾਇਆ ॥ ਬਿਨੁ ਸਬਦੈ ਆਚਾਰ ਨ ਕਿਨਹੀ ਪਾਇਆ ॥ (ਵਾਰ ਮਲਾਰ ਮ: ੧)। ਸਿਰ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗ ਮੰਗ ਖਾਹੀ ॥ ਫੋਲ ਫਦੀਹਤ ਮੁਹਿ ਲੈਨਿ ਭੜਾਸਾ, ਪਾਣੀ ਦੇਖ ਸਗਾਹੀ ॥ ਭੇਡਾਂ ਵਾਂਗੀ ਸਿਰ ਖੋਹਾਇਨਿ ਭਰੀਅਨਿ ਹਥ ਸੁਆਹੀ। * (ਵਾਰ ਮਾਝ ਮ: ੧)

ਨੋਟ—ਚੀਨ ਦੇ ਕਈ ਸਥਾਨਾਂ ਪਰ ਹੁਣ ਤੀਕਰ ਸਤਿਗੁਰੂ ਨਾਨਕ ਜੀ ਦੀ ਮੂਰਤ ਦੀ ਪੂਜਾ ਹੁੰਦੀ ਹੈ। ਬਾਬਾ ਫੂਸਾ ਆਦਿ ਨਾਮ ਨਾਲ ਯਾਦ ਕਰਦੇ ਹਨ। ਪਿਛੋਂ ਪ੍ਰਚਾਰ ਨਾ ਹੋਣ ਕਰਕੇ ਯਾਦਗਾਰਾਂ ਕਾਇਮ ਨਹੀਂ ਰਹੀਆਂ, ਗੁਰੂ ਜੀ ਨੇ ਚੀਨ ਦੇ ਲਾਮੇ ਗੁਰੂਆਂ ਨਾਲ ਚਰਚਾ ਕਰਕੇ ਉਨ੍ਹਾਂ ਨੂੰ ਸਤਿਨਾਮ ਦਾ ਉਪਦੇਸ਼ ਦਿਤਾ। ਅਨੇਕਾਂ ਜੈਨੀ ਬੋਧੀ ਸਰੇਵੜੇ ਸਿਖ ਧਰਮ ਦੇ ਉਪਾਸ਼ਕ ਬਣੇ।

## ਜਾਣ ਪਛਾਣ

ਬੰਗਾਲ ਖਾੜੀ ਦੇ ਪੂਰਬ ਆਸਾਮ ਅਰ ਚੀਨ ਦੇ ਦੱਖਣ ਇਕ ਪਹਾੜੀ ਇਲਾਕੇ ਦਾ ਨਾਮ ਬ੍ਰਹਮਾ ਹੈ। ਗੁਰੂ ਜੀ ਇਥੇ ਰੰਗੂਨ ਅਰ ਮਾਂਡਲੇ ਆਦਿ ਸ਼ਹਿਰਾਂ ਵਿਖੇ ਪਹੁੰਚੇ। ਇਥੇ ਬੋਧ ਮਤ ਦਾ ਵਡਾ ਜ਼ੋਰ ਸੀ। ਆਪਨੇ ਉਨ੍ਹਾਂ ਦੇ ਪ੍ਰਸਿਧ ਆਗੂਆਂ ਨਾਲ ਚਰਚਾ ਕੀਤੀ। ਇਸੇ ਰਸਤੇ ਗੁਰੂ ਜੀ ਅਗੇ ਹਿਮਾਲਾ ਪਹਾੜ ਨੂੰ ਟਪ ਕੇ ਚੀਨ ਵਿਖੇ ਪਹੁੰਚੇ ਸਨ। ਗੁਰੂ ਜੀ ਪੀਕਨ ਅਰ ਨਾਨਕਿੰਗ ਭੀ ਪਹੁੰਚੇ ਸਨ (ਚੀਨ ਪਚਵੰਜਾ ਲਖ ਮੁਰੱਬਾ ਮੀਲਾਂ ਵਿਖੇ ਹੈ)।

ਇਧਰ ਨੂੰ ਜਾਣ ਵੇਲੇ ਗੁਰੂ ਜੀ ਨੇ ਮਨੀਪੁਰ ਪ੍ਰਚਾਰ ਕੀਤਾ ਸੀ, ਉਥੋਂ ਦੇ ਰਾਜਾ ਸੁਧਰਸੈਨ ਨੇ ਗੁਰੂ ਜੀ ਨਾਲ ਵਡਾ ਪ੍ਰੇਮ ਕੀਤਾ. ਬ੍ਰਹਮਾ ਚੀਨ ਦੇ ਦੌਰੇ ਵੇਲੇ ਕਛਾਰ, ਸਲਮਲਾ, ਦੀਪ ਪਲਪਸਾਰੇ, ਬ੍ਰਹਮਪੁਰ, (ਰਾਜਾ ਸੁਧਰ ਸੈਨ ਦੋਬਾਰਾ ਦਰਸ਼ਨ ਨੂੰ ਇਥੇ ਪਹੁੰਚਿਆ ਸੀ) ਚਾਂਦਪੁਰ, ਸਵਰਨ ਪੁਰ (ਬ੍ਰਹਮਾ ਦੇ ਨਾਲ ਦਾ ਇਲਾਕਾ ਹੈ ਉਸ ਵੇਲੇ ਉਥੇ ਰਾਜਾ ਕਮਲਸੈਨ ਸੀ) । ਗੁਰੂ ਜੀ ਅਗੇ ਖਸੀਆ ਪਹਾੜੀ ਪਰ ਅਟਕੇ ਸਨ (ਤਪੀਆਂ ਨੂੰ ਉਪਦੇਸ਼ ਦਿਤਾ । ਜਾਂਗਲੀ ਬੀ ਸਨ, ਜਿਨ੍ਹਾਂ ਦਾ ਸਰਦਾਰ 'ਦੇਵਲੂਤ' ਸੀ)। ਦਰੋਣਾ ਪਹਾੜ (ਜਿਥੋਂ ਹਨੂੰਮਾਨ ਨੇ ਸੰਜੀਵਨੀ ਬੂਟੀ ਲਛਮਣ ਦੇ ਫੱਟਾਂ ਲਈ ਲਿਆਂਦੀ ਸੀ) ਪਰ ਪਹੁੰਚੇ । ਰਤਨ ਖਲੀ ਤੋਂ ਅਗੇ ਪਦਮਾਂ ਨਦੀ ਪਾਰ ਹੋਕੇ ਫ਼ਰੀਦਪੁਰ, ਕਸਬਪੁਰ ਹੋਕੇ ਬੰਗਾਲ ਵਲ ਨਿਕਲ ਆਏ । ਕ੍ਰਿਸ਼ਨਾ ਨਗਰ, ਚਿਨ੍ਹਸਮ ਕਲਕਤਾ (੯ ਪੋਹ ਨੂੰ ਇਥੇ ਸਨ) ਬਰਦਵਾਨ, ਬਾਲੇਸ਼ਵਰ, ਘਾਟੀ ਮੋਹ, ਭੁਜਾ, ਮਿਦਨੀ ਪੁਰ ਤੋਂ ਮੱਠੀ ਨਦੀ ਪਾਰ ਹੋਕੇ, ਕਾਂਚੀਪੁਰ ਪ੍ਰਚਾਰ ਕੀਤਾ (ਰਾਮਾਂਨੁਜ ਵਿਰਾਗੀ ਇਥੇ ਦਾ ਸੀ)। ਅਗੇ ੨੭ ਚੇਤਰ ਨੂੰ ਅਟਕ ਸ਼ਹਿਰ ਤੋਂ ਜਗਨ ਨਾਥ ਪੁਰੀ ਜਾ ਪਹੁੰਚੇ।

## ਸਰਦਾਰ ਦੇਵਲੂਤ ਦੀ ਸਾਖੀ

ਭੀਲ ਆਦਿ ਕੌਮਾਂ ਦਾ ਸਰਦਾਰ ਰਾਜਾ ਦੇਵਲੂਤ ਇਕ ਵੱਡੇ ਰਾਖਸ਼ ਦੀ ਤਰਾਂ ਆਦਮ ਖੋਰ ਮਾਨੁਖਾਂ ਵਿਚੋਂ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਜਿਸ ਵੇਲੇ ਇਲਾਕਾ ਤਿਬਤ ਦੇ ਪਹਾੜਾਂ ਵਿਚ ਪ੍ਰਚਾਰ ਕਰਕੇ, ਨਗਰ 'ਦੇਵਗੰਧਾਰ' ਵਿਖੇ ਪਹੁੰਚੇ ਤਾਂ ਇਕ ਰਮਣੀਕ ਪਹਾੜੀ ਦੇ ਲਾਗੇ ਬੈਠਕੇ ਕੀਰਤਨ ਕਰਨ ਲਗ ਪਏ, ਉਥੇ ਸ਼ਿਕਾਰ ਖੇਡਦਾ ਰਾਜਾ ਦੇਵਲੂਤ ਆ ਪਹੁੰਚਿਆ, ਆਦਮ ਖੋਰ ਹੋਣੇ ਕਰਕੇ ਕਾਲਾਭੂਤ ਅਰ ਮਹਾਂ ਡਰਾਉਣੀ ਸ਼ਕਲ ਦਾ ਸੀ । ਜਿਸ ਵੇਲੇ ਉਸ ਨੇ ਆਪਣੇ ਸਾਥੀਆਂ ਸਮੇਤ ਗੁਰੂ ਜੀ ਅਰ ਭਾਈ ਮਰਦਾਨੇ ਆਦਿ ਸੰਗੀਆਂ ਨੂੰ ਪਹਾੜੀ ਲਾਗੇ ਕੀਰਤਨ ਕਰਦੇ ਦੇਖਿਆ ਤਾਂ ਬਹੁਤ ਪ੍ਰਸੰਨ ਹੋਇਆ ਕਿ ਅੱਜ ਦਾ ਸ਼ਿਕਾਰ ਬਹੁਤ ਅਮੋਲਕ ਹੈ । ਅਜ ਆਦਮੀ ਦਾ ਮਾਸ ਵਡੇ ਭਾਗਾਂ ਨਾਲ ਮਿਲਿਆ ਹੈ । ਭਾਈ ਮਰਦਾਨਾ ਆਦਮ-ਖੋਰਾਂ ਦੀਆਂ ਸ਼ਕਲਾਂ ਦੇਖਕੇ ਬਹੁਤ ਭੈ ਭੀਤ ਹੋ ਗਿਆ, ਅੱਖਾਂ ਬੰਦ ਹੋ ਗਈਆਂ, ਕਹਿਣ ਲਗਾ ਮਹਾਰਾਜ ਚੰਗੀ ਥਾਂ ਲਿਆਕੇ ਮੈਨੂੰ ਮਰਵਾਇਆ ਜੇ ! ਸਤਿਗੁਰੂ ਜੀ ਨੇ ਫੁਰਮਾਇਆ ਮਰਦਾਨਿਆਂ ਨਿਰਭੈ ਰਹਿਕੇ ਕਰਤਾਰ ਦਾ ਕੀਰਤਨ ਕਰ ! ਇਹ ਸਭ ਅਕਾਲਪੁਰਖ ਦਾ ਰੂਪ ਹੈ । ਰਾਜਾ ਦੇਵਲੂਤ ਜਦ ਨੇੜੇ ਪਹੁੰਚਿਆ ਤਾਂ ਸਤਿਗੁਰੂ ਜੀ ਨੇ ਇਕ ਨਜ਼ਰ ਉਸ ਵਲ ਮੇਹਰ ਦੀ ਤੱਕੀ ਤਾਂ ਉਹ ਸ਼ਾਂਤ ਹੋਕੇ ਚਰਨੀ ਢੇਹ ਪਿਆ, ਗੁਰੂ ਜੀ ਨੇ ਫੁਰਮਾਇਆ, ਦੇਵਲੂਤ ! ਆਦਮੀਆਂ ਵਾਲੇ ਕੰਮ ਕਰ ! ਗੁਰੂ ਜੀ ਨੇ ਉਸ ਨੂੰ ਸਤਿਨਾਮ ਦਾ ਮੰਤਰ ਦੇਕੇ ਦੇਵਤਾ ਬਣਾ ਦਿਤਾ ਅਰ ਨਾਲ ਦੇ ਸਾਥੀ ਇਸ ਕੌਤਕ ਨੂੰ ਤੱਕ ਕੇ ਅਸਚਰਜ ਰਹਿ ਗਏ। ਅਗੇ ਲਈ ਇਸ ਨੂੰ ਉਸ ਇਲਾਕੇ ਦਾ ਪਰਚਾਰਕ ਨੀਅਤ ਕਰ ਦਿਤਾ ।

## ਜਗਨ ਨਾਥ ਵਿਖੇ ਸੱਚੀ ਆਰਤੀ ਦਾ ਉਪਦੇਸ਼

ਜਦ ਉਥੋਂ ਦੇ ਮੰਦਰ ਵਿਖੇ ਗਏ ਤਾਂ ਸਭ ਲੋਕ ਖੜੇ ਹੋਕੇ ਆਰਤੀ ਕਰ ਰਹੇ ਸਨ, ਪਰ ਗੁਰੂ ਜੀ ਜਾਕੇ ਬੈਠ ਗਏ। ਇਹ ਦੇਖ ਪਾਂਡਿਆਂ ਨੂੰ ਬੜਾ ਕ੍ਰੋਧ ਆਇਆ ਤੇ ਕਈ ਦੁਬਚਨ ਬੋਲਣ ਲਗੇ ਤੇ ਕਹਿਣ ਲਗੇ ਤੂੰ ਕੌਣ ਹੈਂ ਜੋ ਜਗਨ ਨਾਥ ਦੀ ਆਰਤੀ ਵਿਖੇ ਖੜਾ ਨਹੀਂ ਹੋਇਆ ? ਗੁਰੂ ਜੀ ਨੇ ਆਖਿਆ ਕਿ ਉਸ ਜਗਤ ਅਧਾਰ ਪ੍ਰਮਾਤਮਾਂ ਦੀ ਆਰਤੀ ਤਾਂ ਹਰ ਸਮੇਂ ਹੋਂਦੀ ਰਹਿੰਦੀ ਹੈ। ਤਾਂ ਪਾਂਡਿਆਂ ਨੇ ਕਿਹਾ ਉਹ ਕਿਹੜੀ ਹੈ? ਸਾਨੂੰ ਦਸੋ। ਇਸ ਪਰ ਗੁਰੂ ਜੀ ਨੇ ਸੱਚੀ ਆਰਤੀ ਦਾ ਉਚਾਰਨ ਕੀਤਾ:-

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥੧॥
ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ ॥ ਅਨਹਤਾ ਸਬਦ ਵਾਜੰਤ ਭੇਰੀ ॥੧॥ਰਹਾਉ॥
ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥੨॥
ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ ॥
ਗੁਰ ਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥
ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ ॥੩॥

(ਧਨਾਸਰੀ ਮ: ੧)

## ਜਾਣ ਪਛਾਣ

ਬਿਹਾਰ ਉੜੀਸਾ (ਉੜੀਸਾ) (ਕਿਆ ਉਡੀਸੇ ਸਿਰ ਨਾਇਆ) । ਬੰਗਾਲ ਦੇ ਇਕ ਹਿਸੇ ਦਾ ਨਾਮ ਹੈ, ਕੱਟਕ,ਪੁਰੀ, ਬਲਸਰ ਜਿਲੇ ਹਨ । ਇਥੇ ਜਗਨ ਨਾਥ ਦਾ (ਕ੍ਰਿਸ਼ਨ ਜੀ ਦੀ ਮੂਰਤੀ ਦੀ ਪੂਜਾ ਦਾ ਮੰਦਰ) ਪ੍ਰਸਿਧ ਮੰਦਰ ਹੈ । ਇਸੇ ਨੂੰ ਮਹਿਮੂਦ ਗਜ਼ਨਵੀ ਨੇ ਤੋੜਕੇ, ਕ੍ਰੋੜਾਂ ਰੁਪਏ ਦੀ ਦੌਲਤ ਲੁੱਟੀ ਸੀ। ਲੱਖਾਂ ਹਿੰਦੂ ਇਸਦੀ ਪੂਜਾ ਕਰਦੇ ਹਨ । ਗੁਰੂ ਜੀ ਨੇ ਓਥੇ ਸਰਬ ਮਾਲਕ 'ਜਗਨਨਾਥ ਜਗਦੀਸ ਜਪਾਇਆ' ਅਨੁਸਾਰ ਕਰਤਾਰ ਅਗੇ ਸਚੀ ਪ੍ਰਾਰਥਨਾ ਕਰਨੀ ਦਸੀ । ਜਿਥੇ ਜਾਕੇ ਗੁਰੂ ਜੀ ਬਿਰਾਜੇ ਸਨ, ਉਸ ਸਥਾਨ ਦਾ ਨਾਮ "ਮੰਗ ਮੱਟ" ਹੈ । ਪਾਸ ਹੀ ਮੰਦਰ ਹੈ । (ਪਹਿਲੇ ਇਹ ਮੰਦਰ ਬਾਮ ਮਾਰਗੀਆਂ ਪਾਸ ਸੀ, ਜਿਨ੍ਹਾਂ ਤੋਂ ਵੈਸ਼ਨਵਾਂ ਨੇ ਖੋਹ ਲਿਆ ਹੈ, ਤਦੋ ਉਥੇ ਦੀ ਮੂਰਤੀ ਨੂੰ ਵਿਸ਼ਨ ਦੀ ਸਿੱਧ ਕਰਦੇ ਹਨ) ਇਥੇ ਹੁਣ ਭੀ ਨਗਨ ਮੂਰਤਾਂ ਹਨ । ਖਾਣਾ ਪੀਣਾ ਭੀ ਬਾਮ ਮਾਰਗੀ ਤ੍ਰੀਕੇ ਨਾਲ ਇਕੱਠਾ ਹੈ ਜੂਠ ਦਾ ਪ੍ਰਹੇਜ਼ ਨਹੀਂ ਹੈ । ਜੂਠੇ ਲੰਗਰ ਨੂੰ ਮਹਾਂ ਪ੍ਰਸ਼ਾਦਿ ਕਹਿੰਦੇ ਹਨ। ਗੁਰੂ ਜੀ ਸੰਮਤ ੧੫੬੬ ਵਿਚ ਇਥੇ ਪਧਾਰੇ ਸਨ । ਗੁਰੂ ਜੀ ਦਾ ਉਪਦੇਸ਼ ਸੁਣਕੇ ਉਥੇ ਦਾ ਪ੍ਰਧਾਨ ਪਾਂਡਾ 'ਕਲਿਜੁਗ' ਸਿਖ ਬਣ ਗਿਆ ਸੀ (ਨੌਵੇਂ ਗੁਰੂ ਜੀ ਭੀ ਇਥੇ ਉਪਦੇਸ਼ ਕਰਨੇ ਗਏ ਸਨ) ।

ਨੋਟ—ਜਗਨ ਨਾਥ ਦੇ ਮੰਦਰ ਨੂੰ ਇਕ ਵੇਰ ੧੫੬੯ ਬਿ: ਵਿਖੇ ਕਾਲੇ ਪਹਾੜ ਨੇ ਬਰਬਾਦ ਕਰਕੇ ਇਸ ਦੀ ਮੂਰਤੀ ਨੂੰ ਦਸ ਕੋਹ ਪਰ ਲੇ ਜਾਕੇ ਸੁਟਿਆ ਸੀ. ਉਥੇ ਹੁਣ 'ਗੁਪਾਲ' ਨਾਮ ਦਾ ਹਿੰਦੂ ਮੰਦਰ ਹੈ, ਹਿੰਦੂ ਰਾਜਿਆਂ ਕਈ ਵਾਰ ਇਸ ਨੂੰ ਬਣਾਇਆ ਹੈ । ਗੁਰੂ ਜੀ ਇਸੇ ਦੌਰੇ ਵਿਚ ਬਿਦਰ ਸਾਹਿਬ ਭੀ ਪੁਜੇ ਸਨ, ਉਥੇ ਮੱਕੇ ਦੇ ਹਾਜੀਆਂ ਤੇ ਫ਼ਕੀਰ ਸ਼ਾਹ ਸ਼ਰਫ ਨਾਲ ਗੋਸ਼ਟ ਹੋਈ, ਜਾਦ ਵਿਚ ਨਾਨਕ ਝੇਰਾ ਸਥਾਨ ਪ੍ਰਸਿੱਧ ਹੈ । ਬੰਦਰਗਾਹ ਕਰਾਚੀ ਤੋਂ ਗੁਰੂ ਜੀ ਮੱਕੇ ਪੁਜੇ ਸਨ । ਗੁਰੂ ਜੀ ਜਿਥ ਅਟਕੇ ਸਨ, ਉਸ ਸਥਾਨ ਨੂੰ ਲੋਕੀ ਹਾਲਣੀ ਬਾਲਣੀ ਨਾਮ ਨਾਲ ਯਾਦ ਕਰਦੇ ਹਨ । ਦਰਿਆਇ ਸ਼ੋਰ ਪਰ ਭੀ ਗੁਰੂ ਜੀ ਦਾ ਸਥਾਨ ਹੈ ।

## ਕੌਡੇ ਰਾਖਸ਼ ਦੀ ਸਾਖੀ

ਕੌਡਾ ਯਾਂ ਕਵੱਡਾ ਨਾਮੀ ਜਾਂਗਲੀਆਂ ਦਾ ਪ੍ਰਸਿੱਧ ਸਰਦਾਰ ਸੀ । ਆਦਮਖੋਰ ਹੋਣੇ ਕਰਕੇ ਉਸਨੂੰ ਰਾਖਸ਼ ਆਖਿਆ ਜਾਂਦਾ ਸੀ, ਗੁਰੂ ਜੀ ਜਿਸ ਵੇਲੇ ਕੰਟਕ ਤੇ ਬਿੰਧਿਆਚੱਲ ਦੇ ਇਲਾਕੇ ਵਿੱਚ ਪਹਾੜੀਆਂ ਤੇ ਜਾਂਗਲੀਆਂ ਨੂੰ ਸਤਿਨਾਮ ਦਾ ਉਪਦੇਸ਼ ਦੇ ਕੇ ਤਾਰਦੇ ਫਿਰਦੇ ਸਨ, ਤਾਂ

ਆਪ ਅਚਾਨਕ ਹੀ ਆਦਮ ਖੋਰ ਕਵੱਡੇ ਦੇ ਕਬਜ਼ੇ ਵਿਚ ਆ ਗਏ। ਓਹ ਆਦਮੀਆਂ ਨੂੰ ਪਕੜਕੇ ਤੇਲ ਦੇ ਤਾਏ ਹੋਏ ਕੜਾਹੇ ਵਿਚ ਸੁਟਕੇ ਖਾ ਜਾਂਦਾ ਸੀ, ਉਸਨੇ ਗੁਰੂ ਸਾਹਿਬ ਜੀ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਤਲਕੇ ਖਾਣ ਦਾ ਪਬੰਧ ਕੀਤਾ। ਪਰ ਉਬਲ ਰਹੇ ਤੇਲ ਵਿਚ ਸੁਟਣ ਸਾਰ ਤਪਦਾ ਕੜਾਹਾ ਸ਼ਾਂਤ (ਠੰਢਾ ਠਾਰ) ਹੋ ਗਿਆ, ਅਗਨੀ ਬਰਫ ਦਾ ਰੂਪ ਬਣ ਗਈ। ਕਵੱਡਾ ਰਾਖਸ਼ ਇਸ ਕੌਤਕ ਨੂੰ ਵੇਖਕੇ ਹੈਰਾਨ ਹੋ ਗਿਆ। ਗੁਰੂ ਜੀ ਨੇ ਕੌਡੇ ਵਲ ਮੇਹਰ ਦੀ ਨਿਗਾਹ ਕੀਤੀ, ਉਸਦੇ ਹਿਰਦੇ ਵਿਚੋਂ ਰਾਖਸ਼ ਬ੍ਰਿਤ ਉਡਕੇ ਸ਼ਾਂਤੀ ਆਈ, ਓਹ ਆਪਣੀ ਕਰਣੀ ਪਰ ਅਤਿ ਪਛੋਤਾਵ ਕਰਨੇ ਲਗਿਆ, ਗੁਰੂ ਜੀ ਪਾਸੋਂ ਆਪਣੇ ਮੰਦ ਕਰਮਾਂ ਦੀ ਮੁਆਫੀ ਮੰਗੀ, ਗੁਰੂ ਜੀ ਨੇ ਉਸਨੂੰ ਸਤਿਨਾਮ ਦਾ ਉਪਦੇਸ਼ ਦੇਕੇ ਉਸੀ ਇਲਾਕੇ ਦਾ ਪ੍ਰਚਾਰਕ ਸਥਾਪਨ ਕਰ ਦਿਤਾ। ਸਭਾਗ ਕੋਹਕੰਟਕ, ਬਿੰਧਿਆ ਚਲ ਆਦਿ ਪਹਾੜਾਂ ਵਿਖੇ ਗੁਰੂ ਜੀ ਦੇ ਪਹੁੰਚਣ ਦੇ ਕਈ ਨਿਸ਼ਾਨ ਮਿਲਦੇ ਹਨ, ਕਿਤਨੇ ਹੀ ਗੁਰੂ ਨਾਨਕ ਜੀ ਦੇ ਪੁਜਾਰੀ ਹਨ। ਪਿਛੋਂ ਪ੍ਰਚਾਰ ਨਾ ਹੋਣ ਕਰਕੇ ਗੁਰਦੁਆਰੇ ਨਹੀਂ ਬਣੇ। ਜਾਂਗਲੀ ਭੀਲਾਂ ਦਾ ਸਰਦਾਰ ਕਵੱਡਾ ਸਾਰੀ ਉਮਰ ਪ੍ਰਚਾਰ ਕਰਦਾ ਰਿਹਾ। ਇਸਦੀ ਰਿਹਾਇਸ਼ ਬਿੰਧਿਆਚਲ ਦੇ ਦਖਣੀ ਜੰਗਲ ਵਿਖੇ ਰਹੀ ਹੈ। ਇਸ ਇਲਾਕੇ ਦੇ ਕਈ ਕੁ ਸਾਧੂਆਂ ਨੂੰ ਗੁਰੂ ਜੀ ਨੇ ਸਤਿਨਾਮ ਦਾ ਉਪਦੇਸ਼ ਦੇਕੇ ਤਾਰਿਆ, ਪਿਛੋਂ ਕੌਡੇ ਰਾਖਸ਼ ਦੇ ਵੰਸ਼ੀ ਭੀ ਪੰਜਾਬ ਵਿਚ ਆਕੇ ਸਤਿਗੁਰਾਂ ਨੂੰ ਪਰਸਦੇ ਰਹੇ ਹਨ।

## ਗੁਰੂ ਜੀ ਦਾ ਪ੍ਰਚਾਰ ਤੇ ਉਸਦਾ ਫਲ

ਭਾਈ ਗੁਰਦਾਸ ਜੀ ਨੇ ਸਤਿਗੁਰੂ ਨਾਨਕ ਜੀ ਦਾ ਜੀਵਨ ਬ੍ਰਿਤਾਂਤ ਤਾਂ ਲਿਖਿਆ ਹੀ ਨਹੀਂ, ਜੋ ਕੁਝ ਲਿਖਿਆ ਹੈ ਬਹੁਤ ਟਿਕਾਣੇ ਦਾ ਹੈ, ਜਿਵੇਂ ਕਿ ਆਪਣੇ ਸਾਹਮਣੇ ਦਾ ਪ੍ਰਸੰਗ ਹੁੰਦਾ ਹੈ ਆਪ ਨੇ ਲਿਖਿਆ ਹੈ–

ਬਾਬਾ ਆਯਾ ਤੀਰਥੀਂ, ਤੀਰਥ ਪੁਰਬ ਸੱਭੇ ਫਿਰ ਦੇਖੇ।
ਪੁਰਬ ਧਰਮ ਬਹੁ ਕਰਮ ਕਰ, ਭਾਉ ਭਗਤਿ ਬਿਨੁ ਕਿਤੈ ਨ ਲੇਖੇ।
ਭਾਉ ਨ ਬ੍ਰਹਮੇ ਲਿਖਿਆ, ਚਾਰ ਬੇਦ ਸਿਮ੍ਰਿਤ ਪੜ੍ਹ ਦੇਖੇ।
ਢੂੰਡੀ ਸਗਲੀ ਪ੍ਰਿਥਮੀ, ਸਤਿਜੁਗ ਆਦਿ ਦੁਆਪਰ ਤ੍ਰੇਤੇ।
ਕਲਿਜੁਗ ਧੁੰਧੂਕਾਰ ਹੈ ਭਰਮ ਭੁਲਾਈ ਬਹੁ ਬਿਧਿ ਭੇਖੇ।
ਭੇਖੀਂ ਪ੍ਰਭੂ ਨ ਪਾਈਐ ਆਪ ਗਵਾਏ ਰੂਪ ਨ ਰੇਖੇ।
ਗੁਰਮੁਖ ਵਰਨ ਅਵਰਨ ਹੋਇ ਨਿਵ ਚੱਲੇ ਗੁਰਸਿਖ ਵਿਸੇਖੇ।
ਤਾਂ ਕ੍ਰਿਛ ਘਾਲ ਪਵੇ ਦਰ ਲੇਖੇ ॥੨੫॥

ਪੁਨਾ:–ਜਤੀ, ਸਤੀ ਚਿਰ ਜੀਵਣੇ, ਸਾਧਿਕ, ਸਿੱਧ, ਨਾਥ, ਗੁਰ, ਚੇਲੇ।
ਦੇਵੀ, ਦੇਵ, ਰਿਖੀਸ਼ਰਾਂ, ਭੈਰੋਂ, ਖੇਤਰਪਾਲ ਬਹੁ ਮੇਲੇ।
ਗਣ ਗੰਧਰਬ, ਅਪੱਸਰਾਂ, ਕਿੰਨਰ, ਜੱਛ ਚਲਿਤ ਬਹੁ ਖੇਲੇ।
ਰਾਕਸ਼, ਦਾਨੋ, ਦੈਂਤ ਲੱਖ ਅੰਦਰ ਦੂਜਾ ਭਾਉ ਦੁਹੇਲੇ।
ਹਉਮੇ ਅੰਦਰ ਸਭ ਕੋ, ਡੁਬੇ ਸਣੇ ਗੁਰੂ ਬਹੁ ਚੇਲੇ।
ਗੁਰਮੁਖ ਕੋਇ ਨ ਦਿੱਸਈ, ਢੂੰਡੇ ਤੀਰਥ, ਜਾਤ੍ਰੀ ਮੇਲੇ।
ਢੂੰਢੇ ਹਿੰਦੂ, ਤੁਰਕ, ਸਭ ਪੀਰ, ਪੈਕੰਬਰ, ਕਉਮਿ ਕਤੇਲੇ।
ਅੰਧੀ ਅੰਧੇ ਖੂਹ ਠੇਲੇ ॥੨੬॥

ਹਉਮੈ ਹੰਕਾਰ ਵਿਚ ਸੜ ਬਲ ਰਹੀ ਪ੍ਰਿਥਵੀ ਨੂੰ ਸ਼ਾਂਤੀ ਦੇਣ ਹਿਤ ਗੁਰੂ ਜੀ ਨੇ ਪਹਿਲਾ

ਉਨ੍ਹਾਂ ਸਿਧਾਂ ਜੋਗੀਆਂ, ਪੀਰਾਂ, ਮਹੰਤਾਂ ਸੰਤਾਂ ਨੂੰ ਸੋਧਿਆ ਜੋ ਆਪਣੇ ਆਪ ਨੂੰ ਜਗਤ ਦਾ ਥੰਮ੍ਹ ਮੰਨੀ ਬੈਠੇ ਸਨ ਅਰ ਨਿਕੰਮੀਆਂ ਰਿਧੀਆਂ ਸਿਧੀਆਂ ਕਰਾਮਾਤਾਂ ਨਾਲ ਲੋਕਾਂ ਨੂੰ ਭਰਮਾ ਰਹੇ ਸਨ।

ਬਾਬੇ ਡਿੱਠੀ ਪ੍ਰਿਥਵੀ ਨਵੇ ਖੰਡ, ਜਿਥੇ ਤਕ ਆਹੀ।
ਫਿਰ ਜਾ ਚੜ੍ਹੇ ਸੁਮੇਰ ਪਰ ਸਿਧ ਮੰਡਲੀ ਦ੍ਰਿਸ਼ਟੀ ਆਈ।
ਚੌਰਾਸੀ ਸਿੱਧ ਗੋਰਖਾਦਿ, ਮਨ ਅੰਦਰ ਗਣਤੀ ਵਰਤਾਈ।
ਸਿੱਧ ਪੁੱਛਣ, ਸੁਣ ਬਾਲਿਆ! ਕੌਣ ਸਕਤਿ ਤੁਹਿ ਏਥੇ ਲਿਆਈ?'
'ਹਉਂ ਜਪਿਆ ਪਰਮੇਸ਼ਰੋ, ਭਾਉ ਭਗਤ ਸੰਗ ਤਾੜੀ ਲਾਈ।
ਆਖਣ ਸਿਧ, ਸੁਣ ਬਾਲਿਆ! ਆਪਣਾ ਨਾਉ ਤੁਮ ਦੇਹੁ ਬਤਾਈ'?
ਬਾਬਾ ਆਖੇ "ਨਾਥ ਜੀ! ਨਾਨਕ ਨਾਮ ਜਪੇ ਗਤ ਪਾਈ।
ਨੀਚ ਕਹਾਇ ਊਚ ਘਰ ਆਈ।"

(ਭਾ: ਗੁ:)

ਸਿੱਧ ਹੈਰਾਨ ਹੋ ਗਏ ਕਿ ਇਹ ਇਤਨੇ ਉਚੇ ਬਰਫਾਨੀ ਪਹਾੜ ਪਰ ਚੜ੍ਹ ਕਿਵੇਂ ਆਏ?

"ਸਿੱਧ ਪੁਛਣ ਸੁਣ ਬਾਲਿਆ, ਕੌਣ ਸ਼ਕਤ ਤੁਹਿ ਏਥੇ ਲਿਆਈ?"

ਸਿੱਧ ਲੋਕ ਸਿੱਧੀਆਂ ਦੇ ਬਲ ਨਾਲ ਹਮਾਲਯ ਦੀਆਂ ਚੋਟੀਆਂ ਪਰ ਜਾਂਦੇ ਸਨ, ਉਨ੍ਹਾਂ ਨੂੰ ਹੰਕਾਰ ਸੀ ਕਿ ਸਾਥੋਂ ਬਿਨਾਂ ਇਥੇ ਕੋਈ ਪਹੁੰਚ ਹੀ ਨਹੀਂ ਸਕਦਾ। ਗੁਰੂ ਸਾਹਿਬਾਂ ਨੇ ਫੁਰਮਾਯਾ—"ਹਉ ਜਪਿਆ ਪਰਮੇਸਰੋ, ਭਾਉ ਭਗਤ ਸੰਗ ਤਾੜੀ ਲਾਈ।" ਇਸਦਾ ਭਾਵ ਸੀ ਅਕਾਲ ਪੁਰਖ ਦੇ ਨਾਮ ਜਪਣੇ ਦੀ ਬਰਕਤ ਨਾਲ ਇਥੇ ਪਹੁੰਚੇ ਹਾਂ, ਨਾਮ ਅਗੇ ਰਿਧੀਆਂ, ਸਿਧੀਆਂ, ਕਰਾਮਾਤਾਂ ਤੁੱਛ ਹਨ।

ਸਿੱਧਾਂ ਨੇ ਪੁਛਿਆ—"ਮਾਤ ਲੋਕ ਵਿਚ ਕਿਆ ਵਰਤਾਰਾ?" ਗੁਰੂ ਜੀ ਨੇ ਫੁਰਮਾਇਆ—

ਬਾਬੇ ਕਹਿਆ, 'ਨਾਥ ਜੀ! ਸੱਚ ਚੰਦ੍ਰਮਾ ਕੂੜ ਅੰਧਾਰਾ।
ਕੂੜ ਅਮਾਵਸ ਵਰਤਿਆ, ਹਉ ਭਾਲਣ ਚੜ੍ਹਿਆ ਸੰਸਾਰਾ।
ਪਾਪ ਗਿਰਾਸੀ ਪ੍ਰਿਥਮੀ, ਧੌਲ ਖੜਾ ਧਰ ਹੇਠ ਪੁਕਾਰਾ।
ਸਿੱਧ ਛਪ ਬੈਠੇ ਪਰਬਤੀਂ ਕਉਣ ਜਗਤ ਕਉ ਪਾਰ ਉਤਾਰਾ।
ਜੋਗੀ ਗਿਆਨ ਵਿਹੂਣਿਆ ਨਿਸ ਦਿਨ ਅੰਗ ਲਗਾਇਨ ਛਾਰਾ।
ਬਾਝ ਗੁਰੂ ਡੁਬਾ ਸੰਸਾਰਾ।'

## ਕਲਜੁਗ ਦਾ ਪਰਭਾਵ

ਉਸ ਵੇਲੇ ਧਾਰਮਕ ਦਸ਼ਾ ਇਸ ਪ੍ਰਕਾਰ ਵਿਗੜ ਚੁਕੀ ਸੀ, ਰਾਜਸੀ ਹਾਲਤ ਇਸਤੋਂ ਭੀ ਨੀਚੇ ਜਾ ਚੁਕੀ ਸੀ, ਰਾਜ ਅਰ ਧਰਮ ਉਪੱਦ੍ਰਵਾਂ ਦੀਆਂ ਅੰਧੇਰੀਆਂ ਜ਼ੋਰਾਂ ਪਰ ਸਨ। ਗੁਰੂ ਸਾਹਿਬਾਂ ਨੇ ਉਸ ਵੇਲੇ ਦੀ ਹਾਲਤ ਦਾ ਨਕਸ਼ਾ, ਗੁਰਬਾਣੀ ਵਿਚ ਚੰਗੀ ਤਰ੍ਹਾਂ ਖਿਚਿਆ ਹੈ ਜਿਹਾ ਕਿ 'ਰਾਜੇ ਸੀਹ ਮੁਕਦਮ ਕੁਤੇ' ਆਦਿ ਸ਼ਬਦ ਹਨ, ਜਿਸਦਾ ਅਨੁਵਾਦ ਭਾਈ ਸਾਹਿਬ ਜੀ ਨੇ ਕੀਤਾ ਹੈ ਯਥਾ:—

"ਕਲ ਆਈ ਕੁਤੇ-ਮੁਹੀ, ਖਾਜ ਹੂਆ ਮੁਰਦਾਰ ਗੁਸਾਈਂ।
ਰਾਜੇ ਪਾਪ ਕਮਾਂਵਦੇ, ਉਲਟੀ ਵਾੜ ਖੇਤ ਕਉ ਖਾਈ।
ਪਰਜਾ ਅੰਧੀ ਗਯਾਨ ਬਿਨ, ਕੂੜ ਕੁਸੱਤ ਮੁਖਹੁ ਆਲਾਈ।
ਚੇਲੇ ਸਾਜ ਵਜਾਇੰਦੇ ਨੱਚਣ ਗੁਰੂ ਬਹੁਤ ਬਿਧ ਭਾਈ।

ਸੇਵਕ ਬੈਠਨ ਘਰਾਂ ਵਿੱਚ, ਗੁਰ ਉਠ ਘਰੀਂ ਤਿਨਾੜੇ ਜਾਈ।
ਕਾਜ਼ੀ ਹੋਏ ਰਿਸ਼ਵਤੀ, ਵੱਢੀ ਲੈਕੇ ਹੱਕ ਗਵਾਈ।
ਇਸਤਰੀ ਪੁਰਖੈ ਦਾਮ ਹਿਤ, ਭਾਵੇਂ ਆਇ ਕਿਥਾਊਂ ਜਾਈ।
ਵਰਤਿਆ ਪਾਪ ਸਭਸ ਜਗ ਮਾਹੀਂ' ॥੩॥

ਨੋਟ-ਕਲਜੁਗ ਕੋਈ ਮਾਨੁਖ ਯਾ ਅਡਰੀ ਹਸਤੀ ਨਹੀਂ ਹੈ। ਕਲਿਜੁਗ, ਕਲੇਸ਼ ਦੇ ਸਮੇ ਨੂੰ ਆਖੀਦਾ ਹੈ।

"ਕਲਹਿ ਬੁਰੀ ਸੰਸਾਰ, ਵਾਦੇ ਖਪੀਐ।" (ਵਾਰ ਮਾਝ ਮ: ੧)

ਗੁਰੂ ਜੀ ਦਾ ਕਲਿਜੁਗ ਨੂੰ ਮਿਲਣਾ ਸੰਸਾਰ ਸੁਧਾਰ ਹੈ, ਕਲਿਜੁਗ ਦੀ ਸ਼ਕ ਵਿਕਰਾਂ ਦੀ ਹੈ।

"ਕਲਿ ਹੋਈ ਕੁਤੇ ਮੁਹੀ, ਖਾਜੁ ਹੋਆ ਮੁਰਦਾਰ॥ (ਸਾਰੰਗ ਮ: ੧)

ਕਲਿਜੁਗੀ ਬੰਦਿਆਂ ਦਾ ਮੂੰਹ ਕੁਤੇ ਦੀਆਂ ਆਦਤਾਂ ਵਾਲਾ ਅਤੇ ਖਾਣਾ ਪੀਣਾ ਮੁਰਦਾ ਆਦਿ ਅਭੱਖ ਵਸਤਾਂ। ਕਲਜੁਗ ਦਾ ਪ੍ਰਬੰਧ ਇੱਕਰ ਦਾ ਹੈ-

"ਸਚ ਕਾਲ ਕੂੜ ਵਰਤਿਆ, ਕਲਿ ਕਾਲਖ ਬੇਤਾਲ।
ਲਬ ਪਾਪ ਦੋਇ ਰਾਜਾ ਮਹਤਾ, ਕੂੜ ਹੋਆ ਸਿਕਦਾਰੁ।
ਕਾਮ ਨੇਬੁ ਸਦਿ ਪੁਛੀਐ, ਬਹਿ ਬਹਿ ਕਰਹਿ ਬੀਚਾਰੁ॥
ਅੰਧੀ ਰਯਤਿ ਗਿਆਨ ਵਿਹੂਣੀ, ਭਾਹਿ ਭਰੇ ਮੁਰਦਾਰੁ॥ (ਆਸਾ ਮ:

ਕਲਜੁਗ ਵਿੱਚ ਕਲ ਕੇਲਵਾਲੀ ਸਰਾ ਨਿਬੇੜੀ, ਕਾਜੀ ਕਿਸਨਾ ਹੋਆ।' [ਰਾਮਕਲੀ ਮ: ਕਲਜੁਗ ਦੇ ਹਾਕਮ ਵਢੀ ਖੋਰ ਕਾਲੇ ਦਿਲ ਵਾਲੇ ਹੋਣਗੇ। ਓਹ ਕਾਨੂੰਨ ਸ਼ਰਾ ਆਦਿ ਤਾਂ ਵਰਤਣ ਪਰ ਆਪਣੇ ਮਤਲਬਾਂ ਵਾਸਤੇ। ਕਲਜੁਗ ਦੇ ਰਾਜੇ ਹਾਕਮ ਕਸਾਈਆਂ ਵਾਲਾ ਰੂਪ ਧਾਰਕ ਹੋਣਗੇ ਕਲ ਕਾਤੀ ਰਾਜੇ ਕਸਾਈ (ਅਤੇ ਧਰਮ ਲੋਪ ਹੋ ਜਾਊਗਾ)। ਧਰਮ ਪੰਖ ਕਰ ਉਡਰਿਆ (ਮ: ੧)॥ ਸਤਿਗੁਰੂ ਜੀ ਨੇ ਫੁਰਮਾਇਆ ਹੈ, ਕਲਜੁਗ ਕੋਈ ਪੁਰਸ਼ ਨਹੀਂ ਤੇ ਨਾਹੀ ਕਿਸੇ ਜਨਮਿਆ ਤੇ ਨਾਹੀ ਕਿਧਰੇ ਬੈਠਾ ਹੈ। 'ਕਿਤੇ ਦੇਸ ਨ ਆਇਆ ਸੁਣੀਐ, ਤੀਰਥ ਪਾਸ ਨਾ ਬੈਠਾ। ਦਾ ਦਾਨ ਕਰੇ ਤਹਿ ਨਾਹੀ ਮਹਿਲ ਉਸਾਰ ਨ ਬੈਠਾ। ਕਲਜੁਗ ਦੇ ਲਛਣ ਇਸਤਰਾਂ ਦੇ ਹਨ, ਜੇ ਸਤ ਕਰੇ ਸੋ ਛੀਜੈ ਤਪ ਘਰ ਤਪੁ ਨ ਹੋਈ। ਜੇ ਕੋ ਨਾਉ ਲਏ ਬਦਨਾਮੀ ਕਲਿ ਕੇ ਲਖਣ ਏਈ (ਰਾਮਕਲੀ ਮ: ੧)॥ ਉਪਰਲ ਲਛਣਾਂ ਵਾਲਾ ਕਲਿਜੁਗ ਗੁਰੂ ਜੀ ਨੂੰ ਭਰਮੌਣ ਵਾਸਤੇ ਆਇਆ ਉਸਨੇ ਆਪਣੀ ਤਾਕਤ ਦਸਣ ਵਾਸਤੇ ਕਾਮ, ਕ੍ਰੋਧ, ਲੋਭ, ਮੋਹ ਆਦਿ ਦੁਆਰੇ ਭਿਆਨਕ ਅੰਧੇ ਲਿਆਂਦੀ। ਈਰਖਾ, ਦਵੈਖ, ਨਿੰਦਿਆ ਚੁਗਲੀ ਆਦਿ ਦੁਆਰੇ ਆਪਣੇ ਜਾਲ ਵਿਛਾਏ। ਗੁ ਜੀ ਅਚਲ ਰਹੇ ਕਿਹਾ-

ਬਿਨਾਂ ਸਾਧ ਸੰਗਤ ਦੇ ਕਲਜੁਗ ਦੁਨੀਆਂ ਨੂੰ ਖੁਆਰ ਕਰਦਾ ਹੈ ਜਿਸ ਤਰਾਂ ਕਿ-

"ਨਾਰਦ ਨਾਰੇ ਕਲ ਕਾ ਭਾਉ। ਜਤੀ ਸਤੀ ਕਹਿ ਰਾਖੇ ਪਾਉ।
ਗੁਰੂ ਪਾਸੋਂ ਫਿਰ ਚੇਲਾ ਖਾਇ। ਤਾਮਿ ਪਰੀਤਿ ਵਸੈ ਮਨ ਆਇ।
ਦਰਸ਼ਨ ਦੇਖਿਐ ਦਿਆ ਨ ਹੋਇ॥ ਲਏ ਦਿਤੇ ਵਿਣ ਰਹੈ ਨ ਕੋਇ।
ਰਾਜਾ ਨਿਆਉਂ ਕਰੇ ਹਥ ਹੋਇ॥ ਕਹੈ ਖੁਦਾਇ ਨ ਮਾਨੈ ਕੋਇ॥ (ਆਸਾ ਮ:

ਸਿਟਾ ਕੀ ਕਲਜੁਗ ਦੀ ਮਰਯਾਦਾ ਹੀ ਐਸੀ ਹੈ ਕਿ ਹਰ ਬਾਤ ਉਲਟੀ ਹੁੰਦੀ ਹੈ। ਜੈਸਾ ਕਿ-

ਇਲਤ ਕਾ ਨਾਉ ਚੌਧਰੀ, ਮੂਰਖ ਪੰਡਤ ਨਾਉ॥
ਖੋਟੇ ਕਉ ਖਰਾ ਕਹੈ, ਖਰੇ ਸਾਰ ਨ ਜਾਣੈ॥

ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੋ ॥ (ਗਉੜੀ ਮ:੧)

## ਸਿਧਾਂ ਪਰ ਕਲਜੁਗ ਦਾ ਅਸਰ

ਰਿਧੀਆਂ ਸਿਧੀਆਂ ਪ੍ਰਾਪਤ ਕਰਕੇ ਸਿਧ ਬਹੁ ਅਭਿਮਾਨੀ ਸਨ ਕਿਉਂਕਿ 'ਰਿਧ ਸਿਧ ਅਵਰਾ ਸਾਦ' ਦਾ ਚਸਕਾ ਸਨ। ਜਿਸ ਵੇਲੇ ਗੁਰੂ ਸਾਹਿਬ ਸੁਮੇਰ ਪਰਬਤ ਪਰ ਪਹੁੰਚੇ ਸਨ ਸਿਧਾਂ ਨੂੰ ਬਜਾਏ ਸੁਧਾਰ ਦੇ ਇਹ ਖਿਆਲ ਹੋਗਿਆ, ਜੋ ਕਿਸੇ ਤਰਾਂ ਇਹ ਬਾਲਕ (ਗੁਰੂ ਨਾਨਕ) ਸਾਡਾ ਚੇਲਾ ਹੋ ਜਾਵੇ, ਤਾਂ ਸਾਰੇ ਸੰਸਾਰ ਵਿਚ ਸਾਡਾ ਨਾਮ ਰੌਸ਼ਨ ਕਰ ਦੇਵੇ, ਆਪਣੀਆਂ ਰਿਧੀਆਂ ਦੇ ਕਰਤਬਾਂ ਨਾਲ ਭਰਮੌਣ ਲਗੇ। ਇਸ ਸਾਖੀ ਨੂੰ ਭਾਈ ਸਾਹਿਬ ਗੁਰਦਾਸ ਜੀ ਨੇ ਹੇਠਾਂ ਲਿਖੀ ਪਉੜੀ ਦੁਆਰਾ ਵਰਨਨ ਕੀਤਾ ਹੈ:-

ਸਿੱਧੀਂ ਮਨੇ ਬਿਚਾਰਿਆ, ਕਿਵੇਂ ਦਰਸ਼ਨ ਏਹ ਲੇਵੇ ਬਾਲਾ।
ਐਸਾ ਜੋਗੀ ਕਲੀ ਮਾਹਿ, ਹਮਰਾ ਪੰਥ ਕਰੇ ਉਜਿਆਲਾ।
ਖੱਪਰ ਦਿੱਤਾ ਨਾਥ ਜੀ, ਪਾਣੀ ਭਰ ਲੇਵਣ ਉਠ ਚਾਲਾ।
ਬਾਬਾ ਆਇਆ ਪਾਣੀਐ, ਡਿਠੇ ਰਤਨ ਜਵਾਹਰ ਲਾਲਾ।
ਸਤਿਗੁਰ ਅਗਮ ਅਗਾਧ ਪੁਰਖ, ਕੇਹੜਾ ਝੱਲੇ ਗੁਰੂ ਦੀ ਝਾਲਾ।
ਫਿਰ ਆਯਾ ਗੁਰ, ਨਾਥ ਜੀ ਪਾਣੀ ਠਉੜ ਨਹੀਂ ਉਸ ਤਾਲਾ।
ਸ਼ਬਦ ਜਿੱਤੀ ਸਿੱਧ ਮੰਡਲੀ, ਕੀਤੋ ਸੁ ਆਪਣਾ ਪੰਥ ਨਿਰਾਲਾ।
ਕਲਜੁਗ ਨਾਨਕ ਨਾਮ ਸੁਖਾਲਾ ॥੩੧॥

ਗੁਰੂ ਜੀ ਨੇ ਗੁਰਮਤ ਦੁਆਰੇ ਸਾਰੇ ਸਿਧਾਂ ਨੂੰ ਸ਼ਰਮਿੰਦਾ ਕਰ ਦਿਤਾ, ਅਖੀਰ ਚਰਨੀ ਢੇ ਪਏ ਅਰ ਸਿਖ ਧਰਮ ਨੂੰ ਨਮਸ਼ਕਾਰਿਆ। ਗੁਰੂ ਜੀ ਨੇ ਉਥੇ 'ਅਕਾਲੀ ਪੰਥ'' (ਖਾਲਸਾ ਧਰਮ) ਨੂੰ ਸਰਬ ਦੁਨੀਆਂ ਥੀਂ ਨਿਰਲੇਪ ਅਰ ਸਰੋਮਣੀ ਸਿਧ ਕੀਤਾ। ਇਸਤਰ੍ਹਾਂ ਸੰਸਾਰ ਭਰ ਵਿਚੇ ਜਿਥੇ ਭੀ ਕੋਈ ਮਹਾਤਮਾਂ ਰਹਿੰਦਾ ਸੀ ਗੁਰੂ ਜੀ ਨੇ ਉਸ ਨੂੰ ਉਥੇ ਹੀ ਜਾਕੇ ਸਿਧੇ ਰਸਤੇ ਪਾਇਆ।

## ਪੰਜਾਬ ਵਲ ਵਾਪਸੀ

ਸ੍ਰੀ ਗੁਰੂ ਜੀ ਨਰਬਦਾ ਨਦੀ ਤੋਂ ਪਾਰ ਹੋਕੇ ਜਬਲਪੁਰ ਵਲ ਪਰਚਾਰ ਕਰਦੇ ਵਾਪਸ ਹੋਏ। ਚਿਤਰ-ਕੂਟ, ਮਹੀਅਰ ਨਗਰ, (ਦੱਤਾਤ੍ਰੇ ਦੀ ਟੇਕਰੀ) ਅਗੇ ਫਤੇਹਦ ਵਾੜੇ ਆ ਪਹੁੰਚੇ, (ਤਪ ਸਥਾਨ) ਤਾਲ ਗੋਪਾਲ ਅਰ ਮਹਿਲਸਰ ਵਿਚੋਂ ਚੰਦੇਰੀ ਆ ਨਿਕਲੇ। ਇਸਤੋਂ ਅਗੇ ਝਾਲਰਾ ਪਾਟਨ ਝਾਂਸੀ, ਗਵਾਲੀਅਰ ਵਿਖੇ ਸਤਿਨਾਮ ਦਾ ਪ੍ਰਚਾਰ ਕੀਤਾ। ਚੰਬਲ ਨਦੀ ਤੋਂ ਪਾਰ ਹੋਕੇ ਭਰਤਪੁਰ ਧੌਲਪੁਰ ਪ੍ਰਚਾਰ ਕੀਤਾ। ਅਗੇ ਆਗਰੇ ਪਹੁੰਚੇ (ਇਥੇ ਦੋ ਵਾਰ ਪ੍ਰਚਾਰ ਕੀਤਾ)। ਇਸਦੇ ਇਰਦ ਗਿਰਦ ਕਈ ਚੱਕ੍ਰ ਲਗਾਏ। ਇਥੋਂ ਗੁਰੂ ਜੀ ਮਥਰਾ, ਬਿੰਦਰਾਬਨ, ਹਰਿਆਣੇ ਵਿਖੇ ਪਰਚਾਰ ਕਰਦੇ ੨ ਗੁੜਗਾਵਾਂ ਆ ਪਹੁੰਚੇ। ਅਗੇ ਝੱਜਰ ਬੇਰੀ ਵਿਖੇ ਪ੍ਰਚਾਰ ਕੀਤਾ। ਇਸ ਤਰਾਂ ਵਡੇ ਵਡੇ ਸ਼ਹਿਰਾਂ ਵਿਖੇ ਪਰਚਾਰ ਕਰਦੇ, ਨਾਰਨੌਲ (ਪਟਿਆਲੇ) ਆ ਪਹੁੰਚੇ। ਬਾਂਗਰ ਦੇ ਇਲਾਕੇ ਵਿਖੇ ਦੋਬਾਰਾ ਫਿਰਕੇ ਪ੍ਰਚਾਰ ਕੀਤਾ। ਬਹੋਰ ਪਹੁੰਚਕੇ ਕੰਨਪਾਟੇ ਜੋਗੀਆਂ ਨਾਲ ਚਰਚਾ ਹੋਈ। ਅਗੇ ''ਜੀਂਦ'' ਪਹੁੰਚੇ (ਸਿੱਖ ਰਿਆਸਤ ਹੈ ਨੌਵੇਂ ਗੁਰੂ ਜੀ ਨੇ ਭੀ ਇਥੇ ਚਰਨ ਪਾਏ, ਤੇਗ ਬਹਾਦਰ ਪੁਰ ਪਿੰਡ ਹੈ)। ਜੀਂਦ ਵਿਖੇ ਵੈਸ਼ਨਵਾਂ ਨਾਲ ਚਰਚਾ ਹੋਈ। ਇਥੋਂ ਭਾਗਲ-ਚੀਕਾ, ਖਰੌਟੀ ਹੋਕੇ ਰੋਆਂ ਨਿਕਲਕੇ ਕਮਾਲਪੁਰ, ਛੀਟਾਂ ਵਾਲੇ ਸਤਿਨਾਮ ਦਾ ਪ੍ਰਚਾਰ ਕੀਤਾ। ਕੋਟਲਾ ਜਗਰਾਉਂ ਆਦਿ ਪਹੁੰਚਕੇ (ਤਿਹਾੜੇ) ਅਰ ਮਾਲਵੇ ਦੇਸ ਨੂੰ ਤਾਰਿਆ. ਇਥੇ ਗੁਰੂ ਜੀ ਨੇ ਕਈ ਚੱਕ੍ਰ ਲਗਾਏ ਸਨ।

4th Time

ਮਾਲੇਰ ਕੋਟਲੇ ਥੀਂ ਕਾਦਰਾਬਾਦ ਪਹੁੰਚੇ। ਇਥੋਂ ਅਕੋਈ ਸਾਹਿਬ ਅਗੇ ਛਾਂਗਾ ਮਾਂਗਾ (ਮੰਗਵਾਲ, ਸੰਗਰੂਰ)।

ਨੋਟ-ਛੋਟਾਂ ਵਾਲੇ ਦੇ ਨਾਲ ਜਿਸ ਕਮਾਲਪੁਰ ਦਾ ਜ਼ਿਕਰ ਹੈ ਇਹ ਗੁਰਦੁਆਰਾ ਦਿੜਬੇ ਦੇ ਨੇੜੇ ਹੈ, ਇਲਾਕਾ ਪਟਿਆਲਾ ਹੈ। ਖੋਜ ਇਹ ਭੀ ਦਸਦੀ ਹੈ ਕਿ ਸੰਗਰੂਰ (ਗੁਰਦੁਆਰਾ ਨਾਨਕਜਾਣਾ ਸਾਹਿਬ) ਤੋਂ ਇਧਰ ਨੂੰ ਆਏ ਸਨ। ਛੇਵੇਂ ਗੁਰੂ ਜੀ ਭੀ ਇਥੇ ਆਏ ਸਨ, ਗੁਰਦੁਆਰਾ ਘਨੌੜ ਇਥੋਂ ਪੰਜ ਕੋਸ ਪਰ ਹੈ। ਏਥੋਂ ਵਾਪਸ ਹੋਕੇ ਤਿਹਾੜੇ ਵਿਚੋਂ, ਹਰੀ ਕੇ ਪੱਤਣ ਪਰ ਦੀ ਸਤਿਲੁਜ ਦਰਿਆਏ ਤੋਂ ਪਾਰ ਹੋਕੇ ਸੁਲਤਾਨ ਪੁਰ ਜਾ ਪਹੁੰਚੇ।

## ਤਰੀਕਾਂ ਵਿਚ ਫ਼ਰਕ

ਪਹਿਲੀ ਯਾਤਰਾ ਦੇ ਆਰੰਭ ਦੀਆਂ ਤਿੰਨ ਤਰੀਕਾਂ ਮਿਲਦੀਆਂ ਹਨ ਸੰਮਤ ੧੫੫੩ ਅਤੇ ੫੯ ਔਰ ੬੪। ਜਿਸ ਵੇਲੇ ਅਸਥਾਨਾਂ ਪਰ ਪਹੁੰਚਣੇ ਦੀਆਂ ਤਰੀਕਾਂ ਪੜਤਾਲੀਆਂ ਜਾਣ ਤਾਂ ਪਤਾ ਲਗਦਾ ਹੈ ਕਿ ਪਹਿਲੀ ਵਾਰੀ ਗੁਰੂ ਜੀ ੬ ਪੋਹ ਸੰਮਤ ੧੫੬੧ ਬਿ: ਏਮਨਾਬਾਦ ਗਏ ਸਨ ਫੇਰ ਬਾਬਰ ਦੇ ਹਮਲੇ ਵੇਲੇ ੧੫੭੯ ਵਿਖੇ ਗੰਗਾ ਪਰ ਵੈਸਾਖੀ ਦੇ ਇਕੱਠ ਪਰ ੧੫੬੨ ਤਰੀਕ ਹੈ। ਗਯਾ ਜੀ ਵਿਖੇ ੩ ਚੇਤਰ ੧੫੬੩ ਨੂੰ ਅਤੇ ਮਾਲਦੇ ਮਹੀਨਾ ਹਾੜ ਸੰਮਤ ੧੫੬੪ ਨੂੰ ਢਾਕੇ ਵਿਖੇ ੬ ਮਘਰ ੧੫੬੪। ਰਾਜਾ ਸੁਧਰ ਸੈਣ ਤੇ ਮਧੁਰ ਸੈਨ ਆਦਿ ਰਾਜਿਆਂ ਨੂੰ ਸੰ: ੧੫੬੫ ਵਿਖੇ ਮਿਲੇ, ਕਲਕਤੇ ਵਿਖੇ ੯ ਪੋਹ ਸੰਮਤ ੧੫੬੫ ਨੂੰ ਅਤੇ ੨੭ ਚੇਤਰ ਸੰਮਤ ੧੫੬੫ ਨੂੰ ਜਗਨ ਨਾਥ ਅਤੇ ਆਗਰੇ ਮਾਈ ਜੱਸੀ ਨੂੰ ੪ ਭਾਦਰੋਂ ੧੫੬੬ ਸੰਮਤ ਨੂੰ ਦਰਸ਼ਨ ਦਿਤੇ। ਇਸਤਰ੍ਹਾਂ ਜਦੋਂ ਸਥਾਨਾਂ ਪਰ ਪਹੁੰਚਣੇ ਦੀਆਂ ਤਰੀਕਾਂ ਪੜਤਾਲੀਏ ਤਾਂ ਸਾਬਤ ਹੁੰਦਾ ਹੈ ਕਿ ਪਹਿਲੀ ਯਾਤਰਾ ਸੰਮਤ ੧੫੬੪ ਨੂੰ ਆਰੰਭ ਕਰਨੀ ਦਸਣ ਵਾਲੇ ਭੁਲ ਵਿਚ ਹਨ ਅਤੇ ੧੫੫੩ ਨੂੰ ਦਸਣ ਵਾਲੇ ਭੀ ਗਲਤੀ ਪਰ ਹਨ ਯਾ ਤੇ ਪਹਿਲੀ ਯਾਤਰਾ ਦਾ ਅਰੰਭ ਸੰਮਤ ੧੫੫੯ ਸਹੀ ਉਤਰਦਾ ਹੈ। ਇਸਤਰਾਂ ਬੀਬੀ ਨਾਨਕੀ ਜੀ ਦੀ ਸ਼ਾਦੀ ਦੀਆਂ ਕਈ ਤ੍ਰੀਕਾਂ ਮਿਲਦੀਆਂ ਹਨ ਜਿਹਾ ਕਿ ੧੫੪੧, ੪੨, ੪੩ ਆਦਿ ਕਈਆਂ ਨੇ ਮੁਕਲਾਵੇ ਦੀ ਤਰੀਕ ਸ਼ਾਦੀ ਦੀ ਲਿਖੀ ਹੈ। ਇਸੇ ਤਰਾਂ ਮੋਦੀ ਖਾਨੇ ਦੇ ਹਿਸਾਬ ਪੜਤਾਲ ਦੀਆਂ ਤਰੀਕਾਂ ਵਿਖੇ ਫ਼ਰਕ ਹਨ ਜਿਹਾ ਕਿ ੧੫੪੩ ਵਾਲੇ ਇਹ ਨਹੀਂ ਵਿਚਾਰਦੇ ਪੜਤਾਲ ਤਾਂ ਕਈ ਵੇਰ ਹੋਈ ਹੈ। ਇਕੋ ਤਰੀਕ ਕਿਵੇਂ? ਗੁਰੂ ਨਾਨਕ ਜੀ ਦੀ ਸ਼ਾਦੀ ਦੀ ਤਰੀਕ ੭ ਜੇਠ ੧੫੪੫ ਲਿਖੀ ਹੈ ਜੋ ਠੀਕ ਹੈ ਪਰ ਹੋਰ ਤਰੀਕਾਂ ਭੀ ਹਨ ਕਈ ਸ਼ਾਦੀ ਸੁਲਤਾਨ ਪੁਰ ਰਹਿਣ ਸਮੇਂ ਕਈ ਤਲਵੰਡੀ ਵਿਖੇ ਪਰ ਸ਼ਾਦੀ ਪਿੰਡ ਤਲਵੰਡੀ ਰਹਿੰਦਿਆਂ ਤੇ ਬਚੇ ਭੀ ਤਲਵੰਡੀ ਹੀ ਹੋਏ ਸਨ, ਵੈਸੇ ਸੁਲਤਾਨ ਪੁਰ ਤਾਂ ਗੁਰੂ ਜੀ ਪਹਿਲੇ ਭੀ ਬੀਬੀ ਨਾਨਕੀ ਜੀ ਪਾਸ ਕਈ ਵੇਰੀ ਆਉਂਦੇ ਜਾਂਦੇ ਸਨ। ਗੜਬੜ ਦਾ ਕਾਰਣ ਇਹੋ ਹੈ ਕਿ ਗੁਰੂ ਜੀ ਇਕੋ ਜਗਾ ਪਰ ਦੋ ਤਿੰਨ ਵਾਰ ਭੀ ਗਏ ਹਨ, ਜਿਹਾ ਕਿ ਲਾਹੌਰ ਤਿੰਨ ਵੇਰੀ ਜਾਕੇ ਪਰਚਾਰ ਕੀਤਾ, ਦਿੱਲੀ ਦੋ ਵੇਰੀ ਗਏ। ਸੰਗਲਾ ਦੀਪ ਦੋ ਵਾਰੀ ਐਮਨਾਬਾਦ ਤਿੰਨ ਵੇਰੀ, ਮੁਲਤਾਨ ਤਿੰਨ ਵਾਰੀ, ਸਿਆਲਕੋਟ ਤਿੰਨ ਵਾਰੀ। ਇਸੇ ਤਰਾਂ ਸੁਲਤਾਨ ਪੁਰ ਪਹਿਲਾਂ ਕਈ ਵੇਰੀ ਗਏ। ਜੋ ਸਜਣ ਸੰਮਤ ੧੫੬੪ ਤੋਂ ਆਰੰਭ ਕਰਕੇ ਤਿੰਨੇ ਦੌਰੇ ਗਿਣਦੇ ਹਨ ਗਲਤੀ ਪਰ ਹਨ। ਦੌਰੇ ਤਾਂ ਚਾਰ ਵਡੇ ਸਨ ਅਤੇ ਛੋਟੇ ਛੋਟੇ ਕਈ ਹਨ। ਤਲਵੰਡੀ ਅਤੇ ਸੁਲਤਾਨਪੁਰ ਦੀ ਰਹਾਇਸ਼ ਵੇਲੇ ਭੀ ਮਹੀਨਾ ਮਹੀਨਾ ਬਾਹਰ ਜਾਕੇ ਪਰਚਾਰ ਕਰ ਆਉਂਦੇ ਸਨ। ਕਈ ਇਤਰਾਜ਼ ਕਰਦੇ ਹਨ ਕਿ ਅਮਕੀ ਥਾਂ ਪਹੁੰਚਕੇ ਫੇਰ ਪਿਛੇ ਕਿਉਂ ਮੁੜੇ? ਦੌਰਿਆਂ ਦਾ ਮਤਲਬ ਯਾ ਨਿਸ਼ਾਨਾ ਜਾਂ ਕੋਈ ਸੇਧ ਨਹੀਂ ਸੀ ਜਿਥੇ ਭੀ ਕੋਈ ਆਗੂ ਰਹਿੰਦਾ ਸੀ, ਓਧਰ ਨੂੰ ਅਗੇ

ਪਿਛੇ ਹੋਕੇ ਜਾਂਦੇ ਸਨ। ਜਿਸ ਤਰਾਂ ਕਿ ਗੋਕਲ ਮਥਰਾ, ਅਜੁੱਧਿਆ, ਅਟਾਵਾ, ਬ੍ਰਿੰਦਾਬਨ, ਪ੍ਰਾਗਰਾਜ (ਅਲਾਹਬਾਦ), ਕਾਸ਼ੀ (ਮਿਰਜ਼ਾਪੁਰ) ਇਹ ਕੋਈ ਇਕੋ ਰਸਤੇ ਪਰ ਨਹੀਂ ਹਨ। ਜਿਥੇ ਖੁਸ਼ੀ ਪਹਿਲਾਂ ਗਏ। ਜਿਥੋਂ ਲੋੜ ਪਈ ਅਗੇ ਤੋਂ ਪਿਛੇ ਨੂੰ ਮੁੜ ਕੇ ਗਏ। ਤ੍ਰਿਧਰੇ ਆਉਣ ਜਾਣ ਦੇ ਦੋ ਚਕਰ ਲਗਦੇ ਰਹੇ। ਇਸ ਤਰ੍ਹਾਂ ਹਰ ਥਾਂ ਪਹੁੰਚਣ ਦੀਆਂ ਤਰੀਕਾਂ ਭਾਲਣੀਆਂ ਬਹੁਤ ਮੇਹਨਤ ਦਾ ਕੰਮ ਹੈ। ਜੋ ਸਜਣ ੧੫੬੪ ਬਿ: (੧੫੦੭ ਈ:) ਨੂੰ ਸੁਲਤਾਨਪੁਰ ਤੋਂ ਦੌਰੇ ਦਾ ਆਰੰਭ ਮੰਨਦੇ ਹਨ, ਉਨ੍ਹਾਂ ਦੀ ਖੋਜ ਹੈ ਕਿ ਗੁਰੂ ਜੀ ਨੇ ਸੁਲਤਾਨਪੁਰ ਤੋਂ ਚਲਕੇ ਅਰਥਾਤ ਅਕਤੂਬਰ ਸੰਨ ੧੫੦੭ ਈ: (੧੫੬੪ ਬਿ:) ਪਹਿਲੀ ਯਾਤਰਾ ਅਠਾਂ ਸਾਲਾਂ ਅਰਥਾਤ ੧੫੧੫ ਈਸਵੀ ਤੀਕ ਮੁਕਾਈ, ਪਰ ਜੋ ਸਜਣ ਯਾਤਰਾ ਦਾ ਆਰੰਭ ੧੫੫੯ ਬਿ: ਤੋਂ ਮੰਨਦੇ ਹਨ; ਉਹ ਲਾਹੌਰ ਵਾਲੀ ਯਾਤਰਾ ਨੂੰ ਨਾਲ ਸ਼ਾਮਲ ਕਰਦੇ ਹਨ। ਅਰਥਾਤ ਸੰਮਤ ੧੫੫੯ ਬਿ: ਨੂੰ ਆਰੰਭ ਕਰਕੇ ਵਾਪਸੀ ਸੁਲਤਾਨ ਪੁਰ ਵਿਖੇ ੧੫ ਪੋਹ ਸੰਮਤ ੧੫੬੬ ਦੀ ਮੰਨਦੇ ਹਨ। ਇਸ ਹਿਸਾਬ ਨਾਲ ਭੀ ਪਹਿਲੀ ਯਾਤਰਾ ਦਾ ਸਮਾਂ ਅਠ ਕੁ ਸਾਲਾਂ ਦਾ ਹੁੰਦਾ ਹੈ।

ਨੋਟ-ਭਾਈ ਗੁਰਦਾਸ ਜੀ ਨੇ ਲਿਖਿਆ ਹੈ:-

ਪਹਿਲਾਂ ਬਾਬੇ ਪਾਇਆ ਬਖਸ਼ ਦਰ ਪਿਛੋਂ ਦੇ ਫਿਰ ਘਾਲ ਕਮਾਈ।
ਰੇਤ ਅੱਕ ਅਹਾਰ ਕਰ ਰੋੜਾਂ ਦੀ ਗੁਰ ਕਰੀ ਵਿਛਾਈ।
ਭਾਰੀ ਕਰੀ ਤਪਸਿਆ ਵਡੇ ਭਾਗ ਹਰਿ ਸਿਉ ਬਣ ਆਈ।
ਬਾਬਾ ਪੈਧਾ ਸਚਖੰਡ ਨਉ ਨਿਧਿ ਨਾਮ ਗਰੀਬੀ ਪਾਈ।
ਬਾਬਾ ਦੇਖੈ ਧਿਆਨ ਧਰ ਜਲਤੀ ਸਭ ਪ੍ਰਿਥਮੀ ਦਿਸ ਆਈ।
ਬਾਝਹੁ ਗੁਰੂ ਗੁਬਾਰ ਹੈ ਹੈ ਹੈ ਕਰਦੀ ਸੁਣੀ ਲੁਕਾਈ।
ਬਾਬੇ ਭੇਖ ਬਣਾਇਆ ਉਦਾਸੀ ਦੀ ਰੀਤ ਚਲਾਈ।
ਚੜ੍ਹਿਆ ਸੋਧਨ ਧਰਤ ਲੁਕਾਈ ॥੨੪॥੧॥ (ਭਾਈ ਗੁਰਦਾਸ)

ਏਹ ਸਮਾਂ ਵੇਈਂ ਨਦੀ ਤੋਂ ਬਾਹਰ ਆਉਣ ਦਾ ਸੀ ਜਾਂ ਕਿ ਪਹਿਲਾਂ ? ਕਈਆਂ ਨੇ ਵੇਈਂ ਨਦੀ ਦਾ ਪਰਵੇਸ਼ ਪੂਰਨਮਾਸ਼ੀ ਸੰਮਤ ੧੫੫੩ ਮੰਨਿਆ ਹੈ ਜਿਸ ਕਰਕੇ ਸਾਲ ਭਰ ਪ੍ਰਯੋਗ (ਸਾਧਨਾ) ਕਰਕੇ ਸੰਮਤ ੧੫੫੪ ਨੂੰ ਪਹਿਲੀ ਯਾਤਰਾ ਆਰੰਭ ਮੰਨਦੇ ਹਨ। ਉਸ ਵੇਲੇ ਬਾਬਾ ਸ੍ਰੀਚੰਦ ਜੀ ਪੌਣੇ ਕੁ ਚਾਰ ਸਾਲਾਂ ਦੇ ਅਤੇ ਲਖਮੀ ਚੰਦ ਜੀ ਸਾਲ ਤੋਂ ਭੀ ਘੱਟ ਉਮਰ ਦੇ ਸਿਧ ਹੋਏ। ਗੁਰੂ ਜੀ ਦੀ ਉਮਰ ਅਠਾਈ ਕੁ ਸਾਲ ਦੀ ਹੋਈ। ਸੰਮਤ ੧੫੫੯ ਵਲੇ ਬੱਤੀ ਸਾਲਾਂ ਦੇ ਅਤੇ ਸੰਮਤ ੧੫੬੪ ਵੇਲੇ ਆਰੰਭ ਕਰਨੇ ਵੇਲੇ ਸਾਢੇ ਅਠੱਤੀ ਸਾਲਾਂ ਦੇ ਆਖਦੇ ਹਨ। ੧੫੫੯ ਵੇਲੇ ਸਾਹਿਬਜ਼ਾਦੇ ਸੱਤਾਂ ਅਰ ਪੰਜਾਂ ਸਾਲਾਂ ਦੇ ਸਨ ਜੋ ਕਿ ਜਨਮ ਸਾਖੀ ਅਨੁਸਾਰ ਉਮਰ ਠੀਕ ਹੈ। ਮੋਦੀ ਖਾਨੇ ਦਾ ਤਿੰਨਾਂ ਕੁ ਸਾਲਾਂ ਵਿਚ ਕੰਮ ਮੁਕਿਆ ਸੀ।

## ਕਰਤਾਰਪੁਰ ਦੀ ਵਸੋਂ ਦੇ ਬਾਰੇ

ਗੁਰੂ ਜੀ ਜਿਸ ਵੇਲੇ ਪਹਿਲੀ ਯਾਤਰਾ ਤੋਂ ਵਾਪਸ ਆਏ ਉਨ੍ਹਾਂ ਨੇ ਅਨੁਭਵ ਕੀਤਾ ਕਿ ਇੱਕ ਐਸੇ ਕੇਂਦਰ ਦੀ ਲੋੜ ਹੈ ਜਿਥੇ ਕਿ ਬਾਹਰੋਂ ਆਉਣ ਵਾਲੇ ਜਗਿਆਸੂ ਸਿਖ ਰਹਿ ਸਕਣ ਤੇ ਉਨ੍ਹਾਂ ਲਈ ਆਰਾਮ ਲੰਗਰ ਆਦਿ ਦਾ ਪ੍ਰਬੰਧ ਹੋ ਸਕੇ। ਭਾਵੇਂ ਤਲਵੰਡੀ ਤੇ ਸੁਲਤਾਨ ਪੁਰ ਭੀ ਪਹਿਲਾਂ ਪ੍ਰਬੰਧ ਸਨ ਪਰ ਹੁਣ ਸਿੱਖਾਂ ਦੀ ਵਧ ਆਵਾ ਜਾਈ ਹੋ ਗਈ ਸੀ। ਗੁਰੂ ਜੀ ਬਾਹਰ ਜਾਂਦੇ ਸਨ ਤਾਂ ਪਿਛੋਂ ਭੀ ਸਤਸੰਗ ਦਾ ਪਰਵਾਹੁ ਜਾਰੀ ਰਹਿਣਾ ਜ਼ਰੂਰੀ ਸੀ, ਇਸ ਵਾਸਤੇ ਗੁਰੂ ਜੀ ਨੇ ਕੇਂਦਰ ਲਈ ਚੰਗਾ ਸਥਾਨ ਰਾਵੀ ਦੇ ਕਿਨਾਰੇ ਭਾਲਿਆ, ਸਾਥ ਹੀ ਇਹ ਸਥਾਨ ਪਿੰਡ ਪਖੋ ਦੇ ਨੇੜੇ

ਸੀ. ਜਿਥੇ ਗੁਰੂ ਜੀ ਦਾ ਸੋਹਰਾ ਬਾਬਾ ਮੂਲਾ ਪਟਵਾਰੀ ਹੋਣ ਕਰਕੇ ਰਹਿੰਦਾ ਸੀ, ਭਾਵੇਂ ਉਸਦਾ ਪਿੰਡ ਬਟਾਲਾ ਸੀ। ਇਸ ਦੇ ਨਾਲ ਕਰੋੜੀ ਮਲਾ ਭੀ ਪੱਖੇ ਦੇ ਇਲਾਕੇ ਦਾ ਸਰਕਾਰੀ ਕਾਰਦਰ ਸੀ। ਦੋਵੇਂ ਜ਼ਾਤੀ ਪਾਤੀ ਕਰਕੇ ਵਡੇ ਸਨੇਹੀ ਸਨ। ਭਾਵੇਂ ਬਾਬਾ ਮੂਲਾ ਜੀ ਅਤੇ ਉਸਦਾ ਸਾਥੀ ਕਰੋੜੀ ਮਲ ਨਾਰਾਜ਼ ਸਨ ਕਿ ਗੁਰੂ ਨਾਨਕ ਜੀ ਪਰਿਵਾਰ ਨੂੰ ਛਡਕੇ ਫਕੀਰ ਕਿਉਂ ਬਣੇ ਹਨ, ਸਾਡੀ ਭਾਰੀ ਹਾਨੀ ਹੁੰਦੀ ਹੈ। ਪਰ ਗੁਰੂ ਜੀ ਫਕੀਰ ਤਾਂ ਬਣੇ ਹੀ ਨਹੀਂ ਸਨ। ਉਨ੍ਹਾਂ ਦਾ ਮੁਦਾ ਤਾਂ ਸਤਿ ਧਰਮ ਦੇ ਪ੍ਰਚਾਰ ਦਾ ਸੀ ਪਰ ਜਦੋਂ ਉਨ੍ਹਾਂ ਨੇ ਗੁਰੂ ਜੀ ਸਾਥ ਬਾਤ ਚੀਤ ਕੀਤੀ ਤਾਂ ਉਨ੍ਹਾਂ ਦੇ ਭਰਮ ਦੂਰ ਹੋ ਗਏ ਕਿ ਗੁਰੂ ਜੀ ਫਕੀਰ ਨਹੀਂ ਬਣੇ, ਬਲਕੇ ਭੁਲੀ ਦੁਨੀਆਂ ਨੂੰ ਸੁਧਾਰਦੇ ਹਨ। ਬਾਬਾ ਮੂਲਾ ਜੀ ਅਤੇ ਕ੍ਰੋੜੀ ਮਲ ਨੇ ਗੁਰੂ ਜੀ ਦੇ ਪਰਚਾਰ ਸਿਧਾਂਤ ਨੂੰ ਸਮਝਕੇ ਆਖਿਆ ਕਿ ਤਦ ਆਪ ਇਥੇ ਨਗਰ ਵਸਾਓ ! ਜਿਥੇ ਕਿ ਖੁਲ੍ਹਾ ਡੁਲਾ ਪ੍ਰਚਾਰ ਹੋਵੇ। ਸੋ ਉਨ੍ਹਾਂ ਨੇ ਰਲ ਮਿਲਕੇ ਜ਼ਮੀਨ ਦਾ ਪਰਬੰਧ ਕਰ ਦਿਤਾ ਅਰ ਨਗਰ ਵਸਾਇਆ, ਗੁਰੂ ਜੀ ਨੇ ਉਸਦਾ ਨਾਮ ਕਰਤਾਰਪੁਰ ਰਖਿਆ ਵਸੋਂ ਹੋਣ ਨਾਲ ਗੁਰੂ ਜੀ ਦਾ ਪਰਿਵਾਰ ਅਤੇ ਮਾਤਾ ਪਿਤਾ ਸਾਰੇ ਸਬੰਧੀ ਕਰਤਾਰਪੁਰ ਆ ਰਹੇ। ਇਥੇ ਰੋਜ਼ਾਨਾ ਸਤਸੰਗਤ ਕਰਨ ਵਾਸਤੇ ਧਰਮਸਾਲਾ ਭੀ ਬਣਾਈ ਗਈ, ਕਿਤਨੇ ਹੀ ਸਿਖਾਂ ਨੇ ਇਥੇ ਆਕੇ ਘਰ ਪਾ ਲਿਤੇ। ਇਸਤਰਾਂ ਦਾ ਗੁਰੂ ਜੀ ਨੇ ਪਰਬੰਧ ਕਰਕੇ ਦੂਸਰੇ ਦੌਰੇ ਵਾਸਤੇ ਤਿਆਰੀ ਕਰ ਲਿਤੀ।

ਨੋਟ—ਕਈਆਂ ਦੀ ਖੋਜ ਮੁਜਬ ਕਰਤਾਰਪੁਰ ਦੀ ਨੀਂਹ ਦੂਜੀ ਉਦਾਸੀ ਤੋਂ ਵਾਪਸ ਆਕੇ ੧੩ ਮਾਘ ਸੰਮਤ ੧੫੭੨ ਬਿ: ਨੂੰ ਰਖੀ ਸੀ।

# ਤੀਜਾ ਭਾਗ

## ਗੁਰੂ ਜੀ ਦੀ ਦੂਜੀ ਯਾਤਰਾ
## (ਦਖਣ ਵੱਲ)

ਗੁਰੂ ਜੀ ਨੇ ਦੂਜੀ ਯਾਤਰਾ ਦਖਣੀ ਇਲਾਕਿਆਂ ਵਲ ਨੂੰ ਅਰੰਭ ਕੀਤੀ। ਸਤਿਲੁਜੋਂ ਪਾਰ ਹੋ ਕੇ 'ਧਰਮ ਕੋਟ', ਅਗੇ ਬਠਿੰਡੇ ਤੋਂ ਭਟਨੇਰ ਦੇ ਰਸਤੇ ਸਤਿਨਾਮੁ ਦਾ ਉਪਦੇਸ਼ ਦਿੰਦੇ ਬਹਿਕੇ-ਸਰਸੇ ਪੁਜੇ। ਇਥੇ ਕਈ ਦਿਨ ਤੇਰੀ ਠਹਿਰੇ ਤੇ ਕਈ ਵੇਰੀ ਖਵਾਜਾ ਅਬਦੁਲ ਸ਼ਕੂਰ, ਬਹਾਵਲ ਹੱਕ ਜਲਾਲੁਦੀਨ ਅਤੇ ਹੋਰ ਕਈ ਪਰਸਿਧ ਮੁਸਲਮਾਨਾਂ ਨਾਲ ਧਾਰਮਿਕ ਚਰਚਾ ਕਰਦੇ ਰਹੇ। ਉਪਰੰਤ ਇਨ੍ਹਾਂ ਨੂੰ ਅਕਾਲੀ ਧਰਮ ਦ੍ਰਿੜਾਇਆ।

ਨੋਟ—ਬਠਿੰਡਾ (ਭਟਿੰਡਾ) ਤੇ ਭਟਨੇਰ ਦੋਵੇਂ ਨਗਰ ਭੱਟੀ ਰਾਉ ਰਾਜਪੂਤਾਂ ਦੇ ਵਸਾਏ ਹੋਏ ਹਨ। ਭਟਿੰਡੇ ਵਿਚ ਰਾਜਾ ਬਿਨੇਪਾਲ ਦਾ ਬਣਵਾਇਆ ਹੋਇਆ ਇਕ ਪਰਸਿਧ ਕਿਲਾ ਹੈ। ਸ੍ਰੀ ਗੁਰੂ ਦਸਮੇਸ਼ ਜੀ ਨੇ ਵੀ ਇਥੇ ਚਰਣ ਪਾਏ ਸਨ। ਹੁਣ ਇਸ ਦਾ ਨਾਉਂ ਗੋਬਿੰਦਗੜ੍ਹ ਹੈ। ਅੱਜ ਕਲ ਇਹ ਬਰਨਾਲਾ ਨਜ਼ਾਮਤ ਰਿਆਸਤ ਪਟਿਆਲਾ ਵਿਚ ਹੈ।

ਗੁਰੂ ਜੀ ਇਸ ਦੌਰੇ ਵਿਚ ਮਾਲਵੇ ਵਿਖੇ ਕਾਫ਼ੀ ਵਿਚਰੇ ਸਨ, ਹਰੀ ਪੁਰ (ਪੰਜ ਕੋਸੀ ਸਟੇਸ਼ਨ ਦੇ ਪਾਸ ਜ਼ਿਲਾ ਫ਼ੀਰੋਜ਼ਪੁਰ) ਇਕ ਉਥੇ 'ਬਟ ਤੀਰਥ' ਤਾਲਾਬ ਹੈ, ਗੁਰੂ ਜੀ ਨੇ ਇਥੇ ਚਰਨ ਪਾਏ, ਪਿਛੋਂ ਸ੍ਰੀ ਗੁਰੂ ਦਸਮੇਸ਼ ਜੀ ਭੀ ਪਹੁੰਚੇ ਸਨ, ਗੁਰਦੁਆਰਾ ਹੈ। ਮੋਗੇ ਦੀ ਤਹਿਸੀਲ ਵਿਖੇ ਨਗਰ ਤਖ਼ਤੂ ਪੁਰਾ 'ਨਾਨਕਸਰ' ਗੁਰਦੁਆਰਾ ਹੈ।

## ਜੋਗੀ ਗੋਪੀ ਚੰਦ ਤੇ ਭਰਥਰੀ ਨਾਲ ਚਰਚਾ

ਗੁਰੂ ਸਾਹਿਬਾਨ ਨੂੰ ਜੋਗੀ ਗੋਪੀ ਚੰਦ ਅਤੇ ਭਰਥਰੀ ਦੇ ਜਾ-ਨਸ਼ੀਨ, ਜੋ ਆਪਣੇ ਆਪ ਨੂੰ ਉਸੀ ਨਾਮਾਂ ਨਾਲ ਪਰਸਿਧ ਰਖਦੇ ਸਨ, ਮਿਲੇ। ਗੁਰਬਾਣੀ ਵਿਖੇ ਇਨ੍ਹਾਂ ਨਾਲ ਚਰਚਾ ਹੋਣ ਦਾ ਕਈ ਥਾਂ ਜ਼ਿਕਰ ਹੈ। ਜੈਸਾ ਕਿ 'ਕਹੁ ਨਾਨਕ ਸੁਣ ਭਰਥਰ ਜੋਗੀ॥ ਬੋਲੇ ਗੋਪੀ ਚੰਦ ਸਤਿ ਸਰੂਪ॥' [ਵਾਰ ਰਾਮਕਲੀ ਮ: ੧] ਭਰਥਰੀ ਨੇ ਆਖਿਆ 'ਆਪ ਜੋਗੀ ਬਣੋ! ਇਹ ਉੱਚਾ ਮਾਰਗ ਹੈ। ਕੰਨ ਛਿਦਾਉ ਤੇ ਮੁੰਦਰਾਂ ਪਹਿਰੋ। ਖਿੰਥਾ ਅੰਗ ਹੰਢਾਓ। ਭਾਵ ਜੋਗੀਆਂ ਦੇ ਚਿੰਨ੍ਹ ਧਾਰਨ ਨੂੰ ਕਿਹਾ। ਗੁਰੂ ਜੀ ਨੇ ਉਤਰ ਵਿਚ ਸ਼ਬਦ ਉਚਾਰਿਆ -

'ਗੁਰ ਕਾ ਸ਼ਬਦ ਮਨੇ ਮਹਿ ਮੁੰਦਰਾ ਖਿੰਥਾ ਖਿਮਾ ਹੰਢਾਵੈ॥
ਜੋ ਕਿਛ ਕਹੈ ਭਲਾ ਕਰ ਮਾਨੈ ਸਹਿਜ ਜੋਗ ਨਿਧਿ ਪਾਵੈ॥ ... ...
'ਕਹੁ ਨਾਨਕ ਸੁਣ ਭਰਥਰ ਜੋਗੀ ਪਾਰਬ੍ਰਹਮ ਲਿਵ ਏਕੰ'॥ [ਮ: ੧]

ਸਿੱਧ ਗੋਸ਼ਟ ਦੀ ਭਾਂਤ ਗੁਰਬਾਣੀ ਵਿਖੇ ਗੋਪੀ ਚੰਦ ਤੇ ਭਰਥਰੀ ਨਾਲ ਪ੍ਰਸ਼ਨੋਤਰੀ ਚਰਚਾ ਆਈ ਹੈ। ਜੋਗੀ ਭਰਥਰੀ ਨੂੰ ਗੁਰੂ ਜੀ ਨੇ ਕਿਹਾ 'ਤੁਸੀਂ ਲੋਕ ਸ਼ਰਾਬਾਂ ਪੀ ਕੇ ਜੋ ਸਮਾਧੀਆਂ ਲੈਂਦੇ ਹੋ, ਸ਼ਰਾਬ ਵਿਕਾਰ ਪੈਦਾ ਕਰਦੀ ਹੈ। ਜੋਗੀ! ਸ਼ਰਾਬ ਪੀਣ ਦਾ ਪਰਚਾਰ ਕਰ ਕੇ ਲੋਕਾਂ ਨੂੰ ਬਰਬਾਦ ਨਾ ਕਰੋ।' ਭਰਥਰੀ ਨੇ ਆਖਿਆ:—

'ਇਤ ਮਦ ਪੀਤੇ ਕਰੀਐ ਭੋਗ॥ ਸੁਖ ਸਹਿਜ ਅਨੰਦ ਅਰੋਗ॥

ਮੇਰੀ ਤੇਰੀ ਚਿੰਤ ਨ ਰਹਿਤੀ ॥ ਲਿਵਲਾਗੀ ਹਿਰਦੇ ਸਤ ਮੇਤੀ ॥
ਭੂਖ ਪਿਆਸ ਸੁ ਨਹੀਂ ਵਿਆਪੇ॥ ਬਿਨਸ ਜਾਇ ਸਭ ਤੀਨੋ ਤਾਪੇ ॥
ਭਰਥਰਿ ਬੋਲੇ ਸੁਣ ਨਾਨਕ ਬੇਦੀ ॥ ਇਸ ਮਦ ਪੀਤੇ ਬਲਾਇ ਸਭ ਛੇਦੀ ॥ (ਜਨਮ ਸਾਖੀ)
ਗੁਰੂ ਜੀ ਨੇ ਸ਼ਬਦ ਉਚਾਰਿਆ–

'ਗੁੜ ਕਰ ਗਿਆਨ ਧਿਆਨ ਕਰ ਧਾਵੇ ਕਰ ਕਰਣੀ ਕਸ ਪਾਈਐ ॥
ਭਾਠੀ ਭਾਉ ਪਰੇਮ ਕਾ ਪੋਚਾ, ਇਸ ਬਿਧ ਅੰਮ੍ਰਿਉ ਚੁਆਈਐ ॥ ... ...
ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦ ਛੂਛੈ ਭਾਵ ਧਰੇ ॥
ਸਿਫਤੀ ਰਤਾ ਸਦਾ ਬੈਰਾਗੀ, ਜੂਐ ਜਨਮ ਨਾ ਹਾਰੇ ॥
ਕਹੈ ਨਾਨਕ ਸੁਣ ਭਰਥਰ ਜੋਗੀ ਖੀਵਾ ਅੰਮ੍ਰਿਤ ਧਾਰੇ ॥ [ਆਸਾ ਮ: ੧]

ਗੁਰੂ ਜੀ ਨੇ ਸ਼ਰਾਬ ਪੀਣ ਦਾ ਜ਼ੋਰਦਾਰ ਖੰਡਣ ਕੀਤਾ ਤੇ ਭਰਥਰੀ ਨੂੰ ਸਮਝਾਇਆ ਕਿ ਜੋਗੀਆਂ ਦੇ ਇਸ ਪਰਚਾਰ ਨੇ ਅਣਜਾਣ ਜਨਤਾ ਨੂੰ ਖੁਆਰ ਕਰ ਛਡਿਆ ਹੈ। ਭਰਥਰੀ ਨਿਰਉਤਰ ਹੋ ਕੇ ਸ਼ਰਮਿੰਦਾ ਹੋਇਆ। ਬਾਣੀ ਸਿਧ ਗੋਸ਼ਟ ਵਿਖੇ ਭੀ ਲਹੁਰੀਪਾ, ਚਰਪਟ, ਭੰਗਰ ਨਾਥ ਆਦਿ ਕਿਤਨੇ ਹੀ ਸਿਧਾਂ ਨਾਲ ਚਰਚਾ ਹੋਈ ਹੈ ਜੋ ਕਿ ਇਕੋ ਥਾਂ ਲਿਖੀ ਹੋਈ ਹੈ। ਜੋਗੀਆਂ ਦੇ ਡੇਰਿਆਂ ਵਿਚ ਸ਼ਰਾਬ ਨਿਕਾਲਣ ਵਾਸਤੇ ਭੱਠੀਆਂ ਚੜ੍ਹੀਆਂ ਰਹਿੰਦੀਆਂ ਸਨ। ਇਸ ਤਰਾਂ ਦੀ ਇਕ ਚਰਚਾ ਜੋਗੀ ਸੰਘਰ ਨਾਥ ਨਾਲ ਭੀ ਮਾਅਰਕੇ ਦੀ ਹੋਈ ਸੀ।

## ਮਾਛਿੰਦਰ ਅਵਧੂਤ ਨਾਲ ਚਰਚਾ

'ਸੁਣ ਮਾਛਿੰਦਰਾ ਨਾਨਕ ਬੋਲੈ ॥ ਵਸਗਤਿ ਪੰਚ ਕਰੇ ਨਹਿ ਡੋਲੈ ॥
ਐਸੀ ਜੁਗਤਿ ਜੋਗ ਕਉ ਪਾਲੇ ॥ ਆਪ ਤਰੇ ਸਗਲੇ ਕੁਲ ਤਾਰੇ ॥
ਸੋ ਅਉਧੂਤੀ ਐਸੀ ਮਤਿ ਪਾਵੈ ॥ ਅਹਿਨਿਸ ਸੁੰਨ ਸਮਾਧਿ ਸਮਾਵੈ ॥
ਭਿਖਿਆ ਭਾਇ ਭਗਤਿ ਭੈ ਚਾਲੈ ॥ ਹੋਵੈ ਸੁ ਤ੍ਰਿਪਤ ਸੰਤੋਖ ਅਮੁਲੈ ॥
ਧਿਆਨ ਰੂਪ ਹੋਇ ਆਸਣ ਪਾਵੈ ॥ ਸਚ ਨਾਮ ਤਾੜੀ ਚਿਤ ਲਾਵੈ ॥
ਆਸਾ ਮਾਹਿ ਨਿਰਾਸ ਵਲਾਏ ॥ ਨਿਹਚਉ ਨਾਨਕ ਕਰਤੇ ਪਾਏ ॥
ਦੀਖਿਆ ਦਾਰੂ ਭੋਜਨ ਖਾਇ ॥ ਛਿਅ ਦਰਸਨ ਕੀ ਸੋਝੀ ਪਾਇ। [ਰਾਮਕਲੀ ਮ: ੧]

ਨੋਟ– ਦਸ ਨਾਮੀਆਂ ਸਨਿਆਸੀਆਂ ਦੇ ਇਕ ਫਿਰਕੇ ਦਾ ਨਾਮ ਅਵਧੂਤ ਹੈ। ਇਹ ਦਾੜ੍ਹੀ ਮੁੱਛਾਂ ਨਹੀਂ ਮਨੋਂਦੇ ਅਤੇ ਸਿਰ ਪਰ ਕੇਸਾਂ ਦੀਆਂ ਜਟਾਂ ਬਣਾ ਕੇ ਰਖਦੇ ਹਨ। ਕਈ ਅਲਫ ਨੰਗੇ ਰਹਿੰਦੇ ਤੇ ਵਿਭੂਤ ਮਲਦੇ ਹਨ। ਇਹ ਚਾਰ ਕਿਸਮਾਂ ਦੇ ਹਨ: ਸ਼ਿਵ ਅਵਧੂਤ, ਬ੍ਰਹਮ ਅਵਧੂਤ, ਹੰਸ ਅਰ ਭਗਤ। ਅਵਧੂਤਣੀਆਂ ਭੀ ਹੁੰਦੀਆਂ ਹਨ। ਪਰ ਸਨਿਆਸੀ ਇਸਤਰੀਆਂ ਨੂੰ ਮੰਤਰ ਨਹੀਂ ਦਿੰਦੇ। ਅਕਸਰ ਇਹ ਸ਼ਿਵਜੀ ਨੂੰ ਹੀ ਰੱਬ ਮੰਨਦੇ ਹਨ।

## ਜਾਣ ਪਛਾਣ

ਗੁਰੂ ਜੀ ਨਾਲ ਜਿਥੇ ਭਰਥਰੀ ਆਦਿ ਜੋਗੀਆਂ ਦੀ ਚਰਚਾ ਹੋਈ, ਤਖਤੂ ਪੁਰਾ (ਨਾਨਕਸਰ) ਦੇ ਲਾਗੇ ਇਕ ਤਾਲਾਬ ਹੈ ਤੇ ਗੁਰਦੁਆਰਾ ਹੈ। ਦਸਮ ਗੁਰੂ ਜੀ ਨੇ ਇਥੇ ਚਰਨ ਪਾਏ ਸਨ। ਵਿਸਾਖੀ ਦਾ ਮੇਲਾ ਭਰਦਾ ਹੈ। ਗੋਪੀ ਚੰਦ ਦੇਸ ਬੰਗਾਲ ਦੇ ਰੰਗ ਪੁਰ (ਰੰਗਾਵਤੀ, ਦਾ ਰਾਜਾ ਸੀ ਇਹ ਰਾਜਾ ਭਰਥਰੀ ਦੀ ਭੈਣ ਮੈਨਾਵਤੀ ਦਾ ਪੁਤਰ ਸੀ। ਇਸ ਨੇ ਜੋਗੀ ਜਲੰਧਰ ਨਾਥ ਪਾਸੋਂ ਜੋਗ ਮਤ ਧਾਰਨ ਕੀਤਾ। ਗੋਪੀ ਚੰਦ ਦੀ ਰਾਣੀ ਦਾ ਨਾਮ ਪਾਟਮ ਦੇਵੀ ਸੀ।

ਭਰਥਰੀ 'ਧਾਰਾ ਨਗਰੀ' ਦਾ ਸੀ। ਇਹ ਮਹਾਰਾਜਾ ਵਿਕ੍ਰਮਾ ਦਿੱਤ ਉਜੈਨ ਦੇ ਰਾਜਾ ਦਾ

ਛੋਟਾ ਭਾਈ ਸੀ। ਇਹ ਰਾਜਾ ਆਪਣੀ ਰਾਣੀ ਦੇ ਵਿਭਚਾਰੀ ਕਰਤਬਾਂ ਤੋਂ ਉਪਰਾਮ ਹੋ ਕੇ ਫਕੀਰ ਬਣਿਆ ਸੀ। ਸੰਸਕ੍ਰਿਤ ਦਾ ਪਰਸਿਧ ਪੰਡਿਤ ਸੀ। ਇਸ ਦੇ ਗੱਦੀ ਨਸ਼ੀਨ ਸਾਧੂ ਆਪਣੇ ਆਪ ਨੂੰ ਗੋਪੀ ਚੰਦ ਤੇ ਭਰਥਰੀ ਹੀ ਕਹਾਉਂਦੇ ਸਨ।

ਸ੍ਰੀ ਗੁਰੂ ਜੀ ਗੋਬਿੰਦ ਗੜ੍ਹ (ਮੋਗਾ) ਪਹੁੰਚੇ ਸਨ, ਗੁਰਦੁਆਰੇ ਦਾ ਨਾਮ ਗੋਬਿੰਦ ਗੜ੍ਹ ਹੈ। ਪਾਸ ਹੀ ਨੱਗਰ ਦੌਧਰ ਹੈ। ਪਿੰਡ ਪੱਤੋ (ਮੋਗਾ ਤੋਂ ਪੰਦਰਾਂ ਸੋਲਾਂ ਕੋਸ ਪਰ) ਇਥੇ ਗੁਰੂ ਨਾਨਕ ਦੇਵ ਜੀ ਦੀ ਯਾਦਗਾਰ ਵਿਚ 'ਗੁਰੂਸਰ' ਹੈ। ਛੇਵੇਂ ਤੇ ਦਸਵੇਂ ਗੁਰੂ ਜੀ ਨੇ ਭੀ ਇਥੇ ਚਰਨ ਪਾਏ ਸਨ। ਮੱਤੇ ਦੀ ਸਰਾਇ (ਤਹਿਸੀਲ ਮੁਕਤਸਰ) ਇਹ ਨੱਗਰ ਗੁਰੂ ਅੰਗਦ ਦੇਵ ਜੀ ਦੀ ਜਨਮ ਭੂਮੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਥੇ ਚਰਨ ਪਾਏ (ਮੱਤੇ ਦੀ ਸਰਾਇ ਦੇ ਥੇਹ ਦੇ ਨਿਸ਼ਾਨ ਹਨ) ਸੁਨਾਮ ਵਿਚੀਂ ਸਰਸੇ ਨੂੰ ਗਏ, ਇਥੇ ਲਾਹੜੇ ਖੱਤ੍ਰੀ ਗੁਰੂ ਜੀ ਦੇ ਪ੍ਰੇਮੀ ਸਨ। ਸਰਸਾ ਰਾਜਪੂਤਾਂ ਦਾ ਵਸਾਇਆ ਹੋਇਆ ਇਕ ਪੁਰਾਤਨ ਨਗਰ ਹੈ। ਸ੍ਰੀ ਗੁਰੂ ਦਸਮੇਸ਼ ਜੀ ਵੀ ਇਥੇ ਪਧਾਰੇ ਸਨ। ਪ੍ਰਿਥਮ ਗੁਰੂ ਜੀ ਦਾ ਗੁਰਦੁਆਰਾ 'ਪੰਜ ਪੀਰਾਂ' ਦੇ ਮਕਾਨ ਪਾਸ ਪ੍ਰਸਿਧ ਹੈ। ਇਹ ਜ਼ਿਲਾ ਹਿਸਾਰ ਵਿਚ ਹੈ।

## ਢੂੰਡੀਆਂ (ਜੈਨੀਆਂ) ਨੂੰ ਉਪਦੇਸ਼

ਗੁਰੂ ਜੀ ਬੀਕਾਨੇਰ ਨੂੰ ਗਏ। ਇਥੇ ਜੈਨ ਧਰਮੀਆਂ (ਢੂੰਡੀਆਂ) ਨਾਲ ਬੜੀ ਧਰਮ ਚਰਚਾ ਹੋਈ। ਗੁਰੂ ਜੀ ਨੇ ਉਨ੍ਹਾਂ ਦੇ ਮੈਲੇ ਕੁਚੈਲੇ ਰਹਿਣ ਦਾ ਭਲੀ ਪ੍ਰਕਾਰ ਖੰਡਨ ਕਰਕੇ ਉਨ੍ਹਾਂ ਨੂੰ ਸਫਾਈ ਰਖਣ ਦਾ ਉਪਦੇਸ਼ ਦਿੱਤਾ ਤੇ ਉਨ੍ਹਾਂ ਦੀ ਕਲਪਿਤ ਜੀਵਰਖਿਆ (ਅਹਿੰਸਾ) ਦਾ ਭੀ ਭਰਮ ਨਵਿਰਤ ਕੀਤਾ, ਯਥਾ:-

ਸਿਰੁ ਖੋਹਾਇ, ਪੀਅਹਿ ਮਲਵਾਣੀ, ਜੂਠਾ ਮੰਗਿ ਮੰਗਿ ਖਾਹੀ ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ, ਪਾਣੀ ਦੇਖਿ ਸਗਾਹੀ ॥
ਭੇਡਾ ਵਾਂਗੀ ਸਿਰੁ ਖੋਹਾਇਨਿ, ਭਰੀਅਨਿ ਹਥ ਸੁਆਹੀ ॥
ਮਾਊ ਪੀਊ ਕਿਰਤੁ ਗਵਾਇਨਿ, ਟਬਰ ਰੋਵਨਿ ਧਾਹੀ ॥
ਓਨਾ ਪਿੰਡੁ ਨ ਪਤਲਿ, ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ ॥
ਅਠਸਠਿ ਤੀਰਥ ਦੇਨਿ ਨ ਢੋਈ, ਬ੍ਰਹਮਣ ਅੰਨੁ ਨ ਖਾਹੀ ॥
ਸਦਾ ਕੁਚੀਲ ਰਹਹਿ ਦਿਨ ਰਾਤੀ, ਮਥੈ ਟਿਕੇ ਨਾਹੀ ॥
ਝੁੰਡੀ ਪਾਇ ਬਹਨਿ ਨਿਤਿ ਮਰਣੈ, ਦੜਿ ਦੀਬਾਣਿ ਨ ਜਾਹੀ ॥
ਲਕੀ ਕਾਸੇ, ਹਥੀ ਫੁੰਮਣ, ਅਗੋ ਪਿਛੀ ਜਾਹੀ ॥
ਨਾ ਓਇ ਜੋਗੀ ਨਾ ਓਇ ਜੰਗਮ, ਨਾ ਓਇ ਕਾਜੀ ਮੁੰਲਾ ॥
ਦਯਿ ਵਿਗੋਏ ਫਿਰਹਿ ਵਿਗੁਤੇ, ਫਿਟਾ ਵਤੈ ਗਲਾ ॥
ਜੀਆ ਮਾਰਿ ਜੀਵਾਲੇ ਸੋਈ, ਅਵਰੁ ਨ ਕੋਈ ਰਖੈ ॥
ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ॥ † †
ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ ॥

(ਮਾਝ ਕੀ ਵਾਰ ਮ: ੧)

ਗੁਰੂ ਜੀ ਦੀ ਜੈਨੀਆਂ ਨਾਲ ਸੂਰਤ ਸ਼ਹਿਰ ਵਿਖੇ ਭੀ ਭਾਰੀ ਚਰਚਾ ਹੋਈ ਸੀ। ਸਿੱਧ ਦਾ ਪ੍ਰਚਾਰ ਕਰਦੇ ਗੁਰੂ ਜੀ ਬੰਬਈ ਦੇ ਇਲਾਕੇ ਪਹੁੰਚੇ ਸਨ, ਕਿਤਨੇ ਜੈਨੀ ਪਾਖੰਡ ਧਰਮ ਨੂੰ ਛੱਡਕੇ ਰੱਬ ਦੀ ਭਗਤੀ ਵਿਚ ਲਗ ਗਏ।

## ਜਾਣ ਪਛਾਣ

ਗੁਰੂ ਜੀ ਦੀ ਜੈਨੀਆਂ ਬੋਧੀਆਂ ਨਾਲ ਕਈ ਥਾਂ ਚਰਚਾ ਹੋਈ ਅਤੇ ਚੀਨ ਵਿਖੇ ਭੀ ਪਹੁੰਚੇ ਤਾਂਕਿ ਇਨ੍ਹਾਂ ਦੇ ਕੇਂਦਰਾਂ ਪਰ ਪੂਜਾ ਕ ਵਿਚਾਰ ਹੋਵੇ । ਜੈਨੀਆਂ ਬੋਧੀਆਂ ਬਾਰੇ ਵਾਰ ਮਾਝ ਵਿਖੇ ਕਈ ਸ਼ਬਦ ਲਿਖੇ ਹਨ । ਬੀਕਾ ਨੇਰ ਦੇ ਨਗਰ ਰਹਾਰੂ ਵਿਖੇ ਜੋ ਚਰਚਾ ਹੋਈ ਖਾਸ ਮਾਰਕੇ ਦੀ ਸੀ, ਕਿਉਂਕਿ ਇਥੇ ਜੈਨੀਆਂ ਦਾ ਇਕ ਭਾਰੀ ਸਾਲਾਨਾ ਇਕੱਠ ਸੀ। ਉਥੇ ਗੁਰੂ ਜੀ ਨੇ ਦਸਿਆ, "ਕੁਚਲ ਰਹਹਿ ਦਿਨ ਰਾਤ ਸ਼ਬਦ ਨ ਭਾਇਆ ॥ ਬਿਨ ਸ਼ਬਦੇ ਆਚਾਰ ਕਿਨਹੀ ਪਾਇਆ ॥" ਆਦਿ ਸ਼ਬਦਾਂ ਦੁਆਰਾ ਵਿਚਾਰ ਹੋਈ ॥ ਢੂਡੀਏ ਯਾ ਸਰੇਵੜੇ ਅੱਜ ਕਲ ਭੀ ਆਮ ਵੇਖੀਂਦੇ ਹਨ ਜੋ ਕਿ ਜੈਨੀਆਂ ਦੇ ਇਕ ਫਿਰਕੇ ਵਿੱਚ ਹਨ । ਇਹ ਲੋਕ ਮੂੰਹ ਪਰ ਪੱਟੀ ਬੰਨਦੇ ਹਨ ਤੇ ਹਥਾਂ ਨਾਲ ਸਿਰ ਮੂੰਹ ਦੇ ਵਾਲ (ਰੋਮ) ਪੁੱਟ ਛਡਦੇ ਹਨ, ਤਦੇ ਗੁਰੂ ਜੀ ਨੇ ਇਨ੍ਹਾਂ ਦੇ ਕਰਤਬ ਨੂੰ ਸਿਰ ਖੁਥੇ ਸ਼ੈਤਾਨੀ ਆਖਿਆ "ਸਿਰ ਖੁਥੈ ਬਿਨ ਸ਼ਬਦੈ ਗਲ ਫਾਸੀ" ॥(ਪ੍ਰਭਾਤੀ ਮ: ੧) ਇਨ੍ਹਾਂ ਦੀ ਇਕ ਭਾਰੀ ਚਰਚਾ ਤੀਰਥ ਗਯਾ ਦੇ ਮੇਲੇ ਪਰ ਭੀ ਹੋਈ ਸੀ । ਲਾਮੇ ਗੁਰੂ ਭੀ ਉਥੇ ਪਹੁੰਚੇ ਹੋਏ ਸਨ । ਜੈਨੀ ਲੋਕ ਵੇਦਾਂ ਦੀ ਤਾਲੀਮ ਦੇ ਵਿਰੁਧ ਹਨ ਯਗਾਂ ਵਿਚ ਪਸ਼ੂ ਮਾਰਨ ਕਰਮ ਨੂੰ ਪਾਪ ਮੰਨਦੇ ਹਨ। ਇਸ ਮਤ ਦਾ ਮੁਖੀਆ ਅਰਹੰਤ ਸੀ, ਉਪਰੰਤ ੨੪ ਤੀਰਥਾਕਾਰ ਪ੍ਰਚਾਰਕ ਹੋਏ ਹਨ। ਇਹ ਜੈਨੀਆ ਦੇ ਕਈ ਫਿਰਕੇ ਹਨ, ਸਫੈਦ ਬਸਤਰੀਏ ਸਾਧੂ, ਹਥਾਂ ਨਾਲ ਕੇਸ ਪੁਟਦੇ ਹਨ, ਮੰਗ ਕੇ ਖਾਂਦੇ ਹਨ। ਦਿਗੰਬਰ ਭੀ ਕੇਸ ਪੁਟਦੇ ਹਨ ਪਰ ਇਹ ਅਰਹੰਤ ਦੀ ਬਜਾਏ ਬੁਧ ਨੂੰ ਮੰਨਦੇ ਹਨ, ਇਸਤਰਾਂ ਜੈਨੀ ਬੋਧੀ ਆਪਸ ਵਿਚ ਦੀ ਕਈ ਅਸੂਲਾਂ ਕਰਕੇ ਇੱਕ ਮਿਕ ਹਨ। ਵੈਸੇ ਜੈਨ ਮਤ ਬੁੱਧ ਤੋਂ ਪਹਿਲਾਂ ਦਾ ਹੈ ਸ੍ਵੇਤਾਂਬਰ ਮੂਰਤੀਆਂ ਪੂਜਦੇ ਹਨ ਤੇ ਇਸਤ੍ਰੀਆਂ ਨੂੰ ਬੁਰਾ ਨਹੀਂ ਮੰਨਦੇ। ਦਿਗੰਬਰ ਇਸਤ੍ਰੀਆਂ ਨੂੰ ਧਰਮ ਵਿਚ ਦਾਖਲ ਨਹੀਂ ਕਰਦੇ। ਇਸੇ ਤਰਾਂ ਇਕ ਸਵਾਵਕ ਯਾ ਸਰਾਵਗ ਹਨ ਜੋ ਨਿਮਕ ਨਹੀਂ ਖਾਂਦੇ, ਪਾਣੀ ਪੁਣ ਕੇ ਪੀਂਦੇ ਹਨ ਇਸਤਰਾਂ ਇਹ ਅਨੇਕਾਂ ਸਾਖਾਂ ਵਿਚ ਹਨ, ਪਰ ਅਹਿੰਸਾ ਧਰਮ ਨੂੰ ਸਾਰੇ ਮੁਖ ਮੰਨਦੇ ਹਨ। ਇਸ ਤਰਾਂ ਜੈਨੀਆਂ ਬੋਧੀਆਂ ਵਿੱਚ ਥੋੜੇ ਥੋੜੇ ਫਰਕ ਹਨ। ਗੁਰੂ ਸਾਹਿਬਾਨ ਨੇ ਜੈਨੀਆਂ ਨੂੰ ਇਕੋ ਸ਼੍ਰੇਣੀ ਵਿਚ ਮੰਨ ਕੇ ਉਪਦੇਸਿਆ ਹੈ। ਯਥਾ–

> ਅੰਸਾ ਅਉਤਾਰ ਉਪਾਇਓਨ ਭਾਉ ਦੂਜਾ ਕੀਆ। ਜਿਉ ਰਾਜੇ ਰਾਜ ਕਮਾਵਦੇ ਦੁਖ ਸੁਖ ਭਿੜੀਆ। ਈਸਰ ਬ੍ਰਹਮਾ ਸੇਵਦੇ ਅੰਤ ਤਿਨੀ ਨ ਲਹੀਆ। ਨਿਰਭਉ ਨਿਰੰਕਾਰ ਅਲਖ ਹੈ, ਗੁਰਮੁਖ ਪ੍ਰਗਟੀਆ ॥ ਤਿਥੈ ਸੋਗ ਵਿਜੋਗ ਨ ਵਿਆਪਈ, ਅਸਥਿਰ ਜਗ ਥੀਆ।
>
> (ਵਾਰ ਗੂਜਰੀ)

## ਮਾਰਵਾੜ ਤੇ ਰਾਜਪੂਤਾਨੇ ਵਿਖੇ ਪ੍ਰਚਾਰ

ਬੀਕਾ ਨੇਰ ਤੋਂ ਗੁਰੂ ਜੀ ਮਾਰਵਾੜ ਦੇ ਰਸਤੇ ਜੈਸਲਮੇਰ ਤੇ ਜੋਧਪੁਰ ਹੁੰਦੇ ਹੋਏ ਅਜਮੇਰ ਪਹੁੰਚੇ। ਇਥੇ ਪੀਰ ਕੁਤਬਦੀਨ ਦੇ 'ਢਾਈ ਦਿਨ ਦੇ ਝੌਂਪੜੇ" ਨੂੰ ਦੇਖਿਆ। ਉਥੇ ਦੇ ਪੀਰ ਅਲਾਉੱਦੀਨ ਅਰ ਸ਼ਮਸੁਦੀਨ ਨਾਲ ਧਾਰਮਕ ਵੀਚਾਰ ਕੀਤੀ। ਉਨ੍ਹਾਂ ਆਖਿਆ ਜੇ ਤੁਸੀ ਮੁਸਲਮਾਨ ਬਣ ਜਾਓ ਤਾਂ ਅਸੀਂ ਵਡੇ ਪ੍ਰਸੰਨ ਹੋਈਏ ਤੇ ਆਪ ਨੂੰ ਪੀਰ ਮੰਨਕੇ ਮਾਣ ਕਰੀਏ। ਗੁਰੂ ਜੀ ਨੇ ਕਿਹਾ ਕਿ ਤੁਸੀ ਮੈਨੂੰ ਮੁਸਲਮਾਨ ਕੀ ਬਣਾਉਂਦੇ ਹੋ? ਤੁਸੀਂ ਤਾਂ ਆਪ ਹੀ (ਸੱਚੇ) ਮੁਸਲਮਾਨ ਨਹੀਂ ਹੋ। ਇਸ ਪਰ ਪੀਰ ਜੀ ਨੇ ਪੁਛਿਆ ਕਿ ਸੱਚਾ ਮੁਸਲਮਾਨ ਕਿਸਤਰਾਂ ਦਾ ਹੁੰਦਾ ਹੈ? ਗੁਰੂ ਜੀ ਨੇ ਫੁਰਮਾਇਆ:—

> "ਦਾਨਸ ਬੰਦੁ ਸੋਈ ਦਿਲਿ ਧੋਵੈ ॥ ਮੁਸਲਮਾਣੁ ਸੋਈ ਮਲੁ ਖੋਵੈ'। [ਧਨਾਸਰੀ ਮ: ੧]
>
> ਪੁਨਾ- ਮੁਸਲਮਾਣੁ ਕਹਾਵਣੁ ਮੁਸਕਲੁ, ਜਾ ਹੋਇ ਤ ਮੁਸਲਮਾਣੁ ਕਹਾਵੈ ॥

ਅਵਲਿ ਅਉਲਿ ਦੀਨੁ ਕਰਿ ਮਿਠਾ, ਮਸਕਲ ਮਾਨਾ ਮਾਲੁ ਮੁਸਾਵੈ ॥
ਹੋਇ ਮੁਸਲਿਮੁ ਦੀਨ ਮੁਹਾਣੈ, ਮਰਣ ਜੀਵਣ ਕਾ ਭਰਮੁ ਚੁਕਾਵੈ ॥
ਰਬ ਕੀ ਰਜਾਇ ਮੰਨੇ ਸਿਰ ਉਪਰਿ, ਕਰਤਾ ਮੰਨੇ ਆਪੁ ਗਵਾਵੈ ॥
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥

[ਮਾਝ ਕੀ ਵਾਰ ਮ: ੧]

ਪੀਰ ਨੇ ਸਤਿਗੁਰੂ ਜੀ ਨੂੰ ਪੁਛਿਆ ਕਿ ਆਪ ਇਸਲਾਮ ਦੀ ਸ਼ਰ੍ਹਾ ਨੂੰ ਕੀ ਸਮਝਦੇ ਹੋ ? ਇਸ ਪਰ ਗੁਰੂ ਜੀ ਨੇ ਉਚਾਰਿਆ:—

"ਮਿਹਰ ਮਸੀਤਿ, ਸਿਦਕੁ ਮੁਸਲਾ, ਹਕ ਹਲਾਲੁ ਕੁਰਾਣੁ ॥
ਸਰਮ ਸੁੰਨਤਿ, ਸੀਲੁ ਰੋਜਾ, ਹੋਹੁ ਮੁਸਲਮਾਣੁ ॥
ਕਰਣੀ ਕਾਬਾ, ਸਚੁ ਪੀਰੁ, ਕਲਮਾ ਕਰਮ ਨਿਵਾਜ ॥
ਤਸਬੀ ਸਾਤਿ ਸੁਭਾਵਸੀ ਨਾਨਕ ਰਖੈ ਲਾਜ ॥ ੧ ॥ (ਮ: ੧)
ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥ ... ...
ਪੰਜ ਨਿਵਾਜਾ, ਵਖਤ ਪੰਜਿ, ਪੰਜਾ ਪੰਜੇ ਨਾਉ' । — (ਮਾਝ ਕੀ ਵਾਰ ਮ: ੧)

ਇਸ ਪ੍ਰਕਾਰ ਸਤਯ ਧਰਮ ਉਪਦੇਸ਼ ਸੁਣਕੇ ਪੀਰ ਜੀ ਦੀ ਤਸੱਲੀ ਹੋ ਗਈ ਤੇ ਗੁਰੂ ਜੀ ਦੇ ਪ੍ਰੇਮੀ ਹੋ ਗਏ ।

ਫੇਰ ਗੁਰੂ ਜੀ ਪੁਸ਼ਕਰ ਤੀਰਥ ਦੇ ਮੇਲੇ ਤੇ ਪ੍ਰਚਾਰ ਕਰਦੇ ਇਕ ਅਕਾਲ ਪੁਰਖ ਦੀ ਭਗਤੀ ਦ੍ਰਿੜਾਉਂਦੇ ਨਸੀਰਾਬਾਦ ਦੇਵਗੜ੍ਹ ਆਦਿਕ ਸ਼ਹਿਰਾਂ ਵਿਚ ਦੀ ਹੁੰਦੇ ਹੋਏ ਆਬੂ ਪਹਾੜ ਪਰ ਪਹੁੰਚੇ । ਖਿਥੇ ਜੈਨੀ ਪੰਡਿਤਾਂ ਤੇ ਰਿਸ਼ੀ ਮੁਨੀਆਂ ਨੂੰ ਸਤਯ ਧਰਮ ਦਾ ਉਪਦੇਸ਼ ਦਿਤਾ ।

## ਜਾਣ ਪਛਾਣ

ਬੀਕਾਨੇਰ ਇਲਾਕੇ ਵਿਚ ਪਰਚਾਰ ਕਰਕੇ ਰਾਜਪੂਤਾਨੇ ਵਿਚ ਜਾ ਪਹੁੰਚੇ । ਜੈਸਲਮੇਰ, ਮੁਕਰਾਨਾ, ਜੋਧਪੁਰ, ਝਾਲਾਪੱਟਨ (ਇਥੇ ਦਾ ਭਗਤ ਪੀਪਾ ਸੀ), ਸਾਂਭਰ ਖੱਟੂ ਪਾਲੀ ਸ਼ਹਿਰ ਵਲ ਪਧਾਰੇ । ਨਾਥ ਦੁਆਰਾ (ਇਥੇ ਸ੍ਰੀ ਕ੍ਰਿਸ਼ਨ ਜੀ ਦਾ ਪ੍ਰਸਿੱਧ ਮੰਦਰ ਹੈ), ਚਤੌੜ ਗੜ੍ਹ ਉਦੇਪੁਰ ਹੋਕੇ ਖ੍ਵਾਜੇ ਦੀ ਅਜਮੇਰ ਜਾ ਪ੍ਰਚਾਰ ਕੀਤਾ । ਅਜਮੇਰ ਰਾਜਾ ਅਜੈਪਾਲ (ਚੌਹਾਨ ਖਾਨਦਾਨ) ਦਾ ਵਸਾਇਆ ਹੋਇਆ ਇਕ ਨਗਰ ਹੈ । ਅੱਜ ਕਲ ਰਾਜਪੂਤਾਨੇ ਵਿਚ ਪ੍ਰਸਿੱਧ ਸ਼ਹਿਰ ਹੈ । ਸਮਾਂ ਪਾਕੇ ਇਹ ਮੁਸਲਮਾਨਾਂ ਦਾ ਕੇਂਦਰ ਬਣ ਗਿਆ ਸੀ । ਮੁਸਲਮਾਨਾਂ ਦੇ ਪਸਿੱਧ ਪੀਰ ਮੁਈਨੁਦੀਨ ਚਿਸ਼ਤੀ ਦਾ ਇਥੇ ਰੋਜ਼ਾ ਹੈ । ਇਸਦੀ ਕਬਰ ਤੇ ਖਾਨਕਾਹ ਦੀ ਪੂਜਾ ਹੁੰਦੀ ਹੈ । ਇਸ ਨੇ ਸਾਰੀ ਉਮਰ ਇਸਲਾਮ ਦਾ ਬਹੁਤ ਪ੍ਰਚਾਰ ਕੀਤਾ । ਇਸਨੇ ਅਜਮੇਰ ਦੇ ਹਿੰਦੂਆਂ ਦੇ ਸ਼ਿਰੋਮਣੀ ਮਹੰਤ ਨੂੰ ਮੁਸਲਮਾਨ ਬਣਾਇਆ ਸੀ । ਅਗੇ ਪਰਚਾਰ ਕਰਦੇ ਕਰਦੇ ਗੁਰੂ ਜੀ ਪੁਸ਼ਕਰ ਤੀਰਥ ਪਰ ਪਹੁੰਚੇ ਸਨ । ਇਹ ਜਗਾ ਇਥੋਂ ਪੰਜ ਕੋਹ ਹੈ । ਇਥੇ ਦੀ ਝੀਲ ਚਾਰ ਮੀਲ ਲੰਬੀ ਤੇ ਦੋ ਕੁ ਮੀਲ ਚੌੜੀ, ਬੜੀ ਹੀ ਸੁੰਦਰ ਹੈ । ਵੈਸਾਖੀ ਅਰ ਕੱਤਕ ਪੂਰਨਮਾਸ਼ੀ ਨੂੰ ਮੇਲਾ ਹੁੰਦਾ ਹੈ । ਗੁਰੂ ਜੀ ਦੀ 'ਜੋਧ ਪੁਰ" ਵਿਖੇ ਜਿਨ੍ਹਾਂ ਜੋਗੀਆਂ ਨਾਲ ਚਰਚਾ ਹੋਈ ਸੀ ਓਹ ਇਥੇ ਦਰਸ਼ਨਾਂ ਨੂੰ ਪਹੁੰਚੇ ਸਨ । ਗੁਰੂ ਜੀ ਨੇ ਸ਼ਬਦਾਂ ਦੁਆਰੇ ਉਪਦੇਸ਼ ਦਿਤਾ (ਜੋਧਪੁਰ ਗੁਰਦੁਆਰਾ ਨਹੀਂ ਬਣਿਆ), ਪੁਸ਼ਕਰੋਂ ਚਲਕੇ ਸਰੋਹੀ, ਨਸੀਰਾਬਾਦ, ਹੋਕੇ ਅਭੁਤ ਰਾਜ ਪਰਬਤ ਪਰ ਪਹੁੰਚੇ । ਇਥੇ ਜੈਨੀਆਂ ਦਾ ਭਾਰੀ ਸਥਾਨ ਹੈ । ਲਖੀ ਤੀਰਥ

ਅਚਲੇਸਰ, ਧਾਰਾ ਨਗਰੀ ਜੋਗੀਆਂ ਨਾਲ ਗਸ਼ਟ ਹੋਈ, ਰਾਜਾ ਗੋਪੀ ਚੰਦ ਦੀ ਨਗਰੀ ਦੇਵਗੜ,
ਲੋਧਪੁਰ ਪਟਨ, ਅਹਿਮਦ ਨਗਰ, ਬਾਂਸ ਬਾੜਾ, ਤੋਂ ਮਹਾਂ ਨਦੀ ਪਾਰ ਹੋਕੇ ਜਾਵਰੇ ਜਾ ਪਹੁੰਚੇ।
ਅਹਿਮਦਪੁਰੋਂ, ਚੰਬਲ ਨਦੀਓਂ ਪਾਰ ਹੋਕੇ ਉਜੈਨ ਪਹੁੰਚੇ।

ਬੀਕਾਨੇਰ ਰਾਜਪੂਤਾਨੇ ਇਲਾਕੇ ਵਿਚ ਇਸੇ ਨਾਮ ਦੀ ਇਕ ਰਿਆਸਤ ਦੀ ਰਾਜਧਾਨੀ ਹੈ,
ਜੋ ਕਿ 'ਬੀਕਾ' ਨਾਮੀ ਰਾਜਪੂਤ ਨੇ ਸੰਮਤ ੧੫੪੫ ਵਿਚ ਵਸਾਈ ਸੀ।

ਰਾਜਪੂਤਾਨੇ ਵਿਚ ਜੋ ਰਿਆਸਤ ਜੋਧਪੁਰ ਦਾ ਇਲਾਕਾ ਹੈ, ਇਹ ਮਾਰਵਾੜ ਯਾ ਥਲੀ
ਦੇਸ਼ ਸਦੀਦਾ ਹੈ। ਇਸੇ ਦਾ ਨਾਉਂ ਮਰੁ (ਮਾਰੂ) ਦੇਸ਼ ਵੀ ਹੈ ਅਤੇ ਮਾਰਵਾੜ ਭੀ ਹੈ (ਮਾਰਵਾੜ
ਜੈਸੇ ਨੀਰ ਬਾਲਹਾ) ਵਧ ਰੇਤਲੇ ਜੰਗਲ ਹੋਣੇ ਕਰਕੇ ਪਾਣੀ ਦੀ ਬਹੁਤ ਕੰਮੀ ਰਹਿੰਦੀ ਸੀ।
ਜੈਸਲਮੇਰ ਸ਼ਹਿਰ ਰਾਜਾ ਰਾਵਲ ਜੈਸਲ ਨੇ ਸੰਨ ੧੧੫੬ ਈ: ਵਿਚ ਆਪਣੇ ਨਾਮ ਤੇ
ਰਾਜਪੂਤਾਨੇ ਵਿਚ ਵਸਾਇਆ। ਫੁਲਵੰਸ਼ ਦਾ ਨਿਕਾਸ ਵੀ ਇਥੋਂ ਹੀ ਦਸਿਆ ਜਾਂਦਾ ਹੈ।

ਜੋਧਪੁਰ ਰਾਜਪੂਤਾਨੇ ਵਿੱਚ ਇਸੇ ਨਾਮ ਦੀ ਰਿਆਸਤ ਦੀ ਰਾਜਧਾਨੀ ਹੈ। ਇਸ ਨੂੰ ਜੋਧ
ਨਾਮੀ ਰਾਜਪੂਤ ਨੇ ਸੰਮਤ ੧੫੧੫ ਬਿ: ਵਿਚ ਵਸਾਇਆ ਸੀ। ਰਾਜਪੂਤਾਨੇ ਵਿਚ ਅਜਮੇਰ
ਸ਼ਹਿਰ ਦੇ ਨੇੜੇ ਇਕ ਝੀਲ [ਛੰਭ] ਹੈ ਹਿੰਦੂ ਇਸ ਨੂੰ ਤੀਰਥ ਮੰਨਦੇ ਹਨ। ਇਥੇ ਬ੍ਰਹਮਾ ਦਾ
ਪ੍ਰਸਿੱਧ ਮੰਦਰ ਹੈ। ਸ੍ਰੀ ਗੁਰੂ ਦਸਮੇਸ਼ ਜੀ ਦੱਖਣ ਨੂੰ ਜਾਂਦੇ ਹੋਏ ਇਥੇ ਅਟਕੇ ਸਨ। ਤੀਰਥ
ਪ੍ਰੋਹਿਤ ਚੇਤਨ ਨੇ ਗੁਰੂ ਜੀ ਦੀ ਬੜੀ ਸੇਵਾ ਕੀਤੀ। ਸ੍ਰੀ ਗੁਰੂ ਜੀ ਦੀ ਯਾਦ ਵਿਚ ਇਥੇ ਗੋਬਿੰਦ
ਘਾਟ ਨਾਮ ਗੁਰਦਵਾਰਾ ਹੈ। ਦੇਵ ਗੜ੍ਹ ਦੱਖਣ ਵਿਚ ਦੇਵਗਿਰਿ ਨਾਮੇ ਇਕ ਪਹਾੜ ਪਰ ਇਕ
ਪੁਰਾਤਨ ਕਿਲਾ ਹੈ ਅਜ ਕਲ ਇਸਦਾ ਨਾਉਂ ਦੌਲਤਾਬਾਦ ਹੈ। ਹੈਦਰਾਬਾਦ [ਦੱਖਣ] ਦੀ
ਰਿਆਸਤ ਵਿਚ ਸ਼ਾਮਿਲ ਹੈ।

ਆਬੂ ਪਹਾੜ ਰਾਜਪੂਤਾਨੇ ਦੇ ਪਹਾੜ ਅਰਵਲੀ ਦੀ ਇਕ ਚੋਟੀ ਦਾ ਨਾਮ ਆਬੂ ਹੈ।
ਅਗਨੀ ਕੁਲ ਰਾਜਪੂਤਾਂ ਦੀ ਉਤਪਤੀ ਇਕ ਬੜੇ ਅਗਨਿ ਕੁੰਡ ਤੋਂ ਇਥੋਂ ਹੀ ਦਸੀ ਜਾਂਦੀ ਹੈ।
ਵਸ਼ਿਸ਼ਟ ਰਿਸ਼ੀ ਦੀ ਰਿਹਾਇਸ਼ ਵੀ ਇਥੇ ਦੀ ਹੀ ਦਸੀ ਗਈ ਹੈ। ਜੈਨੀਆਂ ਦੇ ਵੀ ਇਥੇ ਪ੍ਰਸਿਧ
ਮੰਦਰ ਹਨ। ਜਿਸ ਥਾਂ ਗੁਰੂ ਜੀ ਵਿਰਾਜੇ ਸਨ, ਉਸ ਚੋਟੀ ਦਾ ਨਾਮ "ਗੁਰੂ-ਸ਼ਿਖਰ"
ਕਰਕੇ ਪ੍ਰਸਿਧ ਹੈ। ਅਜਿਹੀ ਅਗਯਾਨ ਅਵਸਥਾ ਵਿਖੇ ਬੈਠੇ ਦੇਖਕੇ ਗੁਰੂ ਜੀ ਨੇ ਇਹ
ਉਪਦੇਸ਼ ਦਿਤਾ:-

"ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ। ਨਾਰਦਿ ਕਹਿਆ ਸਿ ਪੂਜ ਕਰਾਂਹੀ।
ਅੰਧੇ ਗੁੰਗੇ ਅੰਧ ਅੰਧਾਰੁ॥ ਪਾਥਰੁ ਲੇ ਪੂਜਹਿ ਮੁਗਧ ਗਵਾਰ॥
ਓਹਿ ਜਾ ਆਪਿ ਡੁਬੇ ਤੁਮ ਕਹਾਂ ਤਰਣਹਾਰੁ॥" [ਵਾਰ ਬਿਹਾਗੜਾ ੧]

ਇਥੋਂ ਗੁਰੂ ਜੀ ਦਵਾਰਕਾ ਪਹੁੰਚੇ ਤੇ ਉਥੋਂ ਦੇ ਲੋਕਾਂ ਨੂੰ ਜੋ ਸ੍ਰੀ ਕ੍ਰਿਸ਼ਨ ਜੀ ਨੂੰ ਹੀ ਪਰਮੇਸ਼ਵਰ
ਮੰਨੀ ਬੈਠੇ ਸਨ, ਸਤਿ ਉਪਦੇਸ਼ ਦੇਕੇ ਅਕਾਲ ਪੁਰਖ ਨੂੰ 'ਅਜੂਨੀ' ਅਰਥਾਤ ਜੰਮਣ ਮਰਣ ਤੋਂ
ਰਹਿਤ ਸਿੱਧ ਕੀਤਾ:-

"ਨਾ ਓਹ ਮਰੈ ਨ ਹੋਵੈ ਸੋਗ" [ਆਸਾ ਮ: ੧]
ਪੁਨਾ-"ਤੂੰ ਅਕਾਲ ਪੁਰਖ ਨਾਹੀ ਸਿਰਿ ਕਾਲਾ"॥ [ਮਾਰੂ ਮ: ੧ ਸੋਲਹੇ]
ਪੁਨਾ-'ਜੀਅ ਉਪਾਇ ਜੁਗਤਿ ਹਥਿ ਕੀਨੀ, ਕਾਲੀ ਨਥਿ ਕਿਆ ਵਡਾ ਭਇਆ'।
[ਆਸਾ ਮ: ੧]

ਨੋਟ-ਦਵਾਰਕਾ (ਦਵਾਰਾਵਤੀ) ਰਿਆਸਤ ਬੜੌਦਾ, ਜੋ ਇਹਾਤਾ ਬੰਬਈ ਦੇ ਕਾਠੀਆਵਾੜ
ਦੇ ਇਲਾਕੇ ਵਿੱਚ ਸਮੁੰਦਰ ਦੇ ਕੰਢੇ ਪਰ ਹਿੰਦੂਆਂ ਦੀਆਂ ਸੱਤਾਂ ਪੁਰੀਆਂ ਵਿਚੋਂ ਇਕ ਪੁਰੀ ਹੈ।

ਇਹ ਯਾਦਵ ਕੁਲ ਦੀ ਰਾਜਧਾਨੀ ਭੀ ਰਹੀ ਹੈ। ਇਥੇ ਇਕ ਬੜਾ ਭਾਰਾ ਹਿੰਦੂ ਮੰਦਰ ਹੈ, ਜਿਸ ਵਿਚ 'ਰਣਛੋੜ' ਨਾਮ ਕਰਕੇ ਕ੍ਰਿਸ਼ਨ ਦੀ ਮੂਰਤੀ ਪ੍ਰਸਿਧ ਹੈ।

ਇਸਿਤਰਾਂ ਪਰਚਾਰ ਕਰਦੇ ਹੋਏ ਬਹਾਵਲਪੁਰ ਵਿਚ ਦੀ ਮੁਲਤਾਨ ਆਏ। ਇਹ ਰਾਜਪੂਤਾਨੇ ਦੇ ਉਤਰ ਤੇ ਪੰਜਾਬ ਦੇ ਦੱਖਣ ਪਛਮ ਵਿਚ ਇਕ ਰਿਆਸਤ ਹੈ। ਇਹ ਮੁਸਲਮਾਨੀ ਰਿਆਸਤ ਹੈ। ਇਸ ਦੀ ਰਾਜਧਾਨੀ ਬਹਾਵਲ ਨਗਰ ਹੈ। ਇਸ ਦਾ ਰਕਬਾ ਪੰਦਰਾਂ ਕੁ ਹਜ਼ਾਰ ਮੁਰੱਬਾ ਮੀਲ ਹੈ।

## ਉਜੈਨ ਵਿਖੇ ਉਪਦੇਸ਼

ਇਥੇ ਜੈਨੀ ਸਾਧੂਆਂ ਨਾਲ ਗੁਰੂ ਜੀ ਦੀ ਕਈ ਦਿਨ ਤੇਜ਼ੀ ਚਰਚਾ ਹੋਈ ਤੇ ਉਨ੍ਹਾਂ ਨੂੰ ਸੱਚਾ ਉਪਦੇਸ਼ ਦਿਤਾ। ਉਥੋਂ ਦੇ ਬੈਰਾਗੀ ਗੁਸਾਈਆਂ ਨਾਲ ਕੁਝ ਦਿਨ ਗਿਆਨ ਚਰਚਾ ਕਰਕੇ ਉਨ੍ਹਾਂ ਨੂੰ ਮੂਰਤੀ ਪੂਜਾ ਦੇ ਤਿਆਗ ਤੇ ਸਤਿਨਾਮੁ ਦੇ ਅਰਾਧਨ ਦਾ ਉਪਦੇਸ਼ ਦਿੱਤਾ।

ਨੋਟ—ਉਜੈਨ ਹਿੰਦੂਆਂ ਦਾ ਪ੍ਰਸਿਧ ਤੀਰਥ ਹੈ, ਇਥੇ ਮਹਾਂ ਕਾਲ ਦਾ ਪੁਰਾਣਾ ਮੰਦਰ ਹੈ। ਇਥੇ ਗਵਾਲੀਅਰ ਵਿਚ ਮਾਲਵੇ ਦੇਸ਼ ਦੀ ਕਦੀ ਰਾਜਧਾਨੀ ਸੀ, ਪਾਸ ਹੀ ਸਿਪਰਾ ਨਾਮੀ ਨਦੀ ਹੈ। ਉਜੈਨ ਦਾ ਹੀ ਰਾਜਾ ਬਿਕ੍ਰਮਾ ਜੀਤ ਹੋਇਆ ਹੈ ਜਿਸਦਾ ਸੰਮਤ ਬਿਕ੍ਰਮਾਜੀਤ ਪ੍ਰਚਲਤ ਹੈ। ਦਸਿਆ ਹੈ ਕਿ ਇਹ ਦੇਵੀ ਭਗਤ ਸੀ। ਇਕ ਕਹੌਤ ਹੈ ਕਿ ਬਿਕ੍ਰਮਾਜੀਤ ਸੌ ਸਾਲਾਂ ਪਿਛੋਂ ਆਪਣਾ ਸੀਸ ਕਟਕੇ ਦੇਵੀ ਦੀ ਭੇਟਾ ਕਰਦਾ ਹੁੰਦਾ ਸੀ ਜਿਸ ਕਾਰਨ ਉਸਦੇ ਇਕ ਸੀਸ ਭੇਟ ਦੇਣ ਪਿਛੇ ਸੌ ਸਾਲ ਉਮਰ ਵਧ ਜਾਂਦੀ, ਉਸਨੇ ਤਿੰਨ ਸੌ ਸਾਲ ਰਾਜ ਕੀਤਾ, ਦਿਲੀ ਨੂੰ ਇਸਨੇ ਆਪਣੀ ਰਾਜਧਾਨੀ ਥਾਪਿਆ ਸੀ। ਇਸਨੂੰ ਰਾਜਾ ਸਲਵਾਨ ਸਿਆਲਕੋਟੀ ਨੇ ਜੰਗ ਕਰਕੇ ਮਾਰਿਆ ਸੀ। ਰਾਜਾ ਸਾਲਵਾਨ ਦੇ ਦੋ ਪੁਤਰ ਪੂਰਨ ਭਗਤ ਅਤੇ ਰਾਜਾ ਰਸਾਲੂ ਪਰਸਿਧ ਪੁਰਸ਼ ਹੋਏ ਹਨ।

## ਉਜੈਨ ਵਿਖੇ ਬੈਰਾਗੀਆਂ ਨੂੰ ਉਪਦੇਸ਼

ਅਗਯਾਨ ਤੋਂ ਉਤਪਨ ਹੋਏ ਮੋਹ ਦੀ ਨਵਿਰਤੀ ਨੂੰ ਵੈਰਾਗ ਆਖਦੇ ਹਨ, ਪਰ ਵੈਰਾਗੀਆਂ ਦਾ ਇਕ ਫ਼ਿਰਕਾ ਹੀ ਬਣ ਤੁਰਿਆ ਹੈ, ਇਸ ਦਾ ਆਰੰਭਕ ਰਾਮਾਨੁਜ ਸੀ ਪਰ ਪਰਸਿਧੀ ਸਵਾਮੀ ਰਾਮਾ ਨੰਦ ਦੀ ਹੈ:—

'ਪੁਨਿ ਹਰਿ ਰਾਮਾਂ ਨੰਦ ਕੋ ਕਰਾ। ਭੇਸ ਬੈਰਾਗੀ ਕੋ ਜਿਨ ਧਰਾ।
ਕੰਠੀ ਕੰਠ ਕਾਠ ਕੀ ਡਾਰੀ। ਪ੍ਰਭੂ ਕੀ ਕ੍ਰਿਆ ਨਾ ਕਛੂ ਬਿਚਾਰੀ।

(ਬਚਿਤ੍ਰ ਨਾਟਕ ਪਾ: ੧੦)

ਇਹੀ ਰਾਮਾ ਨੰਦ ਸੀ, ਜਿਸ ਦੇ ਚੇਲੇ ਕਬੀਰ ਆਦਿ ਭਗਤ ਹੋਏ ਹਨ। ਵੈਰਾਗੀਆਂ ਦਾ ਇਕ ਵਡਾ ਡੇਰਾ ਪਰਯਾਗ ਵਿਖੇ ਭੀ ਹੈ। ਵੈਰਾਗੀ ਦੋ ਤਰ੍ਹਾਂ ਦੇ ਹਨ, ਤਿਆਗੀ ਤੇ ਗ੍ਰਿਹਸਤੀ। ਇਕ ਡੇਰੇਦਾਰ ਤੇ ਦੂਜਾ ਹਿਸਾ ਮੰਗਤਿਆਂ ਦਾ ਹੈ। ਇਨ੍ਹਾਂ ਦੇ ਕੇਂਦਰਾਂ ਦੇ ਨਾਮ 'ਮੱਠ' ਹਨ। ਰਾਮਾ ਨੰਦੀਆਂ ਦੇ ਕਾਂਸ਼ੀ ਵਿਚ ਭੀ ਕਈ ਮਠ ਹਨ। ਕਈ ਮੱਠ ਤਾਂ ਰਾਜਿਆਂ ਦੀਆਂ ਰਿਆਸਤਾਂ ਵਤ ਠਾਠ ਬਾਠ ਵਿਖੇ ਹਨ। ਭਾਰੀ ਜਗੀਰਾਂ ਦੇ ਮਾਲਕ ਹਨ। ਰਾਮਾ ਨੰਦੀ ਵੈਰਾਗੀ ਸ੍ਰੀ ਰਾਮ ਚੰਦਰ ਜੀ ਨੂੰ ਹੀ ਰੱਬ ਮੰਨਦੇ ਹਨ, ਜਿਸ ਕਰ ਕੇ ਰਾਮ ਨਾਮ, ਸੀਤਾ ਰਾਮ ਦਾ ਜਾਪ ਕਰਦੇ ਹਨ। ਭਗਤ ਕਬੀਰ, ਰਵਿਦਾਸ, ਧੰਨਾ, ਸੈਨ, ਪਰਮਾਨੰਦ ਆਦਿ ਇਸੇ ਸੰਪਰਦਾਇ ਦੇ ਵੈਰਾਗੀ ਸਾਧੂ ਸਨ ਪਰ ਇਹ ਮਾਸ ਦੇ ਸਖਤ ਪਰਹੇਜ਼ੀ ਅਤੇ ਵੈਸ਼ਨੋ ਭੋਜਨ ਦੇ ਹਾਮੀ ਸਨ— (ਕਬੀਰ ਖੂਬ ਖਾਣਾ

ਖਿਚੜੀ, ਜਾ ਮਹਿ ਅੰਮ੍ਰਿਤ ਲੋਨ)॥ ਸਤਿਗੁਰੂ ਨਾਨਕ ਜੀ ਜਿਸ ਵੇਲੇ ਉਜੈਨ ਗਏ ਸਨ, ਉਥੇ ਵੈਰਾਗੀਆਂ ਦਾ ਭਾਰੀ ਇਕਠ ਸੀ। ਵੈਰਾਗੀਆਂ ਦੇ ਮੁਖੀਆਂ ਨਾਲ ਚਰਚਾ ਹੋਈ, ਉਨ੍ਹਾਂ ਨੇ ਆਖਿਆ "ਕੇਵਲ ਰਾਮ ਚੰਦਰ ਜੀ ਈਸ਼ਵਰ ਸਨ, ਉਨ੍ਹਾਂ ਦੇ ਨਾਮ ਜਪਣ ਨਾਲ (ਸੀਤਾ ਰਾਮ) ਕਲਿਆਣ ਹੁੰਦੀ ਹੈ (ਰਾਵਨ ਸੀਤਾ, ਰਾਜੇ ਰਾਮ)। ਗੁਰੂ ਜੀ ਨੇ ਸਿਧ ਕੀਤਾ ਕਿ ਸ੍ਰੀ ਰਾਮ ਚੰਦਰ ਜੀ ਸਮੇਂ ਦੇ ਰਾਜੇ ਸਨ ਪਰ ਈਸ਼ਵਰ ਨਹੀਂ ਸਨ ਕਿਉਂਕਿ ਕਰਤਾਰ ਜਨਮ ਮਰਨ ਰਹਿਤ ਹੈ "ਤੂੰ ਅਕਾਲ ਪੁਰਖ ਨਾਹੀ ਸਿਰ ਕਾਲਾ॥ ਤੂੰ ਪੁਰਖ ਅਲੇਖ ਅਗੰਮ ਨਿਰਾਲਾ॥ (ਮਾਰੂ ਮ: ੧) ਗੁਰੂ ਜੀ ਨੇ ਸਮਝਾਇਆ ਕਿ ਸੀਤਾ ਰਾਮ ਦਾ ਜਾਪ ਕਰਨਾ ਨਿਸਫਲ ਹੈ। ਰਮਤ ਰਾਮ ਨਾਮ ਦੀ ਯਾਦ ਵਿਚ ਭਗਤੀ ਕਰਨੀ ਠੀਕ ਹੈ। ਸੰਸਾਰ ਦੇ ਰਾਜੇ ਮਹਾਰਾਜੇ ਰੱਬ ਨਹੀਂ ਹੁੰਦੇ. ਨਾ ਹੀ ਇਨ੍ਹਾਂ ਦਾ ਰਾਜ ਸਥਿਰ ਰਹਿੰਦਾ ਹੈ, ਅਟੱਲ ਰਾਜ ਕੇਵਲ ਕਰਤਾਰ ਦਾ ਹੈ "ਹਉ ਬਲਿਹਾਰੀ ਸਾਚੇ ਨਾਵੈ॥ ਰਾਜ ਤੇਰਾ ਕਬਹੁ ਨ ਜਾਵੈ॥ ਰਾਜੋ ਤ ਤੇਰਾ ਸਦਾ ਨਿਹਚਲ, ਇਹ ਕਬਹੂ ਨਾ ਜਾਵੈ॥ (ਵਡਹੰਸ ਮ: ੧)। ਧਾਂ ਤੇ ਸੰਸਾਰੀ ਰਾਜਿਆਂ ਦਾ ਜਾਪ ਕਰਨਾ ਗਲਤੀ ਹੈ। ਇਸ ਤਰਾਂ ਗੁਰੂ ਜੀ ਨੇ ਸੀਤਾ ਰਾਮ ਦਾ ਜਾਪ ਛਡਵਾ ਕੇ ਰਮਤ ਰਾਮ ਦੀ ਭਗਤੀ ਦਿਰੜ੍ਹਾਈ। ਅਨੇਕਾਂ ਵੈਰਾਗੀ, ਸੀਤਾ ਰਾਮ ਦਾ ਜਾਪ ਛਡ ਕੇ ਰਮਤ ਰਾਮ ਦੇ ਉਪਾਸ਼ਕ ਬਣ ਗਏ।

ਨੋਟ—ਉਜੈਨ ਜੈਸੀ ਮਾਅਰਕੇ ਦੀ ਚਰਚਾ ਸ਼ਹਿਰ ਗਯਾ ਵਿਖੇ ਬੋਧੀਆਂ ਨਾਲ ਹੋਈ ਸੀ। ਗਯਾ ਸ਼ਹਿਰ ਬਿਹਾਰ ਵਿਖੇ ਪਟਨੇ ਦੇ ਨੇੜੇ, ਫਲਗੂ ਨਦੀ ਪਰ ਪਰਸਿਧ ਤੀਰਥ ਹੈ। ਹਿੰਦੂ ਲੋਕ ਇਥੇ ਜਾ ਕੇ ਮਰੇ ਪ੍ਰਾਣੀਆਂ ਦੇ ਪਿੰਡ ਭਰਦੇ ਅਤੇ ਦੀਵੇ ਤਰਾਂਦੇ ਹਨ। ਇਹ ਪਤਤਾਂ ਦੇ ਪਰਾਸਚਿਤ ਵਾਸਤੇ ਅੰਤਮ ਥਾਂ ਮੰਨਿਆ ਹੈ। ਅਵਗਤ ਗਏ ਪਰਾਣੀਆਂ ਦੀ ਗਤੀ ਦਾ ਇਥੇ ਅੰਤਮ ਫੈਸਲਾ ਹੁੰਦਾ ਮੰਨਦੇ ਹਨ। ਗਯਾ ਬੋਧੀਆਂ ਦਾ ਭਾਰੀ ਗੜ੍ਹ ਹੈ। ਇਥੇ ਬੁਧ ਦੀ ਪਿੱਠ ਦੇ ਦਰਸ਼ਨ ਹੁੰਦੇ ਹਨ। ਬੁਧ ਜੀ ਨੇ ਆਖਿਆ ਸੀ ਕਿ 'ਪਰਮਾਤਮਾ ਕੋਈ ਨਹੀਂ ਹੈ'। ਅਖੀਰ ਉਸ ਨੇ ਪਛੋਤਾਵ ਭੀ ਕੀਤਾ ਸੀ। ਬੋਧੀ ਲੀਡਰਾਂ ਨੇ ਗੁਰੂ ਜੀ ਨਾਲ ਚਰਚਾ ਕੀਤੀ। ਉਹ ਆਖਣ ਲਗੇ "ਰੱਬ ਕੋਈ ਨਹੀਂ ਹੈ"। ਇਸ ਪਰ ਭਾਈ ਗੁਰਦਾਸ ਜੀ ਨੇ ਆਖਿਆ ਹੈ—

'ਕਲਿਜੁਗ ਬੋਧ ਅਵਤਾਰ ਹੈ, ਬੋਧ ਅਬੋਧ ਨ ਦ੍ਰਿਸ਼ਟੀ ਆਵੈ।
ਕੋਇ ਨ ਕਿਸੇ ਵਰਜਈ, ਸੋਈ ਕਰੇ, ਜੋਈ ਮਨ ਭਾਵੈ॥'

ਬੋਧੀ ਲੋਕ ਮਹਾਤਮਾ ਬੁਧ ਦੇ ਬੁਤ ਬਣਾ ਕੇ ਉਸ ਦੀ ਪੂਜਾ ਕਰਦੇ ਹਨ। ਜਿਤਨੀ ਬੋਧੀ ਮੰਦਰਾਂ ਵਿਚ ਬੁਤਾਂ ਦੀ ਪੂਜਾ ਹੁੰਦੀ ਹੈ, ਇਤਨੀ ਹੋਰ ਕਿਧਰੇ ਭੀ ਨਹੀਂ ਵੇਖੀਦੀ। ਗੁਰੂ ਜੀ ਨੇ ਕਰਤਾਰ ਦੀ ਹੋਂਦ ਵਿਚ ਸ਼ਬਦ ਉਚਾਰਨ ਕੀਤਾ—

"ਤੂੰ ਅਕਾਲ ਪੁਰਖ ਨਾਹੀ ਸਿਰਕਾਲਾ॥
ਤੂੰ ਪੁਰਖ ਅਲੇਖ ਅਗੰਮ ਨਿਰਾਲਾ॥ ਮਾਰੂ ਮ: ੧॥

ਭਾਵ ਜਿਸ ਤਰਾਂ ਬੁਧ ਨੇ ਜਨਮ ਲਿਆ ਅਤੇ ਅਖੀਰ ਉਸ ਦਾ ਚਲਾਣਾ ਹੋਇਆ, ਕਰਤਾਰ ਇਸ ਤਰਾਂ ਉਮਰ ਨਹੀਂ ਭੋਗਦਾ। ਉਹ ਅਕਾਲ ਅਗੰਮ, ਅਲੇਖ ਹੈ ਜਿਸ ਤਰਾਂ ਪ੍ਰਭੂ ਦੇ ਬਰਾਬਰ ਤੁਸੀਂ ਲੋਕ ਬੁਧ ਨੂੰ ਮੰਨਦੇ ਹੋ ਇਹ ਭਾਰੀ ਭੁਲ ਹੈ। ਅਕਾਲ ਪੁਰਖ ਦਾ ਕੋਈ ਸ਼ਰੀਕ ਨਹੀਂ ਹੈ।

ਗੁਰ ਏਹੋ, ਹੋਰ ਨਾਹੀ ਕੋਇ॥ ਨਾ ਕੋ ਹੋਆ, ਨਾ ਕੋ ਹੋਇ॥ ਆਸਾ ਮ: ੧॥

ਅਕਾਲ ਪੁਰਖ ਦੇ ਬਰਾਬਰ ਹੋਰ ਕੋਈ ਨਹੀਂ ਹੈ। 'ਅਵਰ ਨ ਦੀਸੈ ਕਿਸੁ ਸਾਲਾਹੀ ਤਿਸੈ ਸਰੀਕੁ ਨ ਕੋਈ॥" [ਸੋਰਠ ਮ: ੧]। ਜੋ ਭੀ ਕੋਈ ਅਕਾਲ ਪੁਰਖ ਦੀ ਬਰਾਬਰੀ ਕਰਦਾ ਹੈ ਜਾ ਉਸ ਤੋਂ ਬਾਗੀ (ਬੇਮੁਖ) ਹੁੰਦਾ ਹੈ ਉਹ ਅੰਤ ਨਾਸ਼ ਹੋ ਜਾਂਦਾ ਹੈ—

'ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰ ਇੰਦ ਤਪੈ ਭੇਖਾਰੀ (ਮੰਗਤੇ)॥

ਮਾਨੈ ਹੁਕਮ ਸੋਹੈ ਦਰ ਸਾਚੈ, ਆਕੀ ਮਰਹਿ ਅਫਾਰੀ ॥' [ਮਾਰੂ ਮ: ੧]

ਇਸ ਤਰਾਂ ਦੇ ਉਪਦੇਸ਼ ਸੁਣ ਕੇ ਬੋਧੀਆਂ ਦੇ ਆਗੂ ਸਤਿਗੁਰੂ ਜੀ ਦੀ ਚਰਨੀ ਆ ਲੱਗੇ ਕਿ ਸਾਨੂੰ ਕਰਤਾਰ ਦਾ ਰਸਤਾ ਦਸੋ। ਗੁਰੂ ਜੀ ਨੇ ਫੁਰਮਾਇਆ 'ਕਰਤਾਰ ਬਖਸ਼ਿੰਦ ਹੈ ਉਸ ਅਗੇ ਪਰਾਰਥਨਾ ਕਰੋ।'

ਪਵਨ ਪਾਣੀ ਅਗਨਿ ਤਿਨ ਕੀਆ, ਬ੍ਰਹਮਾ ਬਿਸ਼ਨ ਮਹੇਸ਼ ਅਕਾਰ ॥
ਸਰਬੇ ਜਾਚਕ ਤੂੰ ਪ੍ਰਭ ਦਾਤਾ, ਦਾਤਿ ਕਰੇ ਅਪਨੈ ਬੀਚਾਰ ॥
ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ ਦੇਦੇ ਤੋਟਿ ਨਾਹੀ ਭੰਡਾਰ ॥ (ਗੁਜਰੀ ਮ: ੧)

## ਮਹਾਂ ਰਾਸ਼ਟਰ ਦਾ ਦੌਰਾ

ਇਸ ਤੋਂ ਪਿਛੋਂ ਮਰਹਟਿਆਂ ਦੇ ਦੇਸ਼ ਮਹਾਂ ਰਾਸ਼ਟਰ ਵਿਚੋਂ ਹੁੰਦੇ ਹੈਦਰਾਬਾਦ ਤੇ ਉਸ ਦੇ ਇਲਾਕੇ ਵਿਖੇ ਲੋਕਾਂ ਨੂੰ ਪਰਮੇਸ਼ਰ ਦੀ ਭਗਤੀ ਵਿਚ ਲਾਇਆ। ਮਹਾਂ ਰਾਸ਼ਟਰ ਦੇ ਇਲਾਕੇ ਵਿਚ ਸਿਤਾਰਾ, ਪੂਨਾ, ਨਾਸਿਕ ਤੇ ਕੋਹਲਾ ਪੁਰ ਆਦਿ ਜ਼ਿਲੇ ਹਨ। ਇਹ ਬੰਬਈ ਦੇ ਹਾਤੇ ਵਿਚ ਹੈ। ਹੈਦਰਾਬਾਦ ਨਾਮ ਦੇ ਸ਼ਹਿਰ ਭਾਰਤ ਵਿਚ ਦੋ ਹਨ। ਇਕ ਸਿੰਧ ਵਿਚ ਹੈ ਤੇ ਦੂਜਾ ਦਖਣ ਵਿਚ, ਜੋ ਨਿਜ਼ਾਮ ਦੀ ਰਿਆਸਤ ਹੈਦਰਾਬਾਦ ਦੀ ਰਾਜਧਾਨੀ ਹੈ। ਇਹ ਮੁਸਲਮਾਨਾਂ ਦੀ ਵਡੀ ਰਿਆਸਤ ਹੈ। ਇਸੇ ਇਲਾਕੇ ਵਿਚ 'ਹਜ਼ੂਰ ਸਾਹਿਬ' (ਅਬਿਚਲ ਨਗਰ) ਹੈ। ਗੁਰੂ ਜੀ ਇਸ ਤਰਾਂ ਪਰਚਾਰ ਕਰਦੇ ਸੇਤੁਬੰਧ ਤੇ ਰਾਮੇਸ਼ਵਰ ਵਿਖੇ ਪਾਂਡਿਆਂ ਨੂੰ ਉਪਦੇਸ਼ ਦਿੰਦੇ ਲੰਕਾ ਜਾ ਪਹੁੰਚੇ।

ਨੋਟ—ਰਾਮੇਸ਼ਵਰ ਦਖਣ ਵਿਚ ਸ੍ਰੀ ਰਾਮਚੰਦਰ ਜੀ ਦਾ ਇਕ ਮੰਦਰ ਹੈ, ਜਿਸ ਵਿਚ ਸ਼ਿਵਲਿੰਗ ਦੀ ਪੂਜਾ ਹੁੰਦੀ ਹੈ। ਇਹ ਪਾਮਬਨ ਦੀਪ ਵਿਚ ਹੈ। ਪਾਸ ਦੀ ਵਸਤੀ ਦਾ ਨਾਉਂ ਵੀ ਇਹੀ ਪੈ ਗਿਆ ਹੈ। ਸ੍ਰੀ ਰਾਮਚੰਦਰ ਜੀ ਨੇ ਲੰਕਾ ਪਰ ਚੜ੍ਹਾਈ ਕਰਨ ਵੇਲੇ ਇਕ ਪੁਲ ਬੰਨ੍ਹਿਆ ਸੀ ਇਸ ਦਾ ਨਾਉਂ ਸੇਤੁਬੰਧੁ ਦਸਿਆ ਜਾਂਦਾ ਹੈ। ਗੁਰੂ ਜੀ ਨੇ ਇਥੋਂ ਦੇ ਪਰਸਿਧ ਪਾਂਡਿਆਂ ਨੂੰ ਪਖੰਡ ਕਰਮਾਂ ਤੇ ਸ਼ਿਵਲਿੰਗ ਦੀ ਪੂਜਾ ਤੋਂ ਵਰਜ ਕੇ ਸਤਿ ਧਰਮ ਦਾ ਉਪਦੇਸ ਕੀਤਾ।

ਲੰਕਾ—ਇਸ ਦਾ ਨਾਉਂ ਸਿੰਹਲ ਦੀਪ ਯਾ ਸੀਲੋਨ ਵੀ ਲਿਆ ਜਾਂਦਾ ਹੈ। ਦਸਿਆ ਜਾਂਦਾ ਹੈ ਕਿ ਇਹ ਵਿਸ਼ਵਕਰਮਾ ਨੇ ਕੁਬੇਰ ਦੇ ਰਹਿਣ ਲਈ ਪੁਰੀ ਬਣਾਈ ਸੀ। ਉਸ ਤੋਂ ਰਾਵਣ ਨੇ ਫਤਹ ਕਰ ਕੇ ਆਪਣੀ ਰਾਜਧਾਨੀ ਥਾਪੀ। ਇਸੇ ਦਾ ਨਾਉਂ ਤਾਮਰ ਪਰਣੀ ਵੀ ਲਿਖਿਆ ਮਿਲਦਾ ਹੈ।

## ਗੁਰੂ ਜੀ ਨੇ ਪ੍ਰਚਾਰਕ ਨੀਅਤ ਕੀਤਾ

ਗੁਰੂ ਜੀ ਨੇ ਇਕ ਸ਼ਰਧਾਲੂ ਨੂੰ, ਜਿਸ ਦਾ ਨਾਉਂ ਝੰਡਾ ਬਾਢੀ ਸੀ, ਇਸ ਦੇਸ ਵਿਖੇ ਸਤਿਨਾਮੁ ਦੇ ਪਰਚਾਰ ਲਈ, ਉਸ ਨੂੰ ਪਰਚਾਰਕ ਨੀਅਤ ਕੀਤਾ। ਉਹ ਗੁਰੂ ਅੰਗਦ ਜੀ ਦੇ ਸਮੇਂ ਤੱਕ ਉਧਰੇ ਹੀ ਦੌਰੇ ਕਰ ਕੇ ਪਰਚਾਰ ਕਰਦਾ ਰਿਹਾ। ਗੁਰੂ ਜੀ ਇਧਰ ਦੇ ਦੀਪਾਂ ਵਿਖੇ ਇਕ ਬਰਸ ਤਕ ਸਤਿਨਾਮੁ ਦਾ ਪਰਚਾਰ ਕਰਦੇ ਰਹੇ ਤੇ ਫੇਰ ਹਿੰਦੁਸਤਾਨ ਵਲ ਮੁੜੇ। ਮਾਲਾਬਾਰ ਤੇ ਕਰਨਾਟਕ ਦੇ ਰਸਤੇ ਅਨੇਕ ਸ਼ਹਿਰਾਂ ਵਿਚ ਪਰਚਾਰ ਕਰਦੇ ਮੈਸੂਰ ਵਿਚੋਂ ਦੀ ਰਾਜਪੂਤਾਨੇ ਵਿਖੇ ਹੁੰਦੇ ਹੋਏ ਸੰਮਤ ੧੫੬੫ ਨੂੰ ਜੂਨਾਗੜ੍ਹ ਪਹੁੰਚੇ ਤੇ ਉਥੇ ਚਾਰ ਮਹੀਨੇ ਪਰਚਾਰ ਕਰਦੇ ਰਹੇ। ਭਾਰਤ ਦੇ ਪੂਰਬੀ ਘਾਟ ਪਰ ਮਦਰਾਸ ਦੇ ਇਲਾਕੇ ਵਿਚ ਇਕ ਦੇਸ ਹੈ। ਇਸ ਦਾ ਪਰਧਾਨ ਨਗਰ ਕਾਲੀਕਟ ਹੈ। ਇਸ ਨੂੰ ਮਲਵਾਰ ਯਾ ਮਾਲਾਵਾਰ ਵੀ ਕਹਿੰਦੇ ਹਨ। ਦੱਖਣ ਵਿਚ ਮੈਸੂਰ ਦੇ ਉਦਾਲੇ ਦੇ ਇਲਾਕੇ ਦਾ ਨਾਉਂ ਕਰਨਾਟਕ ਹੈ। ਇਹ ਦੱਖਣ ਵਿਚ ਇਕ ਪਰਸਿਧ ਰਿਆਸਤ ਹੈ। ਕਾਠੀਆਵਾੜ ਦੇ ਇਲਾਕੇ ਵਿਚ ਬੰਬਈ ਦੇ ਪਾਸ ਇਸੇ ਨਾਮ ਦੀ ਰਿਆਸਤ ਦੀ ਰਾਜਧਾਨੀ ਹੈ

ਇਹ ਗਿਰਿਨਾਰ ਪਰਬਤ ਦੇ ਨੇੜੇ ਹੀ ਹੈ। ਪਹਿਲੇ ਇਸ ਦਾ ਨਾਉਂ ਗਿਹਗਰ ਵੀ ਸੀ। ਗੁਰੂ ਜੀ ਦੇ ਇਥੋਂ ਦੇ ਗੁਰਦੁਆਰੇ ਦਾ ਨਾਉਂ ਚਰਨਪਾਦਕ ਹੈ। (ਲਾਲ ਸਿੰਘ)

ਨੋਟ-ਝੰਡਾ ਨਾਮ ਦੇ ਕਈ ਪਰੇਮੀ ਸਿਖ ਹੋਏ ਹਨ, ਝੰਡਾ ਬਾਢੀ ਪਰੇਮੀ ਸਿਖ ਸੀ। ਕੁਝ ਸਮਾਂ ਗੁਰੂ ਜੀ ਦੇ ਦੌਰੇ ਦੇ ਨਾਲ ਭੀ ਰਿਹਾ ਹੈ। ਇਲਾਕਾ ਬਿਹਾਰ ਦੇ ਸ਼ਹਿਰ ਅਸੀਮ ਫਲ (ਮਨੀ ਪੁਰ) ਵਿਖੇ ਜਾਣ ਦਾ ਭੀ ਜ਼ਿਕਰ ਹੈ। ਇਹ ਜ਼ਾਤ ਦਾ ਤਰਖਾਣ ਸੀ। ਭਾਈ ਲਾਲੋ ਏਮਨਾਬਾਦੀਏ ਦੀ ਤਰਾਂ ਖਾਸ ਪਰੇਮੀ ਸਿਖ ਸੀ। ਜਦ ਗੁਰੂ ਜੀ ਇਥੇ ਗਏ ਸਨ ਉਥੇ ਦਾ ਰਾਜਾ 'ਸੁਧਰਸੇਨ' ਭੀ ਚੰਗਾ ਸਤਿਸੰਗੀ ਸੀ। ਸੁਧਰਸੇਨ ਦਾ ਭਣੇਵਾਂ ਇੰਦਰਸੇਨ ਝੰਡਾ ਬਾਢੀ ਨਾਲ ਖਾਸ ਪਰੇਮ ਰਖਦਾ ਸੀ, ਜੋ ਹਮੇਸ਼ਾਂ ਕਿਸੇ ਖ਼ਾਸ ਸੰਤ ਮਹਾਤਮਾਂ ਦੇ ਦਰਸਨ ਦੀ ਬਹੁਤ ਇਛਾ ਰਖਦਾ ਸੀ। ਝੰਡਾ ਬਾਢੀ ਗੁਰੂ ਜੀ ਪਾਸੋਂ ਨਿਹਾਲ ਹੋ ਹੀ ਚੁਕਿਆ ਸੀ, ਉਸ ਨੇ ਇੰਦਰਸੇਨ ਨੂੰ ਗੁਰੂ ਸ਼ਰਣ ਵਿਚ ਲਿਆਂਦਾ ਅਤੇ ਰਾਜੇ ਨੂੰ ਖਬਰ ਹੋਈ, ਰਾਜਾ ਭੀ ਗੁਰੂ ਜੀ ਦਾ ਸਿਖ ਬਣ ਗਿਆ। ਇਸ ਇਲਾਕੇ ਵਿਖੇ ਪਰਚਾਰ ਦਾ ਚੰਗਾ ਕੇਂਦਰ ਬਣਾ ਦਿਤਾ। ਪਰ ਜਿਸ ਵੇਲੇ ਖੋਜ ਕਰੀ ਦੀ ਹੈ ਤਾਂ ਪਤਾ ਲਗਦਾ ਹੈ ਕਿ ਝੰਡਾ ਬਾਢੀ ਨੱਗਰ ਸਿਆਣਾ (ਜ਼ਿਲਾ ਕਰਨਾਲ) ਦਾ ਸੀ। ਪੁਰਾਣੀ ਜਨਮ ਸਾਖੀ ਵਿਚ ਝੰਡੇ ਨੂੰ 'ਬੁ ਸ਼ਹਿਰ' ਦਾ ਬਾਸ਼ਿੰਦਾ ਲਿਖਿਆ ਹੈ। ਹੋ ਸਕਦਾ ਹੈ ਕਿ ਇਹ ਬੁਸ਼ਹਿਰ ਤੋਂ ਆ ਕੇ ਇਲਾਕਾ ਕਰਨਾਲ ਵਿਚ ਵਸਿਆ ਹੋਵੇ ਅਰ ਇਲਾਕਾ ਬਿਹਾਰ ਦੀ ਯਾਤਰਾ ਵੇਲੇ ਨਾਲ ਹੀ ਗਿਆ ਹੋਵੇ। ਭਾਈ ਝੰਡਾ ਜੀ ਦੀ ਉਲਾਦ ਨੇ ਸੰਮਤ ੧੭੫੬ ਵਿਖੇ ਗੁਰੂ ਦਸਮੇਸ਼ ਜੀ ਪਾਸੋਂ ਖੰਡੇ ਦਾ ਅੰਮ੍ਰਿਤ ਛਕਿਆ ਸੀ। ਸ੍ਰੀ ਦਸਮੇਸ ਜੀ ਦਾ ਬਖਸ਼ਿਆ ਖੰਡਾ ਭਾਈ ਝੰਡਾ ਜੀ ਦੀ ਵੰਸ ਪਾਸ ਹੈ! ਇਕ ਭਾਈ ਝੰਡਾ ਸ੍ਰੀ ਗੁਰੂ ਅਮਰਦੇਵ ਜੀ ਦਾ ਸਿਖ ਭੀ ਹੋਇਆ ਹੈ, ਇਹ ਵਡਾ ਸਿਦਕੀ ਅਰ ਆਤਮ ਗਿਆਨੀ ਸਿਖ ਸੀ। ਬਾਬਾ ਝੰਡਾ ਜੀ ਦਾ ਪੜੋਤਾ ਭੀ ਪਰਸਿਧ ਸਿਖ ਸੀ। ਇਸ ਦਾ ਨਾਮ ਭੀ ਭਾਈ ਝੰਡਾ ਪਰਸਿਧ ਰਿਹਾ।

ਇਸ ਬਾਰੇ 'ਦਬਿਸਤਾਨੇ ਮਜ਼ਾਹਬ' ਵਿਚ ਲਿਖਿਆ ਹੈ ਕਿ ਗੁਰੂ ਕਾ ਹੁਕਮ ਮੰਨਣ ਵਿਚ ਇਹ ਵਡਾ ਪਰੇਮੀ ਸੀ। ਇਕ ਵੇਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸੁਤੇ ਹੀ ਭਾਈ ਝੰਡਾ ਜੀ ਨੂੰ ਕਿਹਾ ਕਿ ਇਥੇ ਠਹਿਰੋ। ਸੈਰ ਕਰਦੇ ਕਰਦੇ ਗੁਰੂ ਜੀ ਤਾਂ ਬਾਗ ਦੇ ਦੂਜੇ ਰਸਤੇ ਨਿਕਲ ਗਏ, ਪਰ ਭਾਈ ਝੰਡਾ ਹੁਕਮ ਦਾ ਬੱਧਾ ਤਿੰਨ ਦਿਨ ਅਡੋਲ ਉਸੀ ਜਗਾ ਖੜੋਤਾ ਗੁਰੂ ਜੀ ਦੇ ਦੂਸਰੇ ਹੁਕਮ ਦੀ ਉਡੀਕ ਵਿਚ ਰਿਹਾ। ਪਤਾ ਹੋਣ ਪਰ ਗੁਰੂ ਸਾਹਿਬ ਨੇ ਉਥੋਂ ਮੰਗਾਇਆ। ਇਸ ਨੇ ਹੁਕਮ ਪਾਲਣ ਕਰਨ ਵਿਚ ਕਮਾਲ ਕਰ ਦਿਤਾ ਸੀ। ਝੰਡਾ ਬਾਢੀ ਦਾ ਜ਼ਿਕਰ ਲੰਕਾ ਦੇ ਦੌਰੇ ਸਮੇਂ ਭੀ ਆਉਂਦਾ ਹੈ। ਜੇ ਕਦੇ ਭਾਈ ਬਾਲਾ ਜੀ, ਨਾਲ ਨਹੀਂ ਹੁੰਦ ਸੀ ਤਾਂ ਇਹ ਦੌਰੇ ਨਾਲ ਰਹਿੰਦਾ ਸੀ। ਇਸ ਤਰਾਂ ਗੁਰੂ ਜੀ ਜੂਨਾ ਗੜ੍ਹ ਤੋਂ ਸੋਮਨਾਥ ਵਿਖੇ ਸਤਯ ਧਰਮ ਦਾ ਪਰਚਾਰ ਕਰਦੇ ਹੋਏ ਆਪ ਸੁਦਾਮਾਪੁਰੀ ਪਹੁੰਚੇ। ਇਥੇ ਕੀ ਦੇਖਦੇ ਹਨ ਕਿ ਹਿੰਦੂਆਂ ਦੇ ਗਲਾਂ ਵਿਚ ਸ਼ਿਵਲਿੰਗ (ਯਾ ਸਾਲਗਰਾਮ) ਦੀ ਮੂਰਤੀ ਲਟਕਾਈ ਹੋਈ ਹੈ।

ਨੋਟ=ਸੋਮਨਾਥ ਦਾ ਮੰਦਰ ਰਿਆਸਤ ਜੂਨਾਗੜ੍ਹ ਵਿਚ ਸਮੁੰਦਰ ਦੇ ਕੰਢੇ ਪਰ ਹੈ। ਇਹ ਸੋਮਨਾਥ ਦਾ ਪਰਸਿਧ ਮੰਦਰ ਹੈ। ਮਹਿਮੂਦ ਗਜ਼ਨਵੀ ਨੇ ਇਸੇ ਮੰਦਰ ਨੂੰ ਸੰਨ ੧੦੨੪ ਵਿਚ ਢਾਹ ਕੇ ਮੂਰਤੀ ਦੇ ਟੋਟੇ ਕਰ ਦਿਤੇ ਸਨ ਅਤੇ ਇਥੋਂ ਕਰੋੜਾਂ ਰੁਪਏ ਦਾ ਸੋਨਾ, ਚਾਂਦੀ, ਜਵਾਹਰਾਤ ਤੇ ਹੀਰੇ ਲੁਟੇ ਸਨ। ਦਸਿਆ ਜਾਂਦਾ ਹੈ ਕਿ ਇਥੇ ਪ੬ ਥਮਲੇ ਰਤਨਾਂ ਨਾਲ ਜੜੇ ਹੋਏ ਤੇ ੨੦੦ ਮਣ ਦਾ ਸੋਨੇ ਦਾ ਸੰਗਲ ਸੀ, ਜਿਸ ਨਾਲ ਕਿ ਘੰਟਾ (ਟੱਲ) ਬੱਧਾ ਹੋਇਆ ਸੀ।

Foto Gobind ch Nara

# ਹਿੰਦੂਆਂ ਦਾ ਸੁਧਾਰ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਿੰਦੂਆਂ ਦੇ ਸੁਧਾਰ ਵਾਸਤੇ, ਹਿੰਦੂ ਤੀਰਥਾਂ ਪਰ ਕਈ ਚਕਰ ਲਗਾਏ, ਉਸ ਸਮੇਂ ਹਿੰਦੂਆਂ ਦੀ ਹਾਲਤ ਬਹੁਤ ਤਰਸ ਯੋਗ ਸੀ। ਡਾਕਟਰ ਗੋਕਲ ਚੰਦ ਜੀ ਨਾਰੰਗ ਨੇ ਆਪਣੀ ਰਚਨਾ 'ਟਰਾਂਸ ਫਾਰਮੇਸ਼ਨ ਆਫ ਸਿਖਇਜ਼ਮ' ਵਿਖੇ ਭੀ ਬਹੁਤ ਕੁਝ ਲਿਖਿਆ। ਯਥਾ—"ਗੁਰੂ ਨਾਨਕ ਦੇਵ ਜੀ ਨੇ ਹਿੰਦੂਆਂ ਨੂੰ ਬੜੀ ਤਰਸ ਯੋਗ ਹਾਲਤ ਵਿਚ ਡਿੱਠਾ। ਸੈਂਕੜੇ ਸਾਲਾਂ ਦੀ ਗੁਲਾਮੀ ਨੇ ਉਨ੍ਹਾਂ ਦੀ ਪਰਾਣ-ਸਤਿਆ ਨੂੰ ਭੰਨ ਤੋੜ ਕੇ ਮਿੱਧ ਛਡਿਆ ਸੀ। ਉਨ੍ਹਾਂ ਨੂੰ ਨਿਜ ਦੀ ਪਵਿਤਰਤਾ, ਭਾਈਚਾਰਕ ਖੁਲ੍ਹ ਅਤੇ ਰਾਜਸੀ ਆਜ਼ਾਦੀ ਦੇ ਉਚੇ ਅਤੇ ਇਜ਼ਤ ਭਰੇ ਉਹ ਆਦਰਸ਼ ਭੁਲ ਗਏ ਸਨ, ਜਿਹੜੇ ਉਨ੍ਹਾਂ ਦੇ ਮਸ਼ਹੂਰ ਤੇ ਮਾਨਯੋਗ ਬਜ਼ੁਰਗਾਂ ਨੇ ਉਨ੍ਹਾਂ ਲਈ ਕਾਇਮ ਕੀਤੇ ਸਨ। ਉਨ੍ਹਾਂ ਪੁਰਖਿਆਂ ਤੇ ਤੁਰਨ ਦੀ ਸਤਿਆ, ਇਨ੍ਹਾਂ ਵਿਚੋਂ ਜਾਂਦੀ ਰਹੀ ਸੀ। ਮੁਸਲਮਾਨ ਹਾਕਮ ਇਨ੍ਹਾਂ ਦੇ ਘਰ ਲੁਟਦੇ ਸਨ, ਜ਼ਨਾਨੀਆਂ ਨੂੰ ਜ਼ਬਰਦਸਤੀ ਘਰੋਂ ਚਾੜ੍ਹ ਲੈਂਦੇ ਸਨ। ਮੰਦਰਾਂ ਨੂੰ ਢਾਹੁੰਦੇ ਤੇ ਪਲੀਤ ਕਰਦੇ ਸਨ। ਲੱਖਾਂ, ਹਜ਼ਾਰਾਂ ਨੂੰ ਬਦੋ-ਬਦੀ ਧਰਮੋਂ ਬੇ-ਧਰਮ ਕਰਦੇ ਸਨ ਅਤੇ ਅਨੇਕ ਤਰ੍ਹਾਂ ਦੇ ਖਵਾਰ ਤੇ ਨੀਵਾਂ ਕਰਨ ਵਾਲੇ ਜ਼ੁਲਮ ਅਤੇ ਵਧੀਕੀਆਂ ਇਨ੍ਹਾਂ ਉਪਰ ਕਮਾਉਂਦੇ ਸਨ। ਹਿੰਦੂ ਇਤਨੇ ਕਮਜ਼ੋਰ ਅਤੇ ਡਰਾਕਲ ਹੋ ਗਏ ਸਨ ਕਿ ਇਨ੍ਹਾਂ ਅਤਿਆ-ਚਾਰਾਂ ਦਾ ਤਕੜੇ ਹੋ ਕੇ ਟਾਕਰਾ ਕਰਨਾ ਤਾਂ ਵਖਰਾ ਰਿਹਾ, ਇਨ੍ਹਾਂ ਦੇ ਵਿਰੁਧ ਹਾਲ-ਪਾਰ੍ਹਿਆ ਕਰਨ ਜੋਗੇ ਭੀ ਨਹੀਂ ਸਨ ਰਹੇ। ਰਾਜਪੂਤਾਂ ਜਿਹੀ ਬਹਾਦਰ ਜੋਧਿਆਂ ਦੀ ਕੌਮ ਭੀ ਮੁਸਲਮਾਨ ਹਾਕਮਾਂ ਨੂੰ ਆਪਣੀਆਂ ਧੀਆਂ ਦੇ ਡੋਲੇ ਦੇਣ ਵਿਚ ਇਜ਼ਤ ਤੇ ਵਡਿਆਈ ਸਮਝਦੇ ਸੀ। ਸਾਰੇ ਹਿੰਦੂਆਂ ਦਾ ਆਦਰਸ਼ ਉਸ ਵੇਲੇ ਇਹ ਸੀ ਕਿ ਭਾਵੇਂ ਕੁਝ ਭੀ ਝਲਣਾ ਤੇ ਸਹਿਣਾ ਪਵੇ ਤੇ ਭਾਵੇਂ ਹੋਰ ਕਿਸੇ ਭੀ ਪਿਆਰੀ ਤੋਂ ਪਿਆਰੀ ਤੇ ਦੁਰਲਭ ਚੀਜ਼ ਦੀ ਕੁਰਬਾਨੀ ਕਰਨੀ ਪਵੇ ਪਰ ਇਕ ਆਪਣੀ ਜਿੰਦ ਜਾਨ ਬੱਚ ਰਹੇ। ਉਹ ਇਹ ਮਹਿਸੂਸ ਹੀ ਨਹੀਂ ਕਰਦੇ ਸਨ ਕਿ ਇਸ ਤਰ੍ਹਾਂ ਦੀ ਜ਼ਿੰਦਗੀ ਪਰਵਾਨ ਕਰਨੀ ਕਿਤਨੀ ਗਿਰਾਵਟ ਦੀ ਗਲ ਸੀ। ਉਹ ਤਾਂ ਇਹ ਭਰੋਸਾ ਰਖੀ ਬੈਠੇ ਸਨ ਕਿ ਕਦੇ ਨਾ ਕਦੇ ਪਾਪ ਦੀ ਬੇੜੀ ਭਰ ਕੇ ਹੀ ਪਰਮਾਤਮਾ ਦੇ ਹੁਕਮ ਨਾਲ ਡੁਬ ਜਾਵੇਗੀ। ਹੱਥ ਪੈਰ ਮਾਰਨ ਦੀ ਕੀ ਲੋੜ ਹੈ? ਜਿਹੜੇ ਹਿੰਦੂ ਮੁਸਲਮਾਨ ਬਨਣੋਂ ਬਚ ਰਹੇ ਸਨ, ਉਹ ਇਜ਼ਤ, ਅਣਖ ਗਵਾ ਬੈਠੇ ਸਨ ਅਤੇ ਉਨ੍ਹਾਂ ਦਾ ਧਰਮ ਕੇਵਲ ਵਹਿਮ ਤੇ ਪਖੰਡ ਦੀ ਸ਼ਕਲ ਧਾਰਨ ਕਰ ਚੁਕਿਆ ਸੀ।'

ਉਪਰਲੀ ਲਿਖਤ ਇਕ ਵਿਦਵਾਨ ਹਿੰਦੂ ਦੀ ਹੈ, ਜਿਸ ਨੇ ਹਿੰਦੂਆਂ ਦੀ ਉਸ ਸਮੇਂ ਦੀ ਹਾਲਤ ਦਾ ਨਕਸ਼ਾ ਖਿਚਿਆ ਹੈ। ਇਹੋ ਕਾਰਨ ਸੀ ਜੋ ਗੁਰੂ ਜੀ ਨੇ ਹਿੰਦੂ ਤੀਰਥਾਂ ਦੇ ਇਕੱਠਾਂ ਪਰ ਪਹੁੰਚ ਕੇ ਸੁਧਾਰ ਦਾ ਯਤਨ ਕੀਤਾ ਅਤੇ ਆਪਣੇ ਦਸ ਸਰੂਪ ਧਾਰ ਕੇ ਬੇ-ਅੰਤ ਕੁਰਬਾਨੀਆਂ ਕਰ ਕੇ ਤੇ ਮੁਸੀਬਤਾਂ ਝਲ ਕੇ ਡਿਗੇ ਪਏ ਹਿੰਦੂਆਂ ਨੂੰ ਉਠਾਇਆ ਅਤੇ ਦੇਸ਼ ਦੇ ਸਾਂਝੇ ਸੁਹਾਗ ਤੇ ਪਰਾਕਰਮ ਵਾਸਤੇ ਸਿਖ ਜਥੇਬੰਦੀ ਕਾਇਮ ਕੀਤੀ, ਜਿਸ ਨੇ ਗੈਰਾਂ ਦੀ ਹਕੂਮਤ ਨੂੰ ਭਾਰਤ ਵਿਚੋਂ ਕਾਫੂਰ ਕਰ ਦਿਤਾ। ਸਤਿਗੁਰੂ ਨਾਨਕ ਜੀ ਨੇ ਉਸ ਸਮੇਂ ਦੇ ਬਰਾਹਮਣ ਆਗੂਆਂ ਦੇ ਕਰਤੱਵਾਂ ਪਰ ਭੀ ਚੰਗੀ ਤਰਾਂ ਰੌਸ਼ਨੀ ਪਾ ਕੇ ਸੁਧਾਰ ਕੀਤਾ ਸੀ। ਜਿਹਾ ਕਿ—

"ਗਊ ਬਰਾਹਮਣ ਕਉ ਕਰੁ ਲਾਵਹੁ, ਗੋਬਰਿ ਤਰਣੁ ਨ ਜਾਈ।
ਧੋਤੀ ਟਿਕਾ ਤੈ ਜਪੁ ਮਾਲੀ ਧਾਨੁ ਮਲੇਛਾਂ ਖਾਈ।
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾਂ ਭਾਈ।
ਛੋਡੀਲੇ ਪਾਖੰਡਾ ਨਾਮਿ ਲਇਐ ਜਾਹਿ ਤਰੰਦਾ ॥੧॥
ਮਾਣਸ ਖਾਣੇ ਕਰਹਿ ਨਿਵਾਜ। ਛੁਰੀ ਵਗਾਇਨਿ ਤਿਨ ਗਲਿ ਤਾਗ।

ਤਿਨ ਘਰਿ ਬ੍ਰਹਮਣ ਪੂਰਹਿ ਨਾਦ । ਉਨ੍ਹਾ ਭੀ ਆਵਹਿ ਓਈ ਸਾਦ ॥
ਕੂੜੀ ਰਾਸਿ ਕੂੜਾ ਵਾਪਾਰ । ਕੂੜੁ ਬੋਲਿ ਕਰਹਿ ਆਹਾਰੁ ॥
ਸਰਮ ਧਰਮ ਕਾ ਡੇਰਾ ਦੂਰਿ । ਨਾਨਕ ਕੂੜੁ ਰਹਿਆ ਭਰਪੂਰਿ ॥
ਮਥੈ ਟਿੱਕਾ ਤੇੜਿ ਧੋਤੀ ਕਖਾਈ । ਹਥਿ ਛੁਰੀ ਜਗਤ ਕਸਾਈ ॥
ਨੀਲ ਬਸਤ੍ਰ ਪਹਿਰਿ ਹੋਵਹਿ ਪਰਵਾਣੁ । ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥
ਅਭਾਖਿਆ ਕਾ ਕੁਠਾ ਬਕਰਾ ਖਾਣਾ । ਚਉਕੇ ਉਪਰਿ ਕਿਸੈ ਨ ਜਾਣਾ ॥
ਦੇ ਕੈ ਚਉਕਾ ਕਢੀ ਕਾਰ । ਉਪਰਿ ਆਇ ਬੈਠੇ ਕੂੜਿਆਰ ॥
ਮਤੁ ਭਿਟੈ ਵੇ ਮਤੁ ਭਿਟੈ । ਇਹੁ ਅੰਨੁ ਅਸਾਡਾ ਫਿਟੈ ॥
ਤਨਿ ਫਿਟੈ ਫੇੜ ਕਰੇਨਿ । ਮਨਿ ਜੂਠੈ ਚੁਲੀ ਭਰੇਨਿ ॥
ਕਹੁ ਨਾਨਕ ਸਚੁ ਧਿਆਈਐ । ਸੁਚਿ ਹੋਵੈ ਤਾ ਸਚੁ ਪਾਈਐ । (ਆਸਾ ਵਾਰ ਮ: ੧)

ਉਕਤ ਸ਼ਬਦ ਦੇ ਵਿਚਾਰਨ ਨਾਲ ਉਸ ਸਮੇਂ ਦੇ ਬ੍ਰਾਹਮਣ ਲੀਡਰਾਂ ਦੀ ਹਾਲਤ ਦਾ ਚੰਗੀ ਤਰਾਂ ਪਤਾ ਲਗ ਜਾਂਦਾ ਹੈ । (ਲਾਲ ਸਿੰਘ ਗਿਆਨੀ)

ਅਗੇ ਜਾ ਕੇ ਡਾਕਟਰ ਗੋਕਲ ਚੰਦ ਜੀ ਨਾਰੰਗ ਨੇ ਹੋਰ ਲਿਖਿਆ ਹੈ । ਯਥਾ–

"ਗੁਰੂ ਨਾਨਕ ਸਾਹਿਬ ਦੇ ਜਨਮ ਸਮੇਂ ਆਮ ਪਰਚਲਤ ਧਰਮ ਖਾਣ ਪੀਣ ਦੇ ਖਾਸ ਨੇਮਾਂ ਤੇ ਢੰਗਾਂ, ਅਸ਼ਨਾਨ ਕਰਨ ਤੇ ਟਿੱਕਾ ਤਿਲਕ ਲਾਉਣ ਦੇ ਅਨੋਖੇ ਤਰੀਕਿਆਂ ਅਤੇ ਹੋਰ ਅਜਿਹੀਆਂ ਜਿਸਮਾਨੀ ਰਸਮਾਂ ਤਕ ਹੀ ਮਹਦੂਦ ਸੀ । ਸਚੇ ਧਰਮ ਦੇ ਨੇਮ, ਨਿਅਰਥ ਰਸਮਾਂ ਦੇ ਘਾਹ ਫੂਸ ਨੀਵਿਆਂ ਕਰਨੇ ਵਾਲੇ ਵਹਿਮਾਂ, ਬਰਾਹਮਣਾਂ ਦੀ ਖੁਦਗਰਜ਼ੀ ਤੇ ਲੋਕਾਂ ਦੀ ਅਨਗਹਿਲੀ ਨਾਲ ਬੰਦ ਹੋ ਚੁਕੇ ਸਨ । ਸੋ ਇਸ ਹਾਲਤ ਦਾ ਸੁਧਾਰ ਗੁਰੂ ਜੀ ਨੇ ਕੀਤਾ । ਮੁਸਲਮਾਨਾਂ ਵਿਖੇ ਭੀ ਸਚ ਧਰਮ ਦੀ ਥਾਵੇਂ ਸ਼ਰੀਅਤ ਦੇ ਫਤਵਿਆਂ ਨਾਲ ਦੂਜਿਆਂ ਨੂੰ ਦਲ-ਮਲ ਸੁਟਣਾ ਬਣ ਰਿਹਾ ਸੀ । ਯਾਂ ਤੇ ਗੁਰੂ ਜੀ ਨੇ ਸਰਦੱਤ ਨੂੰ ਸਾਂਝੀਵਾਲਤਾ ਦਾ ਉਪਦੇਸ਼ ਦੇ ਕੇ ਸਕੇ ਭਾਈਆਂ ਵਾਲਾ ਪਰੇਮ ਪੈਦਾ ਕੀਤਾ । (ਲਾਲ ਸਿੰਘ)

## ਕਰਮ ਕਾਂਡੀ ਪਾਂਡਿਆਂ ਦਾ ਸੁਧਾਰ

ਸਰੀਰ ਦੀ ਸਫਾਈ ਵਾਸਤੇ ਨਿਤਪ੍ਰਤ ਸ਼ਨਾਨ ਕਰਨਾ ਲਾਜ਼ਮੀ ਹੈ ਸਰੀਰ ਦੀ ਸਫਾਈ ਨਾਲ ਬਸਤ੍ਰਾਂ ਦਾ ਸਾਫ ਰਖਣਾ ਭੀ ਜ਼ਰੂਰੀ ਹੈ । ਇਹ ਬਾਤ ਗਲਤ ਹੈ ਕਿ ਸ਼ਨਾਨ ਕਰਨ ਨਾਲ ਅੰਦਰਲੇ ਪਾਪ ਨਸ਼ਟ ਹੋ ਜਾਂਦੇ ਹਨ, ਜਿਸਤਰਾਂ ਸਰੀਰ ਤੇ ਬਸਤ੍ਰਾਂ ਨੂੰ ਬਾਹਰਲੀ ਮੈਲ ਲਗਦੀ ਹੈ, ਇਸੇ ਤਰਾਂ ਅੰਦਰਲੇ ਪਾਪਾਂ ਦੀ ਕਾਲਖ ਨਾਲ ਆਤਮਾਂ ਮਲੀਣ ਹੋ ਜਾਂਦੀ ਹੈ । ਇਸ ਪ੍ਰਥਾਇ ਗੁਰਵਾਕ ਹੈ:–

ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥
ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥
ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥[ਜਪੁਜੀ ਸਾਹਿਬ]

ਇਸ ਤਰਾਂ ਕੋਈ ਪੁਰਸ਼ ਕਿਸੇ ਭੀ ਤੀਰਥ ਦਰਿਆਇ, ਸਰੋਵਰ ਆਦਿ ਵਿਖੇ ਸ਼ਨਾਨ ਕਰਕੇ ਚਿੱਤੋਂ ਪਵਿਤਰ ਨਹੀਂ ਹੁੰਦਾ । ਜਦੋਂ ਤੀਕਰ ਓਹ ਨਾਮ ਜਪਕੇ ਅੰਤਰ ਆਤਮੇ ਦੇ ਪਾਪਾਂ ਦੀ ਮੈਲ ਨੂੰ ਨਹੀਂ ਉਤਾਰਦਾ ਕਿਉਂਕਿ–"ਨਾਤਾ ਸੋ ਪਰਵਾਣੁ ਸਚੁ ਕਮਾਈਐ ॥ [ਵਡਹੰਸ ਮ: ੧ ਛੰਤ]

'ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ ॥
ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ ॥ [ਸੋਰਠ ਮ: ੧]

ਸਰੀਰ ਦਾ ਸ਼ਨਾਨ ਤੇ ਬਸਤ੍ਰ ਸਾਫ ਰਖਣ ਨਾਲ ਅਰੋਗਤਾ ਰਹਿੰਦੀ ਹੈ, ਪਰ ਝੂਠ, ਲੋਭ ਆਦਿ

ਦੀ ਮੈਲ ਪਾਣੀ ਨਾਲ ਨਹੀਂ ਉਤਰਦੀ, ਓਹ ਤਾਂ ਨਾਮ ਜਪਣੇ ਸੇ ਉਤਰੇਗੀ। ਜੋ ਪੁਰਸ਼ ਸਰੀਰ ਦਾ ਸ਼ਨਾਨ ਕਰਕੇ ਯਾ ਮੰਨ ਮੰਨਿਆ ਸੁਚਾ ਖਾ ਪੀਕੇ ਸਾਫ ਬਸਤਰ ਰਖਕੇ ਆਖਣ ਅਸੀਂ ਸੁਚੇ ਹਾਂ, ਇਹ ਬਾਤਾਂ ਭੀ ਠੀਕ ਨਹੀਂ ਹਨ, ਗੁਰਵਾਕ ਹੈ–

'ਸੂਚੇ ਇਹ ਨ ਆਖੀਅਹਿ, ਬਹਿਨ ਜੋ ਪਿੰਡਾ ਧੋਇ ॥
ਸੂਚੇ ਸੇਈ ਨਾਨਕਾ ਜਿਨ ਮਨ ਵਸਿਆ ਸੋਇ ॥ [ਵਾਰ ਆਸਾ ਮ: ੧]
ਜਲ ਮਲ ਕਾਇਆ ਮਾਂਜੀਐ ਭਾਈ, ਭੀ ਮੈਲਾ ਤਨ ਹੋਇ ॥
ਗਿਆਨ ਮਹਾਂ ਰਸ ਨ੍ਹਾਈਐ ਭਾਈ ਮਨ ਤਨ ਨਿਰਮਲ ਹੋਇ ॥ [ਸੋਰਠ ਮ: ੧]
ਬਸਤ੍ਰ ਪਖਾਲ ਪਖਾਲੇ ਕਾਇਆ, ਆਪੇ ਸੰਜਮਿ ਹੋਵੈ ॥
ਅੰਤਰ ਮੈਲ ਲਗੀ ਨਹੀ ਜਾਣੈ, ਬਾਹਰਹੁ ਮਲਿ ਮਲਿ ਧੋਵੈ ॥ [ਵਾਰ ਮਾਝ ਮ: ੧]

ਗੁਰੂ ਜੀ ਨੇ ਫੋਕੇ ਤੀਰਥ ਸ਼ਨਾਨੀਆਂ ਨੂੰ ਉਪਦੇਸ਼ਿਆ। ਵੈਸੇ ਸਫਾਈ ਵਾਸਤੇ ਦਸਿਆ ਅੰਮ੍ਰਿਤ ਖਾਣਾ, ਅੰਮ੍ਰਿਤ ਪਹਿਨਣਾ, ਸਵਛਤਾ ਰਖਣੀ ਮਹਾਨ ਉੱਤਮ ਹੈ ਕੇਵਲ ਪਿੰਡਾ ਧੋਕੇ ਹੀ ਧਰਮੀ ਅਖੋਣਾ ਗਲਤ ਖਿਆਲ ਹਨ। ਗੁਰੂ ਜੀ ਨੇ ਤੀਰਥਾਂ ਪਰ ਪਹੁੰਚਕੇ ਇਸਤਰਾਂ ਦੇ ਉਪਦੇਸ਼ ਦਿਤੇ ਬਹੁਤ ਸਾਰੇ ਲੋਕਾਂ ਨੂੰ ਸੂਝ ਪਈ। ਹਿੰਦੁਸਤਾਨ ਵਿਖੇ ਵਿਸੇਸ਼ ਕਰਕੇ ਹਿੰਦੂ ਤੀਰਥ ਪਰ ਜਾਕੇ ਸ਼ਨਾਨ ਕਰਨੇ ਦਾ ਨਾਮ ਪਾਪ ਉਤਾਰਨਾ ਮੰਨਿਆ ਜਾਂਦਾ ਹੈ, ਜੋ ਕਿ ਮਹਾਂ ਅਗਿਆਨਤਾ ਹੈ।

## ਜਾਣ ਪਛਾਣ

ਗੁਰੂ ਜੀ ਨੇ ਇਸ ਦੌਰੇ ਵਿਚ ਸਰਪਾ, ਗੰਗਾ, ਕਾਲੇਸ਼ਵਰ, ਜੋਤੀਲਿੰਗ, ਮਹਾਂਕਾਲ, ਤੀਰਥਾਂ ਪਰ ਸਿੱਖ ਧਰਮ ਦਾ ਪਰਚਾਰ ਕੀਤਾ। ਅਗੇ ਸੂਰਜਕੰਡ, ਓਅੰਕਾਰ (ਇਥੇ ਵੱਡਾ ਸ਼ਿਵ ਮੰਦਰ ਹੈ), ਇੰਦੌਰ ਹੁਸ਼ੰਗਾਬਾਦ, ਮਹਾਂਰਾਸ਼ਟਰ, ਫਰ ਸਿੰਘ ਪੁਰਾ, ਬਾਲਾ ਘਾਟ, ਇਥੋਂ ਤਪਸਾ ਨਦੀ ਪਾਰ ਹੋਕੇ ਬੁਰਹਾਨਪੁਰ, ਨਰਸਿੰਘ ਪੁਰਾ, ਗੋਂਡ ਦੇਸ ਦੇ ਪਹਾੜੀ ਜੰਗਲਾਂ ਵਿਚੀਂ ਰਾਮਟੇਕਰੀ ਪਹੁੰਚੇ। ਪਹਾੜ ਰੰਟਰ ਅਪਨੂਰ, ਬਜਵਾੜੇ ਹਕੇ ਪੰਨੇ, ਨਰਸਿੰਘ ਪਹੁੰਚੇ, ਅਗੇ ਕਿਸ਼ਨ ਨਦੀ ਟਪਕੇ ਅਉਂਡੇ ਨਗਰ, ਦਸਿਆ ਹੈ ਇਥੇ ਭਗਤ ਨਾਮ ਦਵ ਨੇ ਦੇਹਰਾ ਫੇਰਿਆ ਸੀ, (ਹਜੂਰ ਸਾਹਿਬ ਇਥੋਂ ਚਾਲੀ ਕੋਸ ਪਰ ਹੈ)। ਅਗੇ ਕੜਪ ਸ਼ਹਿਰ, ਕਰਨੂਰ ਬਿਦਰ ਸ਼ਹਿਰ, (ਇਥੇ ਕੰਨ ਪਾਟਿਆਂ ਨਾਲ ਗੋਸ਼ਟ ਹੋਈ। ਹੈਦਰਾਬਾਦ ਦੱਖਣ ਵਿਖੇ ਵਿਚਰਕੇ ਪ੍ਰਚਾਰ ਕੀਤਾ। ਹਜੂਰ ਸਾਹਿਬ ਥੀਂ ਚਾਲੀ ਕੋਹ ਪਰ 'ਨਾਨਕ ਝਿਰਾ' ਪਿੰਡ ਦਾ ਨਾਮ ਬਿਦਰਪੁਰ ਸੀ ਜੋ ਕਿ ਗੁਦਾਵਰੀ ਦੇ ਕੰਢੇ ਪਰ ਹੈ। ਇਸੇ ਇਲਾਕੇ ਵਿਚ ਨਗਰ ਪਾਗਲਪੁਰ ਹੈ। ਓਥੇ ਗੁਰਦੁਆਰਾ ਭੀ ਪਹਾੜੀ ਉਪਰ ਹੈ। ਉਸਦਾ ਨਾਮ 'ਤਿਲਗੰਜੀ' ਹੈ (ਇਥੇ ਜੋਗੀਆਂ ਨਾਲ ਚਰਚਾ ਹੋਈ ਸੀ)। ਚੇਤਰ ਸੁਦੀ ਪੁੰਨਿਆਂ ਦਾ ਮੇਲਾ ਭਰਦਾ ਹੈ। ਇਹ ਓਹ ਜਗਾ ਹੈ ਜਹਾਂ ਗੁਰੂ ਜੀ ਨੇ ਜੋਗੀਆਂ ਦੀ ਇੱਛਾ ਅਨੁਸਾਰ ਵੰਡ ਛਕਣ ਦੇ ਉਪਦੇਸ਼ ਪਰ ਇਕ ਤਿਲ ਰਗੜਕੇ ਸਭਸ ਨੂੰ ਛਕਾਇਆ ਸੀ। ਅਸਲੀ ਕੂੰਡੀ ਅਰ ਸੋਟਾ ਭੀ ਉਥੇ ਮੌਜੂਦ ਹੈ। ਅਗੇ ਇਕ ਤਿਪਤਾ ਨਗਰ ਹੈ ਜੋ ਕਿ ਟਾਂਡੇ ਮੁਹੰਮਦ ਖਾਨ ਦੇ ਪਾਸ ਹੈ। (ਬਲਾਰੀ ਥੀਂ ਪੰਦਰਾਂ ਕੋਹ) ਗੁਰੂ ਜੀ ਇਥੇ ਭੀ ਪਹੁੰਚੇ ਸਨ। ਦੜੱਪ ਨਗਰ ਵਿਖੇ ਭੀ ਗੁਰਦੁਆਰਾ ਹੈ। ਅਗੇ ਬੁਲਕਾਨ, ਮਲਕਾ ਪੁਰ, ਅਗੇ ਗੁਦਾਵਰੀ, ਗੰਗਾ ਪਾਰ ਹੋਕੇ ਫਤਹਬਾਦ, ਰੋਗਰ, ਸੇਨਡੰਕਾ, ਗੋਲਕੰਡਾ ਅਤੇ ਤਿਲੰਗ ਦੇਸ਼ ਦੇ ਸ਼ਹਿਰਾਂ ਵਿਖੇ ਪਰਚਾਰ ਕੀਤਾ, ਪਾਗਲ ਪੁਰ ਦੇ ਪਹਾੜਾਂ ਪਰ ਸਿੱਧਾਂ ਨਾਲ ਗੋਸ਼ਟ ਹੋਈ। ਇਸ ਥਾਂ ਦਾ ਨਾਮ ਭੀ ਤਿਲਜੰਗਾ ਹੈ। ਕੇਰਲ, ਕਜਲੀਬਣ (ਜਹਾਂ ਸ੍ਰੀ ਰਾਮ ਚੰਦਰ ਜੀ ਬਨਬਾਸ ਰਹੇ ਇਥੋਂ ਹੀ ਰਾਵਨ ਨੇ ਸੀਤਾ ਨੂੰ ਚੁਰਾਇਆ ਸੀ, ਪੰਛੀ ਤੀਰਥ (ਮਹਾਂ ਦੇਵ ਦਾ ਮੰਦਰ), ਅਗੇ ਪੰਪਾਸੁਰ ਪਹਾੜੋਂ ਪਾਰ ਹੋਕੇ, ਕਿਸਕਿੰਧਾ (ਇਥੇ ਰਾਜਾ; ਬਾਲੀ ਨੂੰ ਰਾਮਚੰਦਰ ਨੇ

ਮਾਰਿਆ ਸੀ ਸੁਗਰੀਵ ਭੀ ਇਥੇ ਦਾ ਸੀ) ਅਗੇ ਦਰਵੜ, ਬਲਾਹੀ, ਤਿਰਪਤਾ, ਬਾਲ ਜੀ ਦੇ ਮੰਦਰ ਹੋਕੇ ਅਨੰਤ ਪੁਰ ਪਹੁੰਚੇ ਸਨ । ਪੁੰਡਰਪੁਰ (ਗੁਸਾਈਆਂ ਨਾਲ ਚਰਚਾ ਹੋਈ) ਸਿਵਕਾਂਚੀ, ਚੰਦੀ ਚੰਦੌਲ, ਅਰਣਾਚਲ ਪਹਾੜ ਪਰ ਹੋ ਕੇ ਅਗੇ ਤ੍ਰਿਚਨਾਪਲੀ ਜਾ ਪ੍ਰਚਾਰ ਕੀਤਾ । ਪਾਲਨ ਕੋਟਾ (ਗਣੇਸ਼ ਦਾ ਜਨਮ ਸਥਨ) ਅਲਗਰਥਾ ਸੁਆਮੀ ਦੇ ਮੰਦਰ ਹੋ ਕੇ ਚਾਰਸੱਤਾ ਦੀ ਗਦੀ ਪਰ ਪਰਚਾਰ ਹੋਇਆ (ਇਹ ਨਗਰ ਰਾਮਾ ਨੰਦ ਦੀ ਜਨਮ ਭੂਮੀ ਹੈ)। ਪਿਨਾਰ ਨਦੀ ਪਾਰ ਹੋ ਕੇ ਅਰਕਾਟ, ਬਲੂਰ, ਫੁਲਦਰੀ ਵਿਚੀਂ ਪਾਂਡੀਚਰੀ ਪਹੁੰਚੇ । ਪਨਾਰ ਨਦੀਉਂ ਪਾਰ ਹੋ ਕੇ ਵੇਲਮ ਪੁਰ ਗਏ। ਮਹਾਂਦੇਵ ਦੇ ਸੁੰਦਰ ਬਣ ਵਿਚੀਂ ਚੀਨਾ ਪਾਟਨ ਆਏ। ਮਧਰੇ, ਹਰਬੋਲੇ, ਖਾਡੀ (ਰਾਖਸ਼ਾਂ ਦਾ ਸਥਾਨ) ਦਰਬਸੈਨ ਹੋ ਕੇ ਰਾਮੇਸ਼ਵਰ (ਲੰਕਾ ਨੂੰ ਜਾਣ ਦਾ ਬੰਧਿਆ ਪੁਲ) ਇਥੋਂ ਰਾਮ ਕੁਮਾਰੀ, ਦੇਵੀ, ਤੋਕੇ, ਨਿਰਕਨਾਪਲੀ ਪਹਾੜੀ ਪਰ ਹੋ ਕੇ ਲੰਕਾ (ਸੀਲੋਨ) ਕਿਸ਼ਤੀਆਂ ਪਰ ਚੜ੍ਹ ਕੇ ਪਹੁੰਚੇ । ਅਗੇ ਮੋਟੀਆ ਕਲਮ, ਖੰਡੀ (ਸਵਾਮ ਕਾਤਕ ਦਾ ਮੰਦਰ ਇਥੇ ਹੈ) ਅਤੇ ਬਡਲਾ, ਨਰਮਲੀ ਬਸਤੀ, ਅਸ਼ੋਕ ਬਣ (ਜਿਥੇ ਸੀਤਾ ਕੈਦ ਸੀ) ਪਲਾਸ ਪੁਰ, ਲੰਕਾ ਗੜ੍ਹ (ਰਾਵਨ ਦਾ ਨਗਰ) ਬਿਜੇ ਗੜ੍ਹ (ਜਿਥੇ ਗੁਰੂ ਜੀ ਅਟਕੇ, ਉਸ ਜਗਾ ਦਾ ਨਾਮ ਨਿਰੰਕਾਰੀ ਸਿੱਧ ਹੈ, ਲੰਕਾ ਵਿਖੇ ਸਾਰੇ ਗੁਰਦੁਆਰੇ ਨਹੀਂ ਬਣ ਸਕੇ) । ਨਗਰ ਦੀਬਰ ਜੋ ਮਟੀਆ ਕਲਮ ਥੀਂ ਅੱਠ ਕੋਹ ਹੈ ਇਥੇ ਗੁਰਦੁਆਰਾ ਹੈ ਜਿਸ ਦਾ ਨਾਮ 'ਚਰਨ ਪਾਦਕ' ਹੈ ਇਥੇ ਗੁਰੂ ਕਾ ਲੰਗਰ ਹਮੇਸ਼ਾ ਜਾਰੀ ਰਹਿੰਦਾ ਹੈ। ਇਕ ਧਰਮਸਾਲਾ ਸਵਰਮ ਵਿਖੇ ਹੈ । ਲੰਕਾ ਵਿਖੇ ਪਰਚਾਰ ਕਰ ਕੇ ਗੁਰੂ ਜੀ ਜਾਪ ਪਟਨ ਨੂੰ (ਸੰਗਲਾ ਦੀਪ ਵਲੋਂ ਚਲ ਕੇ ਕਿਸ਼ਤੀਆਂ ਰਾਹੀਂ) ਨਾਗਾ ਪਟਨ ਜਾ ਉਤਰੇ। ਪਾਲ ਘਾਟ ਥੀਂ ਲੰਘ ਕੇ ਸਨਰਧਨ ਦੇ ਮੰਦਰ ਹੋ ਕੇ ਅਗੇ ਬੇਕਾਹੀ ਨਦੀ ਪਾਰ ਹੋ ਕੇ ਨੀਲਗਿਰੀ ਪਹਾੜ ਪਰ ਪਹੁੰਚੇ, ਅਗੇ ਇਲਾਕਾ ਤਾਲਾਵਾੜ ਵਿਚੀਂ ਮਲੇਵਾਰ ਲੰਘ ਕੇ ਟੂਟੀਕਰਨ, ਰਾਮ ਕੁਮਾਰ, ਚੰਡੂ ਗੜ੍ਹ, ਤਰਾਵਨ ਕੋਟ ਵਿਚਰਕੇ ਤੰਜੋਰ ਸ਼ਹਿਰ ਪਹੁੰਚੇ (ਇਸ ਦਾ ਨਾਮ ਤ੍ਰੰਗ ਪੁਰ ਭੀ ਹੈ, ਇਲਾਕਾ ਮਦਰਾਸ ਹੈ)।

ਅਗੇ ਪਦਮਨਾਭ ਇਥੋਂ ਤਾਂਬਰੀ ਨਦੀ ਟੱਪ ਕੇ ਕੋਚੀਨ (ਕੇਸੀ ਦੇਸ) ਪਰਚਾਰ ਕਰ ਕੇ ਬੰਗਲੋਰ, ਗੋਹੇ ਗੁਦਾਵਰੀ, ਕੰਟਗੀ ਥੀਂ ਹੋ ਕੇ ਬੰਬਈ ਦੇ ਇਲਾਕੇ ਵਿਚ ਪਰਚਾਰ ਕੀਤਾ । ਅਗੇ ਰਤਨਗੀਰੀਆਂ, ਗੋਆ, ਪੁਰਤਗਾਲ, ਇਥੋਂ ਧਾਗਾਵਾਰ, ਰਾਜਾ ਪੁਰ, ਅਗੇ ਰਤਨਗਿਰੀ ਪਹਾੜ ਲੰਘ ਕੇ ਗੁਦਾਵਰੀ ਦੇ ਕਿਨਾਰੇ ਕਿਨਾਰੇ, ਨਾਸਕ ਤਿਰਬੰਕ ਨਾਥ ਜੋਤੀਲਿੰਗ (ਮਹਾ ਦੇਵ ਦਾ ਮੰਦਰ ਪਰਚਾਰ ਕਰ ਕੇ ਪੰਚ ਬਟੀ (ਅਗਸਤ ਮੁਨੀ ਦੀ ਜਗ੍ਹਾ) ਅਗੇ ਦਰਿਆਇ ਤਪੀ ਲੰਘ ਕੇ, ਗੁਜਰਾਤ ਵਿਚੀਂ ਆਏ । (ਗੁਰੂ ਜੀ ਨੇ ਗੁਜਰਾਤ ਕਾਠੀਆਵਾੜ ਦੇ ਇਲਾਕੇ ਭੀ ਪਰਚਾਰ ਕੀਤਾ) । ਜ਼ਿਲਾ ਐਹਮਦਾਬਾਦ ਤੋਂ ਤਿੰਨ ਕੋਸ ਪਰ ਸਾਬਰ ਮਤੀ ਨਦੀ ਦੇ ਕਿਨਾਰੇ ਗੁਰਦੁਆਰਾ ਹੈ, ਸਟੇਸ਼ਨ ਖਾਸ ਹੈ। ਇਥੇ ਇਕ 'ਕਬੀਰ ਥਾਨ' ਨਾਮ ਦਾ ਭੀ ਸਥਾਨ ਹੈ। ਕਾਠੀਆ ਵਾੜ ਦੇ ਇਲਾਕੇ ਵਿਚ ਜੂਨਾ ਗੜ੍ਹ ਰਿਆਸਤ ਹੈ ਉਥੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ 'ਚਰਨ ਪਾਦਕ' ਨਾਮ ਦਾ ਗੁਰਦੁ-ਆਰਾ ਹੈ। ਗੁਜਰਾਤ ਵਿਚੀਂ ਹੁੰਦੇ ਹੋਏ ਗੁਰੂ ਜੀ ਹੰਗਲੋ ਮਿਰਚ, ਪਰਚਾਰ ਕਰ ਕੇ ਬੰਬਈ ਪਹੁੰਚੇ (ਇਥੇ ਦਾ ਪਰਸਿਧ ਸਥਾਨ ਮਠਖਾਕ ਚੌਂਕ ਹੈ) ਇਥੋਂ ਡਕੌਰ ਦੇ ਮੰਦਰ ਵਲ ਪਧਾਰੇ। ਅਗੇ ਬੜੌਦਾ ਸ਼ਹਿਰ ਹੋ ਕੇ ਥੀਸ ਨਗਰ, ਮਾਨਸ ਤੀਰਥ ਪਰ ਪੁਜੇ । ਸੁਰਸਤੀ ਨਦੀ ਦੇ ਕੰਢੇ ਕੰਢੇ ਸਿੱਧ ਪੁਰ ਅਰ ਪਾਲਣ ਸੂਰਤ ਵਲੋਂ ਹੋ ਕੇ ਮੁੜ ਅਹਿਮਦਾਬਾਦ ਵਲ ਨੂੰ ਪਰਚਾਰ ਕਰਦੇ ਆਏ ਸਨ (ਇਹ ਸ਼ਹਿਰ ਸਾਬਰਮਤੀ ਨਦੀ ਦੇ ਕੰਢੇ ਪਰ ਹੈ) ।

ਇਥੋਂ ਬੜਵਾਨ, ਨੀਬੜੀ, ਭਾਵ ਨਗਰ ਵਲ ਪਰਚਾਰ ਕਰ ਕੇ ਪਹਾੜੀ ਰਸਤੇ ਆਏ । ਪਾਲੀਟਾਣਾ, ਗਾਇਕਵਾੜ (ਕਾਠੀਆ ਵਾੜ) ਇਸ ਇਲਾਕੇ ਵਿਚ ਕਈ ਮਹੀਨੇ ਵਿਚਰੇ। ਗੁਰੂ

ਜੀ ਇਸ ਤਰਾਂ ਪਰਚਾਰ ਕਰ ਕੇ ਜੂਨਾਗੜ੍ਹ ਪਹੁੰਚੇ। ਅਗੇ ਮਿਰਗੀ ਕੁੰਡ, ਗਰਨਾਰ ਪਹਾੜ ਵਲ ਗਏ। ਇਥੇ ਫਿਰ ਸੂਰਜ ਕੁੰਡ, ਬ੍ਰਹਮ ਕੁੰਡ ਦੇ ਲੋਕਾਂ ਨੂੰ ਸਤਿਨਾਮ ਦਾ ਪਰਚਾਰ ਕਰ ਕੇ ਮਾਧੋ ਪੁਰ ਪੁਜੇ। ਭਾਵ ਨਗਰ, ਪਰਕਾਸ਼ ਛੇਤਰ, ਸੋਮਨਾਥ (ਜੋਤੀਲਿੰਗ ਮੰਦਰ), ਪੋਰ ਬੰਦਰ, ਸੁਦਾਮਾ ਪੁਰੀ, ਸੀਤਾ ਮੰਦੜੀ, ਪੰਜ ਤੀਰਥੀ ਅਗੇ ਗੋਮਤੀ ਨਦੀ ਪਾਰ ਕਰ ਕੇ ਦੁਆਰਕਾ ਆ ਪੁਜੇ। ਰਾਮੜੇ ਬੇਟ ਦਵਾਰਕਾ (ਇਹ ਜਗ੍ਹਾ ਪਾਣੀ ਦੇ ਵਿਚਾਲੇ ਹੈ)।

ਕਛ ਦੇਸ ਦੇ ਬਣਾਂ ਵਿਚ ਦੀ ਅੰਜਾਰ ਨਗਰ ਆ ਪਹੁੰਚੇ। ਮਦਾਰੇ ਹੋ ਕੇ ਮੰਡੀ ਸਮਕਾ ਆ ਪਹੁੰਚੇ। ਮਾਡਵੀਂ ਮੰਦਰ ਅਰ ਕਛ ਦੇਸ ਵਿਚੀਂ ਭੁਜ ਸ਼ਹਿਰ ਆਏ। ਅਗੇ ਨਰਾਇਣ ਸਰੋਵਰ ਹੋ ਕੇ ਮਿੱਠੇ ਸਮੁੰਦਰ ਦੇ ਕੰਢੇ ਕੰਢੇ 'ਧਰਨੀ ਧਰ' ਦੀ ਝਾੜੀ ਵਿਚ ਦੀ ਅਤੇ ਅਮਰ ਕੋਟ ਦੇ ਥਲਾਂ ਨੂੰ ਚੀਰਦੇ ਹੋਏ ਅਹਿਮਦ ਪੁਰ, ਬਹਾਵਲ ਪੁਰ ਪਰਚਾਰ ਕੀਤਾ। ਸਤਿਲੁਜ ਤੋਂ ਪਾਰ ਹੋ ਕੇ ਸੂਜਾ ਪੁਰ, ਸ਼ੇਰ ਸ਼ਾਹ ਆਦਿ ਨਗਰਾਂ ਵਿਚ ਪਰਚਾਰ ਕੀਤਾ।

ਅਗੇ ਦੁਆਬੇ ਵਿਚੀਂ ਪਰਚਾਰ ਕਰਦੇ ਕਰਦੇ ਗੁਰੂ ਜੀ 'ਉੱਚਵਾਲ' ਦੇ ਥੇਹ ਪਰ ਪੁਜੇ। ਇਥੇ ਸੱਯਦ ਅਹਿਮਦ ਪੀਰ ਨਾਲ ਗੋਸ਼ਟ ਹੋਈ (ਇਸ ਦਾ ਨਾਮ ਉੱਚ ਹੈ)। ਇਸ ਇਲਾਕੇ ਦਾ ਦੌਰਾ ਕਰ ਕੇ ਮੁਲਤਾਨ ਵਲ ਜਾ ਨਿਕਲੇ। ਫਰੀਦ ਪਿੰਡ, ਸ਼ੇਰ ਕੋਟ ਹੋ ਕੇ ਰਾਮ ਚੌਂਧਰੇ ਪੁਜੇ। ਸ਼ਹਿਰ ਕਮਾਲੀਏ ਹੋ ਕੇ ਸ਼ੇਖੂਪੁਰਾ, ਸੇਖ ਮੂਸੇ ਦੀ ਪਿੰਡੀ, ਝੰਗ, ਸਿਆਲਕੋਟ ਨਗਰੀ ਵਿਚੀਂ ਪਰਚਾਰ ਕਰਦੇ ਕਰਦੇ ਨਗਰ ਤੁਲੰਬੇ ਜਾ ਪੁਜੇ (ਸੱਜਣ ਠਗ ਇਸੇ ਨਗਰ ਦਾ ਸੀ)। ਇਸ ਇਲਾਕੇ ਵਿਚ ਪਰਚਾਰ ਕਰ ਕੇ ਤਲਵੰਡੀ ਨਾਨਕਆਣਾ ਸਾਹਿਬ ਵਿਖੇ ਆ ਪੁਜੇ। ਦਸ-ਪੰਦਰਾਂ ਦਿਨ ਮਾਤਾ-ਪਿਤਾ ਨੂੰ ਮਿਲ ਕੇ ਸੁਲਤਾਨ ਪੁਰ ਬੇਬੇ ਨਾਨਕੀ ਪਾਸ ਪੁਜੇ। ਇਥੋਂ ਪਿੰਡ ਪੱਖੋਕੇ (ਸੌਹਰੇ ਘਰ) ਪੁਜੇ। ਗੁਰੂ ਜੀ ਇਥੇ ਦਰਸ਼ਨ ਦੇ ਕੇ ਦਰਿਆ ਰਾਵੀ ਦੇ ਕੰਢੇ ਕੰਢੇ ਚਲੇ ਗਏ। ਇਕ ਸੁੰਦਰ ਜਗ੍ਹਾ ਪਰ ਪਿੰਡ ਕਰਤਾਰ ਪੁਰ ਵਸਾਇਆ ਅਰ ਇਥੇ ਸਤਿਸੰਗ ਦਾ ਪਰਬੰਧ ਕਰ ਕੇ ਖੁਲ੍ਹਾ ਲੰਗਰ ਜਾਰੀ ਕਰ ਦਿਤਾ।

ਨੋਟ– ਮੁਲਤਾਨ ਪੁਰਾਣਾ ਸ਼ਹਿਰ ਹੈ, ਰਾਜਾ ਹਰਨਾਖਸ਼ (ਹਿਰਨਕਸ਼ਪ) ਅਰ ਪਰਹਿਲਾਦ ਦਾ ਪਰਸੰਗ ਇਥੇ ਦਾ ਹੈ। ਮੰਦਰ ਕਿਲੇ ਵਿਚ ਹੈ (ਪਰਹਿਲਾਦ ਪੁਰੀ ਮੰਦਰ ਹੈ)। ਮੁਲਤਾਨ ਵਿਚ ਗੁਰੂ-ਜੀ ਸ਼ਮਸ-ਤਬਰੇਜ਼ ਦੀ ਚਾਰ ਦੀਵਾਰੀ ਵਿਚ (ਪੀਰਾਂ ਦਾ ਮਕਾਨ) ਜਾ ਵਿਰਾਜੇ, ਉਥੇ ਮੰਜੀ ਸਾਹਿਬ ਮੌਜੂਦ ਹੈ। ਪੁਜਾਰੀ ਮੁਸਲਮਾਨ ਹਨ। ਉਥੇ ਸੂਰਜ ਦਾ ਭੀ ਮੰਦਰ ਹੈ।

ਗੁਰੂ ਸਾਹਿਬ, ਮੁਲਤਾਨ ਤੋਂ ਸਤ ਕੋਸ ਪਰ ਇਕ ਨਗਰ ਉਚਗਰਾਮ ਹੈ, ਇਥੇ ਵਿਰਾਜੇ ਸਨ। ਉਥੇ ਮੁਲਤਾਨ ਦੇ ਪਰਸਿਧ ਪੀਰ ਚਰਚਾ ਕਰਨ ਗਏ ਸਨ।

ਭਾਈ ਮੂਲਾ ਸਿਆਲਕੋਟੀ ਇਥੋਂ ਛੁਟੀ ਲੈ ਕੇ ਘਰ ਨੂੰ ਚਲਾ ਆਇਆ ਸੀ। ਗੁਰੂ ਸਾਹਿਬ ਨੇ ਇਸੇ ਇਲਾਕੇ ਵਿਚ ਪਿੰਡ ਤੁਲੰਬੇ ਪੁਜ ਕੇ, ਸੱਜਣ ਠਗ ਨੂੰ ਸਿਖ ਬਣਾਇਆ। ਅਜ ਕਲ ਪਿੰਡ ਤੁਲੰਬਾ ਦਾ ਨਾਮ 'ਮਖਦੂਮ ਪੁਰ' ਹੈ ਤੇ ਤਹਿਸੀਲ ਕਬੀਰ ਵਾਲਾ ਹੈ।

ਨੋਟ– ਸੱਜਣ ਠੱਗ ਜ਼ਾਤ ਦਾ ਮੁਸਲਮਾਨ ਸ਼ੇਖ ਸੀ। ਉਸ ਨੇ ਮੁਸਲਮਾਨ ਯਾਤਰੀਆਂ ਵਾਸਤੇ ਮਸੀਤ [ਤਕੀਆ] ਅਰ ਹਿੰਦੂਆਂ ਵਾਸਤੇ ਮੰਦਰ ਬਣਾ ਛਡਿਆ ਸੀ। ਭੋਲੇ ਭਾਲੇ ਲੋਕਾਂ ਨੂੰ ਆਪਣੇ ਜਾਲ ਵਿਚ ਫਸਾ ਕੇ, ਉਹਨਾਂ ਦਾ ਮਾਲ ਧਨ ਲੁਟ ਕੇ ਕਤਲ ਕਰ ਦਿੰਦਾ ਸੀ। ਗੁਰੂ ਸਾਹਿਬ ਨਾਲ ਭੀ ਇਹੋ ਵਰਤੋਂ ਕਰਨੀ ਚਾਹੁੰਦਾ ਸੀ। ਪਰੰਤੂ ਅੰਤਰਯਾਮੀ ਗੁਰੂ ਸਾਹਿਬ ਉਸ ਦੇ ਪਾਪ ਕਰਮ ਨੂੰ ਜਾਣਦੇ ਸਨ। ਉਸ ਪਰ ਨਿਸ਼ਾਨਾ ਰਖ ਕੇ, ਵਡ ਮਿਠੇ ਤਰੀਕੇ ਨਾਲ ਸ਼ਬਦ ਦੁਆਰੇ ਐਸਾ ਅਸਰ ਪਾਇਆ ਕਿ ਸ਼ੇਖ ਦਾ ਸਰੀਰ ਕੰਬ ਉਠਿਆ ਅਰ ਆਪਣੇ ਪਾਪਾਂ ਪਰ ਪਸਚਾਤਾਪ ਕਰਦਾ ਹੋਇਆ, ਸਤਿਗੁਰੂ ਜੀ ਦੇ ਚਰਨਾਂ ਪਰ ਢਹਿ ਪਿਆ, ਜੋ ਸ਼ਬਦ ਗੁਰੂ ਜੀ ਨੇ ਉਥ ਉਚਾਰਨ

ਕੀਤਾ ਸੀ, ਉਹ ਸੂਹੀ ਰਾਗ ਵਿਚ ਹੈ। ਯਥਾ—

"ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥ ਧੋਤਿਆ ਜੂਠਿ ਨ ਉਤਰੈ ਜੇ
ਸਉ ਧੋਵਾ ਤਿਸੁ ॥ ੧ ॥ ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥" (ਸੂਹੀ ਮਹਲਾ ੧)

## ਜਾਣ ਪਛਾਣ

ਇਥੇ ਵਿਸਾਖੀ ਨੂੰ ਮੇਲਾ ਭਰਦਾ ਹੈ। ਗੁਰੂ ਸਾਹਿਬਾਂ ਨੇ ਸੱਜਣ ਨੂੰ ਸਿਖ ਸਜਾ ਕੇ, ਉਸ ਇਲਾਕੇ ਦਾ ਪਰਚਾਰਕ ਥਾਪ ਦਿਤਾ ਸੀ। ਇਥੇ ਸਤਵੇਂ ਗੁਰੂ ਸਾਹਿਬ ਦਾ ਭਾਈ ਜੋਧ ਸਿਖ ਵਡਾ ਪਰੇਮੀ ਹੋਇਆ ਹੈ। ਗੁਰੂ ਸਾਹਿਬ ਨੇ ਮੁਲਤਾਨ ਦੇ ਇਲਾਕੇ ਵਿਚ ਤਿੰਨ ਚੱਕਰ ਲਗਾਏ ਹਨ। ਤੀਜੀ ਵੇਰ ਇਧਰੋਂ ਪਾਕਪਟਨ ਨੂੰ ਗਏ ਸਨ। ਮੁਲਤਾਨ ਸ਼ਹਿਰ ਵਿਖੇ ਗੁਰੂ ਜੀ ਕਈ ਵੇਰ ਗਏ ਸਨ ਕਿਉਂਕਿ ਇਥੇ ਬਹੁਤ ਸਾਰੇ ਪੀਰ ਫਕੀਰ ਰਹਿੰਦੇ ਸਨ। ਕਈਆਂ ਨੇ ਤੁਲੰਬਾ ਇਲਾਕਾ ਮਿੰਟਗੁਮਰੀ ਵਿਚ ਲਿਖਿਆ ਹੈ। [ਤੁਲੰਬੇ ਦੇ ਹਨ]।

## ਪੰਜਾਬ ਨੂੰ ਵਾਪਸੀ

ਗੁਰੂ ਜੀ ਨੇ ਦੂਜੀ ਉਦਾਸੀ ਵੈਸਾਖੀ ਸੰਮਤ ੧੫੬੭ ਬਿ: ਨੂੰ ਆਰੰਭ ਕੀਤੀ ਸੀ। ਸਰਸੇ ਵਿਖੇ ੧੪ ਹਾੜ ਨੂੰ ਪਹੁੰਚੇ ਸਨ ਅਤੇ ੨੯ ਹਾੜ ਨੂੰ ਸਰਪਾ ਗੰਗਾ ਨਦੀ ਪਰ ਪਹੁੰਚੇ। ਇਸਿਤਰਾ ਖੁਆਜੇ ਦੀ ਅਜਮੇਰ ਦੇ ਭਾਰੀ ਇਕੱਠ ਪਰ ੧੪ ਚੇਤਰ ਸੰਨ ੧੫੬੯ ਬਿ: ਨੂੰ ਪਹਿਲੀ ਯਾਤਰਾ ਤੋਂ ਪਿਛੋਂ ਮਾਘ ਸੰਮਤ ੧੫੬੯ ਨੂੰ ਦੁਬਾਰੇ ਸੰਗਲਾਦੀਪ ਜਾਣ ਦੇ ਪ੍ਰਸੰਗ ਭੀ ਮਿਲਦੇ ਹਨ। ਜੂਨਾ ਗੜ੍ਹ (ਕਾਠੀਆਵਾੜ) ਵਿਖੇ ੧੫੭੦ ਬਿ: ਸੰਮਤ ਮਿਲਦਾ ਹੈ ਉਕਤ ਸੰਮਤਾਂ ਮੁਤਾਬ ਗੁਰੂ ਜੀ ਮਹੀਨਾ ਭਾਦਰੋਂ ਸੰਮਤ ੧੫੭੨ ਬਿ: ਨੂੰ ਵਾਪਸ ਸੁਲਤਾਨਪੁਰ ਪਹੁਚੇ ਸਨ।

ਕਈਆਂ ਨੇ ਦੂਜੀ ਉਦਾਸੀ ਵਿਖੇ ਕੋਟ ਕਮਾਲੀਆ, ਸ਼ੇਖ ਮੂਸਾ, ਪਿੰਡੀ, ਝੰਗ ਸਿਆਲ, ਤੁਲੰਬੇ (ਮਿੰਟਗੁਮਰੀ) ਆਦਿ ਜਾਣਾ ਮੰਨਿਆ ਹੈ। ਐਸੇ ਲਿਖਾਰੀ ਦੂਜੀ ਯਾਤਰਾ ੧੫੬੭ ਬਿ: ਤੋਂ ੭੨ ਤੀਕ ਮੰਨਦੇ ਹਨ, ਕਿਸੇ ਨੇ ਦੂਜੀ ਯਾਤਰਾ ਵਿਖੇ ਪਸਰੂਰ, ਐਮਨਾਬਾਦ, ਜੰਮੂ, ਕਸ਼ਮੀਰ, ਸਿਆਲਕੋਟ ਆਦਿ ਪਹਾੜੀ ਇਲਾਕਿਆਂ ਦਾ ਜ਼ਿਕਰ ਕੀਤਾ ਹੈ, ਇਹ ਯਾਤਰਾ ਸਾਲ ਕੁ ਦੀ ਮੰਨੀ ਹੈ, ਕਈਆਂ ਨੇ ਅੰਗ੍ਰੇਜ਼ੀ ਸੰਨ ਵਰਤੇ ਹਨ ਪਰ ਇਨ੍ਹਾਂ ਦਾ ਟਾਕਰਾ ਬਿਕ੍ਰਮੀ ਸੰਮਤਾਂ ਨਾਲ ਨਹੀਂ ਕੀਤਾ। ਇਹ ਸਜਣ ਸੰਮਤ ੧੫੬੫ ਤੋਂ ਪਹਿਲਾਂ ਦੌਰਾ ਆਰੰਭ ਕੀਤਾ ਦਸਦੇ ਹਨ ਜਦੋਂ ਕਿ ਗੁਰੂ ਜੀ ਸਾਢੇ ਅਠਤੀ ਸਾਲਾਂ ਦੇ ਸਨ। ਪਰ ਇਹ ਭੀ ਠੀਕ ਨਹੀਂ ਉਤਰਦੇ, ਪਹਿਲੀ ਯਾਤਰਾ ਦਾ ਆਰੰਭ ੧੫੫੯ ਬਿ: ਠੀਕ ਉਤਰਦਾ ਹੈ। ਕਈ ਲੇਖਕਾਂ ਨੇ ਲਿਖਿਆ ਹੈ ਕਿ ਗੁਰੂ ਜੀ ਸੰਮਤ ੧੫੪੧ ਬਿ: ਨੂੰ ਸੁਲਤਾਨ ਪੁਰ ਗਏ, ਅਤੇ ੧੫੪੨ ਨੂੰ ਮੋਦੀਖਾਨੇ ਦਾ ਕੰਮ ਸੰਭਾਲਿਆ, ਪਰ ਉਸ ਵੇਲੇ ਗੁਰੂ ਜੀ ਦੀ ਉਮਰ ਸੋਲਾਂ ਸਾਲਾਂ ਦੀ ਸੀ, ਇਸ ਉਮਰ ਵਿਚ ਹੋ ਨਹੀਂ ਸਕਦਾ ਕਿਉਂਕਿ ਓਹ ਕੰਮ ਬਹੁਤ ਵਡਾ ਸੀ। ਉਥੇ ਹੀ ਦੋ ਸਾਲਾਂ ਪਿਛੋਂ ਸ਼ਾਦੀ ਦਾ ਕਾਇਦਾ ਪਿਤਾ ਦੇ ਘਰ ਪਰ ਹੀ ਹੁੰਦਾ ਹੈ, ਜਦੋਂ ਕਿ ਮਾਤਾ ਪਿਤਾ ਜ਼ਿੰਦਾ ਸਨ। ਉਕਤ ਭਾਵ ਦੇ ਲੇਖਕਾਂ ਦਾ ਖਿਆਲ ਹੈ ਕਿ ਗੁਰੂ ਜੀ ਬਾਰਾਂ ਸਾਲ ਸੁਲਤਾਨ ਪੁਰ ਹੀ ਰਹੇ ਸਨ, ਮੋਦੀਖਾਨੇ ਦਾ ਕੰਮ ਤਿੰਨ ਕੁ ਸਾਲ ਕੀਤਾ ਸੀ। ਨੌਂ ਸਾਲ ਕੀ ਕੀਤਾ ? ਕਈਆਂ ਨੇ ਲਿਖਿਆ ਹੈ ਕਿ ਗੁਰੂ ੧੫੫੪ ਬਿ: ਨੂੰ ਪਹਿਲੀ ਯਾਤਰਾ ਪਰ ਗਏ, ਉਸ ਵੇਲੇ ਛਬੀਸ ਸਾਲ ਦੇ ਸਨ ਅਤੇ ਬਾਬਾ ਲਖਮੀ ਚੰਦ ਦਾ ਜਨਮ ੧੫੫੩ ਦਾ ਹੈ। ਯਾਤੇ ਯਾਤਰਾ ਦਾ ਆਰੰਭ ਸੰਮਤ ੧੫੫੯ ਠੀਕ ਹੈ ਕਿਸੇ ਨੇ ਸੰਮਤ ੧੫੬੪ ਦਿਤਾ ਹੈ। ਇਹ ਭੀ ਠੀਕ ਨਹੀਂ ਆਉਂਦਾ ਸੰਮਤ ੧੫੫੪ ਤੋਂ ਪਹਿਲਾ ਦੌਰਾ ਆਰੰਭ ਕਰਨੇ ਵਾਲੇ

ਵਾਪਸੀ ਸੰਮਤ ੧੫੬੭ ਦੀ ਲਿਖਦੇ ਹਨ–ਇਸ ਤਰਾਂ ਤੇਰਾਂ ਸਾਲ ਬਾਹਰ ਰਹੇ ਜਾਂਤੇ ਅੱਠ ਸਾਲ ਬਾਹਰ ਰਹਿਣਾ ਠੀਕ ਹੈ। ਦੂਜੀ ਯਾਤਰਾ ੧੫੬੭ ਤੋਂ ਲਾਕੇ ੧੫੭੧ ਤੀਕ। ਤੀਜੀ, ਇਹ ਪੰਜ ਕੁ ਸਾਲਾਂ ਦੀ ਹੋਈ। ਚੌਥੀ ੧੫੭੫, ਵਾਪਸੀ ੧੫੭੬ ਦੀ ਲਿਖੀ ਹੈ ਪਰ ੧੫੭੮ ਨੂੰ ਐਮਨਾਬਾਦ ਪਰ ਬਾਬਰ ਦਾ ਹਮਲਾ ਹੋਇਆ। ਆਪ ਉਥੇ ਕਰਤਾਰਪੁਰ ਤੋਂ ਚਲਕੇ ਗਏ ਸਨ। ਉਕਤ ਤਰੀਕਾਂ ਦੇ ਲਿਖਾਰੀ ਕਰਤਾਰ ਪੁਰ ਦੀ ਵਸੋਂ ੧੫੬੧ ਵਿਖੇ ਹੋਣੀ ਮੰਨਦੇ ਹਨ, ਪਰ ਦੂਜੇ ਪਾਸੇ ਆਪ ਹੀ ਲਿਖਦੇ ਹਨ ਕਿ ਗੁਰੂ ਜੀ ਸੰਮਤ ੧੫੬੭ ਨੂੰ ਪਹਿਲੀ ਯਾਤਰਾ ਤੋਂ ਵਾਪਸ ਆਏ ਸਨ। ਇਸਤਰ੍ਹਾਂ ਤਰੀਕਾਂ ਲਿਖਣ ਵਿਖੇ ਬਹੁਤ ਅਗਾ ਪਿਛਾ ਮਿਲਦਾ ਹੈ। ਵਿਚਾਰ ਅਤੇ ਦੋਜ ਦੀ ਅਤਿ ਲੋੜ ਹੈ।

(ਲਾਲ ਸਿੰਘ ਗਿਆਨੀ ਸੰਗਰੂਰ)

# ਚੌਥਾ ਭਾਗ

## ਤੀਜੀ ਯਾਤਰਾ

ਪਹਾੜੀ ਇਲਾਕਿਆਂ ਵਲ ਪਰਚਾਰ ਕਰਨ ਵਾਸਤੇ ਗੁਰੂ ਜੀ ਤੀਜੀ ਯਾਤਰਾ ਪਰ ਗਏ। ਕਈ ਸ਼ਹਿਰਾਂ ਵਿਖੇ ਸਤਿਨਾਮੁ ਦਾ ਪਰਚਾਰ ਕਰਦੇ ਹੋਏ ਕਾਂਗੜੇ ਵਿਚ ਦੀ ਜਵਾਲਾ ਮੁਖੀ ਪੁਜੇ। ਉਥੇ ਹਜ਼ਾਰਾਂ ਯਾਤਰੂਆਂ ਨੂੰ ਦੇਖਿਆ ਕਿ ਉਹ ਅੱਗ ਦੀਆਂ ਲਾਟਾਂ ਨੂੰ ਦੇਵੀ ਯਾ ਸ਼ਕਤੀ ਮੰਨ ਕੇ ਪੂਜ ਰਹੇ ਹਨ। ਗੁਰੂ ਜੀ ਨੇ ਉਨ੍ਹਾਂ ਨੂੰ ਦਸਿਆ ਕਿ ਇਹ ਕੋਈ ਦੇਵੀ ਆਦਿਕ ਦੀ ਸ਼ਕਤੀ ਨਹੀਂ ਹੈ, ਸਗੋਂ ਅਕਾਲ ਪੁਰਖ ਦੀ ਵਿਚਿਤਰ ਰਚਨਾ ਵਿਖੇ ਸੰਸਾਰ ਵਿਚ ਅਜਿਹੇ ਕਿਤਨੇ ਹੀ ਪਹਾੜ ਹਨ, ਜਿਨ੍ਹਾਂ ਵਿਚੋਂ ਕਈ ਕਈ ਸੌ ਹਥ ਉਚੀਆਂ ਲਾਟਾਂ ਨਿਕਲ ਰਹੀਆਂ ਹਨ। ਇਸ ਦਾ ਕਾਰਨ ਇਹ ਹੈ ਕਿ ਧਰਤੀ ਦੇ ਅੰਦਰ ਹੀ ਗੰਧਕ ਆਦਿਕ ਕਈ ਅਜਿਹੇ ਪਦਾਰਥ ਹੁੰਦੇ ਹਨ ਕਿ ਉਨ੍ਹਾਂ ਨੂੰ ਗਰਮੀ ਪੁਜਣ ਨਾਲ ਅਗਨੀ ਪਰਗਟ ਹੋ ਜਾਂਦੀ ਹੈ।

ਗੁਰੂ ਜੀ ਨੇ ਉਨ੍ਹਾਂ ਦੇਵੀ ਉਪਾਸ਼ਕਾਂ ਨੂੰ ਸਤਯਧਰਮ ਦਾ ਉਪਦੇਸ਼ ਦਿੱਤਾ ਤੇ ਦਸਿਆ–

"ਦੇਵੀ ਦੇਵਾ ਪੂਜੀਐ ਭਾਈ, ਕਿਆ ਮਾਗਉ, ਕਿਆ ਦੇਹਿ॥ ਪਾਹਣੁ ਨੀਰਿ
ਪਖਾਲੀਐ ਭਾਈ, ਜਲ ਮਹਿ ਬੂਡਹਿ ਤੇਹਿ॥" (ਸੋਰਠ ਅਸਟਪਦੀਆ ਮ: ੧)

ਇਸ ਤਰਾਂ ਦੇ ਗੁਰਉਪਦੇਸ਼ ਸੁਣ ਕੇ ਉਥੋਂ ਦੇ ਲੋਕ ਦੇਵੀ ਪੂਜਾ ਛਡ ਕੇ 'ਅਕਾਲ ਸੇਵੀ' ਬਣ ਗਏ।

ਨੋਟ–ਦੇਵੀਆਂ ਦੇ ਕਈ ਸਵਰੂਪ ਤੇ ਪੂਜਸਥਾਨ ਹਨ। ਦੇਵੀ ਦੇ ਪੁਜਾਰੀ ਆਪਣੇ ਆਪ ਨੂੰ ਸੰਤ (ਭਗਤ) ਅਖਵਾਉਂਦੇ ਹਨ। ਗਲਾਂ ਵਿਚ ਸੂਤਰ ਦੇ ਅੱਟੇ ਪਾ ਕੇ ਭੇਟਾਂ ਗੌਂਦੇ ਹਨ, ਜੋਤਾਂ ਜਗੌਂਦੇ ਤੇ ਰਾਤ ਨੂੰ ਜਾਗੇ ਕਰਦੇ ਹਨ। ਖਾਸ ਪੂਜਾ ਦਾ ਸਮਾਂ ਨਵਰਾਤਰੇ ਹਨ।

ਗੁਰੂ ਜੀ ਇਥੋਂ ਚਲ ਕੇ ਮਨੀਕਰਨ ਵਿਚ ਦੀ ਹੁੰਦੇ ਹੋਏ ਚੰਬੇ ਦੇ ਇਲਾਕੇ ਵਿਚ ਪੁਜੇ। ਇਥੋਂ ਦੇ ਲੋਕ ਸੀਤਲਾ ਦੇਵੀ ਨੂੰ ਬਹੁਤ ਮੰਨਦੇ ਸਨ। ਉਨ੍ਹਾਂ ਨੂੰ ਮੂਰਤੀ ਪੂਜਾ ਤੋਂ ਹਟਾ ਕੇ ਅਕਾਲ ਪੁਰਖ ਦੀ ਭਗਤੀ ਦਾ ਉਪਦੇਸ਼ ਦਿਤਾ। ਯਥਾ–

"ਮਾਇਆ ਮੋਹੇ ਦੇਵੀ ਸਭਿ ਦੇਵਾ॥ ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ॥"
(ਗਉੜੀ ਅਸਟਪਦੀਆ ਮ: ੧)

ਨੋਟ– ਚੰਬਾ ਇਕ ਪਹਾੜੀ ਰਿਆਸਤ ਹੈ, ਰਾਜਧਾਨੀ ਵੀ ਚੰਬਾ ਹੀ ਹੈ, ਜੋ ਰਾਵੀ ਦੇ ਕੰਢੇ ਪਰ ਵਸਿਆ ਹੋਇਆ ਹੈ। ਇਥੋਂ ਦਾ ਰਾਜਾ ਸ੍ਰੀ ਗੁਰੂ ਜੀ ਦਾ ਸਿਖ ਸਜ ਗਿਆ ਸੀ। ਇਹ ਰਿਆਸਤ ਬਾਈਧਾਰਾਂ ਵਿਚੋਂ ਹੈ।

ਪੰਜੌਰ ਵਿਖੇ ਧਾਰਾ ਤੀਰਥ ਪਰ ਆਪਣੇ ਮਨੋਹਰ ਉਪਦੇਸ਼ ਦੁਆਰਾ ਲੋਕਾਂ ਨੂੰ ਨਿਹਾਲ ਕਰਦੇ ਸਪਾਟੂ ਹੁੰਦੇ ਹੋਏ ਜੌਹੜ ਜਾ ਪੁਜੇ। ਇਥੇ ਗੁਰੂ ਸਾਹਿਬ ਦੀ ਯਾਦਗਾਰ ਵਿਖੇ ਇਕ ਗੁਰਦੁਆਰਾ ਬਣਿਆ ਹੋਇਆ ਹੈ। ਜੇਠ ਦੇ ਮਹੀਨੇ ਮੇਲਾ ਲਗਦਾ ਹੈ।

ਇਥੋਂ ਤੀਸ ਕੋਸ ਦੀ ਵਿਥ ਤੇ ਹਿਮਾਲਾ, ਜਿਸ ਦੀ ਚੋਟੀ ਸਮੁੰਦਰ ਨਾਲੋਂ ੧੫ ਹਜ਼ਾਰ ਫੁਟ ਉਚੀ ਹੈ, ਉਸ ਦੇ ਸਿਖਰ ਤੇ ਜਾ ਪੁਜੇ, ਤਾਂ ਗੁਰੂ ਜੀ ਕੀ ਦੇਖਦੇ ਹਨ ਕਿ ਇਥੋਂ ਦੇ ਲੋਕ ਪਾਣੀ

ਵਲੋਂ ਬੜਾ ਦੁਖ ਪਾ ਰਹੇ ਹਨ । ਇਤਨੇ ਨੂੰ ਇਕ ਮਾਹੀ ਨਾਮੇ ਭਗਤ ਨੇ ਗੁਰੂ ਜੀ ਪਾਸ ਆ ਕੇ ਪਰਗਟ ਕੀਤਾ ਕਿ "ਅਸੀਂ ਪਾਣੀ ਵਲੋਂ ਬੜੇ ਦੁੱਖੀ ਹਾਂ" । ਤਾਂ ਗੁਰੂ ਜੀ ਦੇ ਮਨ ਵਿਖੇ ਬੜੀ ਦਯਾ ਉਪਜੀ ਤੇ ਆਪਣੇ ਹਥ ਨਾਲ ਇਕ ਪੱਥਰ ਇਕ ਥਾਂ ਤੋਂ ਚੁਕਿਆ । ਪੱਥਰ ਦੇ ਚੁਕਣ ਦੀ ਦੇਰ ਸੀ ਕਿ ਉਸ ਦੇ ਹੇਠੋਂ ਮਿੱਠੇ ਤੇ ਸੁੰਦਰ ਪਾਣੀ ਦਾ ਚਸ਼ਮਾ ਜਾਰੀ ਹੋ ਗਿਆ । ਇਸ ਗਲ ਨੂੰ ਦੇਖ ਕੇ ਉਥੋਂ ਦੇ ਸਾਰੇ ਲੋਕ ਗੁਰੂ ਜੀ ਦੇ ਸਿਖ ਹੋ ਗਏ ਤੇ ਉਸ ਪਾਣੀ ਦੇ ਸਾਂਭਣ ਲਈ ਇਕ ਤਾਲਾਬ ਬਣਾ ਕੇ ਗੁਰੂ ਜੀ ਦੀ ਆਗਿਆ ਅਨੁਸਾਰ 'ਮਾਹੀ ਸਰ' ਨਾਉਂ ਰਖਿਆ । ਪਹਿਲਾਂ ਇਥੇ ਤਿੰਨ ਤਿੰਨ ਕੋਹ ਤਕ ਪਾਣੀ ਨਹੀਂ ਮਿਲਦਾ ਸੀ । ਹੁਣ ਇਹ ਲੋਕ ਗੁਰੂ ਜੀ ਤੋਂ ਛੁਟ ਹੋਰ ਕਿਸੇ ਨੂੰ ਨਹੀਂ ਮੰਨਦੇ ।

## ਜਾਣ ਪਛਾਣ

ਗੁਰੂ ਜੀ ਸੁਲਤਾਨ ਪੁਰੋਂ ਚਲ ਕੇ, ਕਲਾਨੌਰ, ਗੁਰਦਾਸ ਪੁਰ, ਦਸੂਹਾ, ਕੋਟਲਾ, ਤਿਰਲੋਕ ਨਾਥ, ਘੁਮੇਰਨ (ਇਥੇ ਅਰਜਨ ਨਾਮੀ ਇਕ ਤਪੇ ਨੂੰ ਸ਼ਾਂਤੀ ਬਖਸ਼ੀ. ਇਥੋਂ ਕਾਂਗੜਾ ਤ੍ਰੀਸ ਮੀਲ ਪਰ ਹੈ) । ਕਾਂਗੜੇ ਵਿਖੇ ਉਸ ਸਮੇਂ ਕਟੋਚ ਰਾਜਪੂਤਾਂ ਦੀ ਰਾਜਧਾਨੀ ਸੀ । ਅਗੇ ਜਵਾਲਾਮੁਖੀ ਪੁਜੇ । ਜ਼ਿਲਾ ਕਾਂਗੜੇ ਦੀ ਤਹਿਸੀਲ ਹਰੀ ਪੁਰ ਵਿਚ ਇਕ ਪਹਾੜ ਹੈ, ਜਿਸ ਵਿਚੋਂ ਅੱਗ ਆਦਿ ਨਿਕਲਦੀ ਰਹਿੰਦੀ । ਇਸ ਪਰ ਇਕ ਜੁਆਲਾ ਮੁਖੀ ਦੇਵੀ ਦਾ ਮੰਦਰ ਹੈ । ਇਸ ਦੇ ਪਾਸ ਹੀ ਨਗਰ ਵਸ ਗਿਆ ਹੈ । ਦਸਿਆ ਜਾਂਦਾ ਹੈ ਕਿ ਇਥੇ ਸਤੀ ਦੇਵੀ ਦੀ ਜੀਭ ਡਿੱਗੀ ਸੀ । ਜਿਥੇ ਗੁਰੂ ਜੀ ਵਿਰਾਜੇ ਸਨ, ਉਥੇ ਗੁਰਦੁਆਰਾ ਹੈ । ਹਿੰਦੂ ਲੋਕ ਪਹਾੜ ਵਿਚੋਂ ਅਗਨੀ ਦੀਆਂ ਲਾਟਾਂ ਨਿਕਲਣ ਕਰ ਕੇ ਇਸ ਨੂੰ ਲਾਟਾਂ ਵਾਲੀ ਦੇਵੀ ਕਹਿ ਕੇ ਪੂਜਦੇ ਹਨ । ਜਿਥੇ ਗੁਰਦੁਆਰਾ ਹੈ, ਉਸ ਜਗਾ ਦਾ ਨਾਮ ਗੋਰਖ ਟਿੱਬੀ ਹੈ (ਨਾਦੌਣ ਗੁਰਦੁਆਰਾ ਇਥੋਂ ਦਸ-ਬਾਰਾਂ ਕੋਹ ਪਰ ਹੈ) । ਪੰਜੌਰ ਸਾਹਿਬ ਗੁਰਦੁਆਰਾ ਹੈ । ਗੁਰੂ ਜੀ ਅਗੇ ਮੰਡੀ, ਰਵਾਲਸਰ ਚੰਬਾ (ਇਥੇ ਬਾਈਸ ਪਹਾੜੀ ਰਿਆਸਤਾਂ ਹਨ । ਜਿਹਾ ਕਿ ਗੁਲੇਰ, ਸੀਬਾ, ਦਾਤਾਰ ਪੁਰ, ਜਸਵਾਨ, ਨੂਰਪੁਰ ਆਦਿ) । ਕੁਲੂ ਹੁੰਦੇ ਹੋਏ ਬਿਜਲੀਆਂ ਮਹਾਂਦੇਵ ਪੁਜੇ । ਅਗੇ ਬ੍ਰਹਮ ਕੋਠੀ, ਮਨੀ ਕਰਨ ਤੀਰਥ ਦੂਣ, ਕਹਲੂਰ ਹੋ ਕੇ ਕੀਰਤ ਪੁਰ ਵਿਖੇ ਆ ਨਿਕਲੇ (ਬੁਢਣ ਸ਼ਾਹ ਫਕੀਰ ਨੂੰ ਦਰਸ਼ਨ ਦਿਤੇ) । ਅਗੇ ਨਾਲਾ ਗੜ੍ਹ ਹੰਡੂਰ ਹੋ ਕੇ ਪੰਜੌਰ ਧਾਰਾ ਤੀਰਥ ਪਰ ਜਾ ਪੁਜੇ । ਅਗੇ ਕਰੋਲ ਸ਼ਿਮਲਾ ਸਪਾਟੂ ਦੇ ਪਹਾੜਾਂ ਵਿਚ ਦੀ, ਜੌਹੜ ਸਰ ਤੀਰਥ ਪਰ ਪੁਜ ਗਏ । ਮਾਹੇਸਰ [ਪੰਜੌਰ ਥੀਂ ਅਗੇ ਪੰਜ ਕੋਹ ਜੌਹੜ ਸਾਹਿਬ ਹੈ, ਇਹ ਇਲਾਕਾ ਅਜ ਕਲ ਕੰਡਾਘਾਟ ਪਟਿਆਲਾ ਨਾਲ ਹੈ] ।

## ਸਾਈਂ ਬੁਢਣ ਸ਼ਾਹ

ਇਹ ਕੀਰਤ ਪੁਰ ਦੀ ਪਹਾੜੀ ਪਰ ਰਹਿਣ ਵਾਲਾ ਕਰਾਮਾਤੀਆ ਮੁਸਲਮਾਨ ਫਕੀਰ ਸੀ, ਇਸ ਦੀਆਂ ਬਕਰੀਆਂ ਨੂੰ ਸ਼ੇਰ ਚਾਰ ਕੇ ਲਿਆਉਂਦਾ ਸੀ । ਬੁਢਣ ਸ਼ਾਹ ਗੁਰੂ ਜੀ ਦੇ ਦਰਸ਼ਨ ਪਾ ਕੇ ਬਹੁਤ ਪਰਸੰਨ ਹੋਇਆ । ਪੁਛਿਆ ਕਿ ਆਪ ਕੌਣ ਹੋ ? ਪਾਸੋਂ ਭਾਈ ਮਰਦਾਨੇ ਨੇ ਉਤਰ ਦਿਤਾ ਕਿ ਇਹ 'ਗੁਰੂ ਨਾਨਕ ਨਿਰੰਕਾਰੀ ਨਾਮ ਸੇ ਪਰਸਿਧ ਹਨ । ਸੰਸਾਰ ਨੂੰ ਜੀਅ-ਦਾਨ ਬਖਸ਼ਦੇ ਫਿਰਦੇ ਹਨ ।" ਸਾਈਂ ਜੀ ਨੇ ਜਦ ਪਰਮਾਰਥ ਦੇ ਬਚਨ ਕੀਤੇ, ਸ਼ਾਂਤੀ ਤੇ ਖਿੱਚ ਪੈਦਾ ਹੋ ਗਈ । ਗੋਸ਼ਟ ਕਰਦਿਆਂ ਕਰਦਿਆਂ ਸ਼ਾਮ ਹੋ ਗਈ । ਬੁਢਣ ਸ਼ਾਹ ਨੇ ਕਿਹਾ ਕਿ "ਆਪ ਹੁਣ ਕਿਸੇ ਹੋਰ ਥਾਂ ਚਲੇ ਜਾਵੋ, ਇਥੇ ਸ਼ੇਰ ਆਇਆ ਕਰਦਾ ਹੈ, ਮਤਾਂ ਆਪ ਨੂੰ ਪਾੜ ਨਾ ਖਾਵੇ ।" ਗੁਰੂ ਜੀ ਨੇ ਫੁਰਮਾਇਆ "ਸਾਈਂ ਜੀ ! ਆਪ ਕੋਈ ਭੈ ਨਾ ਕਰੋ, ਅਕਾਲ ਪੁਰਖ ਦੇ ਹੁਕਮ ਬਿਨਾਂ ਪੱਤਾ ਭੀ ਝੂਲ ਨਹੀਂ ਸਕਦਾ । ਉਸ ਦੇ ਹੁਕਮ ਬਿਨਾਂ ਸ਼ੇਰ ਸਾਨੂੰ ਕੁਝ ਨਹੀਂ ਕਹਿ ਸਕਦਾ ।" ਸੂਰਜ ਡੁਬਦੇ

ਨਾਲ ਸ਼ੇਰ, ਬਕਰੀਆਂ ਚਾਰ ਕੇ ਆਇਆ । ਆਉਣ ਸਾਰ ਗੁਰੂ ਜੀ ਅਗੇ ਸਿਰ ਜ਼ਮੀਨ ਪਰ ਧਰਕੇ ਨਮਸਕਾਰ ਕੀਤੀ । ਫੇਰ ਬੁਢਣ ਸ਼ਾਹ ਨੂੰ ਮੱਥਾ ਨਿਵਾਇਆ । ਇਸ ਹਾਲਤ ਨੂੰ ਵੇਖ ਕੇ ਸਾਈਂ ਬੁਢਣ ਸ਼ਾਹ ਸਤਿਗੁਰਾਂ ਜੀ ਦੀ ਚਰਨੀ ਆ ਲੱਗਾ ਕਿ "ਮਹਾਰਾਜ ! ਮੇਰਾ ਬੇੜਾ ਪਾਰ ਕਰੋ ।" ਗੁਰੂ ਜੀ ਨੇ ਉਸ ਫਕੀਰ ਤੋਂ ਰਿਧੀਆਂ ਸਿਧੀਆਂ ਚੇਟਕ ਛੁਡਵਾ ਕੇ ਪਰੇਮਾ ਭਗਤੀ ਵਿਚ ਜੋੜ ਦਿੱਤਾ। ਬੁਢਣ ਸ਼ਾਹ ਨੇ ਬਕਰੀਆਂ ਦਾ ਦੁਧ ਚੋ ਕੇ ਗੁਰੂ ਜੀ ਅਗੇ ਧਰ ਕੇ ਪਰਾਰਥਨਾ ਕੀਤੀ ਕਿ "ਮਹਾਰਾਜ ਪੀਵੋ !" ਸਤਿਗੁਰਾਂ ਤੋਂ ਬਚਦਾ ਦੁਧ ਬੁਢਣ ਸ਼ਾਹ ਨੇ ਪੀਤਾ। ਉਸ ਦੇ ਅੰਦਰਲੇ ਕਪਾਟ ਖੁਲ੍ਹ ਗਏ। ਬੁਢਣ ਸ਼ਾਹ ਨੇ ਬੇਨਤੀ ਕੀਤੀ "ਫਿਰ ਕਦੋਂ ਦਰਸ਼ਨ ਹੋਣਗੇ ?" ਸਤਿਗੁਰਾਂ ਨੇ ਫੁਰਮਾਇਆ "ਛੇਵੇਂ ਜਾਮੇ ਵਿਖੇ ।" ਸੋ ਜਿਸ ਵੇਲੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸਮੇਤ ਬਾਬਾ ਗੁਰਦਿਤਾ ਜੀ ਦੇ ਕੀਰਤ ਪੁਰ ਪੁਜੇ ਸਨ, ਬੁਢਣ ਸ਼ਾਹ ਨੇ ਦਰਸ਼ਨ ਪਾ ਕੇ ਸਰੀਰ ਤਿਆਗ ਦਿਤਾ । ੧੩ ਹਾੜ ਸੰਮਤ ੧੬੮੪ ਨੂੰ ਕੀਰਤ ਪੁਰ ਦੀ 'ਨੀਂਹ ਰਖੀ ਗਈ ।

## ਯੋਗੀਆਂ ਨਾਲ ਗਯਾਨ ਗੋਸ਼ਟ

ਇਥੋਂ ਗੁਰੂ ਜੀ ਪਹਾੜੋ ਪਹਾੜ ਪਰਚਾਰ ਕਰਦੇ ਕਾਂਸ਼ੀ ਪੁਜੇ, ਇਥੋਂ ਦੇ ਲੋਕ ਅਗਨਿ ਤੇ ਪਾਣੀ ਆਦਿ ਦੀ ਪੂਜਾ ਕਰਦੇ ਸਨ । ਗੁਰੂ ਸਾਹਿਬ ਨੇ ਉਨ੍ਹਾਂ ਨੂੰ ਵੀ ਗੁਰਬਾਣੀ ਦਵਾਰਾ ਸਤਯ ਧਰਮ ਦਾ ਉਪਦੇਸ਼ ਦਿਤਾ । ਉਪਰੰਤ ਗੰਗੋਤਰੀ ਆਦਿ ਥਾਈਂ ਗੁਰਮਤਿ ਦਾ ਪਰਚਾਰ ਕਰਦੇ ਬਦਰੀ ਨਾਰਾਇਣ ਦੇ ਰਾਹ ਭੀਮਕੋਟ ਵਿਚ ਦੀ ਹਿਮਾਲਾ ਪਰਬਤ ਦੀਆਂ ਚੋਟੀਆਂ ਦੇ ਪਾਸ ਦੀ ਰਟਨ ਕਰਦੇ ਹੋਏ ਰਾਣੀ ਖੇਤ ਨੈਨੀਤਾਲ ਦੇ ਰਸਤੇ ਗੋਰਖਮਤੇ ਜਾ ਪੁਜੇ । ਇਥੇ ਕਨ-ਪਾਟੇ ਜੋਗੀਆਂ ਦਾ ਬੜਾ ਪਰਸਿਧ ਅਸਥਾਨ ਸੀ, ਜਾਂ ਇਹ ਸਮਝੋ ਕਿ ਇਹ ਜੋਗੀਆਂ ਦੇ ਧਰਮ ਦਾ ਕਿਲ੍ਹਾ ਸੀ । ਇਥੇ ਸਤਿਗੁਰੂ ਜੀ ਦੀ ਯੋਗੀਆਂ ਨਾਲ ਕਈ ਦਿਨ ਤਕ ਵਿਚਾਰ-ਚਰਚਾ ਹੁੰਦੀ ਰਹੀ । ਇਹ ਸਾਰੀ ਵਿਚਾਰ ਬਾਣੀ 'ਸਿਧ ਗੋਸ਼ਟਿ' ਰਾਗ ਰਾਮਕਲੀ ਵਿਚ ਦਰਜ ਹੈ। ਹੋਰ ਭੀ ਉਪਦੇਸ਼ ਸ੍ਰੀ ਗੁਰੂ ਜੀ ਨੇ ਜੋਗੀਆਂ ਨੂੰ ਦਿਤਾ । ਯਥਾ—

"ਜਗੁ ਪਰਬੋਧਹਿ ਮੜੀ ਬਧਾਵਹਿ ॥ ਆਸਣੁ ਤਿਆਗਿ ਕਾਹੇ ਸਚੁ ਪਾਵਹਿ ॥
ਮਮਤਾ ਮੋਹੁ ਕਾਮਣਿ ਹਿਤਕਾਰੀ ॥ ਨਾ ਅਉਧੂਤੀ ਨਾ ਸੰਸਾਰੀ ॥ ੧ ॥
ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ ॥ ਘਰਿ ਘਰਿ ਮਾਗਤ ਲਾਜ ਨ ਲਾਗੈ ॥੧॥ਰਹਾਉ॥
ਗਾਵਹਿ ਗੀਤ ਨ ਚੀਨਹਿ ਆਪੁ ॥ ਕਿਉ ਲਾਗੀ ਨਿਵਰੈ ਪਰਤਾਪੁ ॥
ਗੁਰ ਕੈ ਸਬਦਿ ਰਚੈ ਮਨ ਭਾਇ ॥ ਭਿਖਿਆ ਸਹਜ ਵੀਚਾਰੀ ਖਾਇ ॥ ੨ ॥
ਭਸਮ ਚੜਾਇ ਕਰਹਿ ਪਾਖੰਡੁ ॥ ਮਾਇਆ ਮੋਹ ਸਹਹਿ ਜਮਡੰਡੁ ॥
ਫੂਟੈ ਖਾਪਰ ਭੀਖ ਨ ਪਾਇ ॥ ਬੰਧਨਿ ਬਾਧਿਆ ਆਵੈ ਜਾਇ ॥ ੩ ॥
ਬਿੰਦ ਨ ਰਾਖਹਿ ਜਤੀ ਕਹਾਵਹਿ ॥ ਮਾਈ ਮਾਗਤ ਤ੍ਰੈ ਲੋਭਾਵਹਿ ॥
ਨਿਰਦਇਆ ਨਹੀ ਜੋਤਿ ਉਜਾਲਾ ॥ ਬੂਡਤ ਬੂਡੇ ਸਰਬ ਜੰਜਾਲਾ ॥ ੪ ॥
ਭੇਖ ਕਰਹਿ ਖਿੰਥਾ ਬਹੁ ਥਟੂਆ ॥ ਝੂਠੋ ਖੇਲੁ ਖੇਲੈ ਬਹੁ ਨਟੂਆ ॥
ਅੰਤਰਿ ਅਗਨਿ ਚਿੰਤਾ ਬਹੁ ਜਾਰੇ ॥ ਵਿਣੁ ਕਰਮਾ ਕੈਸੇ ਉਤਰਸਿ ਪਾਰੇ ॥੫॥
ਮੁੰਦਰਾ ਫਟਕ ਬਨਾਈ ਕਾਨਿ ॥ ਮੁਕਤਿ ਨਹੀ ਬਿਦਿਆ ਬਿਗਿਆਨਿ ॥
ਜਿਹਵਾ ਇੰਦ੍ਰੀ ਸਾਦਿ ਲੋਭਾਨਾ ॥ ਪਸੂ ਭਏ ਨਹੀ ਮਿਟੈ ਨੀਸਾਨਾ ॥ ੬ ॥
ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ ॥ ਸਬਦੁ ਵੀਚਾਰੇ ਚੂਕਸਿ ਸੋਗਾ ॥
ਊਜਲੁ ਸਾਚੁ ਸੁ ਸਬਦੁ ਹੋਇ ॥ ਜੋਗੀ ਜੁਗਤਿ ਵੀਚਾਰੇ ਸੋਇ ॥ ੭ ॥

ਤੁਝ ਪਹਿ ਨਉਨਿਧਿ ਤੂ ਕਰਣੈ ਜੋਗੁ ॥ ਥਾਪਿ ਉਥਾਪਿ ਕਰੇ ਸੋ ਹੋਗੁ ॥
ਜਤ ਸਤ ਸੰਜਮ ਸਚੁ ਸੁ ਚੀਤੁ ॥ ਨਾਨਕ ਜੋਗੀ ਤ੍ਰਿਭਵਣ ਮੀਤੁ ॥ ੮ ॥ ੨ ॥
[ਰਾਮਕਲੀ ਮ: ੧]

ਸਤਿਗੁਰੂ ਜੀ ਨੇ ਜੋਗ ਮਤ ਦਾ ਪੂਰਣ ਖੰਡਨ ਕਰ ਕੇ ਗ੍ਰਿਹਸਥ ਧਰਮ ਨੂੰ ਹੀ ਸਭ ਤੋਂ ਸ੍ਰੇਸ਼ਟ ਸਿਧ ਕੀਤਾ । ਯਥਾ—

"ਸਤਿਗੁਰ ਕੀ ਐਸੀ ਵਡਿਆਈ ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥" (ਧ: ਮ: ੧)
ਪੁਨਾ—"ਮਨਮੁਖ ਲਹਰਿ ਘਰ ਤਜਿ ਵਿਗੂਚੇ ਅਵਰਾ ਕੇ ਘਰ ਹੇਰੇ ॥
ਗ੍ਰਿਹ ਧਰਮ ਗਵਾਏ ਸਤਿਗੁਰੁ ਨ ਭੇਟੈ, ਦੁਰਮਤਿ ਘੂਮਨ ਘੇਰੇ ।" [ਮਾਰੂ ਮ: ੧]

ਇਸ ਪਰਕਾਰ ਜੋਗੀ ਉਪਦੇਸ਼ ਸੁਣ ਕੇ ਸੰਤੁਸ਼ਟ ਹੋ ਕਹਿਣ ਲਗੇ "ਮਹਾਰਾਜ ! ਗ੍ਰਿਹਸਤ ਵਿਖੇ ਖਚਿਤ ਹੋ ਕੇ ਭਗਤੀ ਮਾਰਗ ਨਹੀਂ ਮਿਲਦਾ, ਤਾਂ ਸਤਿਗੁਰੂ ਜੀ ਨੇ ਫੁਰਮਾਇਆ:—

"ਜੋਗੀ ਭੋਗੀ ਕਾਪੜੀ, ਕਿਆ ਭਵਹਿ ਦਿਸੰਤਰਿ ? ਗੁਰ ਕਾ ਸਬਦੁ ਨ ਚੀਨਹੀ ਤਤੁ
ਸਾਰੁ ਨਿਰੰਤਰਿ ॥ ... ਇਕਿ ਗਿਰਹੀ ਸੇਵਕ ਸਾਧ ਕਾ ਗੁਰਮਤੀ ਲਾਗੇ ॥
ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ ॥" (ਆਸਾ ਮ: ੧)
"ਜਤੀ ਸਦਾਵਹਿ ਜੁਗਤਿ ਨ ਜਾਣਹਿ, ਛਡਿ ਬਹਹਿ ਘਰ ਬਾਰੁ ॥" (ਵਾਰ ਆਸਾ ਮ: ੧)

ਜਦ ਸਤਿਗੁਰੂ ਜੀ ਦੀ ਉਚਾਰੀ ਹੋਈ 'ਧੁਰ ਕੀ ਬਾਣੀ' ਅਗੇ ਜੋਗੀਆਂ ਦੇ ਪਖੰਡ ਜਾਲ ਦੀ ਕੋਈ ਭੀ ਪੇਸ਼ ਨਾ ਗਈ ਤਾਂ ਹਾਰ ਕੇ ਗੁਰੂ ਜੀ ਦੀ ਚਰਨੀਂ ਢਹਿ ਪਏ । ਉਸੇ ਸਮੇਂ ਤੋਂ ਉਸ ਅਸਥਾਨ ਦਾ ਨਾਉਂ 'ਨਾਨਕਮਤਾ' ਪਰਸਿਧ ਹੋ ਗਿਆ ਹੈ । ਇਸ ਪਵਿਤਰ ਅਸਥਾਨ ਵਿਖੇ ਹੁਣ 'ਨਾਨਕ-ਪੰਥੀ' ਸਾਧੂ ਰਹਿੰਦੇ ਹਨ ।

ਗੁਰੂ ਜੀ ਦੀ ਵਿਚਾਰ ਗੋਰਖ ਨਾਥ ਦੇ ਚੇਲੇ ਭੰਗਰ ਨਾਥ ਤੇ ਲੰਗਰ ਨਾਥ ਆਦਿਕਾਂ ਨਾਲ ਹੋਈ । ਇਹ ਸਥਾਨ ਨੈਨੀਤਾਲ ਦੀ ਤਹਿਸੀਲ ਸਤਾਰ ਗੰਜ ਵਿਖੇ ਪੀਲੀਭੀਤ ਤੋਂ ਉੱਤਰ ਪੱਛਮ ਵਲ ਪੰਦਰਾਂ ਮੀਲ ਪਰ ਹੈ । ਇਥੇ ਅਜ ਕਲ 'ਨਾਨਕਮਤਾ' ਨਾਮ ਕਰ ਕੇ ਗੁਰੂ ਜੀ ਦਾ ਪਰਸਿਧ ਗੁਰਦਵਾਰਾ ਹੈ । ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੀ ਇਥੇ ਪਧਾਰੇ ਸਨ ।

## ਜਾਣ ਪਛਾਣ

ਹਿੰਦਸਤਾਨ ਵਿਖੇ ਜੋਗੀਆਂ ਸਿੱਧਾਂ ਦੇ ੮੪ ਪਰਚਾਰ ਕੇਂਦਰ ਅਸਥਾਨ ਸਨ ਜਿਥੇ ਕਿ ਗੋਰਖ ਨਾਥ ਦੇ ਚੇਲੇ ਰਹਿੰਦੇ ਸਨ । ਮਾਨੋਂ, ਇਹ ੮੪ ਸੂਬੇ ਸਨ । ਇਸ ਆਸ਼ਰਮ ਦਾ ਨਾਮ ਗੋਰਖ ਦੇ ਨਾਮ ਪਰ ਗੋਰਖ ਪੁਰ (ਗੋਰਖ ਮਤਾ) ਸੀ । ਗੁਰੂ ਜੀ ਦੀ ਫਤਹ ਹੋਣ ਪਰ ਉਸ ਦਾ ਨਾਮ 'ਨਾਨਕ ਮਤਾ' ਹੋਇਆ । ਜਿਸ ਖੂਹ ਦੇ ਪਾਸ ਪਿਪਲ ਹੇਠਾਂ ਸ੍ਰੀ ਗੁਰੂ ਨਾਨਕ ਦੇਵ ਜੀ ਵਿਰਾਜੇ ਸਨ, ਉਹ ਮੌਜੂਦ ਹੈ । ਇਥੇ ਦੀਵਾਲੀ ਵਾਲੇ ਦਿਨ ਮੇਲਾ ਭਰਦਾ ਹੈ । ਹਿਮਾਲਯ ਪਰਬਤ ਦਾ ਨਾਮ ਹੀ ਪਹਿਲਾਂ ਸੁਮੇਰੂ ਸੀ (ਸੋਨੇ ਦਾ ਪਹਾੜ) । ਹਿਮਾਲਯ ਵਿਚੋਂ ਗੰਗਾ ਨਿਕਲਦੀ ਹੈ । ਪੰਚ ਪਰਬਤ ਹਿਮਾਚਲ ਗੁਰੂ ਜੀ ਇਸ ਦੇ ਉਪਰ ਚਲੇ ਗਏ, ਜਿਥੇ ਕਿ ਰਿਖੀ-ਮੁਨੀ ਰਹਿੰਦੇ ਸਨ । ਪੰਚ ਚੋਟੀਆ (ਬ੍ਰਹਮ ਪੁਰੀ, ਵਿਸ਼ਨ ਪੁਰੀ, ਉਦਗਾਰੀ ਕੰਠ, ਸਵਰਗ ਰੋਹਣ, ਰੁਦਰ ਹਿਮਾਲਯ) ਹਨ । ਇਸੇ ਪਹਾੜ ਦੀ ਧਾਰਾ ਵਿਚ ਹੇਮਕੁੰਡ (ਹਿਮਕੁੰਟ) ਹੈ ਜਿਸ ਦਾ ਜ਼ਿਕਰ ਬਚਿਤ੍ਰ ਨਾਟਕ ਵਿਖੇ ਹੈ । ਜੋਹੜ ਸਾਹਿਬ ਤੋਂ ਅਗੇ ਸਰਮੌਰ ਦੂਣ ਗੜ੍ਹਵਾਲ ਦੇ ਪਹਾੜ (ਗੰਗਾ ਦਾ ਚਸ਼ਮਾ ਗੰਗੋਤਰੀ ਤੀਰਥ ਇਥੇ ਹੈ) । ਡੇਹਰਾ ਦੂਨ (ਰਾਮਰਾਇ ਦਾ ਸਥਾਨ) ਮਨਸੂਰੀ, ਚਕਰੌਤਾ, ਬੁਸ਼ਹਿਰ ਆਦਿ ਪਰਚਾਰ ਕਰਕੇ ਕਾਂਸ਼ੀ ਪੁਜੇ । ਅਗੇ ਗੋਮੁਖੀ ਗੰਗਾ, ਕਹਕਾਦਵਾਲ, ਪਰਬਤ ਵਿਚ ਦੀ ਸ੍ਰੀ ਨਗਰ (ਕਸ਼ਮੀਰ) ਵਿਖੇ

ਜਾ ਪੁਜੇ। ਸ੍ਰੀ ਨਗਰ ਵਿਖੇ ਗੁਰੂ ਜੀ ਸ਼ੰਕਰਾ ਚਾਰਜ ਦੀ ਪਹਾੜੀ ਪਰ ਬਿਰਾਜੇ ਸਨ (ਗੁਰਦੁਆਰਾ ਨਹੀਂ ਬਣਿਆ)। ਸ੍ਰੀ ਨਗਰ ਵਿਖੇ ਪਹਾੜੀ ਗੁਲਮਰਗ ਤਾਲਾਬ ਦੇ ਪਾਸ ਹੀ ਆਸਣ ਲਾਇਆ ਸੀ, ਇਥੇ ਕਈ ਦਿਨ ਕੀਰਤਨ ਕੀਤਾ। ਇਸ ਤੋਂ ਬਿਨਾਂ ਹਰਮੁਖ ਗੰਗਾ ਸਥਾਨ ਪਰ ਭੀ ਵਿਰਾਜੇ ਸਨ। ਇਹ ਜਗਾ ਦਰਿਆਇ ਜਿਹਲਮ ਥੀਂ ਪਾਰ ਬਾਰਾਂ ਮੂਲੇ ਤੋਂ ਹਟ ਕੇ ਕਸ਼ਮੀਰ ਵਿਚ ਹੈ। ਇਕ ਗੁਰਦੁਆਰਾ ਕਸ਼ਮੀਰ ਵਾਲੀ ਪੱਕੀ ਸੜਕ ਤੋਂ ਦਸਾਂ ਬਾਰਾਂ ਮੀਲਾਂ ਪਰ 'ਕਲਿਆਣ ਸਰ' ਹੈ। ਅਸਕਰਦੂ ਦੇ ਕਿਲੇ ਪਾਸ 'ਨਾਨਕ ਪੀਰ' ਨਾਮ ਦਾ ਗੁਰਦੁਆਰਾ ਹੈ (ਇਥੇ ਕਈ ਸਥਾਨ ਸੰਭਾਲੇ ਨਹੀਂ ਗਏ ਹਨ। ਗੁਰੂ ਜੀ ਨੇ ਨਾਲ ਲਗਦੇ ਜ਼ਿਲਿਆਂ ਅਰਥਾਤ ਜਿਹਲਮ, ਹਜ਼ਾਰਾ, ਗੁਜਰਾਤ, ਰਾਵਲ ਪਿੰਡੀ ਵਿਖੇ ਭੀ ਕਾਫ਼ੀ ਪਰਚਾਰ ਕੀਤਾ ਸੀ।

ਅਗੇ ਲੋਕਪਾਲ ਤੀਰਥ, ਸਿਰਲਾਰ, ਵੱਡੇ ਟਿੱਲੇ ਪਰ ਭੀ ਸਿਧਾਂ ਨਾਲ ਗੋਸ਼ਟ ਹੋਈ। ਬਿਆਰ ਪਰਬਤ (ਦਤਾ ਤ੍ਰੇਅ ਦਾ ਸਥਾਨ) ਇਥੋਂ ਗੁਰੂ ਜੀ ਵਾਪਸ ਹੁੰਦੇ ਹੋਏ ਰਾਣੀ ਖੇਤ ਵਿਚ ਦੀ ਅਲਮੋੜੇ ਪਹੁੰਚੇ ਸਨ। ਗੜ੍ਹ ਮੁਕਤੇਸ਼ਵਰ (ਜ਼ਿਲਾ ਨੈਨੀਤਾਲ) ਅਗੇ ਗੋਰਖ ਮਤਾ (ਹੁਣ ਨਾਨਕਮਤਾ) ਪਹੁੰਚੇ।

## ਰੀਠਾ ਮਿੱਠਾ ਕਰਨਾ

ਇਥੇ ਸਿੱਧਾਂ ਨੂੰ ਪਖੰਡ ਤੋਂ ਵਰਜ ਕੇ ਤੇ ਸਚਾਈ ਦਾ ਉਪਦੇਸ਼ ਦਿੰਦੇ ਸਤਿਗੁਰੂ ਜੀ ਇਥੋਂ ਤੀਹ ਕੁ ਕੋਹ ਪਰ ਪੀਲੀਭੀਤ ਦੇ ਇਲਾਕੇ ਵਿਖੇ ਪਹੁੰਚੇ। ਉਥੇ ਆਪ ਇਕ ਰੀਠੇ ਦੇ ਬਿਰਛ ਹੇਠ ਬੈਠ ਗਏ। ਜੋਗੀਆਂ ਨੇ ਆ ਕੇ ਸਤਿਗੁਰੂ ਜੀ ਪਾਸੋਂ ਕੁਝ ਖਾਣ ਲਈ ਮੰਗਿਆ। ਗੁਰੂ ਸਾਹਿਬ ਨੇ ਮਰਦਾਨੇ ਨੂੰ ਆਗਿਆ ਕੀਤੀ ਕਿ ਇਸ ਰੀਠੇ ਤੋਂ, ਜਿਸ ਪਾਸ ਅਸੀਂ ਬੈਠੇ ਹੋਏ ਹਾਂ, ਫਲ ਤੋੜ ਕੇ ਇਨ੍ਹਾਂ (ਸਿੱਧਾਂ ਆਦਿ) ਨੂੰ ਵੰਡ ਦੇਹ। ਜਦ ਉਨ੍ਹਾਂ ਨੇ ਖਾਧੇ, ਤਾਂ ਉਹ ਖੁਰਮਾਨੀਆਂ ਜਿਹੇ ਮਿੱਠੇ ਲੱਗੇ, ਜੋ ਉਨ੍ਹਾਂ ਨੇ ਬਹੁਤ ਰੱਜ ਰੱਜ ਕੇ ਖਾਧੇ। ਉਸ ਰੀਠੇ ਦੇ ਬਿਰਛ ਦਾ ਫਲ, ਜਿਸ ਪਾਸ ਸਤਿਗੁਰੂ ਜੀ ਵਿਰਾਜੇ ਸਨ, ਹੁਣ ਤਕ ਮਿੱਠਾ ਹੁੰਦਾ ਹੈ।

ਨੋਟ—ਇਹ ਰੀਠਾ ਨਾਨਕ ਮਤੇ ਤੋਂ ਤੀਜ-ਚਾਲੀ ਮੀਲ ਦੇ ਫ਼ਾਸਲੇ ਪਰ ਇਕ ਜੰਗਲ ਵਿਖੇ ਹੈ। ਇਸ ਰੀਠੇ ਦੇ ਨੀਚੇ ਜੋਗੀਆਂ ਨਾਲ ਵਿਚਾਰ ਹੋਈ ਸੀ। ਸਿੱਧ ਅਸਲੋਂ ਗੁਰੂ ਜੀ ਦੀ ਪਰੀਖਿਆ ਕਰਨ ਵਾਸਤੇ ਆਏ ਸਨ। ਮਿੱਠੇ ਰੀਠੇ ਛਕ ਕੇ ਸਮਝ ਗਏ ਕਿ ਇਨ੍ਹਾਂ ਦੀ ਅੰਮ੍ਰਿਤ ਬਾਣੀ ਕੌੜੇ ਰੀਠਿਆਂ ਨੂੰ ਮਿੱਠਾ ਬਣਾ ਦੇਣ ਦੀ ਸ਼ਕਤੀ ਰਖਦੀ ਹੈ। ਇਹ ਯੂ. ਪੀ. ਦੇ ਇਲਾਕੇ ਵਿਚ ਗੁਰੂ ਜੀ ਪਹਿਲਾਂ ਭੀ ਪਰਚਾਰ ਕਰ ਗਏ ਸਨ, ਪੀਲੀ ਭੀਤ ਭੀ ਯੂ. ਪੀ. ਵਿਖੇ ਹੈ। ਸਾਰੇ ਇਲਾਕੇ ਦਾ ਨਾਮ 'ਰੁਹੇਲ ਖੰਡ' ਹੈ। ਸੀਤਾ ਪੁਰ ਲਖਨਊ ਇਸ ਦੇ ਨੇੜੇ ਹੀ ਹਨ। ਇਸ ਇਲਾਕੇ ਵਿਚ ਜੋਗੀਆਂ ਨਾਲ ਕਈ ਥਾਂ ਮੁੜ ਮੁੜ ਚਰਚਾ ਹੋਈ। ਗੁਰੂ ਜੀ ਨੇ ਜੋਗੀਆਂ ਨੂੰ ਇਹ ਉਪਦੇਸ਼ ਦਿੱਤਾ:—

"ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥ ਜੋਗੁ ਨ ਮੁੰਦੀ ਮੂੰਡ ਮੁਡਾਇਐ, ਜੋਗੁ ਨ ਸਿੰਙੀ ਵਾਈਐ॥ ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ॥ ਜੋਗੁ ਨ ਦੇਸਿ ਦਿਸੰਤਰਿ ਭਵਿਐ, ਜੋਗੁ ਨ ਤੀਰਥਿ ਨਾਈਐ॥ ਸਤਿਗੁਰੁ ਭੇਟੈ ਤਾ ਸਹਸਾ ਤੂਟੈ, ਧਾਵਤੁ ਵਰਜਿ ਰਹਾਈਐ॥ ਨਿਝਰੁ ਝਰੈ ਸਹਜ ਧੁਨਿ ਲਾਗੈ, ਘਰ ਹੀ ਪਰਚਾ ਪਾਈਐ॥ ਨਾਨਕ ਜੀਵਤਿਆ ਮਰਿ ਰਹੀਐ, ਐਸਾ ਜੋਗੁ ਕਮਾਈਐ॥ ਵਾਜੇ ਬਾਝਹੁ ਸਿੰਙੀ ਵਾਜੈ, ਤਉ ਨਿਰਭਉ ਪਦੁ ਪਾਈਐ॥ ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ ਤਉ ਪਾਈਐ॥"

ਨੋਟ-ਗੋਰਖ ਪੁਰ ਵਿਖੇ ਗੁਰੂ ਜੀ ਨੇ ਕਈ ਚਕਰ ਲਾਏ ਸਨ। ਪਊੜੀ, ਕੋਟਵਾਰ, ਨੀਮਖਾਰ, ਅਜੁਧਿਆ ਵਲ ਹੋ ਕੇ ਫੇਰ ਪਹੁੰਚੇ ਸਨ। ਜੋਗੀ ਲੋਕ ਸ਼ਰਾਬ ਪੀ ਕੇ ਬਿਰਤੀ ਲਗਦੀ ਮੰਨਦੇ ਸਨ, ਜਿਸ ਕਰ ਕੇ ਇਨ੍ਹਾਂ ਦੇ ਮੱਠਾਂ ਵਿਖੇ ਸ਼ਰਾਬ ਦੀਆਂ ਭੱਠੀਆਂ ਤਪਦੀਆਂ ਰਹਿੰਦੀਆਂ ਸਨ। ਭਰਥਰ ਜੋਗੀ ਨੇ ਆਖਿਆ "ਆਪ ਭੀ ਸ਼ਰਾਬ ਪੀਉ!" ਗੁਰੂ ਜੀ ਨੇ ਫੁਰਮਾਇਆ "ਅਸੀਂ ਨਾਮ ਦੀ ਐਸੀ ਸ਼ਰਾਬ ਪੀਤੀ ਹੈ, ਜਿਹ ਦੀ ਖੁਮਾਰੀ ਸਦਾ ਚੜ੍ਹੀ ਰਹਿੰਦੀ ਹੈ "ਕਹੁ ਨਾਨਕ ਸੁਣਿ ਭਰਥਰਿ ਜੋਗੀ, ਪਾਰ ਬ੍ਰਹਮ ਲਿਵ ਏਕੰ॥" (ਆਸਾ ਮ: ੧)।" ਜੋਗੀਆਂ ਆਖਿਆ "ਮਹਾਰਾਜ ਜੀ! ਉਹ ਸ਼ਰਾਬ ਕਿਵੇਂ ਬਣਦੀ ਹੈ?" ਗੁਰੂ ਜੀ ਨੇ ਸ਼ਬਦ ਉਚਾਰਿਆ-

'ਗੁੜ ਕਰਿ ਗਿਆਨੁ ਧਿਆਨੁ ਕਰਿ ਧਾਵੈ, ਕਰਿ ਕਰਣੀ ਕਸ ਪਾਈਐ॥ ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸੁ ਅਮਿਉ ਚੁਆਈਐ॥ ਬਾਬਾ ਮਨੁ ਮਤਵਾਰੋ, ਰਾਮ ਰਸੁ ਪੀਵੈ ਸਹਿਜ ਰੰਗ ਰਚਿ ਰਹਿਆ॥ ੧ ॥ ਰਹਾਉ॥ ਪੂਰਾ ਸਾਚੁ ਪਿਆਲਾ, ਸਹਜੇ ਤਿਸਹਿ ਪੀਆਏ, ਜਾ ਕਉ ਨਦਰਿ ਕਰੇ॥ ਅੰਮ੍ਰਿਤ ਕਾ ਵਾਪਾਰੀ ਹੋਵੈ, ਕਿਆ ਮਦ ਛੂਛੈ ਭਾਉ ਧਰੇ। ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ॥ ਦਰ ਦਰਸਨ ਕਾ ਪ੍ਰੀਤਮ ਹੋਵੈ, ਮੁਕਤਿ ਬੈਕੁੰਠੈ ਕਰੈ ਕਿਆ? ਸਿਫਤੀ ਰਤਾ ਸਦਾ ਬੈਰਾਗੀ ਜੂਐ ਜਨਮੁ ਨ ਹਾਰੈ॥ ਕਹੁ ਨਾਨਕ ਸੁਣਿ ਭਰਥਰਿ ਜੋਗੀ, ਖੀਵਾ ਅੰਮ੍ਰਿਤ ਧਾਰੈ॥" (ਆਸਾ ਮ: ੧)

ਇਸ ਤਰਾਂ ਗੁਰੂ ਜੀ ਨੇ ਸ਼ਰਾਬ ਦਾ ਖੰਡਨ ਕਰ ਕੇ ਜੋਗੀਆਂ ਨੂੰ "ਸਹਿਜ ਜੋਗ" ਦਾ ਉਪਦੇਸ਼ ਦਿਤਾ। ਜੋਗੀ ਆਦਿ ਉਸ ਸਮੇਂ ਗ੍ਰਿਹਸਤੀਆਂ ਨਾਲ ਬਾਤ ਚੀਤ (ਚਰਚਾ) ਕਰਨੀ ਆਪਣੀ ਹੇਠੀ ਸਮਝਦੇ ਸਨ, ਜਿਸ ਕਰ ਕੇ ਗੁਰੂ ਜੀ ਨੇ ਉਦਾਸੀਆਂ ਵਾਲੇ ਬਸਤਰ ਪਹਿਨੇ ਸਨ। ਵੈਸੇ ਗੁਰੂ ਜੀ ਕਿਸੇ ਭੀ ਭੇਖ ਜਾਂ ਚਿੰਨ੍ਹ ਨੂੰ ਧਰਮ ਦਾ ਅੰਗ ਨਹੀਂ ਮੰਨਦੇ ਸਨ, ਇਸੇ ਕਰ ਕੇ ਜੋਗੀਆਂ ਦੇ ਚਿੰਨ੍ਹਾਂ ਦਾ ਖੰਡਨ ਕੀਤਾ। ਜਿਹਾ ਕਿ 'ਗੁਰ ਕਾ ਸ਼ਬਦ ਮਨੈ ਮਹਿ ਮੁੰਦਰਾ ਖਿੰਥਾ ਖਿਮਾ ਹਢਾਵਉ॥" (ਆਸਾ ਮ: ੧) ਆਦਿ ਸ਼ਬਦ ਖੰਡਣ ਦੇ ਹਨ। ਗੁਰੂ ਜੀ ਨੇ ਆਪਣੇ ਚਿੰਨ੍ਹਾਂ ਦਾ ਨਿਰਣਾ ਕੀਤਾ "ਪਤਿ ਵੀਚਾਰਿ ਗਿਆਨ ਮਤ ਡੰਡਾ ਵਰਤਮਾਨ ਬਿਭੂਤੰ॥ ਹਰਿ ਕੀਰਤ ਰਹਿਰਾਸ ਹਮਾਰੀ ਗੁਰਮੁਖ ਪੰਥ ਅਤੀਤੰ॥" (ਖਾਲਸ ਪੰਥ) ਆਸਾ ਮ: ੧॥ ਗੁਰੂ ਜੀ ਨੇ ਫੁਰਮਾਇਆ "ਤੁਸੀਂ ਲੋਕ ਝੂਠੇ ਗੋਰਖ ਨੂੰ ਰੱਬ ਮੰਨ ਕੇ ਆਪਣਾ ਜੀਵਨ ਗਵਾ ਰਹੇ ਹੋ ਕਿਉਂ ਕਿ "ਗੋਰਖ ਸੋਇ ਜਿਨ ਗੋਇ ਉਠਾਲੀ॥ ਸੋ ਕਰਤਾਰ ਹੈ। ਇਸ ਦੌਰੇ ਵਿਚ ਮਾਨਸਰੋਵਰ ਝੀਲ ਪਰ ਤਪਸੀਆਂ ਨੂੰ ਸ਼ਾਂਤੀ ਬਖਸ਼ਦੇ ਹੋਏ ਰਿਆਸਤ ਨੇਪਾਲ ਵਿਖੇ ਪੁਜ ਗਏ। ਇਥੋਂ ਗੁਰੂ ਜੀ 'ਜਨਕਪੁਰੀ' ਜਾ ਪਹੁੰਚੇ। ਚਤਰੇ ਨਗਰ ਤੋਂ ਹੋਕੇ ਕੋਸੀ ਗੰਗਾ ਦੇ ਕੰਢੇ ਕੰਢੇ ਬਰਾਛੇਤਰ ਤੀਰਥ ਪਰ ਪਹੁੰਚੇ। ਧੋਮਰੀ, ਸ਼ਿਵ ਪੁਰ, ਬ੍ਰਹਮ ਕੁੰਡ, ਲੱਖੇ ਪੁਰ ਹੋ ਕੇ ਪਲਟੀ ਝੀਲ ਪਾਸ ਦੀ, ਹਵੇਲੀ ਖਾਂਗੀ ਦੇ ਪਹਾੜ ਵਿਚ ਦੀ ਕ੍ਰਿਸ਼ਨ ਤਾਲ ਪਰ ਆ ਕੇ ਪਰਚਾਰ ਕੀਤਾ। ਬੈਲੇਗੜ੍ਹ ਤੋਂ ਕਾਠਮਡੂ (ਖਟਮੰਡੂ) ਪਰਚਾਰ ਕੀਤਾ (ਇਹ (ਨੇਪਾਲ ਦੀ ਰਾਜਧਾਨੀ ਹੈ, ਇਥੇ ਗੁਰਦੁਆਰਾ ਭੀ ਹੈ)। ਇਥੋਂ ਅਗੇ ਟੋਲੀਆ ਨਦੀ ਪਾਰ ਹੋ ਕੇ ਲਲਤਾ ਪੱਟੀ ਪੁਜੇ ਸਨ।

## ਤਿਬਤ ਦੇ ਇਲਾਕੇ ਵਿਚ ਪਰਚਾਰ

ਗੁਰੂ ਜੀ ਤਾਮਲੰਗ, ਆਮਲੰਗ, ਤਾਸ਼ੀ ਆਦਿ ਸ਼ਹਿਰਾਂ ਵਿਖੇ ਪਰਚਾਰ ਕਰਦੇ ਹੋਏ ਗਾਰੂ ਕੰਬੋ ਇਲਾਕੇ ਵਿਚ ਦੀ ਤਾਸ਼ੀ ਸੁਭਨ (ਹਰਵਰਖ ਖੰਡ) ਅਸਕਰੋਆ ਤੋਂ ਪਾਰ ਹੋ ਕੇ ਸਾਪੂ ਨਦੀ ਤੋਂ ਲੰਘ ਕੇ, ਚੁੰਬਿਆਲ ਆਦਿ ਪਹਾੜਾਂ ਵਿਚ ਦੀ ਤਿਬਤ ਵਿਖੇ ਪੁਜ ਗਏ। ਇਸ ਇਲਾਕੇ ਵਿਚ ਬੋਧ

ਮਤ ਦਾ ਪਰਚਾਰ ਸੀ। ਲਾਸਾ ਪੁਜ ਕੇ ਗੁਰੂ ਜੀ ਨੇ ਲਾਮਾਂ ਆਦਿ ਗੁਰੂਆਂ ਨਾਲ ਗੋਸ਼ਟ ਕੀਤੀ। ਇਸ ਇਲਾਕੇ ਵਿਚ ਸਾਪਰ ਪਹਾੜ ਲੰਘ ਕੇ ਲਾਮਿਆਂ ਦੇ ਮੰਦਰ ਹਨ, ਗੁਰੂ ਜੀ ਇਥੇ ਭੀ ਪੁਜੇ। ਇਥੇ ਲਦਾਖ ਭੇਟਲਾਸਾ ਪੰਗਰ ਜਾ ਕੇ ਪਰਚਾਰ ਕੀਤਾ। ਝੀਲ ਮਾਨਸਰੋਵਰ, ਕੈਲਾਸ਼ ਪਹਾੜ ਇਲਾਕਾ ਯਾਰਕੰਦ, ਰਾਣੀ ਰੰਜ, ਸੀਤਾ ਮੜ੍ਹੀ, ਕਿਲਾ ਬਕਸਰ, ਕੰਚਨ ਗੰਗਾ ਆਦਿ ਸਥਾਨਾਂ ਪਰ ਪਰਚਾਰ ਕੀਤਾ।

## ਅਛੂਤਾਂ ਵਿਖੇ ਪਰਚਾਰ

ਕਈਆਂ ਨੇ ਲਿਖਿਆ ਹੈ ਕਿ ਸਤਿਗੁਰੂ ਜੀ ਨੇ ਗੁਰੂ ਅੰਗਦ ਦੇਵ ਜੀ ਦੀ ਪਰੀਖਿਆ ਵੇਲੇ "ਧਾਣਕ ਰੂਪ" ਧਾਰਿਆ ਸੀ। ਅਸਲ ਬਾਤ ਇਹ ਹੈ ਕਿ ਗੁਰੂ ਜੀ ਨੇ ਧਾਣਕਾਂ ਸਹਿਸੀਆਂ ਆਦਿ ਵਿਖੇ ਪਰਚਾਰ ਕਰਨ ਵਾਸਤੇ ਉਨ੍ਹਾਂ ਜੈਸਾ ਪਹਿਰਾਨ ਕੀਤਾ ਸੀ। ਧਾਣਕ ਆਦਿ ਜੰਗਲੀ ਲੋਕਾਂ ਵਿਖੇ ਪਰਚਾਰ ਕਰਨ ਵਾਸਤੇ ਆਪ ਨੇ ਜੰਗਲਾਂ ਦਾ ਦੌਰਾ ਕੀਤਾ। ਪਹਾੜਾਂ ਵਿਖੇ ਭੀ ਧਾਣਕ ਆਦਿ ਅਛੂਤ ਕਾਫੀ ਰਹਿੰਦੇ ਸਨ, ਜੋ ਆਪਣਾ ਗੁਜ਼ਾਰਾ ਸ਼ਿਕਾਰ ਮਾਰ ਕੇ, ਮਾਸ ਪਰ ਕਰਦੇ ਸਨ। ਤਿਬਤ ਵਲੋਂ ਆਉਣ ਸਮੇਂ ਗੁਰੂ ਜੀ ਨੇ ਧਾਣਕਾਂ ਆਦਿ ਅਛੂਤਾਂ ਵਿਖੇ ਕਾਫੀ ਪਰਚਾਰ ਕੀਤਾ। ਜਿਸ ਦਾ ਨਿਰਣਾ ਕਈ ਕੁ ਸ਼ਬਦਾਂ ਵਿਖੇ ਮਿਲਦਾ ਹੈ। ਜੈਸਾ ਕਿ—

"ਏਕੁ ਸੁਆਨੁ ਦੁਇ ਸੁਆਨੀ ਨਾਲਿ ॥ ਭਲਕੇ ਭਉਕਹਿ ਸਦਾ ਬਇਆਲਿ ॥
ਕੂੜੁ ਛੁਰਾ ਮੁਠਾ ਮੁਰਦਾਰੁ ॥ ਧਾਣਕ ਰੂਪਿ ਰਹਾ ਕਰਤਾਰ ॥ ੧ ॥
ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ ॥ ਹਉ ਬਿਗੜੈ ਰੂਪਿ ਰਹਾ ਬਿਕਰਾਲ ॥
ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ ਮੈ ਏਹਾ ਆਸ ਏਹੋ ਆਧਾਰੁ ॥ ਰਹਾਉ ॥
ਮੁਖਿ ਨਿੰਦਾ ਆਖਾ ਦਿਨੁ ਰਾਤਿ ॥ ਪਰ ਘਰੁ ਜੋਹੀ ਨੀਚ ਸਨਾਤਿ ॥
ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥ ਧਾਣਕ ਰੂਪਿ ਰਹਾ ਕਰਤਾਰ ॥
ਫਾਹੀ ਸੁਰਤਿ ਮਲੂਕੀ ਵੇਸੁ ॥ ਹਉ ਠਗਵਾੜਾ ਠਗੀ ਦੇਸੁ ॥
ਖਰਾ ਸਿਆਣਾ ਬਹੁਤਾ ਭਾਰੁ ॥ ਧਾਣਕ ਰੂਪਿ ਰਹਾ ਕਰਤਾਰ ॥
ਮੈ ਕੀਤਾ ਨ ਜਾਤਾ ਹਰਾਮਖੋਰੁ ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥
ਨਾਨਕੁ ਨੀਚੁ ਕਹੈ ਬੀਚਾਰੁ ॥ ਧਾਣਕ ਰੂਪਿ ਰਹਾ ਕਰਤਾਰ ॥

(ਸਿਰੀ ਰਾਗ ਮ. ੧)

ਜਿਸ ਵੇਲੇ ਗੁਰੂ ਜੀ ਧਾਣਕਾਂ ਦਾ ਰੂਪ ਧਾਰ ਕੇ ਉਨ੍ਹਾਂ ਦੇ ਸਥਾਨਾਂ ਪਰ ਜਾਂਦੇ ਸਨ, ਉਹ ਬਹੁਤ ਹੈਰਾਨ ਹੁੰਦੇ। ਉਨ੍ਹਾਂ ਨੇ ਸਮਝਿਆ ਤੇ ਮੰਨਿਆ ਕਿ "ਇਹ ਕਰਤਾਰ ਨੇ ਸਾਡੇ ਲਈ ਅਵਤਾਰ ਘੱਲੇ ਹਨ ਤੇ ਸਾਡੇ ਗੁਰੂ ਹਨ।" ਉਹ ਹਮੇਸ਼ਾ ਗੁਰੂ ਜੀ ਨਾਲ ਪਰੇਮ ਕਰਦੇ। ਗੁਰੂ ਜੀ ਨੇ ਉਨ੍ਹਾਂ ਨੂੰ ਦਸਿਆ ਕਿ "ਮਨੁਖ ਦੇ ਚੰਗੇ ਮੰਦੇ ਕਰਮ ਹੀ ਜ਼ਾਤਾਂ-ਪਾਤਾਂ ਹਨ। ਤੁਸੀਂ ਚੰਗੇ ਕੰਮ ਕਰੋ, ਬ੍ਰਹਮ ਗਿਆਨ ਹਾਸਲ ਕਰੋ।" ਗੁਰੂ ਜੀ ਨੇ ਅਛੂਤ ਉਧਾਰ ਵਾਸਤੇ ਕਰਤਾਰ ਅਗੇ ਪਰਾਰਥਨਾ ਕੀਤੀ "ਏਕਾ ਸੁਰਤਿ ਜੇਤੇ ਹੈਂ ਜੀਅ ॥ ਸੁਰਤਿ ਵਿਹੂਣਾ ਕੋਇ ਨ ਕੀਅ ॥
ਜੇਤੀ ਸੁਰਤਿ ਤੇਤਾ ਤਿਨ ਰਾਹੁ ॥ ਲੇਖਾ ਇਕੋ ਆਵਹੁ ਜਾਹੁ ॥ ਕਾਹੇ ਜੀਅ ਕਰਹਿ ਚਤੁਰਾਈ ॥ ਲੇਵੈ ਦੇਵੈ ਢਿਲ ਨ ਪਾਈ ॥ ਤੇਰੇ ਜੀਅ ਜੀਆ ਕਾ ਤੋਹਿ ॥ ਕਿਤ ਕਉ ਸਾਹਿਬ ਆਵਹਿ ਰੋਹਿ ॥ ਜੇ ਤੂ ਸਾਹਿਬ ਆਵਹਿ ਰੋਹਿ ॥ ਤੂ ਓਨਾ ਕਾ ਤੇਰੇ ਓਹਿ ॥ ਅਸੀ ਬੋਲ ਵਿਗਾੜ ਵਿਗਾੜਹ ਬੋਲ ॥ ਤੂ ਨਦਰੀ ਅੰਦਰਿ ਤੋਲਹਿ ਤੋਲ ॥ ਜਹ ਕਰਣੀ ਤਹ ਪੂਰੀ ਮਤਿ ॥ ਕਰਣੀ ਬਾਝਹੁ ਘਟੇ ਘਟਿ ॥ ਪ੍ਰਣਵਤ

ਨਾਨਕ ਗਿਆਨੀ ਕੈਸਾ ਹੋਇ ॥ ਆਪ ਪਛਾਣੈ ਬੂਝੈ ਸੋਇ ॥'' (ਸਿਰੀ ਰਾਗ ਮ: ੧)

ਗੁਰੂ ਜੀ ਨੇ ਛੂਤ ਛਾਤ ਦਾ ਬਿਲਕੁਲ ਹੀ ਖਾਤਮਾ ਕਰ ਦਿਤਾ ਹੈ–

''ਸੂਚੇ ਏਹਿ ਨ ਆਖੀਅਹਿ, ਬਹਿਨ ਜਿ ਪਿੰਡਾ ਧੋਇ ॥
ਸੂਚੇ ਸੇਈ ਨਾਨਕਾ, ਜਿਨ ਮਨ ਵਸਿਆ ਸੋਇ ॥'' (ਵਾਰ ਆਸਾ ਮ: ੧)
''ਤਨ ਸੂਚਾ ਸੋ ਆਖੀਐ, ਜਿਸ ਮਹਿ ਸਾਚਾ ਨਾਉ ॥'' (ਸਿਰੀ ਰਾਗ ਮ: ੧)

ਅਕਾਲ ਪੁਰਖ ਦੀ ਪਰਾਪਤੀ ਸਰੀਰ ਦੀ ਸੁਚਤਾ ਨਾਲ ਸਬੰਧਤ ਨਹੀਂ ਹੈ । ''ਕਾਇਆ ਸੋਚ ਨਾ ਪਾਈਐ ਬਿਨ ਹਰਿ ਭਗਤਿ ਪਿਆਰ ॥'' (ਸਿਰੀ ਰਾਗ ਮ: ੧ ॥ ਅਸਟਪਦੀ) ॥ ਜੋ ਪੁਰਸ਼ ਬਾਦੀਆਂ ਖਾਂਦਾ ਤੇ ਗਰੀਬਾਂ ਦਾ ਲਹੂ ਪੀਂਦਾ ਹੈ ਅਤੇ ਹੋਰ ਮੰਦ ਕਰਮ ਕਰਦਾ ਹੈ ਉਨ੍ਹਾਂ ਦੇ ਚਿਤ ਕਦੇ ਭੀ ਪਵਿਤਰ ਜਾਂ ਸੁਚੇ ਨਹੀਂ ਹੋ ਸਕਦੇ । 'ਜੇ ਰਤ ਪੀਵਹਿ ਮਾਣਸਾ, ਤਿਨ ਕਿਉ ਨਿਰਮਲ ਚੀਤ ॥'' (ਵਾਰ ਮਾਝ ਮ: ੧)

## ਲਾਮਾਂ ਗੁਰੂਆਂ ਨਾਲ ਚਰਚਾ

ਤਿਬਤ ਦੇ ਇਲਾਕੇ ਵਿਖੇ ਕਪਲ ਮੁਨੀ ਦਾ ਵਸਾਇਆ ਸ਼ਹਿਰ ਕਪਲ ਵਸਤੂ ਸੀ, ਹੁਣ ਇਸ ਦੇ ਨਿਸ਼ਾਨ ਨਹੀਂ ਹਨ । ਇਥੋਂ ਦੇ ਰਾਜਾ ਸਧੋਦਨ ਦਾ ਪੁਤਰ ਸਿਧਾਰਥ (ਪਰਸਿਧ ਬੁਧ) ਸੀ । 'ਬੋਧ ਮਤ' ਦਾ ਇਤਨਾ ਪਰਚਾਰ ਹੋਇਆ ਕਿ ਦੁਨੀਆਂ ਭਰ ਦੇ ਤੀਜਾ ਹਿਸਾ ਲੋਕ ਬੋਧੀ ਬਣੇ । ਅਜਾਂ ਭੀ ਲੰਕਾ, ਚੀਨ ਜਾਪਾਨ ਆਦਿ ਵਿਖੇ ਪੰਤਾਲੀ-ਛਿਆਲੀ ਕਰੋੜ ਬੋਧੀ ਖਿਆਲੀਏ ਹਨ । ਨੇਪਾਲ ਤਿਬਤ ਆਦਿ ਵਿਖੇ ਲਾਮੇ ਨਾਮੀ ਸਾਧੂ ਇਸੇ ਮਤ ਦਾ ਪਰਚਾਰ ਕਰਦੇ ਆ ਰਹੇ ਹਨ, ਇਨ੍ਹਾਂ ਦੇ ਮਹੰਤਾਂ ਨੂੰ ਲਾਮਾਂ ਗੁਰ ਆਖਦੇ ਹਨ, ਆਪ ਨੂੰ ਇਹ ਰੱਬ ਮੰਨਦੇ ਹਨ । ਬਾਦਸ਼ਾਹਾਂ ਉਪਰ ਭੀ ਇਨ੍ਹਾਂ ਦਾ ਹੁਕਮ ਚਲਦਾ ਰਿਹਾ ਹੈ । ਬੋਧਾਂ ਦੇ ਚਾਰ ਭੇਦ (ਫਿਰਕੇ) ਹਨ । ਸੌਤਰਾਂਤਿਕ, ਵੈਭਾਸ਼ਕ, ਯੋਗਾਚਾਰ, ਮਾਧਮਿਕ । ਲਾਮੇ ਮਹੰਤ ਅਕਸਰ ਬਾਦਲੀ ਅਜੰਤਾ ਚੰਦਰਗਿਰੀ ਆਦਿ ਦੇ ਪਹਾੜੀ ਗੁਫਾ ਵਿਚ ਰਹਿੰਦੇ ਸਨ । ਗੋਰਖ ਪੁਰ ਦੇ ਲਾਗੇ ਕੁਸ਼ੀ ਨਗਰ ਵਿਖੇ ਬੁਧ ਦਾ ਦੇਹਾਂਤ ਹੋਇਆ ਸੀ । ਇਥੇ ਭੀ ਕਾਫੀ ਪਰਚਾਰ ਸੀ । ਵਾਸ਼ਨਾਵਾਂ ਦਾ ਤਿਆਗ ਕਰਨਾ ਬੁਧ ਦਾ ਮੁਖ ਪਰਚਾਰ ਸੀ । ਵਾਸ਼ਨਾ ਯਾ ਤਰਿਸ਼ਨਾ ਮੁਕਣ ਨਾਲ ਮਨੁਸ਼ ਨੂੰ ਮੁਕਤ ਸਰੂਪ ਮੰਨਦੇ ਹਨ । ਵਾਸ਼ਨਾ ਤਿਆਗਣ ਵਾਸਤੇ ਹੀ ਇਹ ਘਰ ਬਾਰ ਛਡਦੇ ਹਨ । ਪਰ ''ਤਰਿਸ਼ਨਾ ਵਿਰਲੇ ਹੀ ਕੀ ਬੁਝੀ ਹੈ'' ਵਾਲੀ ਹਾਲਤ ਹੁੰਦੀ ਹੈ । ਗੁਰੂ ਜੀ ਨੇ ਫੁਰਮਾਇਆ ਹੈ ਕਿ–

''ਆਸਾ ਕਰਤਾ ਜਗੁ ਮੂਆ, ਆਸਾ ਮਰੈ ਨ ਜਾਇ ॥
ਨਾਨਕ ਆਸਾ ਪੂਰੀਆਂ, ਸਚੇ ਸਿਉਂ ਚਿਤ ਲਾਇ ॥''

ਕੋਈ ਪੁਰਸ਼ ਤਰਿਸ਼ਨਾ ਯਾ ਵਾਸ਼ਨਾ ਦਾ ਤਿਆਗ ਨਹੀਂ ਕਰ ਸਕਦਾ, ਕਿਉਂਕਿ ਸਾਰਾ ਸੰਸਾਰ ਹੀ ਤਰਿਸ਼ਨਾ ਵਾਸ਼ਨਾ ਦਾ ਘਰ ਹੈ । ਜੈਸਾ ਕਿ–

''ਤ੍ਰਿਸ਼ਨਾ ਮਾਇਆ ਮੋਹਣੀ, ਸੁਤ ਬੰਧਪ ਘਰ ਨਾਰਿ ॥
ਧਨ ਜੋਬਨ ਜਗੁ ਠਗਿਆ, ਲਬਿ ਲੋਭਿ ਅਹੰਕਾਰਿ ॥
ਮੋਹ ਠਗਉਲੀ ਹਉ ਮੁਈ, ਸਾ ਵਰਤੈ ਸੰਸਾਰ ॥' (ਸਿਰੀ ਰਾਗ ਮ: ੧)

ਸੋ ਗੁਰੂ ਜੀ ਨੇ ਤ੍ਰਿਸ਼ਨਾ ਮਾਰਨੇ ਦਾ ਇਲਾਜ ਦਸਿਆ ਹੈ–

''ਤ੍ਰਿਸ਼ਨਾ ਰਾਚ ਨ ਪਰ ਘਰਿ ਜਾਵਾਂ, ਤ੍ਰਿਸ਼ਨਾ ਨਾਮ ਬੁਝਾਈ ॥'' (ਰਾਗ ਵਡਹੰਸ ਮ: ੧)

ਇਸ ਤਰ੍ਹਾਂ ਦਾ ਪਰਚਾਰ ਸੁਣ ਕੇ ਲਾਮੇ ਗੁਰੂ ਸਾਧੂ ਆਦਿ ਨਿਰਉਤਰ ਹੋ ਗਏ । ਗੁਰੂ ਜੀ ਨੇ ਦਸਿਆ ''ਗੁਫਾ ਵਿਖੇ ਰਹਿਣ ਨਾਲ ਭੀ ਤ੍ਰਿਸ਼ਨਾ ਨਹੀਂ ਜਾਂਦੀ । ਲਾਮਿਆ

ਨੇ ਵਿਚਾਰਿਆ ਕਿ ਜੇ ਕਰ ਨਾਨਕ ਨਿਰੰਕਾਰੀ ਸਾਨੂੰ ਗੁਰੂ ਧਾਰਨ ਕਰ ਲਵੇ ਤਾਂ ਸਾਡੀ ਬਹੁਤ ਪਰਬਤਾ ਵਧੇ। ਗੁਰੂ ਜੀ ਨੂੰ ਪੁਛਿਆ "ਆਪ ਦਾ ਗੁਰੂ ਕੌਣ ਹੈ ? ਆਪ ਕਿਸ ਦੇ ਚੇਲੇ ਹੋ ?" ਗੁਰੂ ਜੀ ਨੇ ਫੁਰਮਾਇਆ "ਸਾਡਾ ਗੁਰੂ ਅਕਾਲ ਪੁਰਖ ਹੈ, ਜੋ ਕਦੀ ਮਰਦਾ ਜਨਮਦਾ ਨਹੀਂ ਹੈ।" ਇਹ ਸੁਣ ਕੇ ਲਾਮੇ ਸਾਧੂ ਆਖਣ ਲਗੇ 'ਤਾਂ ਸਾਨੂੰ ਭੀ ਦਸੋ।' ਗੁਰੂ ਜੀ ਨੇ ਉਨ੍ਹਾਂ ਨੂੰ ਅਕਾਲ ਪੁਰਖ ਦਾ ਗਿਆਨ ਦਿਰੜਾਇਆ। ਗੁਰੂ ਜੀ ਨੇ "ਇਕ ਓਅੰਕਾਰ ਤੋਂ ਲੈ ਕੇ ਗੁਰਪ੍ਰਸਾਦਿ' ਤੀਕ ਮੂਲ ਮੰਤਰ ਸੁਣਾਇਆ ਕਿ ਸਾਡੇ ਗੁਰੂ ਅਕਾਲ ਪੁਰਖ ਦਾ ਐਸਾ ਹੁਲੀਆ ਯਾ ਉਸ ਦੀ ਹਸਤੀ ਹੈ "ਆਦਿ ਸਚ ਜੁਗਾਦਿ" ਸ਼ਲੋਕ ਪੜ੍ਹਿਆ। ਜ_ਜੀ ਦਾ ਪਾਠ ਸੁਣਾ ਕੇ ਉਨ੍ਹਾਂ ਨੂੰ ਗਿਆਨ ਦਿਤਾ। ਜਿਸ ਪਰ ਬਹੁਤ ਸਾਰੇ ਬੋਧੀ ਸਾਧੂ ਬੁਧ ਮਤ ਨੂੰ ਛਡ ਕੇ ਅਕਾਲ ਪੁਰਖ ਦਾ ਸਿਮਰਨ ਕਰਨ ਲਗ ਪਏ। ਗੁਰੂ ਜੀ ਨੇ ਬੋਧੀ ਆਗੂਆਂ ਨੂੰ ਸਮਝਾਇਆ 'ਏਕੋ ਧਰਮ ਦ੍ਰਿੜੈ ਸਚ ਕੋਈ॥ ਗੁਰਮਤ ਪੂਰਾ ਜੁਗ ਜੁਗ ਸੋਈ॥" (ਬਸੰਤ ਮ: ੧)। ਸਚ ਪਰ ਨਿਸ਼ਚਾ ਰਖਣ ਵਾਲੇ ਨੂੰ ਤਿਆਗ ਦੀ ਲੋੜ ਹੀ ਨਹੀਂ ਪੈਂਦੀ ਕਿਉਂਕਿ "ਸਚ ਸਭਨਾ ਹੋਇ ਦਾਰੁ ਪਾਪੁ ਕਢੈ ਧੋਇ॥" (ਆਸਾ ਮ: ੧)। ਸੋ ਸਚ ਪਰ ਨਿਸ਼ਚਾ ਰਖ ਕੇ ਗ੍ਰਿਹਸਤ ਵਿਖੇ ਕਲਿਆਣ ਹਾਸਲ ਕਰੋ। "ਸਚ ਸਿਮਰਿਐ ਹੋਵੈ ਪਰਗਾਸੁ॥ ਤਾਂ ਤੇ ਬਿਖਿਆ ਮਹਿ ਰਹੈ ਉਦਾਸੁ॥ ਸਤਿਗੁਰ ਕੀ ਐਸੀ ਵਡਿਆਈ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥" (ਧਨਾਸਰੀ ਮ: ੧)।

ਨੋਟ—ਸਤਿਗੁਰੂ ਨਾਨਕ ਜੀ ਦਾ ਗੁਰੂ ਅਕਾਲ ਪੁਰਖ ਹੈ। ਕਈਆਂ ਨੇ ਗੁਰੂ ਦਸਣ ਵਿਚ ਸਖਤ ਗਲਤੀ ਕੀਤੀ ਹੈ। ਕਿਸੇ ਨੇ ਸੰਤ ਰੇਣ, ਕਿਸੇ ਨੇ ਖੁਆਜਾ ਪੀਰ, ਕਿਸੇ ਨੇ ਕਬੀਰ ਨਾਰਦ ਆਦਿ ਨੂੰ ਗੁਰੂ ਲਿਖਿਆ ਹੈ। ਹਾਲਾਂਕਿ ਗੁਰੂ ਸਾਹਿਬ ਜੀ ਨੇ ਉਕਤ ਹਸਤੀਆਂ ਦਾ ਕਿਧਰੇ ਜ਼ਿਕਰ ਤੀਕ ਨਹੀਂ ਕੀਤਾ। ਆਪਣਾ ਗੁਰੂ ਕੋਈ ਛੁਪਾਇਆ ਨਹੀਂ ਕਰਦਾ। ਗੁਰੂ ਜੀ ਨੇ ਆਪਣਾ ਗੁਰੂ ਆਪ ਹੀ ਦੱਸਿਆ ਹੈ "ਅਪਰੰਪਰ ਪਾਰਬ੍ਰਹਮ ਪਰਮੇਸ਼ਰ, ਨਾਨਕ ਗੁਰੂ ਮਿਲਿਆ ਸੋਈ ਜੀਉ॥" (ਸੋਰਠ ਮ: ੧)। ਸੋ ਇਸ ਵਾਕ ਦੇ ਹੁੰਦਿਆਂ ਹੋਰ ਕਿਸੇ ਗਵਾਹੀ ਯਾ ਸਬੂਤ ਦੀ ਲੋੜ ਹੀ ਨਹੀਂ ਰਹਿੰਦੀ, ਜਦ ਕਿ ਗੁਰੂ ਜੀ ਆਪ ਹੀ ਫੁਰਮਾਉਂਦੇ ਹਨ ਕਿ 'ਸਾਡਾ ਗੁਰੂ ਅਕਾਲ ਪੁਰਖ ਹੈ।' "ਹਰਿ ਗੁਰ ਮੂਰਤ ਏਕਾ ਵਰਤੈ, ਨਾਨਕ ਹਰਿਗੁਰ ਭਾਇਆ।" (ਮਾਰੂ ਮ: ੧)। ਯਾਂ ਤੇ ਗੁਰਬਾਣੀ ਵਿਰੁਧ ਸਭ ਲਿਖਤਾਂ ਝੂਠੀਆਂ ਹਨ। ਸਤਿਗੁਰੂ ਨਾਨਕ ਜੀ ਬੇਈਂ ਨਦੀ ਵਿਖੇ ਪਰਵੇਸ਼ ਕਰਨ ਸਮੇਂ ਸਚਖੰਡ ਨੂੰ ਪਧਾਰੇ ਸਨ। ਅਕਾਲ ਪੁਰਖ ਨੇ ਕਿਹਾ "ਹੇ ਨਾਨਕ! ਜਿਸ ਕਾਰਜ ਵਾਸਤੇ ਅਸੀਂ ਤੈਨੂੰ ਸੰਸਾਰ ਵਿਖੇ ਘਲਿਆ ਹੈ ਕਿ ਸੰਸਾਰ ਦਾ ਚਕਰ ਕਟ ਕੇ ਸਰਬਤ ਦੁਖੀ ਜੀਵਾਂ ਨੂੰ ਸ਼ਾਂਤੀ ਪਰਦਾਨ ਕਰੋ, ਉਹ ਕਾਰਜ ਤੂਨ ਤੀਕ ਅਰੰਭ ਕਿਉਂ ਨਹੀਂ ਕੀਤਾ?" ਗੁਰੂ ਜੀ ਨੇ ਕਿਹਾ "ਹੇ ਕਰਤਾਰ! ਪਹਿਲਾਂ ਗੁਰੂ ਧਾਰਨ ਕਰਨਾ ਜ਼ਰੂਰੀ ਹੈ। ਸੰਸਾਰ ਵਿਖੇ ਇਸ ਵੇਲੇ ਆਪ ਤੋਂ ਬਿਨਾਂ ਧਾਰਨ ਕਰਨ ਜੋਗ ਹੋਰ ਕੋਈ ਗੁਰੂ ਨਹੀਂ ਹੈ। ਬਿਨਾਂ ਗੁਰੂ ਧਾਰਨ ਦੇ ਨਿਰਵਿਘਨਤਾ ਪਰਾਪਤ ਨਹੀਂ ਹੁੰਦੀ।" ਸੋ ਗੁਰੂ ਜੀ ਨੇ ਅਕਾਲ ਪੁਰਖ ਨੂੰ ਗੁਰੂ ਧਾਰਨ ਕੀਤਾ। ਅਕਾਲ ਪੁਰਖ ਵਲੋਂ ਆਪ ਨੂੰ ਹੁਕਮ ਹੋਇਆ 'ਹੇ ਨਾਨਕ! ਤੈਨੂੰ ਕਿਸੇ ਸਹਾਇਕ ਵਸਤੂ ਦੀ ਲੋੜ ਹੈ?' ਗੁਰੂ ਜੀ ਨੇ ਕਿਹਾ 'ਅਕਾਲ ਕ੍ਰਿਪਾ ਦੀ (ਤੁਪ੍ਰਸਾਦਿ) ਲੋੜ ਹੈ।' ਸੋ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ "ਬਾਬੇ ਪਾਇਆ ਬਖਸ਼ ਦਰ_...ਬਾਬਾ ਪੈਧਾ ਸਚਖੰਡ ਨਉਨਿਧ ਨਾਮ ਗਰੀਬੀ ਪਾਈ।" ਗੁਰੂ ਜੀ ਨੇ ਨਾਲ ਹੀ ਨਉਨਿਧਾਂ ਰੂਪ ਨਾਮ ਅਤੇ ਗਰੀਬੀ "(ਨਿਮਰਤਾ) ਪਰਾਪਤ ਕੀਤੀ (ਗਰੀਬੀ ਗਦਾ ਹਮਾਰੀ)। ਗੁਰੂ ਜੀ ਨੇ ਨਦੀਉਂ ਬਾਹਰ ਆ ਕੇ ਅਕਾਲੀ ਦਰਬਾਰ ਦਾ ਦ੍ਰਿਸ਼ਯ ਦਸਿਆ 'ਸੋ ਦਰੁ ਕੇਹਾ ਸੋ ਘਰੁ ਕੇਹਾ, ਜਿਤੁ ਬਹਿ ਸਰਬ ਸਮਾਲੇ (ਸੋ ਦਰੁ ਦਾ ਸਾਰਾਂ ਸ਼ਬਦ ਪੜ੍ਹੋ)।' ਸੋ ਗੁਰੂ ਸਾਹਿਬ ਜੀ ਤੇ ਉਨ੍ਹਾਂ ਦੇ ਦਸਾਂ ਸਰੂਪਾਂ ਦਾ 'ਗੁਰੂ' ਗੁਰੂ ਅਕਾਲ ਪੁਰਖ ਹੈ, ਹੋਰ ਕਿਸੇ ਨੂੰ ਗੁਰੂ ਦਸਣਾ ਜਾਂ ਲਿਖਣਾ

ਭੁਲ ਹੈ। 'ਸਤਿਗੁਰ ਮੇਰਾ ਸਦਾ ਸਦਾ, ਨਾ ਆਵੈ ਨ ਜਾਇ ॥ ਉਹ ਅਬਿਨਾਸ਼ੀ ਪੁਰਖ ਹੈ, ਸਭ ਮਹਿ ਰਹਿਆ ਸਮਾਇ ॥' (ਸੂਹੀ ਮ: ੧)। ਯਾਂ ਤੇ ਅਕਾਲ ਪੁਰਖ ਤੋਂ ਬਿਨਾਂ ਗੁਰੂ ਸਾਹਿਬਾਨ ਦਾ ਗੁਰੂ ਹੋਰ ਕੋਈ ਦੇਹਧਾਰੀ ਵਿਯਕਤੀ ਨਹੀਂ ਸੀ। ਸੰਤ ਰੇਣ ਖ਼ੁਆਜਾ, ਕਬੀਰ ਆਦਿਕਾਂ ਨੂੰ ਗੁਰੂ ਲਿਖਣ ਵਾਲੇ ਝੂਠੇ ਹਨ। ਗੁਰੂ ਦੀ ਸਿਫਤ ਇਸ ਤਰਾਂ ਦਸੀ ਹੈ –

ਨਾਨਕ ਸਤਿਗੁਰ ਐਸਾ ਜਾਣੀਐ, ਜੋ ਸਭਸੈ ਲਏ ਮਿਲਾਇ ਜੀਉ ॥ (ਸਿਰੀ ਰਾਗ ਮ:੧)
ਸੁਖ ਦਾਤਾ ਦੁਖ ਮੇਟਣੋ, ਸਤਿਗੁਰ ਅਸਰ ਸੰਘਾਰ ॥ (ਸਿਰੀ ਰਾਗ ਮ: ੧)

ਡੰਮੀ ਗੁਰੂਆਂ ਦਾ ਖੰਡਨ ਕੀਤਾ ਹੈ 'ਕਾਹੇ ਗੁਰ ਤੇ ਮੁਕਤ ਨ ਹੋਈ।' (ਸੂਹੀ ਮ. ੧)
ਗੁਰੂ ਜਿਨਾਂ ਕਾ ਅੰਧਲਾ ਚੇਲੇ ਨਾਹੀ ਥਾਉ। (ਸਿਰੀ ਰਾਗ ਮ: ੧)

ਨੋਟ–ਸੰਸਾਰ ਵਿਖੇ ਅਨੇਕਾਂ ਅਵਤਾਰ, ਨਬੀ, ਪੀਰ, ਪੈਗੰਬਰ, ਰਿਖੀ, ਮੁਨੀ ਆਦਿ ਹੋਏ ਅਤੇ ਉਨ੍ਹਾਂ ਨੇ ਆਪ ਨੂੰ ਕਿਹਾ 'ਅਸੀਂ' ਕਰਤਾਰ ਵਲੋਂ ਹੁਕਮ ਲੈ ਕੇ ਆਏ ਹਾਂ ਅਤੇ ਉਨ੍ਹਾਂ ਨੇ ਕਰਾਮਾਤਾਂ ਵਿਖਾ ਕੇ ਇਹ ਭੀ ਸਿਧ ਕੀਤਾ ਕਿ ਅਸੀਂ ਇਤਨੇ ਵਡੇ ਬਲੀ ਹਾਂ ਅਥਵਾ ਰਬ ਦੇ ਅਵਤਾਰ ਹਾਂ। ਲੋਕੀਂ ਕਰਾਮਾਤਾਂ ਕਰ ਕੇ ਪਿਛੇ ਭੀ ਲਗੇ ਪਰ ਗੁਰੂ ਜੀ ਨੇ ਕਰਾਮਾਤਾਂ ਨੂੰ ਪਿਛੇ ਸੁਟ ਕੇ 'ਨਾਮ ਗਰੀਬੀ' ਭਾਵ ਨਿਮਰਤਾ ਤੇ ਨਾਮ ਦੀ ਤਾਕਤ ਨਾਲ ਸੰਸਾਰ ਨੂੰ ਸੁਧਾਰਿਆ। ਕਰਾਮਾਤਾਂ ਵਿਖਾਉਣ ਵਿਚ ਵਡੱਪਣ ਨਹੀਂ ਮੰਨਿਆ ਬਲਕਿ ਐਸੇ ਵਡੱਪਣ ਨੂੰ ਨਿਸਫਲ ਦਸਿਆ –

ਪਉਣ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ ਕੀਆ।
ਅੰਧਲੈ ਦਹਸਿਰਿ ਮੂੰਡ ਕਟਾਇਆ, ਰਾਵਣ ਮਾਰ ਕਿਆ ਵਡਾ ਭਇਆ।
ਕਿਆ ਉਪਮਾ ਤੇਰੀ ਆਖੀ ਜਾਇ। ਤੂੰ ਸਰਬੇ ਪੂਰ ਰਹਿਆ ਲਿਵਲਾਇ ॥੧॥ ਰਹਾਉ॥
ਜੀਅ ਉਪਾਇ ਜੁਗਤਿ ਹਥਿ ਕੀਨੀ, ਕਾਲੀ ਨਥਿ ਕਿਆ ਵਡਾ ਭਇਆ।
ਕਿਸ ਤੂੰ ਪੁਰਖ ਜੋਰੂ ਕਉਣ ਕਹੀਐ, ਸਰਬ ਨਿਰੰਤਰ ਰਵਿ ਰਹਿਆ।
ਨਾਲਿ ਕੁਟੰਬੁ ਸਾਥਿ ਵਰਦਾਤਾ, ਬ੍ਰਹਮਾ ਭਾਲਣ ਸ੍ਰਿਸਟਿ ਗਿਆ।
ਆਗੈ ਅੰਤੁ ਨ ਪਾਇਓ ਤਾਕਾ, ਕੰਸ ਛੇਦ ਕਿਆ ਵਡਾ ਭਇਆ।
ਰਤਨ ਉਪਾਇ ਧਰੇ ਖੀਰ ਮਥਿਆ ਹੋਰਿ ਭਖਲਾਏ, ਜਿ ਅਸੀਂ ਕੀਆ।
ਕਹੈ ਨਾਨਕ ਛਪੈ ਕਿਉਂ ਛਪਾਇਆ, ਏਕੀ ਏਕੀ ਵੰਡਿ ਦੀਆ ॥ (ਆਸਾ ਮ: ੧)

## ਪੰਜਾਬ ਨੂੰ ਵਾਪਸੀ

ਪਹਾੜੀ ਇਲਾਕਿਆਂ ਵਿਖੇ ਪਰਚਾਰ ਕਰ ਕੇ ਜੰਕਾਰ ਨਦੀ ਦੇ ਕਿਨਾਰੇ ਕਿਨਾਰੇ ਸ਼ੋਰ ਕੋਟ ਪੁਸਕ ਵਿਚ ਦੀ ਗਲਗਿਤ ਵਿਖੇ ਪੁਜੇ। ਅਸਕਰਦੂ ਦਰਿਆਇ ਸ਼ੇਸ਼ਨਾਗ ਤੇ ਵੂਲਰ ਨਦੀ ਦੇ ਕੰਢੇ ਕੰਢੇ ਸ੍ਰੀ ਨਗਰ (ਕਸ਼ਮੀਰ) ਵਿਖੇ ਮੁੜ ਆ ਕੇ ਪਰਚਾਰ ਕੀਤਾ। ਮਨਮੋਹ ਤੇ ਕੂਲੂ ਦੇ ਭਦਰਵਾਹਾ, ਸਿੱਧ ਦੀ ਬਗੀਚੀ ਹੋ ਕੇ ਪੰਗਰ ਦੇਸ ਵਿਚ ਆ ਗਏ। ਪਹਾੜਾਂ ਵਿਚ ਦੀ ਪਰਚਾਰ ਕਰਦੇ ਕਰਦੇ ਦਰਿਆਇ ਰਾਵੀ ਪਾਰ ਹੋ ਕੇ ਪੇਲੀਧਾਰ, ਡਲਹੌਜ਼ੀ, ਮਨਕੋਟ, ਤਿਰਕੁੰਟਾ ਪਹਾੜ ਵਿਚ ਦੀ ਵੈਸ਼ਨੋ ਦੇਵੀ ਦੇ ਮੰਦਰ ਪੁਰ ਆ ਗਏ ਇਥੇ ਗਰਭ ਜੂਨੀ ਗੁਫਾ ਨਾਮ ਦਾ ਪਰਸਿਧ ਹਿੰਦੂ ਤੀਰਥ ਹੈ। ਇਥੋਂ ਜੰਮੂ ਦੇ ਇਲਾਕੇ ਵਲ ਨਿਕਲੇ, ਪਰਮੰਡਲੀ ਤੀਰਥ ਪਰ ਜਾ ਪਹੁੰਚੇ। ਉਥੋਂ ਚਨੈਨੀ ਜਸਰੋਟਾ, ਮਾਧੋ ਪੁਰ, ਜਾਨ ਪੁਰ, ਪਠਾਨਕੋਟ ਆ ਪੁਜੇ। ਪਰਚਾਰ ਕਰਦੇ ਕਰਦੇ ਗੁਰੂ ਜੀ ਗੁਰਦਾਸ ਪੁਰ ਹੁੰਦੇ

ਹੋਏ ਸੁਲਤਾਨ ਪੁਰ ਬੀਬੀ ਨਾਨਕੀ ਨੂੰ ਮਿਲ ਕੇ ਤਲਵੰਡੀ ਵਲ ਚਲੇ ਗਏ। ਮਾਤਾ-ਪਿਤਾ
ਨੂੰ ਮਿਲ ਕਰ ਕੇ ਬ੍ਰਹਮੰਡ ਦੇ ਚੌਥੇ ਦੌਰੇ ਲਈ ਤਿਆਰ ਹੋ ਗਏ।

ਨੋਟ—ਕਈ ਜਗ੍ਹਾ ਪਰ ਚਕਰ ਲਗਾ ਕੇ ਗੁਰੂ ਜੀ ਤਿੰਨ ਚਾਰ ਵਾਰੀ ਭੀ ਪਹੁੰਚੇ ਸਨ।
ਪਾਠਕਾਂ ਨੂੰ ਭੁਲੇਖਾ ਨਹੀਂ ਲਗਣਾ ਚਾਹੀਦਾ ਗੁਰੂ ਜੀ ਨੂੰ ਕਿਸੇ ਪਵਿਤਰ ਰੂਹ ਦੀ ਖਿਚ
ਦਾ ਪਰੇਮ ਪੂਰਨ ਕਰਨ ਵਾਸਤੇ ਜਾਣਾ ਪੈਂਦਾ ਸੀ, ਅਰ ਥਾਪੇ ਗਏ ਪਰਚਾਰਕਾਂ ਵਲ ਭੀ
ਦੌਰਾ ਕਰਦੇ, ਤਾਕਿ ਉਥੇ ਹੋ ਚੁਕੇ ਪਰਚਾਰ ਨੂੰ ਫਲੀਭੂਤ ਕੀਤਾ ਜਾਵੇ।

ਨੋਟ—ਤੀਜੀ ਉਦਾਸੀ ਦਾ ਆਰੰਭ ਕਰਤਾਰ ਪੁਰ ਤੋਂ ੧੫ ਅਸੂ ੧੫੭੪ ਬਿਕਰਮੀ
ਨੂੰ ਕੀਤਾ। ਪਹਾੜੀ ਇਲਾਕਿਆਂ ਵਿਚ ਪਰਚਾਰ ਕਰਦੇ ਸ੍ਰੀ ਨਗਰ (ਕਸ਼ਮੀਰ) ਆਦਿ
ਪਹੁੰਚੇ। ੧੭ ਕਤਕ ਸੰਮਤ ੧੫੭੫ ਨੂੰ ਵਾਪਸ ਆਏ। (ਲਾਲ ਸਿੰਘ ਗਿਆਨੀ)

## ਚੌਦਾਂ ਸਾਲਾਂ ਦਾ ਪਰਚਾਰ

ਗੁਰੂ ਜੀ ਨੇ ਚੌਦਾਂ ਸਾਲਾਂ ਵਿਚ ਪੂਰਬ, ਪਛਮ, ਦਖਣ ਤਿੰਨਾਂ ਕੂੰਟਾਂ ਦੇ ਦੌਰੇ ਕਰਕੇ ਗੁਰਮਤ
ਦਾ ਪਰਚਾਰ ਕੀਤਾ। ਖਾਸ ਖਾਸ ਚਰਚਾਵਾਂ ਤੋਂ ਬਿਨਾਂ ਗੁਰੂ ਜੀ ਜਿਥੇ ਤੋਂ ਵੀ ਗੁਜ਼ਰੇ, ਸਥਾਨੀ
ਲੋੜ ਮੁਜਬ ਪਰਥਾਇ ਪਰਚਾਰ ਕਰਦੇ ਸਨ। ਪਾਠਕਾਂ ਦੀ ਗਿਆਤ ਵਾਸਤੇ, ਅਗੇ ਕੁਝਕੁ ਪਰਮਾਣ
ਲਿਖੇ ਜਾਂਦੇ ਹਨ, ਜਿਨ੍ਹਾਂ ਤੋਂ ਪਤਾ ਲਗ ਸਕਦਾ ਹੈ ਕਿ ਗੁਰੂ ਜੀ ਨੇ ਕਿਸ ਤਰਾਂ ਲੋਕ ਸੁਧਾਰ ਕਰ
ਕੇ ਸਰਬਤ ਨੂੰ ਨਿਹਾਲ ਕੀਤਾ। ਲੋਕੀਂ ਸ਼ਰਾਬ, ਅਫੀਮ, ਭੰਗ ਆਦਿ ਅਨੇਕਾਂ ਨਸ਼ਿਆਂ ਵਿਚ
ਗਲਤਾਨ ਸਨ। ਬਲਕਿ ਦੇਵ ਮੰਦਰਾਂ ਵਿਚ ਸ਼ਰਾਬ ਚੜ੍ਹਾਈ ਜਾਂਦੀ ਸੀ, ਗੁਰੂ ਸਾਹਿਬਾਨ ਨੇ
ਇਸ ਦਾ ਖੰਡਣ ਕੀਤਾ। ਯਥਾ— 'ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ॥'
ਪੁਨਾ— "ਜਿਤੁ ਪੀਤੇ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥ ਆਪਣਾ ਪਰਾਇਆ
ਨ ਪਛਾਣਈ ਖਸਮਹੁ ਧਕੇ ਖਾਇ॥" ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥
ਮੈ ਦੇਵਾਨਾ ਭਇਆ ਅਤੀਤੁ॥ (ਤਿਲੰਗ ਮ: ੧)। ਇਸ ਪਰਕਾਰ ਗੁਰੂ ਜੀ ਨੇ ਲੋਕਾਂ
ਨੂੰ ਨਸ਼ਿਆਂ ਥੀਂ ਵਰਜਿਆ ਅਰ ਦਸਿਆ—

'ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥'
'ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥' (ਵਾਰ ਸਾਰੰਗ ਮ: ੧)

ਕਿਰਤ ਕਰ ਕੇ ਵੰਡ ਛਕਣਾ, ਇਸ ਅਸੂਲ ਦੇ ਬੰਦੇ ਰੱਬ ਦੇ ਰਸਤੇ ਨੂੰ ਪਛਾਣਦੇ ਹਨ,
ਉੱਦਮ ਕਰਨਾ ਹਰ ਇਕ ਦਾ ਫਰਜ਼ ਹੈ 'ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥
ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥' ਮੰਗਤ ਵਾਧੇ ਦੀ ਰੋਕ ਲਈ ਗੁਰਾਂ ਨੇ
ਪਰਚਾਰ ਕੀਤਾ 'ਲੋਕੁ ਧਿਕਾਰੁ ਕਹੈ ਮੰਗਤ ਜਨ ਮਾਗਤ ਮਾਨੁ ਨ ਪਾਇਆ॥' (ਰ: ਕ: ਮ: ੧)
'ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥ ਗੁਰੁ ਪੀਰੁ ਹਾਮਾ ਤਾ ਭਰੇ ਜਾ
ਮੁਰਦਾਰੁ ਨ ਖਾਇ॥ ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥' (ਵਾਰ ਮਾਝ ਮ:੧)
'ਘੋਲੀ ਗੇਰੂ ਰੰਗੁ ਚੜਾਇਆ ਵਸਤ੍ਰ ਭੇਖ ਭੇਖਾਰੀ॥ ਕਾਪੜ ਫਾਰਿ ਬਨਾਈ ਖਿੰਥਾ ਝੋਲੀ
ਮਾਇਆ ਧਾਰੀ॥ ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ॥' (ਮਾਰੂ ਮ: ੧)

ਗੁਰੂ ਸਾਹਿਬਾਨ ਦੇ ਪਰਚਾਰ ਥੀਂ ਪਹਿਲਾਂ ਹਿੰਦੂ ਸ਼ਾਸਤਰਾਂ ਅਨੁਸਾਰ ਇਸਤਰੀ ਜਾਤੀ
ਸੂਦਰ (ਨੀਚ) ਮੰਨੀ ਗਈ ਸੀ ਇਸ ਦੇ ਧਾਰਮਕ ਅਧਿਕਾਰ ਸਭ ਜ਼ਬਤ ਸਨ। ਮੁਸਲਮਾਨਾਂ ਨੇ
ਇਸਤਰੀਆਂ ਨੂੰ ਮਸੀਤਾਂ ਵਿਚੋਂ ਖਾਰਜ ਕਰ ਦਿਤਾ ਅਰ ਮੁਸਲਮਾਨੀ ਦੀਨੁ ਤੇ ਧਰਮ ਆਗੂ ਹੋਣ
ਦੇ ਅਧਿਕਾਰ ਨਹੀਂ ਦਿਤੇ, ਈਸਾਈ ਮੂਸਾਈ ਮਤਿ ਵਿਖੇ ਭੀ ਧਾਰਮਕ ਤੌਰ ਪਰ ਆਗੂ ਨਹੀਂ ਹੋ

ਸਕਦੀ। ਬੋਧ ਮਤਿ ਵਿਖੇ ਭੀ ਦਰਵਾਜ਼ੇ ਬੰਦ ਸਨ। ਸਭ ਪਾਸੀਂ ਨੀਚ ਨੀਚ ਕਹਿਕੇ ਦੁਰਕਾਰੀਦਾ ਸੀ। ਸਤਿਗੁਰੂ ਜੀ ਨੇ ਫੁਰਮਾਇਆ– 'ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥' (ਵਾਰ ਆਸਾ ਮ: ੧)। ਯਾਂਤੇ ਇਸਤਰੀ ਨੂੰ ਪੈਰ ਦੀ ਜੁਤੀ ਆਦਿ ਕਹਿਣਾ ਗਲਤੀ ਹੈ। ਭਾਈ ਗੁਰਦਾਸ ਜੀ ਨੇ ਲਿਖਿਆ ਹੈ 'ਲੋਕ ਵੇਦ ਗੁਣ ਗਿਆਨ ਵਿਚ ਅਰਧ ਸਰੀਰੀ ਮੋਖ ਦੁਆਰੀ ॥' ਭਾਵ ਪਰਮਾਰਥ ਅਰ ਵਿਹਾਰਕ ਕੰਮਾਂ ਵਿਚ ਇਸਤਰੀ ਦੇ ਹਕ ਬਰਾਬਰ ਹਨ।

ਹਰ ਇਕ ਮਤ ਵਿਖੇ ਮੁਕਤੀ ਦਾ ਸਾਧਨ ਅਰ ਨਿਰਣਯ ਮਿਲਦਾ ਹੈ। ਮੁਕਤੀ ਵਾਸਤੇ ਲੋਕੀਂ ਮਰਨ ਤਕ ਜਾਂਦੇ, ਦਰਿਆਵਾਂ ਵਿਚ ਡੁਬ ਮਰਦੇ, ਸਰੀਰ ਬਰਫਾਂ ਵਿਚ ਗਾਲ ਦਿੰਦੇ ਅਰ ਪੁਠੇ ਲਟਕ ਕੇ ਸਰੀਰ ਨੂੰ ਸੁਕਾ ਦਿੰਦੇ ਸਨ। ਯੋਗਾ ਅਭਿਆਸ, ਚੌਰਾਸੀ ਆਸਣ, ਧੂਣੀਆਂ, ਜਲ-ਧਾਰਾ ਆਦਿ ਅਨੇਕਾਂ ਸਾਧਨ ਪਰਚਲਤ ਸਨ। ਪਰੰਤੂ ਗੁਰੂ ਜੀ ਨੇ ਅਜੇਹੇ ਦੁਖ-ਭੋਗੁ ਅਰ ਵਹਿਮ ਰੂਪ ਸਾਧਨਾਂ ਦੀ ਬੰਦਸ਼ ਕਰ ਕੇ ਦਸਿਆ ਕਿ ਕਰਮ ਕਾਂਡਾਂ, ਤਪਾਂ ਆਦਿ ਨਾਲ ਮੁਕਤੀ ਨਹੀਂ ਮਿਲਦੀ. ਮੁਕਤੀ ਗੁਰ ਉਪਦੇਸ਼ ਪਰ ਅਮਲਾਂ ਨਾਲ ਹੈ–

"ਕਰਮ ਧਰਮ ਕਰਿ ਮੁਕਤਿ ਮੰਗਾਹੀ, ਮੁਕਤਿ ਪਦਾਰਥੁ ਸਬਦਿ ਸਲਾਹੀ ॥
ਬਿਨ ਗੁਰ ਸਬਦੇ ਮੁਕਤਿ ਨ ਹੋਈ, ਪਰਪੰਚੁ ਕਰਿ ਭਰਮਾਈ ਹੇ ॥" (ਮਾਰੂ ਮ: ੧)

ਗਹਿਣੇ ਅਰ ਸ਼ਿੰਗਾਰ ਦੇ ਪਰਚਾਰ ਨੇ ਇਸਤਰੀ ਜਾਤੀ ਨੂੰ ਮਨੁਖਾਂ ਦੇ ਚਿਤ ਬਹਿਲਾਵੇ ਲਈ ਖਡੌਣਾ ਬਣਾ ਰਖਿਆ ਸੀ। ਗੁਣ ਹੀਣਾਂ ਲਈ ਗਹਿਣੇ ਮੂਰਖਤਾ ਦੇ ਨਿਸ਼ਾਨ ਹਨ। ਚੰਗੇ ਗੁਣ ਪੈਦਾ ਕਰਨੇ, ਵਿਦਿਆ ਪਾ ਕੇ ਘਰ ਦੇ ਕੰਮਾਂ ਵਿਚ ਮਾਹਰ ਹੋਣਾ, ਬਚਿਆਂ ਦੀ ਯੋਗਤਾ ਨਾਲ ਪਾਲਣਾ ਕਰਨੀ, ਪਤੀ ਬਰਤ ਧਰਮ ਪਾਲਣਾ ਆਦਿ ਇਸਤਰੀਆਂ ਵਾਸਤੇ ਸਚੇ ਗਹਿਣੇ ਹਨ।

'ਕਾਨੀ ਕੁੰਡਲ ਗਲਿ ਮੋਤੀਅਨ ਕੀ ਮਾਲਾ ॥ ਲਾਲ ਨਿਹਾਲੀ ਫੂਲ ਗੁਲਾਲਾ ॥
ਬਿਨੁ ਜਗਦੀਸ ਕਹਾ ਸੁਖੁ ਭਾਲਾ ? ਨੈਨ ਸਲੋਨੀ ਸੁੰਦਰ ਨਾਰੀ ਖੋੜ ਸੀਗਾਰ ਕਰੈ
ਅਤਿ ਪਿਆਰੀ ॥ ਬਿਨੁ ਜਗਦੀਸ ਭਜੇ ਨਿਤ ਖੁਆਰੀ ॥ ਦਰ ਘਰ ਮਹਲਾ ਸੇਜ
ਸੁਖਾਲੀ॥ ਅਹਿਨਿਸ ਫੂਲ ਬਿਛਾਵੈ ਮਾਲੀ॥ ਬਿਨੁ ਹਰਿਨਾਮ ਸੁ ਦੇਹ ਦੁਖਾਲੀ॥' (ਗ:ਮ:੧)

ਵਿਸਥਾਰ ਵਾਸਤੇ ਦਾਸ ਰਚਿਤ ਗ੍ਰੰਥ 'ਗਹਿਣਾ ਪਰਹਾਰ' ਪੜ੍ਹੋ। (ਲਾਲ ਸਿੰਘ ਗਿਆਨੀ)

ਸੰਸਾਰ ਵਿਚ ਅਧੀ ਦੁਨੀਆਂ ਜੰਤਰਾਂ ਮੰਤਰਾਂ ਵਿਚ ਖਚਤ ਸੀ। ਗੁਰੂ ਸਾਹਿਬਾਂ ਨੇ ਇਹਨਾਂ ਵਹਿਮਾਂ ਵਿਚੋਂ ਬਾਹਰ ਨਿਕਲਣ ਦਾ ਉਪਦੇਸ਼ ਦਿਤਾ। ਯਥਾ–

ਕਾਮਣਿਆਰੀ ਕਾਮਣ ਪਾਏ ਬਹੁਰੰਗੀ ਗਲਿ ਤਾਗਾ ॥
ਪੋਛੀ ਮਤਿ ਭਇਆ ਮਨੁ ਹੋਛਾ ਗੁੜ ਸਾ ਮਖੀ ਖਾਇਆ ॥ (ਮ: ੧ ਵਡਹੰਸ)
ਤੰਤੁ ਮੰਤੁ ਪਾਖੰਡ ਨ ਜਾਣਾ ਰਾਮੁ ਰਿਦੈ ਮਨ ਮਾਨਿਆ ॥ (ਸੂਹੀ ਮ: ੧)
ਮਨਮੁਖਿ ਭਰਮਿ ਭਵੈ ਬੇਬਾਣਿ ਵੇਮਾਰਗਿ ਮੂਸੈ ਮੰਤ੍ਰ ਮਸਾਣਿ ॥
ਸਬਦ ਨ ਚੀਨੈ ਲਵੈ ਕੁਬਾਣਿ ਨਾਨਕ ਸਾਚਿ ਰਤੇ ਸੁਖੁ ਜਾਣਿ ॥ (ਮ: ੧ ਸਿਧ ਗੋਸ਼ਟਿ)
ਚੋਰੁ ਸਲਾਹੇ ਚੀਤੁ ਨ ਭੀਜੈ ਜੇ ਬਦੀ ਕਰੇ ਤਾ ਤਸੂ ਨ ਛੀਜੈ ॥ (ਮ: ੧ ਧਨਾਸਰੀ)
ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ ॥ † †
ਸੰਨੀ ਦੇਨਿ ਵਿਖੰਮ ਥਾਇ ਮਿਠਾ ਮਦੁਮਾਣੀ ॥ ਅਜਰਾਈਲ ਫਰੇਸਤਾ ਤਿਲ ਪੀੜੇ ਘਾਣੀ॥

ਸੰਸਾਰ ਵਿਖੇ ਬਹੁਤੇ ਮਤ ਫੈਲਣ ਦੇ ਕਾਰਨ ਚਰਚਾ ਬਾਦ (ਝਗੜੇ) ਵਧ ਗਏ ਸਨ, ਇਸ ਕਰ ਕੇ ਕਲਿਜੁਗ ਆ ਗਿਆ ਸੀ। ਗੁਰੂ ਸਾਹਿਬਾਂ ਨੇ ਸਾਰੇ ਝਗੜੇ ਬੰਦ ਕਰਨ ਦਾ ਉਪਦੇਸ਼ ਦਿਤਾ ਯਥਾ– ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ॥ (ਵਡਹੰਸ ਮ: ੧)
ਕਲਹਿ ਬੁਰੀ ਸੰਸਾਰਿ ਵਾਦੇ ਖਪੀਐ ॥ (ਵਾਰ ਮਾਝ ਮਹਲਾ ੧)

ਕਲਿਜੁਗ ਹੋਣ ਕਰ ਕੇ ਲੋਕਾਂ ਦੀ ਬੁਧੀ ਅਤਿ ਮਲੀਣ ਹੋ ਚੁਕੀ ਸੀ ਅਰ ਸੰਸਾਰ ਦੇ ਹਾਕਮ ਪਾਪੀ ਜ਼ਾਲਮ ਬਣ ਰਹੇ ਸਨ। ਯਥਾ—

ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ॥
ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ॥ (ਗਉੜੀ ਮ: ੧)
ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ।
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥ (ਵਾਰ ਮਾਝ ਮ: ੧)

ਸੰਸਾਰ ਵਿਚ ਠਾਕਰ ਯਾਂ ਮੂਰਤੀ ਪੂਜਾ ਦਾ ਇਤਨਾ ਜ਼ੋਰ ਸੀ ਕਿ ਲੋਕੀਂ ਹਮੇਸ਼ਾਂ ਪਥਰਾਂ, ਮੂਰਤਾਂ ਅਗੇ ਹਥ ਜੋੜ ਕੇ ਬੈਠੇ ਰਹਿੰਦੇ ਸਨ। ਧਰਮ ਮੰਦਰਾਂ ਵਿਚ ਇਹੀ ਕੁਝ ਸੀ। ਗੁਰੂ ਸਾਹਿਬਾਂ ਨੇ ਇਸ ਨੂੰ ਮਹਾਂ ਅਗਿਆਨਤਾ ਸਿਧ ਕੀਤਾ। ਪੂਜਿ ਸਿਲਾ ਤੀਰਥ ਬਨਵਾਸਾ ਭਰਮਤ ਡੋਲਤ ਭਏ ਉਦਾਸਾ॥ ਮਨਿ ਮੈਲੈ ਸੂਚਾ ਕਿਉ ਹੋਇ? ਸਾਚਿ ਮਿਲੈ ਪਾਵੈ ਪਤਿ ਸੋਇ॥ [ਧਨਾਸਰੀ ਮ: ੧]

ਨਾਵਹਿ ਧੋਵਹਿ ਪੂਜਹਿ ਸੈਲਾ ਬਿਨੁ ਹਰਿ ਰਾਤੇ ਮੈਲੋ ਮੈਲਾ॥ [ਰਾਮਕਲੀ ਮ: ੧]
ਘਰਿ ਨਾਰਾਇਣੁ ਸਭਾ ਨਾਲਿ। ਪੂਜ ਕਰੇ ਰਖੈ ਨਾਵਾਲਿ। ਕੁੰਗੂ ਚੰਦਨੁ ਫੁਲ ਚੜਾਏ। ਪੈਰੀ ਪੈ ਪੈ ਬਹੁਤੁ ਮਨਾਏ॥ ਮਾਣੂਆ ਮੰਗਿ ਮੰਗਿ ਪੈਨੈ ਖਾਇ। ਅੰਧੀ ਕੰਮੀ ਅੰਧ ਸਜਾਇ। ਭੁਖਿਆ ਦੇਇ ਨ ਮਰਦਿਆ ਰਖੈ। ਅੰਧਾ ਝਗੜਾ ਅੰਧੀ ਸਥੈ॥ [ਸਾਰੰਗ ਵਾਰ ੧]
ਕੂੜਰ ਗੋਏ ਕੂੜਰਾਣੇ ਪਇਆਂ ਦਝਸੀ॥ [ਵਾਰ ਮਾਝ ਮ: ੧]
ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ॥ ਨਾਰਦਿ ਕਹਿਆ ਸਿ ਪੂਜ ਕਰਾਂਹੀ॥
ਅੰਧੇ ਗੁੰਗੇ ਅੰਧ ਅੰਧਾਰ॥ ਪਾਥਰੁ ਲੇ ਪੂਜਹਿ ਮੁਗਧ ਗਵਾਰ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਾਰਣਹਾਰ॥ [ਵਾਰ ਬਿਹਾਗੜਾ ਮ. ੧]

ਹਿੰਦੁਸਤਾਨ ਵਿਚ ਸਾਧ ਬੇਲਾ, ਮੰਗਤ ਵਾੜਾ ਬੇਸ਼ੁਮਾਰ ਹੈ। ਕਿਤਨੇ ਜੋਗੀ, ਜੰਗਮ, ਫਕੀਰ ਆਦਿਕਾਂ ਦੇ ਮਤਿ ਹਨ, ਜਿਨ੍ਹਾਂ ਦਾ ਧਰਮ ਹੀ ਮੰਗ ਖਾਣਾ ਹੈ। ਇਸ ਦੇਸ਼ ਵਿਚ ਮਸਾਂ ਚੌਥੇ ਹਿਸੇ ਦੇ ਮਨੁਖ ਕੰਮ ਕਰ ਕੇ ਖਾਂਦੇ ਹਨ। ਸਤਿਗੁਰ ਨਾਨਕ ਦੇਵ ਜੀ ਨੇ ਇਸ ਨੂੰ ਬੰਦ ਕਰਨ ਲਈ ਵਡੇ ਜ਼ੋਰ ਨਾਲ ਪਰਚਾਰ ਕੀਤਾ— 'ਮੰਗ ਕੇ ਖਾਣਾ ਲਖ-ਲਾਣਤੀਆਂ ਦਾ ਕੰਮ ਹੈ।'

ਲੋਕੁ ਧਿਕਾਰੁ ਕਹੈ ਮੰਗਤ ਜਨ ਮਾਗਤ ਮਾਨੁ ਨ ਪਾਇਆ॥ [ਰਾਮਕਲੀ ਮ: ੧]

ਹਿੰਦੂ ਮਤ ਦੇ ਗ੍ਰੰਥਾਂ ਵਿਚ ਸੰਧਯਾ, ਤਰਪਣ, ਯਗਯ ਬਰਤ, ਸਰਾਧ, ਤੀਰਥ ਆਦਿ ਕਰਮਾਂ ਦੇ ਬੰਧਾਨ ਵਿਸਥਾਰ ਨਾਲ ਲਿਖੇ ਹਨ। ਉਪਾਸ਼ਨਾ ਗਿਆਨ ਕਾਂਡ ਦਾ ਵੀ ਬਹੁਤ ਲੇਖਾ ਪੱਤਾ ਹੈ। ਹਵਨ ਕਰਨ ਦੇ ਤਰੀਕੇ, ਅਰਚਾ ਪੂਜਾ, ਨੇਤੀ ਧੋਤੀ ਆਦਿ ਦੇ ਵੇਰਵੇ ਬੇਸ਼ੁਮਾਰ ਹਨ। ਇਸਲਾਮ ਮਤ ਦਾ ਮੂਲ ਭੀ ਕਰਮ ਕਾਂਡ ਹੈ। ਜ਼ਕਾਤ, ਕੁਰਬਾਨੀ, ਨਿਵਾਜ ਦੀ ਮਰਯਾਦਾ, ਸ਼ਰਹ ਦੇ ਝਗੜੇ ਬੇਅੰਤ ਹਨ। ਗੁਰੂ ਸਾਹਿਬਾਂ ਨੇ ਇਹਨਾਂ ਕਰਮ ਕਾਂਡਾਂ ਨੂੰ ਅਕਾਲ ਉਪਾਸ਼ਨਾ ਤੋਂ ਵਿਰੁਧ ਹੋਣ ਕਰ ਕੇ, ਬੰਦ ਕਰਨ ਦਾ ਪਰਚਾਰ ਕੀਤਾ ਹੈ। ਯਥਾ ਸਤਿਗੁਰੂ ਨਾਨਕ ਦੇਵ ਜੀ ਤੋਂ ਪਹਿਲੇ ਧਾਰਮਕ ਆਗੂ ਉਸਤਤ ਨਿੰਦਾ ਵਿਚ ਖਚਤ ਸਨ। ਆਪਣੇ ਦੇਵਤਿਆਂ ਯਾ ਮਜ਼ਹਬ ਦੀ ਉਸਤਤੀ ਅਰ ਦੂਜੇ ਦੀ ਨਿੰਦਿਆ, ਕਿਧਰੇ ਬਰਾਹਮਣਾਂ ਛਤਰੀਆਂ ਦੀ ਉਸਤਤ, ਅਛੂਤਾਂ ਦੀ ਨਿਰਾਦਰੀ, ਰਾਜਿਆਂ ਦੀ ਉਸਤਤ, ਗਰੀਬਾਂ ਦੀ ਹੇਠੀ, ਦੂਸਰੇ ਦੇ ਗੁਣਾਂ ਵਿਚ ਅਵਗੁਣ ਅਰੋਪਣੇ ਤੇ ਗੁਣਾਂ ਦੀ ਨਿੰਦਾ ਕਰਨੀ, ਝੂਠੀ ਉਪਮਾ ਕਰਨੀ, ਸਾਰੇ ਉਸਤਤ ਨਿੰਦਾ ਦਾ ਬੋਲ ਬਾਲਾ ਸੀ। ਸਤਿਗੁਰੂ ਜੀ ਨੇ ਇਸ ਲਹਿਰ ਦੀ ਸਖਤ ਵਿਰੋਧਤਾ ਕੀਤੀ। ਫੁਰਮਾਇਆ— ਉਸਤਤਿ ਨਿੰਦਾ ਕਿਸ ਕੀ ਕੀਜੈ॥ [ਮਾਰੂ ਮ: ੧]

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਰਗਟ ਹੋਣ ਤੋਂ ਪਹਿਲਾਂ ਵੇਦਾਂ, ਸ਼ਾਸਤਰਾਂ ਵਾਲੇ ਅਰ ਜੋਗੀ ਆਦਿ ਸੰਨਿਆਸ ਧਾਰ ਕ ਜੰਗਲਾਂ ਵਿਚ ਭਗਤੀ ਲਈ ਜਾਂਦੇ ਸਨ। ਗ੍ਰਹਿਸਤ ਵਿਚ ਭਗਤੀ ਨੂੰ ਥਾਂ

ਨਹੀਂ ਸੀ। ਅਨੇਕਾਂ ਰਿਖੀ-ਮੁਨੀ, ਜੋਗੀ ਜੰਗਲਾਂ ਤੇ ਪਹਾੜਾਂ ਵਿਚ ਰਹਿ ਕੇ ਉਚੇ ਕਹਾਉਣਾ ਧਰਮ ਮੰਨਦੇ ਸੀ। ਇਸ ਪਰਚਾਰ ਦਾ ਅਸਰ ਇਹ ਪਿਆ ਕਿ ਭਰਥਰੀ ਤੇ ਗੋਪੀ ਚੰਦ ਵਰਗੇ ਰਾਜੇ ਭੀ ਫਕੀਰ ਹੋ ਤੁਰੇ। ਗੁਰੂ ਸਾਹਿਬਾਨ ਨੇ ਇਸ ਪਰਚਾਰ ਨੂੰ ਰੋਕ ਦਿਤਾ ਅਰ ਉਪਦੇਸ਼ ਦਿਤਾ—

ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚ ਪਾਣੀ ਹੇ '।
ਗੁਰਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ ॥ [ਮਾਰੂ ਮ: ੧]

ਹਿੰਦੂ, ਮੁਸਲਮਾਨ, ਈਸਾਈ ਆਦਿ ਬਲੀ ਦਾਨ ਯਾਂ ਕੁਰਬਾਨੀਆਂ ਵਾਸਤੇ ਹਮੇਸ਼ਾ ਹਜ਼ਾਰਾਂ ਜੀਵਾਂ ਦੇ ਘਾਤ ਕਰਦੇ ਸਨ। ਧਰਮ ਮੰਦਰਾਂ ਅਗੇ ਬਕਰੇ, ਮੁਰਗੇ, ਗਾਈਆਂ, ਊਠ, ਦੁੰਬੇ ਆਦਿ ਜਾਨਵਰ ਮਾਰੇ ਜਾਂਦੇ ਸਨ। ਧਰਮ ਪੁਸਤਕਾਂ ਵਿਚ ਪਸ਼ੂਆਂ ਦੇ ਮਾਰਨੇ ਦੇ ਅਨੇਕਾਂ ਪਰਸੰਗ ਲਿਖੇ ਗਏ। ਯਗ, ਹਮਨ ਆਦਿ ਐਲਾਨੀਆਂ ਹੁੰਦੇ ਸਨ। ਗਊਮੇਧ ਯਗ, ਅਸ਼੍ਵਮੇਧ ਯਗ, ਨਰਮੇਧ ਯਗ, ਬਕਰੀਦ ਆਦਿ ਅਨੇਕਾਂ ਨਾਮ ਸਨ। ਗੁਰੂ ਸਾਹਿਬਾਂ ਨੇ ਇਸ ਨੂੰ ਪਾਪ ਕਰਮ ਸਿਧ ਕੀਤਾ। ਗੁਰੂ ਜੀ ਨੇ ਆਪਣੇ ਤਨ ਮਨ ਦੀ ਕੁਰਬਾਨੀ ਲਈ ਹੁਕਮ ਦਿਤਾ—

ਨਾਨਕ ਸਿਰੁ ਦੇ ਛੁਟੀਐ ਮਨਿ ਤਨਿ ਸਾਚਾ ਸੋਇ ॥ [ਮਾਰੂ ਮ: ੧]

ਹਿੰਦੁਸਤਾਨ ਵਿਖੇ ਸੁਚ-ਭਿਟਤਾ, ਛੂਤ ਛਾਤ ਦਾ ਇਤਨਾ ਜ਼ੋਰ ਸੀ ਕਿ ਲੋਕੀਂ ਆਪਣੇ ਚੌਂਕੇ ਦੇ ਗਿਰਦੇ ਲਕੀਰਾਂ ਕਢ ਕੇ ਰੋਟੀ ਖਾਂਦੇ ਸਨ। ਗੁਰੂ ਜੀ ਨੇ ਉਹਨਾਂ ਨੂੰ ਉਪਦੇਸ਼ਿਆ—

ਦੇ ਕੇ ਚਉਕਾ ਕਢੀ ਕਾਰ ॥ ਉਪਰਿ ਆਇ ਬੈਠੇ ਕੂੜਿਆਰ ॥
ਮਤੁ ਭਿਟੈ ਵੇ ਮਤੁ ਭਿਟੈ ॥ ਇਹੁ ਅੰਨੁ ਅਸਾਡਾ ਫਿਟੈ ॥
ਤਨਿ ਫਿਟੈ ਫੇੜ ਕਰੇਨਿ ॥ ਮਨਿ ਜੂਠੈ ਚੁਲੀ ਭਰੇਨਿ ॥
ਕਹੁ ਨਾਨਕ ਸਚੁ ਧਿਆਈਐ ॥ ਸੁਚਿ ਹੋਵੈ ਤਾ ਸਚੁ ਪਾਈਐ ॥ (ਵਾਰ ਆਸਾ ਮ: ੧)

ਬਰਾਹਮਣ ਲੋਕ ਗਊ ਗੋਬਰ ਦਾ ਚੌਂਕਾ ਦੇ ਕੇ, ਉਸ ਚੌਂਕੇ ਨੂੰ ਪਵਿਤਰ ਸਮਝਦੇ ਸਨ। ਇਸ ਦਾ ਖੰਡਨ ਕੀਤਾ। ਗੁਰੂ ਜੀ ਨੇ ਫੁਰਮਾਇਆ— 'ਕੂੜੁ ਬੋਲਿ ਮੁਰਦਾਰੁ ਖਾਇ ॥' ਝੂਠਾ ਪੁਰਸ਼ ਰੋਜ਼ ਮੁਰਦਾਰ ਖਾਂਦਾ ਹੈ, ਉਹ ਸੁਚਾ ਕਿਵੇਂ ਹੋਇਆ? ਮੰਦ ਕਰਮੀਆ ਪੁਰਸ਼ ਸਦਾ ਹੀ ਝੂਠਾ ਹੈ।

ਕੁਬੁਧਿ ਡੂਮਣੀ ਕੁਦਇਆ ਕਸਾਇਣਿ ॥ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥
ਕਾਰੀ ਕਢੀ ਕਿਆ ਥੀਐ, ਜਾ ਚਾਰੇ ਬੈਠੀਆ ਨਾਲਿ ॥
ਤਨ ਸੂਚਾ ਸੋ ਆਖੀਐ, ਜਿਸ ਮਹਿ ਸਾਚਾ ਨਾਉ ॥ [ਸਿਰੀ ਰਾਗ ਮ: ੧]
ਕਾਇਆਂ ਸੋਚ ਨ ਪਾਈਐ, ਬਿਨੁ ਹਰਿ ਭਗਤਿ ਪਿਆਰ ॥ (ਸਿਰੀ ਰਾਗ ਮ: ੧)

ਮਨੁਖਾ ਵਿਚੋਂ ਨਾ-ਇਤਫਾਕੀ (ਅਮੇਲ) ਨੂੰ ਦੂਰ ਕਰ ਕੇ ਪਰਸਪਰ ਮੇਲ ਮਿਲਾਪ ਕਰਨ ਪਰ ਬਹੁਤ ਜ਼ੋਰ ਦਿਤਾ। ਮਨੁਖਾਂ ਨਾਲ ਇਕੋ ਜਿਹਾ ਪਰੇਮ ਕੀਤਾ। ਮਲਛ, ਕਾਫਰ ਆਦਿ ਦੀ ਨਫਰਤ ਦੂਰ ਕਰ ਕੇ ਸਭਸ ਨੂੰ ਦਸਿਆ— 'ਏਕੁ ਪਿਤਾ ਏਕਸ ਕੇ ਹਮ ਬਾਰਿਕ ॥'

ਰਾਹ ਦੋਵੈ ਖਸਮੁ ਏਕੋ ਜਾਣੁ ॥ ਗੁਰ ਕੈ ਸਬਦਿ ਹੁਕਮੁ ਪਛਾਣੁ ॥
ਸਗਲ ਰੂਪ ਵਰਨ ਮਨ ਮਾਹੀ ॥ ਕਹੁ ਨਾਨਕ ਏਕੋ ਸਾਲਾਹੀ ॥ (ਗਉੜੀ ਮ: ੧)

ਸੰਸਾਰ ਦਾ ਬੇੜਾ ਡੋਬੂ ਅੰਧੇ ਆਗੂਆਂ ਨੂੰ ਸੁਮੱਤ ਦਿਤੀ, ਸਤਿਗੁਰਾਂ ਨੇ ਸਾਰੇ ਦੌਰਾ ਕਰ ਕੇ ਉਹਨਾਂ ਪਾਖੰਡੀਆਂ ਦੇ ਪਾਜ ਖੋਲ੍ਹ ਕੇ ਸਚਾਈ ਪਰਗਟ ਕੀਤੀ—

ਨਾਨਕ ਅੰਧਾ ਹੋਇਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ ॥
ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ ॥ (ਵਾਰ ਮਾਝ ਮ: ੧)
ਅੰਧਾ ਆਗੂ ਜੇ ਥੀਐ, ਕਿਉ ਪਾਧਰੁ ਜਾਣੈ ॥
ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ॥ (ਸੂਹੀ ਮ: ੧)

ਜਿਉ ਤਨ ਬਿਧਵਾ ਪਰ ਕਉ ਦੇਈ ॥ ਕਾਮ ਦਾਮ ਚਿਤ ਪਰਵਸ ਸੇਈ ॥
ਬਿਨ ਪਿਰ ਤ੍ਰਿਪਤਿ ਨ ਕਬਹੂੰ ਹੋਈ ॥ (ਗਉੜੀ ਮ: ੧)

ਹਿੰਦੂ ਸ਼ਾਸਤਰਕਾਰਾਂ ਨੇ ਕਿਸੀ ਇਸਤਰੀ ਦੇ ਪਤੀ ਮਰਨੇ ਪਰ ਉਸ ਨੂੰ ਦੂਜੇ ਨਾਲ ਸ਼ਾਦੀ ਕਰਨ ਦੀ ਸਖਤ ਮਨਾਹੀ ਕਰ ਦਿਤੀ ਹੈ। ਜਿਸ ਕਰ ਕੇ ਇਸ ਦੇਸ਼ ਵਿਖੇ ਲਖਾਂ ਇਸਤਰੀਆਂ ਸਾਰੀ ਉਮਰ ਪਤੀ ਨਾ ਮਿਲਣ ਕਰ ਕੇ ਦੁਖੀਆਂ ਹਨ। ਲਖਾਂ ਬਾਲ ਵਿਧਵਾ ਹਨ। ਅਨੇਕਾਂ ਨੇ ਤੰਗ ਆ ਕੇ ਬੇਸਵਾਵਾਂ ਦਾ ਪੇਸ਼ਾ ਅਖਤਿਆਰ ਕੀਤਾ। ਗੁਰੂ ਜੀ ਨੇ 'ਵਿਧਵਾ ਰਖਣ' ਦੀ ਸਖਤ ਵਿਰੋਧਤਾ ਕੀਤੀ। ਗੁਰੂ ਜੀ ਨੇ ਤਿਆਗ ਦਾ ਸਾਧਨ ਇਸ ਤਰਾਂ ਦਸਿਆ– "ਛੋਡਹੁ ਪ੍ਰਾਣੀ ਕੂੜ ਕਬਾੜਾ ॥ ਛੋਡਹੁ ਨਿੰਦਾ ਤਾਤ ਪਰਾਈ ॥ ਛੋਡਹੁ ਕਾਮ ਕਰੋਧ ਬੁਰਿਆਈ ॥" ਇਹਨਾਂ ਦੇ ਤਿਆਗੇ ਬਿਨਾਂ ਕੋਈ ਪੁਰਸ਼ ਤਿਆਗੀ ਨਹੀਂ ਕਹਾ ਸਕਦਾ। ਜੋ ਪੁਰਸ਼ ਘਰ ਬਾਰ ਦਾ ਤਿਆਗ ਕਰ ਕੇ ਗ੍ਰਹਿਸਤ ਆਸ਼ਰਮ ਵਿਚੋਂ ਨਠਦਾ ਹੈ, ਉਹ ਕਾਮ, ਕਰੋਧ, ਈਰਖਾ, ਦਵੇਖ, ਨਿੰਦਾ, ਚੁਗਲੀ, ਚੋਰੀ, ਝੂਠ, ਫਰੇਬ, ਠਗੀ ਆਦਿ ਮੰਦ ਕਰਮ ਛਡੇ ਬਿਨਾਂ ਕਦੀ ਭੀ ਤਿਆਗੀ ਨਹੀਂ ਹੋ ਸਕਦਾ। ਤੀਰਥਾਂ ਪਰ ਜਾ ਕੇ ਮੂਲੀਆਂ, ਗੰਢੇ ਆਦਿ ਖਾਣੇ ਛਡਣੇ ਇਹ ਪਾਖੰਡ ਕਰਮ ਹਨ। ਗੁਰੂ ਜੀ ਨੇ ਦਸਿਆ ਹੈ "ਦਸਾਂ ਨਹੁੰਆਂ ਦੀ ਕਿਰਤ ਕਰ ਕੇ ਵੰਡ ਛਕਣਾ ਮਨੁਖੀ ਧਰਮ ਹੈ।" "ਘਾਲ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥" (ਵਾਰ ਸਾਰੰਗ ਮ: ੧)। ਜੋ ਪੁਰਸ਼ ਰਾਇਆ ਹਕ ਖਾਂਦੇ ਸਨ, ਉਹਨਾਂ ਨੂੰ ਦਸਿਆ–

"ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ ॥" (ਮ: ੧)
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ ॥
ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ ॥ * (ਸਿਰੀ ਰਾਗ ਮ: ੧)

ਅਕਾਲ ਪੁਰਖ ਦੇ ਨਾਲ ਪਰੀਤੀ ਕਰਨ ਦੀ ਜੁਗਤੀ ਦਸੀ ਹੈ – "ਆਖਾਂ ਜੀਵਾਂ ਵਿਸਰੈ ਮਰ ਜਾਉਂ ॥" (ਮ: ੧)। ਰਬ ਤੋਂ ਵਿਛੜਨੇ ਨੂੰ ਮੌਤ ਦਸਿਆ ਹੈ–

ਭਗਤਿ ਕਰ ਚਿਤ ਲਾਇ ਹਰਿ ਸਿਉ ਛੋਡ ਮਨਹੁ ਅੰਦੇਸਿਆ ॥ (ਆਸਾ ਮ: ੧ ਛੰਤ)
ਸਾਹਾ ਗਣਹਿ ਨ ਕਰਹਿ ਬੀਚਾਰ ॥ ਸਾਹੇ ਊਪਰ ਏਕੰਕਾਰ ॥ (ਰਾਮ ਕਲੀ ਮ: ੧)

ਬਰਾਹਮਣਾਂ, ਪੋਪਾਂ ਪਾਸੋਂ ਲਗਨ ਸ਼ਗਨ ਪੁਛ ਕੇ ਬਿਵਾਹ ਆਦਿ ਦੀਆਂ ਤਰੀਕਾਂ ਧਰਨੀਆਂ ਨਿਸਫਲ ਹਨ। ਕਰਤਾਰ ਅਗੇ ਪਰਾਰਥਨਾ ਕਰ ਕੇ ਕਾਰਜ ਕਰੋ।

ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤ ॥
ਮਖਟੂ ਹੋਇ ਕੈ ਕੰਨ ਪੜਾਏ ॥ ਫਕਰ ਕਰੇ ਹੋਰੁ ਜਾਤਿ ਗਵਾਇ ॥
ਗੁਰ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲ ਨ ਲਗੀਐ ਪਾਇ ॥ (ਸਲੋਕ ਮ: ੧)

ਇਸ ਤਰਾਂ ਡੰਮੀ (ਬਨਾਵਟੀ) ਆਗੂਆਂ ਦਾ ਨਿਰਣਾ ਕੀਤਾ ਹੈ– "ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦ ਲਿਖਾਈਐ ॥" (ਵਡਹੰਸ ਮ: ੧)। ਜਿਥੇ ਜਾਵੇ ਭਲੇ ਕੰਮ ਦਾ ਉਪਦੇਸ਼ ਕਰੇ। ਸ਼ਬਦ ਸੁਰਤ ਦੀ ਸੂਝ ਪੈਦਾ ਕਰੇ। "ਜਿਥੈ ਜਾਇ ਬਹੀਐ ਭਲਾ ਕਹੀਐ ਝੋਲ ਅੰਮ੍ਰਿਤ ਪੀਜੈ ॥" (ਸੂਹੀ ਮ: ੧)। ਜਿਥੇ ਜਾਓ ਭਲੀ ਬਾਤ ਆਖੋ ਅਤੇ ਦੂਜੇ ਦੀ ਸੁਣੋ। ਮਾੜੀ ਬਾਤ ਨੂੰ ਛਡ ਕੇ ਚੰਗੇ ਗੁਣ ਗ੍ਰਹਿਣ ਕਰੋ।

ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ।
ਨਾਨਕ ਅੰਮ੍ਰਿਤ ਏਕ ਹੈ ਦੂਜਾ ਅੰਮ੍ਰਿਤ ਨਾਹਿ। (ਵਾਰ ਸਾਰੰਗ ਮ: ੨)

ਅੰਮ੍ਰਿਤ ਇਕ ਹੀ ਹੈ ਜਿਸ ਨੂੰ ਦਸਮ ਗੁਰੂ ਜੀ ਨੇ ਤਰਮੀਮ ਦੁਆਰਾ ਖੰਡੇ ਦੇ ਦੁਆਰੇ ਪਰਗਟ ਕੀਤਾ– 'ਜਿਸ ਜਲਨਿਧਿ ਕਾਰਣ ਤੁਮ ਜਗਿ ਆਏ ਸੋ ਅੰਮ੍ਰਿਤ ਗੁਰ ਪਾਹੀ ਜੀਉ। ਛੋਡਹੁ

ਵੇਸ, ਭੇਖ ਰਤੁਰਾਣੀ, ਦੁਬਿਧਾ ਇਹੁ ਫਲ ਨਾਹੀ ਜੀਉ ॥ [ਸੋਰਠ ਮ: ੧]

ਨੋਟ—ਇਸ ਤਰਾਂ ਦੇ ਸੈਂਕੜੇ ਹੋਰ ਵਿਸ਼ਿਆਂ ਦੇ ਵਾਕ ਹਨ. ਜਿਨ੍ਹਾਂ ਦੁਆਰੇ ਗੁਰੂ ਜੀ ਨੇ ਮਾਨੁਖ ਮਾਤਰ ਦਾ ਸੁਧਾਰ ਕੀਤਾ। ਗੁਰੂ ਜੀ ਨਿਰਾ ਪੂਰਾ ਧਾਰਮਿਕ ਪਰਚਾਰ ਹੀ ਨਹੀਂ ਕਰਦੇ ਸਨ, ਬਲਕਿ ਭਾਈਚਾਰਕ ਸੁਧਾਰ, ਸਰੀਰਕ ਤੇ ਸੰਸਾਰਕ ਤਰੱਕੀ ਵਾਸਤੇ ਭੀ ਉਪਦੇਸ਼ ਦਿੰਦੇ ਸਨ। ਜਿਸ ਤਰਾਂ ਕਿ "ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨ ਪਾਣੀ ਥੋੜਾ ਖਾਇਆ॥" [ਵਾਰ ਆਸਾ ਮ: ੧]। ਭੁਖ ਰਖ ਕੇ ਖਾਣ ਪੀਣ ਕਰਨਾ ਅਰੋਗਤਾ ਦਾ ਅਸੂਲ ਹੈ। ਇਸੇ ਤਰਾਂ "ਬਾਬਾ ਹੋਰ ਖਾਣਾ ਖੁਸ਼ੀ ਖੁਆਰ॥ ਜਿਤ ਖਾਧੇ ਤਨ ਪੀੜੀਐ ਮਨ ਮਹਿ ਚਲਹਿ ਵਿਕਾਰ॥ ਬਾਬਾ ਹੋਰ ਪਹਿਨਣ ਖੁਸ਼ੀ ਖੁਆਰ॥ ਜਿਤ ਪੈਧੇ ਤਨ ਪੀੜੀਐ ਮਨ ਮਹਿ ਚਲਹਿ ਵਿਕਾਰ॥" ਪਹਿਰਾਨ ਭੀ ਅਜਿਹਾ ਪਹਿਰੋ ਜਿਸ ਤੋਂ ਵਿਕਾਰ ਉਤਪਨ ਨਾ ਹੋਣ ਇਹ ਭੀ ਸੁਧਾਰ ਹੈ। "ਬਾਬਾ ਹੋਰ ਚੜਨਾ ਖੁਸ਼ੀ ਖੁਆਰ॥ ਜਿਤ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ ਬਾਬਾ ਹੋਰ ਸਉਣਾ ਖੁਸ਼ੀ ਖੁਆਰ॥" ਭਾਈਚਾਰਕ ਸੁਧਾਰ ਤੋਂ ਬਿਨਾਂ ਅਨੇਕਾਂ ਰਾਜ ਨੀਤੀ ਦੇ ਬਚਨ ਹਨ। ਜਿਹਾ ਕਿ—"ਕਿਆ ਸੁਲਤਾਨ ਸਲਾਮ ਵਿਹੂਣਾ।" (ਆਸਾ ਮ: ੧)। ਸਿੱਟਾ ਕੀ? ਸੰਸਾਰ ਵਿਖੇ ਅਜਿਹਾ ਕੋਈ ਸੁਧਾਰ ਨਹੀਂ, ਜੋ ਗੁਰੂ ਜੀ ਨੇ ਨਾ ਕੀਤਾ ਹੋਵੇ।

# ਪੰਜਵਾਂ ਭਾਗ

## ਗੁਰੂ ਜੀ ਦੀ ਚੌਥੀ ਯਾਤਰਾ

## (ਪੱਛਮ ਵਲ)

ਗੁਰੂ ਜੀ ਕਰਤਾਰ ਪੁਰ ਤੋਂ ਚਲ ਕੇ ਪਰਚਾਰ ਕਰਦੇ ਕਰਦੇ ਇਲਾਕਾ ਅੰਮ੍ਰਿਤਸਰ ਵਿਖੇ (ਸੁਲਤਾਨਵਿੰਡ) ਪਹੁੰਚੇ, ਜਿਥੋਂ ਦਰਬਾਰ ਸਾਹਿਬ ਦੁਖ ਭੰਜਨੀ ਬੇਰੀ ਅਰ ਅੱਠਸੱਠ ਤੀਰਥ ਨੇੜੇ ਹੀ ਹੈ, ਗੁਰੂ ਜੀ ਦੇ ਆਸਣ ਲਾਉਣ ਦੇ ਸਥਾਨ ਹਨ। ਇਥੋਂ ਗੁਰੂ ਜੀ 'ਵੇਰਕਾ' ਪਿੰਡ ਵਲ ਪਧਾਰੇ ਸਨ। ਜਿਥੇ ਵਿਰਾਜੇ ਸਨ, ਉਥੇ 'ਨਾਨਕਸਰ' ਨਾਮ ਦਾ ਤਾਲਾਬ ਹੈ। ਪਹਿਲੇ ਭੀ ਵਟਾਲੇ ਨੂੰ ਜਾਂਦੇ ਇਥੇ ਅਟਕੇ ਸਨ। 'ਪਿੰਡ ਲੋਹਾਰ' ਤੋਂ ਕੁਝ ਪਰੇਮੀ ਗੁਰੂ ਜੀ ਪਾਸ ਪੁਜੇ ਸਨ। ਗੁਰੂ ਜੀ ਨੇ ਦਰਸ਼ਨ ਦੇਣ ਦੀ ਪਰਾਰਥਨਾ ਮੰਨ ਕੇ ਉਸ ਪਿੰਡ ਦੀ ਜੂਹ ਵਿਚ ਆਸਣ ਲਾਇਆ, ਉਥੇ ਅਜ ਕਲ 'ਡੇਹਰਾ ਸਾਹਿਬ' ਨਾਮ ਦਾ ਗੁਰਦੁਆਰਾ ਹੈ, ਤਹਿਸੀਲ ਤਰਨਤਾਰਨ ਹੈ। ਇਥੇ ਗੁਰੂ ਜੀ ਨੇ ਕਈ ਦਿਨ ਕੀਰਤਨ ਕੀਤਾ ਸੀ।

ਨੋਟ-ਪੜਤਾਲ ਦਸਦੀ ਹੈ ਕਿ ਗੁਰੂ ਜੀ ਦੇ ਪਿਤਾ ਬਾਬਾ ਕਲਿਆਣ ਰਾਇ ਜੀ ਪਹਿਲਾਂ ਇਥੋਂ ਦੇ ਬਾਸ਼ਿੰਦੇ ਸਨ। ਉਸ ਵੇਲੇ ਇਸ ਪਿੰਡ ਦਾ ਨਾਮ 'ਪੱਠੇ ਵਿੰਡ' ਸੀ। ਕਈ ਖੋਜੀਆਂ ਨੇ ਇਹ ਇਲਾਕਾ ਜ਼ਿਲਾ ਲਾਹੌਰ ਵਿਚ ਦਸਿਆ ਹੈ। ਜ਼ਿਲੇ ਬੰਦੀ ਤਾਂ ਹਮੇਸ਼ਾ ਰਾਜ-ਵੰਡ ਅਨੁਸਾਰ ਬਦਲਦੀ ਰਹਿੰਦੀ ਹੈ ਯਾਂਤੇ ਬਾਤ ਇਕੋ ਹੈ। ਪਿੰਡ ਲਹਾਰ ਤੋਂ ਭੀ ਭੁਲੇਖਾ ਲਗਦਾ ਹੈ ਕਿ ਕਿਤੇ ਲਾਹੌਰ ਹੀ ਨਾ ਹੋਵੇ। 'ਪੱਠੇ ਵਿੰਡ' ਪਿੰਡ ਹੋਣ ਕਰ ਕੇ ਹੀ ਇਸ ਦਾ ਨਾਮ 'ਡੇਹਰਾ ਸਾਹਿਬ' ਪਿਆ ਹੈ। ਇਹ ਸਥਾਨ ਤਰਨਤਾਰਨ ਥੀਂ ਦਸ ਕੁ ਮੀਲਾਂ ਪਰ ਹੈ, ਛੀਵੇਂ ਗੁਰੂ ਜੀ ਨੇ ਭੀ ਇਥੇ ਚਰਨ ਪਾਏ ਸਨ। ਚੇਤਰ ਅਰ ਹਾੜ ਦੀ ਪੂਰਨਮਾਸ਼ੀ ਅਰ ਕਤਕ ਪੂਰਨਮਾਸ਼ੀ ਨੂੰ ਮੇਲਾ ਭਰਦਾ ਹੈ। ਇਥੋਂ ਨਗਰ ਜਾਮਾਰਾਇ ਡੇਢ ਕੁ ਮੀਲ ਪਰ ਹੈ. ਮਾਘੀ ਨੂੰ ਭੀ ਇਥੇ ਇਕੱਠ ਹੁੰਦਾ ਹੈ।

ਗੁਰੂ ਸਾਹਿਬਾਂ ਨੇ ਪਰਚਾਰ ਲਈ ਇਸ ਦੌਰੇ ਵਿਚ ਅਜਨਾਲਾ, ਰਮਦਾਸ, ਵੈਰੋਕੇ ਪਿੰਡਾਂ ਵਿਚ ਚਰਨ ਪਾਏ ਸਨ। ਰਮਦਾਸ ਦੇ ਰਹਿਣ ਵਾਲਾ ਬਾਬਾ ਬੁਢਾ ਜੀ ਪਰਸਿਧ ਪਰੇਮੀ ਸੀ, ਜਿਥੇ ਕਿ ਗੁਰੂ ਜੀ ਨੇ ਬਾਬਾ ਜੀ ਨੂੰ ਸਿੱਖੀ ਬਖਸ਼ੀ ਸੀ, ਉਥੇ ਗੁਰਦੁਆਰਾ ਹੈ। ਵੈਰੋਕੇ ਜਾ ਕੇ ਗੁਰੂ ਜੀ ਇਕ ਬੇਰੀ ਹੇਠਾਂ ਬਿਰਾਜੇ ਸਨ, ਉਥੇ ਗੁਰਦੁਆਰਾ 'ਬੇਰ ਬਾਬਾ ਨਾਨਕ' ਹੈ। ਕੱਥੂ ਨੰਗਲ ਦੇ ਪਾਸ ਪਿੰਡ ਉਦੋਕੇ ਥੰਮ੍ਹ ਸਾਹਿਬ ਨਾਮ ਦਾ ਗੁਰਦੁਆਰਾ ਹੈ।

ਅੰਮ੍ਰਿਤਸਰ ਦੇ ਇਲਾਕੇ ਵਿਖੇ ਪਰਚਾਰ ਕਰਦੇ ਕਰਦੇ ਗੁਰੂ ਜੀ ਕਟਾਸ ਤੀਰਥ (ਜ਼ਿਲਾ ਜੇਹਲਮ) ਵਿਖੇ ਪਹੁੰਚੇ, ਜਿਥੇ ਕਿ ਭਾਰੀ ਇਕੱਠ ਸੀ। ਉਥੇ ਪਰਚਾਰ ਕਰ ਕੇ ਪੁਸ਼ਕਰ ਹੁੰਦੇ ਹੋਏ ਪਿੰਡ ਦਾਦਨ ਖਾਂ ਪੁਜੇ, ਇਥੇ ਮੱਕੇ ਦੇ ਹੱਜ ਨੂੰ ਜਾਣ ਵਾਲਾ ਇਕ ਟੋਲਾ (ਕਾਫਲਾ) ਮਿਲਿਆ, ਜਿਨ੍ਹਾਂ ਨੂੰ ਪਰਚਾਰ ਕਰ ਕੇ ਬਾਲਗੁੰਦਾਈ ਨਾਮੀ ਯੋਗੀ ਦੀ ਪਹਾੜੀ ਪਰ ਜਾ ਪਹੁੰਚੇ, ਜਿਸ ਨੂੰ ਟਿੱਲਾ ਕਿਹਾ ਜਾਂਦਾ ਸੀ। ਜਿਸ ਜਗ੍ਹਾ ਆਸਣ ਲਾ ਕੇ ਉਸ ਯੋਗੀ ਨੂੰ ਸਤਿਨਾਮ ਦਾ ਉਪਦੇਸ਼ ਦਿਤਾ ਸੀ, ਉਥੇ ਇਕ ਪੱਥਰ ਪਰ ਗੁਰੂ ਜੀ ਦੇ ਚਰਨਾਂ ਦੇ ਚਿੰਨ੍ਹ (ਨਿਸ਼ਾਨ) ਉਕਰੇ ਹੋਏ ਹਨ। ਗੁਰਦੁਆਰਾ ਹੈ।

ਸੇਵਾਦਾਰ ਨਾਂਗੇ ਸਾਧੂ ਹਨ । ਇਥੋਂ ਚਲ ਕੇ ਨਗਰ ਰੋਹਤਾਸ ਜੋ ਤਿੰਨ ਕੁ ਮੀਲ ਪਰ ਹੈ, ਕਿਲੇ ਪਾਸ ਜਾ ਆਸਣ ਕੀਤਾ ਜੇਹਲਮ ਇਥੋਂ ਦਸ ਕੋਹ ਹੈ ਰੋਹਤਾਸ ਵਿਖੇ 'ਖਾਲਸਾ' ਮਾਤਾ ਸਾਹਿਬ ਕੌਰ ਜੀ ਦਾ ਪੇਕਾ ਘਰ ਸੀ । ਜਿਥੇ ਸਤਿਗੁਰੂ ਜੀ ਬਿਰਾਜੇ ਸਨ, ਚਸ਼ਮਾ ਜਾਰੀ ਹੈ, ਇਸ ਨੂੰ ਚੋਹਾ ਸਾਹਿਬ ਕਿਹਾ ਜਾਂਦਾ ਹੈ, ਵੈਸਾਖੀ ਦਾ ਮੇਲਾ ਭਰਦਾ ਹੈ ।

ਇਥੋਂ ਗੁਰੂ ਜੀ ਖਿਉੜੇ ਵਿਚਦੀ ਚੋਹਾ ਸੈਦਨਸ਼ਾਹ ਜਾ ਰਹੇ । ਇਹ ਜਗ੍ਹਾ ਕਟਾਸ ਥੀਂ ਤਿੰਨ ਮੀਲ ਪਰ ਹੈ, ਵੈਸਾਖੀ ਦਾ ਮੇਲਾ ਹੋਂਦਾ ਹੈ । ਅਗੇ ਜਲਾਲ ਪੁਰ ਹਰਨ ਪੁਰ ਹੁੰਦੇ ਹੋਏ ਪੋਠੋਹਾਰ ਵਿਖੇ ਪਰਚਾਰ ਕੀਤਾ । ਨਰ ਸਿੰਘ ਦੁਆਰ ਦੇ ਪੁਜਾਰੀਆਂ ਨੂੰ ਉਪਦੇਸ਼ ਕਰ ਕੇ ਢੇਕੜੇ ਦੇ ਪੱਤਣ ਅਟਕ ਦਰਿਆ ਤੋਂ ਪਾਰ ਹੋ ਗਏ (ਅਟਕ ਦਾ ਜ਼ਿਲਾ ਭੀ ਹੈ, ਇਸੇ ਨੂੰ ਕੈਮਲਪੁਰ ਆਖਦੇ ਹਨ)।

## ਵਲੀ ਕੰਧਾਰੀ

ਜ਼ਿਲਾ ਅਟਕ ਵਿਖੇ 'ਹਸਨ ਅਬਦਾਲ' ਨਾਮ ਤੋਂ ਪਰਸਿਧ ਜਗਾ ਸੀ, ਜਹਾਂ ਇਕ ਪਹਾੜੀ ਪਰ ਵਲੀ ਕੰਧਾਰੀ (ਕੰਧਾਰ ਦੇਸ ਵਿਚੋਂ ਆਇਆ ਮੁਸਲਮਾਨ ਫਕੀਰ) ਰਹਿੰਦਾ ਸੀ, ਜਿਹ ਉਸ ਇਲਾਕੇ ਦਾ ਮੰਨਿਆ ਪਰਮੰਨਿਆ ਪੀਰ ਸੀ । ਸ੍ਰੀ ਗੁਰੂ ਨਾਨਕ ਦੇਵ ਜੀ ਜਦ ਇਥੇ ਪਧਾਰੇ ਤਾਂ ਉਸ ਦੀ ਰਿਹਾਇਸ਼ ਦੀ ਪਹਾੜੀ ਪਾਸ ਆਸਣ ਕਰ ਕੇ ਭਾਈ ਮਰਦਾਨੇ ਨੂੰ, ਉਸ ਪਾਸੋਂ ਪਾਣੀ ਲੈਣ ਹਿਤ ਘਲਿਆ । ਫ਼ਕੀਰ ਵਡਾ ਹੰਕਾਰੀ ਸੀ, ਕੋਰਾ ਜਵਾਬ ਦੇ ਦਿਤਾ । ਦੋ ਤਿੰਨ ਵਾਰ ਜਾਣ ਪਰ ਭੀ ਪਿਆਸੇ ਲਈ ਪਾਣੀ ਨਾ ਦਿਤਾ ਅਰ ਤਾਹਨੇ ਨਾਲ ਕਿਹਾ ਕਿ 'ਤੇਰਾ ਗੁਰੂ ਨਾਨਕ ਸਮਰਥ ਹੈ ਤਾਂ ਤੈਨੂੰ ਪਾਣੀ ਕਿਉਂ ਨਹੀਂ ਦਿੰਦਾ ?' ਭਾਈ ਮਰਦਾਨਾ ਨੇ ਜੋ ਪਿਆਸ ਨਾਲ ਮਰ ਰਿਹਾ ਸੀ, ਸਤਿਗੁਰੂ ਜੀ ਅਗੇ ਅਰਦਾਸ ਕੀਤੀ ਕਿ "ਪੀਰ ਨੂੰ ਕੋਈ ਤਰਸ ਨਹੀਂ ਹੈ, ਕ੍ਰਿਪਾ ਕਰ ਕੇ ਆਪ ਪਾਣੀ ਬਖਸ਼ੋ ।" ਗੁਰੂ ਜੀ ਦੇ ਪੱਥਰ ਚੁਕਣ ਦੀ ਦੇਰੀ ਸੀ ਕਿ ਠੰਢੇ ਪਾਣੀ ਦਾ ਸੋਮਾਂ ਜਾਰੀ ਹੋ ਗਿਆ । ਇਸ ਕੌਤਕ ਨੂੰ ਦੇਖ ਕੇ ਵਲੀ ਕੰਧਾਰੀ ਨੇ ਕਰੋਧ ਵਸ ਹੋ ਕੇ ਆਪਣੀ ਸਾਰੀ ਤਾਕਤ ਖਰਚ ਕੇ ਵਡੀ ਸਾਰੀ ਸਿਲਾ ਗੁਰੂ ਜੀ ਦੇ ਮਾਰਨ ਲਈ ਸਿਖਰ ਪਹਾੜੀ ਤੋਂ ਰੋੜ੍ਹ ਦਿਤੀ । ਸ਼ਾਂਤ ਸਰੂਪ ਗੁਰੂ ਜੀ ਨੇ ਉਸ ਨੂੰ ਹਥ ਨਾਲ ਰੋਕ ਦਿਤਾ। ਉਸ ਜਗਾ ਪੰਜੇ ਦੇ ਨਿਸ਼ਾਨ ਉਕਰੇ ਹੋਏ ਹਨ। ਉਸ ਸਥਾਨ ਦਾ ਨਾਮ ਹੁਣ 'ਪੰਜਾ ਸਾਹਿਬ' ਹੈ। ਇਸ ਫ਼ਕੀਰ ਦਾ ਨਾਮ 'ਹਸਨ ਅਬਦਾਲ' ਸੀ, ਉਸੇ ਦੇ ਨਾਮ ਪਰ ਸਟੇਸ਼ਨ ਹੈ। ਇਹ ਸੱਯਦ ਮੁਸਲਮਾਨ ਸੀ। ਖੁਰਾਸਾਨ ਥੀਂ ਇਥੇ ਆ ਕੇ ਰਿਹਾ ਸੀ। ਇਸ ਦਾ ਦਿਹਾਂਤ ਕੰਧਾਰ ਵਿਖੇ ਹੋਇਆ। ਇਸ ਨੂੰ ਗੁਰੂ ਜੀ ਨੇ ਸ਼ਾਂਤੀ ਬਖਸ਼ੀ। ਵਿਸਾਖੀ ਨੂੰ ਮੇਲਾ ਭਰਦਾ ਹੈ। ਅਟਕ ਦੇ ਜ਼ਿਲੇ ਵਿਚ ਕੋਟ ਭਾਈ ਥਾਨ ਸਿੰਘ ਵਡਾ ਪਰਸਿਧ ਗੁਰਦੁਆਰਾ ਹੈ। ਗੁਰੂ ਸਾਹਿਬ ਕਾਲੇ ਬਾਗ, ਖਾਨ ਗੜ੍ਹ, ਗੜ੍ਹਾਂਗ, ਫਤਹ ਖਾਨ, ਡੇਰਾ ਇਸਮਾਈਲ ਖਾਨ, ਪਠਾਨ ਕੋਟ ਇਲਾਕਿਆਂ ਵਿਚ ਪਰਚਾਰ ਕਰਦੇ ਕਰਦੇ ਫੇਫਲਵਾਲੀ, ਸੰਗੂਰ, ਮੰਗੂਰ ਹੋ ਕੇ ਡੇਰਾ ਗਾਜ਼ੀ ਖਾਨ ਪਹੁੰਚ ਕ ਸਤਿਨਾਮ ਦਾ ਉਪਦੇਸ਼ ਦਿਤਾ। ਮੁਲਤਾਨ ਦੇ ਇਲਾਕੇ ਵਿਚ ਨਿਗਾਹਾ ਸਖੀ ਸਰਵਰ ਪੀਰ ਦੀ ਖਾਨਗਾਹ ਹੈ। ਇਸੇ ਨੂੰ ਸੁਲਤਾਨ, ਲਾਲਾਂ ਵਾਲਾ ਕਹਿੰਦੇ ਹਨ। ਇਸ ਦੇ ਉਪਾਸ਼ਕ ਸੁਲਤਾਨੀਏਂ ਕਹੇ ਜਾਂਦੇ ਹਨ। 'ਗਾਜ਼ੀ ਘਾਟ' ਦੇ ਲਾਗੇ ਇਕ ਮਕਬਰਾ ਹੈ। ਇਸ ਮੁਸਲਮਾਨ ਪੀਰ ਦੇ ਮੰਨਣ ਵਾਲੇ ਹਿੰਦੂ ਬਹੁਤੇ ਹਨ। ਮਾਰਚ-ਅਪਰੈਲ ਦੇ ਮਹੀਨੇ ਵਿਚ ਉਥੇ ਜਾ ਕੇ ਹੱਜ ਕਰਦੇ ਹਨ। ਪੰਜਾਬ ਵਿਖੇ ਸੁਲਤਾਨੀਏਂ ਬਹੁਤ ਸਨ। ਗੁਗੇ ਦੀਆਂ ਮਾੜੀਆ ਤੇ ਪੀਰਖਾਨੇ ਜਗਾ ਜਗਾ ਬਣੇ ਸਨ। ਭਿਰਾਈ ਮੁਸਲਮਾਨ ਪੁਜਾਰੀ ਸਨ ਜੋ ਕਿ ਸੁਲਤਾਨ ਦੇ ਰੋਟ ਪਰ ਟਾਹਰਾਂ ਦਿੰਦੇ 'ਨਾਨਕ ਪੀਠਾ ਪਕਿਆ ਧਰਿਆ ਆਣ ਮਉਜੂਦ। ਬਾਝਹੁ ਸਤਿਗੁਰ ਆਪਣੇ ਬੈਠਾ ਝਾਕ ਦਰੂਦ।' ਨਿਗਾਹੇ ਤੋਂ ਹੋ ਕੇ ਗੁਰੂ ਜੀ ਨੇ ਸਿੰਧ ਦਾ ਦੌਰਾ ਕੀਤਾ। ਜਾਮ ਪੁਰ ਦੇ ਰਸਤੇ, ਹਨਦ

ਸ਼ਹਿਰ ਫਾਜ਼ਲ ਪੁਰ, ਮੀਰਾਂ ਪੁਰ, ਨੁਸ਼ਹਿਰਾ ਮਿਠਣ ਕੋਟ, ਸੀਤਾ ਪੁਰ, ਰੋਝਾਨ, (ਇਥੇ ਫਕੀਰਾਂ ਨਾਲ ਚਰਚਾ ਹੋਈ) ਸ਼ਹਾਨਾ ਪਰਚਾਰ ਕਰ ਕੇ ਸੱਖਰ ਭੱਖਰ ਰੋੜੀ, ਸ਼ਿਕਾਰ ਪੁਰ ਵਿਖੇ ਪਰਚਾਰ ਕੀਤਾ । ਰੁਕਣ ਲਰਕਾਨਾ, ਹਲਾਣੀ ਫੁਲਾਣੀ, ਰਾਣੀ ਪੁਰ, ਗੰਮਟ, ਮੋਰਾਂ ਗਝੋਰਾ, ਅਮਰ ਕੋਟ, ਟਾਂਡਾ ਅਲਯਾਰਖਾਂ, ਮਟਾਰੀ ਆਦਿ ਪਰਚਾਰ ਕਰ ਕੇ ਹੈਦਰਾਬਾਦ ਪਹੁੰਚੇ (ਹੈਦਰਾਬਾਦ ਦਖਣ ਹਜ਼ੂਰ ਸਾਹਿਬ ਵਲ ਹੈ ਅਰ ਇਹ ਹੈਦਰਾਬਾਦ ਸਿੰਧ ਹੈ, ਦੋਨੀਂ ਪਾਸੀਂ ਨਿਜ਼ਾਮ ਦਾ ਰਾਜ ਹੈ) ਲਰਕਾਣਾ ਜ਼ਿਲਾ ਹੈ। ਸਿੰਧ ਦੇ ਇਲਾਕੇ ਵਿਚ 'ਸੇਹਵਾਨ' ਵਿਖੇ ਗੁਰੂ ਜੀ ਨੇ ਉਧਰ ਦੇ ਸਾਧਾਂ ਜੋਗੀਆਂ ਨਾਲ ਚਰਚਾ ਕੀਤੀ, ਸਿਖ ਧਰਮ ਦੇ ਹਜ਼ਾਰਾਂ ਪਰੇਮੀ ਹੋ ਗਏ, ਜਗਾ ਦਾ ਨਾਮ 'ਨਾਨਕ ਵਾੜਾ' ਪੈ ਗਿਆ ਇਹ ਸਥਾਨ ਇਕ ਪੁਰਾਣੇ ਕਿਲੇ ਵਿਚ ਹੈ। ਜ਼ਿਲਾ ਲਰਕਾਨਾ ਹੈ, ਇਲਾਕਾ ਸਿੰਧ ਹੈ, ਰੋਹੜੀ ਇਥੋਂ ਡੂਢ ਸੌ ਮੀਲ ਹੈ। ਕੋਟਲੀ ਹੋ ਕੇ ਗੁਰੂ ਜੀ ਪਹਾੜਾਂ ਵਿਚ ਦੀ ਪਰਚਾਰ ਕਰਦੇ ਕਰਦੇ ਠਠੇ ਨਗਰ ਪਹੁੰਚੇ, ਸਮੁੰਦਰ ਦੇ ਕੰਢੇ ਕਰਾਂਚੀ ਸ਼ਹਿਰ ਜਾ ਕੇ ਪਰਚਾਰ ਕੀਤਾ । (ਇਹ ਭੀ ਸਿੰਧ ਨਾਲ ਸਬੰਧਤ ਹੈ, ਇਸ ਦੀ ਪੂਰਨ ਆਬਾਦੀ ਸੰਨ ੧੭੨੫ ਵਿਖੇ ਹੋਈ ਸੀ । ਸਮੁੰਦਰ ਪਰ ਜਹਾਜ਼ਾਂ ਦਾ ਘਾਟ (ਬੰਦਰ) ਹੈ । ਜਿਸ ਜਗਾ ਗੁਰੂ ਜੀ ਵਿਰਾਜੇ ਸਨ, ਸਮੁੰਦਰ ਦੇ ਕੰਢੇ ਪਰ ਗੁਰਦੁਆਰਾ ਹੈ। ਦੂਸਰਾ ਆਬਾਦੀ ਦੇ ਵਿਚ ਆ ਗਿਆ ਹੈ। ਕਰਾਂਚੀ ਵਿਚ ਮੱਕੇ ਨੂੰ ਜਾਣ ਵਾਲੇ ਯਾਤਰੂ ਮਿਲੇ, ਇਹਨਾਂ ਨੂੰ ਸਤਿਨਾਮ ਦਾ ਪਰਚਾਰ ਕਰਦੇ ਸਮੁੰਦਰ ਰਾਹੀਂ ਅਦਨ (ਅਰਬ ਦੀ ਬੰਦਰਗਾਹ) ਜਾ ਉਤਰੇ । ਯਾਦਗਾਰ ਵਿਚ ਗੁਰਦੁਆਰਾ ਹੈ ।

## ਹਾਜੀਆਂ ਨਾਲ ਗੋਸ਼ਟ

ਜਿਸ ਵੇਲੇ ਗੁਰੂ ਜੀ ਹਾਜੀਆਂ ਨਾਲ ਮੱਕੇ ਨੂੰ ਜਾਣ ਵਾਸਤੇ ਤਿਆਰ ਹੋਏ, ਤਾਂ ਹਾਜੀਆਂ ਨੇ ਮਸ਼ਵਰਾ ਕਰ ਕੇ ਗੁਰੂ ਜੀ ਨੂੰ ਆਖਿਆ "ਆਪ ਹਿੰਦੂ ਹੋ, ਇਸ ਕਰ ਕੇ ਸਾਡੇ ਨਾਲ ਮੱਕੇ ਨਹੀਂ ਜਾ ਸਕਦੇ, ਦੇਸ਼ ਅਰਬ ਵਿਚ ਹਿੰਦੂਆਂ ਲਈ ਥਾਂ ਨਹੀਂ ਹੈ। ਤੁਸੀਂ ਜਾਵੋਗੇ ਤਾਂ ਆਪ ਨੂੰ ਮਾਰ ਦੇਣਗੇ। ਤੁਹਾਡੇ ਸਾਥ ਕਰ ਕੇ ਅਸੀਂ ਭੀ ਮਾਰੇ ਜਾਵਾਂਗੇ।" ਗੁਰੂ ਜੀ ਨੇ ਕਿਹਾ "ਜਿਥੇ ਸਾਨੂੰ ਮਾਰਨਗੇ, ਉਥੇ ਤੁਸੀਂ ਸਾਡਾ ਸਾਥ ਛਡ ਜਾਣਾ । ਸਾਨੂੰ ਆਪੇ ਹੀ ਕਰਤਾਰ ਬਚਾਵੇਗਾ ।" ਹਾਜੀ ਤਦ ਭੀ ਨਾ ਮੰਨੇ, ਆਖਣ ਲਗੇ "ਆਪ ਸਾਨੂੰ ਮੁਸਲਮਾਨਾਂ ਦੀ ਸ਼ਰਹਿ ਦਸੋ ।" ਗੁਰੂ ਜੀ ਨੇ ਹਾਜ਼ਰ ਨਾਮਾ ਸੁਣਾਇਆ । ਯਥਾ— 'ਹਾਜਰਾਂ ਕਉ ਮੇਹਰ ਹੈ। ਗੈਰ ਹਾਜ਼ਰਾਂ ਕੋ ਕਹਿਰ ਹੈ। ਈਮਾਨ ਦੋਸਤ ਹੈ। ਬੇਈਮਾਨ ਕਾਫ਼ਰ ਹੈ। ਗੁਮਾਨ ਲਾਹਨਤ ਹੈ। ਪਸ ਗੈਬਤ ਕਾ ਮੂੰਹ ਕਾਲਾ ਹੈ। ਦਿਆਨਤਦਾਰ ਸੁਰਖਰੋਇ ਹੈ । ਬੇਦਿਆਨਤ ਸਿਆਹ ਰੋਇ ਹੈ । ਅਕਿਰਤਘਣ ਜ਼ਰਦ ਰੋਇ ਹੈ। ਦਰੋਗ ਦੋਜ਼ਖ ਹੈ। ਸਚ ਭਿਸਤ ਹੈ। ਹਿਰਸੀ ਫਿਰਊਨ ਹੈ। ਬੇਹਿਰਸੀ ਔਲੀਆ ਹੈ। ਇਲਮ ਹਲੀਮੀ ਹੈ। ਤਵੱਜਾ ਬਲੰਦੀ ਹੈ। ਫਕਰ ਸਬੂਰੀ ਹੈ। ਨਾਸਬੂਰੀ ਮਕਰੂਹ ਹੈ। ਜ਼ੋਰ ਜ਼ੁਲਮ ਹੈ। ਬੇਜ਼ੋਰ ਪਾਕ ਹੈ। ਦੁਆ ਦਉਲਤ ਹੈ। ਬਦ ਦੁਆਉ ਕਹਿਰ ਹੈ। ਇਨਸਾਫ ਸਾਫ ਹੈ। ਚੋਰੀ ਲਾਲਚ ਹੈ। ਕਰਾਮਾਤ ਕੁਦਰਤਿ ਹੈ। ਰਾਹ ਪੀਰਾਂ ਹੈ। ਬੇਰਾਹ ਬੇਪੀਰਾਂ ਹੈ। ਦਰਦਵੰਦ ਦਰਵੇਸ਼ ਹੈ। ਬੇਦਰਦ ਕਸਾਈ ਹੈ। ਰੋਜ਼ੀ ਬਖਸ਼ ਰਹੀਮ ਹੈ। ਦੇਗ ਤੇਗ ਮਰਦਾਂ ਹੈ। ਅਦਲ ਪਾਤਸ਼ਾਹਾਂ ਹੈ। ਇਤਨੀਆਂ ਟੋਲਾਂ ਜੋ ਜਾਣ ਜਣਾਵੈ। ਤਉ ਨਾਨਕ ਦਾਨਸ਼ਵੰਦ ਕਹਾਵੈ । ੧ । (ਜਨਮ ਸਾਖੀ)

ਉਕਤ 'ਹਾਜ਼ਰ ਨਾਮਾ' ਸੁਣ ਕੇ ਸਾਰੇ ਹਾਜੀ ਨਿਰਉਤਰ ਹੋ ਗਏ, ਆਖਣ ਲਗੇ 'ਆਪ ਦੀਆਂ ਬਾਤਾਂ ਤਾਂ ਠੀਕ ਹਨ ਪਰ ਬਾਬਾ ਨਾਨਕ ਜੀ ! ਅਸੀਂ ਖੁਦਾਈਆਂ ਪਾਸੋਂ ਡਰਦੇ ਹਾਂ ਉਹ ਹੁਜਤੀ ਤੇ ਬਾਦੀ ਹਨ। ਆਖਣਗੇ ਕਿ ਹਿੰਦੂ ਫਕੀਰ ਨੂੰ ਤੁਸੀਂ ਨਾਲ ਹੀ ਕਿਉਂ ਲਿਆਂਦਾ ਹੈ। ਸਾਡੇ ਪਾਸ ਇਸ ਦਾ ਉਤਰ ਕੋਈ ਨਹੀਂ ਹੈ।" ਅਖੀਰ ਹਾਜੀ ਗੁਰੂ ਜੀ ਨੂੰ ਬੰਦਰਗਾਹ ਪਰ ਹੀ

ਛਡ ਕੇ ਚਲੇ ਗਏ। ਗੁਰੂ ਜੀ ਨੇ ਭਾਈ ਮਰਦਾਨ ਨੂੰ ਆਖਿਆ "ਕੀਰਤਨ ਕਰੋ, ਕਰਤਾਰ ਸਾਨੂੰ ਆਪੇ ਹੀ ਪਹੁੰਚਾਊਗਾ।" ਕੀਰਤਨ ਦਾ ਭੋਗ ਪਾ ਕੇ ਗੁਰੂ ਜੀ ਨੇ ਮਰਦਾਨੇ ਨੂੰ ਆਖਿਆ 'ਅਖਾਂ ਬੰਦ ਕਰ ਕੇ ਇਕ ਮਨ ਹੋ ਕੇ ਅਕਾਲ ਪੁਰਖ ਅਗੇ ਅਰਦਾਸ ਕਰੋ।' ਅਰਦਾਸ ਕਰ ਕੇ ਮਥਾ ਟੇਕਣ ਸਾਰ ਵੇਖਿਆ ਕਿ ਉਹ ਮੱਕੇ ਪਹੁੰਚ ਚੁਕ ਸਨ। ਗੁਰੂ ਜੀ ਨੇ ਪਹਿਰਾਨ ਹਾਜੀਆਂ ਵਾਲਾ ਕਰ ਕੇ, ਕਾਜ਼ੀ ਰੁਕਨ ਦੀਨ ਨਾਲ ਜਾ ਗੋਸ਼ਟ ਕੀਤੀ। ਦਰਵੇਸ਼ਾਂ ਦਾ ਪਹਿਰਾਨ ਹੋਣ ਕਰ ਕੇ ਕਿਸੇ ਨੇ ਪੁਛ ਗਿਛ ਨਹੀਂ ਕੀਤੀ। ਆਪ ਰਾਤ ਨੂੰ ਹਾਜੀਆਂ ਨਾਲ ਰਲ ਕੇ ਕਾਬੇ ਦੀ ਫਿਰਨੀ ਵਿਚ ਜਾ ਬਿਰਾਜੇ।

## ਬਾਬਾ ਫਿਰ ਮਕੇ ਗਿਆ ਨੀਲ ਬਸਤਰ ਧਾਰੇ ਬਨਵਾਰੀ

ਭਾਈ ਗੁਰਦਾਸ ਜੀ ਨੇ ਲਿਖਿਆ ਹੈ "ਬਾਬਾ ਫਿਰ ਮੱਕੇ ਗਿਆ ਨੀਲ ਬਸਤਰ ਧਾਰੇ ਬਨਵਾਰੀ। ਆਸਾ (ਡੰਡਾ) ਹਥ ਕਿਤਾਬ ਕਛ (ਗਾਤਰੇ ਗੁਰਬਾਣੀ ਦੀ ਪੋਥੀ) ਕੂਜਾ (ਲੋਟਾ) ਬਾਂਗ ਮੁਸੱਲਾ ਧਾਰੀ।" ੧।੩੨। ਇਸ ਪੰਗਤੀ ਨੂੰ ਪੜ੍ਹ ਕੇ ਭੇਖੀ (ਸ਼ਰਈ) ਮੁਸਲਮਾਨ ਆਖ ਸਕਦੇ ਸਨ ਗੁਰੂ ਜੀ ਮੁਸਲਮਾਨੀ ਪਹਿਰਾਨ ਕਰਨ ਕਰ ਕੇ ਮੁਸਲਮਾਨ ਬਣੇ। ਇਸੇ ਤਰਾਂ ਉਦਾਸੀ ਆਖਦੇ ਹਨ 'ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ॥ ਚੜ੍ਹਿਆ ਸੋਧਣ ਧਰਤ ਲੁਕਾਈ।' ੧।੨੪। ਉਹ ਉਦਾਸੀ ਸਨ। ਪਰ ਗੁਰੂ ਜੀ ਦਾ ਵਾਸਤਾ ਕਿਸੇ ਭੀ ਚਿੰਨ੍ਹ ਯਾ ਭੇਖ ਨਾਲ ਨਹੀਂ ਸੀ। ਗੁਰੂ ਜੀ ਤਾਂ ਭੇਖਾਂ ਪਾਖੰਡਾਂ ਦੇ ਸਖਤ ਵਿਰੋਧੀ ਸਨ ਜੈਸਾ ਕਿ 'ਐ ਜੀ! ਬਹੁਤੇ ਭੇਖ ਕਰਹਿ ਭਿਖਿਆ ਕਉ, ਕੇਤੇ ਉਦਰ ਭਰਨ ਕੈ ਤਾਈਂ। ਬਿਨ ਹਰਿ ਭਗਤ ਨਾਹੀ ਸੁਖ ਪਰਾਨੀ ਬਿਨ ਗੁਰ ਗਰਬ ਨਾ ਜਾਈ।' [ਗੂਜਰੀ ਮ: ੧]। ਬਹੁ ਭੇਖ ਕੀਆ ਦੇਹੀ ਦੁਖ ਦੀਆ। ਆਸਾ ਮ: ੧॥ ਇਕ ਭਗਵਾ ਵੇਸ ਕਰ ਫਿਰਹਿ ਜੋਗੀ ਸੰਨਿਆਸਾ। ਅੰਤਰ ਤ੍ਰਿਸ਼ਨਾ ਬਹੁਤ ਛਾਦਨ ਭੋਜਨ ਕੀ ਆਸਾ। ਬਿਰਥਾ ਜਨਮ ਗਵਾਇਨ ਗਿਰਹੀ ਨ ਉਦਾਸਾ।' [ਵਾਰ ਮਾਝ ਮ: ੧]। ਐਸੇ ਵਾਕਾਂ ਨੂੰ ਪੜ੍ਹ ਕੇ ਕੋਈ ਮੂਰਖ ਹੀ ਆਖ ਸਕਦਾ ਹੈ ਕਿ ਗੁਰੂ ਜੀ ਉਦਾਸੀ ਯਾ ਮੁਸਲਮਾਨੀ ਭੇਖ ਦੇ ਹਾਮੀ ਸਨ। ਗੁਰੂ ਜੀ ਨੇ ਪੂਰਬ ਵਲ ਨੂੰ ਜਾਣ ਸਮੇਂ ਉਦਾਸੀਆਂ ਵਾਲੇ ਬਸਤਰ ਪਹਿਰੇ। ਦਖਣ ਜਾਣ ਸਮੇਂ ਉਥੋਂ ਦੇ ਫਕੀਰਾਂ ਦੀ ਤਰਾਂ ਰੱਸੇ ਲਪੇਟੇ ਤੇ ਖੜਾਵਾਂ ਪਾਈਆਂ। ਲੋੜ ਵੇਲੇ ਕਲੰਦਰਾਂ, ਧਾਣਕਾਂ ਦਾ ਭੀ ਪਹਿਰਾਨ ਕੀਤਾ। ਜੰਗਲਾਂ ਵਿਖੇ ਜਾਂਗਲੀਆਂ ਦਾ, ਪਹਾੜੀ ਯਾਤਰਾਵਾਂ ਵੇਲੇ ਪੋਸਤੀਨ ਆਦਿ ਖਲੜੀ ਪਹਿਰੀ। ਜਦੋਂ ਆਪ ਜੰਮੂ ਵਿਚ ਦੀ ਕਸ਼ਮੀਰ ਜਾ ਕੇ 'ਮਾਰਤੰਡ' ਚਸ਼ਮੇ ਪਰ ਅਟਕੇ ਸਨ।' ਉਥੇ ਦੇ ਪੰਡਤ ਬ੍ਰਹਮ ਦਾਸ ਵੈਸ਼ਨਵ ਨੇ ਆਖਿਆ ਆਪ ਨੇ ਤਾਂ ਮਹਾਂ ਭ੍ਰਿਸ਼ਟ ਖਲੜੀ (ਪੋਸਤੀਨ ਆਦਿ) ਪਹਿਰੀ ਹੈ। ਗੁਰੂ ਜੀ ਨੇ ਆਖਿਆ 'ਸਰੀਰ ਹੀ ਮਨੁਖ ਦਾ ਖਲ (ਚਮ) ਦਾ ਹੈ। ਇਸ ਵਿਚ ਵਿਸ਼ਟਾ ਮੂਤਰ ਹੋਣ ਕਰ ਕੇ ਸਦਾ ਭ੍ਰਿਸ਼ਟ ਰਹਿੰਦਾ ਹੈ। ਇਸੇ ਤਰਾਂ ਉਥੇ ਇਕ ਅਯਾਲੀ ਤੋਂ ਕਮਾਲ ਤੇ ਬ੍ਰਹਮ ਦਾਸ ਨੂੰ ਸਿਖ ਸਜਾ ਕੇ ਕਸ਼ਮੀਰ ਦੇ ਪਰਚਾਰਕ ਥਾਪਿਆ। ਇਸ ਤਰਾਂ ਗੁਰੂ ਜੀ ਹਰ ਰੰਗ ਵਿਚ ਵਿਚਰ ਕੇ ਬ੍ਰਹਮ ਗਿਆਨ ਵੰਡਦੇ ਸਨ, ਉਹਨਾਂ ਨੂੰ ਕਿਸੇ ਭੀ ਭੇਖ ਚਿੰਨ੍ਹ ਨਾਲ ਵਾਸਤਾ ਨਹੀਂ ਸੀ। ਗੁਰੂ ਜੀ ਮਟਨ ਹੋ ਕੇ (ਗੁਰਦੁਆਰਾ ਮਟਨ ਸਾਹਿਬ) ਸ੍ਰੀ ਨਗਰ ਵਿਖੇ ਤਿੰਨ ਚਾਰ ਮਹੀਨੇ ਕਸ਼ਮੀਰੀ ਪੰਡਤਾਂ ਨੂੰ ਉਪਦੇਸ਼ ਕਰਦੇ ਰਹੇ। ਕੋਈ ਨਹੀਂ ਆਖ ਸਕਦਾ ਗੁਰੂ ਜੀ ਅਮਕੇ ਭੇਖ ਦੇ ਹਾਮੀ ਸਨ। ਹਾਂ ਇਹ ਬਾਤ ਜ਼ਰੂਰ ਹੈ ਕਿ ਗੁਰੂ ਜੀ ਨੇ ਮਨੁਖੀ ਸ਼ਕਲ "ਸਾਬਤ ਸੂਰਤ ਦਸਤਾਰ ਸਿਰਾ" ਵਾਲੀ ਕਾਇਮ ਰਖਣ ਪਰ ਉਪਦੇਸਿਆ ਹੈ, ਭਾਵ ਮੁੰਦਰਾਂ, ਸੁਨਤਾਂ, ਹਜਾਮਤਾਂ ਨੂੰ ਆਪ ਕਰਤਾਰ ਦੀ ਕੁਦਰਤ ਤੋਂ ਵਿਰੁਧ ਮਨਮਤਾਂ ਮੰਨਦੇ ਸਨ। ਮਿਰਜ਼ਾ ਕਾਦੀਆਂ ਨੇ ਗੁਰੂ ਜੀ ਨੂੰ ਮੁਸਲਮਾਨ ਸਿਧ ਕਰਨ ਵਾਸਤੇ ਲਿਖਿਆ ਹੈ ਕਿ ਅਰਬ ਜਾਣ ਵੇਲੇ ਗੁਰੂ ਜੀ ਪਾਸ ਕੁਰਾਨ ਸੀ। ਪਰ ਕੁਰਾਨ ਰਖਣ ਕਰ ਕੇ ਕੋਈ

ਮੁਸਲਮਾਨ ਨਹੀਂ ਹੋ ਸਕਦਾ। ਜੇ ਗੁਰੂ ਜੀ ਕੁਰਾਨ ਸੁਣਾ ਕੇ ਕਿਸੇ ਸਿਧਾਂਤ ਦਾ ਖੰਡਨ ਕਰਦੇ ਹੋਣਗੇ ਤਾਂ ਭੀ ਠੀਕ ਹੈ। ਪਰਚਾਰਕਾਂ ਪਾਸ ਚਰਚਾ ਕਰਨ ਸਮੇਂ ਉਸੀ ਮਤ ਦੀ ਪੁਸਤਕ ਜ਼ਰੂਰ ਚਾਹੀਦੀ ਹੈ ਜਿਸ ਪਰ ਉਹ ਬਹਿਸ ਕਰਦੇ ਹੋਣ। ਗੁਰੂ ਜੀ ਨੇ ਕੁਰਾਨ ਜ਼ਰੂਰ ਵਾਚੀ ਹੋਵੇਗੀ ਪਰ ਜਿਸ ਵੇਲੇ ਉਹ ਪੁਸਤਕ ਕਾਜ਼ੀਆਂ ਨੇ ਖੋਹਲੀ ਤੇ ਆਖਿਆ ''ਪੁਛਣ ਖੋਲ ਕਤਾਬ ਨੂੰ ਵਡਾ ਹਿੰਦੂ ਕਿ ਮੁਸਲਮਾਨੋਈ। ਬਾਬਾ ਆਖੇ ਹਾਜੀਆ ਸ਼ੁਭ ਅਮਲਾਂ ਬਾਝੋਂ ਦੋਵੇਂ ਰੋਈ।' ਸੋ ਇਹ ਸਿਧਾਂਤ ਗੁਰਬਾਣੀ ਦਾ ਹੈ ਨਾ ਕਿ ਕੁਰਾਨ ਦਾ।

## ਮੱਕੇ ਵਿਖੇ ਪਰਚਾਰ

ਅਦਨ ਵਿਖੇ ਪਰਚਾਰ ਕਰ ਕੇ ਗੁਰੂ ਜੀ ਸ਼ਹਿਰ ਮੱਕੇ ਪਹੁੰਚੇ ਸਨ। ਮੱਕਾ ਅਰਬ ਦੇਸ਼ ਦਾ ਇਕ ਪਰਸਿਧ ਸ਼ਹਿਰ ਹੈ। ਇਹ ਹਜ਼ਰਤ ਮੁਹੰਮਦ ਸਾਹਿਬ ਦੀ ਜਨਮ ਭੂਮ ਹੈ। ਇਥੇ ਹੀ ਮੁਸਲ-ਮਾਨਾਂ ਦਾ 'ਕਾਅਬਾ' ਨਾਮ ਦੀ ਮਸਜਿਦ ਹੈ, ਜਿਸ ਦੀ ਇਹ ਲੋਕ ਯਾਤਰਾ (ਹੱਜ) ਕਰਦੇ ਹਨ। ਮੱਕੇ ਦਾ ਪਹਿਲਾ ਨਾਮ 'ਬੱਕਾ' ਜਾ ਮਕੋਸ਼ਰ ਦਸਿਆ ਜਾਂਦਾ ਹੈ। ਮੱਕੇ ਦੇ ਹਾਜੀ 'ਜਦਹ' ਨਾਮੀ ਬੰਦਰ (ਜਹਾਜ਼ ਘਾਟ) ਪਰ ਉਤਰਦੇ ਹਨ। ਸ੍ਰੀ ਗੁਰੂ ਜੀ ਨੇ ਇਥੇ ਬਹੁਤ ਪਰਚਾਰ ਕੀਤਾ। ਇਸ ਦੇ ਸੰਬੰਧ ਵਿਚ ਮੱਕੇ ਦੀ ਗੋਸ਼ਟ ਨਾਮੇ ਪਰਸੰਗ ਵੀ ਲਿਖੇ ਮਿਲਦੇ ਹਨ। ਗੁਰੂ ਜੀ ਜਦੋਂ ਮੱਕੇ ਵਿਖੇ ਰਾਤ ਨੂੰ ਵਿਰਾਜੇ ਤਾਂ ਮੱਕੇ ਦੇ ਮੰਦਰ ਵਲ ਪੈਰ ਕਰ ਕੇ ਸੌਂ ਗਏ। ਸਵੇਰ ਵੇਲੇ ਝਾੜੂ ਦੇਣ ਵਾਲੇ ਮੁਸਾਫਰ ਨੇ ਦੇਖਿਆ ਕਿ ਇਕ ਆਦਮੀ ਕਾਬੇ ਵਲ ਪੈਰ ਕਰ ਕੇ ਸੁਤਾ ਪਿਆ ਹੈ ਤਾਂ ਉਹ ਅਤਯੰਤ ਗੁਸੇ ਵਿਚ ਆ ਕੇ ਆਖਣ ਲੱਗਾ ਕਿ ਤੂੰ ਕੌਣ ਬੇਸਮਝ ਹੈਂ, ਜੋ ਖੁਦਾ ਦੇ ਘਰ ਵਲ ਪੈਰ ਪਸਾਰੀ ਸੁਤਾ ਪਿਆ ਹੈਂ ? ਅਤੇ ਖਿਝ ਕੇ ਗੁਰੂ ਜੀ ਨੂੰ ਇਕ ਲੱਤ ਮਾਰੀ।' ਸ਼ਾਂਤੀ ਪੁੰਜ ਸ੍ਰੀ ਗੁਰੂ ਜੀ ਨੇ ਉਤਰ ਦਿਤਾ ਕਿ 'ਹੇ ਭਾਈ ਸਾਨੂੰ ਤੂੰ ਸਿਆਣਾ ਪੁਰਸ਼ ਦਿਸਦਾ ਹੈਂ, ਜਿਧਰ ਖੁਦਾ ਦਾ ਘਰ ਨਾ ਹੋਵੇ, ਉਧਰ ਸਾਡੇ ਪੈਰ ਕਰ ਦੇਹ।'

ਗੁਸੇ ਵਿਚ ਆ ਕੇ ਮੁਜਾਵਰ ਗੁਰੂ ਜੀ ਦੇ ਪੈਰ ਫੜ ਕੇ ਫੇਰਨ ਲੱਗਾ ਤਾਂ ਉਹ ਕੀ ਦੇਖਦਾ ਹੈ ਕਿ ਉਹ ਜਿਧਰ-ਗੁਰੂ ਜੀ ਦੇ ਪੈਰ ਕਰਦਾ ਹੈ, ਕਾਬਾ ਉਧਰ ਹੀ ਫਿਰਦਾ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਇਸ ਬਾਰੇ ਦਸਿਆ ਹੈ 'ਬਾਬਾ ਫਿਰ ਮੱਕੇ ਗਿਆ ਨੀਲ ਬਸਤਰ ਧਾਰੇ ਬਨਵਾਰੀ। ਆਸਾ ਹੱਥ ਕਿਤਾਬ ਕੱਛ ਕੂਜਾ ਬਾਂਗ ਮੁਸੱਲਾ ਧਾਰੀ। ਬੈਠਾ ਜਾਇ ਮਸੀਤ ਵਿਚ (ਕਾਅਬਾ ਮੰਦਰ) ਜਿਥੇ ਹਾਜੀ ਹੱਜ ਗੁਜਾਰੀ। ਜਾਂ ਬਾਬਾ ਸੁਤਾ ਰਾਤ ਨੂੰ ਵਲ ਮਹਿਰਾਬੇ ਪਾਇ ਪਸਾਰੀ। ਜੀਵਣ (ਜੀਊਣ ਖਾਂ ਮਜਾਵਰ) ਮਾਰੀ ਲੱਤ ਦੀ ਕੇਹੜਾ ਸੁਤਾ ਕੁਫਰ ਕੁਫਾਰੀ। ਲੱਤਾ ਵਲ ਖੁਦਾਇ ਦੇ ਕਿਉਂ ਕਰ ਪਿਆ ਹੋਇ ਬਜਗਾਰੀ। ਟੰਗੋਂ ਪਕੜ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ। ਹੋਇ ਹੈਰਾਨ ਕਰੇਨ ਜੁਹਾਰੀ। ੧। ੩੨।'

ਅੰਤ ਨੂੰ ਲਾਚਾਰ ਹੋ ਕੇ ਉਸ ਨੇ ਪੈਰ ਛਡ ਦਿਤੇ। ਜਦ ਆਮ ਲੋਕਾਂ ਵਿਚ ਗੁਰੂ ਜੀ ਦੀ ਬਾਬਤ ਇਸ ਬਾਤ ਦਾ ਰੌਲਾ ਮਚ ਗਿਆ ਤਾਂ ਕਾਜ਼ੀ ਰੁਕਨਦੀਨ ਤੇ ਮੌਲਾਨਾ ਅਬਦੁਲ ਰਹਿਮਾਨ ਆਦਿਕ ਗੁਰੂ ਜੀ ਦੇ ਉਦਾਲੇ ਆ ਇਕਠੇ ਹੋਏ। ਇਹਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਐਉਂ ਕੀਤਾ ਹੈ। ਯਥਾ–

> ਪੁਛਣ ਗਲ ਈਮਾਨ ਦੀ ਕਾਜ਼ੀ ਮੁਲਾਂ ਇਕਠੇ ਹੋਈ। ਵਡਾ ਸਾਂਗ ਵਰਤਾਇਆ ਲਖ ਨ ਸਕੈ ਕੁਦਰਤ ਕੋਈ। ਪੁਛਣ ਖੋਲ੍ਹ ਕਿਤਾਬ ਨੂੰ ਵਡਾ ਹਿੰਦੂ ਕਿ ਮੁਸਲਮਾਨੋਈ ? ਬਾਬਾ ਆਖੇ ਹਾਜੀਆਂ ਸ਼ੁਭ ਅਮਲਾਂ ਬਾਝੋਂ ਦੋਵੇਂ ਰੋਈ। ਹਿੰਦੂ ਮੁਸਲਮਾਨ ਦੁਇ ਦਰਗਹ ਅੰਦਰ ਲਹਣ ਨ ਢੋਈ।

ਕੱਚਾ ਰੰਗ ਕਸੁੰਭ ਕਾ ਪਾਣੀ ਧੋਤਿਆਂ ਥਿਰ ਨ ਰਹੋਈ। ਕਰਨ ਬਖੀਲੀ ਆਪ
ਵਿਚ ਰਾਮ ਰਹੀਮ ਕੁਥਾਇ ਖਲੋਈ। ਰਾਹ ਸੈਤਾਨੀ ਦੁਨੀਆਂ ਗੋਈ। ੩੩।੧।

ਇਸ ਪਰਕਾਰ ਦੀ ਬਹੁਤ ਸਾਰੀ ਗਯਾਨ ਗੋਸ਼ਟ ਪਿਛੋਂ ਜਦ ਉਹਨਾਂ ਨੇ ਜਾਣ ਲਿਆ ਕਿ ਇਹ [ਗੁਰੂ ਜੀ] ਸਾਡੇ ਮਤ ਦੇ ਮੰਨਣ ਵਾਲਾ ਨਹੀਂ ਹੈ ਤਾਂ ਉਹਨਾਂ ਨੇ ਪੁਛਿਆ, 'ਤੇਰਾ ਨਾਉਂ ਕੀ ਹੈ?' ਗੁਰੂ ਜੀ ਨੇ ਉਤਰ ਦਿਤਾ—'ਮੇਰਾ ਨਾਉਂ ਨਾਨਕ ਨਿਰੰਕਾਰੀ ਹੈ।' ਇਹ ਸੁਣ ਕੇ ਹਾਜੀ ਰੁਕਨ ਦੀਨ ਨੇ ਕਿਹਾ 'ਇਕੋ ਨਾਉਂ ਖੁਦਾਇਕਾ ਦੂਜਾ ਨਬੀ ਰਸੂਲ। ਨਾਨਕ ਕਲਮਾ ਜੇ ਪੜੇ ਦਰਗਹ ਪਵੇ ਕਬੂਲ।' ਗੁਰੂ ਜੀ ਨੇ ਉਤਰ ਵਿਚ ਫੁਰਮਾਇਆ—

"ਇਕਸੁ ਬਿਨ ਮੈ ਅਵਰ ਨ ਜਾਣਾ ਸਤਿਗੁਰਿ ਬੂਝ ਬੁਝਾਈ।' [ਸਾਰੰਗ ਅਸਟ: ਮ: ੧
ਪੁਨਾ- 'ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ।' [ਵਾਰ ਆਸਾ ਮ: ੧]

ਇਸ ਪਰਕਾਰ ਮੱਕੇ ਦੇ ਕਈ ਆਲਮਾਂ ਦੀ ਤੇ ਕਾਜ਼ੀ ਰੁਕਨ ਦੀਨ ਦੀ ਚਰਚਾ ਸਤਿਗੁਰੂ ਜੀ ਨਾਲ ਧਾਰਮਕ ਮਸਲਿਆਂ ਪਰ ਹੁੰਦੀ ਰਹੀ, ਪਰੰਤੂ ਗੁਰ ਜੀ ਦੀ ਸਚਾਈ, ਪਵਿਤਰਤਾ ਤੇ ਅਸਰ ਵਾਲੀ ਤਕਰੀਰ ਦੇ ਅਗੇ ਉਹਨਾਂ ਦੀ ਕਿਸੇ ਦਲੀਲ ਨੇ ਕੰਮ ਨਾ ਦਿਤਾ। ਅਖੀਰ ਸਭ ਨੇ ਬੇਨਤੀ ਕੀਤੀ ਕਿ ਸਾਨੂੰ ਆਪਣੀ ਕਈ ਨਸ਼ਾਨੀ ਬਖਸ਼ੋ, ਜਿਸ ਦੀ ਅਸੀਂ ਪੂਜਾ ਪ੍ਰਤਿਸ਼ਟਾ ਕਰਦੇ ਹੋਏ ਆਪ ਦੀ ਯਾਦ ਵਿਚ ਮਗਨ ਰਹੀਏ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਕੌਂਸ (ਖੜਾਂਵ ਲਕੜ ਦੀ, ਜਿਸ ਦੇ ਖੂੰਟੀਆਂ ਨਹੀਂ ਹੁੰਦੀਆਂ, ਸੰਤਾਂ ਦਾ ਖਾਸ ਪਹਿਰਾਨ) ਬਖਸ਼ੀ, ਜਿਸ ਬਾਬਤ ਭਾਈ ਸਾਹਿਬ ਗੁਰਦਾਸ ਜੀ ਨੇ ਲਿਖਿਆ ਹੈ—

ਧਰੀ ਨਿਸ਼ਾਨੀ ਕੌਸ ਦੀ ਮੱਕੇ ਅੰਦਰ ਪੂਜ ਕਰਾਈ। ਜਿਥੇ ਜਾਇ ਜਗਤ ਵਿਚ ਬਾਬੇ ਬਾਝ ਨ ਖਾਲੀ ਜਾਈ। ਘਰ ਘਰ ਬਾਬਾ ਪੂਜੀਐ ਹਿੰਦੂ ਮੁਸਲਮਾਨ ਦੁਆਈ। ਛਪੈ ਨਾਹਿ ਛਪਾਇਆ ਚੜ੍ਹਿਆ ਸੂਰਜ ਜਗ ਰੁਸ਼ਨਾਈ। ਬੁਕਿਆ ਸਿੰਘ ਉਜਾੜ ਵਿਚ ਸਭ ਮਿਰਗਾਵਲ ਭੰਨੀ ਜਾਈ। ਚੜ੍ਹਿਆ ਚੰਦ ਨ ਲੁਕਈ ਕੱਢ ਕੁਨਾਲੀ ਜੋਤ ਛਪਾਈ। ਉਗਵਣੋਂ ਤੇ ਆਥਵਣੋਂ ਨਉ ਖੰਡ ਪਿਰਥਮੀ ਸਭ ਝੁਕਾਈ। ਜਗ ਅੰਦਰ ਕੁਦਰਤ ਵਰਤਾਈ॥ ੧॥ ੩੪॥

ਇਸ ਤਰਾਂ ਗੁਰੂ ਜੀ ਨੂੰ ਮਕੇ ਵਿਖੇ ਪੂਰਨ ਫਤਹ ਹਾਸਲ ਹੋਈ।

## ਕਾਬੇ ਵਿਖੇ ਚਰਚਾ

ਮੱਕੇ ਦੀ ਵਡੀ ਮਸੀਤ (ਕਿਬਲੇ) ਵਿਚ ਗੁਰੂ ਜੀ ਜਦੋਂ ਜਾ ਪਹੁੰਚੇ ਤਾਂ ਉਥੇ ਦੇ ਮਜਾਵਰ ਗੁਰੂ ਜੀ ਦਾ ਪੂਰਾ ਭਰਵਾਂ ਦਾੜ੍ਹਾ, ਸੀਸ ਪਰ ਪੂਰਨ ਕੇਸ ਵੇਖ ਕੇ ਹੈਰਾਨ ਹੋਣ ਤੇ ਆਖਣ 'ਇਹ ਕੌਣ ਹੈ? ਇਸ ਦਾ ਪਹਿਰਾਨ ਤਾਂ ਹਾਜੀ ਫਕੀਰਾਂ ਵਾਲਾ ਹੈ ਪਰ ਦਾੜ੍ਹੀ ਤੇ ਸਿਰ ਦੇ ਬਾਲ ਪੂਰੇ ਲੰਬੇ ਹਨ, ਮਤਾਂ ਇਹ ਹਿੰਦੂ ਨਾ ਹੋਵੇ।' ਕਠੇ ਹੋ ਕੇ ਪੁਛਣ ਲਗੇ 'ਆਪ ਹਿੰਦੂ ਹੋ ਜਾਂ ਮੁਸਲਮਾਨ?' ਗੁਰੂ ਜੀ ਨੇ ਫੁਰਮਾਇਆ 'ਅਸੀਂ ਦੋਹਾਂ ਦੇ ਗਵਾਹ ਹਾਂ, ਸੱਚ ਝੂਠ ਦਾ ਨਬੇੜਾ ਕਰਨ ਆਏ ਹਾਂ।' ਉਹਨਾਂ ਨੇ ਕਿਹਾ 'ਉਹ ਕਿਸ ਤਰਾਂ?' ਤਾਂ ਗੁਰੂ ਜੀ ਨੇ ਅਗੇ ਲਿਖਿਆ ਸ਼ਬਦ ਗਾਇਆ ਅਤੇ ਅਕਾਲ ਪੁਰਖ ਅਗੇ ਅਰਦਾਸ ਕੀਤੀ—ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ।

ਦੇਵਲ ਦੇਵਤਿਆਂ ਕਰਿ ਲਾਗਾ ਐਸੀ ਕੀਰਤਿ ਚਾਲੀ। ੫। ਕੂਜਾ ਬਾਂਗ ਨਿਵਾਜ ਮੁਸੱਲਾ ਨੀਲ ਰੂਪ ਬਨਵਾਰੀ। ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ। ੬। ਜੇ ਤੂੰ ਮੀਰ ਮਹੀਪਤਿ ਸਾਹਿਬੁ ਕੁਦਰਤਿ ਕਉਣ ਹਮਾਰੀ। ਚਾਰੇ ਕੁੰਟ ਸਲਾਮੁ ਕਰਹਿਗੇ ਘਰਿ ਘਰਿ ਸਿਫਤਿ ਤੁਮਾਰੀ। ੭। ਤੀਰਥ ਸਿਮ੍ਰਿਤਿ ਪੁੰਨ ਦਾਨ

ਕਿਛ ਲਾਹਾ ਮਿਲੈ ਦਿਹਾੜੀ ॥ ਨਾਨਕ ਨਾਮੁ ਮਿਲੇ ਵਡਿਆਈ ਮੇਕਾ ਘੜੀ ਸਮਾਲੀ । ੯ । (ਰਾਗ ਬਸੰਤ ਮ: ੧ ਅਸ਼ਟਪਦੀ)

ਉਕਤ ਸ਼ਬਦ ਦੇ ਕੀਰਤਨ ਦੁਆਰਾ ਚਾਰੋਂ ਤਰਫ ਵਿਸਮਾਦਤਾ ਛਾ ਗਈ । ਮਜਾਵਰਾਂ ਨੇ ਕਿਹਾ ਕਿ ਇਸ ਦੇ ਅਰਥ ਦਸੋ ! ਗੁਰੂ ਜੀ ਨੇ ਅਰਬੀ ਬੋਲੀ ਵਿਚ ਅਰਥ ਭਾਵ ਸੁਣਾਏ । ਜਿਸ ਪਰ ਸਭ ਦੀ ਨਿਸ਼ਾ ਹੋ ਗਈ ਕਿ ਇਹ ਫਕੀਰ ਕਾਮਲ ਹੈ ਅਤੇ ਠੀਕ ਹਿੰਦੂਆਂ ਤੇ ਮੁਸਲਮਾਨਾਂ ਦਾ ਗਵਾਹ ਹੈ । ਇਸੇ ਕਰ ਕੇ ਹਿੰਦੂਆਂ ਤੇ ਮੁਸਲਮਾਨਾਂ ਦੇ ਮੰਦਰ ਇਸ ਦੇ ਚਰਨਾਂ ਵਲ ਝੁਕਦੇ ਹਨ । ਪਰ ਤੁਅੱਸਬੀ ਮੁਸਲਮਾਨ ਫੇਰ ਵੀ ਆਖ ਰਹੇ ਹਨ ਕਿ ਇਹਨਾਂ ਨੂੰ ਸੰਗਸਾਰ ਕਰ ਕੇ ਮਾਰੋ ਜਾਂ ਇਸ ਨੂੰ ਮੁਸਲਮਾਨ ਬਣਾਇਆ ਜਾਵੇ । ਕਿਉਂਕਿ ਸਾਡੇ ਵਲੋਂ ਰੁਖ ਮੋੜ ਕੇ ਕਿਬਲਾ ਇਸ ਵਲ ਫਿਰ ਖਲੋਤਾ ਹੈ । ਇਸ ਤਰਾਂ ਇਸਲਾਮ ਮਤ ਦੀ ਭਾਰੀ ਹੇਠੀ ਹੁੰਦੀ ਹੈ। ਇਤਨੇ ਨੂੰ ਕਾਜ਼ੀ ਰੁਕਨ ਦੀਨ ਨਿਮਾਜ਼ ਪੜ੍ਹਨ ਆਇਆ । ਪੁਛਣ ਪਰ ਗੁਰੂ ਜੀ ਨੇ ਆਖਿਆ– ਇਤਨੀ ਦੂਰ ਅਸਾਂ ਤੁਸਾਡੇ ਦਰਸ਼ਨਾਂ ਵਾਸਤੇ ਆਏ ਹਾਂ ।' ਕਾਜ਼ੀ ਰੁਕਨ ਦੀਨ ਨੇ ਸਵਾਲ ਜਵਾਬ ਕੀਤੇ । ਉਸ ਨੇ ਪੁਛਿਆ 'ਕੀ ਆਪ ਮੁਸਲਮਾਨ ਹੋ ?' ਗੁਰੂ ਜੀ ਨੇ ਫੁਰਮਾਇਆ–

'ਮੁਸਲਮਾਨ ਕਹਾਵਣ ਮੁਸਕਲ ਜੇ ਹੋਇ ਤਾਂ ਮੁਸਲਮਾਨ ਕਹਾਵੈ ।
ਅਵਲ ਅਉਲ ਦੀਨ ਕਰ ਮਿਠਾ ਮੁਸਕਲਮਾਨਾਂ ਮਾਲ ਮੁਸਾਵੈ ।
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪ ਗਵਾਵੈ ।
ਹੋਇ ਮੁਸਲਮ ਦੀਨ ਮੁਹਾਣੈ ਮਰਣ ਜੀਵਣ ਕਾ ਭਰਮ ਚੁਕਾਵੈ ।
ਨਾਨਕ ਸਰਬ ਜੀਆ ਮਿਹਰਮਤ ਹੋਇ ਤਾਂ ਮੁਸਲਮਾਨ ਕਹਾਵੈ । (ਮਾਝ ਵਾਰ ਮ: ੧)

ਪੁਨਾ– ਮਿਹਰ ਮਸੀਤ ਸਿਦਕ ਮੁਸਲਾ ਹਕ ਹਲਾਲ ਕੁਰਾਣਿ । ਸਰਮ ਸੁਨਿਤ ਸੀਲ ਰੋਜਾ ਹੋਹੁ ਮੁਸਲਮਾਨ । ਕਰਣੀ ਕਾਬਾ ਸਚੁ ਪੀਰ ਕਲਮਾ ਕਰਮ ਨਿਵਾਜ । ਤਸਬੀ ਸਾ ਤਿਸ ਭਾਵਸੀ ਨਾਨਕ ਰਖੈ ਲਾਜ । (ਮ:੧ ਵਾਰ ਮਾਝ) ਹਕਿ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ ! ਗੁਰਪੀਰ ਹਾਮਾ ਤਾਂ ਭਰੇ ਜਾਂ ਮੁਰਦਾਰ ਨ ਖਾਇ । ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ । ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲ ਨ ਜਾਇ । ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ । (ਵਾਰ ਮਾਝ ਮ: ੧)

ਇਹਨਾਂ ਸ਼ਬਦਾਂ ਦੀ ਵਿਆਖਿਆ ਕਰ ਕੇ ਗੁਰੂ ਜੀ ਨੇ ਕਾਜ਼ੀ ਰੁਕਨ ਦੀਨ ਦੀ ਨਿਸ਼ਾ ਕਰ ਦਿਤੀ ਅਰ ਉਹ ਮੰਨ ਗਿਆ ਕਿ ਇਹ ਦਰਵੇਸ਼ ਵਾਕਈ ਹਿੰਦੂਆਂ ਮੁਸਲਮਾਨਾਂ ਦਾ ਗਵਾਹ ਹੈ। ਇਹ ਸਚ ਦਾ ਹਾਮੀ ਹੈ, ਕਿਸੇ ਮਜ਼ਹਬ ਦਾ ਪੱਖੀ ਨਹੀਂ ਹੈ, ਸਰਬੱਤ ਵਾਸਤੇ ਇਸ ਦਾ ਉਪਦੇਸ਼ ਸਾਂਝਾ ਹੈ । ਇਸ ਤਰਾਂ ਗੁਰੂ ਜੀ ਨੇ ਆਪਣੀ ਪੋਥੀ ਵਿਚੋਂ ਜੰਞੂ, ਟਿੱਕੇ ਆਦਿ ਦਾ ਖੰਡਨ ਕਰ ਕੇ ਦਸਿਆ ਕਿ ਉਹ ਹਿੰਦੂ ਭੀ ਨਹੀਂ ਹਨ ਕਿਉਂਕਿ ਆਪ ਦਾ ਆਦਰਸ਼ ਸਰਬੱਤ ਦਾ ਸੁਧਾਰ ਕਰਨਾ ਸੀ । ਜਨਮ ਸਾਖੀ ਵਿਖੇ ਉਕਤ ਸ਼ਬਦਾਂ ਦੀ ਵਿਆਖਿਆ ਲਿਖੀ ਮਿਲਦੀ ਹੈ ਜਿਹਾ ਕਿ 'ਤਗ ਨ ਹਿੰਦੂ ਪਾਇਆ ਤਗ ਨ ਮੁਸਲਮਾਨ । ਦੋਵੈਂ ਭੁਲੇ ਰਾਹਿ ਤੇ ਗਾਲਬ ਭਇਆ ਸ਼ੈਤਾਨ । ਹਿੰਦੂ ਸੰਗਲ ਸੂਤ ਦਾ ਤਿਸ ਕਾ ਭਉ ਨਹੀਂ ਕੋਇ । ਭਾਵੇਂ ਬੈਠੇ ਚੌਕੇ ਵਿਚ ਭਾਵੇਂ ਬਾਹਰ ਹੋਇ । ਹਿੰਦੂ ਬਧਾ ਸੂਤ ਸਿਉਂ ਤਿਨ ਕਉ ਛੁਟਨ ਆਸਾਨ । ਤ੍ਰਿਕਲ ਸੰਗਲ ਸ਼ਰੇ ਦਾ ਛੁਟੇ ਨਾ ਮੁਸਲਮਾਨ ।' ਗੁਰੂ ਜੀ ਨੇ ਫੁਰਮਾਇਆ ''ਹਿੰਦੂ ਤੇ ਮੁਸਲਮਾਨ ਦੋਵੇਂ ਕਰਮ ਬੰਧਨਾ ਵਿਚ ਜਕੜੇ ਪਏ ਹਨ ਅਰ ਰਬ ਦੀ ਸਾਬਤ ਸੂਰਤ ਨੂੰ ਤੋੜ ਕੇ ਨਿਸ਼ਾਨ ਪਾਉਂਦੇ ਹਨ ਜੈਸਾ ਕਿ ''ਅੱਲਤ ਕਟੀਐ ਤੁਰਕ ਦੀ ਹਿੰਦੂ ਗੋਸ਼ ਛਿਦਾਇ । ਜਰਬ ਲਗਾਵਣ ਆਪਣੀ ਨਿਆਰਾ ਰਹਿਆ ਖੁਦਾਇ ॥ ਹਿੰਦੂ

ਮੁਸਲਮਾਨ ਦੋਇ ਦਰਗਹਿ ਲੇਨ ਸਜਾਇ ॥' ਭਾਵ ਮੁਸਲਮਾਨ ਪਸ਼ਾਬ ਇੰਦਰਾ ਕਟ ਕੇ ਆਪਣਾ ਨਿਸ਼ਾਨ ਪਾਉਂਦੇ ਹਨ ਅਤੇ ਹਿੰਦੂ ਕੰਨ ਛੇਦ ਕੇ ਨਿਸ਼ਾਨ ਡਾਲਦੇ ਹਨ । ਇਸ ਤਰਾਂ ਸਚੇ ਸੁਚੇ ਤੇ ਨਿਰਭੈਤਾ ਭਰੇ ਬਚਨ ਸੁਣ ਕੇ ਕਾਜ਼ੀ ਰੁਕਨ ਦੀਨ ਹੈਰਾਨ ਹੋ ਗਿਆ ਕਿ ਕਾਬੇ ਦੀ ਹਜ ਨੂੰ ਆ ਕੇ ਦੀਨ ਇਸਲਾਮ ਤੋਂ ਵਿਰੁਧ ਬਚਨ ਆਖਣੇ ਭਾਰੀ ਗੁਨਾਹ ਹੈ । ਉਸ ਨੇ ਕਿਹਾ "ਆਪ ਐਧਰ ਮਾਰੇ ਜਾਵੋਗੇ, ਬੇਹਤਰ ਰਹੇ ਕਲਮਾਂ ਪੜ੍ਹ ਕੇ ਮੁਸਲਮਾਨ ਬਣੋ ਕਿਉਂਕਿ "ਅਵਲ ਨਾਇ ਖੁਦਾਇ ਦਾ, ਦੋਇਮ ਨਬੀ ਰਸੂਲ । ਨਾਨਕ ਕਲਮਾ ਯਾਦ ਕਰ ਦਰਗਹਿ ਪਵੇ ਕਬੂਲ ।" ਗੁਰੂ ਜੀ ਨੇ ਫੁਰਮਾਇਆ 'ਸਾਡਾ ਕਲਮਾ ਨੇਕ ਕਰਮ ਕਰਨੇ ਹਨ ।' (ਮੱਕੇ ਦੀ ਸਾਖੀ)

## ਗੁਰੂ ਜੀ ਨੇ ਅਰਬ ਵਿਖੇ ਨਿਰਭੈਤਾ ਨਾਲ ਗੁਰਮਤ ਦਾ ਪ੍ਰਚਾਰ ਕੀਤਾ

ਭਾਈ ਗੁਰਦਾਸ ਜੀ ਦੀਆਂ ਵਾਰਾਂ ਤੋਂ ਇਹ ਸਾਬਤ ਹੈ ਕਿ 'ਆਸਾ ਹਥ ਕਿਤਾਬ ਕੱਛ !' ਇਹ ਕਿਤਾਬ ਗੁਰਬਾਣੀ ਦੀ ਪੋਥੀ ਸੀ ਜੋ ਕਿ ਗੁਰੂ ਜੀ ਹਮੇਸ਼ਾ ਆਪਣੇ ਗਾਤਰੇ ਸਜਾ ਕੇ ਰਖਦੇ ਸਨ । ਜਦੋਂ ਕਾਜ਼ੀਆਂ ਨੇ ਕਿਤਾਬ ਵੇਖੀ ਤਾਂ ਖੋਲ੍ਹ ਕੇ ਪੁਛਣ ਲੱਗੇ 'ਇਸ ਵਿਚ ਮੁਸਲਮਾਨਾਂ ਨੂੰ ਵੱਡਾ ਲਿਖਿਆ ਹੈ ਜਾਂ ਹਿੰਦੂਆਂ ਨੂੰ ? ਪੁਛਣ ਖੋਲ ਕਿਤਾਬ ਨੂੰ ਵਡਾ ਹਿੰਦੂ ਕਿ ਮੁਸਲਮਾਨੋਈ?' ਚੂੰਕਿ ਗੁਰਬਾਣੀ ਦੀ ਪੋਥੀ ਗੁਰਮੁਖੀ ਵਿਚ ਲਿਖੀ ਹੋਣ ਕਰ ਕੇ ਉਹ ਆਪ ਤਾਂ ਪੜ੍ਹ ਨਹੀਂ ਸਕਦੇ ਸਨ, ਇਸੇ ਕਰ ਕੇ ਪੁਛਿਆ ਕਿ ਇਸ ਨੂੰ ਪੜ੍ਹ ਕੇ ਸਾਨੂੰ ਸਮਝਾਓ । ਗੁਰੂ ਜੀ ਨੇ ਗੁਰਬਾਣੀ ਵਿਚੋਂ ਇਸ ਤਰਾਂ ਦੇ ਸ਼ਬਦ ਸੁਣਾਏ, ਜਿਨ੍ਹਾਂ ਦਾ ਪਰਚਾਰ ਉਨ੍ਹਾਂ ਨੇ ਅਰਬ ਆਦਿ ਦੇਸਾਂ ਵਿਖੇ ਕਰਨਾ ਸੀ । ਪਹਿਲੀ ਬਾਤ ਤਾਂ ਗੁਰੂ ਜੀ ਨੇ ਸਮਝਾਈ ਕਿ 'ਵੇਦ ਕਤੇਬੀ ਭੇਦੁ ਨ ਜਾਤਾ । ਨਾ ਤਿਸ ਮਾਤ ਪਿਤਾ ਸੁਤ ਭਰਾਤਾ' । ਮਾਰੂ ਮ: ੧ । ਭਾਵ ਰਬ ਦਾ ਇਕਲੌਤਾ ਆਦਿ ਪੁਤਰ ਕੋਈ ਨਹੀਂ ਹੈ ਤੇ ਨਾ ਹੀ ਮਾਤਾ-ਪਿਤਾ ਹੈ । ਜਿਵੇਂ ਕਿ ਸ੍ਰੀ ਰਾਮ, ਕ੍ਰਿਸ਼ਨ ਆਦਿ ਮਾਤਾ-ਪਿਤਾ ਤੇ ਪੁਤਰਾਂ ਵਾਲੇ ਸਨ । ਮੁਸਲਮਾਨਾਂ ਤੇ ਹਿੰਦੂਆਂ ਆਦਿ ਸਰਬੱਤ ਦਾ ਖੁਦਾ ਇਕੋ ਹੈ ਅਰ ਇਹ ਮਜ਼ਹਬੀ ਵੱਟਾਂ ਦੇ ਝਗੜੇ ਵਾਧੂ ਹਨ । "ਰੋਜ਼ ਝਕੜ ਹਿੰਦੂ ਮੁਸਲਮਾਣੇ । ਸਭਨਾ ਕਾ ਦਰਿ ਲੇਖਾ ਹੋਇ । ਕਰਣੀ ਬਾਝਹੁ ਤਰੈ ਨ ਕੋਇ ।' ਰਾਮਕਲੀ ਮ: ੧ । ਗੁਰੂ ਜੀ ਨੇ 'ਸਮਝਾਇਆ ਹਿੰਦੂ ਤੇ ਮੁਸਲਮਾਨ-ਪੁਣਾ ਫਜ਼ੂਲ ਹੈ । ਸਭ ਦਾ ਨਿਬੇੜਾ ਚੰਗੇ ਮੰਦੇ ਕਰਮਾਂ ਅਨੁਸਾਰ ਹੁੰਦਾ ਹੈ, ਮਜ਼ਹਬਾਂ ਦੀ ਕੋਈ ਪੁਛ ਗਿਛ ਨਹੀਂ ਹੁੰਦੀ । ਕਾਜ਼ੀ, ਪਾਂਧੇ, ਪੰਡਿਤ ਮੁਲਾਣੇ ਆਦਿ ਸ਼ਰਹ ਅਤੇ ਕਰਮ ਕਾਂਡਾਂ ਵਿਚ ਭਰਮਾ ਕੇ ਲੋਕਾਂ ਨੂੰ ਖੁਆਰ ਕਰਦੇ ਹਨ 'ਕਾਜੀ ਕੂੜੁ ਬੋਲਿ ਮਲੁ ਖਾਇ । ਬ੍ਰਾਹਮਣ ਨਾਵੈ ਜੀਆ ਘਾਇ । ਜੋਗੀ ਜੁਗਤਿ ਨ ਜਾਣੈ ਅੰਧੁ । ਤੀਨੇ ਓਜਾੜੇ ਕਾ ਬੰਧੁ ।' (ਧਨਾਸਰੀ ਮ: ੧) । ਇਹ ਲੋਕਾਂ ਨੂੰ ਲੜਾ ਕੇ ਉਜਾੜਦੇ ਹਨ । ਕਿਉਂਕਿ ਰਸਤਾ ਸਭ ਦਾ ਇਕੋ 'ਸਚ' ਹੈ 'ਰਾਹ ਦੋਵੈਂ ਖਸਮ ਏਕੋ ਜਾਣ । ਗੁਰ ਕੇ ਸਬਦ ਹੁਕਮ ਪਛਾਣ ।' ਦੋਵੇਂ ਰਾਹਾਂ (ਮਜ਼ਹਬੀ ਵੱਟਾਂ) ਦਾ ਅਰਥ ਕੋਈ ਨਹੀਂ, ਜਦੋਂ ਕਿ ਸਰਬੱਤ ਦਾ ਮਾਲਕ ਇਕੋ ਖੁਦਾ ਹੈ । ਵਖੋਵਖ ਨਿਮਾਜ਼ਾਂ, ਸੰਧਿਆ, ਗਾਇਤ੍ਰੀ, ਤਰਪਣ, ਰੋਜ਼ੇ, ਬਰਤ ਆਦਿ ਹੀ ਨਿਖੇੜਦੇ ਹਨ । ਸਭਸ ਦੀ ਸਾਂਝੀ ਨਿਮਾਜ਼ ਤੇ ਗੁਰੂ ਜੀ ਨੇ ਹਲਾਲ-ਹਰਾਮ ਦੇ ਬਾਰੇ ਸਮਝਾਇਆ 'ਮਾਰਣ ਪਾਹਿ ਹਰਾਮ ਮਹਿ, ਹੋਇ ਹਲਾਲ ਨ ਜਾਇ । ਨਾਨਕ ਗਲੀਂ ਕੂੜੀਈ, ਕੂੜੋ ਪਲੈ ਪਾਇ ।' (ਮਾਝ ਦੀ ਵਾਰ ਮ: ੧) । ਭਾਵ ਹਲਾਲ ਆਪਣੀ ਕਮਾਈ ਹੈ ਅਤੇ ਪਰਾਇਆ ਹੱਕ ਖਾਣਾ ਹਰਾਮ ਹੈ । ਯਾਤੇ ਹਿੰਦੂ ਮੁਸਲਮਾਨ ਭੇੜ ਕੰਨਾਂ ਵਿਚ ਪਏ ਝਗੜਦੇ ਹਨ, ਪੱਲੇ ਸਵਾਏ ਝੂਠ, ਈਰਖਾ, ਦੁਸ਼ਮਨੀ ਆਦਿ ਦੇ ਹੋਰ ਕੁਝ ਪੈਣ ਨੂੰ ਨਹੀਂ ਹੈ । ਸਾਰੇ ਮਨੁਖ ਇਕੋ ਕਰਤਾਰ ਦੇ ਪੁਤਰ ਹਨ । ਇਹ ਹੈ 'ਪੰਜ ਨਿਮਾਜ ਵਖਤ ਪੰਜ, ਪੰਜਾਂ ਪੰਜੇ ਨਾਉਂ' । ਪਹਿਲੀ ਸਚ,

ਹਲਾਲ ਦੋਇ, ਤੀਜੀ ਖੈਰ ਖੁਦਾਇ । ਚਉਥੀ ਨੀਅਤ ਰਾਸਿ ਮਨੁ, ਪੰਜਵੀਂ

ਸਿਫਤ ਸਨਾਇ। ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ। ਨਾਨਕ ਜੇਤੇ ਕੂੜਿਆਰ, ਕੂੜੈ ਕੂੜੀ ਪਾਇ।' (ਵਾਰ ਮਾਝ ਮ: ੧)। ਰੋਜ਼ੇ ਰਖਣ ਦਾ ਕੋਈ ਲਾਭ ਨਹੀਂ ਹੈ ਅਰ ਨਾ ਹੀ ਵਰਤਾਂ ਦਾ, ਜਦੋਂ ਕਿ ਕਾਮ ਕ੍ਰੋਧ ਆਦਿ ਵਿਕਾਰਾਂ ਵਿਚ ਮਨ ਖੱਚਤ ਹੈ। 'ਤੀਹ ਕਰ ਰਖੇ ਪੰਜ ਕਰ ਸਾਥੀ ਨਾਉ ਸ਼ੈਤਾਨ ਮਤੁ ਕਟਿ ਜਾਈ। ਨਾਨਕ ਆਖੈ ਰਾਹਿ ਪੈ ਚਲਣਾ ਮਾਲੁ ਧਨੁ ਕਿਤਕੁ ਸੰਜਿਆਹੀ।' (ਸਿਰੀ ਰਾਗੁ ਮ: ੧)।

## ਮਕੇ ਤੋਂ ਮਦੀਨੇ ਪਹੁੰਚਣਾ

ਗੁਰੂ ਜੀ ਜਿਸ ਵੇਲੇ ਮੱਕੇ ਤੋਂ ਹੋ ਕੇ ਹਾਜੀਆਂ ਨਾਲ ਮਦੀਨੇ ਪਹੁੰਚੇ ਤਾਂ ਕੀ ਵੇਖਦੇ ਹਨ ਕਿ ਉਥੇ ਜਾਣ ਵਾਲੇ ਯਾਤਰੂ ਮੁਹੰਮਦ ਸਾਹਿਬ ਦੀ ਕਬਰ (ਮੜ੍ਹੀ) ਨੂੰ ਮੱਥਾ ਟੇਕਦੇ ਤੇ ਦੁਆ ਕਰਦੇ ਹਨ। ਗੁਰੂ ਜੀ ਜਿਸ ਵੇਲੇ ਬਿਨਾ ਸਿਜਦਾ ਕੀਤੇ ਦੇ ਇਕ ਪਾਸੇ ਬੈਠ ਗਏ ਤਾਂ ਸਾਰੇ ਮੁਸਲਮਾਨ ਆਪ ਦੇ ਗਿਰਦੇ ਆ ਹੋਏ ਤੇ ਪੁਛਣ ਲਗੇ: ਆਪ ਨੇ ਮੁਹੰਮਦ ਸਾਹਿਬ ਦੀ ਮੁਬਾਰਕ ਕਬਰ ਨੂੰ ਸਿਜਦਾ ਕਿਉਂ ਨਹੀਂ ਕੀਤਾ? ਤੇ ਨਾ ਹੀ ਪ੍ਰਕਰਮਾਂ ਤੇ ਦੁਆ ਮੰਗੀ ਹੈ? ਗੁਰੂ ਜੀ ਨੇ ਫੁਰਮਾਇਆ "ਦਰਵੇਸ਼ਾਂ ਦੀ ਜਾਤੀ ਪਾਤੀ ਨਹੀਂ ਹੁੰਦੀ ਅਤੇ ਸ਼ਰਹ ਤੇ ਕਰਮ ਕਾਂਡਾਂ ਤੋਂ ਨਿਆਰੇ ਹੁੰਦੇ ਹਨ। ਅਸੀਂ ਕੇਵਲ ਖੁਦਾ ਦੇ ਉਪਾਸ਼ਕ ਹਾਂ। ਕਬਰਾਂ, ਮੜੀਆਂ, ਮਸਾਣੀਆਂ ਦੇ ਨਹੀਂ ਹਾਂ। ਤੁਸੀਂ ਭੀ ਖੁਦਾ ਦੀ ਬੰਦਗੀ ਕਰੋ 'ਦੁਬਿਧਾ ਨ ਪੜਉ ਹਰਿ ਬਿਨ ਹੋਰ ਨ ਪੂਜਉ, ਮੜੈ ਮਸਾਣ ਨ ਜਾਈ।' (ਸੋਰਠ ਮ: ੧)। ਬਾਕੀ ਜੋ ਤੁਸੀਂ ਸਿਜਦੇ ਬਾਰੇ ਕਿਹਾ ਹੈ ਸੋ ਸਿਜਦਾ ਅਸੀਂ ਉਸ ਖੁਦਾ ਨੂੰ ਹਮੇਸ਼ਾ ਕਰਦੇ ਹਾਂ ਜੋ ਕਿ ਹਰ ਥਾਂ ਪਰੀਪੂਰਣ ਹੈ। ਤੁਸੀਂ ਲੋਕ ਜੋ ਸ਼ਰਹ ਵਿਚ ਫ਼ਸ ਰਹੇ ਹੋ, ਰਬ ਦੇ ਪਿਆਰੇ ਇਸ ਤੋਂ ਦੂਰ ਹਨ 'ਸਰੇ ਸਰੀਅਤਿ ਕਰਹਿ ਬੀਚਾਰੁ। ਬਿਨੁ ਬੂਝੇ ਕੈਸੇ ਪਾਵਹਿ ਪਾਰੁ? ਸਿਦਕ ਕਰ ਸਿਜਦਾ, ਮਨੁ ਕਰਿ ਮਖਸੂਦੁ। ਜਿਹ ਧਿਰਿ ਦੇਖਾ ਤਿਹ ਧਿਰ ਮਉਜੂਦੁ।' (ਸਿਰੀ ਰਾਗੁ ਮ: ੧)। ਤੁਸੀਂ ਖੁਦਾ ਨੂੰ ਹਰ ਪਾਸੇ ਵੇਖੋ ਤੇ ਸਿਜਦੇ ਕਰੋ। ਇਸ ਸਚਾਈ ਪੂਰਤ ਉਪਦੇਸ਼ ਤੋਂ ਘਬਰਾ ਕੇ ਉਥੇ ਦਾ ਕਾਜ਼ੀ ਮੌਲਾ ਦੀਨ (ਮੌਲਾ ਬਖਸ਼) ਕ੍ਰੋਧ ਵਿਚ ਆ ਗਿਆ। ਗੁਰੂ ਜੀ ਨੇ ਸ਼ਬਦ ਗਾਵਿਆ—'ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ।

ਆਬ ਖਾਕੁ ਜਿਨਿ ਬੰਧਿ ਰਹਾਈ ਧੰਨੁ ਸਿਰਜਣਹਾਰੋ। ੧।
ਮਰਣਾ ਮੁਲਾਂ ਮਰਣਾ। ਭੀ ਕਰਤਾਰੋਂ ਡਰਣਾ। ੧। ਰਹਾਉ।
ਤਾਂ ਤੂ ਮੁਲਾ ਤਾਂ ਤੂੰ ਕਾਜੀ ਜਾਣਹਿ ਨਾਮੁ ਖੁਦਾਈ।
ਜੇ ਬਹੁ ਤੇਰਾ ਪੜਿਆ ਹੋਵਹਿ ਕੋ ਰਹੈ ਨ ਭਰੀਐ ਪਾਈ।
ਸੋਈ ਕਾਜੀ ਜਿਨਿ ਆਪੁ ਤਜਿਆ ਇਕੁ ਨਾਮੁ ਕੀਆ ਆਧਾਰੋ।
ਹੈ ਭੀ ਹੋਸੀ, ਜਾਇ ਨ ਜਾਸੀ, ਸਚਾ ਸਿਰਜਣਹਾਰੋ। ੨।
ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ।
ਨਾਨਕੁ ਆਖੈ ਗੋਰ ਸਦੇਈ ਰਹਿਓ ਪੀਣਾ ਖਾਣਾ।' (ਸਿਰੀ ਰਾਗੁ ਮ: ੧)

ਉਕਤ ਸ਼ਬਦ ਨੂੰ ਸੁਣ ਕੇ ਕਾਜ਼ੀ ਚਿਤੋਂ ਸਮਝ ਗਿਆ ਕਿ ਇਹ ਕਾਮਲ ਦਰਵੇਸ਼ ਤੇ ਰਬ ਦਾ ਪਿਆਰਾ ਹੈ ਪਰ ਇਹ ਮੁਸਲਮਾਨ ਨਹੀਂ ਹੈ ਇਸ ਕਰ ਕੇ ਇਸ ਦੀਆ ਬਾਤਾਂ ਮੰਨਣ ਯੋਗ ਨਹੀਂ ਹਨ। ਹੋ ਸਕਦਾ ਹੈ ਕਿ ਇਹ ਕਾਫਰ ਹੋਵੇ। ਪੁਛਣ ਲਗਿਆ ਕਿ 'ਦਰਵੇਸ਼ ਜੀ! ਆਪ ਮੁਸਲਮਾਨ ਹੋ ਕਿ ਹੋਰ ਕਿਸੇ ਮਜ਼ਹਬ ਦੇ ਹਾਮੀ ਹੋ? ਤੁਹਾਡੀ ਸ਼ਕਲ [ਹਜਾਮਤ ਆਦਿ] ਮੁਸਲਮਾਨਾਂ ਦੀ ਨਹੀਂ ਜਾਪਦੀ।' ਗੁਰੂ ਜੀ ਨੇ ਫੁਰਮਾਇਆ 'ਕਾਜ਼ੀ ਸਾਹਿਬ! ਅਸੀਂ ਆਪ ਜੈਸੇ ਦਿਖਾਵੇ ਦੇ ਮੁਸਲਮਾਨ ਨਹੀਂ ਹਾਂ।' ਕਾਜ਼ੀ ਆਖਣ ਲਗਿਆ 'ਸਚਾ ਮੁਸਲਮਾਨ ਕਿਸ ਤਰਾਂ ਦਾ

ਹੁੰਦਾ ਹੈ ?' ਗੁਰੂ ਜੀ ਨੇ ਸ਼ਬਦ ਪੜ੍ਹਿਆ—

ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ।
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ।
ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ।
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ।
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ । [ਮਾਝ ਵਾਰ ਮ: ੧]

ਇਸ ਸ਼ਬਦ ਦੇ ਅਰਥ ਭਾਵ ਸੁਣ ਕੇ ਕਾਜ਼ੀ ਨੇ ਇਮਾਮਾਂ ਨੂੰ ਪਾਸ ਜਾ ਕੇ ਆਖਿਆ ਕਿ ਮਦੀਨੇ ਵਿਚ ਇਕ ਐਸਾ ਦਰਵੇਸ਼ ਆਇਆ ਹੈ ਜੋ ਸਾਨੂੰ ਕੱਚੇ ਮੁਸਲਮਾਨ ਮੰਨਦਾ ਹੈ ਅਰ ਸ਼ਰਹ ਦੀ ਨਿੰਦਿਆ ਕਰਦਾ ਹੈ ਪਰ ਉਸ ਦਾ ਕਥਨ ਜਾਦੂ ਅਸਰ ਰਖਦਾ ਹੈ । ਇਮਾਮਾਂ ਨੇ ਆਖਿਆ 'ਚਲੋ ਉਸ ਪਾਸੋਂ ਪੁਛ ਗਿਛ ਕਰਦੇ ਹਾਂ ਕਿ ਉਹ ਇਸਲਾਮ ਦੀ ਲਾਸਾਨੀ ਸ਼ਰਹ ਨੂੰ ਕਿਉਂ ਨਿੰਦਦਾ ਹੈ ?' ਇਮਾਮ ਜਾਕੇ ਚਰਚਾ ਕਰਨ ਲਗੇ ਕਿ 'ਆਪ ਦਾ ਕੀ ਸਿਧਾਂਤ ਹੈ ?' ਗੁਰੂ ਜੀ ਨੇ ਫੁਰਮਾਯਾ

ਮੁਸਲਮਾਨ ਕਰੇ ਵਡਿਆਈ । ਵਿਣੁ ਗੁਰ ਪੀਰੈ ਕੋ ਥਾਇ ਨ ਪਾਇ । ਰਾਹੁ ਦਸਾਇ ਓਥੈ ਕੋ ਜਾਇ । ਕਰਣੀ ਬਾਝਹੁ ਭਿਸਤਿ ਨ ਪਾਇ ।' (ਰਾਮ ਕਲੀ ਮਹਲਾ ੧) ।

ਗੁਰੂ ਜੀ ਨੇ ਆਖਿਆ 'ਮਨੁਖ ਦਾ ਚੰਗੇ ਕਰਮ ਕਰ ਕੇ ਪਾਰ ਨਿਸਤਾਰਾ ਹੁੰਦਾ ਹੈ । ਸ਼ਰਹ (ਕਰਮ ਕਾਂਡ) ਨਾਲ ਹਉਮੈਂ ਹੰਕਾਰ ਵਧਦਾ ਹੈ ।' 'ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ । ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ । [ਵਾਰ ਆਸਾ ਮ:੧]

ਇਸ ਤਰਾਂ ਦੇ ਉਪਦੇਸ਼ ਸੁਣ ਕੇ ਇਮਾਮ ਬਹੁਤ ਹੈਰਾਨ ਹੋਏ ਤੇ ਗੁਰੂ ਜੀ ਨਾਲ ਚਰਚਾ ਕਰਨ ਵਾਸਤੇ ਸਮਾਂ ਨੀਅਤ ਕੀਤਾ ।

## ਮਦੀਨੇ ਵਿਖੇ ਗੋਸ਼ਟ

ਗੁਰੂ ਜੀ ਮੱਕੇ ਤੋਂ ਹੋ ਕੇ ਮਦੀਨੇ ਨੂੰ ਜਾ ਰਹੇ ਸਨ । ਜੋ ਹਾਜੀ ਗੁਰੂ ਜੀ ਨੂੰ ਕਰਾਚੀ ਮਿਲੇ ਸਨ ਲੋਕਾਂ ਤੋਂ ਪੁਛਣ ਲਗੇ 'ਇਹ ਇਥੇ ਕਦੋਂ ਦੇ ਆਏ ਹਨ ?' ਲੋਕਾਂ ਨੇ ਕਿਹਾ 'ਇਸ ਨੂੰ ਆਇਆਂ ਕਾਫੀ ਸਮਾਂ ਹੋਇਆ ਹੈ । ਇਥੇ ਤਾਂ ਇਸ ਫਕੀਰ ਨੇ ਚਰਚਾ ਕਰ ਕੇ ਵਡੇ ਵਡੇ ਕਾਜ਼ੀ ਮੁਲਾਣੇ ਹਰਾ ਛਡੇ ਹਨ । ਵੇਖੀਏ ! ਹੁਣ ਇਹ ਮਦੀਨੇ ਦੇ ਭਾਰੇ ਇਮਾਮਾਂ ਨੂੰ ਕਿਵੇਂ ਜਿਤਦਾ ਹੈ ।' ਸਾਰੇ ਹੈਰਾਨ ਸਨ ਕਿ ਇਹ ਸਾਥੋਂ ਪਹਿਲਾਂ ਇਥੇ ਆ ਕਿਵੇਂ ਗਏ ? ਨਾ ਹੀ ਕਿਸੇ ਨੇ ਇਸ ਨੂੰ ਹਾਲ ਤੀਕ ਮਾਰਿਆ ਹੈ । ਗੁਰੂ ਜੀ ਸਾਰੇ ਹਾਜੀਆਂ ਤੋਂ ਪਹਿਲਾਂ ਉਥੇ ਜਾ ਵਿਰਾਜੇ ਸਨ । ਉਸ ਸਮੇਂ ਰੂਮ ਦਾ ਬਾਦਸ਼ਾਹ ਸੁਲਤਾਨ ਹਮੀਦ ਕਾਰੂ ਸੀ (ਦੂਜਾ ਕਾਰੂ) ਪਹਿਲਾ ਕਾਰੂ ਮੂਸਾ ਜੀ ਦੇ ਸਮੇਂ ਦਾ ਸੀ । ਇਸ ਨਾਲ ਨਸੀਹਤ ਨਾਮੇ ਦੀ ਗੋਸ਼ਟ ਹੋਣੀ ਲਿਖੀ ਹੈ । ਗੁਰੂ ਜੀ ਦੀਆਂ ਜਿੱਤਾਂ ਦੀਆਂ ਧੁਮਾਂ ਪੈ ਰਹੀਆਂ ਸਨ ਜਿਸ ਕਰ ਕੇ ਸੁਲਤਾਨ ਹਮੀਦ ਅਤੇ ਮੱਕੇ ਦੇ ਪਰਸਿਧ ਵਿਦਵਾਨ ਤੇ ਹਾਜੀ ਰੁਕਨ ਦੀਨ, ਪੀਰਜ਼ਾਦੇ (ਮੁਹੰਮਦ ਸਾਹਿਬ ਦੇ ਰਿਸ਼ਤੇਦਾਰ), ਕਾਜ਼ੀ ਬਹਾਵਲਦੀਨ ਸਾਰੇ ਇਕਠੇ ਹੋ ਗਏ । ਮਦੀਨੇ ਦੇ ਇਮਾਮ ਨਾਲ ਚਰਚਾ ਹੋਈ । ਕਈਆਂ ਨੇ ਮਸ਼ਵਰਾ ਕੀਤਾ ਕਿ 'ਇਸ ਦਰਵੇਸ਼ ਨੂੰ ਫੜ ਕੇ ਧਕੋਬਦੀ ਮੁਸਲਮਾਨ ਬਣਾਓ ।' ਪਰ ਜਾਣਕਾਰਾਂ ਨੇ ਆਖਿਆ 'ਇਹ ਤਾਂ ਖੁਦਾ ਵਲੋਂ ਨਬੀ ਹੋ ਕੇ ਆਇਆ ਹੈ, ਇਸ ਅਗੇ ਕੋਈ ਨਹੀਂ ਖੜ੍ਹ ਸਕਦਾ । ਇਸ ਅਗੇ ਤਾਂ ਬਾਦਸ਼ਾਹ ਰੂਮ ਭੀ ਝੁਕ ਗਿਆ ਹੈ । ਤੁਸੀਂ ਇਸ ਨੂੰ ਮਾਰ ਕੇ ਪਨਾਹ ਕਿਥੇ ਲਵੋਗੇ ? ਮੱਕੇ ਦੇ ਸਾਰੇ ਕਾਜ਼ੀ ਇਸ ਅਗੇ ਹਾਰ ਬੈਠੇ ਹਨ । ਜ਼ਬਰਨ ਇਸ ਨੂੰ ਕੋਈ ਮਾਰ ਤੇ ਹਰਾ ਨਹੀਂ ਸਕਦਾ । ਖੁਦਾ ਇਸ ਦੇ ਪੱਖ ਪਰ ਹੈ ।' ਅਖੀਰ ਫੈਸਲਾ ਹੋਇਆ ਕਿ ਚਾਹੇ ਇਮਾਮ ਇਸ ਨਾਲ ਚਰਚਾ ਕਰ ਕੇ

ਇਸ ਨੂੰ ਝੂਠਾ ਸਿੱਧ ਕਰਨ।' ਮਦੀਨੇ ਵਿਚ ਸਾਰੇ ਦੇਸ਼ ਦੇ ਕਾਜ਼ੀ, ਮੁਲਾਣੇ, ਪੀਰ ਤੇ ਅਉਲੀਏ ਚਰਚਾ ਸੁਣਨ ਵਾਸਤੇ ਪਹੁੰਚ ਗਏ ਸਨ। ਕਈ ਕਈ ਦਿਨ ਚਰਚਾ ਹੋਈ, ਜਿਸ ਦਾ ਸਾਰ ਅੰਸ਼ ਇਸ ਤਰਾਂ ਦਾ ਸੀ। ਇਮਾਮਾਂ ਨੇ ਕਿਹਾ—

'ਪੰਜ ਨਿਮਾਜ਼ਾਂ ਪੰਜ ਵਕਤ ਰੋਜੇ ਤ੍ਰੀਹ ਪਛਾਨ। ਚਾਰ ਇਮਾਮ ਚਾਰ ਮਜ਼ਹਬ ਜਾਨਹਿ ਮੁਸਲਮਾਨ। ਤੁਹਿ ਕਿਉਂ ਸੱਭੇ ਰਦ ਕੀਏ ਕੀ ਕਰਕੇ ਤਤਬੀਰ? ਇਨ੍ਹਾਂ ਦੀ ਕਰ ਤਸੱਲੜੀ ਨਹੀਂ ਦੇਂਦੇ ਨੀ ਤਾਜ਼ੀਰ। ਬਿਨ ਕੀਤੇ ਤਸੱਲੜੀ ਛੁਟੇ ਕਿਸੇ ਨ ਜਾਇ। ਪੰਜਵੀਂ ਕਉਣ ਕਿਤਾਬ ਹੈ ਅਸਾਂ ਭੀ ਪੜ੍ਹ ਸਮਝਾਇ। ਚਾਰ ਇਮਾਮ ਚਾਰ ਮਜ਼ਹਬ ਚਾਰੋਂ ਦੇਖ ਇਮਾਮ। ਅਵਲ ਕਰਹੁ ਤਸਲੜੀ ਪਿਛੋਂ ਕਰਹੁ ਕਲਾਮ। ੪। ੧॥ ਜਵਾਬ ਨਾਨਕ ਸ਼ਾਹ ਪੂਰਾ। ਆਖੇ ਨਾਨਕ ਸ਼ਾਹ ਸਚ ਸੁਣਹੋ ਚਾਰ ਇਮਾਮ। ਸੈਦ ਕਮਾਲ ਜਮਾਲ ਦੀ ਕੁਦਰਤੀ ਗਉਸਲ ਜਾਨ। ਅਵਲ ਇਕ ਖੁਦਾਇਸੀ ਦੂਜੀ ਕੁਦਰਤਿ ਕੀਨ। ਤੀਜੇ ਫਕਰ ਖੁਦਾਇ ਹੈਂ ਸਚ ਪਰ ਜਿਨ੍ਹਾਂ ਯਕੀਨ। ਹਿੰਦੂ ਮੁਸਲਮਾਨ ਦੁਇ ਕੇਹੜੀ ਵਿਚ ਕਤਾਰ। ਦੁਹਾਂ ਦਾਵਾ ਪਕੜਿਆ ਮਰਦੇ ਝਗੜ ਗਵਾਰ। ਠਹਿਕਨ ਦੂਲਾਂ ਬਾਂਸ ਜਿਉਂ ਆਤਸ਼ ਪੈਦਾ ਹੋਇ। ਆਤਸ਼ ਗੁਸਾ ਸ਼ੈਤਾਨ ਹੈ ਜਲ ਬਲ ਮਰਦੇ ਦੋਇ। ਲਿਖਿਆ ਕਿਸ ਕਿਤਾਬ ਵਿਚ ਦਾਵਾ ਰਾਮ ਰਸੂਲ। ਸੋਧਹੁ ਚਾਰ ਕਿਤਾਬ ਵਿਚ ਸੋਧ ਹਦੀਸ ਮਸੂਲ। ਇਕ ਖੁਦਾਇ ਕੁਦਰਤ ਦੂਸਰੀ ਮਿਲ ਹਿਸੇ ਹੋਏ ਆਇ। ਪੈਦੇ ਦੁਹਥੀਂ ਕੀ ਹੋਇ ਹੈ ਦੇਹੋ ਸਚ ਬਤਾਇ। ਦੁਹਥੀਂ ਉਪਜੀਆਂ ਦਾਨਸ਼ੀ ਹੋਏ ਚਾਰ ਕਤੇਬ। ਦਾਵਾ ਛਡਹੁ ਇਮਾਮ ਜੀ ਆਪਾ ਤਮਕ ਮਿਟਾਇ। ਨੇੜੇ ਮੂਲ ਨ ਆਵਣੀ ਦੋਜ਼ਕ ਸੰਦੀ ਭਾਇ। ਦੁਹੀਂ ਸਿਰੀਂ ਇਕ ਰਬ ਹੋਰ ਨ ਦੂਜਾ ਜਾਨ। ਹਿੰਦੂ ਮੁਸਲਮਾਨ ਦੁਇ ਸੂਰਤ ਜਾਨ ਸ਼ੈਤਾਨ। ਤੀਜਾ ਮਜ਼ਹਬ ਪਾਕ ਹੈ ਜੋ ਦਾਵਾ ਕਰੇ ਨ ਮੂਲ। ਲਿਖਿਆ ਵਿਚ ਕਤਾਬ ਦੇ ਕਹਿਆ ਖੁਦਾਇ ਰਸੂਲ। ਗੁਸਾ ਕਰ ਕੇ ਜਲ ਮਰਨ ਦੂਨੀ ਵਲੇਵੇ ਕਾਮ। ਦੁਹਾਂ ਮਜ਼ਹਬਾਂ ਤੇ ਗਏ ਭਰੇ ਨ ਮੁਰਸ਼ਦ ਹਾਮ'।੨।

ਉਕਤ ਪ੍ਰਸ਼ਨੋਤਰੀ ਵਿਚ ਗੁਰੂ ਜੀ ਨੇ ਇਮਾਮਾਂ ਨੂੰ ਸਮਝਾਇਆ ਕਿ ਸਭਸ ਦਾ ਮਾਲਕ ਇਕੋ ਖੁਦਾ ਹੈ ਤੀਜਾ ਮਜ਼ਹਬ ਯਾਂ ਧਰਮ 'ਸਚ' ਹੈ 'ਸਚ ਸਭਨਾ ਹੋਇ ਦਾਰੂ ਪਾਪ ਕਢੈ ਧੋਇ।' (ਆਸਾ ਵਾਰ ਮ: ੧)। ਸਚਾਈ ਪਰ ਚਲਣ ਵਾਲਾ ਪੁਰਸ਼ ਪਵਿਤਰ ਹੈ। ਇਮਾਮ ਜਲਾਲ ਦੀਨ ਫੇਰ ਪ੍ਰਸ਼ਨ ਕੀਤਾ। ਯਥਾ— 'ਦੂਜਾ ਪੁਛੇ ਜਮਾਲ ਦੀਨ ਕਹੁ ਤੂੰ ਨਾਨਕ ਸ਼ਾਹ। ਹਜ਼ਰਤ ਆਦਮ ਤੇ ਥੀਏ ਸਾਬਤ ਦੋਵੇਂ ਰਾਹ। ਹਿੰਦੂ ਮੁਸਲਮਾਨ ਦੁਇ ਕੁਫਰ ਤੇ ਇਸਲਾਮ। ਦੋਵੇਂ ਹੁਕਮ ਜਹਾਨ ਵਿਚ ਦੋਵੇਂ ਜਾਨ ਇਲਾਮ। ਅੱਗੇ ਪੈਕੰਬਰ ਖਲਕ ਵਿਚ ਅਗੇ ਹੈਂ ਅਉਤਾਰ। ਤੀਜਾ ਕੇਹੜਾ ਮਜ਼ਹਬ ਹੈ ਤਿਸ ਕਾ ਕਹੁ ਬੀਚਾਰ? ਜੋ ਆਖਹਿ ਤੀਜਾ ਪਾਕ ਹੈ ਪਾਕ ਹੈ ਪਰਵਰਦਗਾਰ। ਆਦਮ ਸੂਰਤਿ ਹੋਇ ਕਰ ਹੋਰ ਨ ਕਰੇ ਕਰਾਰ। ਪਿਛ ਜ਼ਮਾਨੇ ਜੋ ਥੀਏ ਕਾਫਰਾਂ ਦੇ ਅਵਤਾਰ। ਹੁਣ ਥੀਏ ਹਨ ਮਨਮੁਖ ਸਭ ਅਮਲ ਮੁਹੰਮਦ ਯਾਰ। ਜੇੜਾ ਕੀਆ ਬਿਆਨ ਤੁਹਿ ਅਸਾਂ ਬੀ ਅਗੇ ਆਇ। ਜਾਦੂ ਕਰ ਕੇ ਹਿੰਦੂਆਂ ਦਿਤੋਹੀ ਮੱਕਾ ਫਿਰਾਇ। ਸ਼ਰਤਾਂ ਹਿੰਦੂ ਤੁਰਕ ਦੀਆਂ ਫਿਰ ਨਉ ਸਿਰ ਕਰੇ ਬਿਆਨ। ਤੈਂ ਕੀਤੇ ਜੋ ਮਨਮੁਖ ਦੁਇ ਹਿੰਦੂ ਮੁਸਲਮਾਨ। ਹਿੰਦੂ ਰਹਿਨ ਨ ਪਾਸਣੀ ਜੋ ਰਦ ਰਸੂਲ ਖੁਦਾਇ। ਨਉਬਤ ਮੁਸਲਮਾਨ ਦੀ ਵੱਜਾ ਹੈ ਹੁਣ ਆਇ। ਅਸੀਂ ਪੁਛਦੇ ਹਾਂ

ਤਕਰਾਰ ਕਰ ਕਰਹੁ ਤਸੱਲੀ ਏਹ। ਅਸੀਂ ਭੀ ਛਡਦੇ ਨਾਹਿ ਤੁਹਿ ਬਿਨ ਸਚੇ ਸੁਣੇ ਸਨੇਹ। ੨। ਗੁਰੂ ਜੀ ਨੇ ਫੁਰਮਾਇਆ 'ਬਿਨਾਂ ਚੰਗੇ ਕਰਮਾਂ ਦੇ ਦਰਗਾਹ ਵਿਚ ਕੋਈ ਹਾਮੀ ਨਹੀਂ ਭਰ ਸਕਦਾ। ਇਹ ਝੂਠ ਹੈ ਕਿ ਦਰਗਾਹ ਵਿਚ ਹਜ਼ਰਤ ਈਸਾ, ਮੂਸਾ ਯਾ ਮੁਹੰਮਦ ਸਾਹਿਬ ਕਿਸੇ ਗੁਨਾਹਾਂ ਦੀ ਆਪਣੀ ਉੱਮਤ ਮੰਨ ਕੇ ਗਵਾਹੀ ਭਰਨਗੇ।

'ਆਖੇ ਨਾਨਕ ਸ਼ਾਹ ਸਚ ਸੁਣਹੋ ਚਾਰ ਇਮਾਮ। ਉੱਮਤ ਕਰੇ ਅਜ਼ਾਬ ਜੋ ਅੰਤ ਆਸੀ ਸਿਰ ਅਰਕਾਨ। ਅਰਕਾਨ ਮੁਹੰਮਦ ਮੁਸਤਫਾ ਸਭ ਤਿਸਦੇ ਸਿਰ ਅਜ਼ਾਬ। ਦਰਗਹ ਲੇਖਾ ਮੰਗੀਅਹਿ ਸਕੇ ਨ ਦੇਇ ਜਵਾਬ। ਓਥੇ ਕੋਇ ਨ ਥੀਸੀਆ ਜ਼ਾਮਨ ਬੁਰੇ ਦਾ ਕੋਇ। ਖੋਟੀ ਮੁਹਰ ਨ ਚਲੀਅਹਿ ਕਲਮਾ ਕੂਕ ਬਿਗੋਇ। ਖਰੇ ਖਜ਼ਾਨੇ ਪਉਸਨੀ ਜਿਨਾਂ ਕੀਤੇ ਨੇਕ ਅਮਲ਼। ਨਾਨਕ ਕਹੇ ਇਮਾਮ ਜੀ ਸੋ ਦਰਗਹਿ ਅੰਦਰ ਮਲ।' ਇਮਾਮਾਂ ਨੇ ਆਖਿਆ 'ਆਪ ਨੇ ਮੱਕੇ ਵਿਚ ਜਿਤ ਹਾਸਲ ਕਰ ਲਿਤੀ ਹੈ। ਓਥੇ ਦੇ ਕਾਬੇ ਨੂੰ ਫੇਰ ਦਿਤਾ ਹੈ। ਇਥੇ ਭੀ ਕਰਾਮਾਤ ਵਿਖਾਓ, ਨਹੀਂ ਤਾਂ ਹੁਣ ਤੁਸਾਨੂੰ ਇਥੇ ਹੀ ਖਤਮ ਕਰ ਦਿਆਂਗੇ। ਕਿਉਂਕਿ ਅਰਬ ਵਿਚ ਆ ਕੇ ਤੁਸੀਂ ਇਸਲਾਮ ਮਤ ਨੂੰ ਨੀਵਾਂ ਵਿਖਾਇਆ ਹੈ।

'ਸੁਣਹੋ ਨਾਨਕ ਹਿੰਦਕੀ ਆਖਣ ਚਾਰ ਇਮਾਮ। ਖਤਮ ਮੁਹੰਮਦ ਮੁਸਤਫ਼ਾ ਆਯਾ ਵਿਚ ਜਹਾਨ। ਅਗੇ ਜੋ ਹੋਇ ਪੈਕੰਬਰਾਂ ਇਕ ਲਖ ਅੱਸੀ ਹਜ਼ਾਰ। ਕੀਤੇ ਸਭ ਮਨਸੂਖ਼ ਹੈਨ ਨਬੀ ਮੁਹੰਮਦ ਯਾਰ। ਇਸ ਦੀਂ ਅਗੇ ਨ ਹੋਰ ਕੋ ਅਲਹ ਦਾ ਮਾਸ਼ੂਕ। ਅਗੇ ਜੋਇ ਪੈਕੰਬਰਾਂ ਕੀਤੇ ਸਭ ਮਨਸੂਖ। ਆਖਰ ਇਸ ਜ਼ਮਾਨੇ ਦੇ ਖਾਦਮ ਨਬੀ ਰਸੂਲ। ਨਾਲ ਚਾਰੋਂ ਯਾਰ ਮੁਸੱਲੀ ਜੋ ਕਰਦੇ ਮਸਲ ਮਸੂਲ। ਉਮਰ ਖਿਤਾਬ ਅਬੂ ਬਕਰ ਉਸਮਾਨ ਅਲੀਸਾ ਦਾਤ। ਵਾਰਸ ਚਾਰੋਂ ਤਖਤ ਦੇ ਜੋ ਨਬੀ ਬਹਾਏ ਆਪ। ਵਾਰੀ ਆਪੋ ਆਪਣੀ ਅਮਲ ਕੀਤਿਆਂ ਨੇ ਪਾਕ। ਰੋਜ਼ ਕਿਆਮਤ ਹਦ ਤਕ ਰਹਸੀ ਨਬੀ ਰਸੂਲ। ਜ਼ਾਹਿਰ ਸਭਸੇ ਕੁੰਟ ਵਿਚ ਕੀਤਾ ਸਭ ਕਬੂਲ। ਅਗੇ ਹੋਰ ਅਮਲ ਨ ਚਲਸੀ ਪੈਕੰਬਰ ਉਤੇ ਕੋਇ। ਜੋ ਕਰਸੀ ਜ਼ਰਾ ਆਇਕੇ ਮਾਰ ਲਈ ਸੀ ਸੋਇ। ਸਭ ਆਸੀ ਇਕ ਤੇ ਰਾਹ ਵਿਚ ਹੋਸੀ ਮੁਸਲਮਾਨ। ਇਸ ਜ਼ਮਾਨੇ ਦਾ ਪਾਤਸ਼ਾਹ ਨਬੀ ਰਸੂਲ ਸੁਲਤਾਨ। ਚਲਿਆ ਅਮਲ ਮੁਹੰਮਦੀ ਇਸ ਦੇ ਪਰੇ ਨ ਹੋਰ। ਖਾਤਮ ਸਭ ਪੈਕੰਬਰਾਂ ਦਿਤਾਸੁ ਵਡਾ ਜ਼ੋਰ। ਤੂੰ ਭੀ ਆਇਆ ਨਾਨਕਾ ਸਾਹਿਬ ਵਡ ਕਰਮਾਤ। ਜਿਤਨਿਆਂ ਹਾਜੀਆ ਕਾਜ਼ੀਆਂ ਗਉਸ ਕੁਤਬ ਸਾਦਾਤ। ਜੋਗੀ ਜੰਗਮ ਸਰੇਵੜੇ ਬ੍ਰਹਮਣ ਤੇ ਸੰਨਿਆਸ। ਖਟ ਦਰਸ਼ਨ ਦਿਗੰਬਰਾਂ ਛੱਤੀ ਪਖੰਡ ਉਦਾਸ। ਸਾਧੇ ਹੋਏ ਜ਼ਮੀਨ ਸਭ ਛਡਿਓ ਨ ਆਸਾ ਪਾਸ। ਫੇਰਿਓ ਮੱਕਾ ਆਇ ਕੇ ਕਰਕੇ ਵਡ ਕਰਮਾਤ। ਹੁਣ ਆਇਆ ਪਾਤਸ਼ਾਹੀ ਰੂਮ ਵਿਚ ਮਿਲਿਓਂ ਪਾਤਸ਼ਾਹੇ ਜਾਇ। ਜ਼ਾਲਮ ਕਾਰੂੰ ਹਮੀਦ ਨੂੰ ਘਤਿਉ ਸਿਧੇ ਰਾਹ। ਮੱਕਾ ਰੂਮ ਜਿੱਤ ਕੇ ਹੁਣ ਵੜਿਆ ਮਦੀਨੇ ਆਇ। ਇਕੋ ਅਸਾਡੀ ਨਿਸ਼ਾ ਕਰ ਇਕੋ ਕੁਛ ਕਰਾਮਾਤ ਦਿਖਾਇ। ਜਿਥੋਂ ਤੀਕਰ ਉੱਮਤਾਂ ਸਭ ਹੋਈਆਂ ਅਕੱਠੀਆਂ ਆਨ। ਕਰਦੇਨੀ ਸੰਗ ਸਾਰ ਸਭ ਮਿਲਕਰ ਮੁਸਲਮਾਨ। ਦਾਵਾ ਕਰ ਪੈਕੰਬਰੀ ਆਇਆ ਹੈਂ ਅਰਬਸਤਾਨ। ਅਰਬ ਛਡਸ ਨਾਹੀਂ ਜੀਵਦਾ ਕਛੂ ਲਾਇ ਲੈ ਆਪਣਾ ਤਾਨ।'

(ਜਨਮ ਸਾਖੀ)

ਇਮਾਮਾਂ ਨੇ ਫਤਵਾ ਲਾ ਦਿਤਾ ਕਿ ਨਾਨਕ ਦਰਵੇਸ਼ ਜਾਂ ਮੁਸਲਮਾਨ ਹੋਵੇ ਜਾਂ ਇਸ ਨੂੰ

ਸੰਗਸਾਰ ਕਰ ਕੇ ਇਥੇ ਖਤਮ ਕਰ ਦਿਤਾ ਜਾਵੇ। ਮਦੀਨੇ ਦੇ ਇਮਾਮ ਮਸਲਾ ਕਰ ਕੇ ਆਖਣ ਲਗੇ 'ਐ ਨਾਨਕ ਦਰਵੇਸ਼! ਇਹ ਬਾਤ ਤੇਰੀ ਕੁਫਰ ਦੀ ਹੈ ਕਿ ਹਿੰਦੂ ਤੇ ਮੁਸਲਮਾਨ ਇਕੋ ਖੁਦਾ ਦੇ ਪੁਤਰ ਹਨ। ਹਿੰਦੂ ਕਾਫਰ ਹਨ ਜੋ ਦੋਖਕਾਂ ਦੀ ਅਗਨੀ ਵਿਚ ਸਾੜੇ ਜਾਣਗੇ। ਮੱਕੇ ਦੀ ਬੇਅਦਬੀ ਕਰ ਕੇ ਉਥੋਂ ਨਿਕਲ ਆਇਆ ਹੈਂ। ਉਥੇ ਤੇਰੀ ਜਾਦੂਗਰੀ ਚਲ ਗਈ ਸੀ ਹੁਣ ਤੂੰ ਕੁਝ ਨਹੀਂ ਕਰ ਸਕੇਂਗਾ। ਜੇ ਕਰਾਮਾਤ ਵਿਖਾਵੇਂ ਤਾਂ ਅਸੀਂ ਮੰਨਾਂਗੇ ਕਿ ਤੂੰ ਸਾਡੇ ਪੀਰਾਂ ਦਾ ਪੀਰ ਹੈਂ ਅਤੇ ਤੇਰੀ ਦੀਨ ਮੰਨਾਂਗੇ।

'ਹਿੰਦੂ ਸੀ ਕਿ ਮੁਸਲਮਾਨ ਦੁਇ ਵਿਚ ਇਕ ਠਹਿਰਾਇ। ਜੇ ਕਹਿਸੀ ਮੁਸਲਮਾਨ ਹੈ ਤੁਰਕ ਦੇਸਨ ਦੀਨ ਗਵਾਇ। ਹਿੰਦੂ ਕਹੇ ਸਚਾਇ ਹੈ ਤਾਂ ਦੇਸਨ ਬਹੁਤ ਅਜ਼ਾਬ। ਕਰਨ ਮੁਹਲਤ ਨਾਨਕਾ ਖੋਲਹੁ ਰੂਮ ਕਿਤਾਬ। ਬਹੁਤ ਦਬਿਆ ਹੀ ਕਾਜ਼ੀਆ ਪੀਰ ਕੀਤੇ ਨੀ ਸਭ ਜ਼ੇਰ। ਜਾਦੂ ਸੇਹਰ ਜਗਾਇ ਕੇ ਮੱਕਾ ਦਿਤਾ ਹੀ ਫੇਰ। ਹੁਣ ਆਇਆ ਮਦੀਨੇ ਹੱਦ ਰੂਮ ਦੀ ਇਥਹੁ ਛੁਟਸੀ ਨਾਹਿ। ਅਗੇ ਕਰਕੇ ਬਹੁ ਤਦਬੀਰੀਆਂ ਹੁਣ ਹਿਕ ਭੀ ਚਲਸੀ ਨਾਹਿ। ਜੋ ਖੋਲੇ ਇਸ ਰੂਮ ਨੂੰ ਸੋਈ ਅਵਲ ਫਕੀਰ। ਪੀਰ ਪੈਕੰਬਰ ਸਭਸ ਦੇ ਸਿਰ ਸ਼ਾਹਾਂ ਦੇ ਪੀਰ।'

ਸਤਿਗੁਰੂ ਨਾਨਕ ਜੀ ਨੇ ਫੁਰਮਾਇਆ ਕਿ ਤੁਸੀਂ ਸਚ ਦੇ ਹਾਮੀ ਨਹੀਂ ਹੋ, ਕਿਉਂਕਿ ਲਾ-ਜਵਾਬ ਹੋਣ ਪਰ ਭੀ ਦੂਜੇ ਨੂੰ ਮਜ਼ਹਬੀ ਈਰਖਾ ਨਾਲ ਮਾਰਨਾ ਬੇਇਨਸਾਫੀ ਹੈ। ਖੁਦਾ ਇਸ ਤਰਾਂ ਜ਼ਾਲਮਾਂ ਪਰ ਕਹਿਰ ਢਾਲਦਾ ਹੈ। ਤੁਸੀਂ ਖੁਦਾ ਵਲੋਂ ਬੇਮੁਖ ਹੋ ਚੁਕੇ ਹੋ, ਉਸ ਦੀ ਕੁਦਰਤ ਵਲ ਤੱਕੋ ਕਿ ਸਾਨੂੰ ਉਹ ਕਿਵੇਂ ਬਚਾਉਂਦਾ ਹੈ ਅਰ ਤੁਸਾਨੂੰ ਪਰੇਸ਼ਾਨ ਕਰਦਾ ਹੈ। ਗੁਰੂ ਜੀ ਨੇ ਉਸ ਵੇਲੇ ਕੰਨਾਂ ਵਿਚ ਉਂਗਲਾਂ ਪਾ ਕੇ ਸਤਿਕਰਤਾਰ ਤੇ ਸਤਿ ਸ੍ਰੀ ਅਕਾਲ ਦਾ ਜੈਕਾਰਾ ਛਡਿਆ, ਜਿਸ ਨੂੰ ਮੁਸਲਮਾਨ ਬਾਂਗ ਆਖਦੇ ਹਨ। ਗੁਰੂ ਜੀ ਨੇ ਜਿਸ ਵੇਲੇ ਜੈਕਾਰਾ ਗਜਾਇਆ ਤਾਂ ਸਾਰੇ ਮੁਸਲਮਾਨ, ਜੋ ਗੁਰੂ ਜੀ ਨੂੰ ਸੰਗਸਾਰ ਕਰਨ ਨੂੰ ਤਿਆਰ ਸਨ, ਥਾਂ ਦੀ ਥਾਂ ਬੁਤਾਂ ਵਾਂਗ ਸੁੰਨ ਮਸੁੰਨ ਹੋ ਗਏ।

'ਤਬ ਹਿੰਦੂ ਮੁਸਲਮਾਨ ਦੁਇ ਕੀਤੇ ਰਬ ਮਨਸੂਖ। ਲੈ ਫਰਮਾਨ ਖੁਦਾਇ ਦਾ ਨਾਨਕ ਕੀਆ ਖਰੂਜ। ਆਖੇ ਨਾਨਕ ਸ਼ਾਹ ਸਚ ਸੁਣਹੁ ਚਾਰ ਇਮਾਮ। ਦੇਖੋ ਹੁਣ ਕਰਾਮਾਤ ਹੋਰ ਸੁਣਦੇ ਸੇ ਜੋ ਕਾਨ। ਕਾਨ ਉਂਗਲੀਆਂ ਪਾਇ ਤਬ ਨਾਨਕ ਦਿਤੀ ਬਾਂਗ। ਜਿਤਨੀ ਉੱਮਤ ਜਮਾਂ ਸੀ ਸੁੰਨ ਹੋਈ ਸੁਣ ਕਰ ਰਾਂਗ। ਬਧੇ ਜੁਸੇ ਸਭਸ ਦੇ ਹਲੇ ਜੁਲੇ ਨ ਕੋਇ। ਕਾਰਖਾਨੇ ਛਤੀਸ ਜਗ ਵਿਚ ਹੋਇ ਗਏ ਬੰਦ ਸੋਇ। ਕਾਜ਼ੀ ਹਾਜੀ ਮੌਲਵੀ ਮੁਲਾਂ ਸ਼ੇਖ ਉਲਮਾਇ। ਅਖੀਂ ਵੇਖਨ ਤੁਰ ਤੁਰ ਮੁਖਹੁ ਨ ਸਕਨ ਅਲਾਇ। ਬਾਬੇ ਕਹਿਆ ਇਮਾਮ ਜੀ ਕਰ ਸੰਗਸਾਰੀ ਸੋਹਿ। ਬਹੁਤੀ ਉੱਮਤ ਦੇਖ ਗਰਬ ਕੀਆ ਜੋ ਤੋਹਿ॥ ੨੦੪॥

ਇਸ ਤਰਾਂ ਜਦੋਂ ਉਹਨਾਂ ਦੇ ਹਥ ਪੈਰ ਸੁੰਨ-ਸਾਨ ਹੋ ਗਏ ਤਾਂ ਲਗੇ ਮਿੰਨਤਾਂ ਤਰਲੇ ਕਰਨ ਕਿ ਅਸੀਂ ਆਪ ਦੇ ਮੁਰੀਦ ਹੋਵਾਂਗੇ, ਸਾਡੀ ਹੁਣ ਬੰਦ ਖਲਾਸੀ ਕਰਾ ਦਿਓ।' ਗੁਰੂ ਜੀ ਨੇ ਅਕਾਲ ਪੁਰਖ ਅਗੇ ਅਰਦਾਸ ਕੀਤੀ ਤਾਂ ਅਕਾਲ ਪੁਰਖ ਪਾਸੋਂ ਬੰਦ ਖਲਾਸੀ ਕਰਾ ਦਿਤੀ। ਜਨਮ ਸਾਖੀ ਵਿਚ ਲਿਖਿਆ ਹੈ- 'ਕਰ ਕੇ ਕੁਦਰਤ ਰਬ ਦੀ ਛੋਡੇ ਬੰਦੀਵਾਨ। ਗਲ ਵਿਚ ਪਲੂ ਪਾਇ ਕੇ ਸਭ ਕਦਮੀਂ ਢਠੇ ਆਨ। ਚਾਰੋਂ ਕਰੀ ਅਰਦਾਸ ਤਬ ਸੁਣੀਏ ਨਾਨਕ ਸ਼ਾਹ। ਜਿਉਂ ਕਰ ਅਸਾਂ ਛਡਾਇਆ ਹੋਰ ਉੱਮਤੀ ਭੀ ਛੁਡਵਾਇ। ਸ੍ਰੀ ਨਾਨਕ ਡਿੱਠਾ ਨਜ਼ਰ ਭਰ ਸਭ ਹੋਈ ਬੰਦ ਖਲਾਸ। ਬੰਦ ਛੁਡਾਇ ਸਤਿਗੁਰੂ ਰੱਬ ਅਗੇ ਕਰ ਅਰਦਾਸ। ਹਾਰਿਆ ਸਭਨਾ ਉੱਮਤੀ ਜਿੱਤੀ ਮਦੀਨੇ ਮਾਹਿ। ਚਾਰੇ ਚਾਰ

ਇਮਾਮ ਸਭ ਜਿਤਿਆ ਨਾਨਕ ਸ਼ਾਹ।' ੧੮। ਇਸ ਹਾਲਤ ਨੂੰ ਤਕ ਕੇ ਮੱਕੇ ਦੇ ਕਾਜ਼ੀ ਰੁਕਨ ਦੀਨ ਨੇ ਜੁੜੀ ਹੋਈ ਸਭਾ ਵਿਚ ਖੜੇ ਹੋ ਕੇ ਆਖਿਆ-

'ਆਖੇ ਕਾਜ਼ੀ ਰੁਕਨ ਦੀਨ ਸੁਣਹੁ ਚਾਰ ਇਮਾਮ। ਨਾਨਕ ਆਯਾ ਜਹਾਨ ਵਿਚ ਸੱਚਾ ਲੇ ਫੁਰਮਾਨ। ਆਖਣ ਸਭੇ ਹਾਜੀਆਂ ਨਾਲੇ ਬਹਾਵ ਦੀਨ ਪੀਰ। ਨਾਨਕ ਤਾਈਂ ਛੇੜਨਾ ਬਹੁਤੀ ਹੈ ਤਕਸੀਰ। ਆਖੇ ਸੈਦ ਜਲਾਲਦੀ ਆਖਣ ਸਭਸ ਦਾਤ। ਨਾਨਕ ਵਡਾ ਪੀਰ ਹੈ ਸਾਹਿਬ ਵਡ ਕਰਾਮਾਤ। ਬਧੀ ਓਸ ਸਭ ਉੱਮਤੀ ਮੁਖ ਥੀਂ ਬਾਂਗ ਅਲਾਇ। ਹਾਜ਼ਰ ਨਾਜ਼ਰ ਸਭਸ ਜਾਇ ਨਾਨਕ ਵਲੀ ਖੁਦਾਇ। ਆਖਰ ਇਸ ਜ਼ਮਾਨੇ ਅੰਦਰ ਖਾਤਮ ਨਬੀ ਰਸੂਲ। ਖਾਤਮਾਂ ਦੇ ਸਿਰ ਖਤਮ ਹੈ ਨਾਨਕ ਰਬ ਕਬੂਲ। ਅਸਾਂ ਜਾਤਾ ਨਬੀ ਪਰ ਹੋਰ ਨ ਹੋਸੀ ਕੋਇ। ਦੁਹ ਫਿਰਕਿਆਂ ਤੇ ਬਾਹਰਾ ਜ਼ਾਹਿਰ ਨਾਨਕ ਹੋਇ। ਹਿੰਦੂ ਮੁਸਲਮਾਨ ਦੁਇ ਕੀਤੇ ਨੀ ਮਨਸੁਖ। ਲੈ ਫਰਮਾਨ ਖੁਦਾਇ ਦਾ ਨਾਨਕ ਕੀਆ ਖਰੂਜ। ਜਿਣ ਕਰ ਤੀਨੋਂ ਕੁੰਟ ਕਉ ਚਉਥੀ ਪਹੁੰਚਿਆ ਆਇ। ਚਉਥੀ ਕੁੰਟ ਭੀ ਜਿਣ ਲਈ ਸੱਚੀ ਰਖ ਪਨਾਹਿ। ਸਚਾ ਬਾਲਾ ਦਸਤ ਹੈ ਜੋ ਕਾਇਮ ਸਭ ਪਰ ਹੋਇ। ਕੂੜ ਨ ਪਹੁੰਚੇ ਸਚ ਨਾਲ ਜੇ ਸਉ ਦਉੜੇ ਕੋਇ।' ੧੯। [ਜਨਮ ਸਾਖੀ]। ਇਸ ਤਰਾਂ ਮਦੀਨੇ ਦੀ ਗੋਸ਼ਟ ਵਿਚ ਸਤਿਗੁਰੂ ਜੀ ਦੀ ਉਹ ਬਿਜੈ ਹੋਈ ਜੋ ਸੰਸਾਰ ਪਰਸਿਧ ਹੈ।

## ਰੂਮ ਵਿਖੇ ਉਪਦੇਸ਼

ਸ੍ਰੀ ਗੁਰੂ ਜੀ ਨੇ ਰੋਮ ਦੇ ਪੋਪਾਂ ਨੂੰ ਇਹ ਉਪਦੇਸ਼ ਕੀਤਾ ਕਿ ਜੋ ਚੀਜ਼ਾਂ ਤੁਸੀਂ ਬਹਿਸ਼ਤ ਆਦਿ ਦੇਣ ਲਈ ਯਾ ਮਰ ਗਏ ਪਰਾਣੀਆਂ ਨੂੰ ਪਹੁੰਚਾਣ ਲਈ ਲੋਕਾਂ ਪਾਸੋਂ ਲੈਂਦੇ ਯਾ ਸਵਾਰਥ ਵਾਸਤੇ ਠਗਦੇ ਹੋ, ਇਹ ਸਭ ਤੁਹਾਡਾ ਪਖੰਡ ਹੈ। ਕਰਤਾਰ ਅਗੇ ਤੁਹਾਨੂੰ ਇਸ ਦਾ ਲੇਖਾ ਦੇਣਾ ਪਵੇਗਾ।

ਨੋਟ-ਰੂਮ [ਰੋਮਾ] ਯੂਰਪ ਦੇ ਮੁਲਕ ਇਟਲੀ ਵਿਚ ਪਰਸਿਧ ਤੇ ਪੁਰਾਣਾ ਸ਼ਹਿਰ ਹੈ। ਏਥੇ ਰੋਮਨ ਕੈਥੋਲਿਕ ਚਰਚ [ਈਸਾਈ ਮਤ ਦਾ ਇਕ ਫਿਰਕਾ] ਦਾ ਮੁਖੀ ਪੋਪ ਰਹਿੰਦਾ ਹੈ। ਇਹ ਈਸਾਈਆਂ ਦਾ ਧਾਰਮਕ ਗੜ੍ਹ ਹੈ, ਜੋ ਮੁਸਲਮਾਨਾਂ ਦੇ ਮੱਕੇ ਨੂੰ ਪੂਜਣ ਦੀ ਤਰਾਂ ਇਸ ਦੀ ਇਜ਼ਤ ਕਰਦੇ ਹਨ। ਇਹ ਸ਼ਹਿਰ ਅਜ ਕਲ ਇਟਲੀ ਦੀ ਰਾਜਧਾਨੀ ਹੈ। ਹਜ਼ਰਤ ਈਸਾ ਦਾ ਜਨਮ ਯੋਰੋਸਲਮ ਵਿਖੇ ਹੋਇਆ ਸੀ।

ਗੁਰੂ ਸਾਹਿਬ ਨੇ ਰੋਮ ਦੇ ਪੋਪਾਂ ਨੂੰ ਇਸ ਪਰਕਾਰ ਦਾ ਉਪਦੇਸ਼ ਕੀਤਾ-

''ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ। ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ। ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ। ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ।' [ਵਾਰ ਆਸਾ ਮ: ੧]। ਸਤਿਗੁਰੂ ਜੀ ਨੇ ਇਹ ਵੀ ਫੁਰਮਾਇਆ ਕਿ ਤੁਹਾਡਾ ਇਹ ਗਲਤ ਖਿਆਲ ਹੈ ਕਿ ਹਜ਼ਰਤ ਈਸਾ ਜੀ ਆਪਣੀ ਉੱਮਤ [ਪੈਰੋਕਾਰ, ਚੇਲਿਆਂ] ਦੇ ਸਾਰੇ ਪਾਪਾਂ ਨੂੰ ਚੁਕ ਕੇ ਲੈ ਗਏ ਹਨ ਯਾ ਜੋ ਕੋਈ ਹੁਣ ਈਸਾਈ ਬਣੇਗਾ ਤੇ ਈਸਾ ਜੀ ਪਰ ਨਿਸਚਾ ਰਖੇਗਾ, ਉਸ ਦੇ ਪਾਪ ਨਸ਼ਟ ਹੋ ਜਾਣਗੇ ਯਾ ਹਜ਼ਰਤ ਸਾਹਿਬ ਖੁਦਾ ਪਾਸੋਂ ਬਖਸ਼ਵਾ ਦੇਣਗੇ। ਗੁਰੂ ਜੀ ਨੇ ਫੁਰਮਾਇਆ-

'ਸਰਬ ਨਿਰੰਤਰਿ ਆਪੇ ਆਪਿ। ਕਿਸੈ ਨ ਪੂਛੈ ਬਖਸੇ ਆਪਿ।' [ਆਸਾ ਮ: ੧]

'ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ।' ਜਪੁ।

ਗੁਰੂ ਜੀ ਦਾ ਉਪਦੇਸ਼ ਸੁਣ ਕੇ ਬਹੁਤ ਸਾਰੇ ਲੋਕਾਂ ਨੂੰ ਗਿਆਨ ਹੋ ਗਿਆ ਕਿ ਲੋਕੀਂ ਪੋਪਾਂ ਨੂੰ ਈਸ਼ਵਰ ਦਾ ਪੁਤਰ ਸਮਝ ਕੇ ਪੂਜਦੇ ਸਨ । ਉਥੇ ਦੇ ਰਾਜੇ ਤੇ ਅਮੀਰ ਸਭ ਪੋਪਾਂ ਦੇ ਹੁਕਮ ਦੇ ਅਧੀਨ ਸਨ । ਪੋਪ ਜਿਸ ਪਾਸੋਂ ਰੁਪਏ ਲੈਂਦੇ ਉਸ ਨੂੰ ਪਟਾ ਲਿਖ ਦਿੰਦੇ ਸਨ ਕਿ ਇਹ ਬੇਗੁਨਾਹ ਹੈ ਤਾਂ ਉਸ ਨੂੰ ਅਦਾਲਤਾਂ ਵਿਚ ਸਜ਼ਾ ਨਹੀਂ ਮਿਲਦੀ ਸੀ । ਲੋਕੀਂ ਬਹੁਤ ਦੁਖੀ ਸਨ । ਗੁਰੂ ਜੀ ਦੇ ਪਰਚਾਰ ਨਾਲ ਕਾਫੀ ਸੁਧਾਰ ਹੋਣ ਲਗ ਪਿਆ । ਗੁਰੂ ਜੀ ਦੇ ਪਰਚਾਰ ਦੇ ਅਸਰ ਨਾਲ ਮਾਰਟਨ ਲਯੂਥਰ ਨਾਮੀ ਵਿਦਵਾਨ ਨੇ ਉਥੇ ਸੁਧਾਰ ਦਾ ਝੰਡਾ ਉਠਾਇਆ । ਮਾਰਟਨ ਲਯੂਥਰ ਸੰਨ ੧੫੧੭ ਈਸਵੀ ਵਿਚ ਜਰਮਨ ਵਿਖੇ ਪੈਦਾ ਹੋਇਆ ਸੀ । ਇਸ ਨੇ ਆਖਿਆ 'ਪੋਪ ਪਖੰਡੀ ਹਨ ਅਤੇ ਇਹ ਮੁਕਤੀ ਦਾਤਾ ਨਹੀਂ ਹਨ ਤੇ ਨਾ ਹੀ ਇਹ ਰਬ ਦੇ ਪੁਤਰ ਹਨ ।' ਇਸ ਨੂੰ ਪੋਪਾਂ ਨੇ ਬਹੁਤ ਦੁਖ ਦਿਤਾ, ਪਰ ਇਸ ਨੇ ਸਚਾਈ ਦਾ ਪਖ ਨ ਛਡਿਆ, ਨਿਰਭੈ ਹੋ ਕੇ ਪਰਚਾਰ ਕਰਦਾ ਰਿਹਾ । ਇਹ ਸਭ ਸਤਿਗੁਰੂ ਨਾਨਕ ਦੇਵ ਜੀ ਦੇ ਪਰਚਾਰ ਦਾ ਅਸਰ ਸੀ । ਯੂਰਪ ਵਿਖੇ ਜੋ ਪੋਪਾਂ ਦੇ ਪਖੰਡਾਂ ਤੋਂ ਵਿਰੁਧ ਲਹਿਰ ਚਲੀ ਸੀ । ਮਾਰਟਨ ਲਯੂਥਰ ਦੇ ਪਰਚਾਰ ਦਾ ਇਹ ਅਸਰ ਹੋਇਆ ਕਿ ਯੂਰਪ ਵਿਖੇ ਪਰੋਟੈਸਟੈਂਟ ਭਾਵ ਇਹਨਾਂ ਦੇ ਖਿਆਲਾਂ ਦੇ ਦਸ ਬਾਰਾਂ ਕਰੋੜ ਦੀ ਤਾਦਾਦ ਵਿਚ ਆਦਮੀ ਪੈਦਾ ਹੋ ਗਏ । ਭਾਵੇਂ ਰੋਮਨ ਕੈਥਲ, ਲਯੂਥਰ ਦੇ ਸੁਧਾਰ ਦੇ ਵਿਰੁਧ ਭੀ ਮੌਜੂਦ ਹਨ, ਪਰ ਇਹ ਇਉਂ ਹਨ ਜਿਵੇਂ ਕਿ ਸਨਾਤਨੀ ਹਿੰਦੂ ਅਰਥਾਤ ਪੁਰਾਣੇ ਖਿਆਲਾਂ ਦੇ ਲੋਕ ਜੋ ਅਕਸਰ ਪੁਰਾਣੀ ਲਕੀਰ ਦੀ ਫਕੀਰੀ ਪਰ ਕਾਇਮ ਰਹਿਣਾ ਪਸੰਦ ਕਰਦੇ ਹਨ । ਵਾਸਤਵ ਵਿਚ ਅਜਿਹੇ ਲੋਕਾਂ ਦੀ ਘਟ ਹੀ ਕੀਮਤ ਹੁੰਦੀ ਹੈ ਫਿਰ ਭੀ ਇਹਨਾਂ ਦੀ ਗਿਣਤੀ ਪੰਦਰਾਂ ਸੋਲਾਂ ਕਰੋੜ ਹੋਵੇਗੀ । ਇਹਨਾਂ ਤੋਂ ਬਿਨਾਂ ਇਕ ਗਰੀਕ ਨਾਮ ਹੇਠਾਂ ਈਸਾਈ ਹਨ ਅਤੇ ਛੋਟੀਆਂ ਛੋਟੀਆਂ ਫਿਰਕੇ ਬੰਦੀਆਂ, ਢਾਈ ਸੌ ਦੇ ਕਰੀਬ ਹਨ ਪਰ ਮੰਨਦੇ ਸਾਰੇ ਈਸਾ ਜੀ ਨੂੰ ਹੀ ਹਨ । ਗੁਰੂ ਜੀ ਜਿਥੇ ਅਟਕੇ ਸਨ ਉਸ ਜਗਾ ਦਾ ਨਾਮ 'ਇਲਾਹੀ ਨੂਰ' ਹੈ । ਜਾਰੀ ਕੀ ਪਹਾੜੀ ਪਰ ਭੀ ਚਰਚਾ ਹੋਈ ਸੀ । ਕਿਤਨੇ ਹੀ ਨੁਸਰਾਨੀ ਕੇਸ ਦਾੜ੍ਹੀ ਦਾ ਸਬੂਤ ਰਖਦੇ ਹਨ ।

## ਰੂਮ ਤੋਂ ਬਗਦਾਦ ਪਹੁੰਚਣਾ

ਗੁਰੂ ਜੀ ਰੂਮ ਵਿਖੇ ਪਰਚਾਰ ਕਰ ਕੇ ਬਗਦਾਦ ਪਹੁੰਚੇ ਸਨ । ਬਗਦਾਦ ਮੁਸਲਮਾਨ ਪੀਰਾਂ ਫਕੀਰਾਂ ਦਾ ਭਾਰੀ ਕੇਂਦਰ ਸੀ । ਉਥੇ ਅਬਦੁਲ ਕਾਦਰ ਦਸਤਗੀਰ, ਪੀਰ ਬਹਾਵਲ ਹਕ ਆਦਿ ਕਿਤਨੇ ਹੀ ਆਗੂ ਰਹਿੰਦੇ ਸਨ । ਵਡੀ ਭਾਰੀ ਮਸੀਤ ਹੈ--ਅਜ ਕਲ ਇਥੇ ਗੁਰਦਵਾਰਾ ਹੈ । ਗੁਰੂ ਜੀ ਦੇ ਉਥੇ ਜਾਣ ਤੋਂ ਪਹਿਲਾਂ ਸਭ ਖੂਹਾਂ ਦਾ ਪਾਣੀ ਖਾਰਾ ਸੀ । ਜਿਥੇ ਆਪ ਨੇ ਆਗਿਆ ਕਰ ਕੇ ਖੂਹ ਲਗਵਾਇਆ ਸੀ, ਕੇਵਲ ਉਸ ਦਾ ਹੀ ਪਾਣੀ ਮਿੱਠਾ ਹੈ, ਹੋਰ ਸਭ ਦਾ ਪਾਣੀ ਖਾਰਾ ਹੈ । ਭਾਈ ਸਾਹਿਬ ਗੁਰਦਾਸ ਜੀ ਨੇ ਇਸ ਯਾਤਰਾ ਦਾ ਜ਼ਿਕਰ ਇਉਂ ਕੀਤਾ ਹੈ—

'ਬਾਬਾ ਗਿਆ ਬਗਦਾਦ ਨੂੰ ਬਾਹਰ ਜਾਇ ਕੀਆ ਅਸਥਾਨਾ । ਇਕ ਬਾਬਾ ਅਕਾਲ ਰੂਪ, ਦੂਜਾ ਰਬਾਬੀ ਮਰਦਾਨਾ । ਦਿਤੀ ਬਾਂਗ ਨਿਮਾਜ਼ ਕਰ ਸੁੰਨ ਸਮਾਨ ਹੋਆ ਜਹਾਨਾ । ਸੁੰਨ ਮੁੰਨ ਨਗਰੀ ਭਈ ਦੇਖਿ ਪੀਰ ਭਇਆ ਹੈਰਾਨਾ । ਵੇਖੈ ਧਿਆਨ ਲਗਾਇ ਕਰ ਇਕ ਫਕੀਰ ਵਡਾ ਮਸਤਾਨਾ । ਪੁਛਿਆ ਫਿਰ ਕੇ ਦਸਤਗੀਰ ਕੌਣ ਫਕੀਰ ? ਕਿਸਕਾ ਘਰਾਣਾ ? ਨਾਨਕ ਕਲ ਵਿਚ ਆਇਆ ਰਬ ਫਕੀਰ ਇਕ ਪਹਿਚਾਨਾ । ਧਰਤ ਅਕਾਸ਼ ਚਹੁ ਦਿਸ ਜਾਨਾ । ੧ । ੩੫ ।'

ਸਤਿਗੁਰੂ ਜੀ ਨਿੰਕਾਰ ਨਿਰੰਕਾਰ ਅਥਵਾ ਸਤਿ ਸ੍ਰੀ ਅਕਾਲ ਦਾ ਜੈਕਾਰਾ ਗਜਾਉਂਦੇ ਸਨ, ਮੁਸਲਮਾਨੀ ਬੋਲੀ ਵਿਚ ਇਸ ਨੂੰ ਬਾਂਗ ਕਹਿੰਦੇ ਹਨ ।

'ਪੁਛੇ ਪੀਰ ਤਕਰਾਰ ਕਰ ਏਹ ਫਕੀਰ ਵਡਾ ਆਤਾਈ। ਏਥੇ ਵਿਚ ਬਗਦਾਦ ਦੇ ਵਡੀ ਕਰਾਮਾਤ ਦਿਖਲਾਈ। ਪਾਤਾਲਾਂ ਆਕਾਸ ਲਖ ਓੜਕ ਭਾਲੀ ਖਬਰ ਸੁਣਾਈ। ਫੇਰ ਦੁਰਾਇਣ ਦਸਤਗੀਰ 'ਅਸੀ ਭਿ ਵੇਖਾਂ ਜੋ ਤੁਹਿ ਪਾਈ।' ਨਾਲ ਲੀਤਾ ਬੇਟਾ ਪੀਰ ਦਾ ਅਖੀਂ ਮੀਟ ਗਿਆ ਹਾਵਾਈ। ਲਖ ਅਕਾਸ਼ ਪਾਤਾਲ ਲਖ ਅਖ ਫੁਰਕ ਵਿਚ ਸਭ ਦਿਖਲਾਈ। ਭਰ ਕਚਕੌਲ ਪ੍ਰਸ਼ਾਦ ਦਾ ਧੁਰੋਂ ਪਤਾਲੋਂ ਲਈ ਕੜਾਹੀ। ਜ਼ਾਹਰ ਕਲਾ ਨ ਛਪੈ ਛਪਾਈ॥ ੩੬॥'

## ਬਗਦਾਦ ਦੀ ਗੋਸ਼ਟ

ਗੁਰੂ ਜੀ ਸ਼ਹਿਰ ਬਗਦਾਦ ਦੀ ਵਡੀ ਮਸੀਤ ਪਾਸ ਜਾ ਕੇ ਸਰੰਦੇ ਨਾਲ ਕੀਰਤਨ ਕਰਨ ਲਗੇ ਤਾਂ ਮਜੌਰਾਂ ਨੇ ਆਖਿਆ 'ਮੁਸਲਮਾਨੀ ਸ਼ਰਹ ਵਿਚ ਕਿਸੇ ਬਾਜੇ ਨਾਲ ਇਸ ਤਰਾਂ ਗੌਣਾ ਸਖਤ ਮਨਾ ਹੈ। ਆਪ ਸਾਜਾਂ ਨੂੰ ਬੰਦ ਕਰੋ।' ਗੁਰੂ ਜੀ ਨੇ ਸਮਝਾਇਆ 'ਬਿਨਾਂ ਰਾਗ ਦੇ ਰੂਹ ਨੂੰ ਅਨੰਦ ਰੂਪ ਮਸਤੀ ਨਹੀਂ ਆਉਂਦੀ। ਤੁਸਾਡੇ ਗਰੰਥਾਂ ਵਿਚ ਲਿਖਿਆ ਹੈ ਕਿ ਬਾਬਾ ਆਦਮ ਦੀ ਰੂਹ, ਆਦਮੀ ਦੇ ਬੁਤ ਵਿਚ ਦਾਖਲ ਹੋਣੋਂ ਡਰ ਗਈ ਸੀ' ਤਦੋਂ ਖੁਦਾ ਨੇ ਕਿਹਾ 'ਇਸ ਦੇ ਸਿਰ ਪਰ ਸਰੋਦ ਕਰੋ (ਰਾਗ ਕੀਰਤਨ) ਕਰੋ ਤਾਂ ਰੂਹ ਨੇ ਸਰੀਰ ਵਿਚ ਪਰਵੇਸ਼ ਕੀਤਾ।' ਮਜੌਰਾਂ ਨੇ ਆਖਿਆ 'ਹਜ਼ਰਤ ਮੁਹੰਮਦ ਸਾਹਿਬ ਨੇ ਗੀਤ-ਨਾਦ ਸੁਣਨੇ ਗੁਨਾਹ ਮੰਨੇ ਹਨ।' ਗੁਰੂ ਜੀ ਨੇ ਕਿਹਾ 'ਖੁਦਾ ਦਾ ਯਸ਼ ਕਿ ਗੰਦੇ ਗਾਉਣੇ?' ਉਹਨਾਂ ਕਿਹਾ 'ਇਹ ਅਸੀਂ ਨਹੀਂ ਜਾਣਦੇ, ਪੀਰ ਜੀ ਦਸਣਗੇ।' ਪੀਰ ਨੇ ਭੀ ਇਹੀ ਆਖਿਆ 'ਸਾਡੇ ਪੈਗੰਬਰ ਨੇ ਜਿਮੀ ਤੇ ਅਸਮਾਨ ਵਿਚ ਖੁਦਾ ਦੀ ਸਿਫਤ ਆਖੀ ਹੈ ਅਤੇ ਸਰੋਦ (ਰਾਗ ਨਾਦ) ਮਨ੍ਹਾ ਕੀਤਾ ਹੈ।' ਗੁਰੂ ਜੀ ਨੇ ਫੁਰਮਾਇਆ 'ਪਾਤਾਲ ਅਸਮਾਨ ਲੱਖਾਂ ਹਨ ਕਿਥੇ ਕਿਥੇ ਬੰਦਸ਼ ਹੈ?' ਉਸ ਕਿਹਾ 'ਤੋਬਾ, ਤੋਬਾ, ਇਤਨਾ ਕੁਫਰ, ਤਬਕ ਤਾਂ ਚੌਦਾਂ ਹੀ ਹਨ।' ਗੁਰੂ ਜੀ ਨੇ ਫੁਰਮਾਇਆ 'ਬੇਅੰਤ ਹਨ।' ਪੀਰ ਨੇ ਕਿਹਾ 'ਆਪ ਕੌਣ ਘਰਾਣੇ ਦੇ ਹੋ? ਹਿੰਦੂ ਹੋ ਜਾਂ ਮੁਸਲਮਾਨ?' ਗੁਰੂ ਜੀ ਨੇ ਆਖਿਆ 'ਨ ਹਮ ਹਿੰਦੂ ਨ ਮੁਸਲਮਾਨ, ਅਸੀਂ ਖੁਦਾ ਦੇ ਬੰਦੇ ਹਾਂ।' ਪੀਰ ਨੇ ਕਿਹਾ 'ਫਿਰ ਝੂਠ ਕਿਉਂ ਬੋਲਦੇ ਹੋ ਕਿ ਪਾਤਾਲ ਅਕਾਸ਼ ਲਖਾਂ ਹਨ।' ਗੁਰੂ ਜੀ ਨੇ ਫੁਰਮਾਇਆ 'ਖੁਦਾ ਦੀ ਕੁਦਰਤ ਬੇਅੰਤ ਹੈ, ਉਹ ਕਿਸੇ ਹਦ ਵਿਚ ਨਹੀਂ ਹੈ।' ਪੀਰ ਨੇ ਆਖਿਆ 'ਅਛਾ! ਆਪ ਇਸਲਾਮ ਮਤ ਪਰ ਈਮਾਨ ਲਿਆਵੋ, ਨਹੀਂ ਤਾਂ ਆਪ ਨੂੰ ਸੰਗਸਾਰ ਕੀਤਾ ਜਾਊਗਾ। ਅਰ ਬਾਂਗ ਦਿਓ ਤਾਕਿ ਆਪ ਦੇ ਨਿਸਚੇ ਦਾ ਪਤਾ ਲਗੇ।' ਗੁਰੂ ਜੀ ਨੇ ਉਚੀ ਸੁਰ ਨਾਲ ਬਾਂਗ ਦਿਤੀ 'ਸਤਿ ਸ੍ਰੀ ਅਕਾਲ। ਗੁਰ ਬਰ ਅਕਾਲ। ਚਿਤ ਚਰਣ ਨਾਮ, ਘਰ ਘਰ ਪਰਨਾਮ। ਸਭ ਪਰ ਕ੍ਰਿਪਾਲ ਜੌਰਸ ਜਵਾਲ। ਇਸ ਬਾਂਗ ਦੇ ਆਵਾਜ਼ੇ ਨਾਲ ਬਗਦਾਦ ਸ਼ਹਿਰ ਵਿਚ ਸੁਨਸਾਨ ਫੈਲ ਗਈ। ਕੋਈ ਭੀ ਬੋਲ ਨਾ ਸਕਿਆ। ਪੀਰ ਹੈਰਾਨ ਹੋ ਕੇ ਮੁਆਫੀ ਮੰਗਣ ਲਗਿਆ। ਗੁਰੂ ਜੀ ਨੇ ਆਖਿਆ 'ਪਹਿਲਾਂ ਤੁਸੀਂ ਸੰਗਸਾਰ ਕਰੋ। ਕੀ ਇਹੋ ਤੁਹਾਡਾ ਧਰਮ ਹੈ ਜੋ ਮੁਸਲਮਾਨ ਨਾ ਬਣੇ ਉਸ ਨੂੰ ਪੱਥਰ ਮਾਰ ਕੇ ਮਾਰ ਸੁਟਣਾ?' ਪੀਰ ਨੇ ਆਖਿਆ 'ਇਹ ਸਾਡੀ ਭੁਲ ਹੈ।' ਗੁਰੂ ਜੀ ਨੇ ਫੇਰ ਬਾਂਗ ਦਿਤੀ ਤਾਂ ਸਾਰੇ ਲੋਕ ਹਿਲਣ ਜੁਲਣ ਲਗੇ। ਗੁਰੂ ਸਾਹਿਬਾਨ ਨੇ ਉਥੇ ਪੀਰ ਦੇ ਬੇਟੇ ਨੂੰ ਨਾਲ ਲੈ ਕੇ, ਲਖਾਂ ਪਾਤਾਲ ਅਕਾਸ਼ ਵਿਖਾਏ, ਜਿਸ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਵਾਰਾਂ ਵਿਖੇ ਕੀਤਾ ਹੈ। ਪੀਰ ਜਲਾਲ ਦੀਨ ਨਾਲ ਬਗਦਾਦ ਵਿਖੇ ਚਰਚਾ ਹੋਈ। ਉਸ ਬਾਰੇ ਜਨਮ ਸਾਖੀ ਵਿਖੇ ਲਿਖਿਆ ਹੈ। ਉਹਨਾਂ ਨੇ ਕਿਹਾ 'ਲਖਾਂ ਆਕਾਸ਼ ਪਾਤਾਲ ਦਸਣੇ ਆਪ ਦਾ ਝੂਠ ਹੈ।' ਸੁਆਲ ਪੀਰ ਜਲਾਲਦੀਨ ਸੂਰਾ—

'ਆਖੇ ਪੀਰ ਜਲਾਲ ਦੀਨ ਸੁਣ ਨਾਨਕ ਸ਼ਾਹ ਕਤਾਲ। ਚਉਦਹ ਤਬਕ ਕਿਤਾਬ

ਵਿਚ ਤਿਸ ਤੇ ਪਰੇ ਚਵਾਲ। ਡਿਠੇ ਬਾਝੂੰ ਨਾਨਕਾ ਖਾਤਰ ਜਮਾ ਨ ਕੋਇ। ਕਹਿਣਾ ਸੁਨਣਾ ਬਾਦ ਹੈ ਜੋ ਦਿੱਸੇ ਸਚ ਸੋਇ। ਮਜਲਸ ਅੰਦਰ ਬੈਠਿਆਂ ਹੋਏ ਅੰਤਰ ਧਿਆਨ। ਅਖੀਂ ਅਗੋਂ ਛਿਪ ਗਏ ਮਜਲਸ ਭਈ ਹੈਰਾਨ। ੯੪। ਜਵਾਬ ਨਾਨਕ ਸ਼ਾਹ ਪੂਰਾ ਅਕਾਸ਼ ਬਾਣੀ। ਆਖੇ ਨਾਨਕ ਸ਼ਾਹ ਸਚ ਸੁਣਹੁ ਜਲਾਲ ਸਦਾਤ। ਹਿਕੋ ਅਸਾਂ ਕੋ ਨਾਲਦੇਹਿ ਕੇ ਤਾਂ ਚਲਹੁ ਆਪ। ਦਿਤਾ ਬੇਟਾ ਪੀਰ ਨਾਲ ਜੁਲ ਜਲਾਲੀ ਨਾਮ। ਵਾਉ ਚੜ੍ਹੇ ਅਸਮਾਨ ਵਿਚ ਤਿਸ ਦਾ ਸੁਣਹੁ ਬਿਆਨ। ਇਕ ਪਲਕ ਦੇ ਫੁਰਕਨੇ ਡਿੱਠੇ ਅਗਣਤ ਅਸਮਾਨ। ਕਈ ਪੈਕੰਬਰ ਦੇਖ ਕਰ ਪੀਰ ਹੋਇ ਰਹਿਆ ਹੈਰਾਨ। ਫੇਰ ਗਏ ਪਾਤਾਲ ਨੂੰ ਡਿਠੇ ਕਈ ਪਾਤਾਲ। ਅਵਤਾਰਾਂ ਪੈਕੰਬਰਾਂ ਗਣਤ ਅਗਣਤੀ ਭਾਲ। ਜਿਥੇ ਬਾਬਾ ਜਾਵਹੇ ਤਿਥੇ ਹੀ ਗੁਲ ਹੋਇ। ਕਾਰਣ ਦਰਸ਼ਨ ਵੇਖਣੇ ਆਵੇ ਸਗਲੀ ਲੋਇ। ਕਾਰਾਂ ਭੇਟਾਂ ਸਿਰਨੀਆਂ ਨਜ਼ਰ ਨਿਆਜ਼ਾਂ ਲੱਖ। ਗੂਨਾ ਗੂਨੀ ਨਿਆਮਤਾਂ ਮੇਵੇ ਲਖ ਅਲਖ। ਇਕ ਜ਼ਮੀਨ ਦੇ ਅੰਦਰੇ ਬਾਬਾ ਪਹੁਚਿਆ ਜਾਇ। ਅਗੇ ਕੜਾਹ ਤਯਾਰ ਸੀ ਗਾਵਨ ਸਬਦ ਅਲਾਇ। ਬਾਬਾ ਸੁਣਿਆ ਸੰਗਤੀਂ ਸਭ ਦਰਸ਼ਨ ਲਗੀ ਆਇ। ਰਖਿਆ ਅਗੇ ਕੜਾਹ ਨੂੰ ਪੈਰੀਂ ਸੀਸ ਨਿਵਾਇ। ਲਈ ਕੜਾਹੀ ਬਾਬੇ ਭਰ ਕੇ ਪਾਈ ਵਿਚ ਕਚ ਕੋਲ। ਫਿਰ ਦਿਤੀ ਕੜਾਹੀ ਪੀਰ ਨੂੰ ਬੈਠਾ ਸੀ ਜੋ ਕੋਲ। ਇਕ ਪਲਕ ਦੇ ਅੰਤਰੇ ਫਿਰ ਮਕੇ ਪਹੁਤੇ ਆਇ। ਬੇਟਾ ਪੀਰ ਜਲਾਲਦੀਨ ਮੁਖ ਤੇ ਬਚਨ ਅਲਾਇ। ਇਸ ਆਖਰ ਜ਼ਮਾਨੇ ਵਿਚ ਨਾਨਕ ਵਡਾ ਫਕੀਰ। ਮੀਰਾਂ ਦੇ ਸਿਰ ਮੀਰ ਹੈ ਪੀਰਾਂ ਦੇ ਸਿਰ ਪੀਰ। ਆਖੀਓਸ ਮੂੰਹੋਂ ਕਲਾਮ ਜੋ ਸੋਈ ਦਿਤੀਓਸ ਦਿਖਲਾਇ। ਤੁਸੀਂ ਜਾਣਹੁ ਹੋਰ ਕੁਝ ਅਸਾਂ ਬੁਝਿਆ ਖੁਦ ਖੁਦਾਇ। ਆਕਾਸ਼ੀ ਆਕਾਸ਼ ਲਖ ਪਾਤਾਲਾਂ ਪਾਤਾਲ। ਡਿਠੇ ਇਕਤੇ ਪਲਕ ਵਿਚ ਹਉਂ ਭੀ ਜੁਲਕਰ ਨਾਲ। ਏਥੋਂ ਕਈ ਪਤਾਲ ਤੇ ਮਿਲੀ ਕੜਾਹੀ ਆਇ। ਸਾਰੀ ਮਜਲਸ ਅੰਦਰੇ ਦਿਤੋਸ ਕੜਾਹ ਦਿਖਲਾਇ। ਸਭੇ ਰਹੇ ਹੈਰਾਨ ਹੋਇ ਨਾਨਕ ਵਡਾ ਫਕੀਰ। ਹਿਕੋ ਤਾਂ ਖੁਦ ਖੁਦਾਇ ਹੈ ਕਹਿ ਨ ਸਕੇ ਤਦਬੀਰ। ਸਭੇ ਕਦਮੀਂ ਢਹਿ ਪਏ ਮਨ ਵਿਚ ਬਹੁ ਡਰ ਖਾਇ। ਅਜੀ ਕਾਈ ਨੀਸ਼ਾਨੀ ਰਖੀਐ ਮੱਕਾ ਭ੍ਰਿਸਟ ਕਰਾਇ। ਬਾਬੇ ਕਉਂਸ ਉਤਾਰੀ ਪਾਉਂ ਤੇ ਰਖੀ ਨੀਸ਼ਾਨੀ ਏਹ। ਜੋ ਕਰੇਗਾ ਜ਼ਿਆਰਤ ਕੌਂਸ ਦੀ ਉਹ ਫੇਰ ਨ ਜਨਮ ਧਰੇਇ। ੯੫ ॥'

## ਜਾਣ ਪਛਾਣ

ਬਗਦਾਦ 'ਇਰਾਕਿ ਅਰਬ' ਦਾ ਪੁਰਾਣਾ ਨਾਮ ਹੈ। ਅਜ ਕਲ ਸ਼ਹਿਰ ਦਾ ਨਾਮ ਹੀ ਬਗਦਾਦ ਹੈ। ਨੌਸ਼ੀਰਵਾਂ ਬਾਦਸ਼ਾਹ ਇਥੇ ਹੀ ਹੋਇਆ ਹੈ। ਬਗਦਾਦ ਦੇ ਪੀਰ ਦਸਤਗੀਰ ਅਤੇ ਬਹਲੋਲ ਆਦਿ ਵਲੀਆਂ ਦੇ ਜਾ-ਨਸ਼ੀਨ ਸਤਿਗੁਰੂ ਜੀ ਦੇ ਸ਼ਰਧਾਲੂ ਬਣ ਗਏ ਸਨ ਜਿਸ ਕਰ ਕੇ ਗੁਰੂ ਜੀ ਦੀ ਯਾਦਗਾਰ ਵਿਚ ਕੁਤਬਾ (ਲਿਖਤ) ਤੁਰਕੀ ਜ਼ਬਾਨ ਵਿਚ ਲਗਵਾਇਆ। ਉਸ ਵੇਲੇ ਬਗਦਾਦ ਅਰਬ ਦੇ ਵਿਦਵਾਨਾਂ ਦਾ ਗੜ੍ਹ ਸੀ। ਗੁਰੂ ਜੀ ਨੇ ਇਥੇ ਆਪਣੇ ਅਨਭਵ ਤੋਂ ਅਰਬ ਦੀ ਬੋਲੀ ਵਿਚ ਚਰਚਾ ਕੀਤੀ ਭਾਈ ਸਾਹਿਬ ਗੁਰਦਾਸ ਜੀ ਨੇ ਦਸਿਆ ਹੈ ਗੜ੍ਹ ਬਗਦਾਦ (ਇਸਲਾਮ ਮਤ ਦਾ ਕਿਲਾ) ਨਿਵਾਇਕੇ ਮੱਕਾ ਮਦੀਨਾ ਸਭ ਨਿਵਾਇਆ। ਅਰਬ ਵਿਖੇ ਗੁਰੂ ਜੀ ਦੇ ਪਚਾਰ ਦਾ ਉਹ ਸਿੱਕਾ ਬੈਠਿਆ ਜੋ ਕਿਸੇ ਨੂੰ ਤਾਕਤ ਨ ਪਈ ਜੋ ਗੁਰੂ ਜੀ ਦੇ ਸਾਹਮਣੇ ਆਕੇ ਚਰਚਾ ਕਰੇ ਦਸਤਗੀਰ ਦਾ ਅਸਲ ਨਾਮ ਅਬਦੁਲਕਾਦਰ ਸੀ। ਇਸ ਦਾ ਦਿਹਾਂਤ ੧੧੬੬ ਈਸਵੀ ਵਿਖੇ ਹੋਇਆ ਸੀ।

ਇਸ ਦੀ ਸੰਪ੍ਰਦਾਇ ਦੇ ਹੁਣ ਭੀ ਕਿਤਨੇ ਹੀ ਫਕੀਰ ਮਿਲਦੇ ਹਨ। ਇਸ ਨੇ ਗੁਰੂ ਜੀ ਪਾਸੋਂ ਪੁਛਿਆ ਸੀ 'ਕੌਣ ਫਕੀਰ ਕਿਸਕਾ ਘਰਾਣਾ।' (ਭਾਈ ਗੁਰਦਾਸ)। ਗੁਰੂ ਜੀ ਨੇ ਇਸ ਨੂੰ ਸਤਿਨਾਮ ਦੁਆਰਾ ਸ਼ਾਂਤੀ ਬਖਸ਼ੀ। ਅਬਦੁਲ ਰਹਿਮਾਨ ਜੋ ਕਿ ਬਗਦਾਦ ਵਿਖੇ ਗੁਰੂ ਜੀ ਦਾ ਮੁਰੀਦ ਬਣਿਆ ਸੀ ਉਸ ਨੇ ਇਕ ਪੱਥਰ ਪਰ ਇਹ ਇਬਾਰਤ ਉਕਰਾਈ ਸੀ 'ਲਾਇਲਹਾ ਇੱਲ ਅਲਾਹੋ ਅਬਦੁਲਾ। ਨਾਨਕ ਵਲੀ ਅੱਲਾ।' ਭਾਵ ਮੈਂ ਗਵਾਹੀ ਦਿੰਦਾ ਹਾਂ, ਨਹੀਂ ਹੈ ਕੋਈ ਮਾਅਬਦ ਸਿਵਾਏ ਅੱਲਾ ਦੇ ਅਰ ਗੁਰੂ ਨਾਨਕ ਜੀ ਉਸ ਦਾ ਰੂਪ ਹਨ। ਉਕਤ ਇਬਾਰਤ ਪੁਰਤ ਪੱਥਰ ਅਜ ਤੀਕ ਗੁਰਦਵਾਰਾ ਬਗਦਾਦ ਦੀ ਇਮਾਰਤ ਵਿਖੇ ਲਗਿਆ ਹੋਇਆ ਹੈ। ਇਸ ਤਰਾਂ ਗੁਰੂ ਜੀ ਦੇ ਸਿਧਾਂਤਾਂ ਦਾ ਸਿੱਕਾ ਅਰਬ ਵਿਖੇ ਚੰਗੀ ਤਰ੍ਹਾਂ ਜਾਰੀ ਹੋ ਗਿਆ ਸੀ। ਜਨਮ ਸਾਖੀ ਵਿਚ ਲਿਖਿਆ ਹੈ 'ਸਭੇ ਕਦਮੀ' ਢਹਿ ਪਏ, ਮਨ ਵਿਚ ਬਹੁ ਡਰ ਖਾਇ। ਅਜੀ ਕਾਈ ਨਿਸ਼ਾਨੀ ਰਖੀਐ

ਮੱਕਾ ਭਿਸ਼ਤ ਕਰਾਇ। ਬਾਬੇ ਕਉਂਸ ਉਤਾਰੀ ਪਾਉਂ ਤੇ ਰਖੀ ਨਿਸ਼ਾਨੀ ਦੇਹ।

ਜੋ ਕਰੇਗਾ ਜ਼ਿਆਰਤ ਕੌਂਸ ਦੀ ਉਹ ਫੇਰ ਨ ਜਨਮ ਧਰੇਇ।' ਗੁਰੂ ਜੀ ਨੇ ਖੜਾਂਵ (ਕੌਂਸ) ਦਿਤੀ ਸੀ। ਉਸ ਬਾਰੇ ਭਾਈ ਗੁਰਦਾਸ ਜੀ ਨੇ ਭੀ ਲਿਖਿਆ ਹੈ 'ਧਰੀ ਨਿਸ਼ਾਨੀ ਕੌਂਸ ਦੀ ਮੱਕੇ ਅੰਦਰ ਪੂਜ ਕਰਾਈ।' ਇਸ ਕੌਂਸ ਦੀ ਕਾਫੀ ਸਮਾਂ ਪੂਜਾ ਹੁੰਦੀ ਰਹੀ ਹੈ। ਇਸ ਕੌਂਸ ਨੂੰ ਅਜ਼ਮਤ ਵਾਲੀ ਮੰਨ ਕੇ ਸ਼ਾਹ ਰੂਮ ਨੇ ਮਜਾਵਰਾਂ ਨੂੰ ਲਾਲਚ ਦੇ ਕੇ ਹਾਸਲ ਕੀਤੀ ਉਹ ਇਸ ਦੀ ਪੂਜਾ ਕਰਦਾ ਰਿਹਾ। ਇਸ ਤੋਂ ਪਿਛੋਂ ਕੋਈ ਪਤਾ ਨਹੀਂ ਚਲਦਾ ਕਿ ਉਹ ਗਈ ਕਿੱਥੇ?

ਨੋਟ-ਸ਼ਹਿਰ ਬਗਦਾਦ ਵਿਖੇ ਗੁਰੂ ਜੀ ਦੀ ਯਾਦ ਵਿਚ ਉਥੋਂ ਦੇ ਪੀਰਾਂ ਨੇ ਮਿਲ ਕੇ ਇਕ ਥੜਾ ਬਣਾਇਆ ਸੀ, ਜਿਸ ਪਰ ਤੁਰਕੀ ਤੇ ਅਰਬ ਬੋਲੀ ਵਿਚ ਇਕ ਖੁਤਬਾ ਲਿਖਿਆ ਹੈ ਜਿਸ ਦੇ ਅਰਥ ਨਿਕਲਦੇ ਹਨ ਕਿ 'ਵੇਖੀ ਹੈ ਜਿਸ ਨੇ ਹਜ਼ਰਤ ਬਾਬਾ ਨਾਨਕ ਫਕੀਰ ਦੀ ਦਰਗਾਹ, ਰੱਬ ਮਜੀਦ ਨੇ, ਉਸ ਨੂੰ ਉਸ ਦੇ ਚਿੱਤ ਦੀ ਮੁਰਾਦ ਦਿਤੀ। ਸੰਤਾਂ ਨੇ ਮਦਦ ਕੀਤੀ ਤੇ ਇਹ ਉਸ ਦੀ ਤਾਰੀਖ ਨਿਕਲੀ ਕਿ ਫੈਜ਼ ਚਸ਼ਮਾਂ ਨੇਕ ਬਖਤ ਮੁਰੀਦਾਂ ਲਈ ਜਾਰੀ ਕਰ ਦਿਤਾ। ਇਸ ਖੁਤਬੇ ਦੇ ਉਕਰਨੇ ਦਾ ਸੰਮਤ ਹਿਜਰੀ ੯੧੭ ਹੈ। ਜਿਸ ਦਾ ਸੰਨ ਈਸਵੀ ੧੫੧੧ ਹੁੰਦਾ ਹੈ। ਗੁਰੂ ਜੀ ਨੇ ਇਥੇ ਪਾਣੀ ਦੀ ਕਿਲਤ ਕਰਕੇ, ਪਾਣੀ ਦਾ ਚਸ਼ਮਾ ਜਾਰੀ ਕੀਤਾ ਸੀ।

## ਆਤਮਿਕ ਸ਼ਕਤੀ ਤੇ ਕਰਾਮਾਤਾਂ

ਆਤਮਿਕ ਸ਼ਕਤੀ ਤੇ ਕਰਾਮਾਤਾਂ ਵਖੋ ਵਖ ਦੋ ਚੀਜ਼ਾਂ ਹਨ। 'ਆਤਮਿਕ ਸ਼ਕਤਿ' ਨਾਮ ਅਭਿਆਸ ਤੇ ਅਕਾਲੀ ਬਖਸ਼ਿਸ਼ ਦਾ ਸੋਮਾਂ ਹੈ। ਕਰਾਮਾਤਾਂ ਮਾਇਕ ਇਛਾ ਤੇ ਲੋਕ-ਵਡਿਆਈ ਵਾਸਤੇ ਕੀਤੇ ਸਾਧਨਾਂ ਦਾ ਫਲ ਹੈ, ਜੋ ਰਿਧੀਆਂ ਸਿਧੀਆਂ ਦੁਆਰਾ ਮਿਲਦੀਆਂ ਹਨ। ਪਰ ਇਸ ਦਾ ਅੰਤ ਸਿਫਰ ਹੈ। ਜਿਵੇਂ ਕਿ ਜਾਦੂਗਰ, ਜਾਦੂ ਕਰ ਕੇ ਰੁਪਏ ਬਣਾ ਬਣਾ ਦਿਖਾਉਂਦਾ ਹੈ, ਪਰ ਅਖੀਰ ਮੰਗਤੇ ਦਾ ਮੰਗਤਾ ਹੀ ਰਹਿੰਦਾ ਹੈ। ਰਿਧੀਆਂ ਸਿਧੀਆਂ ਸਭ ਨਾਮ ਦੀਆਂ ਦਾਸੀਆਂ ਤੇ ਗੁਰਮੁਖਾਂ ਦੀਆਂ ਗੋਲੀਆਂ ਹਨ, ਪਰ ਗੁਰਮੁਖ ਨਿਰ-ਇੱਛਤ ਹੁੰਦੇ ਹਨ ਤੇ ਲੋਕ-ਵਡਿਆਈ ਨੂੰ ਥੂਕ ਛਡਦੇ ਹਨ। ਗੁਰੂ ਸਾਹਿਬਾਨ ਨੇ ਰਿਧੀਆਂ ਸਿਧੀਆਂ ਜਾਂ ਕਰਾਮਾਤਾਂ ਨੂੰ ਕਦੇ ਮਹਾਨਤਾ ਨਹੀਂ ਦਿਤੀ। ਉਹਨਾਂ ਨੇ ਜੋ ਉਚੇ ਜਾਂ ਅਸੰਭਵ ਕੰਮ ਕੀਤੇ ਉਹ ਸੁਤੇ ਹੀ ਆਤਮਿਕ ਸ਼ਕਤਿ ਦਵਾਰਾ ਹੋ ਜਾਂਦੇ ਸਨ। ਕਈ ਇਕ ਅਨਜਾਣ ਸਜਣ ਆਤਮਿਕ ਬਲ ਨੂੰ ਕਰਾਮਾਤਾਂ ਖਿਆਲ ਕਰਦੇ ਹਨ ਤੇ ਨਾਸਤਕ ਝੂਠ ਆਖ ਕੇ ਟਾਲ ਛਡਦੇ ਹਨ।

ਮਿਸਾਲ ਦੇ ਤੌਰ ਪੁਰ ਵੇਖੋ! ਗੁਰੂ ਜੀ ਸੁਮੇਰ ਪਰਬਤ ਪੁਰ ਗਏ ਸਨ ਉਥੇ ਆਤਮਿਕ ਬਲ ਅਰਥਾਤ ਸਤਿਨਾਮ ਦੀ ਕਮਾਈ ਨਾਲ ਗਏ ਕਰਾਮਾਤਾਂ ਕਰ ਕੇ ਨਹੀਂ। ਗੁਰੂ ਜੀ ਨੇ ਉਥੇ ਜਾ

ਨੇ ਸਿੱਧਾਂ ਨੂੰ ਸਿੱਧ ਕੀਤਾ ਕਿ ਕਰਾਮਾਤਾਂ ਜੋ ਤੁਸੀਂ ਵਰਤ ਕੇ ਲੋਕਾਂ ਨੂੰ ਨੀਵਾਂ ਮੰਨਦੇ ਹੋ, ਇਹ ਤਾਂ ਉਲਟਾ ਹੰਕਾਰ ਤੇ ਨਫਰਤ ਦਾ ਬੀਜ ਹਨ। ਸਿੱਧਾਂ ਨੇ ਗੁਰੂ ਜੀ ਨੂੰ ਪੁਛਿਆ–

"ਸਿਧ ਪੁਛਣ ਸੁਣ ਬਾਲਿਆ ਕੌਣ ਸ਼ਕਤਿ ਤੁਹਿ ਏਥੇ ਲਿਆਈ।' ਗੁਰੂ ਜੀ ਨੇ ਉਤਰ ਦਿਤਾ–"ਹਉ ਜਪਿਆ ਪਰਮੇਸ਼ਰੋ ਭਾਉ ਭਗਤਿ ਸੰਗ ਤਾੜੀ ਲਾਈ।" (ਵਾਰ ੨੮ ਭਾ: ਗੁਰਦਾਸ)

ਗੁਰੂ ਜੀ ਨੇ ਸਰਬ ਸ਼ਕਤੀ 'ਭਾਉ-ਭਗਤੀ' ਵਿਚੇ ਦਸੀ। ਜਿਥੇ ਸਿਧ ਲੋਕ ਰਹਿੰਦੇ ਸਨ, ਉਥੇ ਕੋਈ ਪਹੁੰਚ ਹੀ ਨਹੀਂ ਸਕਦਾ ਸੀ, ਅਤਿ ਉਚੀ ਜਗਾ ਸੀ। ਸਿਧਾਂ ਕਿਹਾ–'ਅਸੀਂ ਅਚਲ ਵਟਾਲੇ ਜਾਵਾਂਗੇ" ਰਿਧੀਆਂ ਸਿਧੀਆਂ ਦੇ ਬਲ ਨਾਲ ਉਡ ਕੇ। ਤੁਸਾਂ ਭੀ ਜੇ ਉਥੇ ਚਲਣਾ ਹੈ ਤਾਂ ਅਸੀਂ ਆਪ ਨੂੰ ਲੈ ਜਾ ਸਕਦੇ ਹਾਂ।" ਗੁਰੂ ਜੀ ਨੇ ਫੁਰਮਾਇਆ 'ਚਲੋ! ਅਸੀਂ ਹੌਲੀ ਹੌਲੀ ਅਪੜ ਜਾਵਾਂਗੇ।' ਪਰ ਉਥੇ ਪਹੁੰਚ ਕੇ ਸਿਧਾਂ ਦੇਖਿਆ ਕਿ ਗੁਰੂ ਜੀ ਸਿਧਾਂ ਤੋਂ ਪਹਿਲੇ ਹੀ ਅਚਲ ਵਟਾਲੇ ਪਹੁੰਚ ਚੁਕੇ ਸਨ। ਸਿਧ ਹੈਰਾਨ ਹੋ ਗਏ ਕਿ ਇਹ ਕਿਵੇਂ ਆ ਗਏ। ਇਸ ਪਰ ਸਿਧਾਂ ਨੇ ਕਿਹਾ–

"ਸਿਧ ਬੋਲੇ ਸੁਣ ਨਾਨਕਾ ਤੁਹਿ ਜਗ ਨੂੰ ਕਰਾਮਾਤ ਦਿਖਲਾਈ।
ਕੁਝ ਦਿਖਾਇ ਅਸਾਨੂੰ ਭੀ ਤੂੰ ਕਿਉਂ ਢਿਲ ਅਜੇਹੀ ਲਾਈ।"
ਉਤਰ–'ਬਾਬਾ ਬੋਲੇ ਨਾਥ ਜੀ! ਅਸਾਂ ਵੇਖੇ ਜੋਗੀ ਵਸਤੁ ਨ ਕਾਈ।
ਗੁਰ ਸੰਗਤ ਬਾਣੀ ਬਿਨਾ ਦੂਜੀ ਓਟ ਨਹੀਂ ਹੈ ਰਾਈ। ੪੨।'

ਗੁਰੂ ਜੀ ਨੇ ਗੁਰੂ ਸੰਗਤ ਦਾ ਆਸਰਾ ਤੇ ਗੁਰਬਾਣੀ ਨੂੰ ਸਰਬ ਸ਼ਕਤੀਆਂ ਦਾ ਭੰਡਾਰ ਦਸਿਆ। ਪਰ ਸਿਧਾਂ ਨੇ ਬਹੁਤ ਨਾਟਕ-ਚੇਟਕ ਵਿਖਾਏ 'ਸਿਧਾਂ ਅਗਨਿ ਨ ਬੁਝੈ ਬੁਝਾਈ'। ਅਤਿ ਕਰੋਧ ਵਿਚ ਨਚਣ ਟੱਪਣ ਲਗੇ। ਅਖੀਰ ਗੁਰੂ ਜੀ ਅਗੇ ਉਹਨਾਂ ਦੀਆਂ ਸਭ ਕਰਾਮਾਤਾਂ ਫਿਹ ਫੇਰੀ ਹੋ ਗਈਆਂ "ਸਿਧ ਤੰਤਰ-ਮੰਤਰ ਕਰ ਝੜ ਪਏ ਸਬਦ ਗੁਰੂ ਕੇ ਕਲਾ ਛਪਾਈ।'

ਸਬਦ ਦੁਆਰਾ ਗੁਰੂ ਜੀ ਨੇ ਉਹਨਾਂ ਦੀਆਂ ਜਾਦੂਗਰੀਆਂ ਦਾ ਲਕ ਤੋੜ ਦਿਤਾ। ਸਿਧ ਲੋਕ ਅਖੀਰ ਨੂੰ ਕਲਾ-ਹੀਣ ਹੋ ਕੇ ਗੁਰੂ ਜੀ ਦੇ ਚਰਨੀਂ ਆਣ ਲਗੇ ਕਿ 'ਮਹਾਰਾਜ ਆਪ ਤਾਂ ਸਾਥੋਂ ਵਧ ਕਰਾਮਾਤੀ ਹੋ!' ਗੁਰੂ ਜੀ ਨੇ ਫੁਰਮਾਇਆ–

"ਬਾਬਾ ਬੋਲੇ ਨਾਥ ਜੀ ਸ਼ਬਦ ਸੁਨਹੁ ਸਚਮੁਖ ਅਲਾਈ।
ਬਾਝਹੁ ਸਚੇ ਨਾਮ ਦੇ ਹੋਰ ਕਰਾਮਾਤ ਅਸਾਥੇ ਨਾਹੀ।"

† †

'ਬਸਤਰ ਪਹਿਰੇ ਅਗਨਿ ਦੇ ਬਰਫ ਹਿਮਾਲੇ ਮੰਦਰ ਛਾਈ। ਕਰੋ ਰਸੋਈ ਸਾਰ ਦੀ ਸਗਲੀ ਧਰਤੀ ਨਥ ਚਲਾਈ। ਏਵਡ ਕਰੀ ਵਿਥਾਰ ਕਉ ਸਗਲੀ ਧਰਤੀ ਹਕੀ ਜਾਈ। ਤੋਲੀ ਧਰਤਿ ਅਕਾਸ਼ ਦੁਇ ਪਿਛੇ ਛਾਬੇ ਟੰਕ ਚੜ੍ਹਾਈ। ਇਹ ਬਲ ਰਖਾਂ ਆਪ ਵਿਚ ਜਿਸ ਆਖਾਂ ਤਿਸ ਪਾਰ ਕਰਾਈ। ਸਤਿਨਾਮੁ ਬਿਨ ਬਾਦਰ ਛਾਈ। ੪੩।'

ਅਚਲ ਵਟਾਲੇ ਵਿਖੇ ਆਤਮਿਕ ਸ਼ਕਤੀ ਅਤੇ ਕਰਾਮਾਤਾਂ ਦਾ ਟਾਕਰਾ ਕਰ ਕੇ ਸਿਧ ਕੀਤਾ ਕਿ ਕਰਾਮਾਤਾਂ ਜਾਂ ਰਿਧੀਆਂ ਸਿਧੀਆਂ ਨਾਮ ਸ਼ਕਤੀ ਅਰਥਾਤ ਨਾਮ ਕਮਾਈ ਵਾਲੀ ਆਤਮਿਕ ਤਾਕਤ ਨਾਲੋਂ ਬਹੁਤ ਨੀਵੀਆਂ ਚੀਜ਼ਾਂ ਹਨ। ਸਿਧਾਂ ਨੇ ਨਾਟਕਾਂ ਚੇਟਕਾਂ, ਕਰਾਮਾਤਾਂ ਆਦਿ ਨੂੰ ਮੁਕਤੀ ਦਾ ਰਸਤਾ ਸਮਝ ਰਖਿਆ ਸੀ ਪਰ ਗੁਰੂ ਜੀ ਨੇ ਉਹਨਾਂ ਨੂੰ ਫੁਰਮਾਇਆ–

'ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ। ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ। ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ

ਚੜਾਈ ॥ ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ ॥ ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ ॥ ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ ॥ ਨਾਨਕ ਨਦਰਿ ਕਰੇ ਜਿਸੁ ਊਪਰਿ ਸਚਿ ਨਾਮਿ (ਸਤਿਨਾਮ) ਵਡਿਆਈ ॥ (ਵਾਰ ਮਾਝ ਮ: ੧)

ਭਾਵੇਂ ਇਤਨੀਆਂ ਤਾਕਤਾਂ ਕਿਸੇ ਵਿਚ ਨਹੀਂ ਹੁੰਦੀਆਂ, ਪਰ ਗੁਰੂ ਜੀ ਨੇ ਫੁਰਮਾਇਆ ਕਿ ਜੇਕਰ ਇਹ ਭੀ ਹੋ ਜਾਣ ਤਦ ਭੀ ਅਕਾਲ ਕ੍ਰਿਪਾ ਤੇ ਸਤਿਨਾਮ ਦੀ ਤਾਕਤ ਅਗੇ ਇਹ ਕੁਝ ਭੀ ਨਹੀਂ ਹਨ। ਸਿੱਧ ਇਹ ਬਚਨ ਸੁਣ ਕੇ ਹੈਰਾਨ ਹੋ ਗਏ ਤੇ ਆਖਣ ਲੱਗੇ :–

"ਸਿੱਧ ਬੋਲੰਣ ਸੁਭ ਬਚਨ ਧੰਨ ਨਾਨਕ ਤੇਰੀ ਵਡੀ ਕਮਾਈ ॥
ਵਡਾ ਪੁਰਖ ਪ੍ਰਗਟਿਆ ਕਲਿਜੁਗ ਅੰਦਰ ਜੋਤਿ ਜਗਾਈ ॥ ੪੪ ॥
(ਭਾਈ ਗੁਰਦਾਸ)

ਅਫ਼ਸੋਸ ਹੈ, ਕਿ ਹੁਣ ਕੁਝ ਲਿਖਾਰੀ ਸੱਜਣ ਅਜੇਹੇ ਭੀ ਪੈਦਾ ਹੋ ਰਹੇ ਹਨ ਕਿ ਉਹ ਗੁਰੂ ਜੀ ਦੀ ਆਤਮਿਕ ਸ਼ਕਤਿ ਨੂੰ ਕਰਾਮਾਤਾਂ ਜਾਂ ਰਿੱਧੀਆਂ-ਸਿੱਧੀਆਂ ਸਮਝ ਕੇ ਉਨ੍ਹਾਂ ਤੋਂ ਮੁਨਕਰ ਜਾਂ ਅਸ਼ਰਧਿਕ ਹੋ ਕੇ ਉਨ੍ਹਾਂ ਨੂੰ ਸਿਖ ਇਤਿਹਾਸ ਤੋਂ ਬਾਹਰ ਕਢੀ ਜਾ ਰਹੇ ਹਨ, ਜਾਂ ਮੰਤਕੀ ਖਿਆਲਾਂ ਵਿਚ ਢਾਲਕੇ ਛੁਪਾ ਰਹੇ ਹਨ। ਜਿਹਾ ਕਿ ਸਤਿਗੁਰੂ ਨਾਨਕ ਜੀ ਅਰਬ ਦੇਸ਼ ਵਿਖੇ ਸਤਿਨਾਮ ਦਾ ਪ੍ਰਚਾਰ ਕਰਨ ਗਏ, ਤਾਂ ਆਪ ਸ਼ਹਿਰ ਮੱਕੇ ਵਿਖੇ ਗਏ। ਉਥੇ ਦੀ ਹੋਈ ਵਾਰਤਾ ਨੂੰ ਭਾਈ ਗੁਰਦਾਸ ਜੀ ਨੇ ਲਿਖਿਆ ਹੈ :–

"ਬਾਬਾ ਫਿਰ ਮੱਕੇ ਗਿਆ ਨੀਲ ਬਸਤ੍ਰ ਧਾਰੇ ਬਨਵਾਰੀ ॥
ਆਸਾ ਹੱਥ ਕਿਤਾਬ ਕੱਛ, ਕੂਜਾ ਬਾਂਗ ਮੁਸੱਲਾ ਧਾਰੀ ॥
ਬੈਠਾ ਜਾਇ ਮਸੀਤ ਵਿਚ (ਕਾਬਾ) ਜਿਥੇ ਹਾਜੀ ਹਜ ਗੁਜਾਰੀ ॥
ਜਾਂ ਬਾਬਾ ਸੁਤਾ ਰਾਤ ਨੂੰ ਵੱਲ ਮਹਿਰਾਬੇ ਪਾਇ ਪਸਾਰੀ ॥
ਜੀਵਨ ਮਾਰੀ ਲੱਤ ਦੀ ਕੇਹੜਾ ਸੁਤਾ ਕੁਫ਼ਰ-ਕੁਫ਼ਾਰੀ ॥
ਲੱਤਾਂ ਵਲ ਖੁਦਾਇ ਦੇ ਕਿਉ ਕਰ ਪਇਆ ਹੋਇ ਬਜਗਾਰੀ ॥
ਟੰਗੋਂ ਪਕੜ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ ॥
ਹੋਇ ਹੈਰਾਨ ਕਰੇਨ ਜੁਹਾਰੀ ॥ ੧ ॥ ੩੨ ॥ (ਭਾਈ ਗੁਰਦਾਸ)

ਕਈ ਸੱਜਣ ਇਸ ਪਉੜੀ ਦੇ ਮੰਤਕੀ ਅਰਥ ਕਰਕੇ ਦਸਦੇ ਹਨ ਕਿ ਮੱਕਾ ਨਹੀਂ ਫਿਰਿਆ ਸੀ, ਉਥੋਂ ਦੇ ਲੋਕਾਂ ਦੇ ਚਿੱਤ ਫਿਰੇ ਸਨ, ਮੱਕੇ ਦਾ ਫਿਰਨਾ ਗ਼ਲਤ ਹੈ।

ਸ਼ੋਕ ! ਅਜੇਹੇ ਵੀਰ ਲਿਹਾਜ਼ ਜਾਂ ਕਮਜ਼ੋਰੀ ਵਿਚ ਆਕੇ, ਬਾਬਾ ਰਾਮਰਾਇ ਦੀ ਤਰ੍ਹਾਂ, ਭਾਈ ਗੁਰਦਾਸ ਜੀ ਦੀ ਲਿਖਤ ਨੂੰ ਝੂਠੀ ਸਿੱਧ ਕਰਦੇ ਹਨ। ਬਾਬਾ ਰਾਮਰਾਇ ਜੀ ਨੇ ਹਕੂਮਤ ਦੇ ਦਬਾਉ ਵਿਚ ਆ ਕੇ 'ਮਿਟੀ ਮੁਸਲਮਾਨ' ਨੂੰ 'ਮਿਟੀ ਬੇਈਮਾਨ' ਆਖ ਕੇ ਗੁਨਾਹ ਕੀਤਾ ਸੀ, ਜਿਸ ਕਾਰਨ ਗੁਰੂ ਹਰਿਰਾਇ ਜੀ ਨੇ ਉਸ ਨੂੰ ਮੂੰਹ ਨਹੀਂ ਲਾਇਆ ਸੀ। ਜਦ ਉਥੇ ਸਾਫ਼ ਲਿਖਿਆ ਹੈ, ਗੁਰੂ ਜੀ

ਮਸੀਤ ਵਿਚ ਸੁਤੇ ਤੇ ਮਹਿਰਾਬੇ ਵਲ ਚਰਨ ਸਨ। ਉਨ੍ਹਾਂ ਦੇ ਮਜੌਰਾਂ ਨੇ ਲੱਤਾਂ ਥੀਂ ਫੜ ਕੇ ਘਸੀਟਿਆ ਸੋ ਬ੍ਰਹਮ ਗਿਆਨੀ ਦੀ ਬੇ-ਅਦਬੀ ਹੁੰਦੀ ਤਕ ਕੇ ਮਹਿਰਾਬੇ ਜਾਂ ਕਾਬੇ ਦਾ ਫਿਰਨਾ ਗਲਤ ਕਿਉਂ ਆਖਿਆ ਜਾਵੇ? ਮੁਸਲਮਾਨਾਂ ਨੂੰ ਖੁਸ਼ ਕਰਨ ਹਿਤ ਜਾਂ ਲਿਹਾਜ਼ ਵਿਚ ਫਸ ਕੇ ਆਖਣਾ–ਕਾਬਾ ਨਹੀਂ ਫਿਰਿਆ, ਮੱਕੇ ਸ਼ਹਿਰ ਦੇ ਲੋਕਾਂ ਦੇ ਚਿਤ ਫਿਰੇ ਸਨ; ਬਹੁਤ ਗਿਰੀ ਹੋਈ ਬਾਤ ਹੈ। ਭਗਤ ਨਾਮਦੇਵ ਜੀ ਲਈ ਦੇਹੁਰਾ ਫਿਰਨਾ ਲਿਖਿਆ ਹੈ, ਉਹ ਕਿਵੇਂ ਫਿਰਿਆ ਸੀ? ਅਕਾਲ ਪੁਰਖ ਦੀ ਕਲਾ ਅਗੇ ਹਰ ਬਾਤ ਨਾ-ਮੁਮਕਿਨ ਭੀ ਮੁਮਕਿਨ ਹੋ ਜਾਂਦੀ ਹੈ। ਉਸ ਪੁਰ ਸ਼ਕ ਕਰਨਾ, ਨਾਸਤਕਤਾ ਦਾ ਪ੍ਰਚਾਰ ਕਰਨਾ ਹੈ। ਜੇ ਕਿਸੇ ਗੈਬੀ ਤਾਕਤ ਨੇ ਨਾਮਦੇਵ ਲਈ ਦੇਹੁਰਾ ਫੇਰਿਆ ਤੇ ਮੱਕੇ (ਕਾਬੇ) ਦਾ ਫਿਰਨਾ ਗ਼ਲਤ ਕਿਉਂ?

ਮੱਕੇ ਨੂੰ ਫੇਰ ਕੇ ਕਰਤਾਰ ਨੇ ਗੁਰੂ ਨਾਨਕ ਜੀ ਦੀ ਹੁੰਦੀ ਉਸ ਬੇ-ਅਦਬੀ ਨੂੰ ਦੂਰ ਕੀਤਾ ਜੋ ਕਿ ਲੱਤਾਂ ਥੀਂ ਪਕੜ ਕੇ ਘਸੀਟ ਕੇ ਮਜ਼ਾਵਰਾਂ ਨੇ ਕੀਤੀ ਸੀ। ਗੁਰੂ ਜੀ ਦਾ ਭਾਵ ਇਸ ਤੋਂ ਇਹ ਸਾਬਤ ਕਰਨਾ ਸੀ ਕਿ ਅਕਾਲ ਪੁਰਖ ਕੇਵਲ ਮੱਕੇ ਵਿਖੇ ਮੁਕੀਮ ਨਹੀਂ, ਬਲਕਿ ਉਹ ਸਰਬ-ਵਿਆਪੀ ਹੈ। "ਅਲਾ ਏਕ ਮਸੀਤ ਬਸਤ ਹੈ ਅਵਰ ਮੁਲਕ ਕਿਸ ਕੇਰਾ" (ਕਬੀਰ ਜੀ) ਠੀਕ ਵਰਤੋਂ ਸੀ ਪਰ ਵੈਸੇ ਭੀ ਕਰਤਾਰ ਦੀ ਕੁਦਰਤ ਅੱਗੇ ਇਹ ਗਲ ਕੋਈ ਅਸੰਭਵ ਨਹੀਂ, ਜਿਹਾ ਕਿ–

"ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥
ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ॥
ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ॥
ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥.........
ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ॥" (ਵਾਰ ਮਾਝ ਮ: ੧)

ਇਸ ਲਈ ਕਰਤਾਰ ਦੀ ਕੁਦਰਤ ਵਲੋਂ ਮੁਨਕਰ ਹੋਣਾ ਹੀ ਨਾਸਤਿਕਤਾ ਹੈ। ਆਤਮਿਕ ਸ਼ਕਤੀ ਕਰਤਾਰ ਦੇ ਨਾਮ ਦੀ ਕਮਾਈ ਦਾ ਕ੍ਰਿਸ਼ਮਾ ਹੈ। ਕਰਾਮਾਤਾਂ ਇਸ ਅੱਗੇ ਸੂਰਜ ਅਗੇ ਦੀਵੇ ਧਰ ਕੇ ਪ੍ਰਕਾਸ਼ ਦੱਸਣ ਵਾਲੀਆਂ ਗੱਲਾਂ ਹਨ।

## ਬਗਦਾਦ ਦੇ ਖਲੀਫੇ ਨੂੰ ਨਸੀਹਤ

ਬਗਦਾਦ ਦਾ ਖਲੀਫਾ ਬੜਾ ਜ਼ਾਲਮ ਸੀ, ਉਸ ਨੇ ਲੋਕਾਂ ਪਰ ਜ਼ੁਲਮ ਕਰ ਕਰਕੇ ਧਨ ਦੌਲਤ ਜਮਾਂ ਕਰ ਰਖੀ ਸੀ। ਜਦ ਉਪਰੋਕਤ ਖਬਰ ਉਸਨੂੰ ਮਿਲੀ ਤਾਂ ਉਹ ਭੀ ਗੁਰੂ ਜੀ ਦਾ ਦਰਸ਼ਨ ਕਰਨ ਲਈ ਆਇਆ। ਉਸ ਨੂੰ ਆ ਰਿਹਾ ਵੇਖਕੇ ਸਤਿਗੁਰੂ ਜੀ ਰੋੜ ਇਕੱਠੇ ਕਰਨ ਲਗ ਪਏ। ਖਲੀਫੇ ਨੇ ਪੁਛਿਆ, 'ਸਾਈਂ ਜੀ! ਕੀ ਕਰ ਰਹੇ ਹੋ'? ਗੁਰੂ ਜੀ ਨੇ ਉੱਤਰ ਦਿਤਾ, 'ਰੋੜ ਇਕੱਠੇ ਕਰਦੇ ਹਾਂ। ਬਹਿਸ਼ਤ ਵਿਚ ਲੈ ਜਾਵਾਂਗੇ, ਕਿਉਂਕਿ ਇਹ ਉਥੇ ਨਹੀਂ ਮਿਲਦੇ'।

ਖਲੀਫਾ–'ਸਾਈਂ ਜੀ! ਬਹਿਸ਼ਤ ਵਿਖੇ ਤੁਹਾਡੇ ਨਾਲ ਰੋੜ ਕਿਵੇਂ ਜਾਣਗੇ'? ਗੁਰੂ ਜੀ–'ਹੇ ਬਾਦਸ਼ਾਹ! ਜਿਸ ਤਰਾਂ ਤੇਰੇ ਖਜ਼ਾਨੇ ਜੋ ਤੂੰ ਲੋਕਾਂ ਪਰ ਜ਼ੁਲਮ ਕਰਕੇ ਇਕੱਠੇ ਕੀਤੇ

ਕੀ ਇਹ ਆਪ ਦੇ ਨਾਲ ਜਾਣਗੇ ? ਗੁਰੂ ਜੀ ਨੇ ਸ਼ਬਦ ਉਚਾਰਿਆ।

'ਜੇ ਰੱਤ ਲਗੈ ਕਪੜੈ ਜਾਮਾ ਹੋਇ ਪਲੀਤ॥
ਜੋ ਰਤ ਪੀਵਹਿ ਮਾਣਸਾ, ਤਿਨ ਕਿਉਂ ਨਿਰਮਲ ਚੀਤ॥ ੧॥
ਨਾਨਕ ਨਾਉ ਖੁਦਾਇ ਕਾ, ਦਿਲ ਹਛੈ ਮੁਖ ਲੇਹੁ॥
ਅਵਰ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ॥

(ਵਾਰ ਮਾਝ ਮ: ੧)

ਇਹ ਉੱਤਰ ਸੁਣਕੇ ਖਲੀਫਾ ਲਾਜਵਾਬ ਹੋ ਗਿਆ ਤੇ ਗੁਰੂ ਜੀ ਦੀ ਚਰਣੀਂ ਢਹਿਕੇ ਕਹਿਣ ਲਗਾ, ਮੈਂ ਜੋ ਕੁਝ ਕਰਦਾ ਰਿਹਾ ਹਾਂ ਸਭ ਮੇਰੀ ਭੁਲ ਸੀ। ਮੈਂ ਬੜੇ ਜ਼ੁਲਮ ਕੀਤੇ, ਪਰ ਅਗੋਂ ਨੂੰ ਮੈਂ ਖੁਦਾ ਦੀ ਕਸਮ ਖਾਕੇ ਕਹਿੰਦਾ ਹਾਂ, ਕਿ ਮੈਂ ਕਿਸੇ ਨੂੰ ਭੀ ਦੁਖ ਨਹੀਂ ਦੇਵਾਂਗਾ।' ਇਸ ਤੋਂ ਪਿਛੋਂ ਆਪਣੇ ਕੱਠੇ ਕੀਤੇ ਹੋਏ ਪਦਾਰਥ ਤੇ ਧਨ ਆਦਿ ਗਰੀਬਾਂ ਤੇ ਮਜ਼ਲੂਮਾਂ ਨੂੰ ਵੰਡ ਦਿਤੇ ਤੇ ਆਪ ਸਤਿਗੁਰੂ ਜੀ ਦਾ ਸਿੱਖ ਬਣਿਆ। ਇਸ ਤਰਾਂ ਗੁਰੂ ਜੀ ਦੀ ਰੂਮ ਵਿਖੇ ਬੇਅੰਤ ਪ੍ਰਸਿੱਧੀ ਹੋ ਗਈ। ਜਦ ਸਤਿਗੁਰੂ ਜੀ ਬਗਦਾਦ ਤੋਂ ਤੁਰਨ ਲੱਗੇ, ਤਾਂ ਖਲੀਫਾ ਆਪ ਦੀ ਸੇਵਾ ਵਿਚ ਹਾਜ਼ਰ ਹੋਇਆ ਤੇ ਆਪਣੀ ਵਲੋਂ ਇਕ ਖ਼ਿਲਅਤ ਜਿਸ ਪਰ ਕੁਰਾਨ ਸ਼ਰੀਫ ਦੀਆਂ ਆਇਤਾਂ ਅਰਬੀ ਵਿਚ ਕੱਢੀਆਂ ਹੋਈਆਂ ਸਨ, ਆਪ ਦੀ ਭੇਟਾ ਕੀਤੀ। ਇਹ ਖ਼ਿਲਅਤ ਹੁਣ ਤਕ ਡੇਹਰਾ ਬਾਬਾ ਨਾਨਕ ਵਿਖੇ ਹੈ।

ਬਗਦਾਦ ਤੋਂ ਵਿਦਾ ਹੋਣ ਪਰ ਗੁਰੂ ਜੀ ਨੇ ਖਲੀਫੇ ਨੂੰ ਹੇਠਾਂ ਲਿਖੇ ਸ਼ਬਦਾਂ ਦੁਆਰਾ ਪਰਬੋਧਿਆ।

'ਕਾਜੀ ਹੋਇਕੇ ਬਹੇ ਨਿਆਇ॥
ਫੇਰੇ ਤਸਬੀ ਕਰੇ ਖੁਦਾਇ॥
ਵਢੀ ਲੈਕੇ ਹਕ ਗਵਾਏ॥
ਜੇ ਕੋ ਪੂਛੈ ਤਾਂ ਪੜ੍ਹ ਸੁਣਾਏ॥
ਤੁਰਕ ਮੰਤ੍ਰ ਕਨਿ ਰਿਦੈ ਸਮਾਹਿ॥
ਲੋਕ ਮੁਹਾਵਹਿ ਚਾੜੀ ਖਾਇ॥

॥ ਰਾਮ ਕਲੀ ਮ: ੧॥

''ਐ ਬਾਦਸ਼ਾਹ! ਗਰੀਬਾਂ ਮਜ਼ਲੂਮਾਂ ਦਾ ਹਮੇਸ਼ਾ ਇਨਸਾਫ ਕਰੋ। ਵੱਢੀ ਖਾਣ ਨੂੰ ਹਰਾਮ ਸਮਝੋ।''

ਗਿਆਨ ਵਿਹੂਣਾ ਗਾਵੈ ਗੀਤ।
ਭੁਖੇ ਮੁਲਾਂ ਘਰੇ ਮਸੀਤਿ॥
ਮਖਟੂ ਹੋਇਕੇ ਕੰਨ ਪੜਾਇ॥
ਫਕਰੁ ਕਰੇ ਹੋਰੁ ਜਾਤਿ ਗਵਾਇ॥
ਗੁਰ ਪੀਰ ਸਦਾਏ ਮੰਗਣ ਜਾਇ॥
ਤਾਕੇ ਮੂਲਿ ਨ ਲਗੀਐ ਪਾਇ॥

ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥

॥ ਸਾਰੰਗ ਵਾਰ ਮ: ੧ ॥

## ਹਲਬ ਵਿਖੇ ਪ੍ਰਚਾਰ

ਸਤਿਗੁਰੂ ਜੀ*ਹਲਬ ਤੋਂ ਦਮਿਸ਼ਕ ਵਿਖੇ ਪਹੁੰਚੇ। ਹਲਬ ਵਿਚ ਗੁਰੂ ਜੀ ਨੇ ਸ਼ਬਦ ਪੜ੍ਹਨੇ ਤੇ ਹਰਿ ਕੀਰਤਨ ਕਰਨਾ ਅਰੰਭ ਦਿਤਾ। ਮੁਸਲਮਾਨ ਇਹ ਸਭ ਕੁਝ ਆਪਣੀ ਸ਼ਰ੍ਹਾ ਦੇ ਉਲਟ ਸਮਝਕੇ ਗੁਰੂ ਜੀ ਨੂੰ ਪੱਥਰ ਮਾਰਨ ਨੂੰ ਤਿਆਰ ਹੋ ਪਏ ਪਰੰਤੂ ਪਹਿਲਾਂ ਹੀ ਜੜ੍ਹ ਸਮਾਨ ਹੋ ਗਏ। ਇਹ ਸ਼ਕਤੀ ਵੇਖ ਉਹ ਆਪ ਦੀ ਸ਼ਰਨ ਆ ਪਏ। ਸਤਿਗੁਰੂ ਜੀ ਦੇ ਸਤਯ ਉਪਦੇਸ਼ ਸੁਣਕੇ ਉਨ੍ਹਾਂ ਦੇ ਸਾਰੇ ਭ੍ਰਮ ਨਵਿਰਤ ਹੋ ਗਏ ਤੇ ਉਹ ਆਪਣੇ ਕੀਤੇ ਪਰ ਪਛਤਾਏ।

## ਬਾਦਸ਼ਾਹ ਲਾਜ ਵਰਦ ਦੀ ਸਾਖੀ

ਗੁਰੂ ਜੀ ਅਰਬ ਦੇਸ਼ ਦੇ ਦੌਰੇ ਸਮੇਂ ਇਰਾਕ ਪਹੁੰਚੇ ਸਨ, ਉਸ ਇਲਾਕੇ ਦਾ ਬਾਦਸ਼ਾਹ ਲਾਜ ਵਰਦ ਬੜਾ ਜ਼ਾਲਮ ਤੇ ਤਅੱਸਬੀ ਬੰਦਾ ਸੀ, ਇਸ ਤੋਂ ਪਹਿਲਾਂ ਇਹ ਇਲਾਕਾ ਨੌਸ਼ੇਰਵਾਂ ਪਾਸ ਸੀ ਜੋ ਕਿ ਇਨਸਾਫ ਕਰਨ ਵਾਸਤੇ ਬਹੁਤ ਪ੍ਰਸਿਧ ਸੀ। ਲਾਜਵਰਦ ਨੇ ਹੁਕਮ ਦੇ ਰਖਿਆ ਸੀ ਕਿ ਕੋਈ ਹਿੰਦੂ ਆਦਿ ਗੈਰ ਮਤ ਦਾ ਇਧਰ ਆ ਕੇ ਆਪਣੇ ਮਤ ਦਾ ਪ੍ਰਚਾਰ ਨਾ ਕਰੇ। ਸਤਿਗੁਰੂ ਜੀ ਨੇ ਉਥੇ ਜਾ ਕੇ ਗੁਰਬਾਣੀ ਦਾ ਕੀਰਤਨ ਕੀਤਾ। ਉਥੇ ਦੇ ਲੋਕ ਖਿਚੇ ਹੋਏ ਗੁਰੂ ਜੀ ਦੇ ਗਿਰਦੇ ਆ ਹੋਏ ਤੇ ਕੀਰਤਨ ਦਾ ਮਤਲਬ ਪੁਛਣ ਲਗੇ। ਗੁਰੂ ਜੀ ਦਾ ਉਪਦੇਸ਼ ਸੁਣ ਕੇ ਮੋਹਿਤ ਹੋ ਗਏ। ਚਾਰੇ ਪਾਸੀਂ ਗੁਰੂ ਜੀ ਦੀ ਮਹਿਮਾਂ ਫੈਲ ਗਈ। ਇਸ ਦਾ ਪਤਾ ਬਾਦਸ਼ਾਹ ਲਾਜਵਰਦ ਨੂੰ ਲਗਿਆ। ਉਸਨੇ ਹੁਕਮ ਦਿਤਾ ਕਿ ਜਿਸ ਹਿੰਦੂ ਫਕੀਰ ਦੀ ਮਹਿਮਾਂ ਹੁੰਦੀ ਹੈ, ਉਸਨੂੰ ਗ੍ਰਿਫਤਾਰ ਕਰਕੇ ਦਰਿਆਇ ਵਿਚ ਰੋੜ੍ਹ ਦਿਓ ਜਾਂ ਉਸ ਕਾਫਰ ਨੂੰ ਅੱਗ ਵਿਚ ਸਾੜ ਦਿਓ, ਅਥਵਾ ਸੰਗਸਾਰ ਕਰੋ। ਉਸਦੇ ਸਿਪਾਹੀਆਂ ਨੇ ਸਾਰੇ

---

*ਹਲਬ ਸ਼ਾਮ ਦੇਸ਼ ਵਿਚ ਇਕ ਪ੍ਰਸਿਧ ਸ਼ਹਿਰ ਹੈ।

ਾਂਦਮਿਸ਼ਕ ਇਹ ਸ਼ਾਮ ਦੇਸ਼ ਦਾ ਪ੍ਰਧਾਨ ਨਗਰ ਹੈ। ਜਿਸ ਵੇਲੇ ਗੁਰੂ ਸਾਹਿਬ ਮੁਸਲਮਾਨ ਪੀਰਾਂ ਦਾ ਬਾਣਾ ਪਹਿਨਕੇ ਮੱਕੇ ਮਦੀਨੇ ਆਦਿ ਗਏ ਸਨ, ਤਾਂ ਉਥੇ ਮੁਸਲਮਾਨਾਂ ਤੋਂ ਬਿਨਾਂ ਕੋਈ ਦੂਜੇ ਮਤ ਦਾ ਪੁਰਸ਼ ਨਹੀਂ ਜਾ ਸਕਦਾ ਸੀ। ਜੇ ਜਾਂਦਾ ਸੀ ਤਾਂ ਮੁਸਲਮਾਨ ਉਸਨੂੰ ਪੱਥਰਾਂ ਨਾਲ ਮਾਰਦੇ ਸਨ। ਪਰ ਸਤਿਗੁਰੂ ਜੀ ਨੇ ਆਪਣੀ ਆਤਮ ਸ਼ਕਤਿ ਨਾਲ ਤਅੱਸਬੀ (ਈਰਖਾਲੂ) ਲੋਕਾਂ ਦੇ ਦਿਲਾਂ ਨੂੰ ਮੋਮ ਕਰਕੇ ਸਤਿਨਾਮ ਦਾ ਚੱਕਰ ਫਰਾਯਾ। ਫੇਰ ਉਥੋਂ ਈਰਾਨ ਦੇਸ਼ (ਫਾਰਸ) ਤੁਰਕਿਸਤਾਨ ਦੇ ਰਾਹ ਹੁੰਦੇ ਹੋਏ ਅਫਗਾਨਿਸਤਾਨ ਪਹੁੰਚੇ। ਇਨ੍ਹਾਂ ਦੇਸ਼ਾਂ ਵਿਚ ਵੀ ਸਤਯ ਧਰਮ ਦਾ ਉਪਦੇਸ਼ ਕਰਕੇ ਲੋਕਾਂ ਨੂੰ ਅਕਾਲ ਪੁਰਖ ਦੀ ਬੰਦਗੀ ਕਰਨੀ ਦੱਸੀ।

ਯਤਨ ਕੀਤੇ। ਨਦੀ ਵਿਚ ਰੋੜਨ ਤਾਂ ਡੁਬ ਹੀ ਨਾ ਸਕੇ, ਅੱਗ ਵਿਚ ਸਾੜਨ ਤਾਂ ਅਗਨੀ ਠੰਡੀ ਹੋ ਜਾਵੇ, ਪੱਥਰ ਮਾਰ ਕੇ ਸੰਗਸਾਰ ਕਰਨ ਤਾਂ ਉਨ੍ਹਾਂ ਦੇ ਸਰੀਰ ਥਾਂ ਦੀ ਥਾਂ ਹੀ ਬੁਤ ਹੋ ਜਾਣ, ਇਹ ਕੌਤਕ ਵੇਖ ਸੁਣ ਕੇ ਲਾਜਵਰਦ ਗੁਰੂ ਜੀ ਦੀ ਚਰਨੀ ਆ ਪਿਆ ਤੇ ਮਾਫੀ ਮੰਗੀ। ਗੁਰੂ ਜੀ ਨੇ ਉਸ ਨੂੰ ਇਨਸਾਫ ਕਰਨ ਦਾ ਉਪਦੇਸ਼ ਦਿਤਾ।

## ਸੰਸਾਰ ਮਾਤ੍ਰ ਵਿਖੇ ਫਤਹ ਦਾ ਡੰਕਾ

ਗੁਰੂ ਜੀ ਜਿਥੇ ਭੀ ਪਹੁੰਚੇ, ਉਨ੍ਹਾਂ ਨੂੰ ਫਤਹ ਹਾਸਲ ਹੋਈ ਭਾਈ ਗੁਰਦਾਸ ਜੀ ਨੇ ਲਿਖਿਆ ਹੈ।

'ਧਰੀ ਨਿਸ਼ਾਨੀ ਕੌਸ ਦੀ ਮੱਕੇ ਅੰਦਰ ਪੂਜ ਕਰਾਈ ॥
ਜਿਥੇ ਜਾਇ ਜਗਤ ਵਿਚ ਬਾਬੇ ਬਾਝ ਨ ਖਾਲੀ ਜਾਈ ॥
ਘਰ ਘਰ ਬਾਬਾ ਪੂਜੀਐ ਹਿੰਦੂ ਮੁਸਲਮਾਨ ਦੂ ਆਈ ॥
ਛਪੇ ਨਾਹਿ ਛਪਾਇਆ ਚੜ੍ਹਿਆ ਸੂਰਜ ਜਗ ਰੁਸ਼ਨਾਈ ॥
ਬੁਕਿਆਸਿੰਘ ਉਜਾੜ ਵਿਚ ਸਭ ਮਿਰਗਾਵਲ ਭੰਨੀਜਾਈ ॥
ਚੜ੍ਹਿਆ ਚੰਦ ਨ ਲੁਕਈ, ਕੱਢ ਕੁਨਾਲੀ ਜੋਤ ਛਪਾਈ ॥
ਉਗਵਣੋ ਤੇ ਆਥਵਣੋ ਨਉ ਖੰਡ ਪ੍ਰਿਥਮੀ ਸਭ ਝੁਕਾਈ ॥
ਜਗ ਅੰਦਰ ਕੁਦਰਤ ਵਰਤਾਈ' ॥ ੩੪ ॥ (ਭਾਈ ਗੁਰਦਾਸ)

ਗੜ੍ਹ ਬਗਦਾਦ ਨਿਵਾਇਕੇ, ਮੱਕਾ ਮਦੀਨਾ ਸਭ ਨਿਵਾਯਾ।
ਸਿਧ ਚੁਰਾਸੀਹ ਮੰਡਲੀ, ਖਟ ਦਰਸ਼ਨ ਪਾਖੰਡ ਜਿਣਾਯਾ।
ਪਾਤਾਲਾਂ ਆਕਾਸ਼ ਲੱਖ, ਜੀਤੀ ਧਰਤੀ ਜਗਤ ਸਬਾਯਾ।
ਜ਼ੀਤੀ ਨਵ ਖੰਡ ਮੇਦਨੀ, ਸਤਿਨਾਮ ਦਾ ਚਕ੍ਰ ਫਿਰਾਯਾ।
''ਹਿੰਦੂ ਮੁਸਲਮਾਨ ਨਵਾਯਾ'' (ਭਾ: ਗੁ: ਜੀ ਵਾਰ ੧ ਪਉੜੀ ੩੭)

ਗੁਰੂ ਸਾਹਿਬ ਜੀ ਦੇ ਅਟੱਲ ਬਚਨਾਂ ਅਗੇ ਕੋਈ ਦਮ ਨਹੀਂ ਮਾਰ ਸਕਿਆ। ਸਾਰੀ ਦੁਨੀਆਂ ਵਿਚ ਫਤਹ ਦਾ ਡੰਕਾ ਬਜਿਆ। ਇਹ ਠੀਕ ਸਾਬਤ ਹੋਇਆ

'ਸਤਿਗੁਰੂ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ।'
ਜਿਉਂ ਕਰ ਸੂਰਜ ਨਿਕਲਿਆ, ਤਾਰੇ ਛਪੇ ਅੰਧੇਰ ਪਲੋਆ।
ਸਿੰਘ ਬੁਕੇ ਮ੍ਰਿਗਾਵਲੀ, ਭੰਨੀ ਜਾਇ ਨ ਧੀਰ ਧਰੋਆ।
ਜਿਥੇ ਬਾਬਾ ਪੈਰ ਧਰੇ, ਪੂਜਾ ਆਸਣ ਥਾਪਣ ਸੋਆ।
ਸਿੱਧ ਆਸਣ ਸਭ ਜਗਤ ਦੇ, ਨਾਨਕ ਆਦਿ ਮਤੇ ਜੋ ਕੋਆ।
ਘਰ ਘਰ ਅੰਦਰ ਧਰਮ ਸਾਲ, ਹੋਵੇ ਕੀਰਤਨ ਸਦਾ ਵਸੋਆ।
ਬਾਬੇ ਤਾਰੇ ਚਾਰ ਚੱਕ ਨੌ ਖੰਡ ਪ੍ਰਿਥਵੀ ਸੱਚਾ ਢੋਆ।
ਗੁਰਮੁਖ ਕਲਿ ਵਿਚ ਪਰਗਟ ਹੋਆ ॥ ੧ ॥ ੨੭ ॥

# ਜਾਣ ਪਛਾਣ

ਗੁਰੂ ਜੀ ਮੱਕੇ ਮਦੀਨੇ ਆਦਿ ਪ੍ਰਚਾਰ ਕਰਨ ਗਏ। ਮਿਸਰ, ਈਰਾਨ, ਤੁਰਕਿਸਤਾਨ, ਇਟਲੀ, ਏਸ਼ਿਆਈ ਰੂਮ ਆਦਿਕ ਦੇਸਾਂ ਵਿਚ ਪ੍ਰਚਾਰ ਕੀਤਾ। ਗੁਰਦੁਆਰੇ (ਯਾਦਗਾਰਾਂ) ਬਹੁਤ ਘਟ ਹਨ, ਵੈਸੇ ਕਿਸੇ ਨਾ ਕਿਸੇ ਸ਼ਕਲ ਵਿਚ ਨਿਸ਼ਾਨ ਤੇ ਸਬੂਤ ਜ਼ਰੂਰ ਮਿਲਦੇ ਹਨ। ਸੁਆਸ, ਤਹਰਾਨ, ਅਸਫਹਾਨ, ਬਲਸ, ਇਲਾਕਾ ਉਰਗੰਜ (ਇਥੋਂ ਰੂਸ ਵਲ ਨੂੰ ਚਲੇ ਗਏ)। ਜਿਥੇ ਭੀ ਕਿਸੇ ਖਾਸ ਆਗੂ ਪੀਰ ਫਕੀਰ ਦਾ ਅੱਡਾ ਸੀ, ਉਥੇ ਪਹੁੰਚ ਕੇ ਗੋਸ਼ਟ ਕੀਤੀ।

ਗੁਲੇਲਾਲ ਦੇ ਪਹਾੜ ਪਰ ਕਿਤਨੇ ਹੀ ਪੀਰ ਰਹਿੰਦੇ ਸਨ, ਉਨ੍ਹਾਂ ਨਾਲ ਚਰਚਾ ਹੋਈ, ਜਵੇਰੀ ਤੇ ਇਲਾਕਾ ਕੋਕਾਨ ਵਿਚ ਪਹੁੰਚੇ। ਤਖਤ ਸੁਲੇਮਾਨੀ ਹੁੰਦੇ ਹੋਏ ਕਰਮੀਨੇ ਪੁਜੇ। ਵਾਉਕੰਦ ਵਿਖੇ 'ਬਹਾਉਦੀਨ ਪੀਰ' ਗੁਰੂ ਜੀ ਦਾ ਮੁਰੀਦ ਬਣਿਆ। ਇਥੋਂ ਇਲਾਕਾ ਬੁਖਾਰਾ, ਸਮਰਕੰਦ ਪਹੁੰਚੇ, (ਕਾਜੀਆਂ ਨਾਲ ਭਾਰੀ ਚਰਚਾ ਹੋਈ, ਇਥੇ ਦੀ ਗੋਸ਼ਟ ਦਾ ਸੰਖੇਪ ਭਾਈ ਗੁਰਦਾਸ ਜੀ ਨੇ ਦਿਤਾ ਹੈ ਅਤੇ ਭਾਈ ਬਾਲੇ ਵਾਲੀ ਸਾਖੀ ਵਿਚ ਭੀ ਹੈ)। ਸਬਜ਼ ਸ਼ਹਿਰ ਕੋਹਕਾਫ (ਇਥੇ ਦੇਵਤਿਆਂ ਦੀ ਪੂਜਾ ਹੁੰਦੀ ਸੀ) ਅਗੇ ਸੀਕਮ ਪਹਾੜ ਲੰਘ ਕੇ ਕੱਤਾ, ਕਰਗੁਜ਼, ਕੁਰਗਾਨ ਸ਼ਹਿਰਾਂ ਵਿਖੇ ਸਿਖ ਧਰਮ ਦਾ ਪ੍ਰਚਾਰ ਕੀਤਾ।

ਪੰਜ ਸੰਬਾ, ਨਰਾਤੇ ਹੋਕੇ ਦੋਬਾਰਾ ਬੁਖਾਰੇ ਵਿਖੇ ਆਏ। ਕੜਛ ਹੋਕੇ ਕਲੀਫ ਦੇ ਪੱਤਣ ਤਾਈਂ, ਹਾਮੂ ਅਰ ਤੁਹਰਾਨ ਦੇ ਇਲਾਕੇ ਵਿਚ ਪ੍ਰਚਾਰ ਕਰਕੇ ਇਥੋਂ ਸੁਹਾਣ, ਮੋਮਨ, ਅਬਦੂ ਕੋਮਲ ਹੋਕੇ ਖਲਮ ਪੁਜੇ। ਬੁਤ ਮਾਮੀਏਂ ਦੱਰੇ ਜਾਕੇ ਸਤਿਨਾਮ ਦੁਆਰੇ ਸ਼ਾਂਤੀ ਬਖਸ਼ੀ। ਇਸ ਪ੍ਰਕਾਰ ਪੱਛਮੀ ਦੇਸਾਂ ਵਿਖੇ ਪ੍ਰਚਾਰ ਕਰਦੇ ਕਰਦੇ ਮੁੜ ਕਾਬਲ ਨੂੰ ਵਾਪਸ ਆ ਗਏ। ਰੂਮ ਇਟਲੀ ਦਾ ਪ੍ਰਧਾਨ ਨਗਰ ਹੈ। ਮੁਖੀ ਗਿਰਜਾ ਤੇ ਪੋਪ ਇਥੇ ਹੈ। ਇਸਾਈਆਂ ਦੇ ਰੋਮਨ ਕੈਥੋਲਿਕ ਫਿਰਕੇ ਦਾ ਵੱਡਾ ਅੱਡਾ ਹੈ। ਬਾਦਸ਼ਾਹ ਭੀ ਸੰਨ ੧੯੭੧ ਤੋਂ ਇਥੇ ਰਹਿੰਦੇ ਹਨ। ਪੂਰਬੀ ਰੂਮ ਦੀ ਰਾਜਧਾਨੀ ਕੁਸਤੁਨਤੁਨੀਆਂ ਵਿਖੇ ਭੀ ਗੁਰੂ ਜੀ ਨੇ ਚਰਨ ਪਾਏ ਸਨ, ਘਾਟਾ ਇਹ ਰਿਹਾ ਹੈ ਕਿ ਪਿਛੋਂ ਸੰਭਾਲ ਨਹੀਂ ਹੋ ਸਕੀ।

੧. ਮਿਸਰ ਦੇ ਪ੍ਰਧਾਨ ਨਗਰ ਕੈ ਕੈ (ਕਹਿਰਾ) 'ਨਾਨਕ ਵਲੀ ਦਾ ਚੌਰਾ' ਨਾਮ ਦਾ ਗੁਰਦੁਆਰਾ ਹੈ,ਉਸ ਮੰਦਰ ਦੀ ਸ਼ਕਲ ਉਸ ਦੇਸ ਦੇ ਰਿਵਾਜ ਦੀ ਹੈ। ਪਾਸ ਦੀ ਨਾਹਰ ਨਹਿਰ ਵਗਦੀ ਹੈ।

੨. ਈਰਾਨ ਦੇਸ (ਪਾਰਸ) ਸੈਂਟਰਲ ਏਸ਼ੀਆ ਕਹੌਂਦਾ ਹੈ, ਟਰਕੀ ਅਫਗਾਨਿਸਤਾਨ ਅਰ ਬਲੋਚਿਸਤਾਨ ਦੇ ਮਧ ਹੈ। ਇਸ ਵਿਚ ਮਸੀਤਾਂ ਦੀ ਸ਼ਕਲ ਦੇ ਗੁਰਦੁਆਰੇ ਹਨ ਜੋ ਸੰਭਾਲੇ ਨਹੀਂ ਜਾ ਸਕੇ। ਸ਼ਹਿਰ 'ਤਹਿਰਾਨ' ਵਿਚ 'ਵਲੀ ਹਿੰਦ' ਨਾਮ ਦਾ ਗੁਰਦੁਆਰਾ ਹੈ।

੩. ਬੁਖਾਰਾ, ਰੂਸ ਦਾ ਇਲਾਕਾ ਹੈ ਉਥੇ ਦੇ ਗੁਰਦੁਆਰੇ ਦਾ ਨਾਮ 'ਬਾਬਾ ਤਕੀਆ' ਹੈ। ਪਾਸ ਇਸ ਦੇ ਚਸ਼ਮਾ ਹੈ। ਇਥੇ ਦੀ ਇਕ ਸਾਖੀ ਹੈ ਕਿ ਇਥੇ ਇਕ ਅਫਜ਼ਲ ਕਾਦਰੀ ਨਾਮ ਦਾ ਪੀਰ ਰਹਿੰਦਾ ਸੀ, ਭਾਈ ਮਰਦਾਨਾ ਉਸਦੇ ਕਬਜ਼ੇ ਵਾਲੇ ਪਾਣੀ ਵਿਚੋਂ ਪਾਣੀ ਲੈਣ ਗਿਆ, ਉਸ ਨੇ ਕਿਹਾ, ਆਪਣਾ ਪਾਣੀ ਲਿਆ ਕੇ ਪੀਵੇ, ਜਿਸ ਪਰ ਗੁਰੂ ਜੀ ਨੇ ਭਾ: ਮਰਦਾਨੇ ਨੂੰ ਆਸਾ (ਲੋਟਾ, ਗੜਵਾ) ਦੇਕੇ ਬਚਨ ਕੀਤਾ ਕਿ ਜਿਥੋਂ ਦੀ ਇਹ ਵਗਣ ਖਿਚ ਕੇ ਲਿਆਵੇਗਾ, ਉਸੀ ਥਾਂ ਦਾ ਪਾਣੀ ਇਥੇ ਆਵੇਗਾ

ਇਥੋਂ ਬਾਰਾਂ ਕੋਹਾਂ ਪਰ ਵਾਨੰਦ ਸ਼ਹਿਰ ਹੈ, ਮਰਦਾਨਾ ਸਿੰਧ ਦਰਿਆਇ ਦਾ ਪਾਣੀ ਲਿਆਇਆ ਹੁਣ ਸ਼ਹਿਰ ਇਸ ਪਾਣੀ ਨਾਲ ਸੇਰਾਬ ਹੁੰਦਾ ਹੈ। ਇਥੇ ਗੁਰੂ ਜੀ ਦੀ ਯਾਦਗਾਰ ਵਿਖੇ ਇਕ ਮਕਾਨ ਭੀ ਹੈ।

੪. ਏਸ਼ਿਯਾਈ ਰੂਸ ਜੋ ਕਿ ਸਾਇਬੇਰੀਆ, ਰੂਸੀ ਤੁਰਕਿਸਤਾਨ ਟ੍ਰਾਂਸਕਾਕੇਸ਼ੀਆ ਆਦਿ ਵੰਡਾਂ ਵਿਚ ਹੈ ਗੁਰੂ ਜੀ ਰੂਸੀ ਤੁਰਕਿਸਤਾਨ ਦੇ ਇਲਾਕੇ ਵਿਚ ਤਾਸਕੰਦ, ਸਮਰਕੰਦ, ਬੁਖ਼ਾਰਾ ਆਦਿ ਪਹੁੰਚੇ। ਗੁਰਦੁਆਰੇ ਨਹੀਂ ਬਣੇ। ਏਸ਼ਿਯਾਈ ਰੂਮ, ਏਸ਼ਿਯਾਈ ਕੋਚਕ, ਸ਼ਾਮ, ਅਰਬੀ, ਤੀਰੀ ਭਾਗ, ਮੈਸੋਪੋਟੇਮੀਆਂ, ਇਰਾਕਿ ਅਰਬ ਇਹ ਕਈ ਭਾਗ ਹਨ। ਗੁਰੂ ਜੀ ਸਮਰਨਾ, ਅੰਗੋਰਾ ਸ਼ਹਿਰ ਪਹੁੰਚੇ ਹਨ, ਸ਼ਾਮਸਨਾਨ, ਹਲਬ, ਦਮਿਸ਼ਕ, ਯਾਰੋਸ਼ਲਿਮ, ਇਨ੍ਹਾਂ ਸ਼ਹਿਰਾਂ ਵਿਚ ਧਾਰਮਕ ਚਰਚਾ ਹੋਈ। ਮੱਕਾ ਮਦੀਨਾ, ਅਰਬੀਤੀਰੀ ਭਾਗ ਵਿਚ ਹਨ। ਮੈਸੋਪੋਟੇਮੀਆਂ ਨੂੰ ਕਾਬਲ ਵਿਚ ਦੀ ਗਏ ਸਨ। ਤੇਹਰਾਨ ਸ਼ਹਿਰ, ਫਾਰਸ (ਈਰਾਨ ਵਿਚ ਹੈ।

੫. ਅਰਬ ਦੇਸ, ਹਿੰਦੁਸਤਾਨ ਦੇ ਪਛਮ ਦੀ ਤਰਫ ਹੈ। ਮੁਹੰਮਦ ਸਾਹਿਬ ਦੀ ਜਨਮ ਭੂਮੀ ਹੈ ਅਤੇ ਮੱਕਾ ਇਸੇ ਵਿਚ ਹੈ। ਮੱਕੇ ਵਿਖੇ ਬਾਬਾ ਫਰੀਦ ਦੀ ਮਸੀਤ ਪਾਸ 'ਵਲੀ ਹਿੰਦ' ਨਾਮ ਦਾ ਗੁਰਦੁਆਰਾ ਹੈ। ਮੱਕੇ ਵਿਖੇ ਗੁਰੂ ਜੀ ਦੀਆਂ ਖੜਾਵਾਂ ਦੀ ਜ਼ਿਆਰਤ ਹੁੰਦੀ ਰਹੀ ਹੈ, ਜਿਸਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਕੀਤਾ ਹੈ।

੬. ਮੱਕੇ ਨੂੰ ਜਾਣ ਵਾਲੇ ਯਾਤਰੂ ਸ਼ਹਿਰ 'ਜ਼ੱਦਾ' ਵਿਖੇ ਉਤਰਦੇ ਹਨ, ਉਥੇ ਗੁਰੂ ਜੀ ਦੀ ਯਾਦ ਵਿਚ ਸਥਾਨ ਮੌਜੂਦ ਹੈ, ਅੰਮਾਂ ਹਵਾ ਦੀ ਕਬਰ ਭੀ ਜ਼ੱਦੇ ਵਿਚ ਹੈ।

੭. ਮਦੀਨੇ ਸ਼ਹਿਰ ਵਿਚ ਗੁਰੂ ਜੀ ਦੀ ਯਾਦਗਾਰ ਵਿਚ ਮਕਾਨ ਹੈ ਇਥੇ ਹਜ਼ਰਤ ਮੁਹੰਮਦ ਸਾਹਿਬ ਦੀ ਕਬਰ ਹੈ, ਜਿਸਦੀ ਯਾਤਰਾ ਮੁਸਲਮਾਨ ਕਰਦੇ ਹਨ।

੮. ਬਗਦਾਦ (ਇਰਾਕਿ ਅਰਬ) ਇਸੇ ਸ਼ਹਿਰ ਦਾ ਬਾਦਸ਼ਾਹ ਨੌਸ਼ੇਰਵਾਂ ਸੀ। ਪੀਰ ਬਹਿਲੋਲ ਅਰ ਪੀਰ ਦਸਤਗੀਰ ਇਥੇ ਦੇ ਸਨ। ਬਗਦਾਦ ਵਿਚ ਗੁਰੂ ਜੀ ਦੀ ਯਾਦਗਾਰ ਵਿਚ 'ਕੁਤਬਾ' ਅਰਬੀ ਜ਼ਬਾਨ ਵਿਚ ਪਥਰ ਪਰ ਉੱਕਰਕੇ ਲਗਾਇਆ ਹੋਇਆ ਹੈ। ਸੱਤ ਵਡੇ ਵਡੇ ਆਗੂਆਂ ਦੇ ਦਸਖਤ ਹਨ। ਉਸ ਪਰ ਲਿਖਿਆ ਹੈ:—ਦੇਖੋ ਹਜ਼ਰਤ ਪਰਵਰਦਗਾਰ ਨੇ ਸਾਡੀ ਕੌਮੀ ਮੁਰਾਦ ਪੂਰਨ ਕੀਤੀ ਹੈ ਕਿ ਬਾਬਾ ਨਾਨਕ ਦੀ ਜਗਾ ਨਵੇਂ ਸਿਰੇ ਬਣ ਗਈ ਹੈ। ਗੁਰੂ ਜੀ ਨੇ ਬਗਦਾਦ ਵਿਖੇ ਮਿਠੇ ਪਾਣੀ ਦਾ ਖੂਹ ਲਗਵਾਇਆ 'ਪਹਿਲਾਂ ਸਭਸ ਦਾ ਖਾਰਾ ਸੀ ਇਹ ਖੂਹ ਕੁਤਬੇ ਦੇ ਲਾਗੇ ਹੁਣ ਤੀਕਰ ਹੈ, ਇਸ ਦਾ ਪਾਣੀ ਮਿਠਾ ਹੈ, ਬਾਕੀਆਂ ਦਾ ਖਾਰਾ ਹੈ'।

੯. ਸ਼ਾਹ ਰੂਮ ਦੇ ਖਲੀਫੇ ਨੇ ਪ੍ਰਾਰਥਨਾ ਕਰਕੇ ਗੁਰੂ ਜੀ ਪਾਸੋਂ ਪੁਤਰ ਦਾ ਵਰਦਾਨ ਮੰਗਿਆ, ਉਸ ਦੀ ਬੇਗਮ ਨੇ ਗੁਰੂ ਜੀ ਨੂੰ ਇਕ 'ਮਹਾਨ ਸੁੰਦਰ' ਚੋਲਾ ਭੇਟ ਕੀਤਾ ਸੀ ਜਿਸ ਪਰ ਕੁਰਾਨ ਸ਼ਰੀਫ ਦੀਆਂ ਆਇਤਾਂ ਲਿਖੀਆਂ ਸਨ।

੧੦. ਗੁਰੂ ਜੀ ਅਰਬ ਤੋਂ ਵਾਪਸ ਹੁੰਦੇ ਹੋਏ, ਅਸਕਰਾ ਪਹਾੜੀ ਪਰ ਪਹੁੰਚੇ, ਜਿਥੇ ਪੀਰਾਂ ਨਾਲ ਚਰਚਾ ਹੋਈ। ਲੁੰਡੇ ਦਰਿਆਇ ਦੇ ਨਿਕਾਸ ਦੀ ਗੁਫਾ ਪਰ ਪਹੁੰਚੇ, ਘੜੂਕਾ ਪਹਾੜੀ ਪ੍ਰਚਾਰ ਕਰ ਕੇ, ਮੁੜ ਹਜ਼ਾਰੇ ਦੇ ਪਹਾੜੀ ਇਲਾਕੇ ਵਿਚ ਦੀ ਆਏ। ਨੌ ਨਗਰ ਹਾਰ, ਪਹਾੜ, ਲਾਲ ਕਾਫਰਾਂ ਦਾ

ਪਹਾੜ, ਇਲਾਕਾ ਚਤਰਾਲ ਵਿਖੇ ਹੋ ਕੇ ਖੁਸ਼ਕੀ ਦੇ ਰਸਤੇ ਤੁਰਬਤ, ਕੁੰਬਟ ਪੰਜ-ਕੌੜਾ, ਸਵਾਤ, ਲਾਲਪੁਰ, ਵਿਚੀਂ ਦਰੋਚੱਕ ਪ੍ਰਚਾਰ ਕੀਤਾ। ਮਲਾਕੰਡ, ਜਲਾਲਾਬਾਦ (ਅਫਗਾਨਿਸਤਾਨ ਦਿਸਦੀ ਰਾਜਧਾਨੀ ਕਾਬਲ ਹੈ) ਪਹੁੰਚੇ, ਜਿਥੇ ਕਿ 'ਚੋਹਾ ਸਾਹਿਬ' ਨਾਮ ਦਾ ਗੁਰਦੁਆਰਾ ਹੈ। ਇਹ ਕਾਬਲ ਵਾਲੀ ਸੜਕ ਪਰ ਹੈ।

## ਪੱਛਮੀ ਦੇਸ਼ਾਂ ਵਿਖੇ ਯਾਦਗਾਰਾਂ

ਗੁਰੂ ਜੀ ਨੇ ਅਰਬ ਦੇ ਦੌਰੇ ਸਮੇਂ, ਏਸ਼ਆਈ ਰੂਸ, ਰੋਮ ਇਟਲੀ ਆਦਿ ਵਲ ਭੀ ਦੌਰੇ ਕੀਤੇ, ਜਿਸ ਦੇ ਸਬੂਤ ਉਥੇ ਦੀਆਂ ਕਾਇਮ ਹੋਈਆਂ ਯਾਦਗਾਰਾਂ ਤੋਂ ਭੀ ਮਿਲਦੇ ਹਨ 'ਮਦੀਨੇ ਵਿਖੇ ਵਲੀ ਹਿੰਦ ਦਾ ਸੋਨੇ ਦੇ ਕਲਸ ਵਾਲਾ ਮਕਬਰਾ ਹੈ। ਮਿਸਰ ਦੇ ਕੇਕਾ ਸ਼ਹਿਰ ਵਿਖੇ ਨਾਨਕ ਵਲੀ ਦਾ ਚੌਤਰਾ ਹੈ। ਬਗਦਾਦ ਵਿਖੇ ਇਕ ਪਹਾੜੀ ਦੇ ਲਾਗੇ ਹਿੰਦ ਬਲੀ ਦਾ ਸਥਾਨ ਹੈ। ਈਰਾਨ ਵਿਖੇ, ਤਹਰਾਨ, ਅਸਫਾਨ, ਨੈਰਸੀ ਝਲਸ਼ ਆਦਿ ਸ਼ਹਿਰਾਂ ਵਿਖੇ ਨਿਸ਼ਾਨ ਮਿਲਦੇ ਹਨ। ਏਸ਼ਆਈ ਰੂਸ ਦੇ ਉਰਗੰਜ ਵਿਖੇ ਗਲਾਲ ਲਾਲ ਪਹਾੜੀ ਪਾਸ ਯਾਦਗਾਰ ਕਾਇਮ ਹੈ।

ਗੁਰੂ ਜੀ ਦੇ ਮੁਰੀਦ ਬਹਾਉਦੀਨ ਨੇ ਵਾਊ ਕੰਦ ਵਿਖੇ, ਬਲੀ ਹਿੰਦ ਨਾਮ ਦਾ ਸਥਾਨ ਬਣਵਾਇਆ, ਕਈ ਥਾਵੀਂ ਨਾਨਕ ਕਲੰਦਰ ਨਾਮ ਹੇਠਾਂ ਸਥਾਨ ਹਨ, ਪਰ ਸ਼ੋਕ! ਇਨ੍ਹਾਂ ਦੀ ਸੰਭਾਲ ਤੇ ਪ੍ਰਚਾਰ ਵਾਸਤੇ ਮੁੜ ਉਧਰ ਕੋਈ ਪਹੁੰਚ ਹੀ ਨਹੀਂ ਸਕਿਆ। ਮੁਸਲਮਾਨਾਂ ਦੇ ਇਲਾਕਿਆਂ ਵਿਚ ਗੁਰੂ ਨਾਨਕ ਜੀ ਦਾ ਨਿਰਭੈਤਾ ਨਾਲ ਗੁਰਮਤ ਦਾ ਪ੍ਰਚਾਰ ਕਰਨਾ, ਉਨ੍ਹਾਂ ਦੀ ਆਤਮ ਸ਼ਕਤੀ ਤੇ ਕੁਰਬਾਨੀ ਦਾ ਸਬੂਤ ਹੈ। ਹਾਲਾਂਕਿ ਮੁਸਲਮਾਨੀ ਸ਼ਰਹ ਹੈ "ਜਦੋਂ ਪਾਕ ਮਹੀਨੇ ਲੰਘ ਜਾਣ, ਉਨ੍ਹਾਂ ਨੂੰ ਮਾਰ ਦਿਓ, ਜੋ ਕਿ ਖੁਦਾ ਦੇ ਸ਼ਰੀਕ ਹੋਰ ਦੇਵਤਿਆਂ ਨੂੰ ਪੂਜਦੇ ਹਨ (ਕੁਰਾਨ ਸ਼ਰੀਫ ੮ ॥ ੯) ਇਸ ਤਰਾਂ ਹਿੰਦੂ ਦਾ ਓਧਰ ਜਾਣਾ ਹੀ ਕਠਨ ਹੈ।

## ਕਾਬਲ ਦੀ ਸਾਖੀ

ਕਾਬਲ ਦੇ ਇਕ ਧਨੀ ਪਠਾਨ ਨੇ ਨਿਵਾਜ ਪੜ੍ਹਨ ਵਾਸਤੇ ਆਪਣਾ ਵਖਰਾ ਹੁਜਰਾ ਬਣਾ ਰਖਿਆ ਸੀ, ਮੁੱਲਾਂ ਕਾਜੀਆਂ ਨੂੰ ਰੁਪਏ ਦੇ ਕੇ ਉਨ੍ਹਾਂ ਪਾਸੋਂ ਦੁਆ ਮੰਗਵੌਂਦਾ ਕਿ ਖੁਦਾ ਉਸ ਪਰ ਮੇਹਰ ਕਰੇ। ਪਰ ਸ਼ਹਿਰ ਵਿਚ ਹਮੇਸ਼ਾ ਗਰੀਬਾਂ ਨੂੰ ਲੁਟਦਾ ਰਹਿੰਦਾ। ਗੁਰੂ ਜੀ ਉਸ ਹੁਜਰੇ ਪਾਸ ਬੈਠੇ ਸਨ, ਉਹ ਪਠਾਨ ਬਹੁਤ ਦੂਰ ਤੋਂ ਸਿਜਦੇ ਕਰਦਾ ਆਇਆ। ਅੰਤਰਜਾਮੀ ਗੁਰੂ ਜੀ ਨੇ ਉਸ ਦੇ ਭੇਖ ਕਪਟ ਨੂੰ ਵੇਖ ਕੇ ਸ਼ਬਦ ਗਾਵਿਆ :-

"ਅਪਰਾਧੀ ਦੂਣਾ ਨਿਵੈ, ਜਿਉਂ ਹੰਤਾ ਮਿਰ ਗਾਹਿ।
ਸੀਸ ਨਿਵਾਈਐ ਕੀ ਥੀਐ, ਜਉ ਰਿਦੈ ਕੁਸੁਧਾ ਜਾਹਿ। ਆਸਾ ਵਾਰ ਮ: ੧

ਪਠਾਨ ਦਿਲੋਂ ਸ਼ਰਮਿੰਦਾ ਹੋ ਕੇ, ਪੁਛਣ ਲਗਿਆ ਕਿ ਦਰਵੇਸ਼ ਜੀ, ਮੈਂ ਤਾਂ ਹਮੇਸ਼ਾ ਨਿਵਾਜ਼

ਪੜ੍ਹਦਾ ਹਾਂ। ਗੁਰੂ ਜੀ ਨੇ ਕਿਹਾ ਭਾਈ ਤੂੰ ਲੋਕਾਂ ਨੂੰ ਧੋਖੇ ਨਾਲ ਲੁਟਦਾ ਹੈਂ। ਤੇਰਾ ਮਨ ਸਾਫ ਨਹੀਂ ਹੈ। ਤੇਰੇ ਨਾਲ ਹਰ ਵੇਲੇ ਪੰਜ ਠਗ ਰਹਿੰਦੇ ਹਨ, ਉਹ ਤੈਨੂੰ ਠਗ ਖਾਂਦੇ ਹਨ। ਗੁਰੂ ਜੀ ਨੇ ਸ਼ਬਦ ਉਚਾਰਿਆ

ਰਾਜ ਮਾਲ ਰੂਪ ਜਾਤਿ ਜੋਬਨ ਪੰਜੇ ਠਗ।
ਇਨੀਂ ਠਗੀਂ ਜਗ ਠਗਿਆ, ਕਿਨੇ ਨ ਰਖੀ ਲਜ। ਮ: ੧।

ਇਹ ਸ਼ਬਦ ਸੁਣ ਕੇ ਪਠਾਨ ਸਮਝ ਗਿਆ ਕਿ ਇਹ ਤਾਂ ਕਾਮਲ ਦਰਵੇਸ਼ ਹਨ, ਗੁਰੂ ਜੀ ਦੇ ਚਰਨੀ ਢੇਹਿ ਪਿਆ ਕਿ ਮੈਨੂੰ ਆਪਣਾ ਮੁਰੀਦ ਬਣਾਓ। ਗੁਰੂ ਜੀ ਨੇ ਆਖਿਆ, ਸਾਡਾ ਸਾਥੀ ਉਹੀ ਹੈ ਜੋ ਗਰੀਬ ਮਾਰ ਨਾ ਕਰੇ, ਪਠਾਨ ਨੇ ਕਿਹਾ ਜੀ ਮੇਰੀ ਅਗੇ ਨੂੰ ਤੋਬਾ ਹੈ। ਗੁਰੂ ਜੀ ਨੇ ਫੁਰਮਾਯਾ, ਠਗਿਆ ਹੋਇਆ ਧਨ ਹਰਾਮ ਹੈ, ਉਸਨੂੰ ਗਰੀਬਾਂ ਵਿਚ ਵੰਡ ਦੇ, ਫੇਰ ਸਾਡੇ ਪਾਸ ਆਵੀਂ। ਉਸਨੇ ਐਸਾ ਹੀ ਕੀਤਾ। ਸ਼ਹਿਰ ਦੇ ਲੋਕ ਇਹ ਕੌਤਕ ਦੇਖ ਕੇ ਹੈਰਾਨ ਹੋ ਗਏ। ਪਤਾ ਕਰਕੇ ਹੋਰ ਭੀ ਗੁਰੂ ਜੀ ਪਾਸ ਆਏ, ਸ਼ਹਿਰ ਵਿਚ ਧੁਮਾਂ ਪੈ ਗਈਆਂ, ਰੋਜ਼ ਗੁਰੂ ਜੀ ਪਾਸ ਇਕੱਠ ਹੁੰਦਾ, ਸਾਰੇ ਉਪਦੇਸ਼ ਸੁਣਕੇ ਨਿਹਾਲ ਹੁੰਦੇ। ਪਠਾਨ ਤੇ ਉਸਦਾ ਪਰਿਵਾਰ ਸਿਖ ਸਜ ਗਿਆ। ਸਰਬ ਸਾਂਝਾ ਲੰਗਰ ਜਾਰੀ ਹੋ ਗਿਆ। ਮੁਸਲਮਾਨਾਂ ਹਿੰਦੂਆਂ ਦਾ ਭਿੰਨ ਭੇਦ ਮਿਟ ਗਿਆ।

## ਸ਼ਾਹ ਸੁਹਾਗਣ ਨਾਲ ਗੋਸ਼ਟ

ਕਾਬਲ ਵਲੋਂ ਔਣ ਵੇਲੇ ਗੁਰੂ ਜੀ ਨੱਗਰ ਭੇਰਾ (ਸਿਆਲ ਕੋਟ) ਵਿਖੇ ਅਟਕੇ, ਇਥੇ ਇਕ ਮੁਸਲਮਾਨ ਫਕੀਰ, ਆਪ ਨੂੰ ਸ਼ਾਹ ਸੁਹਾਗਣ ਅਖਵੌਂਦਾ ਸੀ, ਇਹ ਚਾਨਣੀ ਰਾਤ ਨੂੰ ਮੇਲਾ ਲਗਵੌਂਦਾ ਤੇ ਆਪ ਅੰਦਰ ਲੁਕਕੇ ਬੈਠਦਾ ਸੀ ਕਿ ਅਜ ਰਾਤ ਨੂੰ ਮੈਂ ਖੁਦਾ ਦੇ ਦਰਸ਼ਨ ਪੌਂਦਾ ਹਾਂ। ਗੁਰੂ ਜੀ ਇਸ ਨੂੰ ਮਿਲਣੇ ਗਏ, ਇਸ ਨੇ ਆਖਿਆ ਅਜ ਮੈਂ ਕਿਸੇ ਨੂੰ ਮੂੰਹ ਨਹੀਂ ਦਖੋਣਾ, ਰਾਤਰ ਨੂੰ ਸ਼ਹੁ ਦੇ ਦਰਸ਼ਨ ਪਾਕੇ ਫਿਰ ਮਿਲਾਂਗਾ। ਗੁਰੂ ਜੀ ਪਿਛੇ ਪਰਤ ਆਏ ਪਰ ਭਾਣਾ ਐਸਾ ਵਰਤਿਆ ਕਿ ਉਸੀ ਰਾਤ ਉਥੇ ਐਸਾ ਭੈਜਲ ਵਰਤਿਆ ਕਿ ਲੋਕੀਂ ਡਰ ਦੇ ਮਾਰੇ ਨੱਠ ਗਏ, ਮੇਲਾ ਨਾ ਭਰਿਆ, ਸਵੇਰੇ ਇਹ ਵੇਖਕੇ ਪਾਖੰਡੀ ਸ਼ਾਹ ਸੁਹਾਗਣ ਬਹੁਤ ਨਿਰਾਸ ਹੋਇਆ, ਉਸ ਦਾ ਦਰਸ਼ਨ ਕਰਨੇ ਕੋਈ ਨਹੀਂ ਆਇਆ। ਅਖੀਰ ਉਹ ਗੁਰੂ ਜੀ ਦੀ ਹੋਈ ਨਿਰਾਦਰੀ ਮਨਕੇ ਚਰਨੀ ਆ ਪਿਆ ਗੁਰੂ ਜੀ ਨੇ ਉਸ ਪਾਸੋਂ ਪਾਖੰਡ ਛਡਾਕੇ ਖੁਦਾ ਦੇ ਦਰਸ਼ਨਾਂ ਦਾ ਸਤਾ ਰਸਤਾ ਦਸਿਆ। 'ਇਥੋਂ ਚਲਕੇ ਗੁਰੂ ਜੀ; ਬਾਲ ਗੁਦਾਈਂ ਦੇ ਟਿਲੇ ਪਰ ਪਹੁੰਚੇ, ਓਹ ਸ਼ਾਹੀ ਠਾਠ ਬਾਠ ਵਿਚ ਮਸਤ ਸਨ, ਗੁਰੂ ਜੀ ਨੇ ਉਥੇ ਦੇ ਆਗੂਆਂ ਨੂੰ 'ਦੁਖ ਦਾਰੂ ਸੁਖ ਰੋਗ ਭਇਆ' ਸ਼ਬਦ ਦੁਆਰੇ ਸੱਚੇ ਸੁਖ ਦਾ ਰਸਤਾ ਦਸਿਆ।

ਇਸਤਰਾਂ ਸਤਿਗੁਰੂ ਜੀ ਕੰਧਾਰ ਦਾ ਦੌਰਾ ਕਰਦੇ ਹੋਏ ਲੋਹਗੜ੍ਹ ਵਿਖੇ ਪਹੁੰਚੇ। ਇਥੇ ਆਪ ਨੇ ਲੋਕਾਂ ਨੂੰ ਪਾਣੀ ਵਲੋਂ ਕਠਿਨਤਾਈ ਵਿਚ ਵੇਖਕੇ ਇਕ ਚਸ਼ਮਾਂ ਕਢਿਆ। ਇਹ ਹੁਣ ਤਕ ਜਾਰੀ ਹੈ ਤੇ ਇਸਦਾ ਨਾਉਂ 'ਚਰਨ ਗੰਗਾ' ਕਰਕੇ ਪ੍ਰਸਿੱਧ ਹੈ। ਇਸ ਨਗਰ ਦੇ ਬਹੁਤ ਸਾਰੇ ਹਿੰਦੂ ਮੁਸਲਮਾਨ ਸਤਿਗੁਰੂ ਜੀ ਦੇ ਸਿੱਖ ਬਣ ਗਏ ਇਨਾਂ ਲੋਕਾਂ ਦੀ ਔਲਾਦ ਦਾ ਗੁਰੂ ਜੀ ਤੇ ਪੱਕਾ ਨਿਸਚਾ ਹੈ ਤੇ ਆਪ (ਸਤਿਗੁਰੂ ਜੀ) ਤੋਂ ਬਿਨਾ ਹੋਰਸ ਕਿਸੇ ਦੀ ਮੰਨਤਾ ਨਹੀਂ ਕਰਦੇ।

# ਜਾਣ ਪਛਾਣ

ਸ਼ਹਿਰ ਕਾਬਲ ਅਫਗਾਨਿਸਤਾਨ ਦਾ ਪ੍ਰਧਾਨ ਨਗਰ ਹੈ। ਸ੍ਰੀ ਗੁਰੂ ਜੀ ਸੰਮਤ ੧੫੭੯ ਬਿ: ਵਿਖੇ ਇਥੇ ਪਹੁੰਚੇ। ਕਈ ਧਰਮਸਾਲਾਂ ਹਨ। ਕਾਬਲ ਤੋਂ ਨੌ ਕੋਹਾਂ ਪਰ ਜਲਾਲਾ ਬਾਦ ਸੜਕ ਪਰ ਹੈ (ਚੋਹਾ ਸਾਹਿਬ ਗੁਰਦੁਆਰਾ ਇਥੇ ਹੈ ਜੋ ਕਿ ਅਕਸਕਰਾ ਨਾਮ ਦੀ ਪਹਾੜੀ ਹੈ) ਗੁਰੂ ਕਾ ਕੋਠਾ ਨਾਮ ਭੀ ਪ੍ਰਸਿੱਧ ਹੈ। ਵੈਸਾਖੀ ਨੂੰ ਮੇਲਾ ਭਰਦਾ ਹੈ। ਇਕ ਪੋਥੀ ਸਾਹਿਬ ਦੇ ਦਰਸ਼ਨ ਕਰਾਏ ਜਾਂਦੇ ਹਨ। ਹਿੰਦੂ ਤੇ ਮੁਸਲਮਾਨ ਕੜਾਹ ਪ੍ਰਸ਼ਾਦ ਦੀ ਦੇਗ ਕਰਵੇਂਦੇ ਹਨ, ਦੇਗ ਪਰ ਗੁਰੂ ਕਾ ਪੰਜਾ ਲੱਗਣ ਦੀ ਕਥਾ ਪ੍ਰਸਿੱਧ ਹੈ। ਕਾਬਲ ਥੀਂ ਪਚੀਸ ਕੋਸਾਂ ਪਰ 'ਘੜੂਕਾ' ਹੈ, ਇਕ ਪਹਾੜੀ ਪਰ ਗੁਰਦੁਆਰਾ ਹੈ। ਉਥੇ ਇਕ ਮੁਸਲਮਾਨ ਤਪੱਸੀ ਰਹਿੰਦਾ ਸੀ, ਉਸਨੂੰ ਸ਼ਾਂਤੀ ਬਖਸ਼ੀ, ਪੂਰਨਮਾਸ਼ੀ ਨੂੰ ਹਰ ਮਹੀਨੇ ਮੇਲਾ ਭਰਦਾ ਹੈ। ਇਲਾਕਾ ਕਾਬਲ ਕੰਧਾਰ ਥੀਂ ਤਿੰਨ ਸੌ ਮੀਲ ਹੈ। ਚਮਨ ਤੋਂ ਸੱਠ ਕੋਹ ਹੈ। ਗੁਰੂ ਜੀ ਨੇ ਇਥੇ ਭੀ ਸਿੱਖ ਧਰਮ ਦਾ ਪਰਚਾਰ ਕੀਤਾ ਸੀ।

# ਸਰਹੱਦੀ ਸੂਬੇ ਵਿਖੇ ਪ੍ਰਚਾਰ

ਗੁਰੂ ਜੀ ਕਾਬਲ ਦੀ ਤਰਫੋਂ ਬਸੋਲ, ਜਮਰੋਦ, ਬਾਲ ਪੁਰ, ਢੱਕਾ ਅਲੀ ਮਸੀਤ ਵਿਖੇ ਪ੍ਰਚਾਰ ਕਰਦੇ ਹੋਏ, ਦੱਰਾ ਖੈਬਰ ਵਿਚ ਦੀ ਪਸ਼ਾਵਰ ਆ ਪਹੁੰਚੇ। ਪਸ਼ਾਵਰ ਸਰਹੱਦੀ ਸੂਬੇ ਦਾ ਜ਼ਿਲਾ ਹੈ। ਪਸ਼ਾਵਰ ਜਿਥੇ ਗੁਰੂ ਜੀ ਵਿਰਾਜੇ ਸਨ ਉਸ ਜਗਾ ਦਾ ਨਾਮ 'ਗੋਰਖ ਹਟੜੀ' ਹੈ। ਗੰਜ ਮਹੱਲੇ ਵਿਖੇ ਧਰਮਸਾਲਾ ਹੈ, ਉਸਨੂੰ 'ਸ੍ਰੀ ਚੰਦ' ਭੀ ਆਖ ਦਿੰਦੇ ਹਨ।

ਪਿਸ਼ਾਵਰ ਪ੍ਰਚਾਰ ਕਰਕੇ ਗੁਰੂ ਜੀ ਨੁਸ਼ਹਿਰੇ ਵਿਖੇ ਆਏ ਸਨ, ਆਪਦੀ ਯਾਦਗਾਰ ਸਥਾਨ ਹਰੀ ਸਿੰਘ ਵਾਲੀ ਧਰਮਸਾਲਾ ਵਿਚ ਹੈ। (ਅਕਾਲੀ ਫੂਲਾ ਸਿੰਘ ਦੀ ਸਮਾਧ ਭੀ ਨੇੜੇ ਹੈ) ਗੁਰੂ ਜੀ ਨੇ ਮਰਦਾਨ ਵਿਖੇ ਪ੍ਰਚਾਰ ਕੀਤਾ, ਪਰ ਜਗਾ ਦੀ ਸੰਭਾਲ ਨਹੀਂ ਹੋ ਸਕੀ। (ਹੋਤੀ ਮਰਦਾਨ ਦਾ ਡੇਰਾ ਭੀ ਪ੍ਰਸਿੱਧ ਹੈ)।

ਪੰਜਾਬ ਦੇ ਉਤਰ ਪੱਛਮ ਸਰਹੱਦੀ ਇਲਾਕੇ ਵਿਖੇ ਜਿਲਾ ਹਜ਼ਾਰਾ ਹੈ (ਐਨ. ਡਬਲਯੂ. ਐਫ ਪੀ.) ਪੁਰਾਣੇ ਸਮੇਂ ਇਸ ਇਲਾਕੇ ਦਾ ਨਾਮ ਅਭਿਸਾਰ ਸੀ। ਇਸ ਜ਼ਿਲੇ ਦੀ ਤਸੀਲ ਨਸ਼ੈਹਰਾ ਦਾ ਇਕ ਨੱਗਰ "ਬਾਲਾਕੋਟ" ਹੈ।

ਗੁਰੂ ਜੀ ਦੀ ਯਾਦਗਾਰ ਵਿਚ ਇਥੇ ਇਕ 'ਚਸ਼ਮਾਂ' ਹੈ। ਜਗਾ ਦਾ ਨਾਮ 'ਬਾਲਾਕੋਟ' ਹੈ, ਇਹ ਥਾਂ ਭਾਈ ਬਾਲੇ ਦੇ ਨਾਮ ਪਰ ਹੈ। ਭਾਈ ਬਾਲੇ ਦਾ ਮੰਦਰ ਭੀ ਹੈ, ਪੁਜਾਰੀ ਮੁਸਲਮਾਨ ਹਨ ਪਰ ਅਰਦਾਸਾ ਸ਼ਹਿਰ ਵਿਚੋਂ ਆਕੇ ਸਿੱਖ ਕਰਦਾ ਹੈ। ਡਿਉਢੀ ਥੀਂ ਬਾਹਰ 'ਚਸ਼ਮਾ ਭਾਈ ਮਰਦਾਨਾ' ਹੈ ਇਥੇ ਲੋਕੀਂ ਕੋਹੜ ਰੋਗ ਨੂੰ ਦੂਰ ਕਰਨ ਵਾਸਤੇ ਦੂਰ ਦੂਰ ਤੋਂ ਆਕੇ ਅਸ਼ਨਾਨ ਕਰਦੇ ਹਨ। ਸਟੇਸ਼ਨ ਦਾ ਨਾਮ ਭੀ ਬਾਲਾ ਕੋਟ ਹੈ। ਗੁਰੂ ਸਾਹਿਬ ਇਥੇ ਪ੍ਰਚਾਰ ਕਰਕੇ ਲੁੰਡੇ ਦਰਿਆਇ ਦੇ ਕਿਨਾਰੇ, ਨੂਰ ਸ਼ਹਿਰ, ਖੈਰਾਬਾਦ ਪ੍ਰਚਾਰ ਕਰਕੇ 'ਹਸਨ ਅਬਦਾਲ' (ਪੰਜਾ ਸਾਹਿਬ) ਪਹੁੰਚ ਗਏ।

# ਪੰਜਾ ਸਾਹਿਬ ਦੀ ਸਾਖੀ

ਕਾਬਲ ਵਲੋਂ ਵਾਪਸ ਆ ਰਹੇ ਗੁਰੂ ਜੀ ਹਸਨ ਅਬਦਾਲ ਪਹੁੰਚੇ ਸਨ (ਇਥੇ ਦੋ ਵੇਰ ਗਏ

ਸਨ) ਹਸਨ ਅਬਦਾਲ ਦੇ ਲਾਗੇ ਇਕ ਪਹਾੜੀ ਪਰ ਰਹੀਮ ਬਖਸ਼ ਨਾਮੀ ਸਿਧ ਰਹਿੰਦਾ ਸੀ, ਕੰਧਾਰ ਦੇ ਲੋਕ ਬਲੀ ਆਖਦੇ ਸਨ। ਉਸ ਪਹਾੜੀ ਉਪਰ ਇਕ ਪਾਣੀ ਦਾ ਚਸ਼ਮਾ ਸੀ। ਭਾਈ ਮਰਦਾਨਾ ਉਥੋਂ ਪਾਣੀ ਲੈਣ ਗਿਆ। ਉਸਨੇ ਭਾਈ ਮਰਦਾਨੇ ਨੂੰ ਹਿੰਦੂ ਦਰਵੇਸ਼ ਦਾ ਮੁਰਸ਼ਦ ਜਾਣ ਕੇ, ਪਾਣੀ ਨਾ ਲੈਣ ਦਿਤਾ। ਕਈ ਵੇਰ ਬੇਨਤੀ ਕਰਨੇ ਪਰ ਭੀ ਉਸ ਨੂੰ ਪਿਆਸੇ ਵਾਸਤੇ ਪਾਣੀ ਦੇਣ ਦਾ ਰਹਿਮ ਨਾ ਪਿਆ। ਅਖੀਰ ਉਹਨੇ ਹੰਕਾਰ ਵਿਚ ਆਕੇ ਤਾਨਾ ਮਾਰਿਆ ਕਿ ਜੇ ਤੇਰਾ ਗੁਰੂ ਵਡਾ ਹੈ ਤਾਂ ਪਾਣੀ ਉਥੇ ਹੀ ਕਿਉਂ ਨਹੀ ਪ੍ਰਾਪਤ ਕਰਕੇ ਦਿੰਦਾ। ਗੁਰੂ ਜੀ ਨੇ ਉਸ ਦਾ ਹੰਕਾਰ ਦੂਰ ਕਰਨ ਵਾਸਤੇ ਭਾਈ ਮਰਦਾਨੇ ਨੂੰ ਆਖਿਆਂ, ਇਸ ਪੱਥਰ ਨੂੰ ਉਠਾਕੇ ਪਾਣੀ ਪੀ ਲਵੇ। ਪੱਥਰ ਉਠੋਣ ਦੀ ਦੇਰੀ ਸੀ, ਪਹਾੜੀ ਵਾਲਾ ਚਸ਼ਮਾਂ ਉਥੇ ਹੀ ਆ ਨਿਕਲਿਆ। ਰਹੀਮ ਬਖਸ਼ ਇਹ ਵੇਖ ਕੇ ਕ੍ਰੋਧ ਵਧ ਹੋਗਿਆ, ਉਸ ਨੇ ਆਪਣੀ ਸਿੱਧੀ ਦੇ ਬਲ ਨਾਲ ਬਹੁਤ ਭਾਰੀ ਪੱਥਰ ਦੇ ਚਿਟਾਨ ਉਪਰੋਂ ਗੁਰੂ ਜੀ ਦੇ ਉਪਰ ਸੁੱਟੀ। ਜਿਸ ਨੂੰ ਗੁਰੂ ਜੀ ਨੇ ਸ਼ਾਂਤੀ ਦੇ ਪੰਜੇ ਨਾਲ ਉਪਰ ਗਿਰਨ ਤੋਂ ਰੋਕ ਲਿਆ। ਇਹ ਵੇਖ ਕੇ ਬਲੀ ਕੰਧਾਰੀ ਦਾ ਹੰਕਾਰ ਟੁਟ ਗਿਆ ਕਿ ਇਹ ਮੇਰੇ ਨਾਲੋਂ ਬਹੁਤ ਵਡੇ ਹਨ ਅਤਿ ਸ਼ਰਮਿੰਦਾ ਹੋ ਕੇ ਗੁਰੂ ਜੀ ਦੇ ਚਰਨੀ ਆ ਢੱਠਾ। ਗੁਰੂ ਜੀ ਨੇ ਉਸ ਨੂੰ ਉਪਦੇਸ਼ ਦਿਤਾ ਕਿ ਦਿਆ ਬਿਨਾਂ ਤਾਂ ਸਿੱਧ ਭੀ ਕਸਾਈ ਹੁੰਦਾ ਹੈ, ਤੂੰ ਇਹ ਮਾੜਾ ਕੰਮ ਫੜਿਆ ਹੈ। ਉਸ ਨੂੰ ਉਪਦੇਸਿਆ—

''ਦਇਆ ਜਾਣੈ ਜੀਅ ਕੀ, ਕਿਛ ਪੁੰਨ ਦਾਨ ਕਰੇਇ॥

ਵਾਰ ਆਸਾ ਮ: ੧

ਜੀਵਤ ਮਰੈ ਤਾਂ ਸਭ ਕਿਛੁ ਸੂਝੈ, ਅੰਤਰ ਜਾਣੈ ਸਰਬਦਇਆ॥
ਨਾਨਕ, ਤਾਕਉ ਮਿਲੈ ਵਡਾਈ, ਆਪ ਪਛਾਣੈ ਸਰਬਜੀਆ॥

ਰਾਮ ਕਲੀ ਸਿੱਧ ਗੋਸ਼ਟ ਮ: ੧॥

ਜਿਸ ਮਨ ਮਾਨੈ ਅਭਿਮਾਨ ਤਾਕਉ, ਹਿੰਸਾ ਲੋਭ ਵਿਸਾਰੇ।

ਸਾਰੰਗ ਮ: ੧॥

ਇਸ ਤਰ੍ਹਾਂ ਦੇ ਉਪਦੇਸ਼ ਸੁਣਕੇ ਵਲੀ ਕੰਧਾਰੀ ਗੁਰੂ ਜੀ ਦਾ ਮੁਰੀਦ ਬਣ ਗਿਆ।

ਨੋਟ:—ਜਿਸ ਤਰ੍ਹਾਂ ਗੁਰੂ ਜੀ ਨੇ ਅਰਬ ਦੇ ਦੌਰੇ ਵਿਖੇ ਓਧਰਲੇ, ਮੌਲਵੀਆਂ, ਪੀਰਾਂ ਫਕੀਰਾਂ ਕਾਜ਼ੀਆਂ ਨੂੰ ਸਿੱਖ ਧਰਮ ਨੂੰ ਸੱਚਾ ਸਿੱਧ ਕਰਕੇ ਮਨਾਇਆ, ਇਸ ਤਰ੍ਹਾਂ ਹਿੰਦੁਸਤਾਨ ਵਿਖੇ ਰਹਿਣੇ ਵਾਲੇ ਪਰਸਿੱਧ ਮੁਸਲਮਾਨ ਆਗੂ ਜੈਸਾ ਕਿ 'ਸ਼ਾਹ ਸਰਫ, ਆਬੂ ਆਕੀ, ਖੁਆਜਾ ਕੁਤਬ ਦੀਨ ਟਟੀਹਰ, ਸ਼ੇਖ ਤਾਹਰ, ਸ਼ੇਖ ਬ੍ਰਹਮ, ਹਮਜਾ ਗੌਸ ਸਿਆਲਕੋਟੀਆ, ਅਬਦਿਲ ਰਹਿਮਾਨ ਆਦਿ ਸੂਫੀ ਜੋ ਰਿਲੇ ਕਟਕੇ ਦੇਹ ਨੂੰ ਦੁਖ ਦੇ ਕੇ, ਕਰਮ ਕਾਂਡਾਂ ਵਿਚ ਪ੍ਰਵਿਰਤ ਸਨ, ਰੱਬ ਦੇ ਰਸਤੇ ਪਾਏ ਤੇ ਦਸਿਆ।

ਅਨ ਨ ਖਾਹਿ ਦੇਹੀ ਦੁਖ ਦੀਜੈ, ਬਿਨ ਗੁਰ ਗਿਆਨ ਤ੍ਰਿਪਤ ਨ ਥੀਜੈ॥

ਰਾਮ ਕਲੀ ਮ: ੧॥

ਸਰਸੇ ਦੇ ਫਕੀਰਾਂ ਨੂੰ ਭੀ ਗੁਰੂ ਜੀ ਨੇ ਸੱਮ ਤੇ ਲਾਇਆ ਸੀ।

## ਬਾਬਰ ਦੀ ਹਿੰਦੁਸਤਾਨ ਪਰ ਚੜ੍ਹਾਈ

ਹਿੰਦੁਸਤਾਨ ਵਿਖੇ ਪਰਸਪਰ ਈਰਖਾ ਦ੍ਵੈਸ਼ ਅਰ ਜ਼ਾਤੀ ਪਾਤੀ ਦੇ ਝਗੜਿਆਂ ਦੇ ਵਧਣ ਪਰ

'ਖਲੀਫਾ ਵਲੀਦ' ਦੇ ਜਰਨੈਲ ਕਾਸਿਮ ਨੇ ਹੱਲਾ ਕਰਕੇ ਸੰਮਤ ੭੬੯ ਬਿ: ਵਿਚ ਕਬਜ਼ਾ ਕਰ ਲਿਆ ਸੀ। ਬਾਦ ਵਿਚ ਖੁਰਾਸਾਨ ਦੇ ਹਾਕਮ, ਮਾਮੁਰਸੀਦ ਅਰ ਸੁਬਕਤ ਦੀਨ, ਮਹਮੂਦ ਦੀਨ ਗਜ਼ਨਵੀ ਨੇ ਕਿਤਨੇ ਹੱਲੇ ਕਰਕੇ ਬਰਬਾਦੀ ਕਰ ਦਿਤੀ। ਅਖੀਰ ਸ਼ਹਾਬੁੱਦੀਨ ਮੁਹੰਮਦ ਗੌਰੀ ਇਥੇ ਦਾ ਰਾਜਾ ਬਣ ਗਿਆ, ਇਸ ਨੇ ਪ੍ਰਿਥੀ ਰਾਜ ਚੌਹਾਨ ਨੂੰ ਮਾਰਕੇ ਦਿੱਲੀ ਸੰਭਾਲੀ। ੧੨੬੩ ਬਿ: ਵਿਖੇ ਕੁਤਬਦੀਨ ਏਬਕ ਨੂੰ ਬਾਦਸ਼ਾਹ ਥਾਪ ਦਿਤਾ।

ਹਿੰਦੁਸਤਾਨ ਪਰ ਅਨੇਕਾਂ ਮੁਸਲਮਾਨਾਂ ਬਾਦਸ਼ਾਹਾਂ ਨੇ ਕਤਲਿਆਮ ਮਚਾਈ। ਸੰਮਤ ੧੫੭੮ ਬਿ: (੧੫੨੧ ਈ:) ਵਿਖੇ ਬਾਬਰ ਬਾਦਸ਼ਾਹ ਨੇ ਖੁਰਾਸਾਨ ਤੋਂ ਚਲਕੇ ਸੈਦਪੁਰ(ਏਮਨਾਬਾਦ) ਪਰ ਤਕੜਾ ਹੱਲਾ ਕੀਤਾ, ਇਥੇ ਦੇ ਹਾਕਮ ਪਠਾਨ ਸਨ, ਬਾਬਰ ਮੁਗਲ ਸੀ। (ਬਾਬਰ ਸੰਮਤ ੧੫੮੪ ਬਿ: ਵਿਖੇ ਹਿੰਦੁਸਤਾਨ ਦਾ ਬਾਦਸ਼ਾਹ ਕਹਾਇਆ) ਸੈਦ ਪੁਰ ਦੀ ਜੋ ਦੁਰਦਸ਼ਾ ਬਾਬਰ ਨੇ ਕੀਤੀ ਉਸ ਭਵਿਸ਼ਤ ਭਿਆਨਕ ਦਸ਼ਾ ਦਾ ਨਕਸ਼ਾ ਗੁਰੂ ਜੀ ਨੇ ਤਿਲੰਗ ਰਾਗ ਦੁਆਰਾ ਪਹਿਲਾਂ ਹੀ ਭਾਈ ਲਾਲੋ ਨੂੰ ਸੰਬੋਧ ਕਰਕੇ ਖਿਚ ਦਿਤਾ ਸੀ, ਯਥਾ—

'ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ, ਵੇ ਲਾਲੋ ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ, ਜੋਰੀ ਮੰਗੈ ਦਾਨੁ, ਵੇ ਲਾਲੋ ॥
ਸਰਮੁ ਧਰਮੁ ਦੁਇ ਛਪਿ ਖਲੋਏ, ਕੂੜੁ ਫਿਰੈ ਪਰਧਾਨੁ, ਵੇ ਲਾਲੋ ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ, ਵੇ ਲਾਲੋ ॥
ਮੁਸਲਮਾਨੀਆ ਪੜਹਿ ਕਤੇਬਾ, ਕਸਟ ਮਹਿ ਕਰਹਿ ਖੁਦਾਇ, ਵੇ ਲਾਲੋ ॥
ਜਾਤਿ ਸਨਾਤੀ ਹੋਰਿ ਹਿਦਵਾਣੀਆ, ਏਹਿ ਭੀ ਲੇਖੈ ਲਾਇ, ਵੇ ਲਾਲੋ ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ, ਰਤੁ ਕਾ ਕੁੰਗੂ ਪਾਇ, ਵੇ ਲਾਲੋ ॥ ੧ ॥ ਸਾਹਿਬ ਕੇ ਗੁਣ ਨਾਨਕੁ ਗਾਵੈ, ਮਾਸਪੁਰੀ ਵਿਚਿ ਆਖੁ ਮਸੋਲਾ ॥ ਜਿਨਿ ਉਪਾਈ ਰੰਗਿ ਰਵਾਈ, ਬੈਠਾ ਵੇਖੈ ਵਖਿ ਇਕੇਲਾ ॥ ਸਚਾ ਸੋ ਸਾਹਿਬੁ, ਸਚੁ ਤਪਾਵਸੁ, ਸਚੜਾ ਨਿਆਉ ਕਰੇਗੁ ਮਸੋਲਾ ॥ ਕਾਇਆ ਕਪੜੁ ਟੁਕੁ ਟੁਕੁ ਹੋਸੀ, ਹਿੰਦੁਸਤਾਨੁ ਸਮਾਲਸੀ ਬੋਲਾ ॥ ਆਵਨਿ ਅਠਤਰੈ ਜਾਨਿ ਸਤਾਨਵੈ, ਹੋਰੁ ਭੀ ਉਠਸੀ ਮਰਦ ਕਾ ਚੇਲਾ ॥ ਸਚ ਕੀ ਬਾਣੀ ਨਾਨਕੁ ਆਖੈ, ਸਚੁ ਸੁਣਾਇਸੀ ਸਚ ਕੀ ਬੇਲਾ' ॥
(ਤਿਲੰਗ ਮ: ੧)

ਨੋਟ- ਫਰਿਸ਼ਤਾ (ਇਕ ਇਤਿਹਾਸਕਾਰ) ਆਪਣੇ ਇਤਿਹਾਸ ਵਿਚ ਲਿਖਦਾ ਹੈ ਕਿ ਇਹ ਲੁਟ ਤੇ ਕਤਲ ਆਮ ਬਹੁਤ ਭਿਆਨਕ ਸੀ। ਇਸ ਵਿਚ ਲਗ ਪਗ ਤੀਹ ਹਜ਼ਾਰ ਮਰਦ ਤ੍ਰੀਮਤਾਂ ਕੈਦ ਕੀਤੇ ਗਏ ਤੇ ਬੇਅੰਤ ਹਿੰਦੂ ਵੱਢੇ ਟੁਕੇ ਗਏ ਸਨ।

ਜੋ ਹਾਲਤ ਏਮਨਾਬਾਦ ਵਿਖੇ ਹੋਈ ਉਸਦਾ ਫੋਟੋ ਆਸਾ ਮ: ੧ 'ਜਿਨ ਸਿਰਿ ਸੋਹਨਿ ਪਟੀਆਂ ਮਾਂਗੀ ਪਾਇ ਸੰਧੂਰੁ ॥ * * * ਪੁਨਾ —' ਇਸੁ ਜਰਿ ਕਾਰਣਿ ਘਣੀ ਵਿਗੁਤੀ, ਇਨਿ ਜਰਿ ਘਣੀ ਖੁਆਈ' ॥ * * * (ਆਸਾ ਮ: ੧) ਦੁਆਰੇ ਦੱਸੀ ਹੈ। ਸ਼ਾਹ ਬਾਬਰ ਦੇ ਹਮਲੇ ਵੇਲੇ ਗੁਰੂ ਸਾਹਿਬ ਜੀ ਏਮਨਾਬਾਦ ਪਹੁੰਚ ਗਏ ਸਨ।

ਪਠਾਣਾਂ ਦੀ ਹਕੂਮਤ ਨੇ ਦੇਸ ਭਰ ਵਿਚੋਂ ਪ੍ਰਸਿਧ ਮਹਾਤਮਾਂ ਫਕੀਰ, ਪੀਰ, ਕਰਾਮਾਤੀਏ ਇਕਠੇ ਕੀਤੇ ਸਨ ਕਿ ਸਾਡੇ ਲਈ ਦੁਆ (ਪ੍ਰਾਥਨਾ) ਕਰੋ ਕਿ ਬਾਬਰ ਬਾਦਸ਼ਾਹ ਸਾਡੇ ਪਰ ਹਮਲਾ ਨਾ ਕਰ ਸਕੇ, ਸਭ ਨੇ ਕਿਹਾ ਅਸੀਂ ਐਸੇ ਮੰਤਰ ਪੜ੍ਹਾਂਗੇ ਕਿ ਸਾਡੀਆਂ ਕਰਾਮਾਤਾਂ ਦੇ ਬਲ ਨਾਲ ਮੁਗਲ ਅੰਧੇ ਹੋ ਜਾਣਗੇ, ਆਪ ਉਪਰ ਹਮਲਾ ਨਹੀਂ ਕਰ ਸਕਣਗੇ। ਗੁਰੂ ਜੀ ਸਮਾਧੀ ਲਾਈ ਰੋੜਾਂ ਦੇ ਖਾਵੇ ਪਰ ਕੀਰਤਨ ਕਰਦੇ ਰਹੇ, ਫਕੀਰਾਂ ਦੀਆਂ ਕਰਣੀਆਂ ਪਰ ਪਠਾਣਾਂ ਦੀ ਲਾਲਸਾ ਦੇਖਣ ਲਗੇ। ਜਦ ਮੁਗਲਾਂ ਦੀ ਸਪਾਹ ਪਰ ਕੁਝ ਭੀ ਫਕੀਰਾਂ ਦਾ ਅਸਰ ਨਾ ਪਿਆ, (ਕੋਈ ਮੁਗਲ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥ ਮਃ ੧) ਅਰ ਮੁਗਲਾਂ ਨੇ ਕਤਲ ਆਮ ਕਰਕੇ ਲਹੂ ਦੇ ਪ੍ਰਨਾਲੇ ਵਰੋਣੇ ਸ਼ੁਰੂ ਕਰ ਦਿਤੇ, ਸਤਿਗੁਰੂ ਜੀ ਨੇ ਅਕਾਲ ਪੁਰਖ ਅਗੇ ਗਰੀਬਾਂ ਮਜ਼ਲੂਮਾਂ ਲਈ ਸਾਂਝੀ ਅਰਦਾਸ ਕੀਤੀ।

"ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨ ਡਰਾਇਆ ॥ ਆਪੈ ਦੋਸੁ ਨ ਦੇਈ ਕਰਤਾ, ਜਮੁ ਕਰਿ ਮੁਗਲੁ ਚੜਾਇਆ ॥ ਏਤੀ ਮਾਰ ਪਈ ਕੁਰਲਾਣੇ, ਤੈਂ ਕੀ ਦਰਦੁ ਨ ਆਇਆ ॥੧॥ ਕਰਤਾ, ਤੂੰ ਸਭਨਾ ਕਾ ਸੋਈ ॥ ਜੇ ਸਕਤਾ ਸਕਤੇ ਕਉ ਮਾਰੇ, ਤਾ ਮਨਿ ਰੋਸੁ ਨ ਹੋਈ ॥੧॥ ਰਹਾਉ ॥ ਸਕਤਾ ਸੀਹੁ ਮਾਰੇ ਪੈ ਵਗੈ, ਖਸਮੈ ਸਾ ਪੁਰਸਾਈ ॥ ਰਤਨ ਵਿਗਾੜਿ ਵਿਗੋਏ ਕੁਤੀ, ਮੁਇਆ ਸਾਰ ਨ ਕਾਈ ॥ ਆਪੇ ਜੋੜਿ ਵਿਛੋੜੇ ਆਪੇ, ਵੇਖੁ ਤੇਰੀ ਵਡਿਆਈ ॥੨॥ ਜੇ ਕੋ ਨਾਉ ਧਰਾਏ ਵਡਾ, ਸਾਦ ਕਰੇ ਮਨਿ ਭਾਣੇ ॥ ਖਸਮੈ ਨਦਰੀ ਕੀੜਾ ਆਵੈ, ਜੇਤੇ ਚੁਗਹਿ ਦਾਣੇ ॥ ਮਰਿ ਮਰਿ ਜੀਵੈ ਤਾ ਕਿਛੁ ਪਾਏ, ਨਾਨਕ ਨਾਮ ਵਖਾਣੇ" ॥ (ਆਸਾ ਮਃ ੧)

ਰਾਜ ਉਪੱਦ੍ਰਵੀ ਕਲੇਸ਼ਾਂ ਅਰ ਜ਼ੁਲਮਾਂ ਦਾ ਇਕ ਨਕਸ਼ਾ ਭਾਈ ਸਾਹਿਬ ਗੁਰਦਾਸ ਜੀ ਨੇ ਭੀ ਖਿਚਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਧਰਮ ਪ੍ਰਚਾਰ ਅਰ ਆਪਣੇ ਆਤਮਕ ਬਲ ਨਾਲ ਇਨ੍ਹਾਂ ਨੂੰ ਦੂਰ ਕਰਨ ਹਿਤ ਬਹੁਤ ਯਤਨ ਕੀਤੇ।

ਕਲ ਆਈ ਕੁਤੇ ਮੁਹੀ ਖਾਜ ਹੁਆ ਮੁਰਦਾਰ ਗੁਸਾਈ। ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ। ਪਰਜਾ ਅੰਧੀ ਗਿਆਨ ਬਿਨ ਕੂੜ ਕੁਸਤ ਮੁਖਹੁ ਆਲਾਈ। ਚੇਲੇ ਸਾਜ ਵਜਾਇੰਦੇ ਨੱਚਣ ਗੁਰੂ ਬਹੁਤ ਬਿਧ ਭਾਈ। ਸੇਵਕ ਬੈਠਨ ਘਰਾਂ ਵਿਚ ਗੁਰ ਉਠ ਘਰੀਂ ਤਿਨਾੜੇ ਜਾਈ। ਕਾਜ਼ੀ ਹੋਏ ਰਿਸ਼ਵਤੀ ਵੱਢੀ ਲੈਕੇ ਹੱਕ ਗਵਾਈ। ਇਸਤ੍ਰੀ ਪੁਰਖੇ ਦਾਮ ਹਿਤ ਭਾਵੇਂ ਆਇ ਕਿਥਾਊ ਜਾਈ। ਵਰਤਿਆ ਪਾਪ ਸਭਸ ਜਗ ਮਾਹੀ।

ਕਤਲਆਮ ਠੰਢੀ ਪੈ ਗਈ, ਬਾਬਰ ਨੇ ਬਹੁਤ ਸਾਰੇ ਪਠਾਣ ਕੈਦ ਕਰ ਲਏ। ਕਰਾਮਾਤਾਂ ਲੈਣ ਆਏ ਫਕੀਰ ਭੀ ਗ੍ਰਿਫਤਾਰ ਕਰਕੇ ਜੇਲ੍ਹਾਂ ਵਿਚ ਸੁਟ ਦਿਤੇ। ਫਕੀਰਾਂ ਦੇ ਨਾਲ ਗੁਰੂ ਜੀ ਭੀ ਕੈਦ ਕੀਤੇ ਗਏ। ਫਕੀਰਾਂ ਨੂੰ ਅਨਾਜ ਪੀਸਣ ਲਈ ਚੱਕੀਆਂ ਤੇ ਮੁਸ਼ੱਕਤ ਪਰ ਲਾ ਦਿਤਾ, ਜਿਸ ਪਾਸੋਂ ਚੱਕੀ ਨਾ ਪੀਸੀ ਜਾਵੇ ਕੋਰੜਿਆਂ ਨਾਲ ਛਿੱਲ ਉਡੇਣ ਲਗੇ। ਕੈਦ ਵਿਚ ਹਾਹਾਕਾਰ ਮਚ ਗਈ ਐਸੀ ਕੁਦਰਤ ਵਰਤੀ ਕਿ ਗੁਰੂ ਜੀ ਦੀ ਚੱਕੀ ਆਪੇ ਹੀ ਚਲਦੀ ਰਹੀ। ਇਹ ਅਸਚਰਜ ਕੌਤਕ ਦੇਖਕੇ ਦਰੋਗੇ ਨੇ ਬਾਦਸ਼ਾਹ ਨੂੰ ਖਬਰ ਦਿਤੀ, ਕਿ ਕੈਦੀਆਂ ਵਿਚ ਇਕ

ਐਸਾ ਫਕੀਰ ਵੀ ਹੈ, ਜਿਸ ਦੀ ਚੱਕੀ ਆਪੇ ਹੀ ਚਲਦੀ ਹੈ । ਇਸ ਪਰ ਬਾਬਰ ਸਤਿਗੁਰੂ ਜੀ ਪਾਸ ਚੱਲਕੇ ਆਇਆ ਤੇ ਚਰਨੀਂ ਢੱਠਾ । ਉਪਰੰਤ ਆਪਣੇ ਕੀਤੇ ਦੀ ਮਾਫੀ ਮੰਗੀ । ਗੁਰੂ ਜੀ ਨੂੰ ਆਪਣੇ ਪਾਸ ਲੈ ਜਾਕੇ ਆਪ ਥੀਂ ਉੱਚੀ ਥਾਂ ਬਿਠਾਕੇ ਬਹੁਤ ਅਦੱਬ ਕੀਤਾ ।

ਬਾਬਰ ਭੰਗ ਪੀਂਦਾ ਹੁੰਦਾ ਸੀ, ਸੋ ਉਸ ਨੇ ਆਪਣੇ ਨੌਕਰ ਨੂੰ ਕਿਹਾ, 'ਸਾਈਂ ਜੀ ਨੂੰ ਭੰਗ ਦੇਵੇ' । ਗੁਰੂ ਜੀ ਨੇ ਫੁਰਮਾਇਆ, 'ਮੀਰ ਜੀ ! ਅਸਾਂ ਐਸੀ ਭੰਗ ਪੀਤੀ ਹੈ, ਜਿਸਦਾ ਅਮਲ ਕਦੇ ਨਹੀਂ ਉਤਰ ਸਕਦਾ ।' ਬਾਦਸ਼ਾਹ ਦੇ ਪੁਛਣ ਪਰ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ ।

''ਭਉ ਤੇਰਾ ਭਾਗ, ਖਲੜੀ ਮੇਰਾ ਚੀਤੁ । ਮੈ ਦੇਵਾਨਾ ਭਇਆ
ਅਤੀਤ ।। ਕਰ ਕਾਸਾ ਦਰਸਨ ਕੀ ਭੂਖ ।। ਮੈ ਦਰਿ ਮਾਗਉ ਨੀਤਾ
ਨੀਤ ।। ੧ ।। ਤਉ ਦਰਸਨ ਕੀ ਕਰਉ ਸਮਾਇ ।। ਮੈ ਦਰਿ
ਮਾਗਤ ਭੀਖਿਆ ਪਾਇ ।। ੧ ।। ਰਹਾਉ ।।'' (ਤਿਲੰਗ ਮ: ੧)

ਬਾਬਰ ਨਾਲ ਗੁਰੂ ਜੀ ਦੇ ਬਹੁਤ ਸਾਰੇ ਪ੍ਰਸ਼ਨ ਉੱਤਰ ਹੋਏ । ਜਦ ਉਸਨੂੰ ਨਿਸਚਾ ਹੋ ਗਿਆ ਕਿ ਇਹ ਕੋਈ ਵਲੀ ਅਲ੍ਹਾ ਹੈ, ਤਾਂ ਕਹਿਣ ਲੱਗਾ, ਕਿ ਆਪ ਮੈਥੋਂ ਕੋਈ ਜਾਗੀਰ ਮੰਗ ਲਵੋ । ਇਸ ਪਰ ਗੁਰੂ ਜੀ ਨੇ ਫੁਰਮਾਇਆ, 'ਸਰਬ ਦਾਤਾਰ ਤੋਂ ਬਿਨਾਂ ਹੋਰਸ ਕਿਸੇ ਪਾਸੋਂ ਮੰਗਣਾ ਮੰਗਤਿਆਂ ਦਾ ਕੰਮ ਹੈ ।'

'ਕਹੈ ਨਾਨਕ ਸੁਣ ਬਾਬਰ ਮੀਰ । ਤੁਝਤੇ ਮਾਂਗੈ ਸੁ ਅਹਿਮਕ ਫਕੀਰ ।'

ਗੁਰੂ ਜੀ ਦੇ ਉਕਤ ਸਿਧਾਂਤ ਨੂੰ ਸਮਝਕੇ ਬਾਬਰ ਚਿੱਤ ਵਿਚ ਬਹੁਤ ਸ਼ਰਮਿੰਦਾ ਹੋਇਆ ਤੇ ਸਮਝ ਗਿਆ ਕਿ ਇਹ ਸੱਚੇ ਪੀਰ ਹਨ । ਗੁਰੂ ਜੀ ਅਗੇ ਬੇਨਤੀ ਕੀਤੀ ਕਿ,ਆਪ ਕਾਮਲ ਫਕੀਰ ਹੋ, ਮੇਰੇ ਰਾਜ ਭਾਗ ਲਈ ਦੁਆ ਕਰੋ' । ਗੁਰੂ ਜੀ ਨੇ ਬਚਨ ਕੀਤਾ, 'ਜੇ ਤੂੰ ਰਾਜ ਭਾਗ ਚਾਹੁੰਦਾ ਹੈਂ, ਤਾਂ ਸਾਰੇ ਨਿਰਦੋਸ਼ ਕੈਦੀ ਛੱਡ ਦੇ ।' ਸਤਿਗੁਰੂ ਜੀ ਦੇ ਕਹਿਣੇ ਪਰ ਸਾਰੇ ਕੈਦੀ ਬਾਬਰ ਨੇ ਰਿਹਾ ਕਰ ਦਿਤੇ, ਜਿਥੇ ਗੁਰੂ ਜੀ ਨੇ ਆਸਣ ਕੀਤਾ ਸੀ ਗੁਰਦੁਆਰਾ ਰੋੜੀ ਸਾਹਿਬ ਕਾਇਮ ਹੈ । ਸੁਧਾਂ ਦੀ ਦਸਮੀ ਨੂੰ ਮੇਲਾ ਭਰਦਾ ਹੈ । ਇਥੇ ਹੀ ਗੁਰੂ ਜੀ ਨੇ ਭੁਖਿਆਂ ਨੰਗਿਆਂ ਦੁਖੀਆਂ ਦੀ ਸੰਭਾਲ ਵਾਸਤੇ ਪ੍ਰਬੰਧ ਕੀਤਾ ਸੀ ।

ਨੋਟ—ਭਾਵੇਂ ਇਹ ਜੰਗ 'ਮੁਗਲਪਠਾਣਾਂ ਭਈ ਲੜਾਈ' ਅਨੁਸਾਰ ਮੁਸਲਮਾਨਾਂ ਵਿਚਕਾਰ ਸੀ, ਪਰ ਗੁਰੂ ਜੀ ਦੀ ਨਿਗਾਹ ਵਿਚ ਹਿੰਦੂ ਮੁਸਲਮਾਨ ਬਰਾਬਰ ਸਨ, ਗੁਰੂ ਜੀ ਨੇ ਸ਼ਾਹ ਬਾਬਰ ਦੀ ਫੌਜ ਨੂੰ 'ਪਾਪਾਂ ਦੀ ਜੰਞ' ਦਾ ਦਰਜਾ ਦਿਤਾ । ਗੁਰੂ ਜੀ ਨੇ ਉਸ ਭਿਆਨਕ ਜੰਗ ਵਿਖੇ ਪਹੁੰਚ ਕੇ ਗਰੀਬਾਂ ਤੇ ਨਿਤੱਖਿਆਂ ਦੀ ਰਖਿਆ ਵਾਸਤੇ ਯਤਨ ਕਰਕੇ ਸ੍ਵੈਦੇਸ਼ ਸੇਵਾ ਕਰਨ ਦੀ ਸਿਖਿਆ ਦਿਤੀ ਅਤੇ ਆਪ ਨੂੰ ਜਾਨ ਜੋਖੋਂ ਵਿਚ ਪਾ ਕੇ ਬਾਬਰ ਦੀ ਸਖਤ ਕੈਦ ਤੇ ਸਜ਼ਾ ਨੂੰ ਆਪਣੇ ਸਰੀਰ ਪਰ ਸਹਾਰਿਆ ।

'ਬਾਬਰ ਬਾਣੀ ਫਿਰ ਗਈ ਕੁਇਰੁ ਨਾ ਰੋਟੀ ਖਾਇ ।'

ਗੁਰੂ ਜੀ ਨੇ ਬਾਬਰ ਦੇ ਹੁਕਮ ਵਿਰੁਧ ਭੁਖਿਆਂ ਲਈ ਲੰਗਰ ਚਲਾਇਆ ਤੇ ਬਾਬਰ ਦੀ ਕਤਲਿਆਮ ਬਾਰੇ ਉਸ ਨੂੰ ਧਿਰਕਾਰਿਆ ਕਿਉਂਕਿ ਬਾਬਰ ਨੇ ਹਜ਼ਾਰਾਂ ਇਸਤ੍ਰੀਆਂ ਤੇ ਬੱਚੇ ਫੜਕੇ ਕਾਬਲ ਨੂੰ ਤੋਰ ਦਿਤੇ ਸਨ । ਜਨਮ ਸਾਖੀ ਵਿੱਚ ਲਿਖਿਆ ਹੈ—

'ਤੋੜ ਪਟੋਲੇ ਸੁਹਣਾ ਪਾਨੈ ਪਲਤੀਆਂ । ਸੂਰਜ ਚੰਦ ਨ ਡਿੱਠੀਆਂ ਵਾਟ
ਨ ਜੁਲੰਦੀਆਂ । ਕਾਬਲ ਬੰਨ੍ਹ ਚਲਾਈਆਂ ਨੂਕਾਂ ਘੱਤਦੀਆਂ ।'

ਇਨ੍ਹਾਂ ਦੀ ਰਖਿਆ ਕਰਨ ਵਾਲਾ ਸਵਾਏ ਗੁਰੂ ਜੀ ਦੇ ਉਥੇ ਹੋਰ ਕੋਈ ਨਹੀਂ ਸੀ। ਇਸਤ੍ਰੀਆਂ ਦੀ ਬੇਇਜ਼ਤੀ ਕਰਨ ਵਾਲੇ ਜ਼ਾਲਮ ਮੁਗਲ ਗੁਰੂ ਜੀ ਦੀ ਪਿਰਕਾਰ ਨਾਲ ਅੰਧੇ ਹੋਣ ਲੱਗੇ ਤਾਂ ਸ਼ਾਂਤੀ ਹੋਈ। ਇਥੇ ਇਹ ਜਾਣਨਾ ਭੀ ਜ਼ਰੂਰੀ ਹੈ ਕਿ ਲੋਧੀ ਪਠਾਨ ਹਿੰਨੁਸਤਾਨ ਵਿਚ ਬਹੁਤ ਜ਼ੁਲਮ ਕਰਦੇ ਸਨ–ਜ਼ਰੂਰੀ ਸੀ ਕਿ ਬਾਬਰ ਜੈਸਾ ਗਨੀਮ ਉਨ੍ਹਾਂ ਨੂੰ ਕਰਨੀਆਂ ਦਾ ਫਲ ਭੁਗਤਾਉਂਦਾ । ਬਾਬਰ ਨੇ ਲਾਹੌਰ ਸ਼ਹਿਰ ਭੀ ਫੂਕਿਆ। ਸ੍ਰੀ ਗੁਰੂ ਜੀ ਨੇ ਉਥੇ ਦੇ ਜ਼ੁਲਮ ਵੇਖ ਕੇ ਭਵਿੱਖਤ ਵਾਕ ਉਚਾਰੇ ਸਨ– 'ਲਾਹੌਰ ਸ਼ਹਿਰ ਜ਼ਹਿਰ ਕਹਿਰ, ਸਵਾ ਪਹਿਰ' ਬਾਦਸ਼ਾਹ ਫੀਰੋਜ਼ਸ਼ਾਹ ਦੀ ਦਾਈ ਏਮਾਂ ਨੇ ਏਮਨਾਬਾਦ ਆਬਾਦ ਕੀਤਾ ਸੀ। 'ਮਲਕ ਭਾਗੋ ਏਮਨਾਬਾਦ ਦੇ ਨਵਾਬ ਹਸਨ ਖਾਂ ਦਾ ਦੀਵਾਨ ਸੀ, ਪਠਾਣਾਂ ਨਾਲ ਮਿਲ ਕੇ ਇਹ ਭੀ ਗਰੀਬਾਂ ਦਾ ਲਹੂ ਚੂਸਦਾ ਸੀ ਜੋ ਬਾਬਰ ਦੇ ਹੱਲੇ ਵਿਚ ਸਮੇਤ ਪ੍ਰਵਾਰ ਦੇ ਮਾਰਿਆ ਗਿਆ ਸੀ।

ਗੁਰੂ ਜੀ ਨੂੰ ਬਾਬਰ ਨੇ ਇਸ ਲਈ ਕੈਦ ਕੀਤਾ ਸੀ ਕਿ ਉਹ ਬਾਬਰ ਦੇ ਵਿਰੁਧ ਨਾਹਰਾ ਲਾਕੇ ਨਿਹੱਥੇ ਗਰੀਬਾਂ ਦੀ ਮਦਦ ਕਰਦੇ ਸਨ। ਹਜ਼ਾਰਾਂ ਹਿੰਦਣੀਆਂ ਤੇ ਪਠਾਣੀਆਂ ਬਾਜ਼ਾਰਾਂ ਵਿਚ ਨਗਨ ਕਰਕੇ ਨਸ਼ਰ ਕੀਤੀਆਂ ਗਈਆਂ ਸਨ, ਉਨ੍ਹਾਂ ਨੂੰ ਕੱਪੜਾ ਤੇ ਰੋਟੀ ਦੇਣ ਵਾਲੇ ਕੇਵਲ ਗੁਰੂ ਨਾਨਕ ਜੀ ਅਰ ਉਨ੍ਹਾਂ ਦੇ ਸਿਖ ਸਾਥੀ ਸਨ। ਆਉਣ ਵਾਲੇ ਸਮੇਂ ਨੂੰ ਅੱਗੇ ਰਖਕੇ ਗੁਰੂ ਜੀ ਨੇ ਪਹਿਲਾਂ ਇੰਤਜ਼ਾਮ ਕਰ ਰਖਿਆ ਸੀ। 'ਕੈਦੀ ਬਣਕੇ ਬਾਬਰ ਦੀਆਂ ਚੱਕੀਆਂ ਪੀਸਣਾ, ਗੁਰੂ ਜੀ ਦਾ ਇਹੋ ਵਡਾ ਅਪ੍ਰਾਧ ਸੀ ਕਿ ਉਹ ਭੁੱਖਿਆਂ ਨੰਗਿਆਂ ਨੂੰ ਕਿਉਂ ਸੰਭਾਲਦੇ ਹਨ।'

# ਛੇਵਾਂ ਭਾਗ

## ਕਸ਼ਮੀਰੀ ਪੰਡਤਾਂ ਨਾਲ ਚਰਚਾ

ਜਿਸ ਵੇਲੇ ਗੁਰੂ ਜੀ ਕਸ਼ਮੀਰ ਵਿਚ ਪ੍ਰਚਾਰ ਕਰਦੇ ਰ ਗਏ, ਸਿਰੀ ਨੱਗਰ ਵਿਚ ਸਾਰੇ ਪੰਡਤਾਂ ਨੇ ਕੱਠੇ ਕਰਕੇ ਗੁਰੂ ਜੀ ਨਾਲ ਚਰਚਾ ਕਰਨੀ ਆਰੰਭੀ। ਗੁਰੂ ਜੀ ਭਾਵੇਂ ਦਰਵੇਸ਼ਾਂ ਦੇ ਚਿਨ੍ਹਾਂ ਵਿਚ ਸਨ, ਪਰ ਪੰਡਿਤ ਜਾਣਦੇ ਸਨ ਕਿ ਇਹ ਉਹੀ ਵੇਦੀ ਕੁਲ ਵਿਚ ਨਾਨਕ ਅਵਤਾਰ ਹੈ ਜਿਸਦਾ ਕਿ ਜਿਕਰ ਸਾਡੇ ਭਵਿਸ਼ਤ ਪੁਰਾਣ ਵਿਖੇ ਆਇਆ ਹੈ। "ਪੰਡਤਾਂ ਨੂੰ ਇਹ ਹੰਕਾਰ ਸੀ, ਕਿ ਅਸੀਂ ਵੇਦ ਆਦਿ ਸੈਂਕੜੇ ਗ੍ਰੰਥ ਪੜੇ ਹਨ, ਇਨ੍ਹਾਂ ਨਾਲ ਵਿਦਯਾ ਵਾਰੇ ਵਿਚਾਰ ਕਰੋ। ਪੰਡਤਾਂ ਨੇ ਪੁਛਿਆ ਆਪ ਕੀ ਪੜੇ ਹੋ। ਗੁਰੂ ਜੀ ਨੇ ਫੁਰਮਾਯਾ, ਅਸੀਂ 'ਇਕ ਓ ਅੰਕਾਰ' ਪੜ੍ਹਿਆ ਹੈ ਜੋ ਸਰਬ ਵਿਦਯਾ ਮੂਲ ਤੇ ਦਾਤਾ ਹੈ। ਪੰਡਤ ਆਖਣ ਲਗੇ ਇਕਓ-ਅੰਕਾਰ ਭੀ ਕੋਈ ਵਿਦਯਾ ਹੈ? ਗੁਰੂ ਜੀ ਨੇ ਫੁਰਮਾਯਾ ਇਸ ਦੇ ਪੜੇ ਬਿਨਾਂ ਤੁਸੀਂ ਅਨਪੜਾਂ ਨਾਲੋਂ ਭੀ ਨੀਵੇਂ ਹੋ। ਪੰਡਤਾਂ ਨੇ ਕਿਹਾ ਓਹ ਕਿਵੇਂ ? ਗੁਰੂ ਜੀ ਨੇ ਸ਼ਬਦ ਉਚਾਰਿਆ। 'ਪੜ੍ਹ ਪੜ੍ਹ ਗਡੀ ਲਦੀਅਹਿ, ** ਨਾਨਕ ਲੇਖੈ ਇਕ ਗਲ ਹੋਰ ਹਉਮੈ ਝਖਨਾ ਝਾਖ ॥ ਮ: ੧ ਵਾਰ ਆਸਾ ॥ "ਗੁਰੂ ਜੀ ਨੇ ਫੁਰਮਾਇਆ, ਪੰਡਤੋ! ਕਰਤਾਰ ਦੀ ਦਰਗਾਹ ਵਿਖੇ ਕਰਮਾਂ ਅਨੁਸਾਰ ਨਬੇੜਾ ਹੁੰਦਾ ਹੈ। ਉਥੇ ਜਾਕੇ 'ਪੜਿਆ ਹੋਵੈ ਗੁਨਹਗਾਰੁ. ਤਾਂ ਓਮੀ ਸਾਧ ਨ ਮਾਰੀਐ॥ ਜੇਹਾ ਘਾਲੇ ਘਾਲਣਾ ਤੇਵੇ ਹੋ ਨਾਉ ਪਚਾਰੀਐ॥ ਅਨੁਸਾਰ ਫੈਸਲੇ ਹੁੰਦੇ ਹਨ। ਤੁਸੀਂ ਵੇਦ ਪੜ੍ਹਕੇ ਹੰਕਾਰ ਕਰਦੇ ਹੋ। ਤੁਸਾਡਾ ਪ੍ਰਮਾਰਥ ਕੀ ਹੈ? ਉਸ ਦਾ ਨਿਰਨਾ ਕਰਕੇ ਵੇਖੋ! ਪੜਿ ਪੁਸਤਕ ਸੰਧਿਆ ਬਾਦੰ। ਸਿਲ ਪੂਜਸਿ ਬਗੁਲ ਸਮਾਧੰ॥ ਮੁਖਿ ਝੂਠ ਬਿਭੂਖਣ ਸਾਰੰ॥ ਤ੍ਰੈਪਾਲ ਤਿਹਾਲ ਬਿਚਾਰੰ॥ ਗਲਿ ਮਾਲਾ ਤਿਲਕੁ ਲਿਲਾਟੰ॥ ਦੁਇ ਧੋਤੀ ਬਸਤਰ ਕਪਾਟੰ॥ ਜੇ ਜਾਣਸਿ ਬ੍ਰਹਮੰ ਕਰਮੰ॥ ਸਭਿ ਫੋਕਟ ਨਿਸਚਉ ਕਰਮੰ ॥ ਮ: ੧ ॥ ਵਾਰ ਆਸਾ॥ ਹੇ ਪੰਡਤੋ! ਤੁਸੀਂ ਇਕ ਓ ਅੰਕਾਰ ਨੂੰ ਪੜ੍ਹਿਆ ਤੇ ਵੀਚਾਰਿਆ ਹੋਵੇ, ਤਾਂ ਤੁਸੀਂ ਵੇਦ ਪਾਠੀ ਹੋਕੇ ਪੰਡਿਤ ਅਖਵ ਕੇ ਪੱਥਰਾਂ ਦੀ ਪੂਜਾ ਕਿਉਂ ਕਰੋ ? ਪੜ੍ਹਨ ਯਾ ਵਿਦਯਾ ਦੇ ਅਰਥ ਹਨ ਜਾਣਨਾ ਬੁਝਣਾ। ਜਦ ਤੁਸੀਂ ਸਰਬ ਵਿਆਪੀ ਕਰਤਾਰ ਨੂੰ ਨਹੀਂ ਜਾਣਿਆ, ਤੁਸਾਡੀ ਵਿਦਯਾ ਕਿਸ ਕੰਮ? ਕਿਉਂਕਿ 'ਪੜਿਐ ਨਾਂ ਹੀ, ਭੇਦ ਬੁਝਿਐ ਪਾਵਣਾ॥ ਮਾਝ ਵਾਰ ਮ ੧ ॥

ਤੁਸੀਂ ਜੋ ਪੜ੍ਹਦੇ ਹੋ, ਤੁਸਾਡਾ ਮੁਦਾ ਮਾਇਆ ਪ੍ਰਾਪਤੀ (ਉਪਜੀਵਕਾ) ਹੈ। ਤੁਸਾਨੂੰ ਲੋਭ ਲਾਲਚ ਸਤਾ ਰਿਹਾ ਹੈ। ਇਕ ਓ ਅੰਕਾਰ ਦੀ ਵਿਚਾਰ ਅਗੇ 'ਪੜ੍ਹਿਆ ਮੂਰਖ ਆਖੀਐ, ਜਿਸ ਲਬ ਲੋਭ ਹੰਕਾਰ' ॥ ਵਾਰ ਮ: ੧ ॥ ਵਿਦਯਾ ਪੜ੍ਹਨੇ ਦਾ ਮੰਤਵ ਸਤਿ ਅਸੱਤ ਦੀ ਵਿਚਾਰ ਹੈ 'ਵਿਦਿਆ ਵੀਚਾਰੀ ਤਾਂ ਪਰਉਪਕਾਰੀ' ॥ ਆਸਾ ਮ: ੧ ॥ ਪੜਿਆ ਬੂਝੈ ਸੋ ਪਰਵਾਣ ॥ ਧਨਾਸਰੀ ਮ: ੧ ॥ ਅਕਲੀ ਪੜ੍ਹਕੇ ਬੁਝੀਐ ਅਕਲੀ ਕੀਚੈ ਦਾਨ ॥ ਨਾਨਕ ਆਖੈ ਰਾਹੁ ਏਹੁ, ਹੋਰ ਗਲਾਂ ਸੈਤਾਨ ॥ ਵਾਰ ਸਾਰਗ ਮ: ੧ ॥ ਇਸ ਤਰਾਂ ਦੇ ਉਪਦੇਸ਼ ਸੁਣਕੇ ਪੰਡਤ ਨਿਰਉਤਰ ਹੋ ਗਏ ਕਿਤਨੇ ਹੀ ਗੁਰੂ ਜੀ ਦੇ ਸਿੱਖ ਬਣ ਗਏ।

ਨੋਟ–ਗੁਰੂ ਜੀ ਵਿਦਯਾ ਵਿਰੁਧ ਨਹੀਂ ਸਨ। ਗੁਰੂ ਜੀ ਦੀ ਵਿਦਯਾ ਗੁਰਬਾਣੀ ਰਚਨਾ ਤੋਂ ਸੂਰਜ ਵਤ ਰੋਸ਼ਨ ਹੈ। ਆਪ ਨੇ ਕਿਤਨੇ ਸ਼ਬਦ ਫਾਰਸੀ ਅਰਬੀ ਵਿਖੇ ਭੀ ਰਚੇ, ਜਿਹਾ ਕਿ 'ਯਕ ਅਰਜ਼ ਗੁਫਤਮ ਤਿਲੰਕਮ ॥ਮਃ ॥੧॥' ਆਦਿ ਸ਼ਬਦ ਹਨ। ਪਰ ਗੁਰੂ ਜੀ ਲਫਜ਼ੀ ਜਾਂ ਅਖਰੀ ਵਿਦਯਾ ਜੋ ਕਿ ਪਰਮਾਰਥ ਨੂੰ ਭਲੌਂਦੀ ਹੈ ਉਸ ਨੂੰ ਨਿਸਫਲ ਮੰਨਕੇ ਉਚੀ ਥਾਂ ਨਹੀ ਦਿੰਦੇ ਸਨ। 'ਗੁਰੂ ਜੀ ਦੀ ਸਿਧਾਂਤ ਬਿਨ ਬੂਝੇ ਪਸ਼ੂ ਢੋਰ ਯਾਂਤੇ ਪੜ੍ਹਿਆ ਬੂਝੈ ਸੋ ਪਰਵਾਣ ॥' ਧਨਾਸਰੀ ਮਃ ੧ ਪੜਿਆ ਤੇ ਓਮੀਆਂ ਵੀਚਾਰ ਅਗੈ ਵੀਚਾਰੀ ਐ॥ ਆਸਾ ਵਾਰ ਮਃ ੧॥ ਗੁਰ ਪਰਸਾਦੀ ਵਿਦਯਾ ਵੀਚਾਰੈ ਪੜ੍ਹ ਪੜ੍ਹ ਪਾਏ ਮਾਨ॥ ਪ੍ਰਭਾਤੀ ਮਃ ੧॥

ਜੋ ਪੁਰਸ਼ ਵਿਦਯਾ ਪਾ ਕੇ ਦੇਸ਼ ਕੌਮ ਦਾ ਘਾਤ ਕਰਦੇ ਤੇ ਵਢੀਆਂ ਲੈ ਕੇ ਗਰੀਬਾਂ ਦਾ ਲਹੂ ਚੂਸਦੇ ਹਨ ਉਨ੍ਹਾਂ ਦੀ ਵਿਦਯਾ ਦਾ ਲਾਭ ਕੀ? 'ਹਰਣਾ ਬਾਜਾਂ ਤੇ ਸਿਕਦਾਰਾਂ ਇੰਨਾ ਪੜ੍ਹਿਆ ਨਾਉ। ਫਾਂਧੀ ਲਗੀ ਜਾਤਿ ਫਹਾਇਨ ਆਗੈ ਨਾਹੀ ਥਾਉ। ਵਾਰ ਮਲਾਰ ਮਃ ੧॥ ਮਾਨੁਖ ਦੇ ਪੜ੍ਹਨ ਦਾ ਮੰਤਵ ਹੀ ਇਹ ਹੈ ਕਿ ਚੰਗੇ ਕੰਮ ਕਰੇ, ਦੁਖੀਆਂ ਦੀ ਮਦਦ ਕਰੇ ਦੇਸ ਅਰ ਕੌਮ ਦੀ ਉੱਨਤੀ ਵਿਚ ਹਿਸਾ ਲਵੇ।

## ਜਾਣ ਪਛਾਣ

ਮਟਨ ਤੋਂ ਹੋ ਕੇ ਗੁਰੂ ਜੀ ਮਹੀਨਾ ਕੁ ਸਿਰੀਨਗਰ ਜਾ ਕੇ ਠਹਿਰੇ ਸਨ। ਇਥੋਂ ਹੋ ਕੇ ਸੁਮੇਰ ਤੇ ਕੈਲਾਸ਼ ਪਰਬਤ ਦੀ ਤਰਫ ਗਏ। ਮਾਨ ਸਰੋਵਰ ਝੀਲ ਪਰ ਕਈ ਕੁ ਸਿੱਧ ਰਹਿੰਦੇ ਸਨ, ਕਈਆਂ ਦ ਖਿਆਲ ਹੈ ਸੁਮੇਰ ਪਰਬਤ ਪਰ ਰਿਹਾਇਸ਼ ਲਈ ਸਿਧਾਂ ਦਾ ਟਿਕਾਣਾ ਮਾਨ ਸਰੋਵਰ ਦੇ ਲਾਗੇ ਸੀ। ਕਈਆਂ ਨੇ ਸਿਧ ਗੋਸ਼ਟ ਬਾਣੀ ਨੂੰ ਇਥੇ ਦੀ ਚਰਚਾ ਮੰਨਿਆ ਹੈ। ਮਾਨ ਸਰੋਵਰ ਪਰ ਸਰਦੀ ਅਤਿ ਦੀ ਹੁੰਦੀ ਹੈ। ਭਰਥਰੀ ਨਾਲ ਚਰਚਾ ਇਥੇ ਭੀ ਮੰਨੀ ਹੈ ਅਤੇ ਕਜਲੀ ਬਨ ਵਿਖੇ ਭੀ। ਇਹ ਹਾਰ ਖਾ ਕੇ ਸਿਖ ਬਣ ਗਿਆ ਸੀ। ਚਰਚਾਵਾਂ ਦਾ ਜ਼ਿਕਰ ਹੋਰ ਭੀ ਕਈ ਥਾਂਵੀ ਹੈ। ਪੱਛਮੀ ਮੁਲਕਾਂ ਦੇ ਦੌਰੇ ਦੀ ਵਾਪਸੀ ਪਰ ਗੁਰੂ ਸਾਹਿਬ ਜੀ ਕਸ਼ਮੀਰ, ਪੁਣਛ, ਰਾਵਲਪਿੰਡੀ, ਜੇਹਲਮ, ਗੁਜਰਾਤ, ਸਿਆਲਕੋਟ ਵਿਚ ਦੀ ਪ੍ਰਚਾਰ ਕਰਦੇ ਵਾਪਸ ਆਏ ਸਨ।

ਵਾਪਸੀ ਦੇ ਦੌਰੇ ਵਿਚ ਉਥੇ ਭੀ ਕਈ ਜਗ੍ਹਾ ਪਰ ਪਹੁੰਚੇ ਜਿਥੇ ਕਿ ਅਰਬ ਨੂੰ ਜਾਣ ਵੇਲੇ ਸਿਖੀ ਦਾ ਬੀਜ ਬੀਜ ਗਏ ਸਨ। ਸਿਆਲਕੋਟ ਵਿਖੇ ਪਹਿਲਾ ਸਥਾਨ ਗੁਰਦੁਆਰਾ 'ਬੇਰ ਸਾਹਿਬ' ਹੈ, ਦੂਜੀ ਵੇਰ ਦੀ ਯਾਦਗਾਰ 'ਬਉਲੀ ਸਾਹਿਬ' ਗੁਰਦੁਆਰਾ ਹੈ। ਇਹ ਜਗ੍ਹਾ ਭਾਈ ਮੂਲੇ ਦਾ ਘਰ ਸੀ, (ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ॥ ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ॥ ਸਲੋਕ ਵਾਰਾਂ ਤੇ ਵਧੀਕ ਮਃ ੧) ਇਹ ਵਾਕ ਇਸ ਭਾਈ ਦੇ ਪ੍ਰਥਾਇ ਉਸ ਦੀ ਮੌਤ ਸਮੇਂ ਸਿਆਲ ਕੋਟ ਵਿਚ ਉਚਾਰਨ ਕੀਤਾ ਸੀ।

ਗੁਰੂ ਜੀ ਨੇ ਪੰਜਵਾਂ ਦੌਰਾ ਦੋਬਾਰਾ ਅਫਗਾਨਿਸਤਾਨ ਦਾ ਕੀਤਾ ਸੀ।

# ਮਾਤਾ ਪਿਤਾ ਦੀ ਚੜ੍ਹਾਈ

ਅਜੇ ਥੋੜਾ ਹੀ ਸਮਾਂ ਬੀਤਿਆ ਸੀ, ਕਿ ਕੱਤਕ ਸੰਮਤ ੧੫੭੯ (੧੫੨੧ ਈ.) ਵਿਖੇ ਮਾਤਾ ਤ੍ਰਿਪਤਾ ਜੀ ਤੇ ਮੱਘਰ ਵਿਖੇ ਪਿਤਾ ਕਾਲੂ ਜੀ ਭੀ ਸਚਖੰਡ ਨੂੰ ਸਿਧਾਰ ਗਏ। ਇਸ ਪਰ ਗੁਰੂ ਸਾਹਿਬਾਂ ਦੇ ਪਿਛਲੇ ਖਾਨਦਾਨ ਵੇਦੀਆਂ ਵਿਚੋਂ ਭਾਈ ਚਾਰਾ ਇਕੱਠਾ ਹੋਇਆ, ਕਿ ਆਪ ਜੀ ਨੂੰ ਕੁਲ-ਰੀਤੀ ਅਨੁਸਾਰ ਸ਼ਰਾਧ ਕਰਨਾ ਚਾਹੀਦਾ ਹੈ। ਸਤਿਗੁਰੂ ਜੀ ਨੇ ਫੁਰਮਾਇਆ ਕਿ ਅਸੀਂ ਮਾਤਾ ਪਿਤਾ ਦਾ ਸ਼ਰਾਧ ਸਤਿਨਾਮੁ ਜਪਾਕੇ ਇਕੋ ਵੇਰ ਕਰ ਛਡਿਆ ਹੈ, ਹੁਣ ਪਖੰਡ ਦੇ ਸ਼ਰਾਧਾਂ ਦੀ ਲੋੜ ਨਹੀਂ ਰਹੀ। ਯਥਾ—

'ਆਇਆ ਗਇਆ ਮੁਇਆ ਨਾਉ ॥ ਪਿਛੈ ਪਤਲਿ ਸਦਿਹੁ ਕਾਵ ॥
ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥
(ਮਾਝ ਕੀ ਵਾਰ ਮਃ ੧)

ਸਤਿਗੁਰੂ ਜੀ ਨੇ ਆਪਣੀਂ ਹਥੀਂ, ਆਪਣੇ ਮਾਤਾ ਪਿਤਾ ਦਾ ਗੁਰਮਤ ਅਨੁਸਾਰ ਮ੍ਰਿਤਕ ਸੰਸਕਾਰ ਕੀਤਾ। ਗੁਰੂ ਜੀ ਨੇ ਸੰਗਤ ਪ੍ਰਤਿ ਉਪਦੇਸ਼ ਦਿਤਾ।

ਜੋ ਉਪਜੈ ਸੋ ਕਾਲਿ ਸੰਘਾਰਿਆ ॥ ਹਮ ਹਰਿ ਰਾਖੇ ਗੁਰ ਸਬਦੁ
ਬੀਚਾਰਿਆ ॥ ੧ ॥ ਰਹਾਉ ॥ ਮਾਇਆ ਮੋਹੇ ਦੇਵੀ ਸਭਿ ਦੇਵਾ ॥
ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥ * * *
ਹਿਰਦੈ ਸਾਚੁ ਵਸੈ ਹਰਿਨਾਇ ॥ ਕਾਲੁ ਨ ਜੋਹਿ ਸਕੈ ਗੁਣ ਗਾਇ ॥
(ਗਉੜੀ ਮਃ ੧ ਅਸਟਪਦੀ)

ਗੁਰੂ ਜੀ ਨੇ ਫੁਰਮਾਯਾ ਮਨਮੁਖਾਂ ਲਈ ਮੌਤ (ਕਾਲ) ਹੈ। ਗੁਰੂ ਭਗਤਾਂ ਲਈ, ਗੁਰਮੁਖਾਂ ਲਈ ਮੌਤ ਨਹੀਂ ਹੈ ਸੱਚੇ ਪੁਰਸ਼ ਸਦਾ ਜ਼ਿੰਦਾ ਹਨ, ਉਨ੍ਹਾਂ ਦੇ ਕਿਰਿਆ ਕਰਮ ਪਹਿਲੇ ਹੀ ਹੋ ਚੁਕੇ ਹਨ, ਗੰਗਾ ਆਦਿ ਵਿਚ ਮਿਰਤਕ ਦੇ ਹੱਡ ਪੌਣੇ ਅਗਿਆਨ ਤੇ ਪਾਖੰਡ ਹੈ। ਗੁਰਮਖਾਂ ਦੀ ਗਤੀ ਗੁਰੂਦੁਆਰੇ ਹੁੰਦੀ ਹੈ।

# ਕਾਬਲ ਦੀ ਤਰਫ ਦੂਜਾ ਦੌਰਾ

ਮਾਤਾ ਪਿਤਾ ਦਾ ਮ੍ਰਿਤਕ ਸੰਸਕਾਰ ਕਰਕੇ ਗੁਰੂ ਜੀ ਫੇਰ ਕਾਬਲ ਦੀ ਤਰਫ ਪ੍ਰਚਾਰ ਵਾਸਤੇ ਚਲੇ ਗਏ, ਇਸ ਦੌਰੇ ਵਿਖੇ ਗੁਰੂ ਜੀ ਪ੍ਰਚਾਰ ਕਰਦੇ ਕਰਦੇ ਨੁਸ਼ਹਿਰੇ, ਜਜਣ, ਹੋਕੇ ਹੁਜਰੇ ਸ਼ਾਹ ਹਕੀਮ ਦੇ ਮੇਲੇ ਪਰ ਪਹੁੰਚੇ, ਉਥੇ ਕਾਜੀਆਂ ਨਾਲ ਚਰਚਾ ਹੋਈ।

ਅਗੇ ਪਾਲਗ ਪੁਰ ਤੋਂ ਪਾਕਪਟਨ (ਮਿੰਟਗੁਮਰੀ) ਇਥੇ ਬਾਬਾ ਫਰੀਦ ਜੀ ਦਾ ਮਜ਼ਾਰ ਤੇ ਬਹਿਸ਼ਤੀ ਦਰਵਾਜਾ ਹੈ। ਗੁਰੂ ਜੀ ਨੇ ਉਨਾਂ ਦੇ ਗੱਦੀ ਨਸ਼ੀਨ ਸ਼ੇਖ ਇਬਰਾਹੀਮ ਨੂੰ ਸਤਿਨਾਮ

ਦਾ ਉਪਦੇਸ਼ ਦਿਤਾ। ਇਥੇ ਕੱਤਕ ਪੂਰਨਮਾਸ਼ੀ ਦਾ ਮੇਲਾ ਲਗਦਾ ਹੈ। ਗੁਰੂ ਸਾਹਿਬ ਦੀ ਯਾਦਗਾਰ ਵਿਚ ਗੁਰਦੁਆਰਾ ਨਾਨਕਥਾਣਾ ਸਾਹਿਬ ਹੈ (ਜੋ ਪਾਕਪਟਨ ਤੋਂ ਦੋ ਮੀਲ ਪਰ ਹੈ। ਇਥੇ ਉਦਾਸੀਆਂ ਦਾ ਭੀ ਡੇਰਾ ਹੈ) ਇਸੇ ਇਲਾਕੇ ਵਿਚ ਦੀਪਾਲ ਪੁਰ ਵਿਚ ਡੇਹਰਾ ਸਾਹਿਬ ਨਾਮ ਦਾ ਗੁਰਦੁਆਰਾ ਹੈ (ਮਿੰਟਗੁਮਰੀ ਥੀਂ ਪਚੀਸ ਮੀਲ ਪਰ ਹੈ) ਦੀਪਾਲ ਪੁਰ ਵਿਖੇ ਗੁਰੂ ਜੀ ਨੇ ਨੌਰੰਗੇ ਅਰ ਨੂਰੀ ਦਾ ਆਪਣੀ ਕ੍ਰਿਪਾ ਦੁਆਰਾ ਕੋਹੜ ਰੋਗ ਦੂਰ ਕੀਤਾ ਸੀ। ਗੁਰੂ ਜੀ ਜਿਸ ਸੁਕੇ ਪਿੱਪਲ ਦੇ ਨੀਚੇ ਵਿਰਾਜੇ ਸਨ, ਹੁਣ ਹਰਿਆ ਭਰਿਆ ਖੜਾ ਹੈ। ਪਾਕਪਟਨ ਦੀ ਤਹਿਸੀਲ ਪਿੰਡ ਮਹਿਮੂਦ ਪੁਰ ਵਿਚ ਬਾਰਾਂ ਮੀਲਾਂ ਪਰ ਗੁਰਦੁਆਰਾ ਹੈ। ਇਥੇ ਗੁਰੂ ਜੀ ਨੇ 'ਚਿਸ਼ਤੀ' ਨਾਮੀ ਇਕ ਫਕੀਰ ਨੂੰ ਉਪਦੇਸ਼ ਦਿੱਤਾ। ਮਹਿਮੂਦ ਪੁਰ ਨੂੰ ਟਿੱਬਾ ਅਬੋਹਰ ਭੀ ਕਹਿੰਦੇ ਹਨ, ਪਹਿਲੀ ਕੱਤਕ ਦਾ ਮੇਲਾ ਭਰਦਾ ਹੈ। ਪਿੰਡ ਹੜੱਪਾ ਵਿਖੇ ਗੁਰੂ ਜੀ ਦੋ ਵੇਰ ਪਧਾਰੇ ਸਨ। ਗੁਰਦੁਆਰੇ ਦਾ ਨਾਮ 'ਨਾਨਕ ਸਰ' ਹੈ। ਕਈ 'ਡੇਰਾ ਬਾਬਾ ਨਾਨਕ' ਵੀ ਆਖਦੇ ਹਨ। ਪਹਿਲੀ ਚੇਤਰ ਤੋਂ ਲੈਕੇ ਤਿੰਨ ਤਕ ਮੇਲਾ ਭਰਦਾ ਹੈ। ਸੱਤਾਂ ਘਰਾਂ ਵਿਖੇ ਸ੍ਰੀ ਗੁਰੂ ਜੀ ਨੇ ਪਰਚਾਰ ਕੀਤਾ, (ਤਹਿਸੀਲ ਉਕਾੜਾ ਹੈ)। ਗੁਰੂ ਜੀ ਨੇ ਇਕ ਸ਼ਾਹੂਕਾਰ ਨੂੰ 'ਸਹੰਸਰ ਦਾਨ ਦੇ ਇੰਦਰ ਰੋਆਇਆ' ਸ਼ਬਦ ਸੁਣਾਇਆ। ਮਿੰਟਗੁਮਰੀ ਦੇ ਇਲਾਕੇ ਵਿਚ ਪਰਚਾਰ ਕਰਦੇ ਉਚ ਪਿੰਡ ਹੋਕੇ ਪੰਜਨਦ ਲੰਘਕੇ ਸੀਤਾ ਪੁਰ, ਜਾਮਪੁਰ ਹੁੰਦੇ ਹੋਏ ਡੇਰਾ ਇਸਮਾਈਲਖਾਂ ਪਹੁੰਚੇ, ਅਗੇ ਪਹਾੜੀ ਰਸਤੇ ਬਲੋਚਿਸਤਾਨ ਦੇ ਇਲਾਕੇ ਵਿਖੇ ਕਲਾਤ, ਭੰਬੋਰ, ਸ਼ਹਿਰ ਵਿਚ ਪ੍ਰਚਾਰ ਕਰਦੇ, ਕੰਧਾਰ ਪ੍ਰਚਾਰ ਕੀਤਾ, ਕਾਬਲ ਗ਼ਜ਼ਨੀ ਤਕ ਦੌਰਾ ਕਰਕੇ ਪੰਜਾਬ ਨੂੰ ਵਾਪਸ ਮੁੜੇ।

## ਭਾਈ ਮਰਦਾਨੇ ਦਾ ਦੇਹਾਂਤ

ਜਦੋਂ ਕਾਬਲ ਵਲੋਂ ਮੁੜਦੇ ਹੋਏ ਪੰਜਾਬ ਵਲ ਆ ਰਹੇ ਸਨ, ਤਾਂ ਕੁਰਮ ਸ਼ਹਿਰ ਵਿਚ ਆਉਣ ਪਰ ਭਾਈ ਮਰਦਾਨੇ ਨੇ ਗੁਰੂ ਜੀ ਨੂੰ ਕਿਹਾ ਕਿ ਹੁਣ ਮੇਰਾ ਅੰਤ ਸਮਾਂ ਆ ਗਿਆ ਹੈ। ਸੋ ਆਪ ਨੇ ਕ੍ਰਿਪਾ ਕਰਕੇ ਆਪਣੇ ਹਥੀਂ ਮੇਰੇ ਸਰੀਰ ਦਾ ਮ੍ਰਿਤਕ ਸੰਸਕਾਰ ਗੁਰਮਤਿ ਅਨੁਸਾਰ ਕਰਨਾ ਤੇ ਮੇਰੀਆਂ ਸਾਰੀਆਂ ਭੁਲਾਂ ਚੁੱਕਾਂ ਬਖਸ਼ ਦੇਣੀਆਂ।

ਇਸ ਪਰ ਗੁਰੂ ਜੀ ਨੇ ਫੁਰਮਾਇਆ, 'ਭਾਈ ਮਰਦਾਨਿਆਂ! ਤੂੰ ਅਕਾਲ ਪੁਰਖ ਦਾ ਪਿਆਰਾ ਹੈਂ, ਤੇਰੀਆਂ ਭੁੱਲਾਂ ਚੁਕਾਂ ਆਪ ਕਰਤਾਰ ਨੇ ਮੁਆਫ ਕੀਤੀਆਂ ਹਨ। ਅਸੀਂ ਤੈਥੇ ਬਹੁਤ ਪ੍ਰਸੰਨ ਹਾਂ। ਹੁਣ ਤੂੰ ਸਤਿਨਾਮ ਦਾ ਸਿਮਰਨ ਕਰ'।

ਇਸ ਤੋਂ ਅਗਲੇ ਦਿਨ ਭਾਈ ਮਰਦਾਨਾ ਚੜ੍ਹਾਈ ਕਰ ਗਿਆ। ਗੁਰੂ ਜੀ ਨੇ ਉਸ ਦੀ ਦੇਹ ਦਾ ਸਸਕਾਰ ਆਪ ਕੀਤਾ। ਇਸ ਤੋਂ ਪਿਛੋਂ ਆਪ ਸਤਿਨਾਮੁ ਦਾ ਪ੍ਰਚਾਰ ਕਰਦੇ ਸੰਸਾਰ ਨੂੰ ਤਾਰਦੇ ਹੋਏ ਕਰਤਾਰ ਪੁਰ ਪਹੁੰਚੇ।

ਨੋਟ:-ਸ਼ਹਿਰ ਕੁਰਮ (ਖਵਾਰਜ਼ਿਮ) ਅਫਗਾਨਿਸਤਾਨ ਦੇ ਇਲਾਕੇ ਵਿਚ ਕੁਰਮ ਨਾਮੇ ਦਰਿਆ ਦੇ ਕੰਢੇ ਪਰ ਹੈ। ਭਾਈ ਮਰਦਾਨੇ ਦਾ ਦੇਹਾਂਤ ਇਥੇ ੧੩ ਮੱਘਰ ਸੰਮਤ ੧੫੯੧ ਬਿ:

ਵਿਖੇ ਹੋਇਆ। ਭਾਈ ਜੀ ਦਾ ਜਨਮ ਸੰਮਤ ੧੫੧੬ ਬਿ: ਵਿਖੇ ਹੋਇਆ ਸੀ। ਆਪ ਦੇ ਪਿਤਾ ਦਾ ਨਾਉਂ ਬਾਦਰਾ ਤੇ ਮਾਤਾ ਲੱਖੋ ਸੀ। ਆਪ ਨੂੰ ਹੀ ਸਭ ਤੋਂ ਪਹਿਲਾਂ 'ਭਾਈ' ਪਦ ਦੀ ਪ੍ਰਾਪਤੀ ਹੋਈ।

ਸ਼ਹਿਰ ਕੁਰਮ ਥੀਂ ਚਲਕੇ ਗੁਰੂ ਜੀ ਈਸਾ ਖੇਲ, ਲੱਕੀ ਥੀਂ ਲੰਘ ਕੇ ਅਟਕ ਨਦੀ ਪਾਰ ਕਰਕੇ, 'ਮਿਠੇ ਬਾਗ' ਪੀਰ ਅਬਦੁਲ ਰਹਿਮਾਨ ਨਾਲ ਗੋਸ਼ਟ ਕੀਤੀ। ਅਗੇ ਡੇਰੇ ਪ੍ਰਚਾਰ ਕਰਤੇ ਡਿੰਗੇ (ਸਿਆਲਕੋਟ) ਪਹੁੰਚਕੇ ਪ੍ਰਚਾਰ ਕੀਤਾ। ਇਥੇ 'ਨਾਨਕਸਰ' ਨਾਮ ਦਾ ਤਾਲਾਬ ਹੈ, ਗੁਰਦੁਆਰਾ ਭੀ ਹੈ। ਇਥੋਂ ਹਟਕੇ ਮੀਰ ਪੁਰ ਭਿੰਤਰ, ਗੁਜਰਾਤ (ਜੋ ਮੁਖ ਨਗਰ ਵਿਖੇ ਗੁਰਦੁਆਰਾ ਹੈ) ਵੈਸਾਖੀ ਦਾ ਮੇਲਾ ਹੁੰਦਾ ਹੈ।

ਇਸ ਦੌਰੇ ਨਾਲ ਦੋਬਾਰਾ ਗੰਗਾ ਪੁਰ ਜਾਣਾ ਭੀ ਸਿੱਧ ਹੈ। ਗੁਰੂ ਜੀ ਨੇ ਢਾਕੇ ਵਿਖੇ ਪਰਚਾਰ ਕੀਤਾ। ਹਰਿਦੁਆਰ (ਗੰਗਾ) ਤੋਂ ਸਹਾਰਨਪੁਰ ਹੋਕੇ ਕਪਾਲਮੋਚਨ ਤੀਰਥ ਪਰ ਪਹੁੰਚੇ ਹਨ। ਇਥੋਂ ਵਾਪਸ ਪੰਜਾਬ ਨੂੰ ਪਧਾਰੇ ਹਨ।

ਨੋਟ—ਕਈਆਂ ਲਿਖਿਆ ਹੈ ਕਿ 'ਭਾਈ ਮਰਦਾਨੇ ਦਾ ਚਲਾਣਾ ਪੰਜਾਬ ਆਕੇ ਹੋਇਆ ਸੀ ਪਰ ਸ਼ਹਿਰ ਖਵਾਰਜ਼ਿਮ (ਖੁਰਮ) ਵਿਖੇ ਸਮਾਧੀ ਮੌਜੂਦ ਹੈ ਉਥੇ ਹੀ ਭਾਈ ਮਰਦਾਨੇ ਦੇ ਪੁਤਰ ਪੋਤਰੇ ਜਾ ਰਹੇ ਸਨ।

## ਵਿਚਾਰ ਯੋਗ ਨੋਟ

ਕਈਆਂ ਲਿਖਿਆ ਹੈ ਵੈਸਾਖੀ ਸੰਮਤ ੧੫੭੬ ਨੂੰ ਪੁਸ਼ਕਰ ਤੀਰਥ ਦੇ ਇਕੱਠ ਪਰ ਪਹੁੰਚੇ ਸਨ। ਪਿੰਡ ਦਾਦਨ ਖਾਂ ਹਾਜੀਆਂ ਨਾਲ ਮਿਲਣੇ ਪਰ ਆਪ ਨੇ ਅਰਬ ਜਾਣ ਦਾ ਪਰੋਗ੍ਰਾਮ ਬਣਾਇਆ। ਏਸੇ ਦੌਰੇ ਵਿਚ ਪਾਕਪਟਨ, ਬਹਾਵਲਪੁਰ, ਰੋਹੜੀ ਸੱਖਰ, ਸਿੰਧ ਵਿਖੇ ਪਹੁੰਚੇ। ਖ੍ਵਾਜੇ ਦੀ ਅਜਮੇਰ ਮਜੌਰਾਂ ਨਾਲ ਚਰਚਾ ਹੋਈ ਸੀ। ਸੂਰਤ ਸ਼ਹਿਰ ਪਹੁੰਚ ਕੇ ਹਾਜੀਆਂ ਨਾਲ ਚਰਚਾ ਹੋਈ। ਇਥੋਂ ਹੀ ਅਰਬ ਨੂੰ ਗਏ ਸਨ। ਉਧਰ ਗੁਰੂ ਜੀ ਪੌਣੇ ਕੁ ਦੋ ਸਾਲ ਦੌਰੇ ਵਿਚ ਰਹੇ। ਕਈਆਂ ਦੀ ਲਿਖਤ ਹੈ ਕਿ ਹਸਨ ਅਬਦਾਲ ਤੋਂ ਬਾਬਰ ਦੀ ਚੜ੍ਹਾਈ ਦੀ ਖਬਰ ਪਾਕੇ ਸਿਧੇ ਏਮਨਾਬਾਦ ਪਹੁੰਚੇ। ਕਈਆਂ ਨੇ ਕਰਤਾਰਪੁਰੋਂ ਜਾਣਾ ਮੰਨਿਆ ਹੈ। ਏਮਨਾਬਾਦ ਤੋਂ ਪਿਛੋਂ ਫਾਗਣ ਸੰਮਤ ੧੫੭੯ ਕਾਬਲ ਪਹੁੰਚਣੇ ਦੀ ਤ੍ਰੀਕ ਹੈ। ਇਸੇ ਦੌਰੇ ਨਾਲ ਨਸ਼ਹਿਰੇ, ਬਲਖ ਬਖਾਰਾ, ਪਸ਼ਾਵਰ, ਭੇਰਾ (ਜਿਥੇ ਸ਼ਾਹ ਸੁਹਾਗਣ ਫਕੀਰ ਰਹਿੰਦਾ ਸੀ) ਪਹੁੰਚੇ ਸਨ; ਕੰਧਾਰ ਦੀ ਸਾਖੀ ੧੫੯੧ ਦੀ ਮਿਲਦੀ ਹੈ ਇਥੇ ਵਾਪਸੀ ਪਰ ੧੩ ਮਾਘ ਸੰਮਤ ੧੫੯੧ ਨੂੰ ਭਾਈ ਮਰਦਾਨੇ ਦਾ ਚਲਾਣਾ ਮੰਨਿਆ ਹੈ। ਇਸ ਤਰਾਂ ਦੌਰਿਆਂ ਵਿਖੇ ਵਡੇ ਵਡੇ ਸਥਾਨਾਂ ਪਰ ਪਹੁੰਚਣ ਦੀ ਤਰੀਕਾਂ ਦੇ ਲਿਖਣੇ ਦੀ ਅਤਿਅੰਤ ਲੋੜ ਹੈ, ਤਾਕਿ ਉਥੇ ਦੇ ਪਰੇਮੀ ਉਸ ਦਿਨ ਮਕਾਮੀ ਦੀਵਾਨਾਂ ਦੀਆਂ ਪੱਕੀਆਂ ਤ੍ਰੀਕਾਂ ਪਰ ਦੀਵਾਨ ਕਰਿਆ ਕਰਨ।

# ਅਚਲ ਵਟਾਲੇ ਦੀ ਗੋਸ਼ਟ

ਕਰਤਾਰ ਪੁਰ ਤੋਂ ਅਠਾਰਾਂ ਕੁ ਕੋਹਾਂ ਦੇ ਫਾਸਲੇ ਪਰ ਜ਼ਿਲਾ ਗੁਰਦਾਸ ਪੁਰ ਵਿਖੇ ਨੱਗਰ ਵਟਾਲਾ ਹੈ, ਇਸ ਤੋਂ ਦੋ ਕੁ ਕੋਸ ਪਰ ਅਚਲ ਨਾਮ ਦਾ ਸ਼ਿਵ (ਮਹਾਂਦੇਵ) ਮੰਦਰ ਹੈ, ਇਥੇ ਫਗਣ ਵਦੀ ਚੌਦੇ ਨੂੰ 'ਸ਼ਿਵਰਾਤ੍ਰੀ ਦਾ ਮੇਲਾ ਭਰਦਾ ਹੈ। ਸ਼ਿਵਰਾਤ੍ਰੀ ਤੋਂ ਭਾਵ ਹੈ ਸ਼ਿਵਾ ਦੀ ਪਿਆਰੀ (ਦੁਰਗਾ) ਦੀ ਰਾਤਰ। ਸਿੱਧ ਜੋਗੀ, ਸ਼ਿਵਾ ਦੇ ਉਪਾਸ਼ਕ ਹਨ, ਇਸ ਮੇਲੇ ਪਰ ਸ਼ਿਵ ਸੰਪਰਦਾਵਾਂ ਦੇ ਸਾਰੇ ਆਗੂ ਕੱਠੇ ਹੁੰਦੇ ਸਨ, ਕੁੰਭ ਦੇ ਮੇਲੇ ਦੀ ਤਰਾਂ ਆਪੋ ਆਪਣੀ ਆਨ ਸ਼ਾਨ ਦਾ ਦਿਖਾਵਾ ਕਰਦੇ ਸਨ।

ਨੱਗਰ ਵਟਾਲੇ ਦੇ ਨੇੜੇ ਹੋਣ ਕਰਕੇ ਇਸ ਨੂੰ ਅਚਲ ਵਟਾਲੇ ਦਾ ਮੇਲਾ ਆਖਿਆ ਜਾਂਦਾ ਸੀ। "ਸਿੱਧਾਂ ਜੋਗੀਆਂ ਦਾ ਹਿੰਦ ਭਰ ਵਿਚੋਂ ਮਭ ਨਾਲੋਂ ਵਧ ਬੋਲ ਬਾਲਾ ਸੀ, ਇਨ੍ਹਾਂ ਦੇ ਪਰਚਾਰ ਕਰਕੇ ਕਈ ਕੁ ਭਰਥਰੀ ਤੇ ਗੋਪੀ ਚੰਦ ਜੈਸੇ ਰਜਵਾੜੇ ਭੀ ਰਾਜ ਕਾਜ ਤੇ ਗ੍ਰਹਿਸਤ ਤਿਆਗ ਕੇ ਫਕੀਰ ਬਣ ਤੁਰੇ ਸਨ। ਦੇਸ਼ ਦੇ ਪ੍ਰਾਕਰਮ ਤੇ ਗ੍ਰਹਿਸਤਾ-ਆਸ਼ਰਮ ਮਾਰਗ ਗੁਮ ਹੋ ਰਿਹਾ ਸੀ, ਅਨੇਕਾਂ ਪੁਰਸ਼ ਮੰਗਤੇ ਬਣ ਤੁਰੇ। ਗੁਰੂ ਜੀ ਨੇ ਇਸ ਬੀਮਾਰੀ ਦੀ ਰੋਕ ਥਾਮ ਵਾਸਤੇ, ਸਿਧਾਂ ਜੋਗੀਆਂ ਨਾਲ ਚਰਚਾਵਾਂ ਕਰਕੇ ਉਜਾੜੇ ਜਾ ਰਹੇ ਦੇਸ਼ ਨੂੰ ਮੁੜ ਵਸਾਇਆ, ਇਹ ਲੋਕ ਗ੍ਰਹਿਸਤ ਤਿਆਗ ਕਰਾਏ ਬਿਨਾਂ ਕਿਸੇ ਨੂੰ ਚੇਲਾ ਨਹੀਂ ਬਣੋਦੇ ਸਨ, ਗ੍ਰਹਿਸਤੀਆਂ ਪਾਸੋਂ ਮੰਗਕੇ ਖਾਣਾ ਤੇ ਇਨ੍ਹਾਂ ਦੀ ਹੀ ਨਿੰਦਿਆ ਕਰਨੀ ਗੁਰੂ ਜੀ ਨੇ ਇਨ੍ਹਾਂ ਨਾਲ ਸਵਾਮੀ ਸ਼ੰਕਰਾ ਚਾਰਜ ਦੀ ਤਰਾਂ ਲੱਕ ਕਸਕੇ ਬਹਿਸਾਂ ਕੀਤੀਆਂ ਤੇ ਇਨ੍ਹਾਂ ਨੂੰ ਭਾਰੀ ਹਾਰਾਂ ਦਿਤੀਆਂ। ਸਮੇਰ ਪਰਬਤ ਗੋਰਖ ਹਟੜੀ, ਜੋਗੀ ਮਤਾ (ਨਾਨਕ ਮਤਾ) ਆਦਿ ਇਨ੍ਹਾਂ ਦੇ ਕੇਂਦਰਾਂ ਪਰ ਪਹੁੰਚਕੇ ਇਨ੍ਹਾਂ ਨੂੰ ਭਾਜੜਾਂ ਪਾਈਆਂ। ਅਖੀਰ ਜੋਗੀ ਚਰਪਟ ਨਾਥ ਜੈਸੇ ਆਗੂ ਹਾਰਾਂ ਮਨਕੇ ਗੁਰੂ ਜੀ ਦੇ ਮਤ ਦੇ ਸਿਖ ਬਣੇ "ਅਚਲ ਵਟਾਲੇ ਦੀ ਚਰਚਾ ਮੱਥ ਕਥਕੇ (ਚੈਲੰਜ ਦੇਕੇ) ਸਿਧਾਂ ਨੇ ਕੀਤੀ ਸੀ, ਇਸ ਦਾ ਫੈਸਲਾ ਸਮੇਰ ਪਰਬਤ ਪਰ ਹੋਇਆ ਸੀ। ਗੁਰੂ ਜੀ ਨੇ ਕਰਤਾਰ ਪੁਰ ਪਹੁੰਚਕੇ, ਉਦਾਸੀ ਪਹਿਰਾਨ ਬਦਲਕੇ ਗ੍ਰਹਿਸਤੀਆਂ ਵਾਲੇ ਬਸਤਰ ਪਹਿਰ ਲਿਤੇ ਸਨ 'ਭਾਈ ਗੁਰਦਾਸ ਜੀ ਨੇ ਲਿਖਿਆ ਹੈ, 'ਬਾਬਾ ਆਇਆ ਕਰਤਾਰਪੁਰ ਭੇਖ ਉਦਾਸੀ ਸਗਲ ਉਤਾਰਾ ॥ ਪਹਿਰ ਸੰਸਾਰੀ ਕਪੜੇ ਮੰਜੀ ਬੈਠ ਕੀਆ ਅਵਤਾਰਾ ॥ ਭਾਈ ਗੁਰਦਾਸ ਜੀ ਨੇ ਅਪਣੀ ਪਹਿਲੀ ਵਾਰ ਵਿਖੇ ਅਚਲ ਵਟਾਲੇ ਦੀ ਬਹਿਸ ਨੂੰ ਵਿਸਥਾਰ ਨਾਲ ਲਿਖਕੇ ਖਾਸ ਅਹਿਮੀਅਤ ਦਿਤੀ ਹੈ।

> ਮੇਲਾ ਸੁਣ ਸ਼ਿਵਰਾਤ ਦਾ, ਬਾਬਾ ਅਚਲ ਵਟਾਲੇ ਆਈ।
> ਦਰਸ਼ਨ ਵੇਖਣ ਕਾਰਨੇ, ਸਗਲੀ ਉਲਟ ਪਈ ਲੋਕਾਈ। ਲੱਗੀ
> ਬਰਸਨ ਲੱਛਮੀ, ਰਿਧਿ ਸਿੱਧ ਨਉ ਨਿਧਿ ਸਵਾਈ। ਜੋਗੀ ਵੇਖ ਚਲਿਤ੍ਰ
> ਨੋ, ਮਨ ਵਿਚ ਰਿਸਕ ਘਨੇਰੀ ਖਾਈ। ਭਗਤੀਆਂ ਪਾਈ ਭਗਤ
> ਆਨ, ਲੋਟਾ ਜੋਗੀ ਲਇਆ ਛਪਾਈ। ਭਗਤੀਆਂ ਗਈ ਭਗਤ
> ਭੁੱਲ, ਲੋਟੇ ਅੰਦਰ ਸੁਰਤ ਭੁਲਾਈ। ਬਾਬਾ ਜਾਣੀ ਜਾਣ ਪੁਰਖ,
> ਕਢਿਆ ਲੋਟਾ ਜਹਾਂ ਲੁਕਾਈ। ਵੇਖ ਚਲਿਤਰ ਜੋਗੀ ਖੁਣਸਾਈ ॥ ੩੯ ॥

ਗੁਰੂ ਜੀ ਦੇ ਮੇਲੇ ਪਰ ਪਹੁੰਚਣ ਸਾਰ, ਸਾਰੇ ਲੋਕ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਉਤਾਵਲੇ ਹੋਕੇ ਗਿਰਦੇ ਆ ਜੁੜੇ, ਬੇਸ਼ੁਮਾਰ ਮਾਇਆ ਗੁਰੂ ਜੀ ਦੇ ਉਪਰ ਦੀ ਵਾਰ ਕੇ ਗਰੀਬਾਂ ਗੁਰਬਿਆਂ ਨੂੰ ਦੇਣ ਲਗੇ, ਕਿਉਂਕਿ ਗੁਰੂ ਜੀ ਆਪ ਤਾਂ ਕੁਝ ਭੀ ਅੰਗੀਕਾਰ ਨਹੀਂ ਕਰਦੇ ਸਨ। ਜੋਗੀਆਂ ਨੂੰ ਇਹ ਵੇਖਕੇ, ਈਰਖਾ ਸਾੜਾ ਲਗਿਆ ਕਿਉਂਕਿ ਉਨ੍ਹਾਂ ਦੇ ਅਖਾੜੇ (ਦੀਵਾਨ) ਖਾਲੀ ਮੈਦਾਨ ਬਣ ਗਏ।

ਨੋਟ--ਗੁਰੂ ਜੀ ਕਰਤਾਰ ਪੁਰ ਤੋਂ ਚਲਕੇ ਸਮੇਤ ਸੰਗਤ ਦੇ ਪਹੁੰਚੇ ਸਨ, ਸਿੱਧ ਗੋਸ਼ਟ ਤੋਂ ਭੀ ਸਾਬਤ ਹੈ 'ਸਿੱਧ ਸਭਾ ਕਰ ਬੈਠੇ,' ਸੰਤ ਸਭਾ ਕਰ ਜੈਕਾਰੋ 'ਗੁਰੂ ਜੀ ਦੀ ਸਭਾ ਦਾ ਨਾਮ 'ਸੰਤ ਸਭਾ' ਪਿਆ। ਉਸ ਵੇਲੇ ਦੂਰ ਦੂਰ ਤੋਂ ਗੁਰ ਸਿੱਖ ਤੇ ਦੇਸ਼ ਭਰ ਦੇ ਅਨਮਤੀ ਆਗੂ ਚਰਚਾ ਸੁਣਨ ਆਏ ਸਨ 'ਭਾਈ ਬੂੜਾ (ਬਾਬਾ ਬੁਢਾ ਜੀ) ਬਾਬਾ ਲੈਹਣਾ (ਸ੍ਰੀ ਗੁਰੂ ਅੰਗਦ ਦੇਵ ਜੀ), ਭਾਈ ਗੁਰਦਾਸ ਜੀ ਨੇ ਆਪਣੀ ਗਿਆਰਵੀਂ ਵਾਰ ਵਿਚ ਕੁਝ ਕੁ ਨਾਮ ਭੀ ਦੱਸੇ ਹਨ ਜਿਹਾ ਕਿ ਭਾਈ ਮੂਲਾ (ਕੀੜਾ) ਪ੍ਰਿਥਾ, ਖੇੜਾ, ਸੇਨੀ, ਮਾਂਗੋ, ਝੰਡਾ, ਪਾਲਾ, ਸੀਹਾਂ, ਭਾਗੀਰਥਾ, ਪੇੜਾ, ਲਾਲੋ, (ਐਮਨਾ ਬਾਦੀਆਂ) ਆਦਿ ਸਾਰੇ ਸਭਾ ਵਿਚ ਹਾਜ਼ਰ ਸਨ।

ਸਿਖ ਧਰਮ ਦੀ ਜੈ ਜੈ ਕਾਰ ਹੁੰਦੀ ਵੇਖ ਸੁਣ ਕੇ ਸਿੱਧਾਂ ਜੋਗੀਆਂ ਨੇ ਇਹ ਆਪਣੀ ਹੇਠੀ ਮੰਨੀ, ਜਿਥੇ ਲੋਕੀ ਉਨ੍ਹਾਂ ਨੂੰ ਆਗੂ ਮਨ ਕੇ ਪੂਜਦੇ ਸਨ, ਉਥੇ ਗੁਰੂ ਨਾਨਕ ਜੀ ਦੀ ਧੰਨ ੨ ਤੇ ਜੈ ਜੈ ਕਾਰ ਹੋਣ ਲੱਗੀ। ਸਿੱਧਾਂ ਨੇ ਛੇੜ ਖਾਨੀ ਕਰਨ ਦੇ ਖਿਆਲ ਨਾਲ 'ਰਾਸ ਧਾਰੀਆਂ ਦੇ ਮੰਗੇ ਹੋਏ ਰੁਪਏ (ਝੜਾਵਾ) ਜੋ ਲੋਟੇ (ਗੜਵੇ) ਵਿਚ ਸਨ' ਸਮੇਤ ਗੜਵੇ ਦੇ ਆਪਣੀ ਸ਼ਕਤੀ ਨਾਲ ਉਠਾਕੇ ਛੁਪਾ ਲਿਤਾ, ਉਹ ਵਿੱਚਾਰੇ ਮਾਇਆ ਧਾਰੀ ਰਾਸੀਏ ਰੋਣ ਪਿੱਟਣ ਲਗੇ ਇਸ ਬਾਤ ਦੀ ਫਰਯਾਦ ਗੁਰੂ ਜੀ ਪਾਸ ਆਈ, ਜਾਣੀ ਜਾਣ ਗੁਰੂ ਜੀ ਨੇ ਆਪਣੀ ਸ਼ਕਤੀ ਨਾਲ ਛਪਾਇਆ ਲੋਟਾ ਨਿਕਲਵਾ ਕੇ ਰਾਸ ਧਾਰਿਆਂ ਦੇ ਸਪੁਰਦ ਕਰਕੇ ਸ਼ਾਂਤ ਕੀਤੇ। ਸਿੱਧਾਂ ਨੂੰ, ਇਹ ਵੇਖਕੇ ਹੋਰ ਰੋਹ ਚੜ੍ਹ ਗਿਆ ਕਿਉਂਕਿ ਉਨ੍ਹਾਂ ਨੂੰ ਆਪਣੀਆਂ ਕਰਾਮਾਤਾਂ ਤੇ ਰਿਧੀਆਂ ਸਿੱਧੀਆਂ ਦਾ ਬਹੁਤ ਹੰਕਾਰ ਸੀ। ਗੁਰੂ ਜੀ ਨੇ ਸਮਝਾਇਆ ਕਿ ਇਸ ਤਰ੍ਹਾਂ ਕਿਸੇ ਨੂੰ ਦੁਖ ਦੇਣਾ ਸੰਤਾਂ ਸਾਧਾਂ ਦਾ ਕੰਮ ਨਹੀਂ ਹੁੰਦਾ ਪਰ ਬਜਾਏ ਸ਼ਾਂਤੀ ਦੇ ਸਿੱਧ ਕ੍ਰੋਧ ਵਸ ਹੋ ਗਏ।

ਸਤਿ ਗੁਰੂ ਜੀ ਨੇ ਆਪਣੇ ਦੀਵਾਨ ਵਿਖੇ ਲੋਕਾਂ ਨੂੰ ਉਪਦੇਸ਼ ਦਿਤਾ, ਗ੍ਰਹਿਸਤ ਦਾ ਤਿਆਗ ਕਰਨਾ ਕਠੋਣਾ ਭੁੱਲ ਹੈ। ਮੰਗਤ ਵਾੜਾ ਵਧਣ ਕਰਕੇ ਦੇਸ਼ ਦਾ ਉਜਾੜਾ ਹੈ। ਯਥਾ ਗੁਰ ਉਪਦੇਸ਼-

> ਮਨਮੁਖ ਲਹਿਰ ਘਰ ਤਜ ਵਿਗੂਤੇ, ਅਵਰਾਂ ਕੇ ਘਰ ਹੇਰੇ ਗ੍ਰਿਹਧਰਮ ਗਵਾਏ, ਸਤਿਗੁਰ ਨ ਭੇਟੇ, ਦੁਰਮਤਿ ਘੁੰਮਨਘੇਰੇ। ਦਿਸੰਤਰ ਭਵੈ, ਪਾਠ ਪੜ, ਥਾਕਾ, ਤ੍ਰਿਸਨਾ ਹੋਇ ਵਧੇਰੇ। ਅਸਟਪਦੀ ਮਾਰੂ ਮਹਲਾ ੧॥
> ਜੋਗੀ ਭੋਗੀ ਕਾਪੜੀ, ਭਵਹਿ ਦਿਸੰਤਰ। ਗੁਰੂ ਕਾ ਸ਼ਬਦ ਨ ਚੀਨਹੀ ਤਤੁ ਸਾਰ ਨਿਰੰਤਰ। ਪੰਡਿ ਪਾਧੇ ਜੋਤਸੀ ਨਿਤ ਪੜਹਿ ਪੁਰਾਣਾ। ਅੰਤਰ ਵਸਤ ਨਾ ਜਾਣਨੀ, ਘਟ ਬ੍ਰਹਮ ਲੁਕਾਣਾ। ਇਕ ਤਪਸੀ ਬਨ ਮਿਹ ਤਪ ਕਰਹਿ ਨਿਤ ਤੀਰਥ ਵਾਸਾ। ਆਪ ਨ ਚੀਨਹੀ ਤਾਮਸੀ, ਕਾਹੇ ਭਏ ਉਦਾਸਾ? ਇਕ ਬਿੰਦ ਜਤਨ ਕਰ ਰਾਖਦੇ, ਸੇ ਜਤੀ ਕਹਾ-

ਵਹਿ। ਬਿਨੁ ਗੁਰੁ ਸ਼ਬਦ ਨ ਛੂਟਹੀ, ਭ੍ਰਮ ਆਵਹਿ ਜਾਵਹਿ। ਇਕ
ਗਿਰਹੀ ਸੇਵਕ ਗੁਰ ਮਤੀ ਲਾਗੇ। ਨਾਮ ਦਾਨ ਇਸ਼ਨਾਨ ਦ੍ਰਿੜ ਹਰਿ
ਭਗਤਿ ਜਾਗੇ। ਆਸਾ ਮ: ੧ ਅਸਟਪਦੀ ॥

ਜਿਸ ਵੇਲੇ ਗੁਰੂਜੀ ਨੇ ਗ੍ਰਹਿਸਤੀਆਂ ਨੂੰ ਇਸ ਤਰ੍ਹਾਂ ਦੇ ਉਪਦੇਸ਼ ਦਿਤੇ ਲੋਕੀ ਸਿਧਾਂ ਜੋਗੀਆਂ ਦੇ ਉਪਦੇਸ਼ ਦੇ ਅਸਰ ਤੋਂ ਦੂਰ ਹੋਣ ਲਗ ਪਏ। 'ਸਤਿਗੁਰੂ ਜੀ ਨੇ ਸਮਝਾਇਆ,

'ਸਤਿਗੁਰ ਕੀ ਐਸੀ ਵਡਿਆਈ, ਪੁਤ੍ਰ ਕਲਤ੍ਰ ਵਿਚੇ ਗਤਿ ਪਾਈ। ਧਨਾਸਰੀ ਮ: ੧ ਗੁਰੂ ਜੀ ਨੇ ਫਰਮਾਯਾ ਇਹ ਲੋਕ ਝੂਠੇ ਹਨ ਜੋ ਆਖਦੇ ਹਨ ਕਿ--ਗ੍ਰਹਿਸਤ ਵਿਚ ਰਹਿਣ ਕਰਕੇ ਮੁਕਤੀ ਨਹੀਂ ਮਿਲਦੀ ਇਹ ਸਿੱਧ ਜੋਗੀ ਗ਼ਲਤੀ ਪਰ ਹਨ।

'ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡ ਬਹਹਿ ਘਰ ਬਾਰ।' ਵਾਰ ਆਸਾ ਮ: ੧੫ ਐਸੇ ਉਪਦੇਸ਼ ਸੁਣਕੇ ਸਿੱਧ ਜੋਗੀ ਬਹੁਤ ਤੜਫੇ, ਕਿ ਸਤਿ ਗੁਰੂ ਜੀ ਤਾਂ ਸਿੱਧਾਂ ਜੋਗੀਆਂ ਦੇ ਖਟ ਦਰਸ਼ਨ ਦੀ ਨਿੰਦਿਆ ਕਰਦੇ ਹਨ। ਸਾਥ ਹੀ ਇਕ ਐਤਰਾਜ਼ ਸੀ ਕਿ ਗੁਰੂ ਜੀ ਦੇ ਬਸਤ੍ਰ ਗ੍ਰਹਿਸਤੀਆਂ ਵਾਲੇ ਪਹਿਰੇ ਸਨ। ਉਨ੍ਹਾਂ ਦੀ ਸ਼ਰਤ ਸੀ ਗ੍ਰਹਿਸਤੀਆਂ ਨਾਲ ਚਰਚਾ ਵਾਰਤਾ ਨਹੀਂ ਕਰਨੀ। ਪਹਿਲੀਆਂ ਚਰਚਾਵਾਂ ਸਮੇਂ ਗੁਰੂ ਜੀ ਦੇ ਉਦਾਸੀਆਂ ਵਾਲਾ ਪਹਿਰਾਨ ਸੀ। ਫਿਰ ਭੀ ਗੁਸੇ ਨਾਲ ਚਰਚਾ ਕਰਨੇ ਆ ਲਗੇ 'ਭਾਈ ਗੁਰਦਾਸ ਜੀ ਨੇ ਲਿਖਿਆ ਹੈ।'

ਖਾਧੀ ਖੁਣਸ ਜੋਗੀਸ਼ਰਾਂ, ਗੋਸ਼ਟ ਕਰਨ ਸਭੇ ਉਠ ਆਈ। ਪੁੱਛੇ ਜੋਗੀ
ਭੰਗਰਨਾਥ, ਤੁਹਿ ਦੁੱਧਿ ਵਿਚ ਕਾਂਜੀ ਪਾਈ। ਫਿੱਟਿਆ ਚਾਟਾ ਦੁੱਧ ਦਾ,
ਰਿੜਕਿਆ ਮੱਖਣ ਹੱਥ ਨ ਆਈ। ਭੇਖ ਉਤਾਰ ਉਦਾਸ ਦਾ, ਵਤ
ਕਿਉਂ ਸੰਸਾਰੀ ਰੀਤ ਚਲਾਈ? ਨਾਨਕ ਆਖੇ, 'ਭੰਗਰਨਾਥ! ਤੇਰੀ
ਮਾਉਂ ਕੁਚੱਜੀ ਆਈ। ਭਾਂਡਾ ਧੋਇ ਨ ਜਾਤਿਓਨ, ਭਾਇ ਕੁਚੱਜੇ ਫੁੱਲ
ਸੜਾਈ। ਹੋਇ ਅਤੀਤ ਗ੍ਰਿਹਸਤ ਤਜ, ਫਿਰ ਉਨਹੂੰ ਕੇ ਘਰ ਮੰਗਨ
ਜਾਈ'। ਬਿਨ ਦਿੱਤੇ ਕਿਛੁ ਹੱਥ ਨਾ ਆਈ ॥ ੪੦ ॥

ਜਿਸ ਵੇਲੇ ਗੁਰੂ ਜੀ ਨੇ 'ਸਿੱਧਾਂ ਦੇ ਲੀਡਰ' ਭੰਗੜ ਨਾਥ ਨੂੰ ਜੋ ਬਹੁਤ ਵਧ ਚੜ੍ਹਕੇ ਕੁਬਚਨ ਬੋਲਦਾ ਸੀ, ਝਾੜ ਪਾਈ ਕਿ ਗ੍ਰਹਿਸਤ ਨੂੰ ਨਿੰਦਦੇ ਹੋ, ਨਾਲੇ ਉਨ੍ਹਾਂ ਦੇ ਘਰੀਂ ਮੰਗਣ ਜਾਂਦੇ ਹੋ। ਤੁਸੀ ਮਾਂਵਾ ਦੇ ਪੇਟੋਂ ਜਨਮ ਲੈ ਕੇ, ਉਨ੍ਹਾਂ ਮਾਵਾਂ ਦੀ ਨਿੰਦਿਆ ਨਾ ਕਰੋ। ਚੰਗੀ ਤੁਸੀਂ ਮਾਵਾਂ ਨੇ ਪੁੱਤ੍ਰ ਜਣੇ ਹੋ। ਇਸ ਤਰ੍ਹਾਂ ਦੀ ਝਾੜਾਂ ਪੈਣ ਪਰ ਸਿੱਧ ਜੋਗੀ ਹੋਰ ਭੀ ਚਮਕ ਉੱਠੇ, ਅਤੇ ਆਪੇ ਤੋਂ ਬਾਹਰ ਹੋ ਗਏ ਜਿਹਾ ਕਿ 'ਭਾਈ ਗੁਰਦਾਸ ਜੀ ਲਿਖਦੇ ਹਨ।'

ਇਹ ਸੁਣ ਬਚਨ ਜਗੀਸ਼ਰਾਂ, ਮਾਰ ਕਿਲਕ ਬਹੁ ਰੂਅ ਉਠਾਈ। ਖਟ
ਦਰਸ਼ਨ ਕਉ ਖੇਦਿਆ, ਕਲਿਜੁਗ ਬੇਦੀ ਨਾਨਕ ਆਈ। ਸਿੱਧ ਬੋਲਨ
ਸਭ ਅਊਖਧੀਆਂ, ਤੰਤ੍ਰ ਮੰਤ੍ਰ ਕੀ ਸੁਨੇ ਚੜ੍ਹਾਈ। ਰੂਪ ਵਟਾਯਾ ਜੋਗੀਆਂ,

ਸਿੰਘ ਬਾਘ ਬਹੁ ਚਲਿਤ ਦਿਖਾਵਹੀ। ਇਕ ਪਰ ਕਰਕੇ ਉੱਡਰਨ, ਪੰਖੀ ਜਿਵੇਂ ਰਹੇ ਲੀਲਾਈ। ਇਕ ਨਾਗ ਹੋਇ ਪਵਨ ਛੋਡ, ਇਕਨਾ ਵਰਖਾ ਅਗਨ ਵਸਾਈ। ਤਾਰੇ ਤੋੜੇ ਭੰਗਰਨਾਥ, ਇਕ ਚੜ੍ਹ ਮਿਰਗਾਨੀ ਜਲ ਤਰ ਜਾਈ। ਸਿੱਧਾਂ ਅਗਨਿ ਨ ਬੁਝੈ ਬੁਝਾਈ ॥ ੪੧ ॥

ਸਿੱਧਾਂ ਨੇ ਆਪਣੀਆਂ ਸਿੱਧੀਆਂ ਦੇ ਜ਼ੋਰ ਨਾਲ, ਮੇਲੇ ਵਿੱਚ ਅਗਨੀ ਦੀ ਵਰਖਾ ਕਰ ਦਿੱਤੀ ਆਪ ਅਸਮਾਨੀ ਜਾ ਚੜ੍ਹੇ ਕੋਈ ਪਾਣੀ ਵਿੱਚ ਜਾ ਵੜਿਆ ਸ਼ੇਰ,' ਬਘਿਆੜ ਬਣਕੇ ਲੋਕਾਂ ਨੂੰ ਡਰੌਣ ਲਗੇ, ਮੇਲੇ ਵਿਚ ਲੋਕੀ ਭੱਜ ਉਠੇ, ਚਾਰੇ ਪਾਸੀਂ ਹਾਹਾ ਕਾਰ ਮੱਚ ਗਈ। ਲੋਕ ਪਰੇਸ਼ਾਨ ਹੋ ਗਏ। ਗੁਰੂ ਜੀ ਨੇ ਇਹ ਵੇਖਕੇ ਲੋਕਾਂ ਨੂੰ ਆਖਿਆ ਘਬਰਾਓ ਨਹੀਂ ਤੁਸਾਨੂੰ ਕੋਈ ਤਕਲੀਫ ਨਹੀਂ ਹੋਵੇਗੀ। 'ਗੁਰੂ ਜੀ ਨੇ ਆਪਣੇ ਚਰਨਾਂ ਤੋਂ ਕੌਸੇ (ਖੜਾਵ) ਉਤਾਰੀ ਤੇ ਹੁਕਮ ਕੀਤਾ, ਸਾਰੇ ਸਿੱਧਾਂ ਨੂੰ ਮਾਰ ਮਾਰ ਕੇ ਇਥੇ ਕਠਿਆਂ ਕਰੇ। ਜਿਸ ਵੇਲੇ ਕੌਸੇ ਸਿੱਧਾਂ ਦੇ ਸੀਸ ਪਰ ਲਗੀ, ਸਿੱਧਾਂ ਨੂੰ ਤੰਤ੍ਰ ਮੰਤ੍ਰ ਭੁਲ ਗਏ, ਝਟ ਆ ਕੱਠੇ ਹੋਏ, ਗੁਰੂ ਜੀ ਨੇ ਫੁਰਮਾਯਾ, ਤੁਸਾਡਾ ਇਹ ਕੰਮ ਮਹਾਤਮਾਂ ਪੁਰਸ਼ਾਂ ਦਾ ਨਹੀਂ ਹੈ, ਕਿ ਰਿਧੀਆਂ ਸਿਧੀਆਂ ਨਾਲ ਲੋਕਾਂ ਨੂੰ ਤੰਗ ਕਰਨਾ ਤੇ ਭ੍ਰਮੌਣਾ, ਸਿੱਧ ਆਖਣ ਲਗੇ, ਜੇ ਆਪ ਪਾਸ ਕੋਈ ਕਰਾਮਾਤ ਹੈ ਤਾਂ ਵਿਖਾਓ,' ਨਹੀਂ ਤਾਂ ਲੋਕਾਂ ਨੂੰ ਆਪਣੇ ਪਿਛੇ ਲੌਣਾ ਛੁਡੋ। ਦੁਨੀਆਂ ਆਪ ਪਿਛੇ ਕਿਓਂ ਲਗੀ ਹੈ ਆਪ ਦੇ ਪਾਸ ਉਹ ਕੇਹੜੀ ਕਰਾਮਾਤ ਹੈ, ਸਾਨੂੰ ਭੀ ਦਿਖਾਓ। ਭਾਈ ਗੁਰਦਾਸ ਜੀ ਨੇ ਲਿਖਿਆ ਹੈ।

ਸਿਧ ਬੋਲੇ 'ਸੁਣ, ਨਾਨਕਾ! ਤੁਹਿ ਜਗ ਨੂੰ ਕਰਾਮਾਤ ਦਿਖਲਾਈ। ਕੁਝ ਦਿਖਾਇ ਅਸਾਨੂੰ ਭੀ, ਤੂੰ ਕਿਉਂ ਢਿੱਲ ਅਜੇਹੀ ਲਾਈ? ਬਾਬਾ ਬੋਲੇ, 'ਨਾਥ ਜੀ, ਅਸਾਂ ਵੇਖੇ ਜੋਗੀ ਵਸਤੁ ਨ ਕਾਈ। ਗੁਰ ਸੰਗਤ ਬਾਣੀ ਬਿਨਾ ਦੂਜੀ ਓਟ ਨਹੀਂ ਹੈ ਰਾਈ'। ਸਿੱਧ ਤੰਤ੍ਰ ਮੰਤ੍ਰ ਕਰ ਝੜ ਪਏ, ਸ਼ਬਦ ਗੁਰੂ ਕੇ ਕਲਾ ਛਪਾਈ ॥ ੪੨ ॥

ਗੁਰੂ ਜੀ ਨੇ ਸਮਝਾਇਆ, ਤੁਸਾਡੇ ਇਨ੍ਹਾਂ ਨਾਟਕਾਂ ਚੇਟਕ੍ਰਾਂ ਨੂੰ ਅਸੀਂ, ਬੇ ਅਰਥ ਸਮਝਦੇ ਹਾਂ, ਇਹ ਕਰਤਬ ਮਾਇਆ ਦੀ ਵਡਿਆਈ ਦੇ ਸਾਧਨ ਹਨ। ਸਾਡੇ ਪਾਸ ਤਾਂ 'ਗੁਰੂ ਸੰਗਤ"ਦੀ ਓਟ ਤੇ ਕਰਤਾਰ ਦੀ ਕ੍ਰਿਪਾ ਹੈ। ਅਸੀਂ ਤੰਤ੍ਰਾਂ ਮੰਤ੍ਰਾਂ ਰਿਧੀਆਂ ਸਿਧੀਆਂ ਨੂੰ ਤਮਾਸ਼ਾ ਹੀ ਸਮਝ ਦੇ ਹਾਂ 'ਇਸ ਤਰ੍ਹਾਂ ਫੁਰਮਾ ਕੇ 'ਗੁਰੂ ਜੀ ਨੇ ਸਿੱਧਾਂ ਦੀਆਂ ਸ਼ਕਤੀਆਂ ਖਿਚਕੇ ਸਖਣੇ ਕਰ ਦਿਤੇ ਫੇਰ ਲਗੇ ਤਰਲੇ ਕਰਨ ਕਿ ਸਾਨੂੰ ਬਖਸ਼ੋ। ਗੁਰੂ ਜੀ ਨੇ ਸਿੱਧਾਂ ਨੂੰ ਉਪਦੇਸ਼ ਦਿਤਾ।

ਬਾਬਾ ਬੋਲੇ ਨਾਥ ਜੀ!, ਸ਼ਬਦ 'ਸੁਣਹੁ ਸੱਚ ਮੁਖਹੁ ਅਲਾਈ। ਬਾਝਹੁ ਸਚੇ ਨਾਮ ਦੇ, ਹੋਰ ਕਰਾਮਾਤ ਅਸਾਥੇ ਨਾਹੀਂ'। ਬਸਤਰ ਪਹਿਰੇ ਅਗਨ ਕੇ, ਬਰਫ ਹਿਮਾਲੇ ਮੰਦਰ ਛਾਈ। ਕਰੇ ਰਸੋਈ ਸਾਰ ਦੀ, ਸਗਲੀ ਧਰਤੀ ਨਥ ਚਲਾਈ। ਏਵਡ ਕਰੀ ਵਿਥਾਰ ਕਉ, ਸਗਲੀ ਧਰਤੀ ਹੱਕੀ ਜਾਈ। ਤੋਲੀਂ ਧਰਤਿ ਅਕਾਸ਼ ਦੁਇ, ਪਿੱਛੇ ਛਾਬੇ ਟੰਕ ਚੜ੍ਹਾਈ। ਏਹ ਬਲ ਰੱਖਾਂ ਆਪ ਵਿਚ, ਜਿਸ ਆਖਾਂ ਤਿਸ ਪਾਰ ਕਰਾਈ ਸਤਿਨਾਮੁ

ਬਿਨ ਬਾਦਰ ਛਾਈ' ॥ ੪੩ ॥ ਭਾ: ਗੁ।

ਇਸ ਤਰ੍ਹਾਂ ਦੇ ਉਪਦੇਸ਼ ਸੁਣ ਕੇ ਸਿੱਧ ਜੋਗੀ ਸਮਝ ਗਏ ਕਿ ਸਤਿਗੁਰੂ ਨਾਨਕ ਜੀ ਅਗੇ ਸਾਡੀ ਤਾਕਤ ਸੂਰਜ ਦੇ ਅਗੇ ਦੀਵਾ ਧਰਨੇ ਵੱਤ ਹੈ।

ਕਿਉਂਕਿ ਗੁਰੂ ਜੀ ਨੇ ਸਾਡੇ ਵਿਚੋਂ ਸ਼ਕਤੀ ਖਿਚ ਲਿਤੀ ਹੈ, ਅਸੀਂ ਤਾਂ ਇਨ੍ਹਾਂ ਅਗੇ ਤੁਛ ਮਾਤ੍ਰ ਹਾਂ। ਗੁਰੂ ਜੀ ਨੇ, ਸਿੱਧਾਂ ਨੂੰ ਅੰਜਨ ਮਾਹਿ ਨਿਰੰਜਨ ਰਹੀਐ, ਨਾਨਕ ਸਤਿਗੁਰ ਭੇਟਿਐ ਪੂਰੀ ਹੋਵੈ ਜੁਗਤ। ਆਦਿ ਸਿਧਾਂਤ ਸਮਝਾਇ। ਜਿਸ ਪਰ ਕਿਤਨੇ ਸਿੱਧਾਂ ਜੋਗੀਆਂ ਨੇ ਗੁਰੂ ਨਾਨਕ ਜੀ ਦੇ ਗੁਰਮਤ ਸਿਧਾਂਤ ਨੂੰ ਅਪਣਾਇਆ, ਜੈਸਾ ਕਿ ਬਾਣੀ ਰਾਮ ਕਲੀ ਮਃ ੧ ਸਿੱਧ ਗੋਸ਼ਟ ਤੋਂ ਸਾਬਤ ਹੈ। ਗੁਰੂ ਜੀ ਨੇ ਅਚਲ ਵਟਾਲੇ ਵਿਖੇ ਗੋਸ਼ਟ ਕਰਕੇ, ਪੂਰਣ ਫਤਹ ਪ੍ਰਾਪਤ ਕੀਤੀ ਤੇ ਸਿੱਧਾਂ ਨੇ ਗੁਰੂ ਜੀ ਦਾ ਧਨਯਵਾਦ ਕੀਤਾ।

ਬਾਬੇ ਕੀਤੀ ਸਿੱਧ ਗੋਸ਼ਟ, ਸ਼ਬਦ ਸ਼ਾਂਤਿ ਸਿੱਧਾਂ ਵਿੱਚ ਆਈ। ਜਿਣ
ਮੇਲਾ ਸ਼ਿਵਰਾਤ ਦਾ, ਖਤ ਦਰਸ਼ਨ ਆਦੇਸ਼ ਕਰਾਈ। ਸਿੱਧ ਬੋਲਨ ਸ਼ੁਭ
ਬਚਨ, ਧੰਨ ਨਾਨਕ ਤੇਰੀ ਵਡੀ ਕਮਾਈ। ਵੱਡਾ ਪੁਰਖ ਪ੍ਰਗਟਿਆ,
ਕਲਿਜੁਗ ਅੰਦਰ ਜੋਤ ਜਗਾਈ।

ਨੋਟ—ਜਿਸ ਜਗਾ ਪਰ ਗੁਰੂ ਜੀ ਨੇ ਦੀਵਾਨ ਕੀਤਾ ਸੀ, ਗੁਰਦੁਆਰਾ ਅਚੱਲ ਸਾਹਿਬ ਹੈ। ਫਗਣ ਸੁਦੀ ਚੌਥ ਨੂੰ ਮੇਲਾ ਲਗਦਾ ਹੈ, ਪਿੰਡ ਉਦੋ ਕੀ ਗੁਰੂ ਜੀ ਅਟਕੇ ਸਨ, ਉਥੇ ਭੀ ਗੁਰਦੁਆਰਾ ਹੈ

# ਮੁਲਤਾਨ ਦੀ ਗੋਸ਼ਟ

ਅਚਲ ਵਟਾਲੇ ਦੀ ਜਿੱਤ ਨੇ ਦੇਸ਼ ਵਿਖੇ ਧੁਮਾਂ ਪਾ ਦਿਤੀਆਂ, ਸਿੱਧਾਂ ਜੋਗੀਆਂ ਦਾ ਮਤ ਸਧਾਂਤ ਮਾਤ ਪੈ ਗਿਆ, ਉਸ ਵੇਲੇ ਤੋਂ 'ਸਿੱਖ ਸਭਾ (ਸਿੰਘ ਸਭਾ) ਦੀਆਂ ਟਕਸਾਲਾਂ ਚਲ ਪਈਆਂ। ਥਾਂ ਥਾਂ 'ਸਿਖ ਸਭਾ ਦੇ ਕੇਂਦਰ ਬਣਦੇ ਗਏ, ਗੁਰੂ ਜੀ ਨੇ ਹਰ ਇੱਕ ਨੂੰ ਸਿੱਖ ਸਭਾ ਦੇ ਨੇਮ ਉਪਨੇਮ ਦਸੇ 'ਤੇ ਫੁਰਮਾਯਾ ਸਿਖ ਸਭਾ ਦੀਖਿਆ ਕਾ ਭਾਉ। ਗੁਰਮੁਖ ਸੁਣਨਾ ਸਾਚਾ ਨਾਉਂ। ਆਸਾ ਮਃ ੧ ॥ ਭਾਵ ਹਰ ਇਕ ਸਿਖ ਸਭਾ (ਸਿੰਘ ਸਭਾ) ਗੁਰੂ ਦੀਖਿਆ ਦਾ ਪ੍ਰਚਾਰ ਕਰੇ ਤੇ ਸਤਿਨਾਮ ਦੇ ਉਪਦੇਸ਼ ਦੁਆਰੇ ਲੋਕਾਂ ਵਿਖੇ ਗੁਰ ਮੁਖਤਾ ਪੈਦਾ ਕਰੇ।

ਕਰਣੀ ਕੀਰਤ ਗੁਰਮਤਿ ਸਾਰ, ਸੰਤ ਸਭਾ (ਗੁਰੂ ਸੰਗਤ ਸਭਾ) ਗੁਣ ਗਿਆਨ ਬੀਚਾਰ (ਪ੍ਰਭਾਤੀ ਮ: ੧ ਅਸਟਪਦੀ)। ਭਾਵ ਹਰ ਥਾਂ ਗੁਰਬਾਣੀ ਕੀਰਤਨ ਹੋਵੇ (ਘਰ ਘਰ ਅੰਦਰ ਧਰਮਸਾਲ, ਹੋਵੇ ਕੀਰਤਨ ਸਦਾ ਵਿਸੋਆ)। ਗੁਰ ਬਾਣੀ ਗਿਆਨ ਦੀ ਵੀਚਾਰ (ਕਥਾ ਵਾਰਤਾ) ਹੋਵੇ। ਇਸ ਤਰ੍ਹਾਂ ਕੇ ਸਭਾ ਦੇ ਨੇਮ ਦ੍ਰਿੜਾਕੇ ਗੁਰੂ ਜੀ 'ਮੁਲਤਾਨ ਨੂੰ ਪਧਾਰੇ। ਮੁਲਤਾਨ ਮੁਸਲਮਾਨ ਪੀਰਾਂ ਫਕੀਰਾਂ ਦਾ ਗੜ੍ਹ ਸੀ, ਉਥੋ ਦੀ ਚਰਚਾ ਦਾ ਸਮਾਂ ਭੀ ਪਹਿਲਾਂ ਹੀ ਨੀਯਤ ਸੀ। ਪਰ ਉਥੇ ਦੇ ਪੀਰਾਂ ਫਕੀਰਾਂ, ਅਚਲ ਵਟਾਨੇ ਦੀ ਗੋਸ਼ਟ ਅਰ ਗੁਰੂ ਜੀ ਦੀ ਫਤਹ ਸੁਣਕੇ ਠਠੰਬਰ ਗਏ ਕਿ ਅਸੀਂ ਗੁਰੂ ਨਾਨਕ ਜੀ ਨਾਲ ਚਰਚਾ ਨਹੀਂ ਕਰ ਸਕਾਂਗੇ ਸਾਡੀ ਹੇਠੀ ਹੋ ਜਾਣੀ ਹੈ 'ਚੰਗਾ ਹੈ ਪਹਿਲਾਂ ਹੀ ਹਾਰ ਮਨ ਲਵੇ ਤੇ ਗੁਰੂ ਜੀ ਦੀ ਆਉ ਭਗਤ ਕਰ ਕੇ ਉਨ੍ਹਾਂ ਦੇ ਸਿਧਾਂਤ ਨੂੰ ਜੀ ਆਇਆਂ ਨੂੰ ਆਖੋ। ਉਨ੍ਹਾਂ ਨੇ ਗੁਰੂ ਜੀ ਦਾ ਅਗੇ ਹੋਕੇ ਸਵਾਗਤ ਕੀਤਾ

'ਜਥਾ' ਮੇਲਿਓਂ ਬਾਬਾ ਉਠਿਆ, ਮੁਲਤਾਨੇ ਦੀ ਜ਼ਿਆਰਤ ਜਾਈ। ਅਗੋਂ ਪੀਰ ਮੁਲਤਾਨ ਦੇ, ਦੁੱਧ ਕਟੋਰਾ ਭਰ ਲੈ ਆਈ। ਬਾਬੇ ਕੱਢ ਕਰ ਬਗਲ ਤੇ, ਚੰਬੇਲੀ ਦੁੱਧ ਵਿਚ ਮਿਲਾਈ। ਜਿਉਂ ਸਾਗਰ ਵਿੱਚ ਗੰਗ ਸਮਾਈ ॥ ੪੪ ॥

ਪੀਰਾਂ ਨੇ ਗੁਰੂ ਜੀ ਅਗੇ, ਦੁਧ ਦਾ ਪਿਆਲਾ ਭਰਕੇ ਰਖਿਆ, ਕਿ ਅਸੀਂ ਆਪ ਦੇ ਸਿੱਕੇ ਨੂੰ ਮਨਦੇ ਹਾਂ, ਗੁਰੂ ਜੀ ਨੇ ਉਸ ਵਿੱਚ ਚੰਬੇਲੀ ਦਾ ਫੁਲ ਧਰਕੇ ਸਮਝਾਇਆ ਕਿ ਸਾਡਾ ਮਨੋਰਥ ਕਿਸੇ ਨੂੰ ਜਿਤਣਾਂ ਯਾਂ ਤਕਲੀਫ ਦੇਣਾ ਨਹੀਂ ਹੈ ਬਲਕੇ ਸਤਿਨਾਮ ਦੀ ਖੁਸ਼ਬੋ ਦੇਣਾ ਹੈ ਅਸੀਂ ਤੁਸਾਡੇ ਦੁੱਧ ਵਿੱਚ ਚੰਬੇਲੀ ਪੈਣ ਦੀ ਭਾਂਤ ਸੁਲਾਹ ਕੁਲ ਹਾਂ, ਹਾਂ, ਸਭਸ ਨਾਲ ਸਾਨੂੰ ਇਕ ਰਸ ਪ੍ਰੇਮ ਹੈ। ਇਸ ਤਰ੍ਹਾਂ ਮੁਲਤਾਨ ਦੇ ਪੀਰ ਫਕੀਰ ਗੁਰੂ ਜੀ ਦੇ ਪ੍ਰੇਮੀ ਬਣ ਗਏ।

ਨੋਟ--ਗੁਰੂ ਜੀ ਮੁਲਤਾਨ ਵਿਖੇ ਪੀਰਾਂ ਦੇ ਮੱਹਲੇ ਅਟਕੇ ਸਨ। ਸਾਰੇ ਪੀਰਾਂ ਫਕੀਰਾਂ ਨੇ ਗੁਰੂ ਜੀ ਦੇ ਦਰਸ਼ਨ ਪਾ ਕੇ ਸ਼ਾਂਤੀ ਹਾਸਲ ਕੀਤੀ, ਅਰਬ ਦੀਆਂ ਗੋਸ਼ਟਾਂ ਦੇ ਹਾਲ ਪੁਛੇ, ਏਥੇ ਮੱਕੇ ਦੇ ਹਾਜੀ ਭੀ ਪਹੁੰਚੇ ਸਨ। ਪੀਰਾਂ ਦੇ ਮਹੱਲੇ ਗੁਰੂ ਜੀ ਦਾ ਸਥਾਨ ਹੈ ਜਿਸ ਦੇ ਪੁਜਾਰੀ ਮੁਸਲਮਾਨ ਮਜਾਵਰ ਹਨ।

## ਮੁਲਤਾਨ ਤੋਂ ਵਾਪਸੀ

ਜ਼ਿਆਰਤ ਕਰ ਮੁਲਤਾਨ ਦੀ, ਫਿਰ ਕਰਤਾਰ ਪੁਰੇ ਨੂੰ ਆਯਾ। ਚੜ੍ਹੇ ਸਵਾਈ ਦਹਦਿਹੀ, ਕਲਿਜੁਗ ਨਾਨਕ ਨਾਮ ਧਿਆਯਾ। ਵਿਣ ਨਾਵੈ ਹੋਰ ਮੰਗਣਾ, ਸਿਰ ਦੁੱਖਾਂ ਦੇ ਦੁੱਖ ਸਬਾਯਾ। ਮਾਰਿਆ ਸਿੱਕਾ ਜਗਤ ਵਿੱਚ, ਨਾਨਕ ਨਿਰਮਲ ਪੰਥ ਚਲਾਯਾ।

'ਮੁਲਤਾਨ ਦੀ ਯਾਤਰਾ ਤੋਂ ਆ ਕੇ ਗੁਰੂ ਜੀ ਨੇ ਆਪਣੇ ਕੇਂਦਰ (ਕਰਤਾਰ ਪੁਰ) ਪਰ ਰਹਿ ਕੇ ਹੀ ਵੱਧ ਪ੍ਰਚਾਰ ਕੀਤਾ, ਕਿਉਂਕਿ ' ਉਸ ਸਮੇਂ ਦੇ ਵੇਦੀ ਕਤੇਬੀ ਮਤਾਂ ਤੇ ਗੜ੍ਹ (ਕਿਲੇ) ਸਰ ਹੋ ਚੁਕੇ ਸਨ ਜੈਸਾ ਕਿ ਹਿੰਦੂਆਂ ਦੇ ਤੀਰਥ ਸੋਮਨਾਥ ਤੀਕਰ, ਜੋਗੀਆਂ ਸਿੱਧਾਂ ਦੇ ਮੱਠ ਸਥਾਨ, ਸਮੇਰ, ਗੋਰਖ ਹਟੜੀ, ਅਚਲ ਵਟਾਲੇ ਆਦਿ ਦੇ ਮੇਲੇ, ਇਸਲਾਮ ਮਤ ਦੇ ਹਜ ਸਥਾਨ, ਮੱਕਾ ਮਦੀਨਾ ਬਗਦਾਦ ਆਦਿ ਤੇ ਰੋਮ ਦੇ ਪੋਪਾਂ ਦੇ ਗੜ੍ਹ ਸਥਾਨ ਅਤੇ ਮੁਲਤਾਨ ਸਰਸੇ ਆਦਿ ਦੇ ਪੀਰਾਂ ਫਕੀਰਾਂ ਦੇ ਤਕੀਏ ਆਦਿ। ਅਚਲ ਵਟਾਲੇ ਦੀ ਚਰਚਾ ਦੀ ਤ੍ਰੀਕ ਮਾਰਚ ਸੰਨ ੧੫੩੯ ਈਸਵੀ ਦੀ ਮੰਨੀ ਜਾਂਦੀ ਹੈ। ਸੋ ਮੁਲਤਾਨ ਤੋਂ ਆ ਕੇ ਗੁਰੂ ਜੀ ਦਾ ੧੫੨੧ ਤੋਂ ਲਾਕੇ ੧੫੩੯ ਈ. ਤੀਕਰ ਅਰਥਾਤ ਸੋਲਾਂ ਸਤਾਰਾਂ ਸਾਲ ਕਰਤਾਰ ਪੁਰ ਰਹਿ ਕੇ ਹੀ ਪ੍ਰਚਾਰ ਕਰਨਾ ਸਿੱਧ ਹੁੰਦਾ ਹੈ। ਕਰਤਾਰ ਪੁਰ ਦੀ ਆਬਾਦੀ ਹੋਣੀ ੧੫੭੩ (੧੫੧੬ ਈ:) ਤੋਂ ਸ਼ੁਰੂ ਸੀ। ਗੁਰੂ ਜੀ ਨੇ ਮੁਲਤਾਨ ਤੋਂ ਆਕੇ 'ਨਿਰਮਲ ਪੰਥ ਨਾਮ ਦੀ ਨੀਹ ਰਖੀ, (ਦਸਮ ਗੁਰੂ ਜੀ ਨੇ ਨਿਰਮਲ ਸ਼ਬਦ ਦੀ ਬਜਾਏ ਖਾਲਸਾ ਸ਼ਬਦ ਨੀਯਤ ਕੀਤਾ ਹੈ)।

ਨੋਟ--ਕਈਆਂ ਨੇ ਕਰਤਾਰ ਪੁਰ ਦੀ ਨੀਹੁ ਸੰਮਤ ੧੫੬੧ ਤੇ ਤੁਰਕੀ ਦਾ ਸਮਾ ੧੫੭੯ ਬਿ: ਦਿਤਾ ਹੈ। ਪਹਿਲੀ ਉਦਾਸੀ ਤੋਂ ਆਕੇ ਹੀ ਗੁਰੂ ਜੀ ਨੇ ਕਰਤਾਰ ਪੁਰ ਵਸਾਇਆ ਸੀ।

# ਗੋਸਟਾਂ ਦੇ ਫਲ

ਗੁਰੂ ਜੀ ਦੇ ਮਰੀਦ ਹਰ ਮਤ ਦੇ ਲੋਕ ਸਨ।ਅਰਬ ਤੋਂ ਭੀ ਕਿਤਨੇ ਮੁਰੀਦ ਕਰਤਾਰ ਪੁਰ ਵਿਖੇ ਦਰਸ਼ਨ ਨੂੰ ਐਂਦੇ ਸਨ, ਜਿਨਾਂ ਪਾਸੋਂ ਮੱਕੇ ਬਗਦਾਦ ਆਦਿ ਦੇ ਹਾਲ ਸੁਣ ਕੇ ਗੋਸਟਾਂ ਬਣੀਆਂ, ਪਰ ਸਿੱਧ ਗੋਸਟ ਦੀ ਭਾਂਤ ਗੁਰਬਾਣੀ ਦੇ ਰੂਪ ਵਿਚ ਨਹੀਂ ਆ ਸਕੀਆਂ। ਗੋਸ਼ਟਾਂ ਦਾ ਫਲ ਇਹ ਹੋਇਆ ਕਿ ਕਲਿਜੁਗ ਨਾਨਕ ਨਾਮ ਸਿਖਾਲਾ। ਭਾਵ ਕਲੀ ਕਾਲ ਵਿਖੇ ਗੁਰਮੁਖ ਨਾਮ ਦਾਨ ਸਨਾਨ ਦਾ ਮਾਰਗ ਖੁਲ ਗਿਆ। ਹਰ ਇੱਕ ਨੇ ਮੰਨਿਆ 'ਭਯਾ ਅਨੰਦ ਜਗਤ ਵਿਚ, ਕਲਤਾਰਨ ਗੁਰੂ ਨਾਨਕ ਆਇਆ। ਹਿੰਦੂ ਮੁਸਲਮਾਨ ਨਿਵਾਇਆ। ਭਾ: ਗੁਰਦਾਸ। ਗੁਰੂ ਜੀ ਨੇ ਜੋ ਉਪਦੇਸ਼ ਕੀਤਾ ਉਹ ਕਨੋਡ ਰਹਿਤ ਹੋਕੇ ਨਿਰਭੈਤਾ ਤੇ ਨਿਰਵੈਰਤਾ ਸਹਿਤ ਸਰਬ ਸਾਂਝਾ ਕੀਤਾ, ਜੋ ਮੱਕੇ ਦੀ ਗੋਸ਼ਟ ਤੋਂ ਭੀ ਸਾਬਤ ਹੈ, ਅਰਬ ਦੀਆਂ ਸਾਰੀਆਂ ਗੋਸ਼ਟਾਂ ਲਿਖਤ ਵਿਚ ਨਹੀਂ ਆਇਆਂ। ਅਸੀਂ ਪਿਛੇ ਕਾਜੀ ਰੁਕਨ ਦੀਨ ਦੀ ਗੋਸ਼ਟ ਵਿਚੋਂ ਹਵਾਲੇ ਦਿਤੇ ਹਨ, ਇਕ ਗੋਸ਼ਟ ਮੌਲਵੀ ਜੀਉਣ ਖਾਂ ਨਾਲ ਭੀ ਹੋਈ ਸੀ। ਉਸ ਦੇ ਵਿਚੋਂ ਦੋ ਚਾਰ ਬੰਦ ਅਗੇ ਲਿਖੇ ਜਾਂਦੇ ਹਨ। 'ਜੀਉਣ ਖਾਂ ਨੇ ਗੁਰੂ ਜੀ ਨੂੰ ਇਸਲਾਮ ਮਤ ਦਾ ਆਸ਼ਾ ਦਸਿਆ ਯਥਾ:-

ਹਮਦਸਨਾਈਂ ਰਬਨੋਂਦੋਇਮ ਨਬੀ ਰਸੂਲ। ਸੋਇਮ ਚਾਰੋਂ ਯਾਰ ਹੈਨ ਪੜ੍ਹਕਲਮਾ ਪਏ ਕਬੂਲ। ਲਿਖਿਆ ਧੁਰ ਦਰਗਾਹ ਦੇਇ ਇੱਕੋ ਪਾਕ ਅਲਾਹਿ। ਉਪਰਿ ਕਲਮਾ ਨਬੀ ਦਾ ਪੜ੍ਹਿਆਂ ਹੋਇ ਪਾਕ ਅਉਗਾਹਿ। ਇਸਰਾਈਲ ਫਰੇਸਤਾ ਜਦਿ ਫੂਕੇਸੀ ਕਰਨਾਇ। ਤਿਸ ਰੋਜ ਮਹਸ਼ਰ ਡੇਹੜੇ ਪਉਸੀ ਗੁਲ ਕਹਾਇ। ਉਡਸੀ ਦੁਨੀਆਂ ਐਤਭਾਂਤ ਜਿਉਂ ਪੇਂਵਦੀ ਕਪਾਹਿ। ਤਪਸਿਨ ਜ਼ਿਮੀਅਸਮਾਨਦੁਇਰੂਹਖਾਸਨਿਵਡੇ ਤਾਹਿ। ਤਦ ਕਾਸੀ ਹੋਸੀ ਆਪ ਰੱਬ ਮੁਫਤੀ ਨਬੀ ਰਸੂਲ। ਪੁਛਸਨਿ ਖੋਲ੍ਹ ਕਿਤਾਬ ਨੂੰ ਨੇਕ ਬਦਾਂ ਸਭ ਮੂਲ। ਸਭ ਛਡ ਪੁਛਸਨਿ ਉੱਮਤੀ ਜਿਨਾਂ ਕੀਏ ਸਵਾਬ ਅਜ਼ਾਬ। ਹਜਰਤ ਕਾ ਫੁਰਮਾਇਆ ਲਿਖਿਆ ਵਿੱਚ ਕਿਤਾਬ। ਤਿਸ ਰੋਜ ਮਹਾਮਰ ਡੇਹੜੇ ਹੋਸਨਿ ਸੋਈ ਖਰਾਬ। ਜੋ ਦਿੱਤੀ ਬਾਂਗ ਨ ਜਾਗਦੇ ਸੁੱਤੇ ਪਏ ਨਪਾਕ। ਮੁੱਤੜਿ ਥੀਏ ਰੱਬਦੇ ਦਰਤੇ ਮਿਲੀ ਤਲਾਕ। ਬੇ ਨਮਾਜ਼ਾਂ ਤੇ ਸਗ ਭਲੇ ਜੋ ਰਹਿੰਦੇ ਰਾਤੀ ਜਾਗ। ਓਇ ਕਰਨ ਅੱਲਹ ਦੀ ਬੰਦਗੀ ਵੱਡੇ ਤਿਨਾੜੇ ਭਾਗ। ਹੱਡ ਪਲੀਤੀ ਕਾਫ਼ਰਾਂ ਪਰ ਅਉਰਤ ਨਾਲ ਮੁਹਾਬ। ਓਇ ਵੇਲਾ ਵਖਤ ਨ ਜਾਨਦੇ ਨ ਕਿਛ ਉਮਰ ਖਿਤਾਬ। ਦੋਜ਼ਕ ਸੜਦੇ ਪਾਈਐ ਤਨ ਤੇ ਸਹਨ ਅਜ਼ਾਬ। ਅਜ਼ਰਾਈਲ ਫ਼ਰੇਸ਼ਤਾ ਆਖਰ ਕਰੇ ਖ਼ਰਾਬ। ਸੂਰ ਸ਼ਰਾਬ ਹਰਾਮ ਹੈ ਬੋਜਾ ਭੰਗ ਗੁਨਾਹ। ਜੀਵਣ ਸ਼ਾਮਤ ਨਫ਼ਸ ਦੀ ਪਾਸਨਿ ਕੱਲੇ ਸਜਾ.ਇ। ਜਵਾਬ ਬਾਬਾ ਨਾਨਕ ਸੂਰੇ ਕੀਤਾ ॥ ਹਮਦ ਸਨਾਈਂ ਰਬ ਨੋਂ

ਵਾਇਦ ਲਾ ਸ਼ਰੀਕ । ਅਵਤਾਰਾਂ ਪੈਕੰਬਰਾਂ ਇੱਕ ਸਕਿਆ ਨ ਕਰ ਤਹਕੀਕ । ਲਖ ਚਉਰਾਸੀਹ ਆਲਮਾ ਕਾਨ ਹੈਵਾਨ ਨਬਾਤ । ਵਾਹਿਦ ਲਾਸ਼ਰੀਕ ਹੈ ਨਿਤ ਮੁਖਹੁ ਲਾਵਹਿ ਜਾਪ । ਵਾਹਿਦ ਲਾ ਸ਼ਰੀਕ ਹੈ ਇਕ ਕਾਦਰ ਪਾਕ ਅਲਾਹਿ । ਕੁਦਰਤਿ ਲੱਖ ਰਸੂਲ ਹੈਨ ਸਚ ਦਰਗਾਹ ਪਾਨ ਨ ਰਾਹ । ਕੱਲਾ ਇਕ ਖੁਦਾਇ ਹੈ ਕੁਦਰਤ ਕਈ ਰਸੂਲ । ਜੀਵਣ ਨੀਅਤ ਰਾਸ ਕਰ ਦਰਗਹਿ ਪਵਹਿ ਕਬੂਲ । ਮੁਫਤੀ ਕੋਈ ਨ ਰੱਬਦਾ ਜੋ ਖੋਲ੍ਹੇ ਪਾਸ ਕਿਤਾਬ । ਯਾਰ ਨ ਕੋਈ ਅੱਲਹ ਦਾ ਜੋ ਕਰੇ ਸੁਆਲ ਜਬਾਬ । ਵਾਹਿਦ ਲਾ ਸ਼ਰੀਕ ਹੈ ਕਾਜ਼ੀ ਮੁਫਤੀ ਆਪ । ਆਪਿ ਖੋਲ੍ਹ ਕਿਤਾਬ ਨੋਂ ਆਪੇ ਕਰੇ ਹਿਸਾਬ । ਆਪੇ ਬਖਸ਼ ਮਿਲਾਇੰਦਾ ਦੇਇ ਸਜਾਈਂ ਆਪ । ਇਕੋ ਇੱਕ ਖ਼ੁਦਾਇ ਹੈ ਜਿਸਦਾ ਮਾਇ ਨ ਬਾਪ ।

ਮਰਣ ਫਿਰ ਸੁੰਨੱਤ ਹਿੰਦੂ ਤੁਰਕ ਦੀ ਕਾਨੇ ਸੁਨੀਐ ਦੋਇ ।ਸੁਨੱਤ ਬਾਝੋਂ ਜੀਵਣਾ ਹਿੰਦੂ ਤੁਰਕ ਨ ਕੋਇ । ਆਲਤਕਟੀਐ ਤੁਰਕ ਦੀ ਹਿੰਦੂ ਰੋਮਛਿਦਾਇ । ਜ਼ਰਬ ਲਗਾਵਣਿਆਪਨੀ ਨਿਆਰਾ ਰਹਿਆ ਖੁਦਾਇ । ਹਿੰਦੂ ਮੁਸਲਸਾਨ ਦੋਇ ਦਰਗਿਹ ਲਹਿਨ ਨ ਜਾਇ । ਫੈਲ ਫੱਕਰ ਜਹਾਨ ਵਿਚ ਹਿੰਦੂ ਤੁਰਕ ਕਹਾਇ । ਕਲਜੁਗ ਵਿਚ ਮਨਸੂਖ ਹੈਨ ਹਿੰਦੂ ਮੁਸਲਮਾਨ । ਤੀਜਾ ਦੀਨ ਚਲਾਇਆ ਮੁਸ਼ਕਲ ਥੀਆ ਅਸਾਨ । **ਸੁਆਲ ਰੁਕਰਦੀਨ ਕਾਜ਼ੀ** । ਆਖੇ ਕਾਜੀ ਰੁਕਨਦੀਨ ਸੁਣ ਨਾਨਕ ਦਰਵੇਸ਼ । ਐਥੋਂ ਕਲਮੇ ਪਾਕ ਜੋ ਸੋ ਅੱਲਹ ਦੇ ਦਰਵੇਸ਼ । ਅੱਵਲ ਨਾਇ ਖੁਦਾਇਦਾ **ਦੋਇਮ** ਨਬੀ ਰਸੂਲ । ਨਾਨਕ ਕਲਮਾ ਯਾਦ ਕਰ ਦਰਗਹ ਪਵੇ ਕਬੂਲ । ਲਿਖਿਆ ਧੁਰ ਦਰਗਾਹ ਦੇ ਹਿਕਮ ਬਾਝ ਨ ਕੋਇ । ਕਹੇ ਮਹੰਮਦ ਉੱਮਤੀ ਕਲਮਾ ਪਾਕ ਬੁਗੋਇ । ਸਾਹਿਬ ਕਾ ਫ਼ਰਮਾਇਆ ਲਿਖਿਆ ਵਿਚ ਕਿਤਾਬ । ਦੋਜ਼ਕ ਜਲਦੇ ਨਾ ਪਵਨ ਜੋ ਪੜ੍ਹਦੇ ਕਲਮਾਂ ਪਾਕ । ਤ੍ਰੀਹ ਰੋਜੇ ਜੋ ਰੱਖਣ ਪੰਜੇ ਵਕਤ ਨਮਾਜ । ਭਿਸਤ ਤਿਨਾਂਕੋ ਰੋਜੜੀ ਲੱਬੇ ਮੱਤ ਅਜਾਬ । ਆਤਸ਼ਦੋਜ਼ਕਹਾਵੀਏ ਕਾਫ਼ਰ ਨਿਤ ਜਲੰਨਿ । ਮੁਸਲਮਾਨ ਮੁਸੱਲਮੀ ਜੋ ਖਾਕੂ ਸੰਗ ਮਿਲੰਨ । ਕਾਇਮ ਹੋਇ ਕਿਆਮਤੀ ਫੇਰ ਨ ਆਵਨ ਜਾਨ । ਰੁਕਨਲ ਰੂਹ ਅਮਾਨਤੀ ਜੋ ਸਾਬਤ ਰਖੇ ਈਮਾਨ । **ਜਵਾਬ ਨਾਨਕ ਸ਼ਾਹ ਸੂਰਾ** ।

ਸੁਨਹੋ ਕਾਜੀ ਰੁਕਨਦੀਨ ਆਖੀ ਨਾਨਕਸ਼ਾਹ । ਜਿਨਾਂ ਈਮਾਨ ਸਲਾਮਤੀ ਸੋ ਦਰਗਹ ਪਾਇਨ ਰਾਹ । ਅਵਲਨਾਇਖੁਦਾਇਦਾ ਕੇਤੇ

ਬੀਰਸੂਲ। ਰੁਕਨਲ ਨੀਅਤਿ ਰਾਸਕਰ ਦਰਗਹਿ ਪਵੈਂ ਕਬੂਲ। ਬਾਦੀ ਆਬੀ ਆਤਸ਼ੀ ਖ਼ਾਕ ਨਿਮਾਣੀ ਨਾਲ। ਪੰਜਵਾਂ ਰੂਹ ਮਿਲਾਇਕੇ ਹੋਇ ਪੰਜ ਤਨ ਪਾਕ। ਚਹੁ ਤੇ ਬਾਹਰ ਜੋ ਰਹੇ ਤਿਨਾਂ ਕਉ ਨਾਪਾਕ। ਇਕਨਾਂ ਮਸ਼ਰਕ ਥਾਪਿਆ ਇਕਨਾਂ ਮੰਨਿਆ ਗ਼ਰਬ। ਇਕ ਜਨੂਬ ਮਨਾਇਦੇ ਰਹੀ ਸ਼ੁਮਾਲ ਦਰੂਦ। ਤ੍ਰੈਇ ਕੂੰਡਾਂ ਭਾਲੀਆਂ ਤ੍ਰੈਇ ਸੋਧੇ ਭੇਦ। ਤਓਰੇਤ ਅੰਜੀਲ ਜ਼ਬੂਰ ਤ੍ਰੈ ਪੜ੍ਹ ਸੁਣ ਡਿਠੇ ਵੇਦ। ਰਹਿਆ ਫ਼ੁਰਕਾਨ ਕਤਬੜੇ ਕਲਜੁਗ ਮਹਿ ਪਰਵਾਣ। ਮਤਲਬ ਦੁਹਾਂ ਨ ਪਾਇਆ ਹਿੰਦੂ ਮੁਸਲਮਾਣ। ਸੁਆਲ ਕਾਜ਼ੀ ਰੁਕਨਦੀਨ ਸੂਰਾ। ਆਖੀ ਰੁਕਨਲ ਨਾਨਕਾ ਲਿਖਿਆ ਵਿੱਚ ਕੁਰਾਨ। ਚਉਦਹਤਬਕਜਹਾਨਵਿਚ ਜਿਮੀ ਅਤੇ ਅਸਮਾਨ। ਤਿਸ ਵਿੱਚ ਨੂਰਮੁੰਹਮਦੀ ਰੌਸ਼ਨਬਲੇ ਚਰਾਗ। ਜਿੱਤੀ ਉੱਮਤ ਨਬੀ ਦੀ ਤਿਨਾਂ ਦੋਜ਼ਕ ਆਂਚ ਨ ਲਾਗ। ਰਹੇ ਕੁਰਾਨੋਂ ਬਾਹਰੇ ਤਿਨ ਨਬੀ ਨ ਭਰੇ ਸਫ਼ਾਤ। ਓਹ ਪਾਕਾਂ ਵਿਚ ਨਾ ਲਿਖਿਅਨਿ ਰਹਿਸਦਾ ਨਾ ਪਾਕ ॥ ੧੩ ॥ **ਜਵਾਬ ਨਾਨਕ ਸ਼ਾਹ ਸੂਰਾ।** ਨਾਨਕ ਆਖ ਰੁਕਨਦੀਨ ਸੱਚ ਸੁਣਹੁ ਸੁਆਲ। ਅਸਮਾਨਾ ਅਸਮਾਂਨਲਖਲਖ ਪਾਤਾਲਾਂਪਾਤਾਲ। ਜੇਤੇ ਨੂਰ **ਮਹੰਮਦੀ ਰੌਸ਼ਨ ਬਲੇ ਚਰਾਗ।** **ਜੋ ਲੋੜਦੇ** ਦੁਨੀਆਂ ਦਾਵੜੇ ਵਿਚ ਸੜਦੇ ਦੋਜ਼ਕ ਆਗ ॥ ੧੪ ।

**ਸੁਆਲ ਕਾਜ਼ੀ ਰੁਕਨਦੀਨ ਸੂਰਾ।** ਆਖੀ ਰੁਕਨਲਨਾਨਕਾ ਵਿੱਚਵਡਕਰਾਮਾਤ। ਕੀਤੇਨੀ ਮਨਸੂਖ ਸਭ ਬਾਝੋਂ ਅਲਹ ਪਾਕ। ਜਿਤੀ ਪਰਦੇ ਦੁਨੀਦੇ ਡਿੱਠੇਨੀ ਸਭ ਉਠਾਇ। ਕੋਇਨ ਕਿਸੇ ਜਾਣਸੀ ਬਾਝੋਂ ਪਾਕ ਅਲਾਹ। ਬਿਨਾਂ ਖ਼ਲੀਫ਼ੇ ਮੁਰਸ਼ਦੇ ਕੋਇ ਨ ਪਵੈ ਕਬੂਲ। ਬਿਨਾਂ ਅਮਾਮ ਪੈਕੰਬਰੇਬਾਝੋਂਯਾਰਰਸੂਲ। ਉੱਮਤੀ ਬਾਇਨਪਾਵਨੀ ਬਿਨਾਂਰਸੂਲਖੁਦਾਇ। ਲਿਖਿਆਵਿਚਕੁਰਾਨਦੇਜਬਰਾਈਲਗੁ ਆਹਿ ॥ ੧੫ ॥ **ਜਵਾਬ ਨਾਨਕ ਸ਼ਾਹ ਸੂਰਾ।** ਆਖੀ ਨਾਨਕ ਰੁਕਨਦੀਨ ਇੱਕੋ ਪਾਕਖੁਦਾਇ। ਦੂਜੀ ਕੁਦਰਤ ਕੂੜਹੇ ਅਲਹ ਆਪ ਗੁਆਹਿ। ਜਿਚਰ ਕੂੜ ਨ ਬੁਝਿਆ ਸਿਰਪਰਮੁਰਸ਼ਦਥਾਪ। ਮਹਿਰਮ ਹੋਇ ਕਲਾਮਦਾ ਖੁਦੀ ਉਠਾਵਹੁ ਤਾਪ। ਕਰੋ ਪਨਾਹ ਖੁਦਾਇ ਦੀ ਉੱਮਤਦੀ ਛਡ ਆਸ। ਅਮਲੀ ਆਪੋ ਆਪਣੀ ਨੇਕੀ ਹੈ ਕਿ ਸਾਸ। ਅਮਲੀ ਆਪੋ ਆਪਣੀ ਸਿਰਸਿਰ ਹੋਇ ਹਿਸਾਬ। ਆਪੇ ਨਬੀ ਰਸੂਲ ਹੈ ਆਪੇ ਹੈ ਇਸਹਾਬ।

'ਇਸੇ ਤਰ੍ਹਾਂ ਦੀ ਇਕ ਗੋਸ਼ਟ, ਅਜਿੱਤੇ ਰੰਧਾਵੇ ਨਾਲ ਹੋਈ ਜੋ ਕਿ ਪੱਖੋ ਵਾਲ ਦਾ ਸੀ।

ਉਸ ਨਾਲ ਕਰਤਾਰਪੁਰ ਵਿਚ ਹੋਈ ਲਿਖੀ ਹੈ। ਪਰ ਸ਼ੋਕ ਕਿ ਇਹ ਗੋਸਟਾਂ, ਅਣਜਾਣਾਂ ਦੇ ਹੱਥ ਔਣ ਪਰ ਵਧਦੀਆਂ ਘਟਦੀਆਂ ਭੀ ਰਹੀਆਂ ਹਨ। ਕਈਆਂ ਨੇ ਜਾਣ ਬੁਝਕੇ ਵਿਗਾੜੀਆਂ ਭੀ ਹਨ।

## ਸੰਸਾਰਕ ਰਾਜ ਕਾਜ ਬਾਰੇ

ਸਤਿਗੁਰੂ ਨਾਨਕ ਜੀ ਦੇ ਜਨਮ ਸਮੇਂ ਅਰਥਾਤ ੧੫੨੬ ਬਿ: ਵਿਖੇ ਦਿੱਲੀ ਦਾ ਬਾਦਸ਼ਾਹ ਬਹਿਲੋਲ ਲੋਧੀ ਸੀ ਜਿਸ ਨੇ ਸੰਮਤ ੧੫੦੭ ਤੋਂ ੧੫੪੫ ਤੀਕ ਰਾਜ ਕੀਤਾ, ਇਸ ਤੋਂ ਪਿਛੋਂ ੧੫੪੭ ਤੋਂ ੭੪ ਤੀਕਰ ਸਕੰਦਰ ਲੋਦੀ ਨੇ, ਉਪ੍ਰੰਤ ੭੪ ਤੋਂ ੮੩ ਤਕ ਇਬਰਾਹੀਮ ਲੋਦੀ, ਇਸ ਨੂੰ ਸ਼ਾਹ ਬਾਬਰ ਨੇ ਪਾਨੀਪਤ ਦੇ ਮੈਦਾਨ ਵਿੱਚ ਹਾਰ ਦੇ ਕੇ, ੧੫੮੩ ਤੋਂ ੮੭ ਤਕ ਦਿਲੀ ਵਿਖੇ ਰਾਜ ਕੀਤਾ। ਇਸ ਦੇ ਪੁੱਤ੍ਰ ਹਮਾਯੂੰ ਦੇ ਸਮੇਂ ਵਿਖੇ ਸੰਨ ੧੫੯੬ ਗੁਰੂ ਜੀ ਜੋਤੀ ਜੋਤ ਸਮਾਏ, ਸਾਲ ਕੁ ਪਿਛੋਂ ਅਰਥਾਤ ੧੫੯੭ ਬਿ: ਵਿਖੇ ਹਮਾਯੂ ਨੂੰ ਸ਼ੇਰਸ਼ਾਹ ਪਠਾਨ ਨੇ ਹਿੰਦ ਵਿਚੋਂ ਭਜਾਇਆ ਤੇ ਏਹ ਖਡੂਰ ਵਿਖੇ ਗੁਰੂ ਅੰਗਦ ਦੇਵ ਜੀ ਦੀ ਸ਼ਰਣ ਗਿਆ। ਇਬਰਾਹੀਮ ਨੇ ਗੁਰੂ ਜੀ ਨੂੰ ਦਿਲੀ ਵਿਖੇ ਕੈਦ ਕੀਤਾ, ਪਠਾਨ ਹਾਕਮਾਂ ਨੇ ਸੈਦ ਪੁਰ ਵਿਖੇ ਗੁਰੂ ਜੀ ਨਾਲ ਮਾੜਾ ਸਲੂਕ ਕੀਤਾ ਸੀ। ਗੁਰੂ ਜੀ ਨੇ ਪਠਾਨਾਂ ਦੇ ਭਵਿਖਤ ਵਾਰੇ ਆਪਣੇ ਸਿੱਖ ਭਾਈ ਲਾਲੋ ਨੂੰ ਸੰਬੋਧਨ ਕਰਕੇ ਦੱਸਿਆ, ਇਨ੍ਹਾਂ ਭਵਿੱਖਤ ਬਚਨਾਂ ਵਾਰੇ, ਮੋਹਸਨ ਫਾਨੀ ਕਰਤਾ ਦਬਿਸਤਾਨੇ ਮਜ਼ਾਹਿਬ ਨੇ ਲਿਖਿਆ ਹੈ ਕਿ ਪਠਾਨ ਦੀ ਬਦਸਲੂਕੀ ਤੇ ਮੰਦਤਾ ਵੇਖਕੇ ਹੀ ਗੁਰੂ ਜੀ ਨੇ ਬਾਬਰ ਦੀ ਆਮਦ ਨੂੰ ਦਸਿਆ ਤੇ ਸ਼ਾਹ ਬਾਬਰ ਦੀ ਫ਼ੌਜ ਨੂੰ ਲੋਦੀਆਂ ਤੇ ਪਠਾਨਾਂ ਦੇ ਪਾਪਾਂ ਦੀ ਜੰਞ ਕਿਹਾ। ਕਰਤਾ ਗੁਰ ਬਲਾਸ ਪਾ: ੬ ਲਿਖਦਾ ਹੈ ਕਿ ਗੁਰੂ ਜੀ ਨੇ ਬਾਬਰ ਦੇ ਵਡੇਰੇ ਤਿਮਰ ਲਿੰਗ ਨੂੰ 'ਰਾਜ ਕਰਨ ਦਾ ਵਰ ਦਿਤਾ ਸੀ। ਪੜ੍ਹ ਧਿ: ੭ ਪੰਨਾ ੧੨੯। ਕਰਤਾ ਸੂਰਜ ਪ੍ਰਕਾਸ਼ ਨੇ, ਤਿਮਰ ਲਿੰਗ ਦੀ ਬਜਾਏ, ਸੱਤ ਮੁਠੀਆਂ ਭੰਗ ਦੇ ਬਦਲੇ ਬਾਬਰ ਨੂੰ ਰਾਜ ਦੇਣਾਂ ਲਿਖਿਆ ਹੈ, ਫੇਰ ਸਤ ਸੀਸ ਦੇ ਕੇ ਰਾਜ ਵਾਪਸ ਲੈਣਾਂ ਆਦਿ ਮਨ ਘੜਤ ਪ੍ਰਸੰਗ ਪਾਏ ਹਨ। ਇਹ ਠੀਕ ਹੈ ਕਿ ਸ਼ਾਹ ਬਾਬਰ, ਹਮਾਯੂੰ ਤੇ ਅਕਬਰ ਤਿੰਨੇ ਬਾਦਸ਼ਾਹ ਗੁਰੂ ਘਰ ਦਾ ਸਤਿਕਾਰ ਕਰਦੇ ਰਹੇ ਸਨ। 'ਇਹ ਰਿਵਾਇਤ ਇਨ੍ਹਾਂ ਦੇ ਸਮੇਂ ਹੀ ਪ੍ਰਚਲਤ ਹੋਈ ਸੀ 'ਬਾਬੇ ਕੇ ਬਾਬਰ ਕੇ ਦੋਊ। ਆਪ ਕਰੇ ਪਰਮੇਸ਼ਰ ਸੋਊ। ਦੀਨ ਸ਼ਾਹ ਇਨਕੋ ਪਹਿਚਾਨੋ। ਗਨੀਪਤ ਉਨਕੋ ਅਨੁਮਾਨੋ। ਬਾਦਸ਼ਾਹ ਜਹਾਂਗੀਰ ਨੇ, ਇਸ ਰਿਵਾਇਤ ਨੂੰ ਬਹੁਤ ਬੁਰੀ ਤਰ੍ਹਾਂ ਤੋੜ ਦਿਤਾ।

ਸੰਸਾਰਕ ਰਾਜ ਕਾਜ ਵਾਰੇ ਸਤਿਗੁਰੂ ਜੀ ਦੇ ਖਿਆਲ ਇਸ ਪ੍ਰਕਾਰ ਸਨ। ਰਾਜਾ ਤਖਤ ਟਿਕੈ ਗੁਣੀ ਭੈ ਪੰਚਾਇਣ ਰਤ। (ਮਾਰੂ ਮਹਲਾ ੧) ਗੁਰੂ ਜੀ ਨੇ ਸ਼ਖਸੀ ਹਕੂਮਤ ਨੂੰ ਬਦਲ ਕੇ 'ਪੰਚਾਇਤੀ ਰਾਜ' ਕਾਇਮ ਕਰਨ ਦਾ ਜ਼ੋਰਦਾਰ ਪ੍ਰਚਾਰ ਕੀਤਾ, ਜਿਸ ਕਾਰਨ ਆਪ ਜੀ ਨੂੰ ਜੇਹਲਾਂ ਦੇ ਦੁੱਖੜੇ ਝੱਲਣੇ ਪਏ ਤੇ ਜੇਹਲਾਂ ਦੀਆਂ ਚੱਕੀਆਂ ਪੀਠੀਆਂ। ਗੁਰੂ ਜੀ ਨੇ ਆਵਾਜ਼ ਉਠਾਈ 'ਤਖਤ ਬਹੈ ਤਖਤੈ ਕੀ ਲਾਇਕ' (ਮਾਰੂ ਮ: ੧) ਗੁਰੂ ਜੀ ਨੇ ਪਰਚਾਰ ਕੀਤਾ ਕਿ ਰਾਜੇ ਦਾ ਅਯੋਗ ਪੁੱਤ੍ਰ ਰਾਜਾ ਨਹੀਂ ਰਹਿ ਸਕਦਾ; ਰਾਜ-ਤਖਤ ਦਾ ਹੱਕ 'ਯੋਗਤਾ ਨਾਲ ਹੈ'। ਇਸ ਪ੍ਰਚਾਰ ਨੂੰ ਰਾਜਿਆਂ ਦੇ ਅਯੋਗ ਪੁੱਤ੍ਰ ਕਿਵੇਂ ਚੰਗਾ ਮੰਨ ਸਕਦੇ ਸਨ? ਗੁਰੂ ਜੀ ਨੇ ਲੋਕਾਂ ਨੂੰ ਸਿਖਾਇਆ ਕਿ ਅਯੋਗ ਰਾਜਿਆਂ ਨੂੰ ਤਖਤ ਤਾਜ ਦੀ

ਸੌਂਪਣਾ ਕਰਨਾ ਪਬਲਿਕ ਪਰ ਜ਼ੁਲਮ ਕਰਨਾ ਹੈ, ਕਿਉਂਕਿ ਰਾਜੇ ਦਾ ਧਰਮ ਨਿਆਉਂ ਕਰਨਾ ਹੈ ਨਾ ਕਿ ਆਪਣੇ ਵਾਸਤੇ ਐਸ਼ਾਂ ਦੇ ਸਾਮਾਨ ਪੈਦਾ ਕਰਨੇ। ਗੁਰਵਾਕ ਹੈ। 'ਰਾਜੇ ਚੁਲੀ ਨਿਆਵ ਕੀ।' ਵਾਰ ਸਾਰੰਗ ਮ: ੧। ਅਨਿਆਉਂ ਤੇ ਜ਼ੁਲਮ ਕਰਨ ਵਾਲੇ ਰਾਜਿਆਂ ਤੇ ਹਾਕਮਾਂ ਨੂੰ ਗੁਰੂ ਜੀ ਨੇ ਐਲਾਨੀਆਂ ਝਾੜਾਂ ਪਾਈਆਂ ਤੇ ਉਨ੍ਹਾਂ ਤੋਂ ਵਿਰੁਧ ਜ਼ੋਰਦਾਰ ਬਗਾਵਤ ਪੈਦਾ ਕੀਤੀ-ਜਿਹਾ ਕਿ 'ਕਲ ਕਾਤੀ ਰਾਜੇ ਕਸਾਈ,' 'ਰਾਜੇ ਸ਼ੀਂਹ ਮੁਕੱਦਮ ਕੁਤੇ' ਵਾਰ ਮਲ੍ਹਾਰ ਮ: ੧। ਆਦਿ ਵਾਕਾਂ ਤੋਂ ਸਾਬਤ ਹੈ। ਅੱਜ ਕੱਲ ਦੇ ਕਹੇ ਜਾਂਦੇ ਆਜ਼ਾਦੀ ਦੇ ਸਮੇਂ ਵਿਚ ਭੀ ਸ਼ਾਇਦ ਜ਼ਾਲਮ ਰਾਜਿਆਂ ਹਾਕਮਾਂ ਨੂੰ ਪਾੜ ਖਾਣੇ ਸ਼ੇਰ ਬਘਿਆੜ (ਦਰਿੰਦੇ) ਕਸਾਈ ਆਦਿ ਕਹਿਣਾ ਕਾਨੂੰਨ ਵਿਰੁਧ ਹੋਵੇ ਅਤੇ ਅਨਿਆਇ ਹਾਕਮਾਂ ਨੂੰ ਕੁੱਤਿਆਂ ਦਾ ਦਰਜਾ ਦੇਣਾ ਸ਼ਾਇਦ ਕੋਈ ਸੁਣਕੇ ਭੀ ਸਹਾਰ ਨ ਸਕੇ। ਗੁਰੂ ਜੀ ਨੇ ਭਿਆਨਕ ਜ਼ੁਲਮ ਦੇ ਸਮੇਂ ਵਿਚ ਨਿਰਭੈਤਾ ਨਾਲ ਪ੍ਰਚਾਰ ਕੀਤਾ, ਉਸ ਦੀ ਮਿਸਾਲ ਕਿਧਰੇ ਭੀ ਨਹੀਂ ਮਿਲਦੀ। ਯਾਂ ਤੇ ਇਹ ਕਹਿ ਦੇਣਾ ਕਿ ਗੁਰੂ ਨਾਨਕ ਜੀ ਨੇ ਕੇਵਲ ਧਰਮ ਪ੍ਰਚਾਰ ਹੀ ਕੀਤਾ ਸੀ ਤੇ ਰਾਜਸੀ ਕੰਮਾਂ ਵਿਚ ਕੋਈ ਦਖਲ ਨਹੀਂ ਦਿੱਤਾ, ਸੋਲਾਂ ਆਨੇ ਝੂਠ ਹੈ। ਸਤਿਗੁਰੂ ਨਾਨਕ ਜੀ ਵਿੱਚ ਹੀ ਇਹ ਨਿਰਭੈਤਾ ਸੀ 'ਕਲ ਕਾਤੀ ਰਾਜੇ ਕਸਾਈ' ਆਖ ਦੇਣ। ਐਸੇ ਸ਼ਬਦ ਉਨ੍ਹਾਂ ਨੇ ਰਾਜਿਆਂ ਦੇ ਕਸਾਈਆਂ ਵਾਲੇ ਕਰਤੱਬਾਂ ਨੂੰ ਵੇਖ ਕੇ ਹੀ ਆਖੇ ਸਨ। ਸੰਸਾਰ ਵਿਚ ਅੱਜ ਕੱਲ ਭੀ ਸ਼ਾਇਦ ਹੀ ਕੋਈ ਹੋਵੇ, ਜੋ ਰਾਜਿਆਂ ਨੂੰ ਕਸਾਈ ਆਖ ਕੇ ਤਾੜਨਾ ਕਰ ਸਕਦਾ ਹੋਵੇ। ਗੁਰੂ ਜੀ ਦੀ ਨਿਰਭੈਤਾ ਲਾਸਾਨੀ ਸੀ।

ਸਤਿਗੁਰੂ ਨਾਨਕ ਦੇਵ ਜੀ ਦੀ ਰਾਜਨੀਤੀ ਇਹ ਸੀ 'ਜਿਥੈ ਨਦਰਿ ਤੇਰੀ ਬਖਸੀਸ।' ਗੁਰੂ ਜੀ ਦਾ ਭਾਵ ਗਰੀਬਾਂ ਨੂੰ ਮੱਦਦ ਦੇਕੇ ਉਚਿਆਂ ਕਰਨਾ, ਭਾਰਤ ਵਿਚ ੯ ਕਰੋੜ ਅਛੂਤਾਂ ਨੂੰ ਸਿਖ ਜਥੇਬੰਦ ਨਾਲ ਸ਼ਾਮਲ ਕਰ ਕੇ ਵਡੀਆਂ ਜਾਤੀਆਂ ਤੇ ਧਨੀਆਂ ਨੂੰ ਬਰਾਬਰ ਕਰਨਾ, ਖਾਸ ਨਿਸ਼ਾਨਾ ਸੀ। ਡਾਕਟਰ ਗੋਕਲ ਚੰਦ ਜੀ ਨਾਰੰਗ ਨੇ ਲਿਖਿਆ ਹੈ ਕਿ 'ਏਕ ਮਈ ਯਾ ਦੁਸ਼ਟਾਂ ਨੂੰ ਦਮਨ ਕਰਨ ਵਾਸਤੇ ਜੋ ਤਲਵਾਰ ਦਸਮ ਗੁਰੂ ਜੀ ਨੇ ਸਾਜੀ, ਉਸ ਦਾ ਫੌਲਾਦ ਇਕੱਠਾ ਕਰਨਾ ਗੁਰੂ ਨਾਨਕ ਜੀ ਦੀ ਕਮਾਈ ਸੀ।' ਭਾਵ ਧਰਮ ਦਾ ਰਾਜ (ਸੰਤ ਉਭਾਰਨ ਦੁਸ਼ਟ ਸੰਘਾਰਨ) ਦੀ ਨੀਂਹ ਸਤਿਗੁਰੂ ਨਾਨਕ ਜੀ ਨੇ ਰੱਖੀ ਸੀ।

## ਸਤਿਗੁਰੂ ਨਾਨਕ ਦੇਵ ਜੀ ਦੇ ਮੁਲਕਾਂ ਵਿੱਚ ਪ੍ਰਚਾਰਕ

ਗੁਰੂ ਜੀ ਨੇ ਜਿਸ ਦੇਸ਼ ਯਾਂ ਇਲਾਕੇ ਵਿਚ ਵਧ ਪ੍ਰਚਾਰ ਦੀ ਲੋੜ ਸਮਝੀ, ਉਥੇ ਹੀ ਕਿਸੇ ਯੋਗ ਪੁਰਸ਼ ਨੂੰ ਪ੍ਰਚਾਰਕ ਥਾਪ ਦਿਤਾ, ਨਮੂਨੇ ਮਾਤ੍ਰ ਉਨ੍ਹਾਂ ਪੁਰਸ਼ਾਂ ਦੇ ਨਾਮ ਅਗੇ ਦਰਜ ਹਨ।

੧. ਏਮਨਾ ਬਾਦ ਵਿਚ ਭਾਈ ਲਾਲੋ ਬਾਢੀ, ਮਲਕ ਭਾਗੋ ਚੋਰੜ ਖਤ੍ਰੀ ਭੀ ਸਿੱਖ ਸਜਿਆ ਸੀ।

੨. ਸ਼ਾਹ ਸ਼ਰਫ ਬੋਲੀ ਕਲੰਦਰ ਪਾਨੀ ਪਤ ਕਰਨਾਲ ਦੇ ਇਲਾਕੇ ਵਿਚ ਸਤਿਨਾਮ ਦਾ ਪ੍ਰਚਾਰਕ ਸੀ।

੩. ਰਾਜਾ ਬਿਜੈ ਪ੍ਰਕਾਸ਼ ਹਰਦੁਆਰ ਦੇ ਮੇਲੇ ਪਰ ਸਿੱਖ ਧਰਮ ਦਾ ਹਾਮੀ ਹੋਇਆ। ਇਹ ਘੜਵਾਲ ਦਾ ਸੀ।

੪. ਸਾਲਸਰਾਇ ਜੌਹਰੀ ਅਰ ਅਧਰਕਾ ਕਰੋੜਾ 'ਪਟਨਾ ਸਾਹਿਬ' ਵਿਖੇ ਪ੍ਰਚਾਰ ਕਰਦੇ ਹਨ।

੫. ਢਾਕੇ ਦੇ ਇਲਾਕੇ ਵਿਚ ਨਗਰ 'ਧਨਪੁਰ' ਜਿਥੇ ਮਰਦਾਨੇ ਨੂੰ ਮੀਂਢਾ (ਛੱਤ੍ਰਾ) ਬਣਾਉਣ ਦਾ ਜ਼ਿਕਰ ਹੈ ਅਰ ਬਰਛਾ ਸਾਹਿਬ ਗੁਰਦੁਆਰਾ ਹੈ। ਇਸ ਇਲਾਕੇ ਵਿੱਚ ਇਕ ਰਾਮਦਾਸ ਨਾਮੀ ਸੰਤ ਨੂੰ ਪ੍ਰਚਾਰਕ ਥਾਪਿਆ। (ਬੰਗਾਲ)

੬. ਮਨੀ ਪੁਰ ਸ਼ਹਿਰ ਦੇ ਰਾਜਾ ਸੁਧਰ ਸੈਨ, ਉਸਦਾ ਭਾਣਜਾ ਤੀਖਨ ਸੈਨ ਸਿਖ ਬਣੇ ਇਨਾਂ ਨੇ ਇੰਦ੍ਰ ਸੈਨ, ਮਧਰ ਸੈਨ, ਕਵਲ ਸੈਨ ਆਦਿ ਚੋਦਾਂ ਸਰਦਾਰਾਂ ਨੂੰ ਗੁਰੂ ਜੀ ਦੀ ਸ਼ਰਣ ਵਿੱਚ ਲਿਆਂਦਾ, ਝੰਡਾ ਬਾਢੀ ਭੀ ਇਥੇ ਪ੍ਰਚਾਰ ਕਰਦਾ ਰਿਹਾ। ਇਨ੍ਹਾਂ ਵਲੋਂ ਬ੍ਰਹਮਾਂ, ਚੀਨ ਤਕ ਪ੍ਰਚਾਰ ਹੁੰਦਾ ਰਿਹਾ! ਮਧਰ ਸੈਨ ਬ੍ਰਹਮ ਪੁਰ ਸ਼ਹਿਰ ਦਾ ਸੀ। ਕਮਲ ਨੈਨ ਚਾਂਦ ਪੁਰ ਦਾ ਸੀ, ਇਹ ਉਹ ਜਗਾ ਹੈ ਜਿਥੇ ਸੋਨੇ ਦੇ ਵੱਟੇ ਅਰ ਤੱਕੜੀਆਂ ਸਨ, ਦੇਸ ਸਵਰਗ ਸਮਾਨ ਸੀ।

੭. ਰਾਖਸ਼ ਦੇਵ ਲੂਤ ਖੁਸ਼ੀਆਂ ਪਹਾੜੀ ਪਰ ਰਹਿੰਦਾ ਸੀ, ਇਥੇ ਦੇ ਲੋਕ ਉਸ ਵੇਲੇ ਆਦਮ ਖੋਰ ਤੇ ਨਗਨ ਸਨ, ਇਹ ਸਰਦਾਰ ਗੁਰੂ ਜੀ ਦੀ ਸ਼ਰਣੀ ਆਕੇ ਦੇਵਤਾ ਬਣਿਆਂ ਅਰ ਉਥੇ ਪ੍ਰਚਾਰ ਕਰਦਾ ਰਿਹਾ।

੮. ਕਲਕੱਤੇ ਵਿਖੇ ਰਾਜਾ ਭੱਦਰ ਸਿਉਂ ਸਿਖ ਬਣਿਆਂ ਸੀ, ਇਸਦੇ ਪੜੋਤੇ ਹਜ਼ੂਰੀ ਸਿੰਘ ਨੇ ਵੱਡੀ ਸੰਗਤ ਗੁਰਦੁਆਰੇ ਦੀ ਸੇਵਾ ਕੀਤੀ ਸੀ।

੯. ਜਗਨ ਨਾਥ (ਅਟਕ) ਕਲਿਜੁਗ ਦਾ ਪਾਂਡਾ ਪ੍ਰਚਾਰਕ ਹੋਇਆ ਇਸ ਨੇ ਮਿੱਠੇ ਜਲ ਦੀ ਬਾਵਲੀ ਗੁਰੂ ਜੀ ਦੇ ਹੁਕਮ ਨਾਲ ਲਗਵਾਈ ਸੀ।

੧੦. ਸਭਾਗ ਪੁਰ ਪਹਾੜੀ ਇਲਾਕੇ ਦਾ ਰਾਜਾ ਬਿਰਹਪਾਲ ਕੋਹ ਕੰਟਕ ਦਾ ਰਾਜਾ ਮੇਨ ਪਾਲ ਸਿਖ ਬਣੇ ਸਨ, ਅਰ ਸਿਖੀ ਦੇ ਪ੍ਰਚਾਰਕ ਰਹੇ।

੧੧. ਕੌਡਾ (ਕਵੱਡਾ) ਰਾਖਸ਼ ਕਪਲ ਮੁਨੀ ਦੇ ਸਥਾਨ ਪਾਸ ਜਾਂਗਲੀਆਂ ਦਾ ਸਰਦਾਰ ਸੀ। ਇਥੇ ਭੀਲ ਰਹਿੰਦੇ ਸਨ, ਗੁਰੂ ਜੀ ਨੇ ਇਥੇ ਹੀ ਭਾਈ ਮਰਦਾਨੇ ਨੂੰ ਭੁਖ ਲੱਗਣ ਪਰ ਅੱਕਾਂ ਦੀਆਂ ਖਖੜੀਆਂ ਛਕਾਈਆਂ ਸਨ। ਕੋਹ ਕੰਟਕ ਪਹਾੜ ਦੇ ਨਾਲ ਬਿੰਧਿਆਚਲ ਹੈ। ਕੌਡਾ ਪ੍ਰਸਿੱਧ ਪ੍ਰਚਾਰਕ ਹੋਇਆ।

੧੨. ਆਗਰਾ ਸ਼ਹਿਰ ਵਿਚ ਮਾਤਾ ਜੱਸੀ, ਪ੍ਰਚਾਰਕ ਹੋਈ। ਮਾਈ ਥਾਨ ਧਰਮਸਾਲਾ ਹੈ।

੧੩. ਚੰਦਨ ਦਾਸ ਖੱਤ੍ਰੀ ਪ੍ਰਚਾਰਕ ਹੋਇਆ। ਇਹ ਦੇਸ਼ ਵਿੱਚ ਚੱਕਰ ਲਾਕੇ ਪ੍ਰਚਾਰ ਕਰਦ।

੧੪. ਝਾਲਾ ਪਟਨ, ਜਿਥੇ ਦਾ ਭਗਤ ਪੀਪਾ ਜੀ ਸਨ, ਇਸਦੇ ਲਾਗੇ ਗੁਢੇ ਨਾਮ ਦਾ ਨਗਰ ਹੈ ਇਥੇ ਸਾਧੂ ਹਰ ਜੀ ਨੂੰ ਤਾਰਕੇ ਪ੍ਰਚਾਰਕ ਨੀਯਤ ਕੀਤਾ ਸੀ।

੧੫. ਖਵਾਜੇ ਦੀ ਅਜਮੇਰ ਕੁਤਬਦੀਨ ਨਾਲ ਗੋਸ਼ਟ ਹੋਈ ਜੋ ਕਿ ਹਸਨ ਬਸਰੀ ਚਿਸਤੀ ਦਾ ਖਾਨਦਾਨ ਸੀ। ਬਾਬਾ ਫਰੀਦ ਭੀ ਇਸੇ ਦੀ ਸੰਪ੍ਰਦਾਇ ਦਾ ਚੇਲਾ ਸੀ, ਇਥੇ ਦੇ ਫਕੀਰ ਗੁਰੂ ਜੀ ਦੇ ਸ਼ਰਧਾਲੂ ਹੋਏ, ਇਥੋਂ ਨੇੜੇ ਪੁਸ਼ਕਰ ਤੀਰਥ ਪਰ ਬ੍ਰਹਮਾਂ ਤੇ ਸਾਵਿਤ੍ਰੀ ਦੀ ਪੂਜਾ ਦਾ ਮੰਦਰ ਹੈ।

੧੬. ਜਨਮ ਸਾਖੀ ਵਿੱਚ ਤ੍ਰਿਆ ਰਾਜ ਦਾ ਜਿਕਰ ਹੈ, ਇਸ ਜਗਾ ਨੂੰ ਕੇਰਲ ਕਜਲੀ ਬਣ ਭੀ ਕਹਿੰਦੇ ਹਨ, ਇਹ ਓਹ ਜੰਗਲ ਹੈ ਜਿਥੇ ਰਾਵਨ ਦੀ ਭੈਣ ਸੂਪਨਖਾਂ ਦੀ ਹਕੂਮਤ ਸੀ ਪਿਛੋ ਇਸਤ੍ਰੀਆਂ ਭੀ ਬਾਦਸ਼ਾਹ ਰਹੀਆਂ ਹਨ।

੧੭. ਰਾਜਾ ਸ਼ਿਵਨਾਭ ਗੁਰੂ ਜੀ ਨੂੰ ਮਟੀਆ ਕਲਮ ਸ਼ਹਿਰ ਵਿਚ ਪਰਸਣ ਆਇਆ, ਇਥੇ ਇਸਦੇ ਅਠਾਰਾਂ ਰਾਜੇ ਮਾਤਹਿਤ ਸਨ, ਸੰਗਲ ਦੀਪ ਤੱਕ ਇਨ੍ਹਾਂ ਦਾ ਰਾਜ ਸੀ। ਜਿਸ ਸੁਕੇ ਬਾਗ ਵਿਚ ਗੁਰੂ ਜੀ ਵਿਰਾਜੇ ਸਨ ਹਰਿਆ ਹੋ ਗਿਆ ਸੀ। ਗੁਰੂ ਜੀ ਦੇ ਵਰ ਨਾਲ ਰਾਜਾ ਦੇ ਪੁਤ੍ਰ ਹੋਇਆ। ਇਹ ਰਾਜਾ ਹਮੇਸ਼ਾਂ ਸਿਖ ਧਰਮ ਦਾ ਪ੍ਰਚਾਰਕ ਰਿਹਾ। ਇਥੋਂ ਅਠ ਮੀਲਾਂ ਦੇ ਫਾਸਲੇ ਪਰ ਦਾਬਰ ਨਗਰ ਹੈ ਇਥੇ ਉਦਾਸੀ ਮੱਠ ਨਾਮੀ ਧਰਮਸਾਲਾ ਵਿਚ ਉਸ ਵੇਲੇ ਦੇ ਇਕ ਥੰਮ ਪਰ ਸੰਗਲੀ ਬੋਲੀ ਵਿਚ ਜਪੁਜੀ ਸਾਹਿਬ ਲਿਖਿਆ ਹੋਇਆ ਹੈ।

੧੮. ਜੂਨਾ ਗੜ੍ਹ ਸ਼ਹਿਰ ਵਿੱਚ ਭਗਤ ਸੁਦਾਮਾ, ਧੰਨਾ ਭਗਤ, ਪੀਪਾ ਭਗਤ ਹੋਏ ਹਨ, ਇਥੋਂ ਨਰਮੀ ਅਰ ਦਾਤਾ ਗੰਜ ਬਖਸ਼, ਗੁਰੂ ਜੀ ਪਾਸੋਂ ਸਤਿਨਾਮ ਦਾ ਉਪਦੇਸ਼ ਲੈਕੇ ਸ਼ਾਂਤ ਹੋਏ। ਉਥੇ ਦੇ ਨਵਾਬ ਰਜ ਤਲਬ ਖਾਨ ਨੇ ਗੁਰੂ ਜੀ ਦੀਆਂ ਖੜਾਵਾਂ ਇਕ ਧਰਮਸਾਲਾ ਵਿਚ ਰਖੀਆਂ ਸਨ, ਅਰ ਲੰਗਰ ਭੀ ਰਿਆਸਤ ਵਲੋਂ ਹੈ। ਅਜੇ ਤੀਕਰ ਅਮਰ ਹੈ।

੧੯. ਪੀਰ ਸਯਦ ਅਹਿਮਦ ਹਸਨ, ਨਗਰ ਉਚ ਵਾਲਾ ਉਥੇ ਥੇਹ ਪਰ ਰਹਿੰਦਾ ਸੀ, (ਇਲਾਕਾ ਮੁਲਤਾਨ) ਇਹ ਗੁਰੂ ਜੀ ਪਾਸੋਂ ਸਤਿਨਾਮ ਦਾ ਉਪਦੇਸ਼ ਲੈਕੇ ਪ੍ਰਚਾਰਕ ਹੋਇਆ। ਇਸੇ ਇਲਾਕੇ ਵਿੱਚ ਸ਼ੇਖ ਸੱਜਣ ਜੋ ਨਗਰ ਤੁਲੰਬੇ ਵਿੱਚ ਰਹਿਣ ਵਾਲਾ ਮਹਾਂ ਠੱਗ ਮੁੱਲਾਂ ਸੀ ਇਸਨੂੰ ਸਿਖ ਬਣਾਕੇ ਉਥੇ ਦਾ ਪ੍ਰਚਾਰਕ ਥਾਪਿਆ।

੨੦. ਕੀਰਤਪੁਰ (ਹੁਸ਼ਿਆਰ ਪੁਰ) ਦਾ ਫਕੀਰ ਬੁੱਢਣ ਸ਼ਾਹ ਮੁਸਲਮਾਨ ਫਕੀਰ; ਗੁਰੂ ਜੀ ਦੇ ਚਰਣੀ ਲੱਗਕੇ ਸਿੱਖ ਧਰਮ ਦਾ ਪ੍ਰਚਾਰਕ ਹੋਇਆ।

੨੧. ਖੱਟਮੰਡੂ ਦਾ ਰਾਜਾ ਸਾਸੋਧੀਆ ਰਾਜਪੂਤ ਅਰ ਮਹਾਂ ਰਣਬੀਰ ਸਿੰਘ,ਇਹ ਗੁਰੂ ਜੀ ਦੇ ਸਿਖ ਸਜਕੇ, ਸਤਿਨਾਮ ਦੁਆਰੇ ਸ਼ਾਂਤ ਹੋਏ।

੨੨. ਨੈਪਾਲ ਦੇ ਇਲਾਕੇ ਵਿਚ ਤਾਮਲੰਗ ਸ਼ਹਿਰ ਦਾ ਰਾਜਾ ਸਿੱਖ ਬਣਕੇ ਪ੍ਰਚਾਰਕ ਹੋਇਆ। ਨੈਪਾਲੀ ਲੋਗ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮੂਰਤੀ ਪੂਜਦੇ ਹਨ। ਅਸਕਰੋਏ ਸ਼ਹਿਰ ਵਿਚ ਗੁਰੂ ਜੀ ਦੀ ਮੂਰਤੀ ਹੈ। ਜਿਸ ਅਗੇ ਰਾਜਾ ਹੱਥ ਜੋੜਕੇ ਬੈਠਾ ਦਿਖਾਇਆ ਹੈ।

੨੩. ਇਲਾਕਾ ਕਸ਼ਮੀਰ ਵਿੱਚ ਸਿੱਧ ਦੀ ਬਗੀਚੀ ਹੈ, ਇਥੋਂ ਦਾ ਸਿੱਧ ਕਸ਼ਮੀਰ ਦੇ ਇਲਾਕੇ ਦਾ ਪ੍ਰਚਾਰਕ ਬਣਿਆਂ ਸੀ। ਭੱਦਰਵਾਹਾ ਸਿੱਧ ਦੀ ਬਗੀਚੀ, ਨਾਮ ਹੁਣ ਭੀ ਹੈ।

੨੪. ਮੱਕਾ (ਅਰਬ) ਮਦੀਨਾ ਆਦਿ ਇਲਾਕਿਆਂ ਵਿਚ ਮੌਲਵੀ ਰੁਕਨ ਦੀਨ, ਜੀਵਣ ਸ਼ਾਹ, ਦਸਤਗੀਰ ਆਦਿ ਪ੍ਰਚਾਰਕ ਥਾਪੇ। ਬਗਦਾਦ ਦਾ ਖਲੀਫਾ ਅਰ ਉਸਦੀ ਬੇਗਮ ਨੇ ਗੁਰੂ ਜੀ ਪਾਸੋਂ ਸਤਿਨਾਮ ਦੁਆਰੇ ਸ਼ਾਂਤੀ ਪਾਈ। ਗੁਰੂ ਜੀ ਦੀ ਤਸਵੀਰ ਬਣਵਾਕੇ ਉਸਦੀ ਪੂਜਾ ਕਰਦੇ ਰਹੇ।

੨੫. ਵਾਓਕੰਦ ਦੇ ਰਹਿਣ ਵਾਲਾ ਪੀਰ ਬਹਾਉਦੀਨ ਗੁਰੂ ਜੀ ਦਾ ਮੁਰੀਦ ਬਣਿਆਂ, ਗੁਰੂ ਜੀ ਨੇ ਇਸ ਨੂੰ ਪ੍ਰਚਾਰਕ ਹੋਣ ਦਾ ਸਿਰੋਪਾਉ ਬਖਸ਼ਿਆ। ਇਸ ਨੇ 'ਜਪੁਜੀ ਸਾਹਿਬ' ਅਰਬੀ ਵਿਚ

ਲਿਖਕੇ 'ਬਹਿਰ ਤਵੀਲ' ਨਾਮ ਸੇ ਪ੍ਰਚਾਰ ਕੀਤਾ। ਇਹ ਲੋਕ ਨਾਨਕ ਸ਼ਾਹ ਪੀਰ ਨਾਮ ਸੇ ਗੁਰੂ ਜੀ ਨੂੰ ਮੰਨਦੇ ਹਨ। (ਵਲੀ ਹਿੰਦ ਭੀ ਕਹਿੰਦੇ ਹਨ) ਇਥੇ ਗੁਰੂ ਜੀ ਦੇ ਬਚਨ ਨਾਲ ਚਸ਼ਮਾ ਜਾਰੀ ਹੈ। ਉਥੇ ਇਕ ਬ੍ਰਿਛ ਹੈ ਜੋ ਗੁਰੂ ਜੀ ਦੇ ਸੋਟਾ ਗੱਡਣ ਨਾਲ ਹਰਿਆ ਹੋਇਆ ਮੰਨੀਦਾ ਹੈ। ਇਸਤਰ੍ਹਾਂ ਸਮਰਕੰਦ, ਸਬਜ਼ ਸ਼ਹਿਰ, ਬੁਖਾਰੇ ਆਦਿ ਵਿਚ ਕਿਤਨੇ ਕਾਜ਼ੀ ਮੁੱਲਾਂ ਗੁਰੂ ਜੀ ਦੇ ਮੁਰੀਦ ਬਣੇ। ਨੁਰਾਤੇ ਪਿੰਡ ਵਿਚ ਪੁੰਨਿਆਂ ਦਾ ਮੇਲਾ ਹੁੰਦਾ ਹੈ ਇਧਰ ਗੁਰੂ ਜੀ ਨੂੰ ਵਲੀ ਹਿੰਦ ਨਾਨਕ, ਕਲੰਦਰ ਆਦਿ ਸ਼ਬਦਾਂ ਨਾਲ ਚੇਤੇ ਕਰਦੇ ਹਨ।

੨੬. ਬੁਖਾਰੇ ਵਿਚ ਅਫਜ਼ੁਲ ਕਾਦਰੀ ਫਕੀਰ ਜੋ ਬੜਾ ਹੰਕਾਰੀ ਸੀ, ਗੁਰੂ ਜੀ ਦੀ ਸ਼ਕਤੀ ਦੇਖਕੇ ਚਰਨੀ ਆ ਲੱਗਾ।

੨੭. ਰਕਾਬਸ਼ਾਹ ਸੱਯਦ ਜੋ ਵੱਡਾ ਪ੍ਰਸਿੱਧ ਪੀਰ ਸੀ, ਇਹ ਸੁਹਾਣ ਸ਼ਹਿਰ ਵਿਖੇ ਗੁਰੂ ਜੀ ਦੇ ਦਰਸ਼ਨ ਪਾਕੇ ਮੁਰੀਦ ਹੋਇਆ।

ਗੁਲੇ ਸੁਰਖ ਦੇਗ ਦਾ ਮੇਲਾ ਇਕਤਾਲੀ ਦਿਨ ਲੱਗਦਾ ਹੈ, ਗੁਰੂ ਜੀ ਨੇ ਇਥੇ ਪੰਜ ਮੁਠੀਓ ਚਾਵਲਾਂ ਦੀਆਂ ਦੇਗ ਵਿਚ ਪਾਕੇ ਅਤੁਟ ਭੰਡਾਰਾ ਵਰਤਾਇਆ ਸੀ।

੨੮. ਘੜੂਕਾ ਪਹਾੜੀ ਪਰ ਹਸਾਰ ਦਾ ਅਮੀਰ ਫਕੀਰ ਵੱਡਾ ਕਰਾਮਾਤੀਆ ਗੁਰੂ ਜੀ ਦਾ ਸਿਖ ਸਜਿਆ, ਇਸਦਾ ਪ੍ਰਣ ਸੀ ਜੋ ਮੈਨੂੰ ਬੁਲਾਵੇ ਉਸਦਾ ਮੈਂ ਚੇਲਾ ਹੋਵਾਂਗਾ। ਗੁਰਬਾਣੀ ਕੀਰਤਨ ਸੁਣ ਕੇ ਇਹ ਬੋਲ ਪਿਆ ਸੀ, ਪੁੰਨਿਆਂ ਨੂੰ ਗੁਰੂ ਜੀ ਦੀ ਯਾਦ ਵਿਚ ਮੇਲਾ ਭਰਦਾ ਹੈ।

੨੯. ਨੌ ਨਗਰ ਹਾਰ ਪਹਾੜ ਪਰ ਇਥੇ ਤਿੰਨ ਚਸ਼ਮੇ ਹਨ, ਇਕ ਭਾਈ ਬਾਲੇ ਦਾ, ਇਕ ਭਾਈ ਮਰਦਾਨੇ ਦਾ। ਇਥੇ ਗੁਰੂ ਜੀ ਨੇ ਇਕ ਕਰਾਮਾਤੀਏ ਫਕੀਰ ਅਬਦੁਲ ਗੌਂਸ ਦਾ ਸੁਧਾਰ ਕੀਤਾ, ਇਹ ਵੱਡਾ ਹੰਕਾਰੀ ਸੀ। ਜਲ ਮੰਗਿਆਂ ਭੀ ਇਸਨੇ ਜਵਾਬ ਦੇ ਦਿਤਾ ਸੀ, ਗੁਰੂ ਜੀ ਨੇ ਉਥੇ ਤਿੰਨ ਚਸ਼ਮੇ ਜਾਰੀ ਕੀਤੇ।

੩੦. ਦਰੇ ਚੱਕ ਇਕ ਔਜ਼ਕਬੀ ਨਾਮੀ ਫਕੀਰ ਨਾਲ ਗੋਸ਼ਟ ਹੋਈ। ਇਹ ਅਰ ਇਸਦੇ ਮੁਰੀਦ ਗੁਰਸਿੱਖ ਬਣ ਗਏ ਸਨ।

੩੧. ਹਸਨ ਅਬਦਾਲ (ਪੰਜਾ ਸਾਹਿਬ) ਦਾ ਫਕੀਰ ਵਲੀ ਕੰਧਾਰੀ ਦਾ ਹੰਕਾਰ ਤੋੜ ਕੇ ਚਰਨੀ ਲਾਇਆ। ਇਥੇ ਭੀ ਪ੍ਰਚਾਰ ਦਾ ਕੇਂਦਰ ਬਣਿਆ।

੩੨. ਪਾਕਪਟਨ ਅਰ ਉਚ ਪਿੰਡ ਦਾ ਪੀਰ ਜਲਾਲ ਦੀਨ ਸਈਯਦ ਇਹ ਫਕੀਰ ਸਭ ਗੁਰੂ ਘਰ ਦੇ ਸ਼ਰਧਾਲੂ ਹੋਏ।

੩੩. ਚਕ ਪ੍ਰਗਣੇ ਦਾ ਰਹਿਣੇ ਵਾਲਾ ਭੂਮੀਆਂ ਚੋਰ, ਚੋਰੀ ਛਡ ਕੇ ਗੁਰੂ ਘਰ ਦਾ ਪ੍ਰਚਾਰਕ ਹੋਇਆ। ਇਸ ਭੂਮੀਏ ਨੇ ਭੀ ਸ਼ੇਖ ਸਜਣ ਦੀ ਤਰ੍ਹਾਂ ਪਹਿਲਾਂ ਧਰਮਸਾਲਾ (ਸਰਾਂਇ) ਬਣਾ ਛਡੀ ਸੀ। ਜੋ ਭਾਰੀ ਠਗ ਸੀ। ਤੁਲੰਬੇ ਦਾ ਸੱਜਣ ਠੱਗ ਗੁਰੂ ਘਰ ਦਾ ਪ੍ਰਚਾਰਕ ਰਿਹਾ।

੩੪. ਨਗਰ ਪੱਖੋਕੇ ਦਾ ਸਾਧਾਰਣ ਨਾਮੀ ਸਿਖ ਪ੍ਰਚਾਰਕ ਹੋਇਆ।

ਸਿੱਟਾ ਕੀ ! ਜਿਥੇ ਭੀ ਗੁਰੂ ਜੀ ਪਹੁੰਚੇ ਲੋੜ ਅਨੁਸਾਰ ਉਥੇ ਪ੍ਰਚਾਰਕ ਨੀਯਤ ਕੀਤੇ ਗਏ। ਬਾਬਾ ਬੁਢਾ ਜੀ ਮਾਝੇ ਵਿਚ ਪ੍ਰਚਾਰ ਕਰਦੇ ਸਨ। ਭਾਈ ਮਾਨ ਚੰਦ ਅਫਗਾਨਿਸਤਾਨ ਅਤੇ ਬਾਬਾ ਬਾਲ ਗੁੰਦਾਈ ਜੀ ਜੋਗੀਆਂ ਵਿਚ ਫਿਰਕੇ ਪ੍ਰਚਾਰ ਕਰਦੇ ਸੀ। ਭਾਈ ਸੰਗਤੀਆ ਪੋਠੋਹਾਰ ਵਿਖੇ ਪ੍ਰਚਾਰਕ ਸੀ। ਭਾਈ ਪਸਰਰਾਮਾ, ਭਾਈ ਭੂਸਾ, ਚੀਨ ਤਿੱਬਤ ਆਦਿ ਵਲ ਗਏ ਸਨ। ਭਾਈ ਕਰੋੜੀਆ; ਦੁਨੀ ਚੰਦ, ਭਾਈ ਮੂਲਾ ਕਈ ਵਾਰ ਗੁਰੂ ਜੀ ਦੇ ਦੌਰੇ ਨਾਲ ਗਏ। ਕਾਂਸ਼ੀ ਵਲ ਦੇ ਪੰਡਿਤ ਗੋਪਾਲ ਦਾਸ, ਖਾਂਡਾ ਕਲਿਜੁਗ, ਆਦਿ ਸਨ। ਮਾਨੁਖ ਪ੍ਰਚਾਰਕਾਂ ਤੋਂ ਬਿਨਾਂ ਮਾਈਆਂ ਭੀ ਸਨ, ਜਿਹਾ ਕਿ ਮਾਤਾ ਸਤਭਰਾਈ, ਸਭਰਾਈ, ਮਾਤਾ ਖੀਵੀ ਜੀ ਆਦਿ ਪ੍ਰਚਾਰਕਾਂ ਸਨ। ਭਾਈ ਕਮਲੀਆ (ਗੋਦੜੀਆ) ਭਾਈ ਪੈੜਾ ਮੋਖਾ, ਆਦਿ ਸਭ ਪ੍ਰਚਾਰਕ ਸਨ।

## ਗੁਰੂ ਜੀ ਇਤਿਹਾਸਕਾਰਾਂ ਦੀ ਨਜ਼ਰ ਵਿਖੇ

'ਸਿਯਰਲ ਤਾਖਰੀਨ' ਵਿਖੇ ਲਿਖਿਆ ਹੈ ਕਿ ਗੁਰੂ ਨਾਨਕ ਜੀ ਦੇ ਪਿਤਾ, ਇਕ ਪਤਵੰਤੇ ਆਦਮੀ ਸਨ, ਸਾਰੇ ਲੋਕ ਓਹਨਾਂ ਨੂੰ ਆਪਣਾ ਮੁਖੀ ਮੰਨਦੇ ਸਨ। ਦੁਨੀਆਂ ਵਿਚ ਯਹੂਦੀ, ਈਸਾਈ ਭੀ ਹਨ ਅਤੇ ਬ੍ਰਾਹਮਣ ਸਿਖ ਭੀ, ਜੇ ਇਕ ਨੂੰ ਸੂਅਰ ਦੀ ਕਸਮ ਹੈ ਤਦ ਦੂਜੇ ਨੂੰ ਗਊ ਦੀ। ਜਾਤੀ ਪਾਤੀ ਦੇ ਸੰਪੂਰਨ ਤਿਆਗ ਵਿਚ, ਇਹ ਜਜ਼ਬਾ ਵਡੀ ਰੁਕਾਵਟ ਹੈ ਕਿ ਵਿਆਹ ਸ਼ਾਦੀਆਂ ਇਕੋ ਕੌਮ ਵਾ ਇਕੋ ਜਾਤੀ ਦੇ ਲੋਕਾਂ ਵਿਚ ਹੋਣ ਤੇ ਇਸ ਵਿਚ ਧਰਮ ਦਾ ਕੋਈ ਦਖਲ ਨਾ ਹੋਵੇ। (ਵਾਰਡ ਆਨ ਹਿੰਦੂਜ਼ ੩...੪੫੯ ਮੈਲਕਮ ਸਕੇਚ ਸਫਾ ੧੫੭ ਅਤੇ ਫਾਰਸਟਰ ਟਰੈਵਜ਼ ੧, ੨੯੩, ੨੯੫, ੩੦੮੫, ੮੯ ਕਨਿੰਘਮ।

ਗੁਰੂ ਨਾਨਕ ਜੀ ਨੇ ਸ਼ਰਾਬ ਤੇ ਸੂਅਰ ਦੇ ਮਾਸ ਦੀ ਮਨਾਹੀ ਕਰ ਰਖੀ ਸੀ ਪਰ ਆਪ ਕਿਸੇ ਕਿਸਮ ਦੇ ਮਾਸ ਦੀ ਵਰਤੋਂ ਨਹੀਂ ਕਰਦੇ ਸਨ (ਦਬਿਸਤਾਨੇ ਮਜ਼ਾਹਿਬ) ਇਸਦੇ ਉਲਟ ਗੁਰਬਾਣੀ ਵਿਖੇ ਐਸੇ ਸ਼ਬਦ ਮਿਲਦੇ ਹਨ, ਜਿਨ੍ਹਾਂ ਵਿਚ ਗੁਰੂ ਜੀ ਨੇ ਮਾਸ ਖੋਰਾਂ ਦੀ ਹਮਾਇਤ ਕੀਤੀ ਹੈ (ਮਾਸਹੁ ਜੰਮੇ ਮਾਸੋਂ ਨਿਮੇ ਮ: ੧) (ਪੜ੍ਹੋ ਹਿੰਦੂ ਜਿ: ੩-੪੩੬) ''ਹੱਕ ਪਰਾਇਆ ਨਾਨਕਾ ਉਸ ਗਾਇ' ਪਾਲਤੂ ਸੂਅਰ ਖਾਣ ਦੀ ਹਿੰਦੂਆਂ ਨੂੰ ਮਨਾਹੀ ਹੈ। ਪੜ੍ਹੋ ਮਨੂ ਸਿਮ੍ਰਤੀ ॥ ੪ ॥ ੧੯ ॥ ਵਿਰਕੂ ਪਿਛਲਗ ਤੇ ਗੈਰ ਮੁਲਕੀ ਆਲਮਾਂ ਨੇ, ਗੁਰੂ ਜੀ ਦੀ ਸਾਖੀਆਂ ਦੀ ਕਈ ਥਾਂ ਗਲਤ ਵਿਆਖਿਆ ਕੀਤੀ ਹੈ ਅਤੇ ਦਸਿਆ ਹੈ ਕਿ ਗੁਰੂ ਜੀ ਜੀਵਾਂ ਉਤੇ ਦਿਆ ਦੇ ਹਾਮੀ ਸਨ (ਜੈਨੀਆਂ, ਬੋਧੀਆਂ ਦੇ ਖਿਆਲ ਦੀ ਮਾਨਿੰਦ) ਭਾਵੇਂ ਇਹ ਗਲ ਰਸਮੀ ਤੌਰ ਉਤੇ ਈ ਸੀ। ''ਭਾਵੇਂ ਜੈਨ ਲੋਕ ਕੀੜੀਆਂ ਤੇ ਮੱਖੀਆਂ ਲਈ ਭੀ ਤਰਸ ਦਿਲ ਵਿਚ ਰਖਦੇ ਹਨ ਪਰ ਸਿਖਾਂ ਵਿਚ ਇਹੋ ਜਹੀ ਕੋਈ ਗਲ ਨਹੀਂ'। (ਵਿਲਸਨ ਏਸ਼ੀ-ਆਟਿਕ ਰੀਸਰਚ ੧੭-੨੩੩)।

ਮੁਸਲਮਾਨ ਇਤਿਹਾਸਕਾਰਾਂ ਨੇ ਗੁਰੂ ਨਾਨਕ ਦੀ ਬਾਣੀ ਦੀ ਰਜਕੇ ਪ੍ਰਸੰਸਾ ਕੀਤੀ ਹੈ (ਸਿਯਰਲ ਮੁਤਾਖਰੀਨ ੧। ੧੧੧੦। ਅਤੇ ਦਬਿਸਤਾਨੇ ੨-੨੫੧, ੫੨। ਗੁਰੂ ਨਾਨਕ ਜੀ ਨੇ ਆਪਣੇ ਸਿਖਾਂ ਨੂੰ ਉਨ੍ਹਾਂ ਭੁਲਾਂ ਤੋਂ ਬਚਾ ਲਿਆ ਜਿਹੜੀਆਂ ਕਿ ਹਿੰਦੁਸਤਾਨ ਦੇ ਲੋਕ ਸਦੀਆਂ ਤੋਂ ਕਰਦੇ ਆ ਰਹੇ ਸਨ। ਆਪ ਨੇ ਜੋ ਸੁਧਾਰ ਕੀਤੇ ਉਹ ਧਾਰਮਕ ਅਤੇ ਸਦਾਚਾਰਕ ਕਿਸਮ ਦੇ ਸਨ। (ਕਨਿੰਘਮ)

ਨਾ ਹੀ ਗੁਰੂ ਜੀ ਨੇ ਇਹ ਆਖਿਆ ਹੈ ਕਿ ਉਹਨਾਂ ਦੇ ਪ੍ਰਚਾਰ ਲਈ ਕਰਾਮਾਤਾਂ ਦੀ ਲੋੜ ਹੈ, ਸਗੋਂ ਆਪ ਨੇ ਫੁਰਮਾਯਾ ਹੈ ਸਵਾਏ ਕਰਤਾਰ ਦੇ ਪਵਿਤ੍ਰ ਨਾਮ ਦੇ ਕਿਸੇ ਹਥਿਆਰ ਦੀ ਲੋੜ ਨਹੀਂ, ਸੱਚੇ ਸਤਿਗੁਰੂ ਪਾਸ ਆਪਣੇ ਸੱਚੇ ਸਿਧਾਂਤ ਤੋਂ ਛੁਟ ਹੋਰ ਕੁਛ ਨਹੀਂ ਹੁੰਦਾ। (ਸਿਖ ਇਤਿਹਾਸ ਕਨਿੰਘਮ ਪੰਨਾ ੯੫) ਆਮ ਲੋਕ ਗੁਰੂ ਜੀ ਦੀ ਆਤਮਕ ਸ਼ਕਤੀ ਦੇ ਕ੍ਰਿਸ਼ਮਿਆਂ ਨੂੰ ਕਰਾਮਾਤਾਂ ਖਿਆਲ ਕਰਦੇ ਰਹੇ ਹਨ।

ਗੁਰੂ ਨਾਨਕ ਜੀ ਨੇ ਆਪਣੇ ਆਪ ਨੂੰ ਕਿਧਰੇ ਈਸ਼ਵਰ ਅਵਤਾਰ ਨਹੀਂ ਮੰਨਿਆ ਗੁਰੂ ਜੀ ਦਾ ਮਿਸ਼ਨ ਹਰ ਸਮੇਂ ਤੇ ਹਰ ਥਾਂ ਉਤੇ ਲਾਗੂ ਹੁੰਦਾ ਹੈ। ਉਹਨਾਂ ਨੇ ਆਪਣੇ ਆਪ ਨੂੰ 'ਸੰਤਾਂ ਦਾ ਦਾਸ ਦਸਿਆ ਹੈ ਆਲਮਗੀਰੀ ਸਚਾਈ ਨੂੰ ਉਹਨਾਂ ਨੇ ਆਪਣਾ ਹਥਿਆਰ ਬਣਾਕੇ ਵਰਤਿਆ ਹੈ। ਗੁਰੂ ਜੀ ਨੇ ਇਹ ਦਾਵਾ ਕਿਧਰੇ ਨਹੀਂ ਕੀਤਾ ਕਿ ਉਹਨਾਂ ਦੀ ਲਿਖਤਾਂ ਯਾ ਬਾਣੀ ਪਰਮਾਤਮਾ ਦੀ ਬਣਾਈ ਹੋਈ ਹੈ, ਹਾਲਾਂਕਿ ਆਪ ਦੀ ਬਾਣੀ ਭਗਤੀ ਅਰ ਗਿਆਨ ਨਾਲ ਭਰਪੂਰ ਹੈ। (ਕਨਿੰਘਮ ਪੰਨਾ ੯੪)।

ਏਸ਼ਆਈ ਲੋਕਾਂ ਦੇ ਇਹਨਾਂ ਵਿਚਾਰਾਂ ਨਾਲ ਯੂਰਪੀਨ ਬੇਰਨ ਹਯੁਗਿਲ ਦੇ ਖਿਆਲਾਂ ਦਾ ਟਾਕਰਾ ਕਰੋ ਜੋ ਆਖਦਾ ਹੈ (ਟਰੈਵਲਤ੍ਰ ੯੩) ਕਿ ਸ੍ਰੀ ਗੁਰੂ ਗਰੰਥ ਸਾਹਿਬ ਜੀ ਭੇਤ ਭਰੀਆਂ ਅਸੰਭਤਾਈਆਂ ਦਾ ਮਿਲਗੋਭਾ ਹੈ। ਇਸ ਗਲ ਦੇ ਬਾਵਜੂਦ ਉਹ ਮਨਦਾ ਹੈ ਕਿ ਸਿੱਖ ਇਕ ਈਸ਼ਰ ਦੇ ਉਪਾਸ਼ਕ ਹਨ। ਮੂਰਤੀ ਪੂਜਾ ਦਾ ਖੰਡਨ ਕਰਦੇ ਅਤੇ ਜ਼ਬਾਨੀ ਤੋਰ ਉਤੇ ਛਾਤ ਪਾਤ ਨੂੰ ਭੀ ਨਹੀਂ ਮਨਦੇ। ੯੫।

ਸ੍ਰੀ ਗੁਰੂ ਨਾਨਕ ਜੀ ਦੀ ਸਿਖਿਆ ਦਾ ਸਾਰਅੰਸ਼ ਇਹੋ ਹੈ ਕਿ ਪਰਮਾਤਮਾਂ ਹੀ ਸਭ ਕੁਝ ਹੈ ਅਤੇ ਮਨ ਦੀ ਪਵਿਤ੍ਰਤਾ ਮਾਨੁਖ ਦਾ ਸਭ ਤੋਂ ਵਡਾ ਧਰਮ ਹੈ। ਆਪ ਸਭ ਜੀਵਾਂ ਨੂੰ ਈਸ਼ਵਰ ਭਗਤੀ ਦਾ ਉਪਦੇਸ਼ ਦਿੰਦੇ ਹਨ। ਪਿਛਲੇ ਪੀਰ ਤੇ ਪੈਗੰਬਰ ਅਵਤਾਰ ਹੁਣ ਕੁਝ ਨਹੀਂ ਸਵਾਰ ਸਕਦੇ। ਇਹ ਦਸਣ ਦੇ ਬਾਵਜੂਦ ਆਪਣੇ ਆਪ ਨੂੰ ਕਿਧਰੇ ਉਹਨਾਂ ਤੋਂ ਵੱਡਾ ਜ਼ਾਹਰ ਨਹੀਂ ਕਰਦੇ। ਗੁਰੂ ਜੀ ਸਾਧਾਰਨ ਮਾਨੁਖਾਂ ਵਾਂਗ ਸਾਧਾਰਨ ਮਾਨੁਖ ਬਣਕੇ ਰਹੇ ਤੇ ਸਭ ਨੂੰ ਪਵਿਤਰ ਜ਼ਿੰਦਗੀ ਬਤੀਤ ਕਰਨ ਦੀ ਹਦੈਤ ਕਰਦੇ ਰਹੇ 'ਦਿਬਿਸਤਾਨੇ ਮਜਾਹਿਬ ੨-੨੪੯ ਪ੦-ਪ੩) ਲਗ ਪਗ ਇਸੇ ਤਰਾਂ ਦੀ ਰਾਇ ਵਿਲਸਨ ਏਸ਼ਿਆਟਿਕ ਰੀਸਰਚ ੧੭ ਵਿਖੇ ਭੀ ਲਿਖੀ ਮਿਲਦੀ ਹੈ।

ਗੁਰੂ ਨਾਨਕ ਜੀ ਨੇ ਇਹ ਗਲ ਮੁਖ ਰਖੀ ਕਿ ਆਪ ਦੇ ਪਿਛਲਗ (ਸਿੱਖ) ਕਿਸੇ ਨਵੇਂ ਫਿਰਕੇ ਦੇ ਰੂਪ ਵਿਚ ਨਾ ਵਟ ਜਾਣ, ਅਤੇ ਆਪ ਦੇ ਵਿਸ਼ਾਲ ਤੇ ਆਲਮੀਗੀਰੀ ਅਸੂਲ ਕਿਸੇ ਸੰਪ੍ਰਦਾਇ ਦੀ ਹੱਦਾਂ ਵਿਚ ਬੰਦ ਹੋਕੇ ਨਾ ਰਹਿ ਜਾਣ (ਕਨਿੰਘਮ ੯੮) ਪਰ ਸ਼ੋਕ! ਗੁਰੂ ਜੀ ਦੇ ਪਿਛੋਂ, ਸਿੱਖਾਂ ਵਿਚ ਫਿਰਕੇ ਬੰਦੀਆਂ ਚਲੀਆਂ ਜਿਹਾ ਕਿ 'ਉਦਾਸੀ, ਸੁਥਰੇ, ਅਡਨ ਸ਼ਾਹੀ, ਨਾਮ ਧਾਰੀ, ਨਿਰਮਲੇ, ਨਹਿੰਗ, ਆਦਿ ਹਨ ਵਾਸਤਵ ਵਿਚ ਸਿੱਖ ਧਰਮ ਦਾ ਰੂਪ ਇਕੋ ਹੈ।

ਗੁਰੂ ਨਾਨਕ ਜੀ ਨੇ ਹਿੰਦੂਆਂ ਦੇ ਧਰਮ ਵਿਚ ਕੋਈ ਅਦਲਾ ਬਦਲੀ ਨਹੀਂ ਕੀਤੀ

(ਸਕੈਚ ਮੈਲਕਮ ਪੰਨਾ ੪੪, ੧੪੭)

ਇਹੋ ਕਾਰਨ ਹੈ ਅਦਲਾ ਬਦਲੀ ਕਰਨ ਦੀ ਬਜਾਏ ਉਨ੍ਹਾਂ ਨੇ ਆਪਣੇ ਸਿਧਾਂਤਾਂ ਯਾਂ ਟੀਕਾ ਟਿਪਣੀ ਵਾਸਤੇ ਗੁਰਬਾਣੀ ਉਚਾਰਕੇ ਵਖਰਾ ਗਰੰਥ ਤਿਆਰ ਕੀਤਾ। ਗੁਰੂ ਜੀ ਨੇ ਮੁਸਲਮਾਨਾਂ ਦੇ ਸ਼ਰਈ ਕਾਨੂੰਨ ਫਰਜ਼ੀ ਤੇ ਵਹਿਮ ਨਹੀਂ ਮੰਨੇ ਹਨ। (ਵਾਰਡ ਆਨ ਹਿੰਦੂਜ਼ ੪੫੯। ਅਤੇ ਮੈਲਕਮ ਸਕੈਚ ਪੰਨਾ ੧੫੭। ਅਤੇ ਫਾਰਾਸਟਰ ਟਰੈਵਲਜ਼ ੧-੩੬੩--੨੯੫। ੩੦੮। 'ਇਸੇ ਤਰਾਂ ਹਿੰਦੂਆਂ ਦੇ ਨਿਕੰਮੇ ਵਹਿਮਤਾ ਭਰੇ ਰਿਵਾਜ਼ ਨਹੀਂ ਮੰਨੇ।

ਸਿੱਖਾਂ ਨੂੰ ਭੀ ਮਨੂੰ ਦਾ ਧਰਮ ਸ਼ਾਸਤਰ ਅਤੇ ਕਬੀਲਿਆਂ ਦਾ ਰਿਵਾਜ (ਵਹਿਮ ਪੂਰਤ ਰਸਮੋਂ ਰਿਵਾਜ) ਤਿਆਗ ਦੇਣੇ ਚਾਹੀਦੇ ਹਨ। ਮੈਲਕਮ ਸਕੈਚ ਪੰਨਾ ੧੧੫੭ ਆਦਿ। ਫੋਰਸਟਰ ਜ਼ਫਰਨਾਮਾ ੧-੩੦੯ ਦਾ ਹਵਾਲ ਹੈ ਕਿ ਗੁਰੂ ਨਾਨਕ ਜੀ ਨੇ ਸਤੀ ਰਸਮ ਦੀ ਮਨਾਹੀ ਕਰ ਦਿਤੀ ਸੀ ਅਤੇ ਵਿਧਵਾ ਵਿਵਾਹ ਦੀ ਖੁਲ ਕਰ ਦਿਤੀ ਸੀ।

ਗੁਰੂ ਜੀ ਨੇ ਸਯਦ ਹਸਨ ਪਾਸੋਂ ਵਿਦਆ ਪੜ੍ਹੀ ਸੀ, ਜਿਹੜਾ ਉਨ੍ਹਾਂ ਦਾ ਗਵਾਂਢੀ ਸੀ ਅਤੇ ਉਸਦੇ ਅੰਦਰ ਗੁਰੂ ਜੀ ਲਈ ਵਡਾ ਸਤਿਕਾਰ ਸੀ, ਗੁਰੂ ਜੀ ਨੇ ਮੁਸਲਮਾਨਾਂ ਦੀਆਂ ਮੁਸਤਨਿਸ ਲਿਖਤਾਂ (ਕੁਰੀਨ ਅੰਜੀਲ ਆਦਿ ਚਾਰ ਕਤੇਬਾਂ) ਪੜ੍ਹੀਆਂ (ਸੀਯਰਲ ਮਤਾਰਖ ਵੇਖ ੧-੧੧੦)। ਛੋਟੀ ਉਮਰ ਵਿਚ ਗੁਰੂ ਨਾਨਕ ਜੀ ਨੂੰ ਮੁਸਲਮਾਨਾਂ ਤੇ ਹਿੰਦੂਆਂ ਦੇ ਪ੍ਰਚਲਤ ਧਰਮਾਂ ਦਾ ਚੋਖਾ ਗਿਆਨ ਹੋ ਗਿਆ ਸੀ, ਆਪ ਨੂੰ ਕੁਰਾਨ ਸ਼ਰੀਫ ਅਤੇ ਬ੍ਰਾਹਮਣੀ ਸ਼ਾਸਤ੍ਰਾਂ ਦੀ (ਵੇਦ ਪੁਰਾਨ ਆਦਿ) ਆਮ ਵਾਕਫੀ ਹੋ ਗਈ ਸੀ। (ਕਨਿੰਘਮ ਪੰਨਾ ੮੫)

ਗੁਰੂ ਜੀ ਨੇ ਸਾਰੀ ਦੁਨੀਆਂ ਦੇ ਇਲਮ ਖਿਜਰ ਪਾਸੋਂ ਸਿਖੇ ਸਨ (ਮੈਲਮਕਲ ਸਕੈਚ ੧੪)

# ਬਾਬਾ ਲਹਿਣਾ ਜੀ ਨੂੰ ਗੁਰੂ ਗੱਦੀ

ਖਡੂਰ ਨਿਵਾਸੀ ਬਾਬਾ ਲਹਿਣਾ ਜੀ ਨੂੰ ਖਡੂਰ ਦੇ ਰਹਿਣ ਵਾਲੇ ਭਾਈ ਜੋਧ ਪਾਸੋਂ ਗੁਰੂ ਸਿਖੀ ਦੀ ਲਾਗ ਲਗੀ। ਆਪ ਸੰਮਤ ੧੫੮੯ (ਸੰਨ ੧੫੩੨ ਈ.) ਵਿਖੇ ਕਰਤਾਰ ਪੁਰ ਵਿਖੇ ਗੁਰੂ ਸਰਨ ਵਿਖੇ ਆਏ ਸਨ। ਭਾਈ ਸਾਹਿਬ ਗੁਰਦਾਸ ਜੀ ਨੇ ਲਿਖਿਆ ਹੈ–

> "ਬਾਬਾ ਆਯਾ ਕਰਤਾਰਪੁਰ, ਭੇਖ ਉਦਾਸੀ ਸਗਲ ਉਤਾਰਾ। ਪਹਿਰ ਸੰਸਾਰੀ ਕਪੜੇ, ਮੰਜੀ ਬੈਠ ਕੀਆ ਅਵਤਾਰਾ। ਉਲਟੀ ਗੰਗ ਵਹਾਇਈਨ, ਗੁਰ ਅੰਗਦ ਸਿਰ ਉੱਪਰ ਧਾਰਾ। ਪੁਤ੍ਰੀ ਕੌਲ ਨ ਪਾਲਿਆ, ਮਨ ਖੋਟੇ ਆਕੀ ਨਸਿਆਰਾ। ਬਾਣੀ ਮੁਖਹੁ ਉਚਾਰੀਐ, ਹੋਇ ਰੁਸ਼ਨਾਈ ਮਿਟੈ ਅੰਧਾਰਾ। ਗਯਾਨ ਗੋਸਟ ਚਰਚਾ ਸਦਾ, ਅਨਹਦ ਸ਼ਬਦ ਉਠੇ ਧੁਨਿਕਾਰਾ। ਸੋਦਰ ਆਰਤੀ ਗਾਵੀਐ, ਅਮ੍ਰਿਤ ਵੇਲੇ ਜਾਪ ਉਚਾਰਾ। ਗੁਰਮੁਖ ਭਾਰ ਅਥਰਬਣ ਤਾਰਾ ॥੬੮॥ (ਭਾ: ਗੁ:)

ਗੁਰੂ ਜੀ ਨੇ ਬਾਬਾ ਲਹਿਣਾ ਜੀ ਦੀ ਪੂਰੀ ਤਰਾਂ ਅਜ਼ਮਾਇਸ਼ ਤੇ ਪ੍ਰੀਖਿਆ ਕਰਕੇ, ਉਹਨਾਂ ਨੂੰ

ਗੁਰੂ ਗੱਦੀ ਦਿਤੀ ਜਿਹਾ ਕਿ ਭਾਈ ਗੁਰਦਾਸ ਜੀ ਲਿਖਦੇ ਹਨ–

> "ਥਾਪਿਆ ਲਹਿਣਾ ਜੀਂਵਦੇ, ਗੁਰਿਆਈ ਸਿਰ ਛਤ੍ਰ ਫਿਰਾਯਾ। ਜੋਤੀ ਜੋਤ ਮਿਲਾਇਕੇ, ਸਤਿਗੁਰ ਨਾਨਕ ਰੂਪ ਵਟਾਯਾ। ਲਖ ਨ ਕੋਈ ਸੱਕਈ, ਆਚਰਜੇ ਆਚਰਜ ਦਿਖਾਯਾ। ਕਾਯਾ ਪਲਟ ਸਰੂਪ ਬਣਾਯਾ॥ ੪੫॥

ਗੁਰੂ ਜੀ ਨੇ ਕੇਵਲ ਸਰੀਰ ਦੀ ਤਬਦੀਲੀ ਕੀਤੀ, ਗੁਰਤਾ ਦੀ ਜੋਤ ਇਕੋ ਸੀ ਮਾਨੋ ਆਪ ਰੂਪ ਵਟਾ ਕੇ ਗੁਰੂ ਅੰਗਦ (ਗੁਰੂ ਜੀ ਦਾ ਦੂਜਾ ਅੰਗ, ਦੂਜਾ ਸਰੀਰ) ਬਣ ਗਏ।

ਭਾਈ ਸਾਹਿਬ ਨੇ ਲਿਖਿਆ, "ਸਤਿਗੁਰ ਨਾਨਕ ਦੇਉ "ਗੁਰਾਂ ਗੁਰ" ਹੋਕਿਆ॥ ਅੰਗਦ ਅਲਖ ਅਭੇਉ ਸਹਿਜ ਸਮੋਇਆ ॥੩॥੧੨॥ ਪੁਨਾ! ਪਾਰ ਬ੍ਰਹਮ ਪੂਰਨ ਬ੍ਰਹਮ ਗੁਰ ਨਾਨਕ ਦੇਉ॥ ਗੁਰ ਅੰਗਦ ਗੁਰਅੰਗ ਤੇ ਸਚ ਸ਼ਬਦ ਸਮੇਉ ॥੨੫॥੧੩॥

ਸ੍ਰੀ ਗੁਰੂ ਜੀ ਨੇ ਗੁਰ ਗੱਦੀ ਦੇਨ ਸਾਰ "ਗੁਰੂ ਅੰਗਦ ਜੀ ਨੂੰ ਖਡੂਰ ਰਹਿਣੇ ਦੀ ਆਗਿਆ ਦਿਤੀ" ਸੋ ਟਿੱਕਾ ਸੋ ਛੱਤਰ ਸਿਰ ਸੋਈ ਸਚਾ ਤਖਤ ਟਿਕਾਈ॥ ਗੁਰ ਨਾਨਕ ਹੁੰਦੀ ਮੋਲਰ ਹਥ; ਗੁਰ ਅੰਗਦ ਦੀ ਦੋਹੀ ਫਿਰਾਈ॥ ਦਿੱਤਾ ਛੱਡ ਕਰਤਾਰ ਪੁਰ ਬੈਠ ਖਡੂਰੇ ਜੋਤ ਜਗਾਈ॥ (੧॥੪੬ ਭਾ: ਗੁਰਦਾਸ)

ਗੁਰੂ ਗੱਦੀ ਦੇਣ ਵੇਲੇ 'ਸਤਿਗੁਰੂ ਅੰਗਦ ਦੇਵ ਜੀ ਨੂੰ ਸੌਂਪਕੇ ਪਰਕਰਮਾਂ ਕਰਕੇ ਚਰਨਾਂ ਪਰ ਮੱਥਾ ਟੇਕ ਦਿਤਾ, ਉਸ ਵੇਲੇ ਸੰਗਤ ਜੁੜੀ ਹੋਈ ਵਲੋਂ ਭੀ ਨਮਿਸ਼ਕਾਰ ਕੀਤੀ ਗਈ। ਗੁਰੂ ਅੰਗਦ ਦੇਵ ਜੀ ਨੇ ਮੱਥਾ ਟੇਕਣ ਵੇਲੇ ਸਤਿਗੁਰੂ ਜੀ ਨੂੰ ਆਖਿਆ ਆਪ ਮੇਰੇ ਗੁਰਦੇਵ ਹੋ, ਮੇਰੇ ਪੈਗੰਬਰ ਆਪ ਨੇ ਮੱਥਾ ਟੇਕਿਆ ਹੈ, ਮੇਰੇ ਪੈਰਾਂ ਪਰ ਤਾਂ ਕੋਹੜ ਹੋ ਜਾਵੇਗਾ ਕਿਉਂਕਿ ਮੈਂ ਅਤਿ ਨੀਵਾਂ ਤੇ ਤੁਛ ਹਾਂ। ਗੁਰੂ ਜੀ ਫੁਰਮਾਯਾ ਬਸ! ਪੁਰਸ਼ਾਂ ਅਗੇ ਹੋਰ ਕੁਝ ਨਾ ਆਖੋ। ਆਪ ਦੇ ਬਚਨ ਅੱਟਲ ਹੋਣਗੇ, ਕਹੇਂਤ ਹੈ ਕਿ "ਗੁਰੂ ਅੰਗਦ ਜੀ ਦੇ ਪੈਰ ਦੇ ਸੱਜੇ ਅੰਗੂਠੇ ਪਰ ਸਾਰੀ ਉਮਰ ਕੋਹੜ ਦਾ ਨਿਸ਼ਾਨ ਬਣਿਆ ਰਿਹਾ।"

ਨੋਟ–ਗੁਰੂ ਗੱਦੀ ਰਸਮ ਨੂੰ ਕਈਆਂ ਨੇ 'ਸੇਲੀ ਟੋਪੀ' ਨਾਰੀਅਲ ਤੇ ਪੰਜ ਪੈਸੇ ਆਦਿ ਦੇਣਾ ਲਿਖਕੇ ਮਨ ਮਤ ਕੀਤੀ ਹੈ। ਗੁਰੂ ਜੀ ਨੇ ਸੇਲੀ ਟੋਪੀ ਦੇਣ ਲੈਣ ਦਾ ਖੰਡਨ ਕੀਤਾ ਹੈ ਜੈਸਾ ਕਿ "ਕੁਲਹਾ ਦੇਂਦੇ ਬਾਵਲੇ, ਲੈਂਦੇ ਵਡੇ ਨਿਲੱਜ॥ ਚੂਹਾ ਖਡ ਨ ਮਾਵਈ, ਤਿਲਕ ਬੰਨੇ ਛਜ॥ ਵਾਰ ਮਲਾਰ ਮ: ੧॥ ਸੇਲੀ ਟੋਪੀ ਦੇਕੇ ਚੇਲੇ ਬਨੋਣ ਵਾਲਿਆਂ ਨੂੰ ਪਾਗਲ ਤੇ ਬੇ-ਸ਼ਰਮ ਦਸਿਆ ਹੈ। ਇਹ ਰਸਮ ਮੁਸਲਮਾਨ ਫਕੀਰਾਂ ਵਿਖੇ ਸੀ, ਅਤੇ ਨਾਰੀਅਲ ਖਮਣੀ, ਪੰਜ ਪੈਸੇ ਆਦਿ ਹਿੰਦੂ ਰਸਮ ਸੀ। ਟਿੱਕਾ ਲੈਣਾ ਭੀ ਬੇਅਰਥ ਹੈ ਤਾਂ ਦਸਤਾਰ ਬੰਧੀ ਦੀ ਰਸਮ ਠੀਕ ਹੋ ਸਕਦੀ ਹੈ।

ਕੇਸ ਧਾਰੀਆਂ ਨਾਲ ਟੋਪੀ ਕੁਲੇ ਦਾ ਕੋਈ ਭੀ ਸੰਬੰਧ ਨਹੀਂ ਹੋ ਸਕਦਾ। ਗੁਰੂ ਜੀ ਨੇ ਫੁਰਮਾਯਾ ਹੈ "ਸਾਬਤ ਸੂਰਤ ਦਸਤਾਰ ਸਿਰ॥ ਮ: ੧॥ ਭਾਵ ਬਿਨਾਂ ਕਿਸੇ ਦਿਨ ਪਾਏ ਤੋਂ ਸਰੀਰ ਤੇ ਸਿਰ ਪਰ ਦਸਤਾਰ, ਇਹ ਮਾਨੁਖੀ ਸ਼ਕਲ ਹੈ। ਜਦ ਗੁਰੂ ਜੀ ਟੋਪੀ ਪਹਿਰਦੇ

ਹੀ ਨਹੀਂ ਮਨ, ਫਿਰ ਲੈਕੇ ਰਖਣੇ ਦਾ ਕੀ ਮੱਤਲਬ ਸੀ? ਇਸੇ ਸੇਲੀ ਟੋਪੀ ਨੂੰ ਅਗੇ ਰਖਕੇ ਕਰਤਾ ਸੂਰਜ ਪ੍ਰਕਾਸ਼ ਨੇ ਲਿਖਿਆ ਹੈ "ਕਾਂਖ ਕਤਾਬਹਿ ਗੁਨੀ ਗਹੀਰਾ ॥ ਉਚੀ ਕੁਲਹਿ ਧਰੀ ਨਿਜ ਸੀਸੈ। ਆਸਾ ਹਾਥ ਵਿਖੇ ਜਗਦੀਸੈ। ਰਾਹੇ ਜਨੋ ਉਪਾਇ ਕ੍ਰਿਪਾਲਾ ॥ ਤਿਲਕ ਕਰਿਯੋ ਸੁੰਦਰ ਪੁਨਾ ਭਾਲਾ ॥ (ਨਾਨਕ ਪਰਕਾਸ਼ ਪੰਨਾ ੬੧੭) ॥ ਇਹ ਪਹਿਰਾਨ ਮੱਕੇ ਨੂੰ ਜਾਣ ਸਮੇਂ ਦਾ ਦਸਿਆ ਹੈ, ਪਰ ਭਾਈ ਗੁਰਦਾਸ ਜੀ ਨੇ ਨੀਲੇ ਬਸਤਰ ਤਾਂ ਲਿਖੇ ਹਨ, ਟੋਪੀ ਜੰਞੂ ਟਿਕੇ ਦਾ ਕੋਈ ਜਿਕਰ ਨਹੀਂ ਕੀਤਾ ਸ਼ੋਕ ਕਿ ਸੂਰਜ ਪਰਕਾਸ਼ ਨੇ "ਕੁਲਾ ਟੋਪੀ ਤੇ ਹੀ ਬਸ ਨਹੀਂ ਕੀਤੀ ਸਾਥ ਹੀ ਜੰਞੂ ਤੇ ਤਿਲਕ ਭੀ, ਗੁਰੂ ਜੀ ਦਾ ਪਹਿਰਾਨ ਲਿਖ ਦਿਤਾ ਹੈ, ਜੋ ਕਿ ਬਿਲਕੁਲ ਮਨਮਤ ਹੈ। ਕਰਤਾ ਸੂਰਜ ਪਰਕਾਸ਼ ਨੇ ਹੋਰ ਗਪੋੜਾ ਛਡਿਆ ਹੈ ਜਿਹਾ ਕਿ ਸ੍ਰੀ ਗੁਰੂ ਅਬ ਭਏ ਦੀਵਾਨੇ, ਕਰਨ ਕੁਕਰਮਿ ਜੇ ਅਸ ਮਨ ਭਾਨੇ॥ ਗੁਰ ਕੇ ਕਟ ਮੇਂ ਤਾਂਬਰ ਕਪੀਨੰ। ਕੁਲਹ ਸੀਸ ਪਰ ਕੁਤਕਾਲੀਨੰ॥ (ਧਿ: ੫੦ ਪੌੜੀ ੫੭ ਨਾਨਕ ਪਰਕਾਸ਼) ਪਰ ਗੁਰੂ ਜੀ ਨੇ ਬਿਗੜੇ ਹੋਏ ਮਨ ਦੀ ਦਸ਼ਾ ਨੂੰ ਧਾਣਕ ਰੂਪ ਦਸਿਆ ਹੈ 'ਪੜੇ ਸ਼ਬਦ' ਧਾਣਕ ਰੂਪ ਰਹਾਂ ਕਰਤਾਰ, ਸ੍ਰੀ ਰਾਗ ਮ: ੧ ॥ ਸਾਰਾ ਸ਼ਬਦ ਇਸੇ ਮਨ ਘੜਤ ਸਾਖੀ ਬਣਾਈ ਗਈ ਹੈ।

ਸਤਿਗੁਰੂ ਜੀ ਨੇ ਭੇਖੀਆਂ ਪਾਖੰਡੀਆਂ ਦਾ ਨਕਸ਼ਾ ਖਿਚਿਆ ਹੈ "ਇਕ ਵਣ ਖੰਡ ਬੈਸਹਿ ਜਾਇ, ਸਦ ਨ ਲੇਵਹੀ॥ ਇਕ ਪਾਲਾ ਕਕਰ ਭੰਨ, ਸੀਤਲ ਜਲ ਸੇਵਹੀ। ਇਕ ਭਸਮ ਚੜਾਵਹਿ ਅੰਗ ਮੈਲ ਨ ਧੋਵਹੀ॥ ਇਕ ਜਟਾ ਬਿਕਟ ਬਿਕਰਾਲ, ਕੁਲ ਘਰ ਖੋਵਹੀ॥ ਇਕ ਨਗਨ ਫਿਰਹਿ ਦਿਨ ਰਾਤ, ਨੀਂਦ ਨ ਸੋਵਹੀ॥ ਇਕ ਅਗਨਿ ਜਲਾਵਹਿ ਅੰਗ, ਆਪ ਵਿਗੋਵਹੀ ॥ ਬਿਨ ਨਾਵੈ ਤਨ ਛਾਰ, ਕਿਆ ਕਹਿ ਰੋਵਹੀ॥ ਸੋਹਨ ਖਸਮ 'ਦੁਆਰ, ਜਿ ਸਤਿਗੁਰ ਸੇਵਹੀ॥ ਵਾਰ ਮਲਾਰ ਮ: ੧ ॥

## ਸਤਿਗੁਰੂ ਜੀ ਦਾ ਜੋਤੀ ਜੋਤ ਸਮੌਣਾ

ਸਤਿਗੁਰੂ ਜੀ ਆਪਣੇ ਜ਼ਿਮੇ ਦੇ ਸਾਰੇ ਕੰਮਾਂ ਨੂੰ ਪੂਰਨ ਕਰਕੇ ਅਸੂ ਸੁਦੀ ੧੦ ਸੰਮਤ ੧੫੯੬ (੨੨ ਸਤੰਬਰ ਸੰਨ ੧੫੩੯ ਈ.) ਨੂੰ ਕਰਤਾਰ ਪੁਰ ਵਿਖੇ ਜੋਤੀ ਜੋਤ ਸਮਾਏ। ਆਪ ਜੀ ਦੀ ਕੁਲ ਉਮਰ ਸਤਰ ਵਰਹੇ ਪੰਜ ਮਹੀਨੇ ਸਤਾਂ ਦਿਨਾਂ ਦੀ ਬਣਦੀ ਹੈ। ਆਪ ਨੇ ਸਾਰੀ ਉਮਰ ਗੁਰਿਆਈ ਕੀਤੀ ਸੁਦੀਆਂ ਵਦੀਆਂ ਕਰਕੇ ਕੁਝ ਦਿਨਾਂ ਦਾ ਫਰਕ ਭੀ ਪਾ ਦਿੰਦੇ ਹਨ, ਸੰਗ੍ਰਾਂਤੀ ੨੩ ਅਸੂ ਹੁੰਦਾ ਹੈ।

ਨੋਟ-ਕਈ ਕੁ ਲਿਖਾਰੀਆਂ ਨੇ ਅਗੋਂ ਤੋਂ ਅਗੇ ਭਗਤ ਕਬੀਰ ਜੀ ਦੇ ਚਲਾਣੇ ਦੀ ਸਾਖੀ ਦੀ ਨਕਲ ਕੀਤੀ ਹੈ ਕਿ ਹਿੰਦੂਆਂ ਮੁਸਲਮਾਨਾਂ ਦੇ ਦੇਹੀ ਨੂੰ ਦਬੋਣ ਫੂਕਣ ਦੇ ਝਗੜੇ ਨੂੰ ਤਕਕੇ ਗੁਰੂ ਜੀ ਦੀ ਦੇਹੀ ਲੋਪ ਹੋ ਗਈ, ਪਿਛੋਂ ਕੇਵਲ ਚਾਦਰ ਹੀ ਦੱਬੀ ਫੂਕੀ ਗਈ ਸੀ, ਸੋ ਇਹ ਸਾਖੀ ਸਰਾਸਰ ਗਲਤ ਹੈ ਤੇ ਕੁਦਰਤ ਕਾਨੂੰਨ ਦੇ ਉਲਟ ਹੈ। ਦੇਹੀ ਹਰ ਇਕ ਦੀ ਵਿਨਸ਼ਨਹਾਰ ਹੈ, ਸਣ ਦੇਹੀ ਅਗੇ ਜਾਣਾ ਜਾਂ ਕਹਿਣਾ ਫਜ਼ੂਲ ਬਾਤ ਹੈ। ਕਬੀਰ ਜੀ ਦੇ ਦੇਹਾਂਤ ਪਰ ਝਗੜਾ ਤਾਂ ਹੋ ਸਕਦਾ ਸੀ, ਕਿਉਂਕਿ ਆਪ ਜਨਮ ਦੇ ਮੁਸਲਮਾਨ ਸਨ ਅਤੇ ਸ੍ਰੀ ਮੀਗਮਾਨੰਦ ਵੈਰਾਗੀ ਹਿੰਦੂ ਦੇ ਚੇਲੇ ਹੋ ਕੇ ਹਿੰਦੂ ਬਣੇ ਸਨ, ਆਪ

ਦਾ ਠੀਕ ਮੁਸਲਮਾਨਾਂ ਨੇ ਮਕਬਰਾ ਤੇ ਹਿੰਦੂ ਵੈਰਾਗੀਆਂ ਨੇ ਸਮਾਧ ਬਣਾਈ ਹੈ। ਪਰ ਸਣ ਦੇਹੀ ਚਲੇ
ਜਾਣਾ ਲਿਖਣਾ ਵਾਧੂ ਦੀ ਉਪਮਾ ਕਰਨੀ ਹੈ। ਗੁਰੂ ਘਰ ਵਿਖੇ, ਦੱਬਣ ਫੂਕਣ ਜਾਂ ਪਾਣੀ ਵਿਚ ਲੋਥ ਨੂੰ
ਬਹਾ ਦੇਣ ਪਰ ਕੋਈ ਵਹਿਮ ਨਹੀਂ ਹੈ। ਗੁਰੂ ਜੀ ਦੇ ਸਚਖੰਡ ਪਧਾਰਨ ਸਮੇਂ ਸ੍ਰੀ ਗੁਰੂ ਅੰਗਦ ਦੇਵ ਜੀ
ਤੇ ਬਾਬਾ ਬੁਢਾ ਜੀ ਆਦਿ ਸਿਖ ਹਾਜ਼ਰ ਸਨ ਅਤੇ ਗੁਰੂ ਜੀ ਦਾ ਸਾਹਿਬਜ਼ਾਦਾ ਸ੍ਰੀ ਚੰਦ ਜੀ ਇਕਤਾਲੀ
ਸਾਲਾਂ ਦਾ, ਬਾਬਾ ਲਖਮੀ ਚੰਦ ਅਠੱਤੀ ਸਾਲਾਂ ਦਾ ਸੀ। ਬਲਕਿ ਗੁਰੂ ਜੀ ਦਾ ਪੋਤਾ ਧਰਮ ਚੰਦ ਭੀ
ਮੌਕੇ ਪਰ ਹਾਜ਼ਰ ਸੀ, ਮਾਤਾ ਸਲੱਖਣੀ ਜੀ ਸਨ, ਕਿਸੇ ਭੀ ਝਗੜੇ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।
ਦੱਬਣ ਤੇ ਫੂਕਣ ਦੇ ਵਹਿਮ ਅਨਮਤਾ ਵਿਖੇ ਹੀ ਵੇਖਦੇ ਹਨ। ਸਿਖ ਧਰਮ ਇਨ੍ਹਾਂ ਵਹਿਮਾਂ ਤੋਂ
ਨਿਰਲੇਪ ਹੈ।

ਗੁਰੂ ਜੀ ਨੇ ਪਹਿਲਾਂ ਹੀ ਹੁਕਮ ਦੇ ਰਖਿਆ ਸੀ ਕਿ ਕੋਈ ਸਾਡੀ ਸਮਾਧੀ ਨਾ ਬਣਾਵੇ. ਪਰ
ਭਾਈ ਗੁਰਦਾਸ ਦੀ ਲਿਖਤ ਮੂਜਬ ਸਾਹਿਬਜ਼ਾਦਾ ਸ੍ਰੀ ਚੰਦ ਜੀ ਨੇ ਬਣਾਈ (ਬਾਲ ਜਤੀ ਹੈ ਸ੍ਰੀ ਚੰਦ
ਬਾਬਣ ਦੇਹੁਰਾ ਬਣਾਇਆ) ਇਸ ਸਥਾਨ ਨੂੰ ਰਾਵੀ ਨੇ ਰੁੜ੍ਹਾ ਦਿਤਾ ਸੀ, ਫੇਰ ਪਿਛੇ ਹਟਕੇ ਦੇਹੁਰਾ
ਬਣਾਇਆ ਗਿਆ ਸੀ। ਬਾਬਾ ਲਖਮੀ ਚੰਦ ਦੇ ਸਪੁਤ੍ਰ ਧਰਮ ਚੰਦ ਨੇ ਨਈ ਅਬਾਦੀ ਦਾ ਨਾਮ
ਭੀ ਦੇਹੁਰਾ ਬਾਬਾ ਨਾਨਕ ਰੱਖਿਆ। ਇਥੇ ਹੁਣ ਵੈਸਾਖੀ ਵੀਹ ਫੱਗਣ ਅਤੇ ਸ਼ਰਾਧਾਂ ਦੀ ਦਸਮੀ ਨੂੰ
ਮੇਲੇ ਭਰਦੇ ਹਨ। ਅਮ੍ਰਿਤਸਰੋਂ ਇਹ ਜਗਾ ਪੈਂਤੀਸ ਮੀਲ ਹੈ. ਵੇਰਕਾ ਲਾਈਨ ਪਰ ਹੈ।
ਗੁਰਦੁਆਰਾ "ਚੋਲਾ ਸਾਹਿਬ" ਭੀ ਹੈ ਜਿਥੇ ਇਕ ਚੋਲਾ ਦਖਾਇਆ ਜਾਂਦਾ ਹੈ ਪਰ ਇਹ ਅਸਲ
ਨਹੀਂ ਹੈ। (ਗਿਆਰਾਂ ਸੌ ਘੁਮਾਉਂ ਜ਼ਮੀਨ, ਦੁਕਾਨਾਂ ਤੇ ਪੂਜਾ ਦੀ ਆਮਦਨ ਕਾਫੀ ਹੈ) (ਇਕ
ਦੇਹੁਰਾ ਬਾਬਾ ਨਾਨਕ ਪਿੰਡ ਪੱਖੋ ਵਿਖੇ ਬਾਬਾ ਲਖਮੀ ਦਾਸ ਦੇ ਪੋਤਰੇ ਮੇਹਰ ਚੰਦ ਨੇ ਬਣਾਇਆ
ਸੀ) ਸਤਿਗੁਰੂ ਜੀ ਨੇ ਜੋ ਸਥਾਨ ਗੁਰਬਾਣੀ ਕੀਰਤਨ ਵਾਸਤੇ (ਧਰਮਸਾਲਾ) ਬਣਾਈ ਸੀ, ਉਸ
ਦਾ ਨਾਮ ਧਰਮਸਾਲਾ ਹੀ ਪ੍ਰਚਲਤ ਹੈ। ਜੋ ਡੇਰਾ ਬਾਬਾ ਨਾਨਕ ਤੋਂ ਕਰਤਾਰ ਪੁਰ ਤਿੰਨ ਮੀਲ
ਹੈ ਇਥੇ ਗੁਰੂ ਸਾਹਿਬ ਖੇਤੀ ਬਾੜੀ ਕਰਦੇ ਹੁੰਦੇ ਸਨ। ਲੰਗਰ ਲਈ ਕਾਫੀ ਪੈਲੀ ਹੁੰਦੀ ਸੀ।
ਗ੍ਰਹਿਣ ਵੇਲੇ ਇਨ੍ਹਾਂ ਖੇਤਾਂ ਨੂੰ ਪਾਣੀ ਦੇਣ ਵਾਸਤੇ ਹੀ ਫੁਰਮਾਯਾ ਸੀ, ਰਾਵੀ ਦੇ ਦੂਸਰੇ ਕਿਨਾਰੇ
ਪੱਖੋਕੇ ਨੱਗਰ ਦੀ ਜੂਹ ਵਿਚ ਗੁਰਦੁਆਰਾ ਹੈ। ਇਥੇ ਆਪ ਦਾ ਸੌਹਰਾ ਘਰ ਸੀ।

ਗੁਰਦਾਸ ਪੁਰ ਦੀ ਤਹਿਸੀਲ ਸ਼ਕਰਗੜ੍ਹ ਪਿੰਡ ਮਲ੍ਹਾਂ ਵਿਖੇ "ਬਾਬੇ ਦੀ ਬੇਰ ਸਾਹਿਬ"
ਨਾਮ ਦਾ ਗੁਰਦੁਆਰਾ ਹੈ। ਗੁਰੂ ਜੀ ਸਿਆਲ ਕੋਟ ਵਲੋਂ ਇਥੇ ਆਕੇ ਇਕ ਬੇਰੀ ਹੇਠਾਂ ਵਿਰਾਜੇ
ਸਨ, ਵੈਸਾਖੀ ਦਾ ਮੇਲਾ ਭਰਦਾ ਹੈ, ਨਾਰੋਵਾਲ ਸਟੇਸ਼ਨ ਤਿੰਨ ਮੀਲ ਹੈ।

## ਹਕ ਪਰਾਇਆ ਨਾਨਕਾ ਸਿਧਾਂਤ ਵਾਰੇ ਗਲਤ ਸਾਖੀਆਂ

ਹਿੰਦੂਆਂ ਨੂੰ ਗਊ ਦੀ ਕਸਮ ਹੈ ਅਤੇ ਮੁਸਲਮਾਨਾਂ ਨੂੰ ਸੂਅਰ ਦੀ ਆਪ ਨੇ ਦੋਹਾਂ
ਲਈ ਜੋ ਕਸਮ ਪਾਈ ਹੈ ਓਹ ਸੀ ਕਿ ਪਰਾਇਆ ਹੱਕ ਖਾਣਾ ਹਿੰਦੂ ਲਈ ਗਊ ਅਤੇ
ਮੁਸਲਮਾਨਾਂ ਲਈ ਸੂਅਰ ਦੇ ਬਰਾਬਰ ਹੈ। ਗੁਰੂ ਤੇ ਪੀਰ ਕੇਵਲ ਉਸੇ ਦੀ ਹਾਮੀ ਭਰਨਗੇ,
ਜਿਹੜੇ ਮੁਰਦਾਰ ਨਹੀਂ ਖਾਣਗੇ। (ਕਨਿੰਘਮ ਪੰਨਾ ੯੬)

ਇਹੋ ਬਾਤ ਮੈਲਕਮ ਦੇ ਸਕੈਚ ਸ: ੩੪ ਨੋਟ ਤੇ ਸਫ਼ਾ ੧੩੭ ਪਰ ਲਿਖੀ ਹੈ। ਉਹ ਆਖਦਾ ਹੈ ਕਿ ਪਾਲਤੂ ਸੂਅਰ ਦੇ ਖਾਣ ਦੀ ਹਿੰਦੂਆਂ ਨੂੰ ਮਨਾਹੀ ਹੈ ''ਵੇਖੋ ਮਨੂੰ ਧਰਮ ਸ਼ਾਸਤਰ ੪-੧੯॥

ਕਰਤਾ ਦਬਿਸਤਾਨੇ ਮਜ਼ਾਹਬ ਲਿਖਦਾ ਹੈ ਕਿ ''ਗੁਰੂ ਜੀ ਨੇ ਸ਼ਰਾਬ ਤੇ ਸੂਅਰ ਦੀ ਮਨਾਹੀ ਕਰ ਰਖੀ ਸੀ ਪਰ ਗੁਰੂ ਜੀ ਕਿਸੇ ਕਿਸਮ ਦੇ ਮਾਸ ਦੀ ਵਰਤੋਂ ਨਹੀਂ ਸਨ ਕਰਦੇ। ਏਹੀ ਬਾਤ ਵਿਲਸਨ ਏਸ਼ੀਆਟਿਕ ਰੀਸਰਚ ੧੭-੨੩੩ ਵਿਖੇ ਲਿਖੀ ਹੈ।

ਸੂਰ ਬੈਰਾਹੋਂ ਉਪਜਿਆ, ਤਿਸ ਪੂਜਨ ਕਰ ਅਵਤਾਰ॥ ਸਭ
ਪੈਕੰਬਰਾਂ ਛਡਿਆ ਕਰ ਹਰਾਮ ਅਹਾਰ॥ ਤ੍ਰਿਟੀਆਂ ਰੋਮ ਗਊ
ਦੀਆਂ ਦੁਧ ਸਿਊਂ ਮਿਲਿਆ ਜੋ ਖਾਇ॥ ਜਾ ਰਸਾਤਲ ਵਾਸ
ਲੈਨ ਜੋਨ ਸਰਪ ਕੀ ਪਾਇ॥ ਪੁਣੇ ਬਿਨਾ ਦੁਧ ਗਊ ਦਾ
ਖਾਧਿਆ ਜਾਇ ਪਤਾਲ॥ ਜੋ ਗਊ ਸੂਰ ਮਾਸ ਖਾਨ ਤਿਨਾ
ਵਡੇ ਜੰਜਾਲ॥ ਗਊ ਸੂਅਰ ਹਰਾਮ ਕਰ ਦੋਨੋ ਦੀਏ ਉਠਾਇ।
ਇਕਨਾ ਦੁਧ ਹਲਾਲ ਹੈ ਮਾਸ ਨ ਪਾਕ ਕਰਾਇ॥ (੧੫੬ ਜਨਮ ਸਾਖੀ)
ਗਊ ਭੇਸ ਤੇ ਮੁਰਗੀਆਂ, ਜੋ ਹੈਵਾਨ ਗਰੀਬ॥ ਤਹ ਪਰ ਛੁਰੀ
ਹਰਾਮ ਹੈ, ਖਾਵਨ ਤਿਨਾ ਪਲੀਤ। ਇਸ ਥੀਂ ਅਗੇ ਪੰਨਾ ਪਕੜ
ਦੇ ਲੇਖ ਹੈ॥ ਗਊ ਘਾਤ ਹਤਿਆ ਨਹੀਂ ਉਤਰੇ ਤਟ ਤੀਰਥ
ਫੁਮਾਇ॥ ਕਹੁ ਨਾਨਕ ਜਗ ਬਾਪ ਉਥਪੇ, ਸਤਿਗੁਰ ਕਿਨੈ ਨਾ
ਪਾਇਆ ਜਾਇ॥

ਇਸ ਤਰਾਂ ਮਨ ਘੜਤ ਬਾਤਾਂ ਸਤਿਗੁਰੂ ਨਾਨਕ ਜੀ ਦੇ ਨਾਮ ਪਰ ਘੜ ਕੇ ਸਿੱਖ ਧਰਮ ਨੂੰ ਗਲਤ ਰਸਤੇ ਪਰ ਚਲਾਇਆ ਹੈ।

# ਸੱਤਵਾਂ ਭਾਗ

ਸੋ ਟਿੱਕਾ ਸੋ ਛਤ੍ਰ ਸਿਰ, ਸੋਈ ਸੱਚਾ ਤਖਤ ਟਿਕਾਈ। ਗੁਰ ਨਾਨਕ ਹੰਦੀ ਮੁਹਰ ਹੱਥ, 'ਗੁਰ ਅੰਗਦ ਦੀ ਦੋਹੀ ਫਿਰਾਈ। ਦਿਤਾ ਛੋੜ ਕਰਤਾਰਪੁਰ, ਬੈਠ ਖਡੂਰੇ ਜੋਤ ਜਗਾਈ। ਜੰਮੇ ਪੂਰਬ ਬੀਜਿਆ, ਵਿਚ ਵਿਚ ਹੋਰ ਕੂੜੀ ਚਤੁਰਾਈ।

(ਭਾਃ ਗੁਃ)

# ਦੂਜੀ ਪਾਤਿਸ਼ਾਹੀ
# ਸ੍ਰੀ ਗੁਰੂ ਅੰਗਦ ਦੇਵ ਜੀ

ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪਹਿਲਾ (ਅਨਮਤੀ) ਨਾਉਂ 'ਲਹਿਣਾ ਸੀ। ਆਪ ਨੇ ੫ ਵੈਸਾਖ ਸੰਮਤ ੧੫੬੧ ਬਿਃ ਮੁਤਾਬਕ ੩੧ ਮਾਰਚ ਸੰਨ ੧੫੦੪ ਈਃ ਨੂੰ ਫੇਰੂ ਮਲ ਜੀ (ਤ੍ਰੇਹਣ ਖਤਰੀ) ਦੇ ਘਰ ਮਾਤਾ ਸਭਰਾਈ ਜੀ ਦੇ ਉਦਰ ਤੋਂ ਮੱਤੇ ਦੀ ਸਰਾਂ (ਜ਼ਿਲਾ ਫੀਰੋਜ਼ਪੁਰ) ਵਿਚ ਸਕੰਦਰ ਸ਼ਾਹ ਲੋਧੀ (ਬਾਦਸ਼ਾਹ ਦਿਲੀ) ਦੇ ਸਮੇਂ ਜਨਮ ਧਾਰਿਆ।

## ਜਾਣ ਪਛਾਣ

ਬਾਬਾ ਲਹਿਣਾ ਜੀ ਦਾ ਪਿਤਾ ਫੇਰੂ ਮੱਲ ਰਬ ਦਾ ਭਗਤ ਸੀ। ਇਹ ਚੌਧਰੀ ਤਖਤ ਮਲ ਦਾ ਕਾਰ ਮੁਖਤਿਆਰ ਸੀ, ਚੌਧਰੀ ਦੀ ਪੁਤਰੀ ਵਿਰਾਈ ਫੇਰੂ ਮਲ ਦੀ ਧਰਮ ਭੈਣ ਸੀ। ਇਸ ਦੀ ਸ਼ਾਦੀ ਖਡੂਰ (ਅੰਮ੍ਰਿਤਸਰ) ਦੇ ਚੌਧਰੀ ਮਹਿਮੇ ਨਾਲ ਹੋਈ। ਉਸ ਸਮੇਂ ਬਾਬਰ ਦੇ ਹਿੰਦ ਪਰ ਹੱਲੇ ਆਰੰਭ ਹੋਏ, ਸਮਰਕੰਦ ਫਤਹ ਕਰਕੇ ਉਹ ੧੫੦੪ ਈਸਵੀ ਵਿਖੇ ਕਾਬਲ ਫਤਹ ਕਰਕੇ ਲਾਹੌਰ ਆਇਆ। ੧੫੨੬ ਦੀ ਲੁਟ ਵੇਲੇ ਮੱਤੇ ਦੀ ਸਰਾਇ ਉਜਾੜੀ ਗਈ। ਪਿੰਡ ਉਜੜਨ ਕਰਕੇ ਬਾਬਾ ਫੇਰੂ ਮਲ ਜੀ ਸਮੇਤ ਪਰਿਵਾਰ ਦੇ ਖਡੂਰ ਜਾ ਰਹੇ। ਉਥੇ ਹੀ ਬਾਬਾ ਲਹਿਣਾ ਜੀ ਦੀ ਸ਼ਾਦੀ ਖਡੂਰ ਦੇ ਲਾਗੇ ਪਿੰਡ ਸੰਘਰ ਵਿਖੇ ੧੫੭੬ ਬਿਃ ਨੂੰ ਦੇਵੀ ਚੰਦ ਮਰਵਾਹੇ ਖਤਰੀ ਦੀ ਪੁਤਰੀ ਖੇਮ ਬਾਈ (ਘਰੇਗੀ ਨਾਮ ਖੀਵੀ ਜੀ) ਨਾਲ ਹੋਈ। ਬਾਬਾ ਫੇਰੂ ਮਲ ਦਾ ਸੰਮਤ ੧੫੯੬ ਬਿਃ (ਕਈਆਂ ਨੇ ੧੫੯੩ ਲਿਖਿਆ ਹੈ) ਨੂੰ ਚਲਾਣਾ ਹੋ ਗਿਆ। ਬਾਬਾ ਫੇਰੂ ਮਲ ਜਿਥੇ ਵਪਾਰ ਕਰਕੇ ਚੰਗਾ ਸ਼ਾਹੂਕਾਰ ਸੀ, ਉਥੇ ਚੌਧਰੀ ਹੋਣ ਕਰਕੇ ਲੋਕ ਆਗੂ ਵੀ ਸੀ। ਲੋਕੀਂ ਆਪ ਦੀ ਅਤਿ ਇਜ਼ਤ ਕਰਦੇ ਸਨ। ਪਿਤਾ ਦੇ ਚਲਾਣੇ ਪਿਛੋਂ ਬਾਬਾ ਲਹਿਣਾ ਜੀ ਦਾ ਚਿਤ ਸਾਧਾਂ ਸੰਤਾਂ ਦੀ ਭਾਲ ਵਿਚ ਰਹਿੰਦਾ। ਬਾਬਾ ਲਹਿਣਾ ਜੀ ਚੰਗੇ ਸ਼ਾਹੂ-ਕਾਰ ਸਨ, ਹਮੇਸ਼ਾ ਘੋੜੀ ਪਰ ਸਵਾਰ ਹੋ ਕੇ ਚਲਦੇ ਸਨ। ਪਿੰਡ ਖਡੂਰ ਦਾ ਭਾਈ ਜੋਧ ਸਤਿਗੁਰੂ ਨਾਨਕ ਜੀ ਦਾ ਸਿਖ ਸੀ, ਉਹ ਖੇਤੀ ਕਰਦਾ ਸੀ ਤੇ ਤੜਕੇ ਉਠ ਅਸ਼ਨਾਨ ਕਰਕੇ ਬਾਹਰ ਇਕਾਂਤ ਵਿਖੇ ਗੁਰਬਾਣੀ ਪੜ੍ਹਦਾ ਹੁੰਦਾ ਸੀ। ਉਧਰ ਹੀ ਸੈਰ ਨੂੰ ਬਾਬਾ ਲਹਿਣਾ ਜੀ ਜਾਂਦੇ ਹੁੰਦੇ ਸਨ। ਭਾਈ ਜੋਧ ਤੋਂ ਬਾਣੀ ਸੁਣਕੇ ਇਨ੍ਹਾਂ ਨੂੰ ਪ੍ਰੇਮ ਲਗਨ ਲਗੀ। ਜਿਸ ਕਾਰਨ ਇਹ ਸਤਿਗੁਰੂ ਨਾਨਕ ਦੇ ਦਰਸ਼ਨਾਂ ਵਾਸਤੇ ਕਰਤਾਰ ਪੁਰ ਆਏ।

ਮਾਤਾ ਖੀਵੀ ਜੀ ਤੋਂ ਬਾਬਾ ਦਾਤੂ ਦਾ ਜਨਮ ਸੋਣ ਸੰਮਤ ੧੫੯੧ ਬਿ: ਵਿਖੇ ਹੋਇਆ, ਇਸ ਤੋਂ ਛੋਟੀ ਬੀਬੀ ਅਮਰੋ ਦਾ ਜਨਮ ਪੋਹ ਸੰਮਤ ੧੫੯੯ ਬਿ: ਵਿਖੇ ਹੋਇਆ ਅਤੇ ਬੀਬੀ ਅਣੋਖੀ ਜੇਠ ਸੰਮਤ ੧੫੯੨ ਵਿਖੇ ਜਨਮੀ। ਬਾਬਾ ਦਾਸੂ ਮਾਘ ਸੰਮਤ ੧੫੯੪ ਨੂੰ ਪੈਦਾ ਹੋਇਆ। ਬੀਬੀ ਅਮਰੋ ਜੀ ਦੀ ਸ਼ਾਦੀ ਗੁਰੂ ਅਮਰ ਦੇਵ ਜੀ ਦੇ ਖਾਨਦਾਨ ਵਿਖੇ ਪਿੰਡ ਬਾਸਰਕੇ ਹੋਈ ਸੀ। ਇਸ ਪਾਸੋਂ ਗੁਰੂ ਅਮਰ ਦੇਵ ਜੀ ਨੂੰ ਸਿਖ ਧਰਮ ਦੀ ਜਾਗ ਲਗੀ। ਬੀਬੀ ਅਮਰੋ ਜੀ ਦੀ ਸਮਾਧੀ ਪਿੰਡ ਬਾਸਰਕੇ ਮੌਜੂਦ ਹੈ। 'ਮਾਤਾ ਖੀਵੀ ਜੀ ਨੇ ਸੰਮਤ ੧੬੩੯ ਬਿ: ਵਿਖੇ ਖਡੂਰ ਵਿਖੇ ਚਲਾਣਾ ਕੀਤਾ ਸੀ।' ਪਿਛੋਂ 'ਮੱਤੇ ਦੀ ਸਰਾਂਏ ਦਾ ਨਾਮ, ਨਾਂਗੇ ਦੀ ਸਰਾਇ ਪ੍ਰਸਿਧ ਹੋਇਆ। ਗੁਰੂ ਅੰਗਦ ਦੇਵ ਜੀ ਸੰਮਤ ੧੬੦੪ ਬਿ: ਵਿਖੇ 'ਹਰੀ ਕੇ ਪਤਣੋਂ ਸਤਿਲੁਜ ਪਾਰ ਹੋ ਕੇ ਪਿੰਡ ਭੀ ਪਹੁੰਚੇ ਸਨ।

## ਬਾਬਾ ਲੈਹਣਾਂ ਜੀ ਗੁਰੂ ਸ਼ਰਣ ਵਿਚ

ਆਪ 'ਭਾਈ ਜੋਧ ਜੀ ਦੀ ਸਿਖਿਆ ਨਾਲ ਸੰਨ ੧੫੩੨ ਈ: ਨੂੰ ਕਰਤਾਰ ਪੁਰ ਵਿਖੇ ਪਹੁੰਚੇ। ਕਈਆਂ ਨੇ ਲਿਖਿਆ ਹੈ, ਆਪ ਦੇਵੀ ਭਗਤ ਹੋਣ ਕਰਕੇ ਸੰਗ ਨਾਲ ਕਰਤਾਰ ਪੁਰ ਪਹੁੰਚੇ, ਤੇ ਉਥੇ ਭਵਾਨੀ ਦੇਵੀ ਗੁਰੂ ਜੀ ਦੀ ਧਰਮਸ਼ਾਲਾ ਵਿਖੇ ਝਾੜੂ ਬਰਦਾਰੀ ਕਰਦੀ ਵੇਖੀ. ਪਰ ਪੜਤਾਲ ਤੋਂ ਸਾਬਤ ਹੁੰਦਾ ਹੈ ਇਹ ਸਾਖੀ ਗਲਤ ਹੈ ਅਸਲੋਂ ਆਪ ਗੁਰੂ ਧਾਰਨ ਕਰਨ ਦੀ ਖਿੱਚ ਨਾਲ ਕਰਤਾਰ ਪੁਰ ਪਹੁੰਚੇ, ਉਥੇ ਗੁਰੂ ਜੀ ਦੇ ਦਰਸ਼ਨ ਪਾ ਕੇ ਗੁਰਬਾਣੀ ਕੀਰਤਨ ਸੁਣ ਕੇ ਆਪ ਦੀ ਤਸੱਲੀ ਹੋਈ ਤੇ ਮਨ ਨੂੰ ਸ਼ਾਂਤੀ ਆਈ, ਗੁਰੂ ਜੀ ਦੇ ਉਪਦੇਸ਼ ਸੁਣ ਕੇ ਸੰਸੇ ਨਵਿਰਤ ਹੋ ਗਏ। ਆਪ ਗੁਰੂ ਪ੍ਰੇਮ ਵਿਖੇ ਐਸੇ ਮਗਨ ਹੋਏ ਕਿ ਘਰ ਨੂੰ ਮੁੜਨ ਦਾ ਖਿਆਲ ਹੀ ਭੁਲ ਗਿਆ। ਗੁਰੂ ਜੀ ਨੇ ਆਪ ਨੂੰ ਕਰਤਾਰ ਦੀ ਭਗਤੀ ਦਾ ਉਪਦੇਸ਼ ਦਿਤਾ 'ਤੇ ਦੇਵੀ ਦੇਵਤਿਆਂ ਦੀ ਪੂਜਾ ਨਿਸਫਲ ਦਸੀ ਯਥਾ

'ਦੇਵੀ ਦੇਵਾ ਪੂਜੀਐ, ਭਾਈ, ਕਿਆ ਮਾਂਗਉ ਕਿਆ ਦੇਇਨ। ਪਾਹਨ
ਨੀਰ ਪਖਾਲੀਐ, 'ਭਾਈ, ਜਲ ਮਹਿ ਬੂਡਹਿ ਤੇਹਿ॥ ਸੋਰਠ ਮ: ੧॥

ਗੁਰੂ ਜੀ ਨੇ ਉਪਦੇਸ਼ ਦਿਤਾ ਕਿ, ਦੇਵੀਆਂ, ਦੇਵਤੇ ਸਭ ਮੌਤ ਦੇ ਘਾਟ ਗੁਜਰਦੇ ਹਨ।

ਇਕ ਅਕਾਲ ਪੁਰਖ ਤੇ ਉਸ ਦੇ ਸੇਵਕ ਹੀ ਸਥਿਰ ਰਹਿੰਦੇ ਹਨ। ਤੂ ਅਕਾਲ ਪੁਰਖ ਨਾਹੀ ਸਿਰ ਕਾਲਾ। ਤੂੰ ਪੁਰਖ ਅਲੇਖ ਅਗੰਮ ਨਿਰਾਲਾ॥ ਮਾਰੂ ਸੋਹਿਲੇ ਮ: ੧॥ ਅਲਾਹ ਅਲਖ ਅਗੰਮ ਕਾਦਰ ਕਰਣਹਾਰ ਕਰੀਮ। ਸਭ ਦੁਨੀ ਆਵਣ ਜਾਵਣੀ, ਮੁਕਾਮ ਏਕ ਰਹੀਮ॥ ਸਿਰੀ ਰਾਗ ਮ: ੧॥ ਜੋ ਚੀਜ਼ ਸਥਿਰ ਨਹੀ ਰਹਿੰਦੀ, ਉਸਦੀ ਪੂਜਾ ਭੀ ਸਥਿਰ ਨਹੀਂ ਹੈ, ਕਰਤਾਰ ਸਰਬਤ ਨੂੰ ਰੋਜ਼ੀ ਦਿੰਦਾ ਹੈ "ਨਾ ਓਹ ਮਰੈ ਨ ਹੋਵੈ ਸੋਗ, ਦੇਂਦੇ ਰਹੇ ਨ ਚੂਕੈ ਭੋਗ॥ ਆਸਾ ਮ: ੧॥ "ਗੁਰੂ ਜੀ ਨੇ ਇਸ ਪ੍ਰਕਾਰ ਅਕਾਲ ਪੁਰਖ ਦਾ ਉਪਦੇਸ਼ ਦਿਤਾ ' ਗੁਰੂ ਜੀ ਨੇ ਫੁਰਮਾਯਾ, ਦੁਨੀਆਂ ਵਿਖੇ ਪਰ ਉਪਕਾਰ ਕਰਨਾ ਮਾਨੁਸ਼ ਦਾ ਧਰਮ ਹੈ 'ਵਿਚ ਦੁਨੀਆ ਸੇਵ ਕਮਾਈਐ, ਤਾਂ ਦਰਗਹਿ ਬੈਸਣ ਪਾਈਐ''। ਸਿਰੀ ਰਾਗ ਮ: ੧॥ ਇਸ ਤਰਾਂ ਦੇ ਉਪਦੇਸ਼ ਸੁਣ ਕੇ ਬਾਬਾ ਲਹਿਣਾ ਜੀ ਨੂੰ ਆਪਾ ਭੁਲ ਗਿਆ, ਅੰਮ੍ਰਿਤ ਛਕ ਕੇ ਗੁਰ ਦੀਖਿਆ ਦੁਆਰੇ ਨਿਹਾਲ ਹੋ ਗਏ ਹਮੇਸ਼ਾ ਵਾਸਤੇ ਗੁਰੂ ਦੇ ਬਣ ਗਏ। ਇਸ ਸਮੇਂ ਦੇ ਮਿਲਾਪ ਨੂੰ ਭਾਈ ਗੁਰਦਾਸ ਜੀ ਨੇ ਲਿਖਿਆ ਹੈ:-

ਪਾਰਸ ਹੋਯਾ ਪਾਰਸਹੁੰ, ਸਤਿਗੁਰ ਪਰਚੇ ਸਤਿਗੁਰ ਕਹਿਣਾ॥ ਚੰਦਨ
ਹੋਯਾ ਚੰਦਨਹੁੰ, ਗੁਰ ਉਪਦੇਸ਼ ਰਹਿਤ ਵਿਚ ਰਹਿਣਾ॥ ਜੋਤ ਸਮਾਣੀ

ਜੋਤ ਵਿਚ, ਗੁਰਮਤ ਸੁਖ, ਦੁਰਮਤਿ ਦੁਖ ਦਹਿਣਾ ॥ ਅਚਰਜ ਨੂੰ ਅਚਰਜ
ਮਿਲੈ, ਵਿਸਮਾਦੇ ਵਿਸਮਾਦਿ ਸਮਹਿਣਾ ॥ ਅਪਿਉ ਪੀਉ ਨਿਝਰ ਝਰਨ
ਅਜਰ ਜਰਨ ਅਸੈਹਨ ਸਹਿਣਾ ॥ ਸਚੁ ਸਮਾਣਾ ਸਚ ਵਿਚ, ਗਾਡੀ
ਰਾਹ ਸਾਧ ਸੰਗਿ ਵਹਿਣਾ ॥ ਬਾਬਾਣੇ ਘਰ ਚਾਨਣ ਲਹਿਣਾ ॥

(ਵਾਰ ੨੪-੬)

ਅੰਮ੍ਰਿਤ ਪਾਨ ਕਰਾਕੇ ਸਿੱਖ ਸਜਣ ਪਰ ਗੁਰੂ ਜੀ ਨੇ ਬਾਬਾ ਲਹਿਣਾ ਜੀ ਦਾ ਨਾਮ ਅੰਗਦ ਰਖ ਦਿਤਾ ਸੀ। "ਹੁਣ ਆਪ ਸਰੀਰ ਸਭਾਉ ਰਹਿਣੀ ਬਹਿਣੀ ਕਰਕੇ, ਸਤਿਗੁਰ" ਕੇ ਜਨਮੇ ਗਵਨ ਮਿਟਾਇਆ, ਅਨੁਸਾਰ ਅਨੰਦ ਸਰੂਪ ਬਣ ਗਏ।

## ਬਾਬਾ ਅੰਗਦ ਸਰੂਪ ਵਿਖੇ ਹੋਕੇ ਅਥੱਕ ਸੇਵਾ ਕਰਨੀ

ਆਪ ਨੇ ਸਿਖ ਸਜਕੇ ਗੁਰੂ ਸੰਗਤਾਂ ਦੀ ਉਹ ਅਥੱਕ ਤੇ ਅਦੁਤੀ ਸੇਵਾ ਉਠਾਈ ਕਿ ਦਿਨ ਰਾਤ ਇਕ ਕਰ ਦਿਤਾ। ਆਪ ਸੇਵਾ ਕਰਕੇ ਬਦੇਹ ਰੂਪ ਹੋ ਗਏ, ਇਸ ਹਾਲਤ ਨੂੰ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਦਸਿਆ ਹੈ।

ਗੋਲਾ ਮੁਖ ਖਰੀਦ ਕਾਰੇ ਜੋਵਣਾ। ਨਾ ਤਿਸ ਭੁਖ ਨ ਨੀਂਦ, ਨ ਖਾਣਾ
ਸੋਵਣਾ। ਪੀਹਣ ਹੋਇ ਜਦੀਦ ਪਾਣੀ ਢੋਵਣਾ। ਪੱਖੇ ਦੀ ਤਾਗੀਦ,
ਪਗ ਮਲ ਧੋਵਣਾ। ਸੇਵਕ ਹੋਇ ਸੰਜੀਦ ਨ ਹੱਸਣ ਰੋਵਣਾ। ਦਰ
ਦਰਵੇਸ਼ ਰਸੀਦ, ਪਿਰਮਰਸ ਭੋਵਣਾ। ਚੰਦ ਮੁਮਾਰਖ ਈਦ, ਪੁਗ
ਖਲੋਵਣਾ। (ਵਾਰ ੩ ॥ ੧੯)
ਗੁਰ ਸਿੱਖੀ ਬਾਰੀਕ ਹੈ, ਸਿਲ ਚੱਟਣ ਫਿੱਕੀ। ਤ੍ਰਿਖੀ ਖੰਡੇਧਾਰ ਹੈ, ਉਹ
ਵਾਲਹੁ ਨਿੱਕੀ। ਦੁਤੀਆ ਨਾਸਤਿ ਏਤ ਘਰ, ਹੋਇ ਇੱਕਾ ਇੱਕੀ।
ਸਭੇ ਸਿੱਕਾ ਪਰ ਹਰੇ, ਸੁਖ ਇੱਕਤ ਸਿੱਕੀ। (ਵਾਰ ੯। ੨)

ਇਸ ਤਰ੍ਹਾਂ ਦੀ ਸੇਵਾ ਕਰਨੇ ਕਰਕੇ ਆਪ ਦੀ ਦੇਹ ਅਤੇ ਆਤਮਾ ਅਤਿ ਪਵਿਤਰ ਬਣ ਗਏ। ਸੋਨੇ ਦੇ ਕੁਠਾਲੀ ਪਰ ਤਪੌਣ ਵਤ ਕੰਦਨ ਬਣ ਗਏ। ਸਤਿਗੁਰੂ ਜੀ ਆਪ ਜੀ ਦੀ ਸੇਵਾ ਨੂੰ ਹਮੇਸ਼ ਵੇਖਕੇ ਚਿਤੋਂ ਪ੍ਰਸਨ ਹੁੰਦੇ। ਇਕ ਦਿਨ ਗੁਰੂ ਜੀ ਨੇ ਫੁਰਮਾਯਾ, ਪੁਰਖਾ ਹੁਣ ਤੂੰ ਘਰ ਬਾਰ ਦੀ ਖਬਰ ਲਿਆ। ਬਾਬਾ ਅੰਗਦ ਦੇਵ ਜੀ ਨ ਕਿਹਾ, ਬਾਬਾ ਹੁਣ ਮੇਰਾ ਆਵਨ ਜਾਨ ਰਿਹੋ, ਭਾਵ ਗੁਰੂ ਜੀ ਮੇਰਾ ਘਰ ਬਾਰ ਤਾਂ ਆਪ ਦੇ ਚਰਨਾਂ ਵਿਚ ਹੈ। ਮੇਰਾ ਆਪਣਾ ਪਰਾਇਆ ਮੁਕ ਚੁਕਿਆ ਹੈ ਪਰ ਆਪ ਜੇ ਹੁਕਮ ਦਿੰਦੇ ਹੋ ਮੈਂ ਜਾ ਔਂਦਾ ਹਾਂ। ਗੁਰੂ ਜੀ ਨੇ ਫੁਰਮਾਯਾ, ਘਰ ਜ਼ਰੂਰ ਮਿਲ ਕੇ ਆਵੋ। ਬਾਬਾ ਅੰਗਦ ਜੀ ਘਰ ਗਏ, ਪਰ ਉਥੇ ਏਹੀ ਜਾਪੇ 'ਮਨ ਪ੍ਰਦੇਸੀ ਜੇ ਥੀਐ ਸਭ ਦੇਸ਼ ਪਰਾਇਆ'। ਦੋ ਕੁ ਦਿਨ ਘਰ ਰਹਿਕੇ ਫੇਰ ਤਿਆਰ ਹੋ ਗਏ, ਮਾਤਾ ਖੀਵੀ ਜੀ ਨੇ ਕਿਹਾ ਸਵਾਮੀ ਜੀ ਉਥੇ ਆਪ ਨੂੰ ਕੀ ਮਿਲ ਗਿਆ ਹੈ ਜਿਸ ਕਰਕੇ ਘਰ ਬਾਰ ਭੁਲਾ ਦਿਤਾ ਹੈ, ਤਾਂ ਬਾਬਾ ਜੀ ਨੇ ਆਖਿਆ, ਸਾਰੀ ਦੁਨੀਆਂ ਦੇ ਪਦਾਰਥ ਉਥੇ ਹਨ, ਸਾਰੇ ਸੁਖਾਂ ਦਾ ਉਥੇ ਬੈਕੁੰਠ ਹੈ, ਤਾਂ ਮਾਤਾ ਜੀ ਨੇ ਆਖਿਆ ਕਿ ਫੇਰ ਮਾਨੂੰ ਭੀ ਉਥੇ ਹੀ ਲੈ ਚਲੋ। ਬਾਬਾ ਜੀ ਨੇ ਕਿਹਾ ਉਥੇ ਕੋਈ ਜਾਵੇ ਸਰਬੱਤ ਵਾਸਤੇ ਦਰਵਾਜ਼ਾ ਖੁਲ੍ਹਾ ਹੈ। ਜਦੋਂ ਇਛਾ ਹੋ

ਜਾਵੇ। ਉਥੇ ਕਿਸੀ ਦੇ ਸਾਥ ਦਾ ਸਵਾਲ ਹੀ ਕੋਈ ਨਹੀਂ ਹੈ। ਗੁਰੂ ਦਾਤਾ ਸਭ ਦਾ ਸਾਂਝਾ ਹੈ। ਮਾਨੁਖ ਇਸਤ੍ਰੀ ਦੀ ਉਥੇ ਕੋਈ ਪਰਖ ਨਹੀਂ ਹੈ। ਉਥੇ ਤਾਂ ਸੇਵਾ ਦਾ ਮੇਵਾ ਹੈ। ਇਸ ਤਰ੍ਹਾਂ ਗੁਰੂ ਘਰ ਦੀ ਤਾਰੀਫ ਸੁਣ ਕੇ ਮਾਤਾ ਖੀਵੀ ਜੀ (ਖੇਮ ਕੌਰ) ਨੇ ਕਰਤਾਰਪੁਰ ਜਾ ਕੇ ਅੰਮ੍ਰਿਤ ਛਕ ਕੇ ਗੁਰੂ ਦੀਖਿਆ ਪ੍ਰਾਪਤ ਕੀਤੀ ਅਰ ਹਮੇਸ਼ ਲੰਗਰ ਵਿਖੇ ਸੇਵਾ ਕਰਨ ਲਗ ਪਏ। ਸੇਵਾ ਕਰਕੇ ਨਿਹਾਲ ਹੋ ਗਏ।

# ਅੱਠਵਾਂ ਭਾਗ

# ਪ੍ਰੀਖਿਆ ਲਈ ਕਸੌਟੀਆਂ

ਬਾਬਾ ਅੰਗਦ ਦੇਵ ਜੀ ਨੂੰ ਵਧ ਤੋਂ ਵਧ ਯੋਗ ਬਣੌਣ ਵਾਸਤੇ, ਗੁਰੂ ਜੀ ਕਸੌਟੀ ਲਾ ਕੇ ਪਰਖਦੇ ਰਹਿੰਦੇ ਸਨ। 'ਇਕ ਵੇਰ (ਸ੍ਰੀ ਗੁਰੂ) ਅੰਗਦ ਦੇਵ ਜੀ ਦਰਿਆਇ ਰਾਵੀ ਤੋਂ ਪਸੂਆਂ ਲਈ ਘਾਸ ਲਿਆਏ, ਆਪ ਦੇ ਬਸਤ੍ਰ ਚਿੱਕੜ ਨਾਲ ਭਰਕੇ ਚੋ ਰਹੇ ਸਨ'। ਮਾਤਾ ਸੁਲੱਖਣੀ ਜੀ ਦੇ ਇਹ ਕਹਿਣ ਪਰ ਕਿ ਦੇਖੋ ਜੀ! ਸਿੱਖ ਦੇ ਬਸਤਰ ਚਿੱਕੜ ਨਾਲ ਭਰ ਗਏ ਹਨ, ਤੁਸੀਂ ਕਿਸੇ ਮਜ਼ਦੂਰ ਪਾਸੋਂ ਘਾਸ ਸੁਟਵਾ ਲੈਣਾ ਸੀ। ਇਹ ਤਾਂ ਸਾਰਾ ਦਿਨ ਸੰਗਤ ਦੀ ਸੇਵਾ ਕਰਦਾ ਹੈ, ਗੁਰੂ ਨਾਨਕ ਜੀ ਨੇ ਫੁਰਮਾਯਾ, ਭੋਲੀਏ! ਇਹ ਚਿੱਕੜ ਨਹੀਂ ਹੈ, ਅੰਗਦ ਦੇ ਬਸਤਰਾਂ ਵਿਚੋਂ ਤਾਂ ਕੇਸਰ ਚੋ ਰਿਹਾ ਹੈ।

'ਗੁਨ ਖਾਨੀ ਸੁਨ ਬੈਨ ਉਚਾਰੇ। ਨਹੀਂ ਪੰਕੁ ਸੰਗ ਭਰਯੋ ਭਾਰੇ। ਦੀਨ
ਦੁਨੀ ਕਾ ਛਤ੍ਰ ਸੁ ਦੀਓ। ਅਪਰ ਨ ਇਹ ਸਮ ਜਗ ਮਹਿ ਬੀਓ॥

(ਨਾਨਕ ਪ੍ਰਕਾਸ਼)

ਜਨਮ ਸਾਖੀਆਂ ਵਿਚ ਗੁਰ ਸਿਖਾਂ ਤੇ ਪੁਤਰਾਂ ਦੀ ਗੁਰਿਆਈ ਲਈ ਯੋਗਤਾ ਵੇਖਣ ਵਾਸਤੇ ਕਈ ਸਾਖੀਆਂ ਹਨ 'ਅਖੀਰ ਸਾਖੀ, ਮੁਰਦਾ ਖਾਣੇ ਵਾਲੀ ਹੈ 'ਉਸ ਦਾ ਮੰਤਵ ਏਹੀ ਸੀ ਕਿ ਸੰਸਾਰ ਮੁਰਦਾ ਹੈ। ਇਸ ਨੂੰ ਜੀਵਨ ਦੇਣਾ ਹੈ।

ਬਾਬਾ ਅੰਗਦ ਦੇਵ ਜੀ ਨੇ ਤਾਂ ਇਕੋ ਵਾਰ ਜਪੁ ਜੀ ਸਾਹਿਬ ਜੀ ਦੀ ਇਸ ਤੁਕ ਨੂੰ ਪੜ੍ਹਕੇ ਅਮਲ ਕਰਨਾ ਆਰੰਭ ਰਖਿਆ ਸੀ, 'ਨਾਨਕ ਹੁਕਮੈ ਜੇ ਬੁਝੈ ਤਾ ਹਉਮੈ ਕਹੈ ਨਾ ਕੋਇ॥' ਆਪ ਦਾ ਆਦਰਸ਼ ਇਹ ਸੀ, ਹੁਕਮ ਮੰਨ ਹੋਇ ਪਰਵਾਣ ਤਾਂ ਖਸਮੈ ਕਾ ਮਹਿਲ ਪਾਇਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ, ਬਾਬਾ ਜੀ ਨੂੰ ਜੋ ਭੀ ਸਿਖਿਆ ਪੜ੍ਹਾਈ, ਉਸ ਨੂੰ ਆਪ ਨੇ ਚੰਗੀ ਤਰਾਂ, ਵਿਚਾਰ ਕੇ ਅਮਲ ਕੀਤਾ, ਗੁਰੂ ਜੀ ਨੇ ਫੁਰਮਾਇਆ ਸੀ:

ਆਪ ਵੀਚਾਰੈ ਸੋ ਪਰਖੈ ਹੀਰਾ, ਏਕ ਦ੍ਰਿਸਟਿ ਤਾਰੇ ਗੁਰ ਪੂਰਾ॥ ਐਸਾ ਸਹੁ ਸਰਾਫੀ ਕਰੈ ਸਾਚੀ ਨਦਰ ਏਕ ਲਿਵਤਾਰੈ॥ ਆਸਾ ਮ: ੧॥

ਗੁਰੂ ਜੀ ਦੇ ਹਰ ਕਸੌਟੀ ਪਰ ਬਾਬਾ ਜੀ ਪੂਰਨ ਹੁਕਮੀ ਬੰਦੇ ਸਿਧੇ ਹੁੰਦੇ ਰਹੇ। ਗੁਰੂ ਅੰਗਦ ਜੀ ਹੋਣ ਵੇਲੇ ਆਪਨੇ ਉਨ੍ਹਾਂ ਕਸੌਟੀਆਂ ਵਾਰੇ ਫੁਰਮਾਯਾ ਹੈ 'ਨਾਨਕ ਪਰਖੇ ਆਪ ਕਉ ਤਾ ਪਾਰਖ

ਜਾਣ ॥ ਮ: ੨ ॥ ਓਹ ਹਮੇਸ਼ਾ ਆਪਣੇ ਵਿਚੋਂ ਘਾਟਿਆਂ ਨੂੰ ਦੂਰ ਕਰਦੇ ਸਨ ਅਖੀਰ ਪੂਰਨ ਪੁਰਖ ਬਣ ਗਏ ॥

## ਗੁਰੂ-ਗੱਦੀ ਦੀ ਪ੍ਰਾਪਤੀ

ਬਹੁਤ ਕਠਿਨ ਪ੍ਰੀਖਯਾਵਾਂ ਪਿਛੋਂ ੨ ਅਸੂ ਸੰਮਤ ੧੫੯੬ ਬਿ: (੧੫੩੯ ਈ:) ਵਿਚ ਸਾਧ ਸੰਗਤ ਦੇ ਸਾਹਮਣੇ ਸ੍ਰੀ ਅੰਗਦ ਦੇਵ ਜੀ ਨੂੰ ਆਪਣੀ ਥਾਂ ਗੁਰੂ-ਗੱਦੀ ਪਰ ਸਥਾਪਨ ਕਰਕੇ ਪੰਜ ਪ੍ਰਦੱਖਣਾ ਲੈ ਮੱਥਾ ਟੇਕ ਗੁਰਿਆਈ ਦੇ ਦਿੱਤੀ। ਉਪ੍ਰੰਤ ਸਾਰੀ ਸੰਗਤ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਅਗੇ ਨਮਸ਼ਕਾਰ ਕਰਕੇ ਕਾਰ ਭੇਟਾਂ ਚਾੜ੍ਹੀਆਂ। ਜਦ ਇਸ ਬਾਤ ਦਾ ਪਤਾ ਮਾਤਾ ਸੁਲੱਖਣੀ ਜੀ ਨੂੰ ਲੱਗਾ, ਤਾਂ ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕਿਹਾ, ਕਿ ਆਪ ਨੇ ਅੱਛਾ ਨਹੀਂ ਕੀਤਾ, ਜੋ ਗੁਰਿਆਈ ਦੀ ਗੱਦੀ ਆਪਣੇ ਪੁਤ੍ਰਾਂ ਨੂੰ ਨਹੀਂ ਦਿੱਤੀ। ਗੁਰੂ ਜੀ ਨੇ ਆਖਿਆ ਕਿ ਇਹ ਗੁਰਿਆਈ ਕਿਸੇ ਦੇ ਘਰ ਦੀ ਚੀਜ਼ ਨਹੀਂ ਹੈ, ਜੋ ਇਸ ਦੇ ਯੋਗ ਸੀ ਉਸ ਪਾਸ ਪਹੁੰਚ ਗਈ ਹੈ। ਮਾਤਾ ਜੀ ਤਾਂ ਇਹ ਬਚਨ ਸੁਣ ਚੁਪ ਕਰ ਗਏ, ਪਰ ਸ੍ਰੀ ਚੰਦ ਤੇ ਲਖਮੀ ਚੰਦ ਜੀ ਉਸ ਦਿਨ ਤੋਂ ਗੁਰੂ ਅੰਗਦ ਜੀ ਨਾਲ ਕੋਈ ਨਾ ਕੋਈ ਬਖੇੜਾ ਰੱਖਣ ਲਗ ਪਏ।

ਗੱਦੀ ਦੇਣ ਪਿਛੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਜੀ ਨੂੰ ਖਡੂਰ ਹੀ ਭੇਜ ਦਿੱਤਾ ਤੇ ਆਖਿਆ ਕਿ ਹੁਣ ਤੁਸੀਂ ਖਡੂਰ ਜਾਕੇ ਇੱਕ ਅਕਾਲ ਪੁਰਖ ਦੇ ਨਾਮ ਦਾ ਪ੍ਰਚਾਰ ਕਰਕੇ ਜੀਵਾਂ ਨੂੰ ਅਗਿਆਨ ਵਿਚੋਂ ਕੱਢੋ। ਅਜ ਥੀਂ ਆਪ ਮੇਰਾ ਦੂਸਰਾ ਰੂਪ ਹੋ।

ਗੁਰੂ ਅੰਗਦ ਦੇਵ ਜੀ ਹੁਕਮ ਅਗੇ ਉਜ਼ਰ ਕਰਨਾ ਸਿਖੇ ਹੀ ਨਹੀਂ ਸਨ 'ਪਰ ਆਪ ਨੂੰ ਗੁਰੂ ਜੀ ਪਾਸੋਂ ਵਿਛੜਨ ਦਾ ਵੈਰਾਗ ਆ ਲਗਿਆ ਉਸ ਬਿਹਬਲਤਾ ਵਿਚ ਆਪ ਨੇ ਸ਼ਲੋਕ ਉਚਾਰਿਆ।

> ਜਿਸ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥ ਧ੍ਰਿਗ ਜੀਵਣੁ
> ਸੰਸਾਰਿ ਤਾ ਕੈ ਪਾਛੈ ਜੀਵਣਾ ॥ (ਵਾਰ ਸ੍ਰੀ ਰਾਗ ਮ: ੨)

ਭਾਈ ਗੁਰਦਾਸ ਜੀ ਨੇ ਗੁਰੂ ਗੱਦੀ ਮਿਲਣ ਬਾਰੇ ਲਿਖਿਆ ਹੈ:

> ਥਾਪਿਆ ਲਹਿਣਾ ਜੀਂਵਦੇ, ਗੁਰਿਆਈ ਸਿਰ ਛਤ੍ਰ ਫਿਰਾਯਾ। ਜੋਤੀ
> ਜੋਤਿ ਮਿਲਾਇਕੇ ਸਤਿਗੁਰ ਨਾਨਕ ਰੂਪ ਵਟਾਯਾ। ਲਖ ਨਾ ਕੋਈ
> ਸੱਕਈ, ਆਚਰਜੇ ਅਚਰਜ ਦਿਖਾਯਾ। ਕਾਯਾ ਪਲਟ ਸਰੂਪ ਬਣਾਯਾ ॥
> (ਵਾਰ ੧॥੪੫॥)

ਇਸ ਪ੍ਰਕਾਰ ਗੁਰੂ ਅੰਗਦ ਦੇਵ ਜੀ ਹੁਕਮ ਮੰਨ ਕੇ ਖਡੂਰ ਨੂੰ ਪੁਠੇ ਪੈਰੀਂ ਚਲ ਪਏ। ਜਿਥੇ ਤੀਕਰ ਸਤਿਗੁਰੂ ਨਾਨਕ ਜੀ ਨਜ਼ਰੀਂ ਪੈਂਦੇ ਰਹੇ ਮੁਖ ਨਹੀਂ ਪਰਤਿਆ, ਅਖੀਰ ਬੈਠ ਕੇ ਚਰਨਾਂ ਵਿਚ ਧਿਆਨ ਲਾ ਲਿਆ। ਦੂਸਰੇ ਦਿਨ ਹੁਕਮ ਦੇ ਬੱਧੇ ਖਡੂਰ ਜਾ ਕੇ ਗੁਰੂ ਨਾਨਕ ਜੀ ਦੇ ਪ੍ਰੇਮੀ ਸਿਖ ਭਾਈ ਨਿਹਾਲੇ ਦੇ ਘਰ ਜਾ ਆਸਣ ਲਾਇਆ। ਇਕ ਇਕਾਂਤ ਕੋਠੜੀ ਵਿਚ ਬੈਠਕੇ ਵੈਰਾਗ ਨਾਲ ਪੂਰਨ ਸਮਾਧੀ ਸਥਿਤ ਬੈਠ ਗਏ। ਖਾਣਾ ਪੀਣਾ ਸੌਣਾ ਸਭ ਭੁਲ ਗਿਆ। ਸਤਿਗੁਰੂ ਨਾਨਕ ਜੀ ਇਸ ਹਾਲਤ ਨੂੰ ਤਾਕੇ ਦੋ ਵਾਰੀ ਖਡੂਰ ਪਹੁੰਚਕੇ ਧੀਰਜ ਦਿੰਦੇ ਰਹੇ ਅਰ ਆਪ ਨੂੰ ਬ੍ਰਹਮ ਗਿਆਨ ਦੁਆਰੇ ਸੰਤੁਸ਼ਟ ਕੀਤਾ ਤੇ ਸਮਝਾਇਆ ਕਿ ਹੁਣ ਸਾਡਾ ਵਾਸਾ ਆਪ ਦੇ ਆਤਮੇ ਵਿਚ ਹੈ।

# ਜਾਣ ਪਛਾਣ

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਖਡੂਰ ਚਲੇ ਜਾਣ ਦੇ ਦੋ ਕਾਰਨ ਸਨ, ਇਕ ਤਾਂ ਸਤਿਗੁਰੂ ਨਾਨਕ ਦੇਵ ਜੀ ਦਾ ਹੁਕਮ, ਦੂਜੇ ਬਾਬਾ ਸ੍ਰੀ ਚੰਦ ਅਰ ਲਖਮੀ ਚੰਦ ਜੀ ਦੀ ਵਿਰੋਧਤਾ, ਰਬਾਬੀ ਬਲਵੰਡ ਸਤਾ ਜੀ ਨੇ ਆਪਣੀ ਰਚਨਾ ਦੁਆਰਾ ਇਸ ਨੂੰ ਖੋਲ੍ਹਕੇ ਲਿਖਿਆ ਹੈ। ਭਾਈ ਗੁਰਦਾਸ ਜੀ ਨੇ ਭੀ ਇਸ ਸਮੇਂ ਨੂੰ ਖੋਲ੍ਹਕੇ ਵਾਰਾਂ ਵਿਖੇ ਦਸਿਆ ਹੈ। ਪਾਠਕਾਂ ਦੀ ਗਿਆਤ ਲਈ ਰਬਾਬੀ ਬਲਵੰਡ ਅਰ ਸਤਾ ਡੂਮਾਂ ਦੀ ਰਚਨਾ ਵਿਚੋਂ ਉਸ ਪ੍ਰਸੰਗ ਨੂੰ ਹੂਬਹੂ ਦਿਤਾ ਜਾਂਦਾ ਹੈ। ਯਥਾ :—

"ਨਾਉ ਕਰਤਾ ਕਾਦਰੁ ਕਰੇ, ਕਿਉ ਬੋਲੁ ਹੋਵੈ ਜੋ ਖੀਵਦੈ॥ ਦੇਗੁ ਨਾਸਤਿ ਭੈਣ ਭਰਾਵ ਹੈ, ਪਾਰੰਗਤਿ ਦਾਨੁ ਪੜੀਵਦੈ॥ ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵਦੈ॥ ਲਹਣੇ ਧਰਿਓਨੁ ਛਤੁ ਸਿਰਿ, ਕਰਿ ਸਿਫਤੀ ਅੰਮ੍ਰਿਤ ਪੀਵਦੈ॥ ਸਤਿਗੁਰ ਆਤਮ ਦੇਵ ਦੀ, ਖੜਗਿ ਜੋਰਿ ਪਰਾਕੁਇ ਜੀਅਦੈ॥ ਗੁਰਿ ਚੇਲੇ ਰਹਰਾਸਿ ਕੀਈ, ਨਾਨਕਿ ਸਲਾਮਤਿ ਥੀਵਦੈ॥ ਸਹਿ ਟਿਕਾ ਦਿਤੋਸੁ ਜੀਵਦੈ॥ ੧॥ ਲਹਣੇ ਦੀ ਫੇਰਾਈਐ, ਨਾਨਕਾ ਦੋਹੀ ਖਟੀਐ॥ ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ॥ ਝੁਲੈ ਸੁ ਛਤੁ ਨਿਰੰਜਨੀ, ਮਲਿ ਤਖਤੁ ਬੈਠਾ ਗੁਰ ਹਟੀਐ॥ ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ॥ ਲੰਗਰੁ ਚਲੈ ਗੁਰ ਸਬਦਿ, ਹਰਿ ਤੋਟਿ ਨਾ ਆਵੀ ਖਟੀਐ॥ ਖਰਚਿ ਦਿਤਿ ਖਸੰਮ ਦੀ, ਆਪ ਖਹਦੀ ਖੈਰਿ ਦਬਟੀਐ॥ ਹੋਵੈ ਸਿਫਤਿ ਖਸੰਮ ਦੀ, ਨੂਰੁ ਅਰਸਹੁ ਕੁਰਸਹੁ ਝਟੀਐ॥ ਤੁਧੁ ਡਿਠੇ ਸਚੇ ਪਾਤਿਸਾਹ, ਮਲੁ ਜਨਮ ਜਨਮ ਦੀ ਕਟੀਐ॥ ਸਚੁ ਜਿ ਗੁਰਿ ਫੁਰਮਾਇਆ, ਕਿਉ ਏਦੂ ਬੋਲਹੁ ਹਟੀਐ॥ ਪੁਤ੍ਰੀ ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ੍ਹ ਮੁਰਟੀਐ॥ ਦਿਲਿ ਖੋਟੈ ਆਕੀ ਫਿਰਨਿ ਬੰਨ੍ਹਿ ਭਾਰੁ ਉਚਾਇਨਿ ਛਟੀਐ॥ ਜਿਨਿ ਆਖੀ ਸੋਈ ਕਰੇ ਜਿਨਿ ਕੀਤੀ ਤਿਨੈ ਥਟੀਐ॥ ਕਉਣੁ ਹਾਰੇ ਕਿਨਿ ਉਵਟੀਐ॥੨॥ ਜਿਨਿ ਕੀਤੀ ਸੋ ਮੰਨਣਾ, ਕੋ ਸਾਲੁ ਜਿਵਾਹੇ ਸਾਲੀ॥ ਧਰਮਰਾਇ ਹੈ ਦੇਵਤਾ, ਲੈ ਗਲਾ ਕਰੇ ਦਲਾਲੀ॥ ਸਤਿਗੁਰੁ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ॥ ਗੁਰ ਅੰਗਦ ਦੀ ਦੋਹੀ ਫਿਰੀ, ਸਚੁ ਕਰਤੈ ਬੰਧਿ ਬਹਾਲੀ॥ ਨਾਨਕੁ ਕਾਇਆ ਪਲਟੁ ਕਰਿ, ਮਲਿ ਤਖਤੁ ਬੈਠਾ ਸੈਡਾਲੀ॥ ਦਰੁ ਸੇਵੇ ਉਮਤਿ ਖੜੀ, ਮਸਕਲੈ ਹੋਇ ਜੰਗਾਲੀ॥ ਦਰਿ ਦਰਵੇਸੁ ਖਸੰਮ ਦੈ, ਨਾਇ ਸਚੈ ਬਾਣੀ ਲਾਲੀ॥ ਬਲਵੰਡ ਖੀਵੀ ਨੇਕ ਜਨ, ਜਿਸੁ ਬਹੁਤੀ ਛਾਉ ਪਤ੍ਰਾਲੀ॥ ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥ ਗੁਰ ਸਿਖਾਂ ਕੇ ਮੁਖ ਉਜਲੇ, ਮਨਮੁਖ

ਥੀਏ ਪਰਾਲੀ ॥ ਪਏ ਕਬੂਲੁ ਖਸੰਮ ਨਾਲਿ, ਜਾਂ ਘਾਲ ਮਰਦੀ ਘਾਲਾ॥ ਮਾਤਾ ਖੀਵੀ ਸਹੁ ਸੋਇ, ਜਿਨਿ ਗੋਇ ਉਠਾਲੀ ॥ ੩ ॥

ਹੋਰਿਂਓ ਗੰਗ ਵਹਾਈਐ, ਦੁਨਿਆਈ ਆਖੈ ਕਿ ਕਿਓਨੁ ॥ ਨਾਨਕ ਈਸਰਿ ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ ॥ ਮਾਧਾਣਾ ਪਰਬਤੁ ਕਰਿ, ਨੇਤ੍ਰਿ ਬਾਸਕੁ ਸਬਦਿ ਰਿੜਕਿਓਨ ॥ ਚਉਦਹ ਰਤਨ ਨਿਕਾਲਿਅਨੁ, ਕਰਿ ਆਵਾਗਉਣੁ ਚਿਲਕਿਓਨੁ ॥ ਕੁਦਰਤਿ ਅਹਿ ਵੇਖਾਲੀਅਨੁ, ਜਿਣਿ ਐਵਡ ਪਿਡ ਠਿਣਕਿਓਨੁ ॥ ਲਹਣੇ ਧਰਿਓਨੁ ਛਤ੍ਰੁ ਸਿਰਿ, ਅਸਮਾਨਿ ਕਿਆੜਾ ਛਿਕਿਓਨੁ ॥ ਜੋਤਿ ਸਮਾਣੀ ਜੋਤਿ ਮਾਹਿ, ਆਪੁ ਆਪੈ ਸੇਤੀ ਮਿਕਿਓਨੁ ॥ ਸਿਖਾਂ ਪੁਤ੍ਰਾਂ ਘੋਖਿਕੈ, ਸਭ ਉਮਤਿ ਵੇਖਹੁ ਜਿ ਕਿਓਨੁ ॥ ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥ ੪ ॥

ਫੇਰਿ ਵਸਾਇਆ ਫੇਰੁ ਆਣਿ ਸਤਿਗੁਰੁ ਖਾਡੂਰ ॥ ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ ॥ ਲਬੁ ਵਿਣਾਹੇ ਮਾਣਸਾ, ਜਿਉ ਪਾਣੀ ਬੂਰੁ ॥ ਵਰ੍ਹਿਐ ਦਰਗਹ ਗੁਰੂ ਕੀ, ਕੁਦਰਤੀ ਨੂਰੁ ॥ ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ ॥ ਨਉ ਨਿਧਿ ਨਾਮੁ ਨਿਧਾਨੁ ਹੈ, ਤੁਧੁ ਵਿਚਿ ਭਰਪੂਰੁ ॥ ਨਿੰਦਾ ਤੇਰੀ ਜੋ ਕਰੇ, ਸੋ ਵੰਞੈ ਚੂਰੁ ॥ ਨੇੜੈ ਦਿਸੈ ਮਾਤ ਲੋਕ, ਤੁਧੁ ਸੁਝੈ ਦੂਰੁ ॥ ਫੇਰਿ ਵਸਾਇਆ ਫੇਰੁ ਆਣਿ ਸਤਿਗੁਰਿ ਖਾਡੂਰੁ ॥ ੫ ॥

ਭਾਵ—ਉਕਤ ਰਚਨਾ ਵਿਖੇ ਗੁਰੂ ਗੱਦੀ ਪ੍ਰਾਪਤੀ ਯੋਗਤਾ, ਸੇਵਾ ਭਾਵ, ਤਕਲੀਫਾਂ ਦਾ ਮੁਕਾਬਲਾ, ਈਰਖਾ ਦੇ ਦੌਰੇ, ਗੁਰੂ ਸਾਹਿਬ ਜੀ ਵਲੋਂ ਲੰਗਰ ਜਾਰੀ ਕਰਨਾ, ਮਾਤਾ ਖੀਵੀ ਜੀ ਦੀ ਉੱਚੀ ਸੇਵਾ, ਲੰਗਰ ਵਿਚ ਘਿਓ ਖੰਡ ਨਾਲ ਪੂਰਤ ਖੀਰ ਦਾ ਅਤੁੱਟ ਭੰਡਾਰਾ ਵਰਤਣਾ, ਗੱਦੀ ਦੀ ਪ੍ਰਾਪਤੀ ਦੇ ਦ੍ਰਿਸ਼, ਖਡੂਰ ਦੀ ਰਿਹਾਇਸ਼ ਆਦਿ ਬਾਰੇ ਸਭ ਕਿਛ ਆ ਚੁਕਾ ਹੈ।

## ਅੰਮ੍ਰਿਤ ਮ੍ਰਯਾਦਾ

ਅੰਮ੍ਰਿਤ ਛਕੋਣ ਦੀ ਮ੍ਰਯਾਦਾ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਰੰਭ ਕੀਤੀ ਹੈ। ਅੰਮ੍ਰਿਤ ਬਾਰੇ ਗੁਰੂ ਜੀ ਨੇ ਫੁਰਮਾਯਾ ਸੀ 'ਜਲ ਜਲ ਨਿਮਿ ਕਾਰਣ ਤੁਮ ਜਗ ਆਏ, ਸੋ ਅੰਮ੍ਰਿਤ ਗੁਰਪਾਹੀ ਜੀਉ'। ਸੋਰਠ ਮਃ ੧ ॥ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਭੀ ਅੰਮ੍ਰਿਤ ਬਾਰੇ ਫੁਰਮਾਯਾ, 'ਨਾਨਕ ਅੰਮ੍ਰਿਤ ਏਕ ਹੈ, ਦੂਜਾ ਅੰਮ੍ਰਿਤ ਨਾਹਿ ॥ ਵਾਰ ਸਾਰੰਗ ਮਃ ੨ ॥ ਤੀਜੇ ਗੁਰੂ ਜੀ ਨੇ ਫੁਰਮਾਯਾ ਹੈ। ਸੁਰ ਨਰ ਮੁਨਿ ਜਨ ਖੋਜਦੇ, ਸੋ ਅੰਮ੍ਰਿਤ ਗੁਰ ਤੇ ਪਾਇਆ। ਰਾਮ ਕਲੀ ਮਃ ੩ ॥ (ਵਿਸਥਾਰ ਵਾਸਤੇ ਪੜ੍ਹੋ ਦਾਸ ਰਚਿਤ ਅੰਮ੍ਰਿਤ ਮ੍ਰਯਾਦਾ ਪ੍ਰਕਾਸ਼, ਲਾਲ ਸਿੰਘ) ਭਾਈ ਗੁਰਦਾਸ ਜੀ ਨੇ ਅੰਮ੍ਰਿਤ ਮ੍ਰਯਾਦਾ ਤੇ ਗੁਰ ਦੀਖਿਆ ਬਾਰੇ ਲਿਖਿਆ ਹੈ।

"ਧਿਆਨ ਮੂਲ ਮੂਰਤਿ ਗੁਰੂ, ਪੂਜ ਮੂਲ ਗੁਰ ਚਰਣ ਪੁਜਾਏ ॥ ਮੰਤ੍ਰ ਮੂਲ ਗੁਰ ਵਾਕ ਹੈ, ਸਚ ਸ਼ਬਦ ਸਤਿਗੁਰੂ ਸੁਣਾਏ ॥ ਚਰਣੋਦਕ

ਪਵਿਤ੍ਰ ਹੈ, ਚਰਨ ਕਮਲ ਗੁਰ ਸਿਖ ਧੁਆਏ ॥ ਚਰਨਾਮ੍ਰਿਤ ਕਸਮਲ
ਕਟੇ, ਗਰ ਧੂਰੀ ਬੁਰੇ ਲੇਖ ਮਿਟਾਏ ॥ ਸਤਿਨਾਮ ਕਰਤਾ ਪੁਰਖ,
ਵਾਹੁਗੁਰੂ ਰਿਦ ਵਿਚ ਸਮਾਏ ॥ ਬਾਰਹ ਤਿਲਕ ਮਿਟਾਇ ਕਰ
ਗੁਰਮਖ ਤਿਲਕ ਨੀਸਾਣ ਚੜ੍ਹਾਏ ॥ ਰਹੁਰਾਸੀ ਰਹੁਰਾਸਿ, ਇਹ ਇਕੋ
ਜਪੀਐ ਹੋਰ ਤਜਾਏ ॥ ਬਿਣ ਗੁਰੂ ਦਰਸ਼ਣ ਦੇਖਣ, ਭ੍ਰਮਦਾ ਫਿਰੈ
ਠਾਉਰ ਨਹੀ ਪਾਏ ॥ ਬਿਨ ਗੁਰ ਪੂਰੇ ਆਇ ਜਾਏ ॥ ੨੦ ॥ ੪੦ ॥

ਮੂਲ ਮੰਤ੍ਰ ਤੇ ਗੁਰ ਮੰਤ੍ਰ ਦੇਣ ਬਾਰੇ ਗੁਰਬਾਣੀ ਵਿਖੇ ਭੀ ਬਹੁਤ ਕੁਝ ਹੈ। 'ਮੂਲ ਮੰਤ੍ਰ ਹਰਿਨਾਮ ਰਸਾਇਣ, ਕਹੁ ਨਾਨਕ ਪੂਰਾ ਪਾਇਆ। ਮਾਰੂ ਮਃ ੧ ਸੋਹਲੇ। ਮੂਲ ਮੰਤ੍ਰ ਸਤਿਗੁਰੂ ਨਾਨਕ ਦੇਵ ਜੀ ਨੇ ਬਾਣੀ ਜਪ ਦੇ ਆਦਿ ਵਿਖੇ, ਇਕ ਓਅੰਕਾਰ ਤੋਂ ਲਾਕੇ ਗੁਰ ਪ੍ਰਸਾਦਿ ਤੀਕਰ ਲਿਖਿਆ ਹੈ। ਬਾਕੀ ਗੁਰਮੰਤ੍ਰ ਬਾਰੇ ਮਃ ੧ ਦੇ ਵਾਕ ਇਸ ਪ੍ਰਕਾਰ ਦੇ ਮਿਲਦੇ ਹਨ।

"ਸਤਿ ਗੁਰ ਸਚੇ ਵਾਹੁ ਸਚੁ (ਸਤਿ) ਸਮਾਲਿਆ। ਮਾਝ ਕੀ ਵਾਰ ਮਃ੧
ਵਾਹੁ ਵਾਹੁ ਸਚੇ, ਮੈਂ ਤੇਰੀ ਟੇਕ ॥ ਹਉਂ ਪਾਪੀ ਤੂੰ ਨਿਰਮਲ ਏਕ ॥
(ਗਉੜੀ ਮਃ ੧)

ਇਸ ਦੀ ਵਿਆਖਿਆ ਇਸ ਤਰ੍ਹਾਂ ਕੀਤੀ ਹੈ।

"ਤਿਸ ਕਉ ਵਾਹੁ ਵਾਹੁ, ਜੋ ਮੇਲਿ ਮਿਲਾਵੈ॥ ਵਾਹੁ ਵਾਹੁ ਤਿਸ
ਕਉ ਜਿਸ ਕਾ ਇਹ ਜੀਉ ॥ ਗੁਰੂ ਸਬਦੀ ਮਥਿ ਅੰਮ੍ਰਿਤ ਪੀਉ ਨਾਮ
ਬਿਨਾ ਕਿਉਂ ਜੀਵਾਂ ਮਾਇ ॥ ਅਨ ਦਿਨ ਜਪਤ ਰਹਾਉ ਤੇਰੀ
ਸਰਣਾਇ ॥ ਗਾਉੜੀ ਵਾਰ ਮਃ ੧ ॥

ਨਾਮ ਜਾਪ ਕਿਵੇਂ ਜਪੇ ? ਗੁਰੂ ਗੁਰੂ ਕਰਤ ਸਦਾ ਸੁਖ ਪਾਇਆ ॥ ਪ੍ਰਭਾਤੀ ਮਃ ੧ ॥

ਪੁਨਾ : ਗੁਰੂ ਗੁਰੂ ਕਰ ਗੁਰੂ ਕਰਿ ਮਨ ਮੋਰ, ਗੁਰੂ ਬਿਨਾ ਮੈਂ ਨਾਹੀਂ ਹੋਰ। ਗੋਂਡ ਮਃ ੧।

ਨੋਟ–ਗੁਰੂ ਨਾਨਕ ਦੇਵ ਜੀ ਨੇ ਅੰਮ੍ਰਿਤ ਛਕੋਣ ਦੇ ਨਾਲ ਲਗਦੀ ਰਹਿਤ ਮ੍ਰਯਾਦਾ ਭੀ ਦਸੀ ਹੈ 'ਜੈਸਾ ਕਿ, 'ਜਤਨ ਕਰੇ ਬਿੰਦ ਕਿਵੇਂ ਨ ਰਹਾਈ, ਮਨੂਆਂ ਡੋਲੈ ਨਰਕੇ ਪਾਈ॥ ਬਿਨ ਗੁਰ ਸ਼ਬਦ ਨਹੀਂ ਘਰ ਬਾਰ ॥ ਨਾਨਕ ਗੁਰਮੁਖ ਤੱਤੁ ਬੀਚਾਰ ॥ ਰਾਮ ਕਲੀ ਮਃ ੧ ॥' ਮੇਰਾ ਸਿੱਖ ਵਸ ਲਗਦੇ ਗ੍ਰਿਹਸਤੀ ਹੋਵੇ, 'ਸਾਹਾ ਗਣਹਿ ਨ ਕਰਹਿ ਬੀਚਾਰ, ਸਾਹੇ ਊਪਰ, ਏਕੰਕਾਰ॥ ਰਾਮ ਕਲੀ ਮਃ ੧॥ ਕੋਈ ਭੀ ਸਿੱਖ ਕਾਜੀਆਂ, ਬ੍ਰਾਹਮਣਾਂ ਦੀ ਰੀਤੀ ਨਾਲ ਵਿਵਾਹ ਕਰਵਾ ਕੇ ਅਕਾਲ ਪੁਰਖ ਵਲੋਂ ਬੇ-ਮੁਖ ਨਾ ਹੋਵੇ। 'ਪੂਜ ਸਿਲਾ ਤੀਰਥ ਬਨ ਵਾਸਾ, ਭਰਮਤ ਡੋਲਤ ਭਏ ਉਦਾਸਾ ॥ ਧਨਾਸਰੀ ਮਃ ੧ ॥ ਕੋਈ ਸਿਖ 'ਪੱਥਰ ਤੇ ਮੂਰਤੀ ਆਦਿ ਨਾ ਪੂਜੇ, ਤੀਰਥਾਂ ਪਰ ਨਾ ਭਰਮੇ, 'ਨਾਵਹਿ ਧੋਵਹਿ ਪੂਜੇ ਸੈਲਾ ਬਿਨ ਹਰਿ ਰਾਤੇ ਮੈਲੋ ਮੈਲਾ ॥ ਰਾਮ ਕਲੀ ਮਃ ੧ ਅਸਟਪਦੀ।

ਰੋਵਣ ਵਾਲੇ ਜੇਤੜੇ, ਸਭ ਬੰਨਹਿ ਪੰਡ ਪਰਾਲਿ ॥ ਸਿਰੀ ਰਾਗੁ ਮਃ ੧ ॥ ਪ੍ਰਾਣੀ ਦੇ ਮਰਨੇ ਪਰ ਅਕਾਲ ਪੁਰਖ ਦਾ ਹੁਕਮ ਮਨ ਕੇ, ਰੋਣਾਂ ਪਿਟਣਾ ਨਹੀਂ ਚਾਹੀਦਾ। ਸਿਆਪੇ ਕਰਨੇ ਫਜ਼ੂਲ ਹਨ ਓਹੀ ਓਹੀ ਕਿਆ ਕਰਹੁ, ? ਹੈ ਹੋਸੀ ਸੋਈ ਤੁਮ ਰੋਵਹੁ ਓਸਨੋ ! ਤੁਮ ਰਉਣ ਰੋਈ॥ ਧੰਧਾ ਪਿਟਹੁ ਭਾਈਹੋ, ਤੁਮ ਕੂੜ ਕਮਾਵਹੁ ॥ ਓਹ ਨ ਸੁਣਈ ਕਤਹੀ, ਤੁਮ ਲੋਕ ਸੁਣਾਵਹੁ ॥ ਸਿਰੀਰਾਗ ਮਃ ੧ ॥

ਪਿੰਡ ਭਰਨੇ ਕ੍ਰਿਆ ਕਰਮ ਆਦਿ ਰਸਮਾਂ ਛਡੇ।

ਪਿੰਡ ਪਤਲ ਮੇਰੀ ਕੇਸਉ ਕਿਰਿਆ ਸਚਨਾਮ ਕਰਤਾਰ॥ ਐਥੇ ਉਥੈ ਆਗੈ ਪਾਛੈ ਏਹੁ ਮੇਰਾ ਆਧਾਰ॥ ਗੰਗ ਬਨਾਰਸ ਸਿਫਤ ਤੁਮਾਰੀ, ਨਾਵੈ ਆਤਮ ਰਾਉ॥ ਸਚਾ ਨਾਵਣ ਤਾਂ ਥੀਐ, ਜਾ ਅਹਿਨਿਸ ਲਾਗੈ ਭਾਉ॥ ਇਕ ਲੋਕੀ ਹੋਰ ਛਮਛਰੀ, ਬ੍ਰਹਮਣ ਵਟ ਪਿੰਡ ਖਾਇ॥ ਨਾਨਕ ਪਿੰਡ ਬਖਸੀਸ ਕਾ ਕਬਹੂੰ, ਨਿਖੂਟਸ ਨਾਹਿ॥ ਆਸਾ ਮਃ ੧॥

ਇਸ ਤਰ੍ਹਾਂ ਗੁਰੂ ਜੀ ਨੇ ਗੰਗਾ ਫੁਲ ਪੌਣੇ, ਗੰਗਾ ਸਨਾਨ, ਆਦਿ ਹਿੰਦੂ ਸੰਸਕਾਰ ਸਭ ਬੰਦ ਕਰ ਦਿਤੇ ਸਨ। ਦੀਵੇ ਤਾਰਨ ਵਾਰੇ ਫੁਰਮਾਯਾ। ਦੀਵਾ ਮੇਰਾ ਏਕ ਨਾਮ, ਦੁਖ ਵਿਚ ਪਾਇਆ ਤੇਲ। ਆਸਾ ਮਃ ੧॥ ਸੁਰਤੀ ਸਰਤ ਰਲਾਈਐ ਏਤੁ, ਤਨ ਕਰ ਤੁਲਹਾ ਲੰਘਹਿ ਜੇਤੁ। ਅੰਤਰ ਭਾਹਿ ਤਿਸੈ ਤੂੰ ਰਖ॥ ਅਹਿਨਿਸ ਦੀਵਾ ਬਲੈ ਅਥੱਕ। ਰਾਮ ਕਲੀ ਮਃ ੧॥ ਸ੍ਰਾਧ ਕਰਨੇ ਭੀ ਗੁਰੂ ਜੀ ਨ ਬੰਦ ਕਰ ਦਿਤੇ ਸਨ ਜੈਸਾ ਕਿ 'ਆਇਆ ਗਇਆ ਮੁਇਆ ਨਾਉ, ਪਿਛੈ ਪਤਲ ਸਦਿਹੁ ਕਾਉ॥ ਨਾਨਕ ਮਨਮੁਖ ਅੰਧ ਪਿਆਰ, ਬਾਝ ਗੁਰੂ ਡੁਬਾ ਸੰਸਾਰ॥ ਵਾਰ ਮਾਝ ਮਃ ੧॥ ਸਿਟਾ ਕੀ, ਸਿਖ ਮ੍ਰਯਾਦਾਵਾਂ ਨੂੰ, ਪੂਰੀ ਤਰ੍ਹਾਂ ਕਾਇਮ ਕਰਦੇ ਮਨਮਤਾਂ ਦਾ ਪ੍ਰਹਾਰ ਕਰ ਦਿਤਾ। ਸ੍ਰੀ ਗੁਰੂ ਅੰਗਦ ਦੇਵ ਜੀ ਨੇ, ਸਤਿਗੁਰੂ ਨਾਨਕ ਜੀ ਦੀ ਦਸੀ ਮ੍ਰਯਾਦਾ ਅਨੁਸਾਰ ਪ੍ਰਚਾਰ ਕਰਨਾ ਆਰੰਭਿਆ।

## ਗੁਰਬਾਣੀ ਤੋਂ ਵਿਰੁਧ ਪ੍ਰਸੰਗ ਝੂਠੇ ਹਨ

"ਨਵ ਗ੍ਰਹਿ ਨਿਜ ਨਿਜ ਨਾਮ ਸਿਧਾਏ ਚਤਰਾਰਨ ਮਨ ਭੀਤਰ ਭਾਏ॥ ਬਿਪ੍ਰਨ ਸਭ ਗ੍ਰਹਿ ਪੂਜਾ ਕਰਾਈ॥ ਦੁਲਹ ਕੇ ਅਤਹੀ ਮਨ ਭਾਈ॥** ਇਹ ਲੰਮਾ ਪ੍ਰਸੰਗ ਗੁਰੂ ਜੀ ਵਿਵਾਹ ਸਮੇਂ ਦਾ ਕਰਤਾ ਗੁਰ ਬਿਲਾਸ ਨੇ ਅੰਕ ੭੩ ਤੋਂ ੭੮ ਅਤੇ ੮੬ ਤੋਂ ੮੯ ਤੀਕ ਮਨਮਤਾਂ ਅਤੇ ਪੋਪਲੀਲਾ ਪ੍ਰਚਾਰ ਹਿਤ ਭਰਿਆ ਗਿਆ ਹੈ। ਕਰਤਾ ਸੂਰਜ ਪ੍ਰਕਾਸ਼ ਨੇ ਇਸ ਦੀ ਰੀਸ ਤੇ ਨਕਲ ਕੀਤੀ ਹੈ, ਜੈਸਾ ਕਿ "ਗਣ ਪਤ ਨਵ ਗ੍ਰਹਿ ਕੋ ਪੁਜਵਾਇ। ਅਰਚਨ ਕਰੀ ਅਤਿ ਸੈ ਧਨ ਲਿਆਇ"। ਅਗੇ ਜਾਕੇ ਗੁਰੂ ਜੀ ਦਾ ਕੰਗਨਾ ਬੰਧਨਾ, ਢੁਕਾਉ, ਦਹੇਜ ਆਦਿ ਸਭ ਮਨਮਤਾਂ ਲਿਖੀਆਂ ਹਨ।

'ਬੇਦ ਕੇ ਮੰਤ੍ਰ ਉਚਾਰ ਤਬੇ, ਸ਼ੁਭ ਗੀਤ ਕਰੀ ਜਿਵ ਵੇਦ ਨੇ ਗਾਈ।' ਨਾਨਕ ਪ੍ਰਕਾਸ਼ ਪੰਨਾ ੩੧੧। ਅਗੇ ਲਿਖਿਆ ਹੈ ਗੁਰੂ ਜੀ ਦੇ ਵਿਵਾਹ ਪਰ ਵੇਸਵਾਵਾਂ ਨਚਾਈਆਂ। ਜਿਹਾ ਕਿ "ਬਾਰ ਬਧੂ (ਵੇਸਵਾਵਾਂ) ਬ੍ਰਿੰਦ ਸੰਗ ਗਮਨੀ, ਉਮੰਗ ਮਨ ਅੰਗਨ ਸਿੰਗਾਰ ਕੈ ਅਨੰਗ ਮਨ ਟਾਰਹੀ। (ਨਾਨਕ ਪ੍ਰਕਾਸ਼ ੨੯੮ ਪੰਨਾ ਧਿਃ ੨੧) ਗੁਰ ਜੀ ਪਾਸੋਂ ਨੌ ਗ੍ਰਹਿਾਂ ਦੀ ਪੂਜਾ ਕਰੌਣੀ "ਪੂਜਤ ਨਵ ਗ੍ਰਹਿ ਗਣ ਪਤਿ ਸਾਥ॥ ਕਹੈ ਕ੍ਰਿਤ ਠਾਨੈ ਗੁਰੁ ਨਾਥ॥ ਸੂਰਜ ਪ੍ਰਕਾਸ਼ ਰੁਤ ੧ ਅੰਸੂ ੧੩। ਇਸ ਪ੍ਰਕਾਰ ਕਾਫੀ ਮਨਮਤਾਂ ਕਰਨੇ ਦਾ ਜ਼ਿਕਰ ਹੈ।

ਹੁਣ ਅਸੀਂ ਗੁਰੂ ਜੀ ਪਾਸੋਂ ਪੁਛੀਏ ਕਿ ਕੀ ਆਪ ਨੇ ਉਕਤ ਗੁਰਮਤ ਵਿਰੁਧ ਬਾਤਾਂ ਕੀਤੀਆਂ ਸਨ? ਗੁਰੂ ਜੀ ਫਰਮੰਦੇ ਹਨ। "ਸਹਾਗਣੇ ਨਾ ਕਰੇ ਬੀਚਾਰ॥ ਸਾਹੇ ਉਪਰ ਏਕੰਕਾਰ॥ ਜਿਸ ਗੁਰ ਮਿਲੈ ਸੋਈ ਬਿਧ ਜਾਣੈ। ਗੁਰਮਤ ਹੋਇ ਤਾਂ ਹੁਕਮ ਪਛਾਣੈ॥ ਰਾਮ ਕਲੀ ਮਃ ੧॥ ਗੁਰੂ ਜੀ ਨੇ ਸਾਫ ਦਸਿਆ ਹੈ, ਵਿਵਾਹ ਪਰ ਪੋਪ ਲੀਲਾ ਅਨੁਸਾਰ ਗਣਤੀ ਨਾ ਕਰੇ, ਗਣੇਸ਼ ਆਦਿ ਤੇਤੀਸ ਕਰੋੜ ਦੇਵਤੇ ਨਾ ਪੂਜੇ। ਅਕਾਲ ਪੁਰਖ, ਅਗੇ ਅਰਦਾਸ ਕਰਕੇ ਸਾਹਾ ਸੋਧੇ। ਜੇ ਐਸਾ ਨਾ

ਕਰੇਗਾ 'ਇਕ ਛੋਡ ਦੂਜੇ ਲਗੇ ਡੁਬੇ ਸੇ ਵਣਜਾਰਿਆ। ਆਸਾ ਮ: ੧ ॥ ਪੁਨਾ-ਪ੍ਰਭੂ ਤਿਆਗ ਲਾਰਤ ਅਨ ਲੋਭਾ ॥ ਦਾਸ ਸਲਾਮ ਕਰਤ ਕਤ ਸੋਭਾ ॥ ਗਉੜੀ ਮ: ੧ ॥

ਐਸਾ ਹੁਕਮਾਂ ਦੇ ਵਰਤੋਂ ਦਾ ਭਾਗੀ ਹੈ 'ਵੇਸਵਾਵਾਂ ਵਾਰੇ, ਪੜ੍ਹੋ ਸੰਗਲਾ ਦੀਪ ਦੀ ਸਾਖੀ ਤੇ ਗੁਰੂ ਪ੍ਰਮਾਣ, 'ਗਾਛਹੁ ਪੁਤ੍ਰੀ ਰਾਜ ਕੁਆਰ ॥ ਬਸੰਤ ਮ: ੧ ॥ ਗੁਰੂ ਜੀ ਨੇ ਉਥ ਵੇਸਵਾਵਾਂ ਨੂੰ ਪੁਤ੍ਰੀਆਂ ਆਖ ਕੇ ਉਪਦੇਸਿਆ ਸੀ, ਇਥੇ ਕਿਵੇਂ ਨਚਣ ਦਿਤੀਆਂ ॥ 'ਨਾਨਕ ਫਿਕੈ ਬੋਲਿਆ ਤਨ ਮਨ ਫਿਕਾ ਹੋਇ ॥ ਆਸਾ ਮ: ੧ ॥ ਗੁਰੂ ਜੀ ਦੀ ਆਪ ਜੀ ਦੇ ਵਿਵਾਹ ਦੀ ਰਸਮ ਕਿਵੇਂ ਹੋਈ ਸੀ? 'ਗੁਰਦੁਆਰੈ, ਹਮਰਾ ਵਿਆਹੁ ਜਿ ਜੋ ਹੋਆ ॥ ਆਸਾ ਮ: ੧ ॥ ਸੂਰਜ ਪ੍ਰਕਾਸ਼ ਤੇ ਗੁਰੂ ਬਿਲਾਸ ਵਿਚ ਲਿਖਿਆ ਹੈ। ਗੁਰੂ ਜੀ ਨੇ ਆਪਣੇ ਪਿਤਾ ਕਾਲੂ ਚੰਦ ਜੀ ਦਾ ਸ੍ਰਾਧ ਕੀਤਾ ਸੀ, ਜੈਸਾ ਕਿ 'ਹੁਤੀ ਸ੍ਰਾਧ ਦੀ ਬਿਧਿ ਜੋ ਸਾਰੀ ॥ ਭਲੀ ਪ੍ਰਕਾਰ ਕੀਨ ਅਘਹਾਰੀ ਪੁਨ ਨੰਦੀ ਮੁਖੰ ਸ੍ਰਾਧ ਕਰਵਾਯੋ ॥ ਬੇਦਣ ਬਿਧਿ ਜਿਉਂ ਬਿਪਰ ਬਤਾਯੋ ॥ (ਪੰਨਾ ੨੪੯ ਨਾਨਕ ਪ੍ਰਕਾਸ਼) ਇਹ ਕਾਫੀ ਲੰਮਾ ਪ੍ਰਸੰਗ ਹੈ। ਜੇ ਕਰ ਗੁਰੂ ਜੀ ਪਾਸੋਂ ਪੁਛੀਏ ਕਿ ਕੀ ਆਪ ਸ੍ਰਾਧ ਕਰਨਾ ਪਸੰਦ ਕਰਦੇ ਹੋ? ਤਾਂ ਉੱਤਰ ਮਿਲਦਾ ਹੈ। 'ਆਇਆ ਗਇਆ ਮੁਇਆ ਨਾਉਂ ॥ ਪਿਛੈ ਪਤਲਿ ਸਦਿਹੁ ਕਾਵ ॥ ਨਾਨਕ ਮਨ ਮੁਖਿ ਅੰਧ ਪਿਆਰ, ਬਾਝ ਗੁਰੂ ਡੁਬਾ ਸੰਸਾਰ ॥ ਮਾਝ ਮ: ੧ ॥

ਗੁਰੂ ਬਿਲਾਸ ਵਿਖੇ ਤਾਂ ਗੁਰਬਾਣੀ ਨੂੰ ਹਿੰਦੂ ਵੇਦਾਂ ਸ਼ਾਸ਼ਤ੍ਰਾਂ ਦਾ ਦਸਕੇ ਮਨਮਤ ਕੀਤੀ ਹੈ। ਜਿਹਾ ਕਿ 'ਚਹੁ ਖਟੁ ਨੌਕਾ ਸਾਰ ਨਿਕਾਰਾ ॥ ਗੁਰ ਨਾਨਕ ਬਾਣੀ ਵਿਸਥਾਰਾ' ॥ ਪਰ ਗੁਰੂ ਜੀ ਫਰਮੌਂਦੇ ਹਨ 'ਵੇਦ ਕਤੇਬੀ ਭੇਦ ਨ ਜਾਤਾ ॥ ਮਾਰੂ ਮ: ੧॥ ਭਾਵ ਵੇਦਾਂ ਕਤੇਬਾਂ ਤੋਂ ਪ੍ਰਭੂ ਦੇ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ, ਪੁਨਾ-ਅਸਟ ਦਸੀ ਚਹੁ ਭੇਦ ਨ ਪਾਇਆ ॥ ਨਾਨਕ ਸਤਿਗੁਰੂ ਬ੍ਰਹਮ ਦਿਖਾਇਆ ॥ ਆਸਾ ਮ: ੧ ॥ ਐਸੇ ਵਾਕਾਂ ਤੋਂ ਸਾਬਤ ਹੈ, ਕਿ ਗੁਰਬਾਣੀ ਵਿਰੁਧ ਪ੍ਰਸੰਗ ਲਿਖਣੇ ਵਾਲੇ ਝੂਠੇ ਹਨ। ਗੁਰੂ ਅੰਗਦ ਦੇਵ ਜੀ ਨੇ ਜੋ ਗੁਰ ਇਤਿਹਾਸ ਜਨਮ ਸਾਖੀ ਲਿਖਵਾਈ ਸੀ ਉਸ ਵਿਖੇ ਗੁਰਬਾਣੀ ਆਸ਼ੇ ਥੀਂ ਸਾਖੀਆਂ ਨਹੀਂ ਸਨ, ਪਿਛੋਂ ਪਾਈਆਂ ਹਨ।

ਨੋਟ-ਸਤਿਗੁਰੂ ਨਾਨਕ ਜੀ ਨੇ ਸੰਸਾਰ ਭਰਦੇ ਉਸ ਸਮੇਂ ਦੇ ਹਰ ਇਕ ਪ੍ਰਸਿਧ ਆਗੂ ਨਾਲ ਵਿਚਾਰ ਕੀਤੀ, ਜਿਨ੍ਹਾਂ ਦਾ ਜ਼ਿਕਰ ਗੁਰਬਾਣੀ ਵਿਖੇ ਔਂਦਾ ਹੈ ਜੈਸਾ ਕਿ 'ਭੈਰਵ ਮਤ ਉਖੜ ਤੇ ਉਘੜ, ਦਸ ਨਾਮ ਸਨਿਆਸੀ, ਪਾਰਸੀ, ਅਘੋਰਮਤ ਅਵਧੂਤ, ਮੰਨਕਾਦ ਸੰਪਰਦਾਵਾਂ (ਨਿੰਬਾ ਰਿਤਮਤ) ਰੁਦ੍ਰ ਸੰਪਰਦਾਵਾਂ, ਸ਼ੈਵ ਮਤੀਏ, ਜੋਗੀ, ਜੰਗਮ, ਸਿਧ, ਨਾਥ, (ਗੋਰਖ ਪੰਥੀ) ਪਾਂਡੇ ਤੇ ਹਿੰਦੂ ਸੰਪਰਦਾਵਾਂ, ਕਾਪੜੀਏ, ਭਗੌਤੀਏ, ਕਬੀਰ ਪੰਥੀ, ਚਾਰ ਵਾਕੀਏ, ਗੁਸਾਂਈ, ਵੈਰਾਗੀ, ਗੌੜ ਮਤੀਏ, ਖਟ ਦਰਸ਼ਨੀਏ, ਜੈਨੀ, ਬੋਧੀ, ਦਤ ਤ੍ਰੇਮਤ, ਦੇਵੀਆਂ ਦੇ ਉਪਾਸ਼ਕ, ਸੂਰਜ ਪੰਥੀ, ਮਾਧਵੀ ਪੰਥੀਏ, ਵੈਸ਼ਨਵ, ਵਿਠੁਲ ਮਤ, ਵਾਮ ਮਾਰਗੀਏ, ਯਹੂਦੀ, ਪੋਪ (ਈਸਾਈ), ਮੁਸਲਮਾਨਾਂਦੇ ਫਿਰਕੇ, ਸੂਫੀ ਮਤ, ਅਰਬ ਵਿਖੇ ਇਸਲਾਮੀ ਫ਼ਿਰਕੇ, ਸਰੇਵੜੇ (ਸ੍ਰਾਵਗੀ) ਕੁਫਰ ਗੋਆ (ਨਾਸਤਕ ਮਤ), ਬ੍ਰਹਮ ਸੰਪਰਦਾਈਏ, ਅਘੌਰ ਮਤੀਏ, ਉਦਾਸੀ ਸੰਪ੍ਰਦਾਵਾਂ ਸ਼ਾਕਤ, ਐਸੇ ਅਨੇਕਾਂ ਮਤਾਂ ਪਰ ਗੁਰੂ ਜੀ ਨੇ ਗੁਰਬਾਣੀ ਵਿਖੇ ਟੀਕਾ ਟਿਪਣੀ ਕੀਤੀ ਹੈ। (ਪੜ੍ਹੋ ਗ੍ਰੰਥ ਗੁਰਮਤ ਮਾਰਤੰਡ, ਲਾਲ ਸਿੰਘ ਗਿਆਨੀ)

# ਨੌਵਾਂ ਭਾਗ

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਖਡੂਰ ਵਿਖੇ ਗੁਰ ਸਿਖਾਂ ਵਾਸਤੇ ਗੁਰਮੁਖੀ ਪਾਠਸ਼ਾਲਾ ਕਾਇਮ ਕੀਤੀ ਜਿਥੇ ਕਿ ਹਜ਼ਾਰਾਂ ਸਿੱਖ ਗੁਰਮੁਖੀ ਪੜ੍ਹਦੇ ਸਨ। ਇਕ ਦਿਨ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਵੀਚਾਰ ਕੀਤੀ, ਕਿ ਜਿਸ ਕੌਮ ਦਾ ਆਪਣਾ ਇਤਿਹਾਸ ਨਾ ਹੋਵੇ 'ਓਹ ਕਦੇ ਜੀਉਂਦੀ ਜਾਗਦੀ ਨਹੀਂ ਕਹਾ ਸਕਦੀ, ਇਸ ਲਈ ਸਭ ਤੋਂ ਪਹਿਲਾਂ ਸਾਡਾ ਇਹ ਕੰਮ ਹੋਣਾ ਚਾਹੀਦਾ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਦਾ ਇਤਿਹਾਸ ਲਿਖਾਇਆ ਜਾਵੇ। ਇਸ ਲਈ ਭਾਈ ਬਾਲੇ ਤੇ ਭਾਈ ਪੈੜੇ ਮੋਖੇ ਦੀ ਸਹਾਇਤਾ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਬ੍ਰਿਤਾਂਤ ਸੰਮਤ ੧੬੦੧ ਬਿ: ਵਿਖੇ ਗੁਰਮੁਖੀ ਅੱਖਰਾਂ ਵਿਖੇ ਲਿਖਵਾਇਆ। ਇਹ ਇਤਿਹਾਸ ੧ ਬਰਸ ੬ ਮਹੀਨੇ ਵਿਖੇ ਲਿਖਕੇ ਸੰਪੂਰਨ ਹੋਇਆ, ਜੋ ਭਾਈ ਬਾਲੇ ਵਾਲੀ ਜਨਮ ਸਾਖੀ ਅਖਵਾਉਂਦੀ ਹੈ।

ਨੋਟ:-ਸਰਦਾਰ ਕਰਮ ਸਿੰਘ ਜੀ ਹਿਸਟੋਰੀਅਨ ਨੇ ਲਿਖ ਦਿਤਾ ਸੀ ਕਿ ਭਾਈ ਬਾਲਾ ਫਰਜ਼ੀ ਨਾਮ ਹੈ। ਪਰ ਇਹ ਖਿਆਲ ਗਲਤ ਹਨ। ਭਾਈ ਬਾਲਾ ਸੰਧੂ ਜ਼ਿਮੀਦਾਰ ਤਲਵੰਡੀ (ਨਾਨਕਿਆਣਾ ਸਾਹਿਬ) ਦਾ ਬਾਸ਼ਿੰਦਾ ਸੀ। ਇਸ ਦੇ ਪਿਤਾ ਦਾ ਨਾਮ ਚੰਦ੍ਰ ਭਾਨ ਸੀ ਇਹ ਪ੍ਰੇਮੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਰਦਲ ਵਿਖੇ ਕਈ ਦੌਰਿਆਂ ਵਿਚ ਰਿਹਾ। ਇਸਦਾ ਜਨਮ ਸੰਮਤ ੧੫੨੩ ਬਿ: ਵਿਚ ਹੋਇਆ ਅਰ ਦੇਹਾਂਤ ਸੰਮਤ ੧੬੦੧ ਦੇ ਅਖੀਰ ਪਰ ਖਡੂਰ ਸਾਹਿਬ ਵਿਖੇ ਹੋਇਆ, ਉਥੇ ਹੀ ਇਸ ਦੀ ਸਮਾਧੀ ਹੈ। ਭਾਈ ਬਾਲਾ ਨਾਮ ਦੇ ਹੋਰ ਭੀ ਕਈ ਪ੍ਰਸਿੱਧ ਪੁਰਸ਼ ਹੋਏ ਹਨ। ਕਈਆਂ ਦਾ ਖਿਆਲ ਹੈ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਸੰਮਤ ੧੬੧੧ ਬਿ: ਵਿਚ ਲਿਖੀ ਹੈ। ਇਹ ਬਾਤ ਗਲਤ ਹੈ (ਸੁਧਾਈ ਹੋਣੀ ਵਖਰੀ ਬਾਤ ਹੈ)। ਭਾਈ ਬਾਲਾ ਜੀ ਨੇ ਆਪਣੇ ਪਾਸ ਸਫਰ ਦੇ ਜੋ ਹਾਲਾਤ ਲਿਖੇ ਸਨ, ਇਹ ਲਿਖਤ ਵਿਚ ਭਾਈ ਪੈੜੇ ਮੋਖੇ ਨੂੰ ਲਿਖਵਾਏ ਸਨ। ਭਾਈ ਪੈੜਾ ਮੋਖਾ ਜਾਤ ਦਾ ਖਤ੍ਰੀ ਸੁਲਤਾਨਪੁਰ ਦੇ ਰਹਿਣੇ ਵਾਲਾ ਵਿਦਵਾਨ ਸੀ, ਇਸਨੇ ਸ੍ਰੀ ਗੁਰੂ ਨਾਨਕ ਦੇਵ ਜੀ ਪਾਸੋਂ ਗੁਰਮੁਖੀ ਅੱਖਰ ਪੜ੍ਹੇ ਸਨ। ਪੈੜਾ ਨਾਮ ਦਾ ਇਕ ਪ੍ਰੇਮੀ ਪੰਚਮ ਗੁਰੂ ਜੀ ਵੇਲੇ ਭੀ ਸੀ ਜਿਸ ਨੇ ਕਿ ਸੰਗਲਾਦੀਪ ਤੋਂ ਪ੍ਰਾਣ ਸੰਗਲੀ ਲਿਆਂਦੀ ਸੀ। ਇਸਤਰਾਂ ਨਾਮਾਂ ਵਿਚ ਭੁਲੇਖੇ ਭੀ ਪੈ ਜਾਂਦੇ ਸਨ ਪੈੜੇ ਦੀ ਸਮਾਧੀ ਪਿੰਡ ਦਾਨ ਗਲੀ (ਕਹੂਟਾ) ਜ਼ਿਲਾ ਰਾਵਲਪਿੰਡੀ ਵਿਖੇ ਵੇਖੀ ਗਈ ਹੈ।

ਜਨਮ ਸਾਖੀ ਦੇ ਲਿਖਣ ਵਿਚ ਭਾਈ ਅਜਿੱਤਾ ਚੌਧਰੀ ਨੇ ਭੀ ਕਾਫੀ ਮਦਦ ਦਿਤੀ ਸੀ। ਇਹ ਪਿੰਡ ਪੱਖੋਕੇ ਰਹਿਣ ਵਾਲਾ ਰੰਧਾਵਾ ਜ਼ਾਤ ਦਾ ਖਤ੍ਰੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੌਹਰਾ ਭਾਈ ਮੂਲਾ, ਇਸੇ ਚੌਧਰੀ ਦਾ ਪਟਵਾਰੀ ਸੀ। ਸਾਖੀ ਵਿਚ ਭੀ ਕਈ ਜਗਾ ਜ਼ਿਕਰ ਔਂਦਾ ਹੈ ਕਿ ਭਾਈ ਅਜਿੱਤੇ ਯਾ ਰੰਧਾਵੇ ਨਾਲ ਗੋਸ਼ਟ ਹੋਈ। ਜਨਮ ਸਾਖੀ ਲਿਖਣ ਵੇਲੇ ਦੂਰ ਦੂਰ ਤੋਂ ਹੋਰ ਭੀ ਹਾਲ ਮੰਗਵਾਏ ਸਨ। ਪਿਛੋਂ ਆਕੇ ਇਸ ਸਾਖੀ ਨੂੰ ਭੰਨ ਤਰੋੜ ਕੇ ਹਿੰਦਾਲੀਆਂ (ਨਿਰੰਜਨੀਆਂ) ਨੇ ਖਰਾਬ ਕਰ ਦਿੱਤਾ। ਪਰ ਅਸਲੀਯਤ ਲੁਕ ਨਾ ਸਕੀ ਕਿਉਂਕਿ ਸਾਖੀਆਂ ਦੀਆਂ ਨਕਲਾਂ ਕਈ ਥਾਈਂ ਜਾ ਚੁਕੀਆਂ ਸਨ। ਨਿਰੰਜਨੀਆਂ ਨੇ ਈਰਖਾ ਨਾਲ ਗੁਰੂ ਸਾਹਿਬਾਨ ਦੀ ਸ਼ਾਨ ਤੋਂ ਬਹੁਤ ਵਿਰੁੱਧ ਪ੍ਰਸੰਗ ਭੀ ਰਲਾਏ ਸਨ। ਹਾਂ ਕਿਸੇ ਹਦ ਤੱਕ ਓਹ ਗਲਤ ਪ੍ਰਚਾਰ ਕਰਨ ਵਿਚ ਕਾਮਯਾਬ ਭੀ ਹੋਏ ਪਰ ਅੰਤ ਨੂੰ

ਸੋਨਾ ਅਰ ਮੁਲੱਮਾਂ ਪਰਖਿਆ ਗਿਆ ਹੈ। ਪਿਛੋਂ ਆਕੇ ਵਲੈਤ ਵਾਲੀ ਸਾਖੀ ਆਦਿਕ ਹੋਰ ਭੀ ਸੋਧਕੇ ਸਾਖੀਆਂ ਬਣੀਆਂ। ਪਰ ਅਜ ਤੀਕਰ ਸਿੱਖ ਵਿਦਵਾਨਾਂ ਨੇ ਇਧਰ ਚੰਗੀ ਤਰਾਂ ਧਿਆਨ ਨਹੀਂ ਦਿਤਾ।

## ਸਿਖ ਮ੍ਰਯਾਦਾਵਾਂ ਦਾ ਪ੍ਰਚਾਰ

ਸਿਖ ਮ੍ਰਯਾਦਾਵਾਂ ਦੀ ਨੀਹ ਸਤਿਗੁਰ ਨਾਨਕ ਜੀ ਨੇ ਰਖੀ, ਉਨ੍ਹਾਂ ਦਾ ਯਥਾ ਯੋਗ ਪ੍ਰਚਾਰ ਤੇ ਵਾਧਾ ਕਰਨਾ ਗੁਰੂ ਅੰਗਦ ਦੇਵ ਜੀ ਦੇ ਜ਼ਿਮੇ ਆਇਆ। ਉਨ੍ਹਾਂ ਨੇ ਪੂਰਨ ਸਰਗਰਮੀ ਨਾਲ ਫਰਜ਼ਾਂ ਨੂੰ ਸੰਭਾਲਿਆ। ਗੁਰ ਸਿਖਾਂ ਨੇ ਪ੍ਰਾਰਥਨਾ ਕੀਤੀ ਕਿ ਸਤਿਗੁਰੂ ਨਾਨਕ ਜੀ ਨੇ ਫੁਰਮਾਯਾ ਹੈ ਕਿ ਆਪਣੇ ਅਪਰਾਧਾਂ ਦੀ ਛਿਮਾ ਵਾਸਤੇ ਅਕਾਲ ਪੁਰਖ ਅਗੇ ਇਸ ਤਰ੍ਹਾਂ ਆਪ ਨੂੰ ਨਿੰਮ੍ਰਤਾ ਵਿਖੇ ਲਿਆਕੇ ਪ੍ਰਾਰਥਨਾ ਕਰੇ 'ਜੇਤਾ ਸਮੁੰਦ ਸਾਗਰ ਨੀਰ ਭਰਿਆ ਤੇਤੇ ਅਉਗੁਣ ਹਮਾਰੇ। ਦਇਆ ਕਰਹੁ ਕਿਛੁ ਮੇਹਰ ਉਪਾਵਹੁ ਡੁਬਦੇ ਪਾਥਰ ਤਾਰੇ। ਗਉੜੀ ਮਃ ੧ ॥ ਇਸ ਤਰ੍ਹਾਂ ਅਸੀਂ ਗੁਰੂ ਜੀ ਅਗੇ ਪ੍ਰਾਰਥਨਾਂ ਭੀ ਕਰਦੇ ਆਏ ਹਾਂ ਪਰ ਉਹ ਪ੍ਰਤਖ ਸਾਡੇ ਸਾਹਮਣੇ ਸਨ। ਅਕਾਲ ਪੁਰਖ ਅਗੇ ਅਰਦਾਸ ਕਰਨ ਦੀ ਮ੍ਰਯਾਦਾ ਕੀ ਹੈ? ਅਸੀਂ ਉਸ ਅਗੇ ਕਿਵੇਂ ਅਰਦਾਸਾ ਕਰੀਏ? ਉਹ ਸਾਨੂੰ ਦਿਸ ਨਹੀਂ ਰਿਹਾ। ਗੁਰੂ ਅੰਗਦ ਦੇਵ ਜੀ ਨੇ ਫੁਰਮਾਯਾ "ਆਪੇ ਜਾਣੈ ਕਰੇ ਆਪ, ਆਪੇ ਆਣੈ ਰਾਸ॥ ਤਿਸ ਅਗੇ ਨਾਨਕਾ, ਖਲਿਇ ਕੀਚੈ ਅਰਦਾਸ॥ ਵਾਰ ਮਾਝ ਮਃ ੨॥ ਸੋ ਗੁਰੂ ਅੰਗਦ ਦੇਵ ਜੀ ਨੇ ਅਕਾਲ ਪੁਰਖ ਅਗੇ ਨਿਤਾ ਪ੍ਰਤਿ ਅਰਦਾਸਾ ਕਰਨ ਨੂੰ ਪਕਿਆਂ ਕੀਤਾ, ਦੋ ਵੇਲੇ ਸਤਿਨਾਮ ਸਿਮਰਨ ਦੁਆਰੇ ਅਰਦਾਸ ਹੁੰਦੀ।

ਗੁਰ ਸਿਖਾਂ ਨੇ ਪਰਾਰਥਨਾ ਕੀਤੀ ਕਿ ਜਿਸ ਅਕਾਲ ਪੁਰਖ ਅਗੇ ਅਸੀਂ ਅਰਦਾਸ ਕਰਨੀ ਹੈ ਉਹ ਰਹਿੰਦਾ ਕਿਥੇ ਹੈ? ਗੁਰੂ ਜੀ ਨੇ ਫੁਰਮਾਯਾ। ਇਹੁ ਜਗ ਸਚੇ ਕੀ ਹੈ ਕੋਠੜੀ ਸਚੇ ਕਾ ਵਿਚ ਵਾਸਾ॥ ਆਸਾ ਵਾਰ ਮਃ ੨॥ ਅਕਾਲ ਪੁਰਖ ਸਾਰੇ ਪਰੀਪੂਰਨ ਹੈ ਅਰ ਉਹ ਸਾਡੀ ਪ੍ਰਾਰਥਨਾ ਨੂੰ ਸੁਣਦਾ ਹੈ। ਸਿਖਾਂ ਨੇ ਪੁਛਿਆ ਗੁਰੂ ਦੇ ਗੁਣ ਕੀ ਹਨ? ਗੁਰੂ ਜੀ ਨੇ ਫੁਰਮਾਯਾ ਸਰਵਤ ਦਾ ਭਲਾ ਕਰਨਾ ਤੇ ਕਿਸੇ ਨਾਲ ਵਿਤਕਰਾ ਨਾ ਰਖਣਾ। 'ਨਾਨਕ ਸਤਿ ਗੁਰੂ ਐਸਾ ਜਾਣੀਐ, ਜੋ ਸਭ ਸੇ ਲਏ ਮਿਲਾਇ ਜੀਉ॥ ਸਿਰੀ ਰਾਗੁ ਮਃ ੧॥ 'ਸੁਖ ਦਾਤਾ ਦੁਖ ਮੇਟਣੋ, ਸਤਿਗੁਰ ਅਸਰ ਸੰਘਾਰ' ॥ ਸਿਰੀ ਰਾਗ ਮਃ ੧॥ ਭਾਵ ਗੁਰੂ ਅਸੁਰੀ ਰੋਗਾਂ ਨੂੰ ਕਟਕੇ, ਸੁਰੀ ਗੁਣਾਂ ਨੂੰ ਦੇ ਕੇ ਸੁਖ ਦਾ ਜੀਵਨ ਦਿੰਦਾ ਹੈ।

ਗੁਰੂ ਅੰਗਦ ਦੇਵ ਜੀ ਪਾਸੋਂ ਗੁਰ ਸਿਖਾਂ ਨੇ ਅਰਦਾਸ ਕਰਕੇ ਪੁਛਿਆ ਕਿ ਮਹਾਂਰਾਜ ਜੀ, ਗੁਰੂ ਧਾਰਨ ਕੀਤੇ ਬਿਨਾ, ਹੋਰ ਭੀ ਕੋਈ ਕਰਤਾਰ ਨਾਲ ਜੀਵਾਂ ਦਾ ਮਿਲਾਪ ਕਰਾ ਸਕਦਾ ਹੈ? ਗੁਰੂ ਜੀ ਨੇ ਫੁਰਮਾਯਾ 'ਗੁਰ ਕੁੰਜੀ ਪਾਹੂ ਨਿਵਲ, ਮਨ ਕੋਠਾ ਤਨ ਛੱਤ॥ ਨਾਨਕ ਗੁਰੂ ਬਿਨ ਮਨ ਕਾ ਤਾਕ ਨ ਉਘੜੈ, ਅਵਰ ਨ ਕੁੰਜੀ ਹਥ॥ ਵਾਰ ਸਾਰੰਗ ਮਃ ੨॥ ਗੁਰੂ ਧਾਰਨ ਕੀਤੇ ਬਿਨਾ ਜੀਵ ਹਮੇਸ਼ਾ ਅਗਿਆਨ ਅੰਧੇਰੇ ਵਿਖੇ ਭ੍ਰਮਦਾ ਫਿਰਦਾ ਹੈ ਹੋਰ ਕੋਈ ਵਸਤੂ ਆਤਮੇ ਨੂੰ ਪ੍ਰਕਾਸ਼ ਨਹੀਂ ਕਰ ਸਕਦੀ। 'ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜ਼ਾਰ॥ ਏਤੇ ਚਾਨਣ ਹੋਂਦਿਆਂ, ਗੁਰ ਬਿਨ ਘੋਰ ਅੰਧਾਰ॥ ਆਸਾ ਵਾਰ ਮਃ ੨॥

ਸਿਖਾਂ ਨੇ ਆਖਿਆ ਤਾਂ ਸਾਨੂੰ ਗੁਰਉਪਦੇਸ਼ (ਗੁਰ ਦੀਖਿਆ) ਦਿਓ! ਗੁਰੂ ਜੀ ਨੇ ਫੁਰਮਾਯਾ "ਦੀਖਿਆ ਆਖ ਬੁਝਾਇਆ ਸਿਫਤੀ ਸਚ ਸਮੇਉ॥ ਤਿਨ ਕਉ ਕਿਆ ਉਪਦੇਸ ਐ,

ਜਿਨ ਗੁਰੂ ਨਾਨਕ ਦੇਉ ।। ਵਾਰ ਮਾਝ ਮ: ੨।। ਭਾਵ ਜਿਨਾਂ ਨੇ ਗੁਰੂ ਨਾਨਕ ਜੀ ਪਾਸੋਂ ਦੀਖਿਆ ਲਿਤੀ ਹੈ, ਉਨ੍ਹਾਂ ਨੂੰ ਦੀਖਿਆ ਦੀ ਲੋੜ ਨਹੀਂ ਹੈ। ਕਿਉਂਕਿ ਗੁਰੂ ਜੀ ਨੇ ਗੁਰ ਸਿਖਾਂ ਨੂੰ ਮੂਲ ਮੰਤਰ ਦੀਖਿਆ ਦਿਤੀ ਹੈ, ਮੂਲ ਮੰਤਰ ਹਰਿਨਾਮ ਰਸਾਇਣ ਕਹੁ ਨਾਨਕ ਪੂਰਾ ਪਾਇਆ ।। ਮਾਰੂ ਮ: ੧ ।। ਹਾਂ ਜੋ ਪ੍ਰਾਣੀ ਅਗੇ ਨੂੰ ਸਿਖ ਬਣਨਾ ਚਾਹੇ ਉਸ ਨੂੰ ਗੁਰਮੁਖ ਜਨਾਂ ਪਾਸੋਂ ਗੁਰ ਦੀਖਿਆ ਲੈਕੇ ਅੰਮ੍ਰਿਤ ਪਾਨ ਕਰਨਾ ਚਾਹੀਦਾ। ਇਸ ਤਰਾਂ ਗੁਰੂ ੀ ਨੇ ਪਹਿਲਾਂ ਸਜੇ ਸਿਖਾਂ ਨੂੰ ਜਥੇ ਬੰਦ ਕਰਕੇ ਨਵੀਨ ਸਿਖ ਪੈਦਾ ਕਰਨ ਦਾ ਅਸੂਲ ਜਾਰੀ ਕੀਤਾ।

ਗੁਰ ਸਿਖਾਂ ਨੇ ਪ੍ਰਾਰਥਨਾ ਕੀਤੀ ਕਿ ਮਹਾਂਰਾਜ ਜੀ ! ਸਤਿ ਗੁਰੂ ਨਾਨਕ ਜੀ ਨੇ 'ਗੁਰ ਮੁਖਾਂ ਦੇ ਲਛਣ ਦਸੇ ਹਨ । "ਗੁਰਮੁਖ ਵੈਰ ਵਿਰੋਧ ਗਵਾਵੈ, ਗੁਰਮੁਖ ਸਗਲੀ ਗਣਿਤ ਮਿਟਾਵੈ ।। ਰਾਮ ਕਲੀ ਮ: ੧ ਸਿਧ ਗੋਸਟ ।। ਤਾਂ ਆਪ ਨਿਰਣਾ ਕਰੋ। ਮਨਮੁਖਾਂ ਦੇ ਕੀ ਲਛਣ ਹਨ? ਗੁਰੂ ਜੀ ਨੇ ਫੁਰਮਾਇਆ "ਦੇਂਦੇ ਥਾਵਹੁ ਦਿਤਾ ਚੰਗਾ, ਮਨਮੁਖ ਐਸਾ ਜਾਣੀਐ ।। ਵਾਰ ਮਾਝ ਮ: ੨ ।।

ਗੁਰ ਸਿਖਾਂ ਨੇ ਬੇਨਤੀ ਕੀਤੀ ਚਾਰੇ ਵਰਨਾ ਦੇ ਹਿੰਦੂ ਲੋਕ ਆਖਦੇ ਹਨ ਹਰ ਇਕ ਵਰਨ ਦਾ ਉਪਦੇਸ਼ ਵਖੋ ਵਖਰਾ ਹੈ ਪਰ ਆਪ ਸਰਵਤ ਨੂੰ ਇਕੋ ਤਰਾਂ ਦਾ ਉਪਦੇਸ਼ ਦਿੰਦੇ ਹੋ। ਇਸ ਦਾ ਨਿਰਣਾ ਕਰੋ। ਜੋਗ ਸਬਦੰ ਗਿਆਨ ਸਬਦੰ, ਬੇਦ ਸਬਦੰ ਬ੍ਰਾਹਮਣਹ ।। ਖਤਰੀ ਸਬਦੰ ਸੂਰ ਸਬਦੰ, ਸੂਦਰ ਸਬਦੰ ਪ੍ਰਾਕ੍ਰਿਤਹ ।। ਇਹ ਅਸੂਲ ਵਰਨਾ ਆਸ਼ਰਮਾਂ ਵਾਲਿਆਂ ਦੇ ਲੀਡਰਾਂ ਨੇ ਬਣਾਏ ਹਨ ਪਰ ਗੁਰੂ ਘਰ ਦਾ ਅਸੂਲ ਹੈ "ਸਰਬ ਸਬਦੰ ਏਕ ਸਬਦੰ, ਮ: ੨।। ਵਾਰ ਆਸਾ ਭਾਵ ਮਾਨੁਸ਼ਮਾਤਰ ਵਾਸਤੇ ਇਕੋ ਉਪਦੇਸ਼ ਹੈ।

ਕਿਉਂਕਿ ਸਰੀਰਾਂ ਕਰਕੇ ਮਾਨੁਖ ਚਾਹੇ ਵਖੋ ਵਖ ਜਾਪਦੇ ਹਨ, ਪਰ ਆਤਮਾ ਸਰਬ ਦਾ ਇਕੋ ਹੈ, ਏਕ ਕ੍ਰਿਸਨੰ ਸਰਬ ਦੇਵਾ, ਦੇਵ ਦੇਵਾਤ ਆਤਮਾ ।। ਆਤਮ ਵਾਸੁ ਦੇਵਸਿ, ਜੇ ਕੋ ਜਾਣੈ ਭੇਉ ।। ਨਾਨਕ ਤਾਕਾ ਦਾਸੁ ਹੈ, ਸੋਈ ਨਿਰੰਜਨ ਦੇਉ ।। ਵਾਰ ਆਸਾ ਮ: ੨ ।। ਭਾਵ ਸਰਵਤ ਦਾ ਆਤਮਾ ਇਕੋ ਹੈ, ਤੇ ਹਰ ਆਤਮੇ ਵਿਖੇ ਪਰਮਾਤਮਾਂ ਵਸਦਾ ਹੈ। ਮਾਨੁਖ ਜ਼ਾਤੀ ਵਿਖੇ ਉਪਦੇਸ਼ ਦਾ ਵਿਤਕਰਾ ਸਮਝਣਾ ਤੇ ਪੌਣਾ ਮਹਾਂ ਅਗਿਆਨਤਾ ਹੈ।

ਪ੍ਰਾਰਥਨਾ ਕੀਤੀ ਗਈ ਕਿ ਮਹਾਂਰਾਜ ਜੀ! ਗੁਰੂ ਦੀ ਸੇਵਾ ਤੇ ਪਰੇਮ ਦਾ ਕੀ ਨਿਰਣਾ ਹੈ। ਗੁਰੂ ਜੀ ਨੇ ਫੁਰਮਾਯਾ "ਚਾਕਰ ਲਗੈ ਚਾਕਰੀ ਨਾਲੇ ਗਾਰਬੁ ਵਾਦੁ ।। ਗਲਾਂ ਕਰੇ ਘਣੇਰੀਆਂ, ਖਸਮੁ ਨ ਪਾਏ ਸਾਦੁ ।। ਮ: ।। ੨ ।। 'ਭਾਵ ਹੰਕਾਰ ਰਹਿਤ ਹੋਕੇ ਸੇਵਾ ਕਰੋ ਕਹਿਣੀ ਨਾਲੋਂ ਕਰਣੀ ਨੂੰ ਮੁਖ ਰਖੋ। ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ।। ਨਾਨਕ ਆਸਕ ਕਾਂਢੀਐ ਸਦ ਹੀ ਰਹੈ ਸਮਾਇ ।। ਮ: ੨ ਵਾਰ ਆਸਾ। ਗੁਰੂ ਧਾਰਨ ਕਰਕ ਹੋਰ ਪਰਨਿਸਚਾ ਕਰਨਾ ਨਿਸਫਲ ਹੈ, ਗੁਰੂ ਪਰ ਭਰੋਸਾ ਰਖਣਾ ਸਿਖੀ ਪਰੇਮ ਦਾ ਮੁਢਲਾ ਅਸੂਲ ਹੈ।

ਸਿਖਾਂ ਨੇ ਬੇਨਤੀ ਕੀਤੀ ਕਿ ਅਕਸਰ ਲੋਕ ਕਰਾਮਾਤਾਂ ਹਾਸਲ ਕਰਕੇ ਪਦਾਰਥਾਂ ਦਾ ਸੁਖ ਲੈਂਦੇ ਹਨ। ਗੁਰ ਸਿਖਾਂ ਨੂੰ ਕੀ ਹੁਕਮ ਹੈ? ਗੁਰੂ ਜੀ ਨੇ ਫੁਰਮਾਯਾ 'ਇਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ।। ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ ।। ਮ: ੨ ਵਾਰ ਆਸਾ ।। ਭਾਵ ਕਰਾਮਾਤਾਂ

ਅਨੁਸਾਰ ਨਹੀਂ ਹੈ । ਕਰਾਮਾਤ ਏਹੀ ਹੈ ਕਿ
ਨਾਲ ਕੁਝ ਹਾਸਲ ਕਰਨਾ ਅਕਾਲ ਪੁਰਖ ਦੀ ਰਜਾ ਦੇ ਅਨੁਸਾਰ ਨਹੀਂ ਹੈ । ਕਰਾਮਾਤ ਏਹੀ ਹੈ ਕਿ ਨਾਲ ਕੁਝ ਹਾਸਲ ਕਰਨਾ ਅਕਾਲ ਪੁਰਖ ਦੀ ਰਜਾ ਦੇ ਅਨੁਸਾਰ ਨਹੀਂ ਹੈ । ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਨੇ ਜਿਤਨੀ ਬਾਣੀ
ਅਕਾਲ ਪੁਰਖ ਆਪ ਹੀ ਖੁਸ਼ ਹੋ ਕੇ ਬਖਸ਼ਸ਼ ਕਰੇ। ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਨੇ ਜਿਤਨੀ ਬਾਣੀ
ਉਚਾਰਨ ਕੀਤੀ ਹੈ ਉਹ ਅਕਸਰ ਪ੍ਰਸ਼ਨਾਂ ਅਤੇ ਸ਼ੰਕਿਆਂ ਦੇ ਵਧ ਉਤਰ ਹਨ । ਗੁਰੂ ਜੀ ਪਾਸ ਮਕਾ
ਮਦੀਨਾ ਕਾਬਲ ਕੰਧਾਰ ਆਦਿ ਦੇ ਭੀ ਸਿਖ ਔਂਦੇ ਸਨ ਹਮੇਸ਼ਾ ਖਡੂਰ ਵਿਖੇ ਸੰਗਤਾਂ ਦੀ ਭੀੜ ਬਣੀ
ਰਹਿੰਦੀ ਹਰ ਵੇਲੇ ਅਤੁਟ ਲੰਗਰ ਚਲਦਾ ਰਹਿੰਦਾ ਸੀ ।

## ਗੁਰੂ ਜੀ ਦੀ ਨਿੱਤ ਕ੍ਰਿਆ

ਸ੍ਰੀ ਗੁਰੂ ਅੰਗਦ ਦੇਵ ਜੀ ਹਮੇਸ਼ਾਂ ਦੋ ਪਹਿਰ ਰਾਤ ਰਹਿੰਦੀ ਉਠਕੇ ਅਸ਼ਨਾਨ ਕਰ, ਇਕਾਂਤ
ਬੈਠ ਅਕਾਲ ਪੁਰਖ ਦਾ ਭਜਨ ਕਰਦੇ। ਫਿਰ ਦਿਨ ਚੜ੍ਹੇ ਨਾਲ ਦੀਵਾਨ ਸਜਾਕੇ ਵਾਰ ਆਸਾ ਦਾ
ਕੀਰਤਨ ਕਰਦੇ ਤੇ ਸੁਣਦੇ ਅਤੇ ਸਿਖਾਂ ਨੂੰ ਪਵਿਤਰ ਉਪਦੇਸ਼ ਦੇ ਕੇ ਨਿਹਾਲ ਕਰਦੇ, ਲੋੜ ਅਨੁਸਾਰ ਖੁਦ
ਭੀ ਬਾਣੀ ਰਚਦੇ ।

ਦੁਪਹਿਰ ਨੂੰ ਜਦ ਲੰਗਰ ਤਿਆਰ ਹੁੰਦਾ, ਤਾਂ ਸਭ ਨੂੰ ਪ੍ਰਸ਼ਾਦ ਛਕਾਉਂਦੇ । ਫੇਰ ਸ਼ਾਮ ਨੂੰ
ਦੀਵਾਨ ਲਾਕੇ ਸੰਗਤਾਂ ਨੂੰ ਗੁਰੂ ਉਪਦੇਸ਼ ਦਿੰਦੇ। ਹਮੇਸ਼ਾ ਸ਼ਾਮ ਨੂੰ ਸ਼ਬਦ ਚੌਂਕੀ ਹੁੰਦੀ । 'ਸੋਦਰੁ' ਦਾ
ਪਾਠ ਹੋ ਕੇ ਦੀਵਾਨ ਦੀ ਸਮਾਪਤੀ ਹੁੰਦੀ। ਫੇਰ ਸ਼ਾਮ ਦਾ ਲੰਗਰ ਸਾਰੀ ਸੰਗਤ ਨੂੰ ਇਕੱਠੇ ਪੰਗਤ ਵਿਚ
ਛਕਾਇਆ ਜਾਂਦਾ । ਕਿਸੇ ਜ਼ਾਤੀ ਪਾਤੀ ਜਾਂ ਉਚ ਨੀਚ ਦਾ ਖਿਆਲ ਨਹੀਂ ਰਖਿਆ ਜਾਂਦਾ ਸੀ । ਗੁਰੂ
ਜੀ ਨੇ ਇਹ ਨਿਜਮ ਜਾਰੀ ਕੀਤਾ ਕਿ ਸਾਰੇ ਸਿਖ ਕ੍ਰਿਤ ਕਮਾਈ ਕਰਕੇ. ਆਪਣਾ ਦਸਵੰਧ ਲੰਗਰ ਸੇਵਾ
ਵਿਖੇ ਲਗੌਣ, ਆਪ ਭੀ ਗੁਰੂ ਜੀ ਕ੍ਰਿਤ ਕਰਕੇ ਪ੍ਰਸ਼ਾਦਾ ਛਕਦੇ ਸਨ। ਲੋੜਮੰਦਾਂ ਨੂੰ ਲੰਗਰ ਤੋਂ ਬਿਨਾ
ਗੁਰੂ ਗੋਲਕ ਵਿਚੋਂ ਬਸਤ੍ਰ ਆਦਿ ਭੀ ਮਿਲਦੇ ਸਨ। ਲੰਗਰ ਵਿਖੇ ਚੰਗੇ ਤੋਂ ਚੰਗੇ ਭੋਜਨ ਵਰਤਾਏ ਜਾਂਦੇ
ਸਨ। ਲੰਗਰ ਬਾਰੇ ਸਤਾ ਬਲਵੰਡ ਨੇ ਭੀ ਵਾਰ ਵਿਚ ਦਸਿਆ ਹੈ।

## ਹਮਾਯੂੰ ਬਾਦਸ਼ਾਹ ਦਾ ਗੁਰੂ ਜੀ ਪਾਸ ਆਉਣਾ

ਸੰਮਤ ੧੫੯੭ ਬਿ: (ਸੰਨ ੧੫੪੦ ਈ: ਦੀ ਗਲ ਹੈ ਕਿ ਬਾਦਸ਼ਾਹ ਹਮਾਯੂੰ ਸ਼ੇਰਸ਼ਾਹ
ਸੂਰੀ ਤੋਂ ਕਨੌਜ ਦੇ ਮੈਦਾਨ ਵਿਚੋਂ ਭਾਂਜ ਖਾਕੇ ਆਪਣੇ ਦੇਸ਼ ਨੂੰ ਮੁੜਿਆ ਜਾਂਦਾ ਸੀ ਕਿ ਖਡੂਰ
ਸਾਹਿਬ ਵਿਖੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਾਸ ਆਇਆ। ਅਮ੍ਰਿਤ ਵੇਲਾ ਸੀ. ਸ੍ਰੀ ਗੁਰੂ
ਜੀ ਆਪਣੀ ਭਜਨ ਬੰਦਗੀ ਵਿਚ ਲੀਨ ਸਨ। ਆਪ ਜੀ ਨੇ ਬਾਦਸ਼ਾਹ ਵਲ ਨਜ਼ਰ ਭਰਕੇ
ਭੀ ਨਾ ਤਕਿਆ। ਬਾਦਸ਼ਾਹ ਨੇ ਇਸ ਨੂੰ ਆਪਣੀ ਬੇ-ਇਜ਼ਤੀ ਸਮਝਿਆ ਤੇ ਵਡੇ ਗੁਸੇ ਵਿਚ
ਆਕੇ ਗੁਰੂ ਜੀ ਪਰ ਤਲਵਾਰ ਧੂਹ ਕੇ ਵਾਰ ਕਰਨਾ ਚਾਹਿਆ, ਪਰ ਹੱਥ ਝੂਠੇ ਪੈ ਗਏ, ਤਲਵਾਰ
ਨਾ ਚਲ ਸਕੀ । ਸ਼ਰਮਿੰਦਾ ਹੋ ਚਰਨੀ ਢਹਿ ਪਿਆ। ਗੁਰੂ ਜੀ ਨੇ ਫੁਰਮਾਇਆ, 'ਹੇ ਬਾਦਸ਼ਾਹ!
ਇਹ ਤਲਵਾਰ ਸ਼ੇਰਸ਼ਾਹ ਨਾਲ ਜੰਗ ਵੇਲੇ ਕਿਥੇ ਗਈ ਸੀ? ਉਥੋਂ ਤਾਂ ਤੂੰ ਬਹਾਦਰੀ ਵਿਖਲਾਉਣ
ਦੀ ਥਾਂ ਪਿੱਠ ਦੇਕੇ ਨੱਸ ਆਇਆ ਹੈਂ, ਇਥੇ ਆਕੇ ਸਾਡੇ ਪਰ ਤਲਵਾਰਾਂ ਖਿਚਦਾ ਹੈਂ'? ਏਹ
ਸੁਣ ਬਾਦਸ਼ਾਹ ਹੋਰ ਭੀ ਸ਼ਰਮਿੰਦਾ ਹੋਇਆ ਤੇ ਚਰਨਾਂ ਪਰ ਸੀਸ ਧਰਕੇ ਕਹਿਣ ਲਗਾ ਕਿ
ਆਪ ਮੇਰੇ ਗੁਨਾਹ ਬਖਸ਼ਕੇ ਮੇਰੇ ਲਈ ਖੁਦਾ ਦੀ ਦਰਗਾਹ ਵਿਚ ਦੁਆ ਕਰੋ । ਗੁਰੂ ਜੀ ਨੇ

ਉਸਦੀ ਅਤੀ ਦੀਨ ਅਵਸਥਾ ਦੇਖ, ਉਸਦਾ ਸਿਰ ਚਰਨਾਂ ਤੋਂ ਚੁਕਿਆ ਤੇ ਫੁਰਮਾਇਆ, 'ਇਕ ਅਕਾਲ ਪੁਰਖ ਦਾ ਭਰੋਸਾ ਰਖੋ! ਪਰਮੇਸ਼ੁਰ ਆਪ ਨੂੰ ਫੇਰ ਹਿੰਦ ਦਾ ਬਾਦਸ਼ਾਹ ਬਣਾ ਦੇਵੇਗਾ ਪਰ ਗਰੀਬ ਪਰਜਾ ਦਾ ਖਿਆਲ ਰੱਖਣਾ'। ਕੁਝ ਵਰ੍ਹਿਆਂ ਪਿਛੋਂ ਗੁਰੂ ਜੀ ਦਾ ਇਹ ਬਚਨ ਸਫਲਾ ਹੋ ਗਿਆ ਅਤੇ ਹਮਾਯੂੰ ਫ਼ੇਰ ਹਿੰਦੁਸਤਾਨ ਦਾ ਬਾਦਸ਼ਾਹ ਬਣਿਆ।

## ਜਾਣ ਪਛਾਣ

ਹਮਾਯੂੰ ਬਾਦਸ਼ਾਹ ਬਾਬਰ ਦਾ ਵੱਡਾ ਪੁਤਰ ਸੀ ਜੋ ਕਿ ਮਾਹਮ ਬੇਗਮ ਤੋਂ ਮਾਰਚ ਸੰਨ ੧੫੦੮ ਈ: ਨੂੰ ਜਨਮਿਆ। ਇਹ ਦਸੰਬਰ ਸੰਨ ੧੫੩੦ ਈ: ਨੂੰ ਆਗਰੇ ਵਿਖੇ ਗੱਦੀ ਪਰ ਬੈਠਾ ਸੀ। ਵਿਦਯਵਾਨ ਤਾਂ ਚੰਗਾ ਸੀ ਪਰ ਮਸਤ ਅਰ ਅਫੀਮੀ ਹੋਣ ਕਰਕੇ ਸਪਾਹਗੀਰੀ ਨਹੀਂ ਕਰ ਸਕਦਾ ਸੀ। ਇਸ ਨੂੰ ਹਸਨ ਖਾਂ ਦੇ ਪੁਤਰ ਸ਼ੇਰਸ਼ਾਹ ਸੂਰੀ ਵੰਸ ਦੇ ਪਠਾਨ ਨੇ ਸੰਨ ੧੫੪੦ ਈ: ਵਿਚ ਹਾਰ ਦੇਕੇ ਹਿੰਦੁਸਤਾਨ ਵਿਚੋਂ ਨਿਕਾਲ ਦਿਤਾ। ਕਾਬਲ ਨੂੰ ਨਠਿਆ ਜਾਂਦਾ ਗੁਰੂ ਜੀ ਦੀ ਸ਼ਰਣ ਪਿਆ। ਫਾਰਸ ਜਾਕੇ ਬਾਦਸ਼ਾਹ ਈਰਾਨ ਦੀ ਫੌਜ ਦੀ ਮੱਦਦ ਲੈਕੇ ੨੨ ਜੂਨ ਸੰਨ ੧੫੫੫ ਈ: ਨੂੰ ਦਿਲੀ ਦੀ ਗੱਦੀ ਪਰ ਬੈਠਾ। ਪਰੰਤੂ ਛੀ ਮਹੀਨੇ ਪਿਛੋਂ ਅਰਥਾਤ ੨੮ ਜਨਵਰੀ ਸੰਨ ੧੫੫੬ ਈ: ਨੂੰ ਪੌੜੀਆਂ ਤੋਂ ਡਿੱਗ ਕੇ ਮਰ ਗਿਆ। ਦਿਲੀ ਵਿਚ ਇਸ ਦਾ ਸੁੰਦਰ ਮਕਬਰਾ ਹੈ ਇਸ ਪਰ ਪੰਦਰਾਂ ਲੱਖ ਰੁਪਿਆ ਖਰਚ ਕੀਤਾ ਗਿਆ।

ਨੋਟ—ਕਈ ਵਿਦਯਵਾਨ 'ਆਵਨ ਅੱਠਤ੍ਰੈ ਜਾਨ ਸਤਾਨਵੈ ॥ ਮ: ੧ ਦੇ ਵਾਕ ਨੂੰ, ਹਮਾਯੂੰ ਪ੍ਰਥਾਇ ਪਸ਼ੀਨ ਗੋਈ ਦੇ ਖਿਆਲ ਨਾਲ ਘਟੌਂਦੇ ਹਨ। ਹਮਾਯੂੰ ੧੫੯੭ ਬਿ: ਨਠਿਆ ਸੀ। ਇਸ ਦੇ ਪਿਛੋਂ, ਛੀ ਕੁ ਸਾਲ ਸ਼ੇਰਸ਼ਾਹ ਸੂਰੀ ਨੇ ਰਾਜ ਕੀਤਾ ਉਪਰੰਤ—

ਅੱਠ ਸਾਲ ਸਲੀਮ ਸ਼ਾਹ, ਦੋ ਕੁ ਸਾਲ ਮਹੰਮਦ ਸ਼ਾਹ ਅਦਲੀ (ਇਸੇ ਦਾ ਵਜ਼ੀਰ ਹੇਮੂ ਸ਼ਾਹ ਬਾਣੀਆ ਸੀ) 'ਹਮਾਯੂੰ ਫੇਰ ਰਾਜ ਗੱਦੀ ਪਰ ਆਇਆ। ਸ਼ੇਰਸ਼ਾਹ ਦਾ ਪਿੰਡ ਸਸਰਾਮ ਸੀ ਜੋ ਕਿ ਕਾਂਸੀ ਤੋਂ ਤੀਸ ਕੋਹ ਹੈ। ਦਿਲੀ ਤੋਂ ਪਸ਼ਾਵਰ ਤੀਕ ਇਸੇ ਨੇ ਸੜਕ ਨਿਕਾਲੀ ਸੀ। ਹਮਾਯੂੰ ਜਦੋਂ ਇਸ ਤੋਂ ਹਾਰ ਖਾਕੇ ਨਠਿਆ ਸੀ, ਇਸ ਦਾ ਭਾਈ ਕਾਮਖਾਨ ਲਾਹੌਰ ਦਾ ਸੂਬਾ ਸੀ, ਉਸ ਨੇ ਕੋਈ ਮਦਦ ਨਾ ਦਿਤੀ। ਹਮਾਯੂੰ ਦੇ ਘਰ ੧੪ ਅਕਤੂਬਰ ਸੰਨ ੧੫੪੨ ਈ: ਨੂੰ ਅਮਰ ਕੋਟ ਜਾਕੇ ਅਕਬਰ ਪੈਦਾ ਹੋਇਆ।

## (ਗੁਰੂ) ਅਮਰਦਾਸ ਜੀ ਦੀ ਆਮਦ

੧੫੯੭ ਬਿ: ਵਿਖੇ (ਗੁਰੂ) ਅਮਰਦਾਸ ਜੀ ਬੀਬੀ ਅਮਰੋ ਜੀ ਸਾਥ ਖਡੂਰ ਪਹੁੰਚੇ। ਗੁਰੂ ਜੀ ਨੇ ਰਿਸ਼ਤੇਦਾਰ ਹੋਣ ਦੀ ਹਾਲਤ ਵਿਚ ਸਤਿਕਾਰ ਕੀਤਾ, ਪੁਛਿਆ ਕਿ ਕਿਵੇਂ ਔਣੇ ਹੋਏ ਹਨ? ਅਮਰਦਾਸ ਜੀ ਨੇ ਨਿਝੱਕ ਹੋ ਕੇ ਕਿਹਾ ਮੈਂ ਇਸ ਵੇਲੇ ਰਿਸ਼ਤੇਦਾਰ ਹੋਣ ਦੀ ਹਾਲਤ ਵਿਚ ਨਹੀਂ ਆਇਆ ਬਲਕੇ ਆਪ ਦਾ ਸਿਖ ਬਣਨੇ ਵਾਸਤੇ ਆਇਆ ਹਾਂ। ਗੁਰੂ ਜੀ ਨੇ ਆਖਿਆ ਜੋ ਇਛਾ ਹੈ ਹਾਸਲ ਕਰੋ ਪਰ ਇਹ ਮਾਰਗ ਕਠਨ ਹੈ। ਇਥੇ ਰਿਸ਼ਤੇਦਾਰੀ ਦੀ ਕੋਈ ਲਿਹਾਜ਼ ਤੇ ਕਨੌੜ ਨਹੀਂ ਚਲਣੀ। 'ਆਪ ਗਵਾਇ ਸੇਵਾ ਕਰੇ ਤਾਂ ਕਿਛੁ ਪਾਏ ਮਾਨ ॥ ਨਾਨਕ ਜਿਸ ਨੋ ਲਗਾ, ਤਿਸ ਮਿਲੈ ਲਗਾ ਸੋ ਪਰਵਾਨ ॥ ਮ: ੨ ॥ ਇਹ ਬਚਨ ਸੁਣਕੇ ਅਮਰਦਾਸ ਜੀ ਨੇ ਸੀਸ ਨਿਵਾਇਆ॥ ਗੁਰੂ ਜੀ ਨੇ ਫੁਰਮਾਯਾ, ਮੇਰੇ

ਗੁਰੂ ਜੀ ਦਾ ਹੁਕਮ ਹੈ 'ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥ ਇਤੁ ਮਾਰਗਿ ਪੈਰੁ ਧਰੀਜੈ । ਸਿਰ ਦੀਜੈ ਕਾਣਿ ਨ ਕੀਜੈ ॥ ਸਲੋਕ ਮ: ੧ ॥ ਵਾਰਾਂ ਤੋਂ ਵਧੀਕ ਇਹ ਵਾਕ ਸੁਣ ਕੇ ਆਪ ਮੁੜ ਪਰਤ ਕੇ ਘਰ ਹੀ ਨਹੀਂ ਗਏ । ਲੋਕ ਲਾਜ ਤੇ ਰਿਸ਼ਤੇ ਦਾਰੀ ਨੂੰ ਲਾਂਭੇ ਰਖਕੇ ਹੋਰ ਸਿਖਾਂ ਵਾਂਗ ਸੇਵਾ ਵਿਖੇ ਜੁਟ ਗਏ । ਹਮੇਸ਼ਾ ਦੋ ਬਜੇ ਉਠ ਕੇ ਸੁਚ ਤਾਜਾ ਜਲ ਬਿਆਸਾ ਤੋਂ ਲਿਆਕੇ ਗੁਰੂ ਜੀ ਨੂੰ ਸ਼ਨਾਨ ਕਰਵਾਂਦੇ ਅਤੇ ਲੰਗਰ ਦੇ ਜੂਠੇ ਬਰਤਣ ਸਾਫ ਕਰਦੇ, ਸੰਗਤ ਵਿਖੇ ਜਾ ਕੇ ਪੱਖਾ ਝੁਲਦੇ ਰਹਿੰਦੇ । ਅਠੋ ਪਹਿਰ ਨਾਮ ਜਪਦੇ ਤੇ ਹਥਾਂ ਪੈਰਾਂ ਨਾਲ ਸੇਵਾ ਕਰਦੇ ਰਹਿੰਦੇ । ਆਪ ਨੇ ਬਹੱਤਰ ਸਾਲ ਦੀ ਉਮਰ ਵਿਚ ਸਿਖ ਸਜਕੇ ਲਗਾਤਾਰ ਬਾਰਾਂ ਸਾਲ ਗਾਖੜੀ ਸੇਵਾ ਕੀਤੀ । ਆਪ ਗੁਰੂ ਜੀ ਦੇ ਸਨਮੁਖ ਹੁੰਦਿਆਂ ਪਿਠ ਕਰਕੇ ਕਦੀ ਨਾ ਚਲਦੇ । ਪਿਛੇ ਨੂੰ ਪਿਠ ਕਰਕੇ ਮੁੜਦੇ ਸਨ । ਗੁਰੂ ਕੇ ਸਿਖ ਗੋਇੰਦੇ ਨੇ ਬੇਨਤੀ ਕੀਤੀ ਕਿ ਮਹਾਰਾਜ ਮੈਂ ਆਪਣੇ ਨਾਮ ਪਰ ਨੱਗਰ ਵਸੌਣਾ ਚਾਹੁੰਦਾ ਹਾਂ ਪਰ ਉਥੇ ਕੋਈ ਵਸਦਾ ਨਹੀਂ ਹੈ । ਚੋਰ ਡਾਕੂ ਲੁਟ ਲੈਂਦੇ ਹਨ, ਸ੍ਰੀ ਗੁਰੂ ਜੀ ਨੇ ਅਮਰਦਾਸ ਜੀ ਨੂੰ ਆਖਿਓ, ਗੋਇੰਦੇ ਨਾਲ ਜਾਕੇ ਉਥੇ ਆਬਾਦੀ ਕਰੋ । ਅਮਰਦਾਸ ਜੀ ਨੇ ਗੁਰ ਹੁਕਮ ਪਾਕੇ ਉਥੇ ਜਾ ਸੇਵਾ ਕਰਨੀ ਸੰਭਾਲੀ । ਗੋਇੰਦੇ ਨੇ ਅੱਧਾ ਪਿੰਡ ਗੁਰੂ ਨਾਨਕ ਜੀ ਦੀ ਗੱਦੀ ਦੇ ਨਾਮ ਲਗਵਾ ਦਿਤਾ । ਗੋਇੰਦਵਾਲ ਬਿਆਸਾ ਦੇ ਨੇੜੇ ਅਤੇ ਸ਼ਾਹੀ ਸੜਕ ਪਰ ਹੋਣ ਕਰਕੇ ਛੇਤੀ ਆਬਾਦ ਹੋ ਗਿਆ । ਖਡੂਰ ਵਿਖੇ ਜਿਥੇ ਗੁਰੂ ਅਮਰਦਾਸ ਜੀ ਨੂੰ ਗੱਦੀ ਮਿਲੀ ਸੀ, ਗੁਰਦੁਆਰਾ ਥੜਾ ਸਾਹਿਬ ਹੈ । ਦੋ ਕੁ ਮੀਲਾਂ ਪਰ ਗੁਰਦੁਆਰਾ ਦਮਦਮਾ ਸਾਹਿਬ ਹੈ, ਜਲ ਢੋਣ ਵੇਲੇ ਉਥੇ ਆਪ ਦਮ ਲਿਆ ਕਰਦੇ ਸਨ ।

## ਗੁਰੂ ਜੀ ਦਾ ਖਡੂਰ ਛੱਡਣਾ ਤੇ ਤਪੇ ਦਾ ਪ੍ਰਸੰਗ

ਇਨ੍ਹਾਂ ਦਿਨਾਂ ਵਿਖੇ ਸ਼ਿਵਨਾਥ ਨਾਮੇ ਇਕ ਤਪਾ ਸਾਧੂ ਖਡੂਰ ਸਾਹਿਬ ਵਿਖੇ ਰਹਿੰਦਾ ਹੁੰਦਾ ਸੀ । ਉਹ ਸ੍ਰੀ ਗੁਰੂ ਜੀ ਦੇ ਵਧਦੇ ਪਰਤਾਪ ਨੂੰ ਦੇਖਕੇ ਬਹੁਤ ਸੜਦਾ ਰਹਿੰਦਾ, ਅਤੇ ਈਰਖਾ ਰਖਦਾ । ਕਰਤਾਰ ਦੀ ਭਾਵੀ ਅਜਿਹੀ ਹੋਈ ਕਿ ਇਕ ਵੇਰ ਬਰਖਾ ਨਾ ਬਰਸਣ ਦੇ ਕਾਰਨ ਅਜਿਹੀ ਔੜ ਲਗੀ ਕਿ ਸਾਰੇ ਲੋਕ ਤ੍ਰਾਹ ਤ੍ਰਾਹ ਪੁਕਾਰ ਉਠੇ । ਉਸ ਤਪੇ ਨੇ ਆਪਣੇ ਈਰਖੀ ਸੁਭਾਉ ਅਨੁਸਾਰ ਲੋਕਾਂ ਨੂੰ ਇਹ ਪੱਟੀ ਪੜ੍ਹਾਈ ਕਿ ਜਦ ਤੋੜੀ ਇੱਥੇ ਗੁਰੂ ਅੰਗਦ ਹੈ ਬਰਖਾ ਨਹੀਂ ਹੋ ਸਕਦੀ, ਕਿਉਂਕਿ ਉਹ ਕਿਸੇ ਦੇਵੀ, ਦੇਵਤਾ, ਪੀਰ ਪੈਗੰਬਰ ਨੂੰ ਨਹੀਂ ਮੰਨਦਾ ਤੇ ਕਹਿੰਦਾ ਹੈ ਕਿ ਸਾਰੇ ਪ੍ਰਾਣੀ ਇਕੋ ਜਿਹੇ ਹਨ । ਭਲਾ ਤੁਸੀਂ ਹੀ ਸੋਚੋ ! ਕਿ ਜਿਥੇ ਬ੍ਰਹਮਣ ਤੇ ਸਾਧੂ ਸ਼ੂਦਰ ਇਕੋ ਜਹੇ ਮੰਨੇ ਜਾਣ ਤੇ ਇਕੇ ਜਗਾ ਰੋਟੀ ਖਾਣ ਦੇ ਘੋਰ ਪਾਪ ਹੁੰਦੇ ਹੋਣ, ਉਥੇ ਕਦੇ ਮੀਂਹ ਪੈ ਸਕਦਾ ਹੈ ? 'ਜੇ ਤੁਸੀਂ ਮੀਂਹ ਦੀ ਲੋੜ ਰਖਦੇ ਹੋ, ਤਾਂ ਗੁਰੂ ਨੂੰ ਪਿੰਡ ਵਿਚੋਂ ਕੱਢ ਦਿਓ' ਭੁੜਕਾਏ ਹੋਏ ਕੁਝ ਲੋਕ ਗੁਰੂ ਜੀ ਪਾਸ ਗਏ ਤੇ ਘੱਟ ਵਧ ਆਖਣ ਲਗੇ । ਪਰ ਵਿਚ ਕਈ ਸਿਆਣੇ ਭੀ ਹੁੰਦੇ ਹਨ, ਉਨ੍ਹਾਂ ਨੇ ਜਾਕੇ ਬੇਨਤੀ ਕੀਤੀ, 'ਮਹਾਰਾਜ ਲੋਕ ਮੀਂਹ ਦੇ ਨਾ ਪੈਣ ਦੇ ਕਾਰਣ ਬਹੁਤ ਦੁਖੀ ਹੋ ਰਹੇ ਹਨ, ਕੀ ਕੀਤਾ ਜਾਵੇ' ? ਗੁਰੂ ਜੀ ਨੇ ਉੱਤਰ ਦਿਤਾ, ਜੋ ਅਕਾਲ ਪੁਰਖ ਦਾ ਹੁਕਮ ਹੈ, ਓਹੀ ਹੁੰਦਾ ਹੈ । ਲੋਕਾਂ ਨੇ ਕਿਹਾ ਆਪ ਕਰਾਮਾਤ ਨਾਲ ਵਰਖਾ ਪਵਾ ਦਿਓ, ਤਾਕਿ ਤੁਹਾਡੀ ਉਪਮਾ ਵਧੇ । ਗੁਰੂ ਜੀ ਨੇ ਫੁਰਮਾਇਆ :—"ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ" ॥ (ਵਾਰ ਆਸਾ ਮ: ੧)

ਜ਼ਿਮੀਦਾਰ ਕਹਿਣ ਲਗੇ, ਮਹਾਰਾਜ ਤਪਾ ਕਹਿੰਦਾ ਹੈ, 'ਜੇ ਗੁਰੂ ਜੀ ਨੂੰ ਇਥੋਂ ਨਿਕਾਲ ਦਿਓ, ਤਾਂ ਮੈਂ ਮੀਂਹ ਪਵਾ ਦਿਆਂਗਾ' ਇਹ ਸੁਣ ਕੇ ਗੁਰੂ ਜੀ ਨੇ ਆਖਿਆ, 'ਜੇ ਸਾਡੇ ਚਲੇ ਜਾਣ

ਨਾਲ ਤੁਹਾਡਾ ਭਲਾ ਹੋ ਸਕਦਾ ਹੈ, ਤੇ ਬਰਖਾ ਪੈ ਸਕਦੀ ਹੈ, ਤਾਂ ਅਸੀਂ ਹੁਣ ਚਲੇ ਜਾਂਦੇ ਹਾਂ। ਇਹ ਕਹਿ ਗੁਰੂ ਸਾਹਿਬ ਖਡੂਰ ਛਡ ਪਿੰਡ ਤੁੜ ਚਲੇ ਗਏ, ਪਰ ਬਰਖਾ ਫੇਰ ਭੀ ਨਾ ਪਈ, ਕਿਉਂਕਿ ਏਹ ਤਾਂ ਕੇਵਲ ਉਸ ਤਪੇ ਦੀ ਈਰਖਾ ਦਾ ਹੀ ਕਾਰਨ ਸੀ। ਲੋਕੀਂ ਤਪੇ ਨੂੰ ਤੰਗ ਕਰਨ ਲਗੇ ਕਿ ਵਰਖਾ ਪਵਾਓ। ਉਸ ਦਾ ਡੇਰਾ ਜਾ ਘੇਰਿਆ, ਤਪੇ ਨੇ ਬਹੁਤ ਮੰਤ੍ਰ ਤੰਤ੍ਰ ਟੂਣੇ ਟਾਮਣ ਕੀਤੇ ਪਰ ਵਰਖਾ ਨਾ ਹੀ ਪਈ, ਲੋਕੀਂ ਬਹੁਤ ਪਛੁਤਾਏ ਕਿ ਗੁਰੂ ਜੀ ਨੂੰ ਇਥੋਂ ਨਿਕਾਲ ਦੇਣਾ ਸਾਥੋਂ ਭਾਰੀ ਅਪ੍ਰਾਧ ਹੋਇਆ ਹੈ। ਤਪੇ ਪਰ ਸਾਰੇ ਨਾਰਾਜ਼ ਹੋ ਗਏ। ਇਤਨੇ ਨੂੰ ਜਦ ਸ੍ਰੀ ਅਮਰਦਾਸ ਜੀ (ਜੋ ਪਿਛੋਂ ਗੁਰੂ ਬਣੇ) ਤੇ ਜੋ ਕਿਧਰੇ ਬਾਹਰ ਗੁਰ ਸਿੱਖੀ ਦੇ ਪ੍ਰਚਾਰ ਕਰਨ ਲਈ ਗਏ ਹੋਏ ਸਨ, ਖਡੂਰ ਸਾਹਿਬ ਆਏ ਤੇ ਗੁਰੂ ਜੀ ਦੇ ਉਥੋਂ ਚਲੇ ਜਾਣ ਦਾ ਪ੍ਰਸੰਗ ਸੁਣਿਆਂ, ਤਾਂ ਗੁਰੂ ਅਪਮਾਨ ਨੂੰ ਨਾ ਸਹਾਰ ਕੇ ਲੋਕਾਂ ਨੂੰ ਆਖ ਦਿਤਾ ਕਿ ਜਿਥੋਂ ਤੋੜੀ ਤੁਸੀਂ ਤਪੇ ਨੂੰ ਘੜੀਸਕੇ ਲੈ ਜਾਵੋਗੇ, ਉਥੋ ਤੋੜੀ ਮੀਂਹ ਪੈ ਜਾਵੇਗਾ। ਕਰਤਾਰ ਦੀ ਕੁਦਰਤ ਅਜਿਹੀ ਹੋਈ ਕਿ ਜਿਸ ਖੇਤ ਵਿਖੇ ਜ਼ੀਮੀਂਦਾਰ ਉਸ ਤਪੇ ਨੂੰ ਘਸੀਟ ਕੇ ਲੈ ਜਾਣ. ਉਸੇ ਖੇਤ ਵਿਖੇ ਵਾਰਸ਼ ਹੋਣ ਲਗ ਪਵੇ, ਇਸ ਤਰਾਂ ਬਹੁਤਾ ਘਸੀਟੇ ਜਾਣ ਕਰਕੇ ਤਪੇ ਦੇ ਪ੍ਰਾਣ ਹੀ ਅੰਤ ਹੋ ਗਏ।

ਗਲ ਕੀ, ਤਪੇ ਨੇ ਆਪਣੇ ਕੀਤੇ ਦਾ ਫਲ ਇਸ ਤਰ੍ਹਾਂ ਪਾ ਲਿਆ। ਪਿੰਡ ਦੇ ਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਮੁਆਫੀ ਮੰਗ ਉਨ੍ਹਾਂ ਨੂੰ ਫੇਰ ਖਡੂਰ ਸਾਹਿਬ ਵਿਖੇ ਲੈ ਆਏ ਪਰ ਅਮਰਦਾਸ ਜੀ ਦੇ ਐਸੇ ਕੌਤਕ ਪਰ ਗੁਰੂ ਜੀ ਨੇ ਪ੍ਰਸੰਨਤਾ ਜਾਹਰ ਨਾ ਕੀਤੀ, ਤੇ ਜਰਨ ਤੇ ਕਰਤਾਰ ਦਾ ਭਾਣਾ ਮੰਨਣ ਦਾ ਉਪਦੇਸ਼ ਦਿਤਾ।

## ਜਾਣ ਪਛਾਣ

ਸੰਮਤ ੧੬੦੧ ਬਿ: ਵਿਖੇ ਮੀਂਹ ਨਾ ਪੈਣ ਕਰਕੇ ਭਾਰੀ ਕਾਲ ਪਿਆ। ਉਸ ਵੇਲੇ ਪਾਖੰਡੀ ਤਪੇ ਲੋਕਾਂ ਪਾਸੋਂ ਜੰਤਰ ਮੰਤਰ ਟੂਣੇ ਟਾਮਣ ਕਰਵਾਕੇ ਅਣਜਾਣਾਂ ਨੂੰ ਬਹੁਤ ਲੁਟਦੇ ਸਨ। ਖਡੂਰ ਵਾਲੇ ਤਪੇ ਦਾ ਨਾਮ ਕਈਆਂ ਨੇ ਦਾਦੂ ਲਿਖਿਆ ਹੈ। ਗੋਇੰਦਵਾਲ ਵਿਖੇ ਭੀ ਇਸ ਤਰ੍ਹਾਂ ਪਾਖੰਡੀ ਤਪਾ ਸੰਗਤਾਂ ਦਾ ਵਿਰੋਧੀ ਸੀ। ਗੁਰਬਾਣੀ ਵਿਖੇ ਇਨ੍ਹਾਂ ਤਪਿਆਂ ਦੇ ਪਾਖੰਡ ਦਾ ਕਾਫੀ ਪੋਲ ਖੋਲਿਆ ਹੈ। ਗੁਰੂ ਜੀ ਖਡੂਰ ਛਡ ਕੇ ਪਿੰਡ ਭਰੋਵਾਲ ਜਾਕੇ ਖਾਨ ਰਜ਼ਾਦੇ ਦੇ ਬਣ ਵਿਚ ਜਾ ਬੈਠੇ ਸਨ ਅਜਕਲ ਉਥੇ ਛਾਪਰੀ ਪਿੰਡ ਵਸਦਾ ਹੈ। ਇਥੋਂ ਉਠ ਕੇ ਪਿੰਡ ਤੁੜ ਜਾ ਰਹੇ ਸਨ। ਇਸ ਤਰ੍ਹਾਂ ਲੋਕੀ ਬੇਨਤੀ ਕਰਕੇ ਅਗੇ ਤੋਂ ਅਗੇ ਲਈ ਜਾਂਦੇ ਸਨ. ਹਰ ਪਿੰਡ ਵਿਖੇ ਦੀਵਾਨ ਸਜਦਾ ਸੀ।

ਗੁਰੂ ਜੀ ਦੀ ਨਿਰਾਦਰੀ ਤੇ ਨਿੰਦਿਆ ਕਰਨ ਕਰਕ ਉਸ ਨੂੰ ਲੋਕ ਪ੍ਰਲੋਕ ਵਿਚ ਧੱਕੇ ਤੇ ਧਿਕਾਰਾਂ ਹੀ ਪਈਆਂ। ਇਸ ਬਾਰੇ ਚੌਥੇ ਗੁਰੂ ਜੀ ਨੇ ਫੁਰਮਾਯਾ ਹੈ।

'ਭਾਈ ਏਹੁ ਤਪਾ ਨ ਹੋਵੀ ਬਗੁਲਾ ਹੈ ਬਹਿ ਸਾਧਨ ਜਨ ਵੀਚਾਰਿਆ॥
ਮਹਾਂ ਪੁਰਖਾਂ ਕੀ ਨਿੰਦਾ ਕਾ ਵੇਖ ਜਿਸ ਤਪੇ ਨੋ ਫਲੁ ਲਗਾ, ਸਭੁ ਗਇਆ ਤਪੇ ਕਾ ਘਾਲਿਆ ॥ ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ ॥ ਅੰਦਰਿ ਬਹੈ ਤਪਾ ਪਾਪ ਕਮਾਏ ॥ ਹਰਿ ਅੰਦਰਲਾ ਪਾਪ ਪੰਚਾ ਨੂੰ ਉਘਾ ਕਰਿ ਵੇਖਾਲਿਆ॥ ਧਰਮ ਰਾਇ ਜੰਮ ਕੰਕਰਾਂ ਨੋ ਆਖਿ ਛਡਿਆ ਏਸ ਤਪੇ ਨੋ ਤਿਥੈ ਖੜਿਅਹੁ, ਜਿਥੈ ਮਹਾਂ ਮਹਾਂ

ਹਤਿਆਰਿਆ ॥ ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ ਏਹੁ
ਸਤਿਗੁਰਿ (ਗੁਰੂ ਅਮਰ ਦਾਸ ਜੀ) ਹੈ ਫਿਟਕਾਰਿਆ॥ ਹਰਿ ਕੈ
ਦਰਿ ਵਰਤਿਆ ਸੁ ਨਾਨਕ ਆਖਿ ਸੁਣਾਇਆ ॥ ਸੋ ਬੂਝੈ ਜੁ ਦਯਿ
ਸਵਾਰਿਆ ॥ (ਗਉੜੀ ਵਾਰ ਮਃ ੪)

## ਗੋਇੰਦਵਾਲ ਦਾ ਵਸਾਉਣਾ

ਸੰਮਤ ੧੬੦੩ ਬਿਃ ਵਿਖੇ ਗੁਰੂ ਅੰਗਦ ਦੇਵ ਜੀ ਦੀ ਆਗਜਾਨੁਸਾਰ ਦਰਿਆ ਬਿਆਸਾ ਦੇ ਕੰਢੇ ਗੋਇੰਦਵਾਲ ਵਸਾਉਣ ਵਿਖੇ ਅਮਰਦਾਸ ਜੀ ਨੇ ਬਹੁਤ ਸੇਵਾ ਕੀਤੀ, ਅਤੇ ਆਪਣੇ ਪਰਿਵਾਰ ਨੂੰ ਬਾਸਰਕੇ ਤੋਂ ਇਥੇ ਹੀ ਲੈ ਆਏ। ਇਹ ਨਗਰ ਤਹਿਸੀਲ ਤਰਨ ਤਾਰਨ, ਵੈਰੋਵਾਲ ਦੇ ਪਾਸ ਬਿਆਸਾ ਨਦੀ ਦੇ ਕੰਢੇ ਪਰ ਹੈ। ਇਹ ਨਗਰ ਪਹਿਲਾਂ ਗੋਂਦਾ ਨਾਮੀ ਮਰਵਾਹੇ ਖਤਰੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਮਦਦ ਨਾਲ ਵਸਾਇਆ ਸੀ। ਗੁਰੂ ਅਮਰਦਾਸ ਜੀ ਨੇ ਇਥੇ ਸਿਖੀ ਪ੍ਰਚਾਰ ਦਾ ਕੇਂਦਰ ਰਚਿਆ। ਸੰਗਤਾਂ ਦੇ ਸ਼ਨਾਨ ਲਈ ੨੧ ਮਾਘ ਸੰਮਤ ੧੬੧੬ ਬਿਃ ਵਿਚ ਇਕ ਬਾਉਲੀ ਤਿਆਰ ਕਰਨੀ ਆਰੰਭੀ ਜੋ ਕਿ ੧੬੨੨ ਬਿਃ ਵਿਚ ਮੁਕੰਮਲ ਹੋਈ, ਜਿਸ ਦੀਆਂ ਚੌਰਾਸੀ ਪੌੜੀਆਂ ਹਨ। ਇਸ ਨਗਰ ਨੂੰ ਚੋਰ ਡਾਕੂ ਵਸਣ ਨਹੀਂ ਦਿੰਦੇ ਸਨ, ਗੋਂਦਾ ਸ਼ਾਹੀ ਕਾਰਦਾਰ ਸੀ, ਉਸ ਨੇ ਸੰਗਤ ਨੂੰ ਅਧਾ ਪਿੰਡ ਦੇਣਾ ਕਰਕੇ ਵਸਾਇਆ ਸੀ। ਗੁਰਬਾਣੀ ਦੇ ਪ੍ਰਚਾਰ ਕਰਕੇ ਡਾਕੂ, ਚੋਰ ਆਦਿਕ ਭੀ ਸਿਖ ਸਜ ਗਏ ਸਨ। ਬਾਉਲੀ ਸਾਹਿਬ ਪਰ ਵੈਸਾਖੀ ਦਾ ਮੇਲਾ ਹੁੰਦਾ ਹੈ। ਦੂਜਾ ਮੇਲਾ ਭਾਦੋਂ ਸੁਦੀ ਪੰਦਰਾਂ ਨੂੰ ਭਰਦਾ ਹੈ।

## ਗੁਰੂ ਜੀ ਦਾ ਪ੍ਰਚਾਰ ਲਈ ਦੌਰਾ

ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੁਕਮ ਅਨੁਸਾਰ ਖਡੂਰ ਸਾਹਿਬ ਹੀ ਗੁਰਮਤਿ ਪ੍ਰਚਾਰ ਦਾ ਕੇਂਦਰ ਰਚਕੇ ਸੰਗਤਾਂ ਨੂੰ ਉਪਦੇਸ਼ ਕਰਦੇ ਰਹੇ। ਸ੍ਰੀ ਗੁਰੂ ਨਾਨਕ ਦੇਵ ਜੀ ਵਲੋਂ ਬੀਜੇ ਗਏ 'ਸਿਖੀ-ਬੀਜ' ਨੂੰ ਗੁਰਮਤਿ ਦੇ ਅਮ੍ਰਿਤ ਨਾਲ ਸਿੰਜਦੇ ਰਹੇ। ਦੂਰ ਦੂਰ ਤੋਂ ਸੰਗਤਾਂ ਖਡੂਰ ਸਾਹਿਬ ਆਕੇ ਦਰਸ਼ਨ ਕਰ ਤ੍ਰਿਪਤ ਹੁੰਦੀਆਂ, ਅਰ ਅਨੇਕਾਂ ਇਸਤ੍ਰੀ ਪੁਰਸ਼ ਗੁਰਦੀਖਿਆ ਲੇਕੇ ਸਿਖ ਸਜਦੇ। ਗੁਰੂ ਜੀ ਲੋੜ ਅਨੁਸਾਰ ਦੌਰੇ ਕਰਕੇ ਭੀ ਪ੍ਰਾਣੀਆਂ ਨੂੰ ਅਕਾਲੀ ਧਰਮ ਦ੍ਰਿੜਾਉਂਦੇ। ਭੇਰੋਂ ਪਿੰਡ ਵਿਚ ਆਪ ਦੀ ਯਾਦਗਾਰ ਵਿਚ ਗੁਰਦੁਆਰਾ ਹੈ। ਪਰ ਆਪ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਯਾਦਗਾਰਾਂ ਤੇ ਸੰਸਾਰ ਯਾਤਰਾ ਦੇ ਹਾਲਾਂ ਨੂੰ ਕਾਇਮ ਰੱਖਣ ਹਿਤ ਸਿਰ ਤੋੜ ਯਤਨ ਕੀਤਾ ਅਰ ਗੁਰਬਾਣੀ ਦੀਆਂ ਪੋਥੀਆਂ ਲਿਖਵਾ ਕੇ ਦੇਸ ਪ੍ਰਦੇਸ ਵਿਚ ਪਹੁੰਚਾਈਆਂ। ਸਿੱਖਾਂ ਨੂੰ ਦੇਸਾਂ ਪ੍ਰਦੇਸਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਚਾਰ ਦੌਰੇ ਦੇ ਹਾਲਾਤ ਭਾਲਣ ਤੇ ਸਿੱਖੀ ਦੇ ਪ੍ਰਚਾਰ ਲਈ ਘੱਲਿਆ।

## ਜਾਣ ਪਛਾਣ

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਬਾਹਰ ਫਿਰ ਕੇ ਵਧੇਰੇ ਪ੍ਰਚਾਰ ਨਹੀਂ ਕੀਤਾ, ਕਿਉਂਕਿ ਕੇਂਦਰ ਪਰ ਰਹਿਕੇ ਗੁਰੂ ਜੀ ਦੇ ਹੁਕਮ ਅਨੁਸਾਰ ਪ੍ਰਚਾਰ ਕਰਨਾ ਜ਼ਰੂਰੀ ਸੀ, ਤਾਕਿ ਪ੍ਰੇਮੀ ਇਥੇ ਆਕੇ ਸੰਸੇ

ਦੂਰ ਕਰਨ, ਤਦੇ ਗੁਰੂ ਅੰਗਦ ਦੇਵ ਦੀ ਦੇ ਗੁਰਦੁਆਰੇ ਘਟ ਮਿਲਦੇ ਹਨ।

੧. ਮੁਕਤਸਰ (ਫੀਰੋਜ਼ਪੁਰ) ਤੋਂ ਸੱਠ ਕੋਸਾਂ ਪਰ ਗੁਰੂ ਜੀ ਦੀ ਜਨਮ ਭੂਮੀ ਹੈ (ਨਾਂਗੇ ਦੀ ਸਰਾਂਇ) ਉਥੇ ਗੁਰਦੁਆਰਾ ਹੈ। ਆਪ ਉਥੇ ਸੰਮਤ ੧੬੦੪ ਬਿ: ਵਿਖੇ ਮਾਲਵੇ ਦਾ ਦੌਰਾ ਸਾਲ ਭਰ ਵਿਖੇ ਕੀਤਾ।

੨. ਜ਼ਿਲਾ ਲਾਹੌਰ ਦੀ ਤਹਿਸੀਲ ਕਸੂਰ ਥਾਣਾ ਪੱਟੀ, ਸਟੇਸ਼ਨ ਵਲਟੋਹਾ ਦਰਿਆਇ ਦੇ ਕਨਾਰੇ 'ਹਰੀ ਕੇ' ਨਗਰ ਹੈ। ਗੁਰੂ ਜੀ ਇਥੇ ਪਧਾਰੇ ਸਨ। ਗੁਰਦੁਆਰਾ ਦਰਿਆਇ ਦੇ ਵਹਿਣ ਵਿਚ ਆ ਗਿਆ ਸੀ, ਮੁੜ ਸਿੱਖਾਂ ਨੇ ਧਿਆਨ ਨਹੀਂ ਦਿਤਾ।

੩. ਖਡੂਰ ਸਾਹਿਬ (ਅਮ੍ਰਿਤਸਰ) ਇਹ ਨਗਰ ਤਰਨ ਤਾਰਨ ਥੀਂ ਦਸ ਗਿਆਰਾਂ ਮੀਲਾਂ ਪਰ ਹੈ।

ਇਥੇ 'ਦੇਹਰਾ ਸਾਹਿਬ' ਗੁਰਦੁਆਰਾ ਹੈ। ਜਿਥੇ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਦੀਵਾਨ ਲਾਕੇ ਪ੍ਰਚਾਰ ਕਰਦੇ ਹੁੰਦੇ ਸਨ।

੪. 'ਤਪਿਆਨਾ ਸਾਹਿਬ' ਗੁਰਦੁਆਰਾ ਇਹ ਓਹ ਜਗਾ ਹੈ, ਜਿਥੇ ਗੁਰੂ ਜੀ ਇਕਾਂਤ ਬੈਠਕੇ ਭਜਨ ਕਰਦੇ। (ਤਾਲਾਬ ਦੇ ਕਿਨਾਰੇ ਭਾਈ ਬਾਲਾ ਜੀ ਦੀ ਸਮਾਧੀ ਭੀ ਹੈ ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭੀ ਚਰਨ ਪਾਏ ਸਨ)।

੫. 'ਮੱਲ ਅਖਾੜਾ' ਓਹ ਸਥਾਨ ਹੈ ਜਹਾਂ ਕਿ ਗੁਰੂ ਜੀ ਬਾਲਕਾਂ ਨੂੰ ਕਸਰਤ ਕਰਨ ਦੀ ਸਿਖਿਆ ਦਿੰਦੇ। ਉਥੇ ਹੀ ਥੜਾ ਸਾਹਿਬ ਹੈ, ਇਥੇ ਸ੍ਰੀ ਗੁਰੂ ਅਮਰਦੇਵ ਜੀ ਗੁਰਬਾਣੀ ਦਾ ਪਾਠ ਕਰਦੇ ਸਨ। ਗੁਰਦੁਆਰੇ ਵਿਚ ਇਕ ਕਰੀਰ ਦਾ ਹਰਿਆ ਭਰਿਆ ਦਰਖਤ ਹੈ। ਏਹ ਕਰੀਰ ਉਹੋ ਹੈ ਜੋ ਪਹਿਲਾਂ ਕਿੱਲਾ ਸੀ, ਜਿਸ ਨਾਲ ਕਿ ਤੀਜੇ ਗੁਰੂ ਜੀ ਪਾਣੀ ਦੀ ਗਾਗਰ ਲਈ ਆ ਰਹੇ ਠੋਕਰ ਖਾਕੇ ਜੁਲਾਹੇ ਦੀ ਖੱਡੀ ਵਿਚ ਡਿਗ ਪਏ ਸਨ।

ਦੋ ਢਾਈ ਮੀਲਾਂ ਪਰ ਪਿੰਡੀਆਂ ਨਾਮਕ ਨਗਰ ਹੈ, ਜਿਥੇ ਕਿ ਗੁਰੂ ਅਮਰ ਦੇਵ ਜੀ ਬਿਆਸਾ ਥੀਂ ਪਾਣੀ ਲਿਆਵਨ ਵੇਲੇ ਦਮ ਲਿਆ ਕਰਦੇ ਸਨ, ਇਸ ਦਾ ਨਾਮ 'ਦਮਦਮਾ ਸਾਹਿਬ' ਹੈ।

੬. 'ਖਾਨ ਛਾਪਰੀ' ਵਸਤੀ ਖੰਡੂਰ ਸਾਹਿਬ ਦੇ ਤਪੇ ਦੀ ਈਰਖਾ ਦੇ ਕਾਰਨ ਗੁਰੂ ਅੰਗਦ ਦੇਵ ਜੀ ਚਲੇ ਗਏ ਸਨ। ਇਥੇ ਗੁਰਦੁਆਰਾ ਹੈ, ਪਹਿਲਾਂ ਇਸ ਪਿੰਡ ਦਾ ਨਾਮ 'ਖਾਨਜ਼ਾਦਾਂ' (ਵਜਾਦੇ ਖਾਂ) ਸੀ। ਭਾਈ ਪ੍ਰੇਮਾ ਗੁਰੂ ਜੀ ਦਾ ਸਿਦਕੀ ਸਿੱਖ ਇਥੋਂ ਦਾ ਸੀ।

੭. 'ਗੁਰੂ ਆਣਾ' ਇਹ ਗੁਰਦੁਆਰਾ ਪਿੰਡ ਭਰੋਵਾਲ ਦੀ ਜੂਹ ਵਿਖੇ ਹੈ। ਗੁਰੂ ਜੀ ਛਾਪਰੀ ਤੋਂ ਖੰਡੂਰ ਸਾਹਿਬ ਵਲ ਪਧਾਰੇ ਸਨ।

## ਜੋਤੀ ਜੋਤ ਸਮਾਉਣਾ

ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗੂੰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪ੍ਰੀਖਯਾ ਕਰਕੇ ਆਪਣੇ ਪੁਤਰਾਂ ਨੂੰ ਛਡਕੇ ਅਮਰਦਾਸ ਜੀ ਨੂੰ ਗੁਰ ਗੱਦੀ ਪਰ ਸਥਾਪਨ ਕਰ ਦਿਤਾ ਤੇ ਆਪ ਚੇਤ ਸੁਦੀ ੪ (੮ਿਨ ਵੈਸਾਖ) ਸੰਮਤ ੧੬੦੯ ਬਿ: ਮੁਤਾਬਕ ੨੯ ਮਾਰਚ ਸੰਨ ੧੫੫੨ ਈ: ਨੂੰ ਜੋਤੀ ਜੋਤ ਸਮਾ ਗਏ। ਆਪ ਜੀ ਬਾਰਾਂ ਬਰਸ, ਨੌ ਮਹੀਨੇ, ਸਤਾਰਾਂ ਦਿਨ ਗੁਰੂ-ਗੱਦੀ ਪਰ ਬਿਰਾਜੇ ਤੇ ਆਪ ਜੀ ਦੀ ਸਾਰੀ ਅਵਸਥਾ ਸੰਤਾਲੀ ਬਰਸ, ਗਿਆਰਾਂ ਮਹੀਨੇ ਉਨੱਤੀ ਦਿਨ ਦੀ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰੂ ਗੱਦੀ ੧੭

ਹਾੜ ਨੂੰ ਮਿਲੀ ਸੀ, ਚੂੰਕਿ ਸ੍ਰੀ ਗੁਰੂ ਨਾਨਕ ਦੇਵ ਜੀ, ਤੇਈਸ ਅੱਸੂ ਨੂੰ ਸਚਖੰਡ ਪਧਾਰੇ ਸਨ ਇਸ ਕਰਕੇ 'ਗੁਰਤਾ ਦਾ ਕੰਮ' ੨੩ ਅੱਸੂ ਤੋਂ ਪੂਰਨ ਜ਼ਿੰਮੇਵਾਰੀ ਨਾਲ ਅਰੰਭ ਹੋਇਆ। ਖਡੂਰ ਸਾਹਿਬ ਸਮਾਧੀ ਦੇ ਪੁਜਾਰੀ, ਬਾਬਾ ਦਾਸੂ ਜੀ ਦੀ ਉਲਾਦ ਰਹੀ ਹੈ। ਬਾਬਾ ਦਾਤੂ ਜੀ ਦੀ ਵੰਸਾਵਲੀ ਅਗੇ ਨਹੀਂ ਚਲੀ। ਬਾਬਾ ਦਾਲੂ ਜੀ ਦੀ ਅੰਸ ਵਾਲੇ ਆਪ ਨੂੰ ਬਾਵੇ ਕਹੌਂਦੇ ਹਨ। ਖਡੂਰ ਸਾਹਿਬ ਤੋਂ ਬਾਹਰ ਗੁਰੂ ਅੰਗਦ ਜੀ ਦਾ ਡੇਹਰਾ ਹੈ ਜਿਸ ਦੇ ਨਾਮ ੧੪੫੯ ਰੁਪਏ ਦੀ ਜਾਗੀਰ ਲਗੀ ਹੋਈ ਹੈ। ਮਹੀਨਾ ਸਾਉਣ ਅਤੇ ਅਸੂ ਵਿਖੇ ਦੋ ਮੇਲੇ ਲਗਦੇ ਹਨ।

## ਗੁਰੂ ਜੀ ਦੀ ਰਚਨਾ ਤੇ ਪ੍ਰਚਾਰ

ਸ੍ਰੀ ਗੁਰੂ ਅੰਗਦ ਦੇਵ ਜੀ ਦੇ ੬੩ ਤ੍ਰੇਸ਼ਟ ਹਨ, ਜੋ ਕਿ ਗੁਰੂ ਵਾਰਾਂ ਵਿਖੇ ਸ਼ਾਮਲ ਹਨ। ਜਿਹਾ ਕਿ ਵਾਰ ਆਸਾ ਸੋਲਾਂ, ਮਾਝ ਬਾਰਾਂ, ਮਲਾਰ ਪੰਜ, ਸੂਹੀ ਗਿਆਰਾਂ, ਮਾਰੂ ਇਕ, ਰਾਮਕਲੀ ਸੱਤ, ਸ੍ਰੀਰਾਗ ਦੋ, ਸੋਰਠ ਇਕ, ਸਾਰੰਗ ਨੌਂ, ਗੁਰੂ ਨਾਨਕ ਦੇਵ ਜੀ ਦੀ ਬਾਣੀ ਉਨੀਸ ਰਾਗਾਂ ਵਿਖੇ, ਇਨ੍ਹਾਂ ਵਿਚੋਂ ਸਤਾਂ ਵਿਖੇ ਦੂਜੀ ਗੁਰੂ ਜੀ ਦੀ ਬਾਣੀ ਹੈ। ਗੁਰਬਾਣੀ ਪ੍ਰਚਾਰ ਵਾਸਤੇ ਆਪਣੇ ਆਪ ਨੂੰ ਢਾਡੀ ਲਿਖਿਆ ਹੈ। ਹਉਂ ਢਾਡੀ ਵੇਕਾਰ ਕਾਰੈ ਲਾਇਆ ॥ ਢਾਡੀ ਸਚੈ ਮਹਿਲ ਖਸਮ ਬੁਲਾਇਆ ॥ ਮਾਝ ਮਃ ੨ ॥

ਨੋਟ—ਸਤਿਗੁਰੂ ਨਾਨਕ ਦੇਵ ਜੀ ਦੇ ਥਾਪੇ ਪ੍ਰਚਾਰਕਾਂ ਤੋਂ ਬਿਨਾ ਗੁਰੂ ਜੀ ਨੇ ਅਗੇ ਲਿਖੇ ਹੋਰ ਪ੍ਰਚਾਰਕ ਨੀਯਤ ਕੀਤੇ ਸਨ ਜੈਸਾ ਕਿ. ਭਾਈ ਜੀਵਾ, ਮਹੇਸ਼ਾ, ਮਾਤਾ ਜੀਵਾਈ, ਗੁਜਰ (ਲੁਹਾਰ), ਪਿੰਡਾ (ਨਾਈ) ਪਾਰੋ, ਜੁਲਕਾ, ਮਲੂ ਸ਼ਾਹੀ, ਨਾਰਾਇਣ ਦਾਸ, ਲਾਲੂ, ਬੁਧਵਾਰ ਦੁਰਗਾ, ਜੀਵੰਦਾ, ਜੱਗਾ, ਖਾਨੂੰ, ਮਾਹਈਆ, ਗੋਬਿੰਦ ਭੰਡਾਰੀ, ਜੋਧ ਆਦਿ।

---

ਨੋਟ—ਅਗਲੇ ਵਰਕਿਆਂ ਵਿਖੇ ਭਾਗ ਨੰਬਰ ਖਤਮ ਕਰ ਦਿਤੇ ਗਏ ਹਨ। ਕੋਈ ਭੁਲੇਖਾ ਨਾ ਰਹੇ। ਲਾਲ ਸਿੰਘ

ਲਹਿਣੇ ਪਾਈ ਨਾਨਕੋਂ, ਦੇਣੀ 'ਅਮਰਦਾਸ' ਘਰ ਆਈ। ਗੁਰ ਬੈਠਾ ਅਮਰ ਸਰੂਪ ਹੋ, ਗੁਰਮੁਖ ਪਾਈ ਦਾਤ ਇਲਾਹੀ। ਫੇਰ ਵਸਾਇਆ ਗੋਂਦਵਾਲ, ਅਚਰਜ ਖੇਲ ਨ ਲਖਿਆ ਜਾਈ। ਦਾਤ ਜੋਤ ਖਸਮੈ ਵਡਿਆਈ ॥ ੪੬ ॥

# ਤੀਜੀ ਪਾਤਿਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ

ਸ੍ਰੀ ਗੁਰੂ ਅਮਰਦਾਸ ਜੀ ਬਾਬਾ ਤੇਜ ਭਾਨ (ਭੱਲੇ ਖੱਤ੍ਰੀ) ਦੇ ਘਰ ਮਾਤਾ ਸੁਲੱਖਣੀ (ਲੱਛਮੀ) ਜੀ ਤੋਂ ਵੈਸਾਖ ਸੁਧੀ ੧੪ (੨੭ ਵੈਸਾਖ) ਸੰਮਤ ੧੫੩੬ ਬਿ: ਮੁਤਾਬਿਕ ੫ ਮਈ ਸਨ ੧੪੭੯ ਨੂੰ ਪਿੰਡ ਬਾਸਰਕੇ (ਜ਼ਿਲਾ ਅਮ੍ਰਿਤਸਰ) ਵਿਖੇ ਪੈਦਾ ਹੋਏ। ਗਿਆਰਾਂ ਮਾਘ ਸੰਮਤ ੧੫੫੯ ਬਿ: (ਦੂਜਾ ਸੰਮਤ ੧੫੫੬) ਨੂੰ ਸ੍ਰੀਮਤੀ ਮਨਸਾ ਦੇਵੀ (ਦੂਜਾ ਨਾਮ ਰਾਮ ਕੌਰ) ਪਿੰਡ ਖੇਮ ਕਰਨ (ਲਾਹੌਰ) ਵਿਖੇ ਸ਼ਾਦੀ ਹੋਈ, ਜਿਸ ਤੋਂ ਮੋਹਨ ਤੇ ਮੋਹਰੀ ਦੋ ਪੁਤ੍ਰ ਅਤੇ ਦਾਨੀ ਤੇ ਭਾਨੀ ਦੋ ਪੁਤ੍ਰੀਆਂ ਜਨਮੀਆਂ।

## ਜਾਣ ਪਛਾਣ

ਲਿਖੀਆਂ ਗੁਰੂ ਬੰਸਾਵਲੀਆਂ ਵਿਖੇ ਆਪਸ ਵਿਚ ਦੀ ਕਈ ਫਰਕ ਮਿਲਦੇ ਹਨ ਕਈਆਂ ਨੇ ਮੋਹਰੀ ਦਾ ਪੁਤ੍ਰ ਅਰਜਾਣੀ ਮਲ ਅਗੇ ਸੁੰਦਰ (ਕਰਤਾ ਸੱਦ ਬਾਣੀ)। ਬਾਬਾ ਮੋਹਣ ਦਾ ਪੁਤ੍ਰ ਸਹੰਸ ਰਾਮ ਜਿਸਨੇ ਗੋਇੰਦ ਵਾਲ ਵਾਲੀਆਂ ਪੋਥੀਆਂ ਆਪਨੀ ਅਡਰੀ ਕਿਸਮ ਦੀਆਂ ਲਿਖੀਆਂ ਸਨ। ਇਹ ਆਪ ਨੂੰ ਬਾਵੇ ਅਖੌਂਦੇ ਸਨ। ਗੋਇੰਦਵਾਲ ਵਿਖੇ ਮੋਹਨ ਦਾ ਚੁਬਾਰਾ ਹੈ। ਬਾਬਾ ਮੋਹਰੀ ਦੀ ਸ਼ਾਦੀ ਦਾ ਸੰਮਤ ੧੬੧੧ ਬਿ: ਮਿਲਦਾ ਹੈ। ਸ੍ਰੀ ਮਤੀ ਬੀਬੀ ਦਾਨੋ ਜੀ (ਨਿਧਾਨੀ) ਸਭ ਥੀਂ ਵੱਡੀ ਸੀ, ਇਸ ਦਾ ਜਨਮ ਸੰਮਤ ੧੫੮੫ ਵਿਖੇ ਹੋਇਆ, ਇਸ ਦੇ ਪਤੀ ਦਾ ਨਾਮ ਭਾਈ ਰਾਮਾ ਸੀ, ਜੋ ਵੱਡਾ ਪ੍ਰੇਮੀ ਸੀ, ਸ੍ਰੀ ਗੁਰੂ ਰਾਮਦਾਸ ਜੀ ਦੇ ਦਰਬਾਰ ਵਿਚ ਰਹਿਕੇ ਇਸ ਨੇ ਗਾਖੜੀ ਸੇਵਾ ਉਠਾਈ, ਸਿੱਖੀ ਦਾ ਪ੍ਰਚਾਰ ਕੀਤਾ।

ਸ੍ਰੀ ਮਤੀ ਬੀਬੀ ਭਾਨੀ ਜੀ ਦਾ ਜਨਮ ੨੧ ਮਾਘ ਸੰਮਤ ੧੫੯੧ ਨੂੰ ਨਗਰ ਬਾਸਰਕੇ ਹੋਇਆ ਅਰ ੨੨ ਫੱਗਣ ੧੬੧੦ (੧੬੧੨) ਨੂੰ ਭਾਈ ਜੇਠਾ ਜੀ (ਗੁਰੂ ਰਾਮਦਾਸ ਜੀ) ਸਾਥ ਅਨੰਦ ਕਾਰਜ ਹੋਇਆ। ਬੀਬੀ ਭਾਨੀ ਜੀ ਮਹਾਨ ਉੱਚ ਜੀਵਨ ਵਾਲੀ ਪੰਥ ਸੇਵਕਾ ਸਨ, ਇਨ੍ਹਾਂ ਦੀ ਗਾਖੜੀ ਸੇਵਾ ਦਾ ਸਦਕਾ (ਸ੍ਰੀ ਗੁਰੂ) ਰਾਮਦਾਸ ਜੀ ਨੂੰ ਸਿੱਖੀ ਦੀ ਪ੍ਰਾਪਤੀ ਦਾ ਵਸੀਲਾ ਮਿਲਿਆ, ਗੁਰੂ ਜੀ ਦੇ ਵੱਡੇ ਪੁੱਤ੍ਰ ਬਾਬਾ ਮੋਹਨ ਜੀ ਦਾ ਜਨਮ ਪੰਦਰਾਂ ਚੇਤਰ ਸੰਮਤ ੧੫੯੩ ਵਿਚ ਹੋਇਆ ਇਹ ਮਸਤਾਨੇ ਰਹਿੰਦੇ ਸਨ।

ਬਾਬਾ ਮੋਹਰੀ ਜੀ ਛੋਟੇ ਸਨ। ਇਨ੍ਹਾਂ ਦਾ ਜਨਮ ਫੱਗਣ ਦੀ ਪੰਚਮੀ ਸੰਮਤ ੧੫੯੬ ਵਿਖੇ ਹੋਇਆ। ਇਨ੍ਹਾਂ ਦਾ ਅਨੰਦ ਸੌਣ ਦੀ ਨੌਮੀ ਸੰਮਤ ੧੬੦੯ ਵਿਖੇ ਹੋਇਆ ਸੀ। ਇਨ੍ਹਾਂ ਦਾ ਸਪੁਤ੍ਰ ਬਾਬਾ ਅਨੰਦ ਸੰਮਤ ੧੬੧੧ ਵਿਖੇ ਜਨਮਿਆ, ਇਹ ਛੀਵੇਂ ਗੁਰੂ ਜੀ ਤਕ ਰਿਹਾ। 'ਮੋਹਨ ਅਤੇ ਮੋਹਰੀ ਗੁਰੂ ਘਰੋਂ ਵਿਰੁਧ ਚੱਲੇ' 'ਮੋਹਨ ਕਮਲਾ ਹੋਇਆ ਚੋਬਾਰਾ ਮੋਹਰੀ ਬਣਾਇਆ' (ਭਾਈ

ਗੁਰਦਾਸ) 'ਅਨੰਦ' ਦਾ ਸਪੁੱਤ੍ਰ ਸੁੰਦਰ ਅਰ ਮਨੋਹਰਦਾਸ ਸੀ, ਇਨ੍ਹਾਂ ਨੇ 'ਸੱਦ' ਰਚਕੇ ਬੇਮੁਖਤਾ ਦੇ ਕਲੰਕ ਨੂੰ ਛਪਾਇਆ।

## ਬੀਬੀ ਅਮਰੋ ਜੀ ਤੋਂ ਗੁਰਬਾਣੀ ਸੁਣਨਾ

ਸ੍ਰੀ (ਗੁਰੂ) ਅਮਰਦਾਸ ਜੀ ਤੀਰਥ ਯਾਤ੍ਰਾ ਤੋਂ ਜਦ ਮੁੜ ਘਰ ਆ ਗਏ ਤਾਂ ਇਕ ਦਿਨ ਆਪਣੀ ਨੂੰਹ ਸ੍ਰੀ ਮਤੀ ਬੀਬੀ ਅਮਰੋ ਜੀ ਨੂੰ ਸ਼ਬਦ ਪੜ੍ਹਦੇ ਸੁਣਿਆ ਯਥਾ:-

"ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥ ਮਾਰੂ ਮਃ ੧

ਇਸ ਸ਼ਬਦ ਨੂੰ ਸੁਣਕੇ ਵਿਸਮਾਦ ਹੋ ਗਏ। ਬੀਬੀ ਅਮਰੋ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁਤਰੀ ਸੀ, ਜਿਸਦਾ ਵਿਵਾਹ ਅਮਰਦਾਸ ਜੀ ਦੇ ਭਰਾ ਦੇ ਪੁੱਤ੍ਰ ਨਾਲ ਹੋਇਆ ੨ ਸੀ। ਇਹ ਬੀਬੀ ਸਿੱਖ ਮਰਯਾਦਾ ਅਨੁਸਾਰ ਅੰਮ੍ਰਿਤ ਵੇਲੇ ਸ੍ਰੀ ਜਪੁਜੀ ਸਾਹਿਬ ਤੇ ਆਸਾ ਜੀ ਦੀ ਵਾਰ ਦਾ ਪਾਠ ਕਰਿਆ ਕਰਦੀ ਸੀ। ਨਿੱਤਨੇਮ ਕਰਕੇ ਦੁੱਧ ਰਿੜਕਣ ਵੇਲੇ ਮਿੱਠੀ ਸੁਰ ਨਾਲ ਬਾਣੀ ਪੜ੍ਹਿਆ ਕਰਦੀ, ਜਿਸ ਤੋਂ ਇਨ੍ਹਾਂ ਨੂੰ ਗੁਰ ਸਿੱਖੀ ਪ੍ਰੇਮ ਦੀ ਲਾਗ ਲਗੀ।

## ਪਹਿਲੀ ਅਵਸਥਾ

ਇਨ੍ਹਾਂ ਦੇ ਬਚਪਨ ਦਾ ਹਾਲ ਘਟ ਹੀ ਮਾਲੂਮ ਹੈ। ਪਰ ਇਤਿਹਾਸ ਤੋਂ ਪਤਾ ਲਗਦਾ ਹੈ ਕਿ ਇਹ ਆਪਣੇ ਜੀਵਨ ਵਿਖੇ ਇਕ ਮਿਹਨਤੀ ਤੇ ਧਰਮਾਤਮਾ ਪੁਰਸ਼ ਸਨ। ਇਨ੍ਹਾਂ ਪਾਸ ਇਕ ਘੋੜੀ ਹੁੰਦੀ ਸੀ, ਜਿਸ ਪਰ ਇਹ ਆਪਣਾ ਸੌਦਾਗਰੀ ਦਾ ਮਾਲ ਲੱਦਕੇ ਪਿੰਡ ੨ ਫਿਰਕੇ ਵੇਚਿਆ ਕਰਦੇ ਸਨ। ਇਸ ਪਰਕਾਰ ਇਨ੍ਹਾਂ ਨੂੰ ਜੋ ਲਾਭ ਹੁੰਦਾ, ਉਸ ਨਾਲ ਆਪਣੀ ਤੇ ਆਪਣੇ ਪਰਿਵਾਰ ਦੀ ਉਦਰ ਪੂਰਨਾ ਕਰਦੇ, ਅਰ ਵਾਧੂ ਧਨ ਗਰੀਬਾਂ ਨੂੰ ਵੰਡ ਦਿੰਦੇ। ਵਪਾਰ ਦੀ ਸਚਾਈ ਵਿਚ ਸਾਰੇ ਪ੍ਰਸਿੱਧ ਸਨ।

ਇਨ੍ਹਾਂ ਦੇ ਮਾਤਾ ਪਿਤਾ ਪੱਕੇ ਹਿੰਦੂ ਸਨ, ਇਸ ਲਈ ਇਨ੍ਹਾਂ ਨੂੰ ਭੀ ਗੰਗਾ ਆਦਿਕ ਤੀਰਥਾਂ ਦੇ ਇਸ਼ਨਾਨ ਦਾ ਪ੍ਰੇਮ ਹੋ ਗਿਆ ਸੀ। ਦਸਿਆ ਹੈ ਕਿ ਇਨ੍ਹਾਂ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਿਖ ਬਨਣ ਤੋਂ ਪਹਿਲਾਂ ੨੧ ਵਾਰੀ ਗੰਗਾ ਆਦਿ ਤੀਰਥਾਂ ਦੀ ਯਾਤ੍ਰਾ ਕੀਤੀ, ਤੇ ਸਿੱਖ ਬਨਣ ਤੋਂ ਪਹਿਲਾਂ ਇਹ ਜ਼ਾਤਿ ਪਾਤਿ ਤੇ ਛੂਤ ਛਾਤ ਦੇ ਮੰਨਣ ਵਾਲੇ ਇਕ ਪੱਕੇ ਵੈਸ਼ਨਵ ਸਨ।

ਇਕੇਰਾਂ ਸੰਮਤ ੧੫੯੭ ਬਿਕ੍ਰਮੀ ਵਿਖੇ ਜਦ ਇਹ ਹਰਿਦੁਆਰ ਦੀ ਯਾਤਰਾ ਨੂੰ ਜਾ ਰਹੇ ਸਨ, ਤਾਂ ਰਾਹ ਵਿਖੇ ਮੌਲਾਨਾ ਪਿੰਡ ਦੇ ਬਾਗ ਵਿਖੇ ਸੁਤੇ ਪਏ ਸਨ ਕਿ ਇਕ ਸਾਮੁਦ੍ਰੀਕ ਦੇ ਪੰਡਿਤ ਨੇ ਇਨ੍ਹਾਂ ਦੇ ਪੈਰ ਵਿਖੇ ਪਦਮ ਰੇਖਾ ਦੇਖਕੇ ਆਖਿਆ ਕਿ ਆਪਦੇ ਪੈਰ ਦੇ ਚਿੰਨ੍ਹ ਤੋਂ ਪਤਾ ਲਗਦਾ ਹੈ ਕਿ ਆਪ ਕਿਸੇ ਦਿਨ ਬਾਦਸ਼ਾਹ ਬਣੋਗੇ। ਸ੍ਰੀ ਅਮਰਦਾਸ ਜੀ ਇਹ ਸੁਣਕੇ ਹੱਸੇ ਤੇ ਉਸਨੂੰ ਕੁਝ ਮਾਇਆ ਦੇਣੀ ਚਾਹੀ ਪਰ ਉਸ ਨੇ ਇਹ ਆਖਕੇ ਕਿ ਫੇਰ ਕਿਸੇ ਸਮੇਂ ਲਵਾਂਗੇ, ਨਾਂਹ ਕਰ ਦਿੱਤੀ।

(ਨੋਟ) ਸੂਰਜ ਪ੍ਰਕਾਸ਼ ਵਿਖੇ ਮੌਲਾਨਾ ਨਗਰ ਦੀ ਥਾਂ ਨਗਰ ਮੇਹੜ ਲਿਖਿਆ ਹੈ ਅਰ ਪੰਡਿਤ ਦਾ ਨਾਮ ਦੁਰਗਾ ਦਤ ਸਮੁੰਦਰਕ ਜੋ ਕਿ ਕੇਰਲ ਵਿਦਯਾ ਦਾ ਗਿਆਤਾ ਸੀ, ਇਸਦਾ

ਨੇਮ ਸੀ ਕਿ ਨਿਗੁਰੇ ਦੇ ਹਥੋਂ ਕੁਝ ਲੈਕੇ ਨਹੀਂ ਛਕਣਾ, ਇਸੇ ਕਰਕੇ ਮਠਿਆਈ ਹਿਤ ਮਾਇਆ ਅੰਗੀਕਾਰ ਨਾ ਕੀਤੀ। ਅਮਰ ਦਾਸ ਜੀ ਗੁਰੂ ਦੀ ਭਾਲ ਵਿਚ ਫਿਰਦੇ ਰਹੇ, ਕਿਤੋਂ ਸ਼ਾਂਤੀ ਨਾ ਆਈ, ਅਖੀਰ ਘਰ ਵਿਚੋਂ ਹੀ ਬੀਬੀ ਅਮਰੋ ਜੀ ਦੀ ਸਿਖਿਆ ਨਾਲ ਗੁਰੂ ਦੀ ਭਾਲ ਦਾ ਰਸਤਾ ਮਿਲਿਆ। ਆਪ ਨੇ ਬੀਬੀ ਜੀ ਪਾਸੋਂ ਪੁਛਿਆ ਕਿ ਕੀ ਤੇਰੇ ਪਿਤਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿੱਖ ਮੈਨੂੰ ਭੀ ਬਣਾ ਲੈਣਗੇ? ਬੀਬੀ ਜੀ ਨੇ ਉਤਰ ਦਿਤਾ ਸਿੱਖੀ ਦਾ ਦਰਵਾਜ਼ਾ ਸਭਸ ਲਈ ਖੁਲ੍ਹਾ ਹੈ। ਤਾਂ ਫੇਰ ਅਮਰਦਾਸ ਜੀ ਨੇ ਆਖਿਆ, ਹੇ ਪੁਤ੍ਰੀ! ਤੂੰ ਆਪਣੇ ਨਾਲ ਮੈਨੂੰ ਆਪਣੇ ਪਿਤਾ ਜੀ ਪਾਸ ਲੈ ਚਲ। ਅਮਰਦਾਸ ਜੀ ਦਾ ਬਚਨ ਮੰਨ ਕੇ ਬੀਬੀ ਅਮਰੋ ਜੀ ਉਨ੍ਹਾਂ ਨੂੰ ਆਪਣੇ ਪਿਤਾ ਸ੍ਰੀ ਗੁਰੂ ਅੰਗਦ ਦੇਵ ਜੀ ਪਾਸ ਖਡੂਰ ਲੈ ਗਈ।

ਜਦ ਅਮਰਦਾਸ ਜੀ ਗੁਰੂ ਦਰਬਾਰ ਵਿਖੇ ਪਹੁੰਚੇ, ਉਸ ਸਮੇਂ ਸ੍ਰੀ ਗੁਰੂ ਅੰਗਦ ਦੇਵ ਜੀ ਸੰਗਤ ਨੂੰ ਉਪਦੇਸ਼ ਦੇ ਰਹੇ ਸਨ। ਇਤਨੇ ਨੂੰ ਦੁਪਹਿਰ ਵੇਲੇ ਦਾ ਲੰਗਰ ਤਿਆਰ ਹੋਗਿਆ। ਸੰਗਤਾਂ ਪ੍ਰਸ਼ਾਦਿ ਛਕਣ ਲਈ ਬੈਠੀਆਂ ਤਾਂ ਅਮਰਦਾਸ ਜੀ ਕੀ ਦੇਖਦੇ ਹਨ ਕਿ ਜ਼ਾਤ ਪਾਤਿ, ਊਚ ਨੀਚ, ਛੂਤ ਛਾਤ ਦੇ ਖਿਆਲ ਨੂੰ ਛਡਕੇ ਸਭ ਸਿੱਖ ਮਾਤ੍ਰ ਇਕ ਥਾਉਂ ਭੋਜਨ ਛਕਣ ਲਈ ਬੈਠੇ ਹਨ, ਇਸ ਦ੍ਰਿਸ਼ਯ ਨੇ ਅਮਰਦਾਸ ਜੀ ਦੇ ਦਿਲ ਪਰ ਉਹ ਅਸਰ ਕੀਤਾ ਜੋ ਕਹਿਣ ਤੋਂ ਬਾਹਰ ਹੈ, ਕਿਉਂ ਜੋ ਅਮਰਦਾਸ ਜੀ ਨੇ ਅੱਜ ਤੋਂ ਪਹਿਲਾਂ ਕਦੇ ਇਸ ਪ੍ਰਕਾਰ ਸਭ ਜ਼ਾਤੀਆਂ ਦੇ ਪੁਰਸ਼ਾਂ ਨੂੰ ਇੱਕ ਅਸਥਾਨ ਵਿਖੇ ਇਕੱਠੇ ਬੈਠਕੇ (ਇਕੋ ਪੰਗਤਿ ਵਿਖੇ) ਖਾਂਦੇ ਹੋਏ ਨਹੀਂ ਦੇਖਿਆ ਸੀ। ਅਮਰਦਾਸ ਜੀ ਅਜੇ ਆਪਣੇ ਦਿਲ ਵਿਖੇ ਕੁਝ ਸੋਚ ਹੀ ਰਹੇ ਸਨ, ਕਿ ਗੁਰੂ ਜੀ ਨੇ ਲਾਂਗਰੀ ਨੂੰ ਹੁਕਮ ਦਿਤਾ, ਕਿ ਇਨ੍ਹਾਂ ਨੂੰ ਇਨ੍ਹਾਂ ਦੀ ਮਰਜ਼ੀ ਅਨੁਸਾਰ ਜੈਸਾ ਚਾਹੁਣ ਪਰਸ਼ਾਦ ਛਕਾਓ। ਤਾਂ ਅਮਰ ਦਾਸ ਜੀ ਨੇ ਪਰਸ਼ਾਦ ਛਕਿਆ।

ਆਥਣ ਦੇ ਦੀਵਾਨ ਵਿਖੇ ਸ਼ਬਦ ਕੀਰਤਨ ਤੇ ਗੁਰੂ ਸਾਹਿਬ ਦੇ ਉਪਦੇਸ਼ਾਂ ਤੋਂ ਅਮਰਦਾਸ ਜੀ ਦੇ ਦਿਲ ਨੂੰ ਉਹ ਸ਼ਾਂਤਿ ਪ੍ਰਾਪਤ ਹੋਈ ਕਿ ਤਨ ਮਨ ਧਨ ਕਰਕੇ ਗੁਰੂ ਸਾਹਿਬ ਤੇ ਸੰਗਤ ਦੀ ਸੇਵਾ ਵਿਚ ਜੁਟ ਪਏ, ਉਪਰੰਤ ਗੁਰੂ ਦੀਖਿਆ ਲੈਕੇ ਸਿੱਖ ਸੱਜ ਗਏ।

ਨੋਟ:– ਇਹ ਸਮਾਂ ਸੰਮਤ ੧੫੯੭ ਬਿ: ਦਾ ਸੀ, ਇਸ ਵੇਲੇ ਆਪ ਇਕਾਹਠ ਸਾਲਾਂ ਦੇ ਸਨ। ਆਪਣੇ ਕੁੜਮ ਦਾ ਸਿੱਖ ਬਣਨਾ, ਅਰ ਉਸਦੀ ਗਾਖੜੀ ਸੇਵਾ ਕਰਨੀ ਸੰਸਾਰੀ ਖਿਆਲਾਂ ਤੋਂ ਬਹੁਤ ਉਲਟ ਬਾਤ ਸੀ, ਪਰ ਆਪ ਨੇ ਗੁਰਸਿੱਖੀ ਦੀ ਪ੍ਰਾਪਤੀ ਲਈ ਫਜ਼ੂਲ ਲੋਕ-ਲੱਜਾ ਯਾ ਸੋਭਾ ਨੂੰ ਲੱਤ ਮਾਰਕੇ ਸਿੱਖੀ ਦੇ ਨਾਤੇ ਨੂੰ ਉੱਚਾ ਤੇ ਸੁੱਚਾ ਮੰਨਿਆਂ। ਪ੍ਰੇਮ ਅਗੇ ਉਮਰ ਆਦਿ ਦੀ ਬਜ਼ੁਰਗੀ ਨੂੰ ਪਿੱਠ ਦੇਕੇ ਸੰਗਤਾਂ ਦੀ ਸੇਵਾ ਲਈ ਪੱਖਾ ਤੇ ਝਾੜੂ ਫੜ ਲਿਆ, ਹਮੇਸ਼ਾਂ ਲੰਗਰ ਦੀ ਸੇਵਾ ਕਰਦੇ (ਸ੍ਰੀ ਗੁਰੂ) ਅਮਰ ਦਾਸ ਜੀ ਨੂੰ ਜੋ ਅਨੰਦ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਕੇ ਆਇਆ ਸੀ, ਆਪ ਨੇ ਉਸ ਨੂੰ ਸਮਾਂ ਪਾਕੇ ਰਾਮਕਲੀ ਮ: ੩ 'ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ।' ਸ਼ਬਦਾਂ ਦਵਾਰਾ ਕਥਨ ਕੀਤਾ।

## ਗੁਰੂ ਗੱਦੀ ਦੀ ਪ੍ਰਾਪਤੀ

ਸ੍ਰੀ ਅਮਰਦਾਸ ਜੀ ਨੇ ੧੨ ਬਰਸ ਤਕ ਬ੍ਰਿਧ ਅਵਸਥਾ ਵਿਖੇ ਅਜੇਹੀ ਪ੍ਰੀਤ ਨਾਲ ਗੁਰੂ ਜੀ ਤੇ ਸੰਗਤ ਦੀ ਗਾਖੜੀ ਸੇਵਾ ਕੀਤੀ, ਕਿ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪ੍ਰੀਖਯਾ ਵਿਚ ਪਾਸ

ਹੋਣ ਪਰ ਪ੍ਰਸੰਨ ਹੋਕੇ ਆਪ ਜੀ ਨੂੰ ਗੁਰਿਆਈ ਦੀ ਗੱਦੀ ੩ ਵੈਸਾਖ ੧੬੦੯ ਨੂੰ ਬਖਸ਼ ਦਿੱਤੀ। ਆਪ ਦਾ ਸਿੱਖ ਹੋਣ ਦੀ ਹਾਲਤ ਵਿਚ ਇਸ ਸੇਵਾ ਸਬੰਧੀ ਕੁਝਕੁ ਵਰਨਣ ਹੇਠਾਂ ਕੀਤਾ ਜਾਂਦਾ ਹੈ, ਯਥਾ:- ਸੰਗਤ ਦੀ ਲੰਗਰ ਤੇ ਸੰਗਤ ਦੀ ਪੱਖੇ ਆਦਿ ਦੀ ਸੇਵਾ ਤੋਂ ਛੁਟ ਅਮਰਦਾਸ ਜੀ ਦਾ ਇਹ ਨਿਤ ਨੇਮ ਸੀ, ਕਿ ਚਾਹੇ ਸਰਦੀ ਹੋਵੇ ਜਾ ਗਰਮੀ ਅੱਧੀ ਰਾਤੇ ਉਠ ਕੇ ਦਰਿਆ ਬਿਆਸ ਤੋਂ, ਜੋ ਖਡੂਰ ਸਾਹਿਬ ਤੋਂ ਤਿਨ ਮੀਲ ਦੀ ਵਿਥ ਤੇ ਸੀ, ਜਲ ਲਿਆਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਅੰਮ੍ਰਿਤ ਵੇਲੇ ਇਸ਼ਨਾਨ ਕਰਾਇਆ ਕਰਦੇ ਸਨ।

ਇਕ ਦਿਨ ਪੋਹ ਦੇ ਮਹੀਨੇ ਬਹੁਤ ਬਰਖਾ ਹੋ ਰਹੀ ਸੀ ਤੇ ਹਵਾ ਬੜੇ ਜ਼ੋਰ ਨਾਲ ਚਲ ਰਹੀ ਸੀ। ਅੰਧੇਰਾ ਅਜਿਹਾ ਸੀ ਕਿ ਹੱਥ ਪਸਾਰਿਆ ਨਹੀਂ ਦਿਸਦਾ ਸੀ। ਦਰਯਾ ਬਿਆਸ ਤੋਂ ਅਮਰਦਾਸ ਜੀ, ਜਲ ਦੀ ਗਾਗਰ ਭਰਕੇ ਲਈ ਆਉਂਦੇ ਸਨ, ਕਿ ਰਾਹ ਵਿਖੇ ਪਿੰਡ ਦੇ ਕੋਲ ਅਨ੍ਹੇਰੇ ਦੇ ਕਾਰਨ ਇਕ ਜੁਲਾਹੇ ਦੇ ਕਿੱਲੇ ਨਾਲ ਠੇਡਾ (ਠੋਕਰ) ਖਾਕੇ ਢਹਿ ਪਏ, ਬੜੇ ਜ਼ੋਰ ਦਾ ਖੜਾਕ ਹੋਇਆ। ਘਰ ਦੇ ਮਾਲਕ ਜੁਲਾਹੇ ਨੇ ਆਪਣੀ ਘਰ ਵਾਲੀ ਤੋਂ ਪੁਛਿਆ, ਇਹ ਖੜਾਕ ਕਿਸ ਦੇ ਗਿਰਨ ਦਾ ਹੈ? ਜੁਲਾਹੀ ਨੇ ਉਤਰ ਦਿਤਾ, ਕਿ ਇਸ ਵੇਲੇ ਸਿਵਾਏ ਅਮਰੂ ਨਿਥਾਵੇਂ ਦੇ ਹੋਰ ਕੌਣ ਹੋਣਾ ਹੈ? ਓਹੀ ਹਰ ਰੋਜ਼ ਦਰਿਆ ਤੋਂ ਪਾਣੀ ਲਿਆਇਆ ਕਰਦਾ ਹੈ। ਪਿਆ ਕੁੜਮਾਂ ਦਆਰੇ ਪਾਣੀ ਢੋਹ ਕੇ ਖੁਆਰ ਹੁੰਦਾ ਹੈ, ਸ੍ਰੀ ਅਮਰਦਾਸ ਜੀ ਨੇ ਆਪਣੀ ਹੇਠੀ ਅਤੇ ਨਿੰਦਾ ਦੇ ਕੁਟਲ ਸ਼ਬਦ ਤਾਂ ਜਰ ਲਏ, ਪਰ ਜਦੋਂ ਜੁਲਾਹੀ ਨੇ ਕਿਹਾ, ਗੁਰੂ ਅੰਗਦ ਨੂੰ ਭੀ ਗੈਰਤ ਨਹੀਂ ਆਉਂਦੀ ਆਪਣੇ ਬੁਢੇ ਕੁੜਮ ਪਾਸੋਂ ਪਾਣੀ ਢੁਐਂਦਾ ਹੈ, ਤਿਸ ਪਰ ਗੁਰੂ ਅਮਰਦਾਸ ਜੀ ਨੇ ਸੁਤੇ ਕਿਹਾ, ਐ ਝੱਲੀ ਜੁਲਾਹੀ ਮੇਰੇ ਗੁਰਦੇਵ ਜੀ ਦੀ ਨਿੰਦਿਆ ਨਾ ਕਰ। ਜਿਸ ਪਰ ਜੁਲਾਹੀ ਦਿਨ ਚੜ੍ਹਦੇ ਨੂੰ ਪਾਗਲ ਹੋਕੇ, ਬਸਤਰ ਫਾੜ ਨਗਨ ਹੋ ਭੱਜੀ ਅਰ ਸਾਰੇ ਪਿੰਡ ਵਿੱਚ ਰੌਲਾ ਪੈ ਗਿਆ।

ਚਾਹੇ ਅਮਰਦਾਸ ਜੀ ਦੇ ਕਈ ਸੱਟਾਂ ਭੀ ਲੱਗੀਆਂ, ਪਰ ਉਨ੍ਹਾਂ ਨੇ ਜਲ ਲਿਜਾਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਇਸ਼ਨਾਨ ਕਰਾਇਆ, ਤੇ ਆਪਣੇ ਪ੍ਰਣ ਨੂੰ ਟੁੱਟਣ ਨਾ ਦਿੱਤਾ।

ਜਦ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਇਸ ਰਾਤ ਵਾਲੀ ਵਾਰਤਾ ਦਾ ਪਤਾ ਲੱਗਾ ਤਾਂ ਜੁਲਾਹੇ ਨੂੰ ਬੁਲਾਕੇ ਦੀਵਾਨ ਵਿਖੇ ਸਾਰਾ ਸਮਾਚਾਰ ਪੁੱਛਿਆ। ਉਸ ਨੇ ਭੀ ਜੋ ਕੁਝ ਰਾਤ ਨੂੰ ਆਖਿਆ ਸੀ, ਸੱਚ ਸੱਚ ਕਹਿ ਦਿੱਤਾ।

ਇਹ ਸੁਣ ਗੁਰੂ ਅੰਗਦ ਦੇਵ ਜੀ ਪ੍ਰੇਮ ਵਿਚ ਐਸੇ ਲੀਨ ਹੋ ਗਏ ਕਿ ਨੇਤ੍ਰਾਂ ਵਿਚੋਂ ਜਲ ਵਗ ਤੁਰਿਆ। ਅਮਰਦਾਸ ਜੀ ਨੂੰ ਆਪਣੇ ਕੰਠ ਨਾਲ ਲਾਕੇ ਉੱਚੀ ਅਵਾਜ਼ ਨਾਲ ਫੁਰਮਾਇਆ :-

"ਅਮਰਦਾਸ ਨਿਥਾਵਿਆਂ ਦਾ ਥਾਂ, ਨਿਮਾਣਿਆਂ ਦਾ ਮਾਣ, ਨਿਓਟਿਆਂ ਦੀ ਓਟ, ਨਿਆਸਰਿਆਂ ਦਾ ਆਸਰਾ, ਨਿਗੱਤਿਆਂ ਦੀ ਗਤਿ, ਨਿਪੱਤਿਆਂ ਦੀ ਪਤਿ, ਸਚਾ ਪਾਤਿਸ਼ਾਹ"। ਅਜਿਹੇ ਵਰ ਦੇ ਕੇ ਨਿਹਾਲ ਕਰ ਦਿਤਾ।

ਨੋਟ - ਸ੍ਰੀ ਅਮਰਦਾਸ ਜੀ ਦੀ ਸ਼ਾਨ ਵਿੱਚ ਹੋਰ ਵੀ ਕੁਬਚਨ ਕਹੇ, ਜੋ ਸ੍ਰੀ ਜੀ ਨੇ ਸ਼ਾਂਤੀ ਨਾਲ ਜਰੇ। ਉਪ੍ਰੰਤ ਉਸ ਨੇ ਗੁਰੂ ਅੰਗਦ ਜੀ ਦੇ ਵਿਰੁੱਧ ਭੀ ਕਠੋਰ ਸ਼ਬਦ ਵਰਤੇ, ਜਿਸ ਪਰ ਸ੍ਰੀ ਅਮਰਦਾਸ ਜੀ ਨੇ ਗੁਰੂ ਜੀ ਦੀ ਨਿੰਦਾ ਨਾ ਸਹਾਰਕੇ ਕਿਹਾ, ਹੇ ਬਾਉਲੀ ਜੁਲਾਹੀ ਮੇਰੇ ਗੁਰੂ ਦੀ ਨਿੰਦਾ ਨਾ ਕਰ, ਮੇਰਾ ਕਲੇਜਾ ਫਟਦਾ ਹੈ। ਦੱਸਿਆ ਹੈ ਕਿ ਇਹ ਸ਼ਬਦ ਕਹਿਣ ਸਾਰ, ਓਹ ਜੁਲਾਹੀ ਪਾਗਲ ਬਣ ਗਈ। ਗੁਰੂ ਸਾਹਿਬਾਂ ਨੇ ਜੁਲਾਹੀ ਨੂੰ ਭੀ ਕ੍ਰਿਪਾ ਦ੍ਰਿਸ਼ਟੀ ਕਰਕੇ ਰਾਜ਼ੀ ਕਰ ਦਿਤਾ। ਅਰ ਨਿੰਦਕਾਂ

ਨੂੰ ਭੀ ਤਾਰਨੇ ਦੀ ਮਿਸਾਲ ਕਾਇਮ ਕੀਤੀ। ਜਿਸ ਕਿੱਲੇ ਨਾਲ ਗੁਰ ਜੀ ਠੋਕਰ ਖਾਕੇ ਗਿਰੇ ਸਨ ਓਹ ਹੁਣ ਹਰਿਆ ਭਰਿਆ ਕਰੀਰ ਹੈ। ਦਮ ਲੈਣ ਦੀ ਥਾਂ ਦਮਦਮਾ ਸਾਹਿਬ ਗੁਰਦੁਆਰਾ ਹੈ।

ਉਸੀ ਸਮੇਂ ਸਾਰੀ ਸਿਖ ਸੰਗਤ ਦੇ ਸਾਹਮਣੇ ਅਮਰਦਾਸ ਜੀ ਨੇ ਗੁਰੂ ਗੱਦੀ ਪਰ ਸੰਮਤ ੧੬੦੯ ਬਿः ਵਿਖੇ ਮੱਥਾ ਟੇਕ ਕੇ ਗੁਰੂ ਬਣਾ ਦਿਤਾ। ਉਪਰੰਤ ਆਪ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਤਰਾਂ ਸੰਗਤਾਂ ਨੂੰ ਪਵਿਤ੍ਰ ਉਪਦੇਸ਼ ਦੇਕੇ ਪਰਮਾਤਮਾਂ ਦੀ ਭਗਤੀ ਵਿਖੇ ਦ੍ਰਿੜ ਕਰੋਣ ਲਗੇ।

## ਗੁਰੂ ਗੱਦੀ ਦੀ ਪ੍ਰਾਪਤੀ ਦਾ ਦ੍ਰਿਸ਼ਯ

ਰਬਾਬੀ ਸੱਤਾ ਬਲਵੰਡ ਨੇ ਆਪਣੀ ਰਚਨਾਂ ਦੁਆਰੇ ਸ੍ਰੀ ਗੁਰੂ ਅਮਰਦਾਸ ਜੀ ਦੇ ਗੁਰੂ ਸਥਾਪੇ ਜਾਣ ਦੇ ਦ੍ਰਿਸ਼ ਨੂੰ ਦਿਖਾਇਆ ਹੈ, ਇਸ ਵਿਚੋਂ ਗੁਰੂ ਸਾਹਿਬਾਂ ਦੀ ਉਦਾਰਤਾ, ਥਿਰਤਾ, ਸ਼ਾਂਤੀ ਅੰਤ੍ਰਯਾਮਤਾ, ਦਾਨੀ ਹੋਣਾ ਆਦਿ ਪ੍ਰਤੱਖ ਸਾਬਤ ਹੈ। ਜਿਸ ਤਰਾਂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਲੰਗਰ ਵਿਚ ਘਿਓ ਵਾਲੀ ਖੀਰ ਸਰਬੱਤ ਲਈ ਵਰਤਾਈ ਜਾਂਦੀ ਸੀ ਇਸੇ ਤਰਾਂ ਸ੍ਰੀ ਗੁਰੂ ਅਮਰਦਾਸ ਜੀ "ਬਿਨਾ ਕਿਸੇ ਜਾਤੀ ਪਾਤੀ ਦੇ ਵਿਤਕਰੇ ਦੇ" ਮਹਾਂ ਪ੍ਰਸ਼ਾਦਿ (ਕੜਾਹ ਪ੍ਰਸ਼ਾਦਿ, ਪੰਚਾਮ੍ਰਿਤ) ਛਕੌਂਦੇ ਸਨ।

ਭਾਵ ਹਰ ਵੇਲੇ ਕੜਾਹ ਪ੍ਰਸ਼ਾਦਿ ਵਰਤਦਾ ਸੀ। ਗੁਰੂ ਜੀ ਨੇ ਹੁਕਮ ਦੇ ਛਡਿਆ ਸੀ ਕਿ ਬਿਨਾਂ ਲੰਗਰ ਵਿਚ ਪ੍ਰਸ਼ਾਦ ਛਕੇ ਦੇ ਸਾਡੇ ਪਾਸ ਕੋਈ ਨਾ ਆਵੇ। ਇਸ ਹੁਕਮ ਅਨੁਸਾਰ ਸਮੇਂ ਦੇ ਬਾਦਸ਼ਾਹ ਅਕਬਰ ਨੂੰ ਭੀ ਲੰਗਰ ਵਿਚ ਪ੍ਰਸ਼ਾਦਾ ਛਕਣ ਪਰ ਦਰਸ਼ਨ ਨਸੀਬ ਹੋਏ ਸਨ। ਲੰਗਰ ਵਿਚ ਅਛੂਤਾਂ ਨੂੰ ਸੰਗਤ ਪੰਗਤ ਵਿਚ ਬਿਠਾ ਕੇ ਛਕਣ ਦੀ ਖੁਲ੍ਹ ਸੀ। ਬਾਦਸ਼ਾਹ ਲੰਗਰ ਦੀ ਮਰਯਾਦਾ ਦੇਖਕੇ ਅਤੀ ਖ਼ੁਸ਼ ਹੋਂਦਿਆ ਤੇ ਲੰਗਰ ਨੂੰ ਜਾਗੀਰ ਲੈਣ ਲਈ ਪ੍ਰਾਰਥਨਾ ਕੀਤੀ, ਪ੍ਰੰਤੂ ਗੁਰੂ ਜੀ ਨੇ ਇਹ ਕਹਿਕੇ ਪ੍ਰਵਾਨ ਨਾ ਕੀਤੀ, ਕਿ ਇਹ ਲੰਗਰ ਗੁਰੂ ਸੰਗਤਾਂ ਦਾ ਹੈ। ਜਾਗੀਰ ਲੈਣ ਨਾਲ ਸੰਗਤਾਂ ਦੀ ਸੇਵਾ ਰਹਿ ਜਾਵੇਗੀ। ਇਸ ਲਈ ਸਾਨੂੰ ਜਾਗੀਰ ਦੀ ਕੋਈ ਲੋੜ ਨਹੀਂ ਹੈ। ਬਾਦਸ਼ਾਹ ਨੇ ਬਹੁਤ ਬੇਨਤੀਆਂ ਕੀਤੀਆਂ ਅਖੀਰ ਜਾਣ ਵੇਲੇ ਇਹ ਕਹਿ ਗਿਆ ਕਿ ਅੱਛਾ ਆਪ ਦੀ ਸਪੁਤ੍ਰੀ ਬੀਬੀ ਭਾਨੀ ਜੀ ਮੇਰੀ ਸਪੁਤ੍ਰੀ ਹੈ। ਇਸਦੇ ਨਾਮ ਜਾਗੀਰ ਲੈਂਦਾ ਹਾਂ।

ਰਬਾਬੀ ਬਲਵੰਡ ਅਰ ਸੱਤਾ ਜੀ ਨੇ ਸ੍ਰੀ ਗੁਰੂ ਅਮਰ ਦਾਸ ਜੀ ਦੇ ਜੀਵਨ ਸਬੰਧੀ ਇਸ ਪ੍ਰਕਾਰ ਦਾ ਪ੍ਰਸਤਾਵ ਉਚਾਰਨ ਕੀਤਾ ਹੈ। ਯਥਾः—

ਸੋ ਟਿੱਕਾ ਸੋ ਬੈਹਣਾ ਸੋਈ ਦੀਬਾਣੁ॥ ਪਿਯੂ ਦਾਦੇ ਜੇਵਿਹਾ ਪੋਤਾ
ਪਰਵਾਣੁ॥ ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ॥ ਜਿਨਿ
ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ॥ ਚਉਦਹ ਰਤਨ ਨਿਕਾਲਿਅਨੁ
ਕੀਤੋਨੁ ਚਾਨਾਣੁ॥ ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ॥ ਧਣਖੁ
ਚੜਾਇਓ ਸਤ ਦਾ ਜਸ ਹੰਦਾ ਬਾਣੁ॥ ਕਲਿ ਵਿਚਿ ਧੂਅੰਧਾਰੁ ਸਾ
ਚੜਿਆ ਰੈਭਾਣੁ॥ ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ॥ ਨਿਤ
ਰਸੋਈ ਤੇਰੀਐ ਘਿਉ ਮੈਦਾ ਖਾਣੁ॥ ਚਾਰੇ ਕੁੰਡਾਂ ਸੁਝੀਓਸੁ ਮਨ ਮਹਿ
ਸਬਦੁ ਪਰਵਾਣੁ॥ ਆਵਾਗਉਣੁ ਨਿਵਾਰਿਓ ਕਰਿ ਨਦਰਿ ਨੀਸਾਣੁ॥
ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ॥ ਝਖੜਿ ਵਾਉ ਨ ਡੋਲਈ
ਪਰਬਤੁ ਮੇਰਾਣੁ॥ ਜਾਣੈ ਬਿਰਥਾ ਜੀਆ ਕੀ ਜਾਣੀ ਹੂ ਜਾਣੁ॥ ਕਿਆ

ਸਾਲਾਹੀ ਸਚੇ ਪਾਤਿਸਾਹ ਜਾ ਤੂ ਸੁਘੜੁ ਸੁਜਾਣੁ ॥ ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥ ਨਾਨਕ ਹੰਦਾ ਛਤ੍ਰੁ ਸਿਰਿ ਉਮਤਿ ਹੈਰਾਣੁ ॥ ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥ ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ॥ ੬ ॥

ਨੋਟ:– ਸ੍ਰੀ ਗੁਰੂ ਅਮਰਦਾਸ ਜੀ ਗੁਰੂ ਬਣਨੇ ਪਰ ਸੰਗਤਾਂ ਦੀ ਹਥੀਂ ਸੇਵਾ ਕਰਦੇ, ਕ੍ਰਿਤ ਕਰਕੇ ਪ੍ਰਸ਼ਾਦ ਛਕਦੇ, ਆਪ ਦੀ ਖੁਰਾਕ, ਬ੍ਰਿਧ ਹੋਣ ਕਰਕੇ, ਜੌਆਂ ਭੁਜਿਆਂ ਦਾ ਪੀਠਾ ਆਟਾ (ਸੱਤੂ) ਸੀ, ਪਹਿਰਾਵਾ ਹਮੇਸ਼ਾ ਬਹੁਤ ਸਾਦਾ ਰਖਦੇ ਸਨ ।

## ਜਾਣ ਪਛਾਣ ਤੇ ਪ੍ਰਚਾਰ

ਗੁਰੂ ਅਮਰ ਦਾਸ ਜੀ ਨੇ ਗੋਇੰਦ ਵਾਲ ਵਿਖੇ ਇਕ ਕੋਠੜੀ ਵਿੱਚ ਨਿਵਾਸ ਰਖਿਆ, ਜਿਥੇ ਆਪ ਸਾਵਧਾਨਤਾ ਵਾਸਤੇ ਇਕ ਮੇਖ ਨੂੰ ਪਕੜ ਕੇ ਖਲੋਕੇ ਭਜਨ ਵਿੱਚ ਸਾਰੀ ਰਾਤ ਲੀਨ ਰਹਿੰਦੇ ਸਨ । ਅਰ ਗੁਰਬਾਣੀ ਪੜ੍ਹਦੇ । ਇਸ ਬਾਤ ਦਾ ਚਾਰੇ ਪਾਸੀਂ ਚਰਚਾ ਫੈਲ ਗਿਆ। ਕਈ ਪਹਾੜੀ ਰਾਜੇ ਦਰਸ਼ਨ ਵਾਸਤੇ ਔਂਦੇ ਰਹਿੰਦੇ। ਆਪ ਦੇ ਯਸ਼ ਸੁਣਕੇ ਲਾਹੌਰ ਵਾਲੇ ਸ਼ੇਖ ਮਹੰਮਦ ਤਾਹਰੀ ਅਤੇ ਸਯਦ ਬਿਲਾਵਲ ਭੀ ਦਰਸ਼ਨਾਂ ਵਾਸਤੇ ਆਏ, ਮੁਸਲਮਾਨਾਂ ਵਿਖੇ ਇਹ ਵੱਡੇ ਪ੍ਰਸਿੱਧ ਪੀਰ ਮੰਨੀਦੇ ਸਨ, ਸ਼ਾਹ ਬਿਲਾਵਲ ਦਾ ਮਕਬਰਾ ਲਾਹੌਰ ਦੇ ਪਾਸ ਇਕ ਪਿੰਡ ਵਿੱਚ ਹੈ । ਜਿਥੇ ਕਿ ਧਰਮੀ ਹਕੀਕਤ ਰਾਇ ਦੀ ਸਮਾਧ ਭੀ ਹੈ। ਉਹ ਗੁਰੂ ਜੀ ਦੀ ਕਰੜੀ ਘਾਲਣਾ ਨੂੰ ਤੱਕ ਕੇ ਹੈਰਾਨ ਰਹਿ ਗਏ। ਉਨ੍ਹਾਂ ਨੇ ਕਿਹਾ ਆਪ 'ਗੁਰੂ ਹੋ ਕੇ, ਇਤਨੀ ਕਰੜੀ ਭਗਤੀ ਕਿਉਂ ਕਰਦੇ ਹੋ? ਆਪ ਤਾਂ ਹੁਣ ਮਰਾਤਬੇ ਨੂੰ ਪਹੁੰਚ ਗਏ ਹੋ? ਗੁਰੂ ਜੀ ਨੇ ਫੁਰਮਾਇਆ ਸ਼ਾਹ ਜੀ ! ਜਿਸ ਘਾਲਣਾਂ ਦਾ ਸਕਦਾ ਮੈਨੂੰ ਇਹ ਮਰਾਤਬਾ ਮਿਲਿਆ ਹੈ, ਉਹ ਕਿਉਂ ਛਡਾਂ। ਇਸੇ ਦੇ ਸਦਕੇ ਤਾਂ ਤੁਸਾਡੇ ਦਰਸ਼ਨ ਹੋਏ ਹਨ, ਉਨ੍ਹਾਂ ਪੀਰਾਂ ਨੇ ਕਿਹਾ ਸਾਨੂੰ ਭੀ ਮੁਕਤੀ ਦਾ ਮਾਰਗ ਦਸੋ। ਗੁਰੂ ਜੀ ਨੇ ਫੁਰਮਾਯਾ ਸੰਸਾਰ ਦੀਆਂ ਮਨੋ ਕਾਮਨਾ ਛੱਡੋ, ਰੱਬ ਦੀ ਰਜ਼ਾ ਵਿੱਚ ਸ਼ਾਕਰ ਰਹੋ। ਗੁਰੂ ਜੀ ਨੇ ਵਾਕ ਉਚਾਰਿਆ 'ਇਹ ਜਗ ਅੰਧਾ ਅੰਧ ਕਮਾਵੈ, ਬਿਨ ਗੁਰ ਮਗੁ ਨ ਪਾਇ। ਨਾਨਕ ਸਤਿਗੁਰ ਮਿਲੈ ਤ ਅਖੀ ਵੇਖੈ, ਘਰੈ ਅੰਦਰ ਸਚ ਪਾਏ। ਸੋਰਠ ਮ: ੩। ਇਹ ਵਾਕ ਸੁਣਕੇ ਉਨ੍ਹਾਂ ਨੇ ਆਪ ਨੂੰ ਨਮਿਸ਼ਕਾਰ ਕੀਤੀ।

ਭਾਵੇਂ ਗੁਰੂ ਅਮਰ ਦਾਸ ਜੀ ਵਡੇਰੀ ਉਮਰ ਕਰਕੇ ਵਧ ਦੌਰੇ ਨਹੀਂ ਕਰ ਸਕਦੇ ਸਨ ਫੇਰ ਭੀ ਆਪ ਨੇ ਬਾਹਰਲੇ ਪ੍ਰਚਾਰ ਦੀ ਮਹਿੰਮ ਜਾਰੀ ਰੱਖੀ। ਇਹ ਮਹਿੰਮ ਸੰਮਤ ੧੬੦੦ ਤੋਂ ਜਾਰੀ ਸੀ। ੧੬੦੯ ਬਿ: ਤੋਂ ਗੁਰੂ ਪਦ ਪ੍ਰਾਪਤ ਕਰਕੇ 'ਫੇਰ ਬਾਹਰ ਜਾਂਦੇ ਰਹੇ। ਆਪ ਸੰਗਤ ਨੂੰ ਨਾਲ ਲੈਕੇ ਨੂਰ ਮਹਿਲ ਪਹੁੰਚੇ 'ਇਥੇ ਆਪ ਦੀ ਯਾਦ ਵਿੱਚ ਧਰਮਸ਼ਾਲਾ ਹੈ। ਸਾਰੇ ਪ੍ਰਚਾਰ ਕਰਦੇ ਕਰਦੇ ਕੁਰੂਛੇਤ੍ਰ ਪਹੁੰਚੇ ਸਨ। 'ਇਥੇ ਪ੍ਰਚਾਰ ਕਰਕੇ ਜਮਨਾ ਦੇ ਕੰਢੇ ਪਰ ਅਮਲੀ ਪਿੰਡ ਵਿਖੇ ਦੀਵਾਨ ਲਾਇਆ। ਜਮਨਾ ਦੇ ਪੁਲ ਪਰ ਆਪ ਪਾਸੋਂ ਸਵਾ ਰੁਪਿਆ ਜੀਅ ਪ੍ਰਤੀ ਮਹਿਸੂਲ ਮੰਗਿਆ। ਕਿਉਂਕਿ ਉਸ ਵੇਲੇ ਹਿੰਦੂਆਂ ਨੂੰ ਤੀਰਥ ਯਾਤਰਾ ਜਾਣ ਪਰ ਮਹਿਸੂਲ ਭਰਨਾ ਪੈਂਦਾ ਸੀ। ਗੁਰੂ ਜੀ ਨੇ ਫੁਰਮਾਯਾ, ਮਹਿਸੂਲ ਤਾਂ ਸਾਡੇ ਪਾਸੋਂ ਧਰਮ ਰਾਜਾ ਦੇ ਜਮ ਭੀ ਨਹੀਂ ਲੈ ਸਕਦੇ, ਤੁਸਾਨੂੰ ਕਿਵੇਂ ਦਈਏ? ਗੁਰੂ ਜੀ ਦੇ

ਆਖਣੇ ਪਰ ਬਾਦਸ਼ਾਹ ਅਕਬਰ ਨੇ ਤੀਰਥਾਂ ਦਾ ਮਹਿਸੂਲ ਲੈਣਾ ਬੰਦ ਕਰ ਦਿਤਾ। ਇਸ ਤਰ੍ਹਾਂ ਜਿਸ ਤੀਰਥ ਪਰ ਭੀ ਆਪ ਪਰਚਾਰ ਵਾਸਤੇ ਗਏ ਮਹਿਸੂਲ ਦੀ ਮੁਆਫੀ ਹੁੰਦੀ ਗਈ। ਹਰਦਵਾਰ ਆਦਿ ਜਾਕੇ ਆਪਨੇ ਜੋ ਪਰਚਾਰ ਕੀਤਾ ਦੂਸਰੀ ਜਗਾ ਸੰਖੇਪ ਕਰਕੇ ਲਿਖਿਆ ਹੈ। ਆਪਨੇ ਗੋਇੰਦ ਵਾਲ ਆ ਕੇ ੧੬੧੬ ਤੋਂ ਲਾ ਕੇ ਸੰਮਤ ੧੬੨੧ ਬਿ: ਤੱਕ ਬਾਉਲੀ ਪੁਟਵਾਈ। ਇਸ ਦੀਆਂ ਚੌਰਾਸੀ ਪੌੜੀਆਂ ਬਣਾਕੇ ਵਰ ਦਿਤਾ ਜੋ ਇਥੇ ਇਕਮਨ ਹੋਕੇ ਚੌਰਾਸੀ ਪਾਠ ਜਪੁਜੀ ਦੇ ਸ਼ਨਾਨ ਕਰਦਾ ਹੋਇਆ ਇਕ ਰਸ ਕਰੇਗਾ ਉਸ ਦੀ ਮੁਕਤੀ ਹੋਵੇਗੀ। ਕਿਹਾ ਬੇਟਾ! ਅਜ ਗਿਣਤੀ ਕਰਕੇ ਵੇਖੋ, ਮੋਹਰੀ ਨੇ ਮਾਇਆ ਗਿਣੀ ਤਾਂ ਹਥ ਕਾਲੇ ਹੋ ਗਏ, ਗੁਰੂ ਜੀ ਨੇ ਕਿਹਾ ਬੇਟਾ ਹਥ ਵਿਖਾਓ, ਕਾਲੇ ਹਥ ਵੇਖ ਕੇ ਕਿਹਾ ਮਾਇਆ ਨਾਲ ਜਿਵੇਂ ਹਥ ਕਾਲਖ ਭਰੇ ਹਨ ਤਿਵੇਂ ਹਿਰਦਾ ਭੀ ਕਾਲਾ ਹੋ ਜਾਂਦਾ ਹੈ। ਇਸ ਨੂੰ ਅਣ ਗਿਣਤ ਹੀ ਰਹਿਣ ਦਿਓ। ਹੁਕਮ ਦਿਤਾ ਆਪਣੇ ਦਸਾਂ ਨੌਹਾਂ ਦੀ ਕ੍ਰਿਤ ਕਰਕੇ ਗੁਜ਼ਰਾਨ ਕਰੋ ਪੂਜਾ ਵਲ ਭੁਲਕੇ ਭੀ ਨਿਗਾਹ ਨਹੀਂ ਕਰਨੀ।

ਇਸ ਤਰ੍ਹਾਂ ਗੁਰੂ ਜੀ ਨੇ ਲੋਕਾਂ ਦੀ ਤੀਰਥ ਪਰ ਘੁਮਣੇ ਦੀ ਲਾਲਸਾ ਭੀ ਮਿਟਾ ਛੱਡੀ। ਇਸ ਬਉਲੀ ਦੀ ਸੇਵਾ ਟੋਕਰੀ ਚੁਕ ਕੇ ਆਪ ਭੀ ਕਰਦੇ ਸਨ। ਗੁਰੂ ਜੀ ਦੀ ਸੋਭਾ ਸੁਣਕੇ ਬਾਦਸ਼ਾਹ ਅਕਬਰ ਦਰਸ਼ਨ ਨੂੰ ਗੋਇੰਦ ਵਾਲ ਆਇਆ ਉਸ ਨੇ 'ਮਾਨੁਖ ਮਾਤ੍ਰ ਦਾ ਸਾਂਝਾ ਲੰਗਰ ਵੇਖਕੇ ਬਹੁਤ ਖੁਸ਼ੀ ਪ੍ਰਗਟ ਕੀਤੀ, ਉਸਨੇ ਇਸ ਸਾਂਝੀਵਾਲਤਾ ਨੂੰ ਵੇਖਕੇ ਹੀ 'ਦੀਨ ਇਲਾਹੀ ਨਵੇ ਮਤ ਦਾ ਪ੍ਰਚਾਰ ਕੀਤਾ। ਗੁਰੂ ਜੀ ਦੇ ਲੰਗਰ ਵਾਸਤੇ ਉਸਨੇ ਬਾਰਾਂ ਪਿੰਡਾਂ ਦਾ ਝਬਾਲ ਪਰਗਣਾਂ ਦੇਣ ਦੀ ਪੇਸ਼ਕਸ਼ ਕੀਤੀ ਗੁਰੂ ਜੀ ਨੇ ਇਹ ਆਖਕੇ ਅਪ੍ਰਵਾਨ ਕੀਤਾ, ਕਿ ਗੁਰੂ ਘਰ ਕਿਸੇ ਬਾਦਸ਼ਾਹ ਦੀ ਜਾਗੀਰ ਨਾਲ ਹੀਣਾ ਰਹਿਣਾ ਪਸੰਦ ਨਹੀਂ ਕਰਦਾ, ਉਸਨੇ ਜਾਣ ਵੇਲੇ ਪੰਜ ਸੌ ਅਸ਼ਰਫੀ ਭੇਟਾ ਕੀਤੀ, ਗੁਰੂ ਜੀ ਨੇ ਉਹ ਸਾਰੀਆਂ ਗਰੀਬਾਂ ਵਿਚ ਵੰਡ ਛਡੀਆਂ ਗੁਰੂ ਜੀ ਦਾ ਅਸੂਲ ਸੀ, ਜੋ ਔਂਦਾ ਉਸ ਵੇਲੇ ਵੰਡ ਛਡਦੇ ਤੇ ਲੰਗਰ ਸਾਰਾ ਵਰਤਾ ਕੇ ਰਾਤ ਨੂੰ ਵਰਤਣ ਸਾਫ ਕਰਕੇ ਮੂੰਧੇ ਰੱਖੇ ਜਾਂਦੇ, ਜੋ ਸਵੇਰੇ ਔਂਦਾਂ ਉਸੇ ਨਾਲ ਲੰਗਰ ਚਲਦਾ, ਵਧਿਆ ਲੰਗਰ, ਕੁਤਿਆਂ ਪਸ਼ੂਆਂ ਅਗੇ ਡੁਲਵਾ ਦਿਤਾ ਜਾਂਦਾ ਸੀ। ਅਕਬਰ ਜਾਂਦਾ ਹੋਇਆ ਝਬਾਲ ਦਾ ਪੱਟਾ ਆਪੇ ਹੀ ਬੀਬੀ ਭਾਨੀ ਦੇ ਨਾਮ ਲਿਖ ਗਿਆ ਕਿ ਜੈਸੀ ਗੁਰੂ ਜੀ ਦੀ ਬੀਬੀ ਹੈ ਵੈਸੀ ਹੀ ਮੇਰੀ ਪੁੱਤ੍ਰੀ ਹੈ।

ਤੀਜੇ ਗੁਰੂ ਜੀ ਤੀਕਰ, ਬਾਹਰੋਂ ਆਈ ਮਾਇਆ ਸੰਭਾਲਣ ਤੇ ਗਿਣਨੇ ਦਾ ਰਿਵਾਜ ਹੀ ਨਹੀਂ ਸੀ ਇਕ ਵੇਰੀ ਗੁਰੂ ਜੀ ਦੇ ਸਾਹਿਬਜ਼ਾਦੇ ਮੋਹਰੀ ਨੇ ਆਖਿਆ ਪਿਤਾ ਜੀ ਬਾਹਰੋਂ ਆਈ ਮਾਇਆ ਗਿਣਨੀ ਚਾਹੀਦੀ ਹੈ ਤੇ ਕੁਝ ਜਮਾਂ ਭੀ ਰਖੋ, ਕਦੇ ਕੰਮ ਔਂਦੀ ਹੈ, ਗੁਰੂ ਜੀ ਨੇ ਸਿਖਿਆ ਦੇਣ ਖਿਆਲ ਨਾਲ ਮਾਇਆ ਗਿਣਨ ਦਾ ਹੁਕਮ ਕੀਤਾ। ਮਾਇਆਂ ਗਿਣਨ ਨਾਲ ਮੋਹਰੀ ਜੀ ਦੇ ਹਥ ਕਾਲੇ ਹੋ ਗਏ, ਤੇ ਗੁਰੂ ਜੀ ਨੇ ਸਿਖਿਆ ਦਿਤੀ ਮਾਇਆ ਵਿਚ ਖਚਤ ਹੋਣ ਨਾਲ ਹਿਰਦਾ ਕਾਲਾ ਹੋ ਜਾਂਦਾ ਹੈ।

## ਸਿਮ੍ਰਤਾਂ ਸਾਸ਼ਤ੍ਰਾਂ ਦੇ ਸਹੀ ਵਾਰੇ ਚਰਚਾ

ਨੋਟ—ਗੁਰੂ ਜੀ ਲੋਕਾਂ ਦੇ ਸੁਧਾਰ ਵਾਸਤੇ ਹਿੰਦੂ ਤੀਰਥਾਂ ਦੇ ਇਕੱਠਾਂ ਪਰ ਗਏ ਸਨ, ਜਿਵੇਂ ਕਿ

ਸ੍ਰੀ ਗੁਰੂ ਨਾਨਕ ਦੇਵ ਜੀ ਗਏ ਸਨ, ਵੈਸੇ ਆਪ ਤੀਰਥ ਯਾਤਰਾ ਜਾਂ ਤੀਰਥੀ ਸ਼ਨਾਨ ਨੂੰ, ਕੋਈ ਵਸ਼ੇਸਤਾ ਨਹੀਂ ਦਿੰਦੇ ਸਨ। ਗੁਰਬਾਣੀ ਵਿਖੇ ਆਪ ਨੇ ਤੀਰਥਾਂ ਦਾ ਜ਼ੋਰਦਾਰ ਖੰਡਣ ਕੀਤਾ ਹੈ। ਜਿਹਾ ਕਿ 'ਅਨੇਕ ਤੀਰਥ ਜੇ ਜਤਨ ਕਰੇ ਤਾਂ ਅੰਤਰ ਕੀ ਹਉਮੈ ਕਦੇ ਨ ਜਾਇ। ਗੂਜਰੀ ਮ: ੩ ॥ ਇਸੇ ਤਰ੍ਹਾਂ ਪੁਨਾ 'ਸਚਾ ਤੀਰਥ ਜਿਤ ਸਤਸਰ, ਨਾਵਣ, ਗੁਰਮੁਖ ਆਪ ਬੁਝਾਇ ਅਠ ਸਠ ਤੀਰਥ ਗੁਰ ਸਬਦ ਦਿਖਾਏ, ਤਿਤੁ ਨਾਤੈ ਮਲ ਜਾਇ ।ਸੂਹੀ ਮ: ੩ । ਇਸ ਤਰ੍ਹਾਂ ਦੇ ਅਨੇਕਾਂ ਵਾਕ ਹਨ। ਜਿਨ੍ਹਾਂ ਤੋਂ ਸਾਬਤ ਹੈ ਕਿ ਗੁਰੂ ਜੀ ਤੀਰਥ ਯਾਤਰਾਂ ਯਾ ਸ਼ਨਾਨ ਹਿਤ ਨਹੀਂ ਗਏ, ਬਲਕੇ ਯਾਤਰੂਆਂ ਨੂੰ ਗੁਰਸ਼ਬਦ, ਸੱਚਾ ਤੀਰਥ ਦਸਣੇ ਗਏ ਸਨ। ਜਿਥੇ ਜਿਥੇ ਗੁਰੂ ਜੀ ਵਿਰਾਜੇ ਸਨ ਗੁਰਦੁਆਰੇ ਮੌਜੂਦ ਹਨ। ਜੈਸਾ ਕਿ ਥਾਨੇਸਰ ਸ਼ਹਿਰ ਵਿਖੇ ਨਾਭੀ ਤੀਰਥ ਪਰ ਗੁਰਦੁਆਰਾ ਹੈ। ਇਹ ਸਮਾ ਸੰਮਤ ੧੯੬੧੩ ਦਾ ਮੰਨਿਆ ਹੈ। ਕੁਰੂਖੇਤ੍ਰ ਵਿਖੇ ਪੰਡਤਾਂ ਨਾਲ ਤਕੜੀ ਚਰਚਾ ਹੋਈ। ਵੇਦ ਪੁਰਾਣਾਂ ਪਰ ਵਿਚਾਰ ਚਲੀ, ਗੁਰੂ ਜੀ ਨੇ ਫੁਰਮਾਇਆ 'ਪੰਡਿਤੁ, ਮੈਲ ਨ ਚੁਕਈ, ਜੇ ਵੇਦ ਪੜੈ ਜੁਗ ਚਾਰ। ਵਾਰ ਸੋਰਠ ਮ: ੩। ਪੰਡਿਤ ਇਹ ਵਾਕ ਸੁਣਕੇ ਬਹੁਤ ਤਲਖੀ ਵਿੱਚ ਆ ਗਏ 'ਕਹਿਣ ਲਗੇ ਵੇਦ ਈਸ਼ਰ ਦੀ ਬਾਣੀ ਹੈ। ਗੁਰੂ ਜੀ ਨੇ ਫੁਰਮਾਯਾ 'ਬੇਦਬਾਦ ਸਭ ਆਖ ਵਖਾਣਹਿ, ਨ ਅੰਤਰ ਭੀਜੈ, ਨ ਸ਼ਬਦ ਪਛਾਣਹਿ। ਪੁੰਨ ਪਾਪ ਸਭ ਬੇਦ ਦ੍ਰਿੜਾਇਆ, ਗੁਰਮੁਖ ਅੰਮ੍ਰਿਤ ਪੀਜੈ ਹੇ। ਮਾਰੂ ਸੋਲਹੇ ਮ: ੩। ਪੰਡਿਤ ਐਸੇ ਵਾਕ ਨੂੰ ਸੁਣਕੇ ਹੋਰ ਭੀ ਘਬਰਾ ਗਏ। ਆਖਣ ਲਗੇ ਵੇਦਾਂ ਵਿਚ ਤੱਤ ਗਿਆਨ ਹੈ ਪਰ ਆਪ ਨਿੰਦਦੇ ਹੋ ਗੁਰੂ ਜੀ ਨੇ ਫੁਰਮਾਯਾ' ਤ੍ਰੈਗੁਣ ਬਾਣੀ ਬੇਦ ਬੀਚਾਰ, ਬਿਖਿਆ ਮੈਲ ਬਿਖਿਆ ਵਾਪਾਰ। ਮਲਾਰ ਮ: ੩ ॥ ਗੁਰੂ ਜੀ ਨੇ ਦਸਿਆ ਵੇਦਾਂ ਵਿਖੇ ਤਿਨਾਂ ਗੁਣਾਂ ਦੀ ਕੈਦ ਵਿੱਚ ਰਹਿੰਣੇ ਦਾ ਉਪਦੇਸ਼ ਹੈ, 'ਤੁਰੀਆਂ ਅਵਸਥਾ ਦਾ ਉਪਦੇਸ਼ ਇਨ੍ਹਾਂ ਵਿਚੋਂ ਨਹੀਂ ਮਿਲਦਾ 'ਸਿਮ੍ਰਿਤਿ ਸ਼ਾਸਤ੍ਰ ਪੁੰਨ ਪਾਪ ਬੀਚਾਰਦੇ, ਤੱਤੈ ਸਾਰ ਨਾਂ ਜਾਣੀ। ਰਾਮ ਕਲੀ ਅਨੰਦ ਮ: ੩ ॥ ਤੱਤ ਗਿਆਨ ਦਾ ਉਪਦੇਸ਼ ਵੇਦਾਂ ਸ਼ਾਸਤ੍ਰਾਂ ਸਮ੍ਰਤੀਆਂ ਵਿਖੇ ਨਹੀਂ ਹੈ। ਇਨ੍ਹਾਂ ਦਾ ਸਿਧਾਂਤ 'ਸਿਮ੍ਰਿਤਿ ਸਾਸਤ੍ਰ ਬਹੁਤ ਵਿਸਥਾਰਾ, ਮਾਇਆ ਮੋਹ ਪਸਰਿਆ ਪਾਸਾਰਾ । ਮਾਰੂ ਮ: ੩ ਇਸ ਤਰ੍ਹਾਂ ਦੇ ਉਪਦੇਸ਼ ਸੁਣਕੇ ਵੀਚਾਰ ਵਾਨ ਪੰਡਿਤ ਤਾਂ ਨਿਰਉਤ੍ਰ ਹੋ ਕੇ ਸੰਤੁਸ਼ਟ ਹੋ ਗਏ, ਅਨਾੜੀ ਰੌਲਾ ਪੌਂਦੇ ਰਹੇ। ਕਿ ਗੁਰੂ ਜੀ ਵੇਦ ਮਤ ਵਿਰੋਧੀ ਹਨ। ਗੁਰੂ ਜੀ ਨੇ ਸਚਾਈ ਨੂੰ ਮੁਖ ਰਖਕੇ 'ਤੱਤ ਗਿਆਨ ਦਾ ਰਸਤਾ ਦਸਿਆ। 'ਪੰਡਿਤ ਆਖਣੇ ਲੱਗੇ, ਵੇਦਾਂ ਦੀ ਹੋਂਦ ਵਿੱਚ 'ਆਪ ਹੋਰ ਰਚਨਾ ਕਿਉਂ ਕੀਤੀ ? ਗੁਰੂ ਜੀ ਨੇ ਫੁਰਮਾਯਾ, ਵੇਦ ਰਚਨਾ ਖੂਹ ਦੇ ਬੱਧੇ ਰੁਧੇ ਪਾਣੀ ਦੀ ਮਾਨਿੰਦ ਹੈ ਤੇ ਕੇਵਲ ਬ੍ਰਹਮਣਾਂ ਵਾਸਤੇ ਹੈ ਪਰ ਗੁਰਬਾਣੀ ਵਾਰਸ਼ (ਮੀਂਹ) ਦੀ ਤਰ੍ਹਾਂ ਉਚ ਨੀਚ ਸਰਵਤ ਨੂੰ ਸਿੰਚਕੇ ਨਿਹਾਲ (ਖੁਸ਼ਹਾਲ) ਕਰਦੀ ਹੈ। ਗੁਰਬਾਣੀ ਰੱਬੀ ਵਾਰਸ਼ ਹੈ। 'ਜੈਸੀ ਧਰਤੀ ਉਪਰ ਮੇਘੁਲ ਬਰਸਤ ਹੈ, ਕਿਆ ਧਰਤੀ ਮਧੇ ਪਾਣੀ ਨਹੀਂ ? ਜੈਸੇ ਧਰਤੀ ਮਧੇ ਪਾਣੀ ਪਰਗਾਸਿਆ, ਬਿਨ ਪਗਾਂ ਵਰਸਤ ਫਿਰਾਹੀ। ਬਾਬਾ ਤੂੰ ਐਸੇ ਭਰਮੁ ਚੁਕਾਹੀ । ਗਉੜੀ ਬਰਾਗਣਿ ਮ: ੩ ॥ ਇਸ ਤਰ੍ਹਾਂ ਦੇ ਉਪਦੇਸ਼ ਸੁਣਕੇ 'ਪੰਡਿਤਾਂ ਨੇ ਗੁਰਬਾਣੀ ਨੂੰ ਨਮਿਸ਼ਕਾਰਾਂ ਕਰਕੇ ਸਹੀ ਮੰਨਿਆਂ ਕਿ ਅਸਲੀ ਵੇਦ-ਸ਼ਾਸਤ੍ਰ ਗੁਰਬਾਣੀ ਹੈ (ਨਾਦ ਵੇਦ ਸਭ ਗੁਰਬਾਣੀ) ਗੁਰੂ ਜੀ ਦਾ ਗੁਰਦੁਆਰਾ ਕਨਖਲ ਵਿਖੇ ਹੈ। ਜਿਥੇ ਕਿ ਨਿਰਮਲਾ ਮੰਡਲ ਹੈ।

## ਗੁਰੂ ਜੀ ਤੇ ਜ਼ਾਤੀ ਪਾਤੀ

ਸਤਿਗੁਰੂ ਨਾਨਕ ਜੀ ਨੇ ਅੰਮ੍ਰਿਤ ਛਕਾਕੇ ਸਿਖਾਂ ਨੂੰ ਹੁਕਮ ਦਿਤਾ ਸੀ ਕਿ 'ਸਿੱਖ ਹੋਕੇ ਆਪਣੀ

ਪਿਛਲੀ ਜ਼ਾਤੀ ਪਾਤੀ ਕੋਈ ਨ ਮੰਨੇ 'ਜ਼ਾਤੀ ਪਾਤੀ ਮੰਨਣੀ ਬੇਅਰਥ ਹੈ। ਇਕ ਵਾਰ ਡੱਲੇ ਪਿੰਡ ਦੇ ਦੋ ਖੱਤ੍ਰੀ ਤੁਲਸਾ ਤੇ ਪ੍ਰਿਥੀਮਲ ਗੁਰੂ ਜੀ ਪਾਸ ਆਕੇ ਜ਼ਾਤੀ ਅਭਿਮਾਨ ਵਿਚ ਕਹਿਣ ਲੱਗੇ ਸਾਡੀ ਅਰ ਤੁਹਾਡੀ ਇੱਕੋ ਜ਼ਾਤੀ ਭੱਲੇ ਹੈ 'ਈਹੋ ਬਾਤ ਕਸੂਰ ਦੇ ਖਤ੍ਰੀਆਂ ਨੇ ਆਖੀ ਸੀ।

'ਸ੍ਰੀ ਗੁਰੁ ਅਮਰ ਭਨਿਓ ਸੁਨ ਸੋਇ। ਜ਼ਾਤ ਪਾਤ ਗੁਰ ਕੀ ਨਹਿ ਹੋਇ।
ਉਪਜਿਹਿ ਜੋ ਸਰੀਰ ਜਗ ਮਾਹੀ। ਇਨ ਕੀ ਜ਼ਾਤ ਸਾਚ ਸੋ ਨਾਹੀ।
ਬਿਨਸ ਜਾਤ ਇਹ ਜਰ ਜਰ ਹੋਇ। ਜਾਤ ਜਾਤਿ ਨ ਕੋਇ।
(ਸੂਰਜ ਪ੍ਰਕਾਸ਼ ਰਾਸ ੧-੪੦)

ਗੁਰੂ ਜੀ ਨੇ ਦਰਸ਼ਨ ਕਰਨੇ ਆਏ ਵੈਸ਼ਨੋ ਪੰਡਿਤ ਮਾਈ ਦਾਸ ਨੂੰ ਉਪਦੇਸ਼ ਦਿੱਤਾ ਸੀ।

'ਮਤੁ ਸਚਾ ਅਖਰ ਭੁਲਿ ਜਾਇ, ਚਉਕੇ ਭਿਟੈ ਨ ਕੋਇ।
ਝੂਠੇ ਚਉਕੇ ਨਾਨਕਾ, ਸਚਾਂ ਏਕੋ ਸੋਇ'।
(ਮਾਰੂ ਮਃ ੩)

ਗੁਰੂ ਜੀ ਨੇ ਪਿਛਲੀ ਜ਼ਾਤ ਬਰਾਦਰੀ ਤੋੜਕੇ ਗੁਰ ਸਿਖਾਂ ਵਿਖੇ ਰਿਸ਼ਤੇ ਕਰਨ ਦਾ ਅਮਲੀ ਤੌਰ ਪਰ ਪ੍ਰਚਾਰ ਕੀਤਾ, ਆਪਣੀਆਂ ਦੋਨਾਂ ਬੀਬੀਆਂ ਦਾ ਰਿਸ਼ਤਾ 'ਪਿਛਲੀ ਜ਼ਾਤੀ ਪੁਛੇ ਬਿਨਾ, ਸਿੱਖਾਂ ਨਾਲ ਕੀਤਾ। ਧਨਾਡਾਂ ਅਰ ਕੁਲੀਨਾਂ ਨੂੰ ਨਹੀਂ ਚੁਣਿਆਂ, ਬਲਕੇ ਆਪਣੀਆਂ ਸਪੁੱਤ੍ਰੀਆਂ ਗਰੀਬ ਸਿੱਖਾਂ ਨੂੰ ਦਿਤੀਆਂ।'

ਨੋਟ-ਗੁਰੂ ਰਾਮ ਦਾਸ ਜੀ ਦਾ ਨਾਨਕਾ ਘਰ ਪਿੰਡ ਬਾਸਰਕੇ ਸੀ, ਬੀਬੀ ਭਾਨੀ ਜੀ ਦਾ ਇਹ ਪਿੰਡ ਸੀ, ਨਾਨਕੇ ਪਿੰਡ ਵਿਚੋਂ ਸ਼ਾਦੀ ਹੋਣੀ, ਉਸ ਸਮੇਂ ਦੇ ਰਿਵਾਜ਼ ਤੋਂ ਸਖਤ ਵਿਰਧ ਸੀ ਗੁਰੂ ਜੀ ਨੇ ਸਰਵਤ ਨੂੰ ਜਾਤੀ ਪਾਤੀ ਛਡਣੇ ਵਾਸਤੇ ਸਾਂਝਾ ਉਪਦੇਸ਼ ਦਿਤਾ, ਜੈਸਾ ਕਿ 'ਅਗੈ ਜਾਤਿ ਰੂਪੁ ਨ ਜਾਇ ਆਸਾ ਮਃ ੩ ॥ ਬਿਨ ਨਾਵੈ ਸਭ ਨੀਚ ਜਾਤਿ ਹੈ, ਬਿਸਟਾ ਕਾ ਕੀੜਾ ਹੋਇ। ਆਸਾ ਮਃ ੩ ਗੁਰੂ ਜੀ ਨੇ ਦਸਿਆ, ਜ਼ਾਤ ਅਭਿਮਾਨੀ ਮਰਕੇ ਵਿਸ਼ਟੇ ਦੇ ਕੀੜੇ ਬਣ ਕੇ ਸੜਦੇ ਹਨ। ਅਕਾਲ ਪੁਰਖ ਦੇ ਦਰਬਾਰ ਵਿਚ ਜਾਤਿ ਅਭਿਮਾਨੀਆਂ ਨੂੰ ਧਕੇ ਮਿਲਦੇ ਹਨ 'ਆਗੈ ਜਾਤਿ ਨ ਜੋਰ ਹੈ। ਜਾਂਤੇ 'ਜ਼ਾਤਿ ਕਾ ਗਰਬ ਨ ਕਰੀਅਹੁ ਕੋਈ, ਬ੍ਰਹਮ ਬਿੰਦੇ, ਸੋ ਬ੍ਰਹਮਣ ਹੋਈ' ਜਾਤਿ ਕਾ ਗਰਬ ਨ ਕਰ ਮੂਰਖ ਗਵਾਰਾ, ਇਸ ਗਰਬ ਤੇ ਚਲਹਿ ਬਹੁਤ ਵਿਕਾਰਾ। ਚਾਰੇ ਵਰਨ ਆਖੇ ਸਭ ਕੋਈ, ਬ੍ਰਹਮ ਬਿੰਦ ਤੇ ਸਭ ਉਪਤ ਹੋਈ। ਮਾਟੀ ਏਕ ਸਗਲ ਸੰਸਾਰਾ। ਬਹੁਬਿਧਿ ਭਾਂਡੇ ਘੜ ਕੁੰਮਾਰਾ। ਪੰਚਤਤ ਮਿਲ ਦੇਹੀ ਕਾ ਅਕਾਰਾ, ਘਟ ਵਧ ਕੋ ਕਰੇ ਬੀਚਾਰਾ? ਭੈਰਉ ਮਃ ੩ ॥ ਇਸ ਤਰ੍ਹਾਂ ਦਾ ਉਪਦੇਸ਼ ਸੁਣਕੇ ਜ਼ਾਤਿ ਅਭਮਾਨੀ ਖੱਤ੍ਰੀ ਸੰਤੁਸ਼ਟ ਹੋ ਗਏ, ਸਤਿਗੁਰੂ ਅਮਰ ਦਵ ਜੀ ਨੇ ਮਾਨੁਖ ਮਾਤ੍ਰ ਵਾਸਤੇ ਇਕੋ ਸਾਂਝਾ ਲੰਗਰ ਜਾਰੀ ਕੀਤਾ, ਜਿਸ ਵਿੱਚ ਵਰਨ ਆਸ੍ਰਮ, ਜਾਤੀ ਪਾਤੀ ਦਾ ਕੋਈ ਲਿਹਾਜ਼ ਯਾਂ ਵਿਤਕਰਾ ਨਹੀਂ ਸੀ। ਆਪਨੇ ਇਹ ਭੀ ਹੁਕਮ ਦੇ ਰਖਿਆ ਸੀ ਕਿ ਸਾਨੂੰ ਓਹੀ ਦਰਸ਼ਨ ਦੇਵੇ ਜੋ ਪਹਿਲਾਂ ਲੰਗਰ ਵਿਖੇ ਪਰਸ਼ਾਦਾ ਛਕਕੇ ਜ਼ਾਤੀ ਅਭਿਮਾਨ ਨੂੰ ਛੱਡੇ, ਅਰ ਨਫਰਤ ਨਾ ਕਰੇ।

## ਹਰੀ ਪੁਰ ਕਾਂਗੜੇ ਦੇ ਰਾਜੇ ਦਾ ਸਿੱਖ ਬਣਨਾ

ਗੋਇੰਦਵਾਲ ਵਿਖੇ ਹਰ ਵੇਲੇ ਸੰਗਤਾਂਦੀ, ਗਹਿਮਾ ਗਹਿਮਾ ਰਹਿੰਦੀ ਸੀ ਦੂਰ ਦੂਰ ਤੋਂ ਪ੍ਰੇਮੀ

ਆ ਕੇ ਦਰਸ਼ਨ ਕਰਦੇ। ਗੁਰੂ ਜੀ ਦੇ ਸੇਵਾਦਾਰ ਭਾਈ ਬਾਲੂ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਸੰਗਤਾਂ ਵਾਸਤੇ ਹੋਰ ਮਕਾਨਾਂ ਦੀ ਲੋੜ ਹੈ। ਗੁਰੂ ਜੀ ਨੇ ਉਸ ਵੇਲੇ ਆਪਣੇ ਭਤੀਜੇ ਸਾਉਣ ਮੱਲ ਨੂੰ ਬਚਨ ਕੀਤਾ ਕਿ ਹਰੀ ਪੁਰ ਕਾਂਗੜੇ ਵਿਖੇ ਪ੍ਰਚਾਰ ਕਰੋ ਸਾਥ ਹੀ ਮਕਾਨਾਂ ਦੀ ਸੇਵਾ ਹੁੰਦੀ ਰਹੂਗੀ। ਪੰਜਾਂ ਸਿਖਾਂ ਸਮੇ ਭਾਈ ਸੁਣਨ ਨੇ ਹਰੀ ਪੁਰ ਕਾਂਗੜੇ ਜਾਕੇ ਪ੍ਰਚਾਰ ਕੀਤਾ, ਖਾਸ ਹਰੀ ਪੁਰ ਰਾਜਾ ਰਹਿੰਦਾ ਸੀ, ਜਿਸ ਦਿਨ ਸਿੱਖ ਉਥੇ ਸਨ। ਇਕਾਦਸੀ ਦਾ ਵਰਤ ਹੁਕਮਨ ਸਭਸ ਨੇ ਰਖਿਆ ਸੀ। ਪ੍ਰੰਤੂ ਸਿੱਖ ਲੰਗਰ ਤਿਆਰ ਕਰਕੇ ਛਕਦੇ ਸਨ। ਪਤਾ ਹੋਣ ਪੁਰ ਰਾਜੇ ਨੇ ਸਿਖ ਪਕੜਕੇ ਕੈਦ ਕਰ ਦਿਤੇ। ਕਿਹਾ ਤੁਸੀਂ ਵਰਤ ਕਿਉਂ ਨਹੀਂ ਰਖਿਆ। ਸਿਖਾਂ ਨੇ ਕਿਹਾ ਸਾਡੇ ਗੁਰੂ ਜੀ ਦਾ ਹੁਕਮ ਹੈ:-

'ਅੰਨ ਨ ਖਾਹਿ ਦੇਹੀ ਦੁਖ ਦੀਜੈ ! ਬਿਨ ਗੁਰ ਗਿਆਨ ਤ੍ਰਿਪਤ ਨਹੀ ਥੀਜੈ।

(ਰਾਮਕਲੀ ਮਃ ੧)

ਨਉਮੀ ਨੇਮੁ ਸਚੁ ਜੇ ਕਰੈ। ਕਾਮ ਕ੍ਰੋਧੁ ਤ੍ਰਿਸਨਾ ਉਚਰੈ। ਦਸਮੀ ਦਸੇ ਦੁਆਰ ਜੇ ਠਾਕੇ ਏਕਾਦਸੀ ਏਕੁ ਕਰਿ ਜਾਣੈ। ਦੁਆਦਸੀ ਪੰਚ ਵਸਗਤਿ ਕਰ ਰਾਖੈ। ਐਸਾ ਵਰਤ ਰਹੀਜੈ ਪਾਂਡੇ ਬਹੁਤ ਸਿਖ ਕਿਆ ਦੀਜੈ ॥ ੧ ॥

(ਸਾਰੰਗ ਵਾਰ ਮਃ ੩)

ਰਾਜਾ ਅਰ ਉਸਦੇ ਮੁਸਾਹਿਬਾਂ ਨੇ ਕਿਹਾ ਹੁਕਮ ਨਾਲ ਵਰਤ ਰਖਣਾ ਪਵੇਗਾ। ਸਿੱਖਾਂ ਨੇ ਸਾਫ ਇਨਕਾਰ ਕਰ ਦਿਤਾ। ਸਿੱਖ ਹਵਾਲਤ ਵਿਚ ਬੰਦ ਕਰ ਦਿਤੇ। ਦੈਵਨੇਤ ਨਾਲ ਰਾਜੇ ਦਾ ਪੁਤ੍ਰ ਬੀਮਾਰ ਹੋਕੇ ਬੇਹੋਸ਼ ਹੋ ਗਿਆ। ਰਾਜੇ ਦੇ ਮਹਿਲਾਂ ਵਿੱਚ ਹਾਹਾਕਾਰ ਮਚ ਗਈ। ਉਸ ਵੇਲੇ ਇਕ ਨਤੇਦਰ ਨਾਮੀ ਪ੍ਰਸਿੱਧ ਜੋਤਸ਼ੀ ਨੇ ਰਾਜੇ ਨੂੰ ਦਸਿਆ, ਕਿ ਹੇ ਰਾਜਨ ! ਤੂੰ ਸਾਧੂ ਪਕੜ ਰੱਖੇ ਹਨ, ਜਿਸ ਕਾਰਨ ਤੇਰੇ ਪਰ ਇਹ ਵਿਪਤਾ ਆ ਪਈ ਹੈ। ਰਾਜੇ ਨੇ ਪੰਜੇ ਸਿੱਖ ਜੋ ਹਵਾਲਾਤ ਵਿਖੇ ਗੁਰੂ ਧਿਆਨ ਵਿਚ ਮਗਨ ਬੈਠੇ ਸਨ, ਛਡ ਦਿਤੇ। ਰਾਜਾ ਤੇ ਰਾਣੀ ਸਿੱਖਾਂ ਦੀ ਚਰਣੀ ਆ ਪਏ ਕਿ ਸਾਡੀ ਅਵੱਗਿਆ ਬਖਸ਼ੋ ! ਸਾਡਾ ਪੁੱਤ੍ਰ ਬੇਹੋਸ਼ ਹੈ ਆਪ ਰਾਜ਼ੀ ਕਰੋ। ਸਿਖਾਂ ਨੇ ਕਿਹਾ ਹੇ ਰਾਜਨ ! ਇਹ ਕਾਰਤਾਰ ਦਾ ਹੁਕਮ ਹੈ। ਸਤਿਗੁਰੂ ਜੀ ਹੀ ਆਪ ਨੂੰ ਬਖਸ਼ ਸਕਦੇ ਹਨ। ਰਾਜਾ ਤੇ ਰਾਣੀ ਨੇ ਸਿੱਖਾਂ ਦੇ ਚਰਨ ਨਾ ਛਡੇ ਕਿ ਆਪਣੇ ਗੁਰੂ ਪਾਸੋਂ ਬਖਸ਼ਵਾਓ, ਅਸੀਂ ਭੀ ਉਸ ਦੇ ਸਿੱਖ ਬਣਾਂਗੇ। ਭਾਈ ਸਉਣ ਨੇ ਰਾਜੇ ਦੇ ਲੜਕੇ ਦੇ ਮੁਖ ਪਰ ਰੁਮਾਲ ਰਖਕੇ, ਜਪੁਜੀ ਦਾ ਪਾਠ ਕਰਕੇ ਅਰਦਾਸ ਕੀਤੀ ਕਿ ਮਹਾਰਾਜ ਬਹੁਤ ਭੀੜ ਆ ਪਈ ਹੈ. ਸਾਡੇ ਪਰ ਕ੍ਰਿਪਾ ਕਰੋ। ਅਰਦਾਸ ਕਰਨੇ ਪਰ ਸ਼ਾਹਜ਼ਾਦਾ ਰਾਜ਼ੀ ਹੋ ਗਿਆ। ਰਾਜਾ ਦਰਸ਼ਨਾਂ ਲਈ ਗੋਇੰਦਵਾਲ ਆਇਆ ਤੇ ਸਮੇਤ ਪ੍ਰਵਾਰ ਸਿੱਖ ਸਜਿਆ, ਸੰਗਤਾਂ ਦੀ ਰਿਹਾਇਸ਼ ਲਈ ਲਕੜੀ ਮੰਗਵਾਕੇ ਮਕਾਨ ਤਿਆਰ ਕਰਵਾ ਦਿਤੇ, ਬਹੁਤ ਸੇਵਾ ਉਠਾਈ। ਗੁਰ ਸਿੱਖਾਂ ਨੇ ਉਸ ਇਲਾਕੇ ਵਿਚ ਪ੍ਰਚਾਰ ਕੀਤਾ। ਸਭ ਲੋਕ ਇਕਾਦਸ਼ੀ ਆਦਿ ਦੇ ਵਰਤਾਂ ਤੋਂ ਕਿਨਾਰਾ ਕਰ ਗਏ। ਮੰਡੀ ਵਾਲਾ ਰਾਜਾ ਭੀ ਸਿੱਖ ਬਣ ਗਿਆ, ਕਈ ਵੇਰ ਸਮੇਤ ਪਰਿਵਾਰ ਗੋਇੰਦਵਾਲ ਪਹੁੰਚਿਆ

ਸ੍ਰੀ ਗੁਰੂ ਜੀ ਨੇ ਗੁਰੂ ਸੰਗਤ ਵਿਖੇ ਮਾਈਆਂ, ਬੀਬੀਆਂ ਨੂੰ ਘੁੰਡ (ਝੁੰਡ) ਨਿਕਾਲਕੇ ਅਰ ਗਹਿਣੇ ਪਾਕੇ ਔਣ ਦੀ ਸਖਤ ਮਨਾਹੀ ਕੀਤੀ 'ਹਰੀ ਪੁਰ ਦੇ ਰਾਜੇ ਦੀ ਰਾਣੀਆਂ ਨੂੰ ਇਸਤਰਾਂ ਦਾ ਉਪਦੇਸ਼ ਦਿਤਾ।'

'ਦਾਸੀ ਆਦਿ ਅਪਰ ਜੰਦਾਰਾ, ਰੰਗਦਾਰ ਅੰਬਰ ਤਜ ਸੋਇ। ਸਭ ਸੋਂ
ਕਹੇ ਸ੍ਵੇਤ ਕਰ ਪੋਸ਼ਿਸ਼ ਮੁਖ ਕੋ ਨਹੀਂ ਛਪਾਵਹਿ ਕੋਇ। ਦਰਸ਼ਨ ਕਰ
ਕਰ ਸਗਰੀ ਰਮਣੈਂ, ਇਸ ਪ੍ਰਕਾਰ ਕੀ ਬਨਕੇ ਸੋਇ।

(ਗੁਰ ਪ੍ਰਤਾਪ ਸੂਰਜ ਰਾਸ ੧ ਅੰ: ੩੨)

## ਦਾਤੂ ਜੀ ਦਾ ਗੁਰ ਗੱਦੀ ਲਈ ਝਗੜਾ

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਪਿਛੋਂ ਦਾਤੂ ਜੀ ਨੇ ਆਪਣੇ ਆਪ ਹੀ ਗੱਦੀ ਪਰ ਬੈਠਕੇ ਆਪਣੇ ਤਾਈਂ ਗੁਰੂ ਪ੍ਰਗਟ ਕਰਨਾ ਚਾਹਿਆ, ਪਰ ਸਾਰੀਆਂ ਸਿਖ ਸੰਗਤਾਂ ਸ੍ਰੀ ਗੁਰੂ ਅਮਰਦਾਸ ਜੀ ਪਾਸ ਜਾ ਹਾਜਰ ਹੋਣ ਲੱਗੀਆਂ। ਇਹ ਗੱਲ ਦੇਖਕੇ ਦਾਤੂ ਜੀ ਨੂੰ ਬੜਾ ਕ੍ਰੋਧ ਆਇਆ, ਤੇ ਗੁਰੂ ਜੀ ਦੀ ਸ਼ਾਨ ਤੋਂ ਵਿਰੁਧ ਇਸਤਰਾਂ ਦੇ ਕੁਬਚਨ ਕਹੇ:-'ਇਹ ਸਾਡੇ ਜੂਠੇ ਭਾਂਡੇ ਮਾਂਜਣੇ ਵਾਲਾ ਟਹਿਲੂਆ ਸੀ, ਹੁਣ ਗੁਰੂ ਬਣ ਬੈਠਾ ਹੈ'। ਦਾਤੂ ਨੇ ਇਥੋਂ ਤਕ ਭੀ ਕਹਿਆ ਕਿ ਸਾਡਾ ਪਿਤਾ ਪਾਗਲ ਹੋ ਗਿਆ ਸੀ, ਜੋ ਪੁਤ੍ਰਾਂ ਨੂੰ ਛਡਕੇ ਟਹਿਲੂਏ ਨੂੰ ਗੱਦੀ ਪਰ ਬਿਠਾਇਆ। ਦਾਤੂ ਜੀ ਦੇ ਮੁਖੋਂ ਇਸ ਤਰਾਂ ਦੀ ਗੁਰੂ ਨਿੰਦਾ ਸੁਣ ਕੇ ਸ੍ਰੀ ਗੁਰੂ ਅਮਰਦਾਸ ਜੀ ਬਹੁਤ ਨਿਰਾਸ ਹੋ ਅਰ ਆਪਣੇ ਗੁਰੂ ਜੀ ਦੇ ਪੁੱਤ੍ਰ ਦੀ ਨਿਰਾਦਰੀ ਨਾ ਕਰਨ ਦੇ ਖਿਆਲ ਨਾਲ, ਚੁਪ ਕੀਤੇ ਖਡੂਰ ਤੋਂ ਆਪਣੇ ਪਿੰਡ ਬਾਸਰਕੇ ਚਲੇ ਗਏ। ਉੱਥੇ ਇਕ ਕੋਠੇ ਵਿਚ ਦਾਖਲ ਹੋਕੇ ਸਮਾਧੀ ਸਥਿਤ ਹੋ ਗਏ, ਅਰ ਦਰਵਾਜ਼ੇ ਅਗੇ ਲਿਖਕੇ ਲਾ ਦਿਤਾ, 'ਜੋ ਦਰਵਾਜ਼ਾ ਖੋਲ੍ਹੇਗਾ ਉਹ ਸਿੱਖ ਨਹੀਂ'। ਬਾਬਾ ਬੁਢਾ ਜੀ ਨੇ ਗੁਰੂ ਅਵੱਗਿਆ ਤੋਂ ਡਰਦਿਆਂ ਕੋਠੇ ਦੇ ਪਿੱਛੋਂ ਦੀ ਸੰਨ (ਪਾੜ) ਮਾਰਕੇ ਸੰਗਤ ਸਮੇਤ ਗੁਰੂ ਜੀ ਦੇ ਜਾ ਦਰਸ਼ਨ ਕੀਤੇ ਅਰ ਸੰਗਤਾਂ ਨੂੰ ਉਪਦੇਸ਼ ਦੁਆਰਾ ਨਿਹਾਲ ਕਰਨ ਹਿਤ ਵਡੀ ਅਧੀਨਗੀ ਨਾਲ ਪ੍ਰਾਰਥਨਾ ਕੀਤੀ। ਸਤਿਗੁਰੂ ਅਮਰਦਾਸ ਜੀ ਸੰਗਤਾਂ ਦੀ ਪ੍ਰਾਰਥਨਾ ਮੰਨਕੇ ਗੋਇੰਦਵਾਲ ਜਾ ਰਹੇ। ਸੰਗਤਾਂ ਦੀ ਗਿਣਤੀ ਉਥੇ ਵਧ ਚੜ੍ਹਕੇ ਹੋਣ ਲਗੀ, ਪਰ ਦਾਤੂ ਜੀ ਦੀ ਕ੍ਰੋਧ ਅਗਨ ਹਦੋਂ ਵਧ ਪਰਜੁਲਤ ਹੋਈ। ਇਕ ਦਿਨ ਗੋਇੰਦਵਾਲ ਜਾ, ਜਦ ਕਿ ਗੁਰੂ ਅਮਰਦਾਸ ਜੀ ਗੱਦੀ ਪਰ ਬੈਠੇ ਹੋਏ ਸੰਗਤਾਂ ਨੂੰ ਉਪਦੇਸ਼ ਦੇ ਰਹੇ ਸਨ, ਪਿਛੋਂ ਦੀ ਹੋਕੇ ਲੱਤ ਮਾਰੀ ਤੇ ਆਖਿਆ, 'ਤੂੰ ਸਾਡੇ ਘਰ ਦਾ ਸੇਵਕ ਹੋਕੇ ਹੁਣ ਗੁਰੂ ਬਣ ਬੈਠਾ ਹੈਂ'? ਸ੍ਰੀ ਗੁਰੂ ਅਮਰਦਾਸ ਜੀ ਨੇ ਜਦ ਦਾਤੂ ਜੀ ਨੂੰ ਵੇਖਿਆ ਤਾਂ ਝਟ ਹੱਥ ਜੋੜ ਖੜੇ ਗਏ ਤੇ ਉਨ੍ਹਾਂ ਦੇ ਚਰਨ ਫੜ ਆਖਣ ਲਗੇ, 'ਗੱਦੀ ਆਪ ਦੀ ਹੈ। ਮੈਂ ਕੇਵਲ ਸੇਵਕ ਹਾਂ, ਅਰ ਮੇਰੇ ਪੱਥਰ ਜਿਹੇ ਬੁਢੇ ਸਰੀਰ ਪਰ ਲੱਗਣ ਕਰਕੇ ਜੋ ਆਪਦੇ ਕੋਮਲ ਚਰਨ ਨੂੰ ਕਸ਼ਟ ਪਹੁੰਚਿਆ ਹੈ, ਮੈਂ ਉਸਦੀ ਆਪ ਤੋਂ ਖਿਮਾਂ ਮੰਗਦਾ ਹਾਂ'।

ਇਸ ਬਾਤ ਦਾ ਅਸਰ ਸੰਗਤਾਂ ਪਰ ਅਜਿਹਾ ਹੋਇਆ, ਕਿ ਰਹਿੰਦੀਆਂ ਸੰਗਤਾਂ ਭੀ ਗੁਰੂ ਅਮਰਦਾਸ ਜੀ ਨੂੰ ਹੀ ਗੁਰੂ ਮੰਨਣ ਲਗ ਪਈਆਂ ਤੇ ਦਾਤੂ ਜੀ ਆਪਣੇ ਕੀਤੇ ਤੋਂ ਬਹੁਤ ਸ਼ਰਮਿੰਦਾ ਹੋਇਆ।

## ਦੁਸ਼ਟਾਂ ਨਿੰਦਕਾਂ ਨੂੰ ਭੀ ਗੁਰੂ ਅਮਰਦਾਸ ਜੀ ਨੇ ਸੁਮੱਤਿ ਬਖਸ਼ੀ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੁਸ਼ਟਾਂ ਨਿੰਦਕਾਂ ਨੂੰ ਫਿਟਕਾਰ ਪਾਈ, ਗੁਰੂ ਅੰਗਦ ਦੇਵ ਜੀ ਨੇ ਝੂਠਿਆਂ ਦੇ ਮੂੰਹ ਕਾਲੇ ਕੀਤੇ। ਸ੍ਰੀ ਗੁਰੂ ਅਮਰ ਦੇਵ ਜੀ ਨੇ ਬਖਸ਼ਕੇ ਉਨ੍ਹਾਂ ਨੂੰ ਇਹ ਸੋਮਾਂ ਦਿੱਤਾ

ਕਿ ਚਾਹੇ ਕੋਈ ਭੀ ਗੁਰੂ ਜੀ ਦਾ ਸਬੰਧੀ ਪੁਤ੍ਰ ਆਦਿ ਸਚੇ ਦਿਲੋਂ ਗੁਰੂ ਸੰਗਤ ਦੀ ਸੇਵਾ ਕਰੇ, ਉਸ ਨੂੰ ਵੀ ਗੁਰ ਸਿਖਾਂ ਜੈਸਾ ਮਾਨ ਮਿਲੇਗਾ, ਅਰ ਹਰ ਪ੍ਰਕਾਰ ਦੇ ਅਧਿਕਾਰ ਯੋਗਤਾ ਨਾਲ ਮਿਲਣਗੇ। ਸ੍ਰੀ ਗੁਰੂ ਰਾਮਦਾਸ ਜੀ ਨੇ ਰਾਗ ਗਉੜੀ ਵਿਚ ਇਸ ਸਿਧਾਂਤ ਨੂੰ ਪ੍ਰਗਟ ਕੀਤਾ ਹੈ। ਯਥਾ:—

> ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ॥ ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ॥ ਸਤਸੰਗਤਿ ਢੋਈ ਨਾ ਲਹਨਿ ਵਿਚਿ ਸੰਗਤਿ ਗੁਰਿ ਵੀਚਾਰੇ॥ ਕੋਈ ਜਾਇ ਮਿਲੈ ਹੁਣਿ ਓਨਾਂ ਨੋ ਤਿਸੁ ਮਾਰੇ ਜਮੁ ਜੰਦਾਰੇ॥ ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ॥ ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ॥ ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ॥ ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ॥ ਜੋ ਇਛੈ ਸੋ ਫਲੁ ਪਾਇਸੀ ਪੁਤੁ ਧਨੁ ਲਖਮੀ ਖੜਿ ਮੇਲੇ ਹਰਿ ਨਿਸਤਾਰੇ॥ ਸਭਿ ਨਿਧਾਨ ਸਤਿਗੁਰੂ ਵਿਚਿ ਜਿਸੁ ਅੰਦਰਿ ਹਰਿ ਉਰਧਾਰੇ॥ ਸੋ ਪਾਏ ਪੂਰਾ ਸਤਿਗੁਰੂ ਜਿਸੁ ਲਿਖਿਆ ਲਿਖਤੁ ਲਿਲਾਰੇ॥ ਜਨੁ ਨਾਨਕੁ ਮਾਗੈ ਧੂੜਿ ਤਿਨ ਜੋ ਗੁਰਸਿਖ ਮਿਤ ਪਿਆਰੇ॥੧॥
>
> (ਗਉੜੀ ਵਾਰ ਮ: ੪)

ਨੋਟ–੨੨ ਫੱਗਣ ਸੰਮਤ ੧੬੧੨ ਬਿ: ਵਿਖੇ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਸਪੁਤਰੀ ਬੀਬੀ ਭਾਨੀ ਜੀ ਦਾ ਸੰਬੰਧ ਸ੍ਰੀ ਰਾਮਦਾਸ ਜੀ ਨਾਲ ਕੀਤਾ (ਇਸਦਾ ਵਰਣਨ ਅਗੇ ਚੌਥੀ ਪਾਤਸ਼ਾਹੀ ਦੇ ਪ੍ਰਸੰਗ ਵਿਖੇ ਕੀਤਾ ਜਾਵੇਗਾ)। ਅਨੰਦ ਰਾਮਕਲੀ ਬਾਣੀ ਰਚਕੇ ਅਨੰਦ ਮਰਯਾਦਾ ਨੂੰ ਭਲੀ ਪ੍ਰਕਾਰ ਨਿਰੂਪਣ ਕਰਕੇ ਚਾਲੂ ਕਰ ਦਿਤਾ।

## ਜਾਣ ਪਛਾਣ

ਸਿਖ ਇਤਿਹਾਸ ਵਿਖੇ ਕਈ ਲੇਖਕਾਂ ਨੇ ਇਕ ਅਣਹੋਈ ਬਾਤ ਲਿਖਕੇ ਇਤਿਹਾਸ ਨੂੰ ਕਲੰਕ ਲਗਾਇਆ ਹੈ ਕਿ ਬਾਦਸ਼ਾਹ ਅਕਬਰ ਨੇ ਚਤੌੜ ਦਾ ਕਿਲਾ ਫਤਹ ਕਰਨ ਦਾ ਵਰ ਗੁਰੂ ਅਮਰਦਾਸ ਜੀ ਪਾਸੋਂ ਪ੍ਰਾਪਤ ਕੀਤਾ ਸੀ। ਗੁਰੂ ਜੀ ਨੇ ਫੁਰਮਾਯਾ ਕਿ ਬਾਉਲੀ ਸਾਹਿਬ ਦਾ ਕੜ ਟੁਟਣ ਨਾਲ ਕਿਲਾ ਫਤਹ ਹੋਵੇਗਾ ਆਦਿ। ਇਹ ਬਾਤ ਉੱਕੀ ਗਲਤ ਹੈ। ਬਾਉਲੀ ਸਾਹਿਬ ਦਾ ਕੜ ਸੰਮਤ ੧੬੨੨ ਬਿਕ੍ਰਮੀ ਵਿਖੇ ਟੁਟਿਆ ਸੀ। ਚਤੌੜ ਦਾ ਜੰਗ ਸੰਮਤ ੧੬੨੪ ਬਿ: ਵਿਚ ਹੋਇਆ ਸੀ। ਪਾਠਕਾਂ ਦੀ ਵਾਕਫੀ ਲਈ ਚਤੌੜ ਦੇ ਜੰਗ ਸਬੰਧੀ ਸੰਖੇਪ ਅਗੇ ਦਿਤਾ ਜਾਂਦਾ ਹੈ।

ਚਤੌੜ ਦੀ ਜੰਗ ਰੌਂਗਟੇ ਖੜੇ ਕਰਨ ਵਾਲੀ ਹੈ। ਬਹਾਦਰ ਅਰ ਬੇਰਹਿਮੀ ਅਰ ਕੁਰਬਾਨੀ ਦੀਆਂ ਵਡੀਆਂ ਉਚੀਆਂ ਮਿਸਾਲਾਂ ਕਾਇਮ ਹੋਈਆਂ। ਕਿਲਾ ਚਤੌੜ ਦਾ ਰਾਜਾ ਉਦਯ ਸਿੰਘ ਰਾਜਪੂਤ ਸੀ ਜੋ ਅੰਬਰ ਦੇ ਰਾਜਾ ਬਿਹਾਰੀ ਮਲ ਪਰ ਸਖਤ ਨਾਰਾਜ਼ ਸੀ। ਉਸਨੇ ਹਿੰਦੂ ਰਾਜਪੂਤ ਕਹਾਕੇ ਆਪਣੀ ਬੇਟੀ ਦੀ ਸ਼ਾਦੀ ਬਾਦਸ਼ਾਹ ਅਕਬਰ ਨਾਲ ਕਿਉਂ ਕੀਤੀ, ਅਕਬਰ ਭੀ ਇਸੇ ਕਰਕੇ ਉਸ ਨਾਲ ਵੈਰ ਰਖਦਾ ਸੀ। ਅਕਬਰ ਚਾਹੁੰਦਾ ਸੀ, ਰਾਜਾ ਉਦੇ ਸਿੰਘ ਭੀ ਆਪਣੀ ਲੜਕੀ ਦਾ ਡੋਲਾ ਦੇਵੇ। ਅਕਬਰ ਨੇ ਸੰਮਤ ੧੬੨੪ ਬਿ: ਨੂੰ ਚਤੌੜ ਪਰ ਚੜ੍ਹਾਈ ਕੀਤੀ ਸੀ, ਰਾਣਾ ਉਦਯ ਸਿੰਘ ਸਖਤ ਜ਼ਖਮੀ ਹੋਕੇ

ਕਿਧਰੇ ਨਠ ਗਿਆ, ਪਰੰਤੂ ਬੇਦਨੌਰ ਦੇ ਰਈਸ ਜੈਮਲ ਅਰ ਫੱਤਾ ਜੋ ਵਡੇ ਬਹਾਦਰ ਸਨ, ਜਾਨ ਤੋੜਕੇ ਲੜੇ ਅਰ ਪੂਰਨ ਬਹਾਦਰੀ ਦਿਖਾ ਕੇ ਮੈਦਾਨ ਜੰਗ ਵਿਚ ਸ਼ਹੀਦ ਹੋ ਗਏ, ਇਹ ਮੇਵਾੜ ਦੇ ਸ਼ਰੋਮਣੀ ਰਈਸ ਸਨ। ਜੈਮਲ ਅਰ ਫੱਤੇ ਦੀ ਵਾਰ ਲੂੰ ਕੰਡੇ ਕਰਨੇ ਵਾਲੀ, ਢਾਡੀ ਲਾਇਆ ਕਰਦੇ ਸਨ। ਦਸਿਆ ਹੈ ਕਿ ਇਨ੍ਹਾਂ ਦੇ ਮਰਨ ਪਰ ਇਨ੍ਹਾਂ ਦੀਆਂ ਪੰਜ ਰਾਜ ਕੁਮਾਰੀਆਂ ਅਰ ਦੋ ਰਾਜਕੁਮਾਰ ਅਰ ਨੌ ਰਾਣੀਆਂ ਜਿੰਦਾ ਹੀ ਜਲਦੀ ਚਿਖਾ ਵਿਚ ਸੜਕੇ ਸੁਆਹ ਹੋ ਗਈਆਂ। ਜੈਮਲ ਫੱਤਾ ਦੇ ਸ਼ਹੀਦ ਹੋਣ ਦੀ ਤ੍ਰੀਕ ਅਜ ਤਕ ਰਾਜਪੂਤ ੧੧ ਚੇਤਰ ਸੰ:੧੬੨੪ ਮੁਜਬ ਮੰਨਦੇ ਆ ਰਹੇ ਹਨ। ਦਸਿਆ ਹੈ ਕਿ ਜੰਗ ਵਿਚ ਇਤਨੇ ਰਾਜਪੂਤ ਸ਼ਹੀਦ ਹੋਏ ਕਿ ਉਨ੍ਹਾਂ ਦੇ ਜੰਞੂ ਤੋਲਣ ਪਰ ੭੪॥ ਮਣ ਹੋਏ ਸਨ। ਹਿੰਦੂ ਲੋਕ ਅਜ ਤਕ ੭੪॥ ਅੰਕ ਵਹੀਆਂ ਚਿਠੀਆਂ ਉਪਰ ਲਿਖਦੇ ਹਨ । ਚਤੌੜ ਦੀ ਲੜਾਈ ਹਿੰਦੁਸਤਾਨ ਵਿਚ ਇਕ ਵਡਾ ਸਾਕਾ ਹੈ। ਬਾਦਸ਼ਾਹ ਅਕਬਰ ਜੈਮਲ ਫੱਤੇ ਦੀ ਜੰਗ ਦੀ ਯਾਦ ਨੂੰ ਹਮੇਸ਼ਾ ਚੇਤੇ ਰਖਦਾ ਰਿਹਾ। ਚਤੌੜ ਦੀ ਜੰਗ ਬਾਰੇ ਇਤਿਹਾਸਕਾਰਾਂ ਦੀਆਂ ਕਈ ਰਾਇਆਂ ਹਨ ਸੂਰਜ ਪ੍ਰਕਾਸ਼ ਅਰ ਤਵਾਰੀਖ ਖਾਲਸਾ ਵਿਚ ੨੩ ਚੇਤਰ ਸੰਮਤ ੧੬੨੧ ਨੂੰ ਜੰਗ ਅਰ ਕੜ ਟੁਟਣ ਦੀ ਤ੍ਰੀਕ ਲਿਖੀ ਹੈ ਜੋ ਗਲਤ ਹੈ, ਦਸਿਆ ਹੈ ਕਿ ਲਾਹੌਰ ਦਾ ਸੂਬਾ ਤਾਹਿਰਖਾਨ ਗੁਰੂ ਜੀ ਪਾਸ ਬਾਦਸ਼ਾਹ ਵਲੋਂ ਬੇਨਤੀ ਕਰਨੇ ਆਇਆ ਸੀ। ਪਰੰਤੂ ਅਬੁਲ ਫਜ਼ਲ ਅਰ ਟਾਡ ਤੇ ਸਮਿੱਥ ਲਿਖਦੇ ਹਨ ਕਿ ਸੰਮਤ ੧੬੨੪ ਬਿ: ਵਿਚ ਚਤੌੜ ਪਰ ਅਕਬਰ ਨੇ ਹਮਲਾ ਕੀਤਾ ਸੀ।

## ਗੁਰੂ ਜੀ ਦਾ ਕਰ ਨਾ ਦੇਣਾ

ਇਕ ਵਾਰ ਦਾ ਜ਼ਿਕਰ ਹੈ ਕਿ ਸ੍ਰੀ ਗੁਰ ਅਮਰਦਾਸ ਜੀ ਪਾਸੋਂ ਸ਼ਾਹ ਅਕਬਰ ਦੇ ਸਿਪਾਹੀ ਰਾਜ-ਕਰ ਮੰਗਣ ਆਏ, ਜਿਸ ਵੇਲੇ ਆਪ ਪਿੰਡ ਇਮਲੀ ਚੌਂਕੀ ਪਰ ਪਹੁੰਚੇ ਗੁਰੂ ਜੀ ਨੇ ਫੁਰਮਾਯਾ ਭਾਈ ਕਰ ਤਾਂ ਅਸੀਂ ਯਮਾਂ ਨੂੰ ਵੀ ਨਹੀਂ ਦੇਣਾ, ਤਹਾਡਾ ਕਿਵੇਂ ਦਈਏ ? ਸਿਪਾਹੀ ਨੇ ਕਿਹਾ ਕਿ ਜ਼ਮੀਨ ਜੋ ਰੋਕੀ ਹੈ ਇਸਦਾ ਟੈਕਸ (ਕਰ) ਦਿਓ। ਸਤਿਗੁਰਾਂ ਨੇ ਫੁਰਮਾਯਾ ਇਹ ਜ਼ਮੀਨ ਕਰਤਾਰ ਦੀ ਹੈ, ਉਸੇ ਅਗੇ ਕਰ ਤਾਰਾਂਗੇ। ਬਾਦਸ਼ਾਹ ਤਕ ਸ਼ਕਾਇਤ ਗਈ, ਅਖੀਰ ਫੈਸਲਾ ਹੋਇਆ ਕਿ ਉਨ੍ਹਾਂ ਪਾਸੋਂ ਕਰ ਨਾ ਮੰਗਿਆ ਜਾਵੇ। ਏਸੇ ਪ੍ਰਕਾਰ ਜਦੋਂ ਆਪ ਲੋਕਾਂ ਨੂੰ ਉਪਦੇਸ਼ ਦੇਣ ਲਈ ਗੰਗਾ ਆਦਿ ਦੇ ਇਕੱਠਾਂ ਪਰ ਗਏ ਤਾਂ ਮਹਿਸੂਲੀਏ, ਜੇਜ਼ੀਆ ਆਦਿ ਮੰਗਣ ਲਗੇ, ਆਪ ਨੇ ਕਿਹਾ ਸਿਖ ਇਸ ਤਰ੍ਹਾਂ ਨਾਜਾਇਜ਼ ਜੇਜ਼ੀਆ ਨਹੀਂ ਦੇ ਸਕਦੇ। ਇਸ ਪਰ ਬਹੁਤ ਝਗੜਾ ਹੋਇਆ। ਅਖੀਰ ਸਿਖਾਂ ਲਈ ਬਿਨਾਂ ਮਹਿਸੂਲ ਤਾਰੇ ਅਗੇ ਜਾਣ ਦੀ ਖੁਲ੍ਹ ਹੋਈ ਅਰ ਹਜ਼ਾਰਾਂ ਆਦਮੀ ਸੰਗਤ ਦੇ ਪਿਛੇ ਨਿਕਲ ਗਏ, ਮਹਿਸੂਲੀਏ ਮੂੰਹ ਦੇਖਦੇ ਰਹਿ ਗਏ। ਇਸ ਤਰ੍ਹਾਂ ਹਿੰਦੂਆਂ ਨੂੰ ਨਾਜਾਇਜ਼ ਕਰ ਹਟਵਾਉਣ ਦੀ ਸਿਖਿਆ ਮਿਲੀ, ਅਰ ਗੁਰੂ ਜੀ ਨੇ ਇਸ ਨੂੰ ਹਟਵਾਉਣ ਲਈ ਬਾਦਸ਼ਾਹ ਨੂੰ ਭੀ ਕਿਹਾ। ਮਜ਼ਲੂਮ ਹਿੰਦੂਆਂ ਦੀ ਮਦਦ ਕੀਤੀ।

ਉਸ ਵੇਲੇ ਭੱਟਾਂ ਦਾ ਇਤਨਾ ਜ਼ੋਰ ਸੀ ਕਿ ਖੱਤਰੀਆਂ ਤੇ ਅਰੋੜਿਆਂ ਦੇ ਵਿਵਾਹਾਂ ਪਰ ਸੈਂਕੜੇ ਭੱਟ ਇਕੱਠੇ ਹੋ ਜਾਂਦੇ, ਜੋ ਰਕਮ ਬਾਦਸ਼ਾਹ ਵਲੋਂ ਹਰੇਕ ਪਿਛੇ ਨਿਯਤ ਹੁੰਦੀ ਲੈਂਦੇ, ਜੇ ਕੋਈ ਨਾ ਦਿੰਦਾ ਤਾਂ ਧਰਨੇ ਮਾਰਦੇ, ਬਹੁਤ ਕਲਸ਼ ਰਹਿੰਦਾ। ਬੀਰਬਲ ਨਾਮੀ ਇਕ ਭੱਟ ਨੇ ਸ਼ਾਹੀ ਹੁਕਮ ਲੈ ਲਿਆ ਸੀ ਕਿ ਖਤਰੀਆਂ ਦੇ ਵਿਵਾਹਾਂ ਪਰ ਉਸਨੂੰ ਪੰਜ ਰੁਪਏ ਮਿਲਿਆ ਕਰਨ। ਇਹ ਸ਼ਾਹੀ ਅਹਿਲਕਾਰਾਂ ਵਿਚ ਭੀ ਸੀ ਅਰ ਵਡਾ ਚਤਰ ਚਾਲਾਕ ਸੀ। ਇਕ ਵੇਰੀ ਏਹੀ ਬੀਰਬਲ ਆਪਣਾ ਚੁਕਾਵਾਂ (ਕਰ-ਭਿਖ) ਉਗਰਾਹੁੰਦਾ, ਸੈਨਾ ਸਮੇਤ ਗੁਰੂ ਜੀ ਪਾਸ ਵੀ ਆ ਪਹੁੰਚਾ ਤੇ ਆਪ ਤੋਂ ਵਿਵਾਹ ਦਾ ਕਰ ਮੰਗਣ ਲਗਾ।

ਸਤਿਗੁਰਾਂ ਨੇ ਫੁਰਮਾਇਆ ਸਿਖ ਬਿਨਾਂ ਕਰਤਾਰ ਤੋਂ ਕਿਸੇ ਦਾ ਕਰ ਨਹੀਂ ਭਰਦੇ ਅਰ ਇਹ ਅਨੰਦ ਰਸਮ
ਕਰਦੇ ਹਨ । ਸਾਡੇ ਪਾਸ ਸਭ ਦੀ ਸੇਵਾ ਲਈ ਲੰਗਰ ਖੁਲ੍ਹਾ ਹੈ, ਆਕੇ ਪ੍ਰਸ਼ਾਦੇ ਛਕੋ। ਬੀਰਬਲ ਹੰਕਾਰ
ਨਾਲ ਲਾਲ ਪੀਲਾ ਹੋਕੇ ਕਹਿਣ ਲਗਾ, ਕੀ ਸਾਰੀ ਫੌਜ ਨੂੰ ਲੰਗਰ ਛਕਾਓਗੇ ? ਗੁਰੂ ਜੀ ਨੇ
ਫੁਰਮਾਇਆ ਭੁਖਾ ਕੋਈ ਭੀ ਆਵੇ। ਬੀਰਬਲ ਨੇ ਜ਼ਿਦ ਨਾਲ ਸਾਰੀ ਫੌਜ ਲਿਆਂਦੀ, ਪਰ ਲੰਗਰ ਅਤੁਟ
ਵਰਤਿਆ । ਕੁਝ ਨਿੰਦਕ ਖਤਰੀਆਂ ਨੇ ਬੀਰਬਲ ਨੂੰ ਚੁਕ ਦਿਤੀ ਕਿ ਗੁਰੂ ਜੀ ਪਾਸ ਸੋਨਾ ਬਨਾਉਣ
ਦੀ ਰਸਾਇਣ ਹੈ. ਇਨ੍ਹਾਂ ਪਾਸੋਂ ਮੰਗੋ । ਬੀਰਬਲ ਗੁਰੂ ਜੀ ਪਾਸੋਂ ਰਸਾਇਣ ਮੰਗਣ ਲਗਿਆ । ਗੁਰੂ ਜੀ
ਨੇ ਬੀਰਬਲ ਨੂੰ ਕਿਹਾ ਕਿ ਇਥੇ 'ਨਾਮ ਰਸਾਇਣ' ਹੈ ਜਿਤਨੀ ਖੁਸ਼ੀ ਹੈ ਲਵੇ । ਯਥਾ–'ਰਾਮ ਰਸਾਇਣ
ਇਹੁ ਮਨੁ ਮਾਤਾ ।। ਸਰਬ ਰਸਾਇਣ ਗੁਰਮੁਖਿ ਜਾਤਾ ।। (ਆਸਾ ਮ: ੧)
ਜੰਗ ਨੂੰ ਜਾਣ ਕਰਕੇ ਛੇਤੀ ਸੀ, ਇਸ ਨੇ ਕਿਹਾ ਅਛਾ ਮੁੜਕੇ ਮੈਂ ਤੁਹਾਡੀ ਖਬਰ ਲਵਾਂਗਾ,
ਗੁਰੂ ਜੀ ਨੇ ਫੁਰਮਾਇਆ ਖਬਰੇ ਤੈਨੂੰ ਅਕਾਲ ਪੁਰਖ ਮੁੜ ਖਬਰ ਲੈਣ ਜੋਗਾ ਹੀ ਨਾ ਛਡੇ ।
ਨੋਟ:–ਬੀਰਬਲ ਮਖੌਲੀਆ ਭੱਟ ਸੀ, ਇਸੇ ਕਰਤਬਾਂ ਨਾਲ ਬਾਦਸ਼ਾਹ ਅਕਬਰ ਦਾ
ਮੂੰਹ ਲਗਦਾ ਦਰਬਾਰੀ ਬਣ ਗਿਆ ਸੀ । ਇਸ ਨੇ ਬਾਦਸ਼ਾਹ ਨੂੰ ਕਿਸੇ ਵੇਲੇ ਖੁਸ਼ੀ ਵੇਖਕੇ, ਆਪਣੀਆਂ
ਗਰਜ਼ਾਂ ਲਈ ੫) ਰੁਪਏ ਇਕ ਵਿਵਾਹ ਪਰ ਖੱਤ੍ਰੀਆਂ ਪਾਸੋਂ ਉਗਰਾਹ ਲੈਣ ਦਾ ਹੁਕਮ ਲੈ ਲਿਆ
ਸੀ । ਇਹ ਸੰਮਤ ੧੬੨੬ ਬਿ: ਵਿਖੇ ਬਲੋਚਿਸਤਾਨ ਸਿੰਧ ਵਲ ਫੌਜ ਸਮੇਤ ਜਾ ਰਿਹਾ, ਰਸਤੇ ਵਿਚ
ਜ਼ੋਰ ਅਰ ਆਕੜ ਨਾਲ ਗੁਰੂ ਜੀ ਪਾਸੋਂ ਕਰ ਮੰਗਣ ਲਗ ਪਿਆ ਸੀ। ਪਿਛੋਂ ਬਾਦਸ਼ਾਹ ਦਾ ਸਖਤ
ਹੁਕਮ ਆ ਗਿਆ ਕਿ ਛੇਤੀ ਅਗੇ ਵਧੋ। ਰਸਾਇਣ ਤੇ ਕਰ ਲੈਣਾ ਵਿਚੇ ਰਹਿ ਗਿਆ, ਅਗੇ ਜਾਕੇ
ਸਖਤ ਜ਼ਖਮੀ ਹੋਕੇ ਗੋਇੰਦਵਾਲ ਹੀ ਨਾ ਆ ਸਕਿਆ । ਇਹ ਸੰਮਤ ੧੬੪੩ ਨੂੰ ਸਿੰਧ, ਦੇ ਜੰਗ ਵਿਚ
ਯੂਸਫ ਜ਼ਈ ਪਠਾਣ ਦੇ ਹਥੋਂ ਸੱਖਰ ਵਿਖੇ ਮਾਰਿਆ ਗਿਆ ।
ਸੰ: ੧੬੦੭ ਬਿ: ਤੋਂ ਪਹਿਲੇ ਪੰਜਾਬ ਵਿਚ ਭੱਟਾਂ ਦਾ ਬਹੁਤ ਜ਼ੋਰ ਸੀ। ਧਰਨਾ ਮਾਰਕੇ
ਦਰ ਅਗੇ ਬੈਠ ਜਾਂਦੇ ਸਨ, ਲੋਕਾਂ ਨੂੰ ਬਹੁਤ ਤੰਗ ਕਰਦੇ ਸਨ । ਭੱਟ ਅਕਸਰ ਡੂਮਾਂ ਦੀ ਮਾਨਿੰਦ ਲੋਕਾਂ
ਦੀ ਉਸਤਤ ਗਾ ਕੇ ਪੇਟ ਪਾਲਨਾਂ ਕਰਨੇ ਵਾਲੇ ਮੰਗਤੇ ਹੁੰਦੇ ਹਨ।

## ਕੁਰੁਖੇਤ੍ਰ ਵਿਖੇ ਗੋਸ਼ਟ

ਲਿਖਿਆ ਹੈ ਕਿ ਬਾਦਸ਼ਾਹ ਅਕਬਰ ਦੇ ਬੇਨਤੀ ਕਰਨ ਕਰਕੇ ਕਿ ਗੁਰੂ ਜੀ ਗੰਗਾ ਆਦਿ
ਤੀਰਥਾਂ ਪਰ ਗਏ ਸਨ, ਅਕਬਰ ਚਾਹੁੰਦਾ ਸੀ, ਹਿੰਦੂ ਕਿਵੇਂ ਖੁਸ਼ ਰਹਿਣ, ਕਿਉਂਕਿ ਹਿੰਦੂ ਪੰਡਿਤ
ਗੁਰੂ ਜੀ ਦੇ ਪ੍ਰਚਾਰ ਤੋਂ ਵਿਰੁਧ ਸਨ ਕਿ ਉਹ ਵੇਦਾਂ ਸ਼ਾਸਤ੍ਰਾਂ ਤੇ ਹਿੰਦੂ ਤੀਰਥਾਂ ਨੂੰ ਕਿਉਂ ਨਹੀਂ ਮੰਨਦੇ
ਹਨ । ਰਾਗੁ ਤੁਖਾਰੀ ਦੇ ਅਖੀਰ ਪਰ ਛੀ ਸ਼ਬਦ ਮ: ੪ ਦੇ ਵਲੋਂ ਉਚਾਰਨ ਹੋਏ, ਮੰਨੇ ਜਾਂਦੇ ਦਰਜ
ਹਨ । ਪਰ ਉਨ੍ਹਾਂ ਦਾ ਮੁਦਾ 'ਤੀਰਥ ਉਦਮੁ ਸਤਿਗੁਰੂ ਕੀਆ, ਲੋਕ ਉਧਾਰਣ ਅਰਥਾ ਸਪੱਸ਼ਟ ਹੈ ਕਿ
ਗੁਰੂ ਜੀ ਗੁਰਮਤ ਦਾ ਪ੍ਰਚਾਰ ਕਰਨੇ ਗਏ ਸਨ । ਇਨ੍ਹਾਂ ਸਬਦਾਂ ਵਿਖੇ 'ਨਾਵਣ ਪੁਰਬ ਅਭੀਚ, ਕੁਲਖੇਤ
ਨਾਵਣ ਗਿਆ, ਜਿਸ ਦਾ ਭਾਵ ਹੈ ਕਿ ਅਭੀਚ ਪੁਰਬ ਨਾਵਣ ਦੇ ਮੇਲੇ ਪਰ ਗੁਰੂ ਜੀ ਪਹੁੰਚੇ ਸਨ।
ਪਰ ਲੋਕਾਂ ਨੇ ਬਜਾਏ ਨਾਵਣ ਦੇ 'ਜਿਨ ਪਰਸਿਆ ਗੁਰੁ ਸਤਿਗੁਰੂ ਪੂਰਾ (ਗੁਰੂ ਅਮਰਦਾਸ ਜੀ), ਤਿਨੇ
ਕੇ ਕਿਲ ਵਿਖ ਨਾਸ ਗਵਾਇਆ । ਸਤਿਗੁਰੂ ਜੀ ਨੂੰ ਪੂਜਿਆ 'ਸਤਿਗੁਰੂ ਜੀ ਦੀ ਪੂਜਾ ਹੁੰਦੀ ਵੇਖਕੇ
ਉਥੋ ਦੇ ਪੰਡਿਤ ਪਾਂਡੇ, ਬਹੁਤ ਸੜੇ, ਮਾਇਆ ਸਾਰੀ ਗੁਰੂ ਕੇ ਦੀਵਾਨ ਵਲ ਜਾਂਦੀ ਸੀ । ਇਸ ਲਈ

ਚਰਚਾ ਕਰਨ ਨੂੰ ਆਏ, ਗੁਰੂ ਜੀ ਨੇ ਚਰਚਾ ਵਿਚ ਵੇਦਾਂ ਤੇ ਛੀਆਂ ਸ਼ਾਸਤਰਾਂ ਦੇ ਪ੍ਰਮਾਣ ਦਸ ਕੇ ਸਾਬਤ ਕੀਤਾ ਕਿ ਇਨ੍ਹਾਂ ਦੇ ਸਿਧਾਂਤ ਠੀਕ ਨਹੀਂ ਹਨ। ਅਖੀਰ ਬ੍ਰਾਹਮਣ, ਗੋਸ਼ਟ ਵਿਚ ਹਾਰ ਗਏ। ਜਿਸ ਕਾਰਨ ਕੁਰੂਛੇਤ੍ਰ ਦੇ ਮੇਲੇ ਪਰ ਚਾਰੇ ਪਾਸੀਂ ਗੁਰੂ ਗੁਰੂ, ਜਾਪ ਦੀ ਜੈ ਜੈ ਕਾਰ ਹੋਈ। ਗੁਰੂ ਜੀ ਨੇ ਫੁਰਮਾਇਆ 'ਸਿਮ੍ਰਤ ਸ਼ਾਸਤ੍ਰ ਪੁੰਨ ਪਾਪ ਵੀਚਾਰ ਦੇ ਤਤੈ ਸਾਰ ਨ ਜਾਣੀ' ॥ ਰਾਮ ਕਲੀ ਮਃ ੩ ॥ ਗੁਰੂ ਜੀ ਨੇ ਫੁਰਮਾਯਾ, ਪ੍ਰਹਿਲਾਦ ਆਦਿ ਭਗਤ ਰਾਮ ਨਾਮ ਜਪ ਕੇ ਤਰੇ ਸਨ, ਉਨ੍ਹਾਂ ਨੇ ਉਸ ਵੇਲੇ ਕਿਹੜੇ ਵੇਦ ਪੁਰਾਨ ਸ਼ਾਸਤ੍ਰ ਪੜ੍ਹੇ ਸਨ? ਗੁਰੂ ਜੀ ਨੇ ਸਿਧ ਕੀਤਾ ਕਿ ਕਲੀ ਕਾਲ ਵਿਖੇ ਗੁਰਬਾਣੀ ਦਾ ਨਿਰਬਾਣ ਕੀਰਤਨ ਹੀ ਪਾਰ ਨਿਸਤਾਰਾ ਕਰੇਗਾ। ਗੁਰੂ ਜੀ ਦੇ ਉਪਦੇਸ਼ ਗ੍ਰਹਿਣ ਕਰਕੇ ਅਨੇਕਾਂ ਪਾਧਿਆਂ ਪੰਡਤਾਂ ਨੇ 'ਮਹਾਂ ਜਨਾ ਸਤਿਗੁਰ ਓਟ ਗਹੀ, ਭਾਵ ਉਹ ਸਿੱਖ ਸਜ ਗਏ ਤੇ ਗੁਰੂ ਜੀ ਨੂੰ ਆਪਣੇ ਪ੍ਰਾਣਾਂ ਦਾ ਆਸਰਾ ਪਰਨਾ ਮੰਨਿਆ। ਗੁਰੂ ਜੀ ਨੇ ਫੁਰਮਾਯਾ, ਵਿਕਾਰਾਂ ਦਾ ਤਿਆਗ, ਤੀਰਥ ਸ਼ਨਾਨ ਹੈ ਪਾਣੀ ਨਾਲ ਅੰਤਰ ਆਤਮੇਂ ਦੀ ਮੈਲ ਨਹੀਂ ਜਾਂਦੀ। ਮੇਲੇ ਦੇ ਸਾਰੇ ਲੋਕੀ ਬਿਨਾਂ ਮਹਿਸੂਲ ਤੀਰਥ ਦੇ ਦਿਤੇ, ਭੱਜ ਨੱਠ ਕੇ ਗੁਰੂ ਕੇ ਦੀਵਾਨ ਵਿਖੇ ਚਲੇ ਗਏ ਸਨ, ਜਿਸ ਕਾਰਨ, ਮਹਿਸੂਲੀਏ ਠੇਕੇਦਾਰ ਰੋਏ ਪਿਟੇ ਉਨ੍ਹਾਂ ਦੀਆਂ ਗੋਲਕਾਂ ਮਾਇਆ ਵਲੋਂ ਸਖਣੀਆਂ ਪਈਆਂ ਰਹਿ ਗਈਆਂ ਸਨ।

## ਗੁਰੂ ਜੀ ਦਾ ਦਰਬਾਰ

ਤੀਜੇ ਗੁਰੂ ਜੀ ਨੇ ਇਹ ਨੇਮ ਕਾਇਮ ਕੀਤੇ ਸਨ ਕਿ ਗੁਰੂ ਕੇ ਲੰਗਰ ਵਿਚ ਬਿਨਾਂ ਕਿਸੇ ਸ਼ੰਕੇ ਤੇ ਵਿਤਕਰੇ ਦੇ ਹਰ ਜ਼ਾਤੀ ਦਾ ਮਾਨੁਖ ਇਕੋ ਪੰਗਤ ਵਿਚ ਬੈਠ ਕੇ ਪ੍ਰਸ਼ਾਦਾ ਛਕੇ। ਵਰਨ ਆਸ਼੍ਰਮ ਜ਼ਾਤੀ ਪਾਤੀ, ਉਚ ਨੀਚ ਦੇ ਖਿਆਲ ਲੈ ਕੇ ਕੋਈ ਲੰਗਰ ਵਿਖੇ ਨਾ ਜਾਵੇ। ਇਸ ਅਸੂਲ ਨੂੰ ਮੰਨ ਕੇ ਸ਼ਹਿਨਸ਼ਾਹ ਅਕਬਰ ਨੇ ਭੀ ਪੰਗਤ ਵਿਚ ਬੈਠ ਕੇ ਪ੍ਰਸ਼ਾਦਾ ਛਕਿਆ, ਕਿਉਂਕਿ ਗੁਰੂ ਦਾ ਹੁਕਮ ਸੀ ਕਿ ਇਕੋ ਪੰਗਤ ਵਿਚ ਬੈਠਕੇ ਜੋ ਪ੍ਰਸ਼ਾਦਾ ਨਾ ਛਕੇ ਸਾਨੂੰ ਦਰਸ਼ਨ ਨਾ ਦੇਵੇ। ਪਾਣੀ ਪੀਣ ਵਾਸਤੇ ਭੀ ਸਾਂਝੀਵਾਲਤਾ ਦੇ ਅਸੂਲ ਨੂੰ ਮੁਖ ਰਖਕੇ ਬੋਲੀ ਬਣਵਾਈ।

ਗੁਰੂ ਕੇ ਦਰਬਾਰ ਵਿਖੇ ਕੋਈ ਇਸਤ੍ਰੀ ਗਹਿਣੇ ਪਾ ਕੇ ਤੇ ਘੁੰਡ ਪਰਦਾ ਆਦਿ ਭਾਵ ਮੁਖ ਢਕ ਕੇ ਨਹੀਂ ਆ ਸਕਦੀ ਸੀ। ਸਕੇਤ ਮੰਡੀ ਦੇ ਰਾਜੇ ਦੀ ਪਰਦਾ ਨਸ਼ੀਨ ਰਾਣੀਆਂ ਨੂੰ ਭੀ ਗੁਰੂ ਜੀ ਦੇ ਹੁਕਮ ਪਰ ਅਮਲ ਕਰਨਾ ਪਿਆ। ਇਕ ਨਵੀਨ ਵਿਆਹੀ ਰਾਣੀ ਨੇ ਗੁਰੂ ਜੀ ਦਾ ਹੁਕਮ ਭੰਗ ਕੀਤਾ। ਉਸ ਨੂੰ ਗੁਰੂ ਜੀ ਨੇ ਫੁਰਮਾਯਾ ਸੀ, ਇਹ ਪਗਲੀ ਕਿਥੋਂ ਆਈ ਹੈ। ਉਹ ਸਚ ਮੁਚ ਪਗਲੀ ਹੋ ਗਈ ਸੀ। ਅਖੀਰ ਗੁਰੂ ਸੰਗਤਾਂ ਦੀ ਪ੍ਰਾਥਨਾ ਪਰ ਉਹ ਰਾਜ਼ੀ ਹੋਈ ਤੇ ਉਸਦਾ ਅਨੰਦਕਾਰਜ ਗੁਰ ਕੇ ਸਿਖ 'ਸਚਨਿਸਚ' ਨਾਲ ਹੋਇਆ ਸੀ ਕਿਉਂਕਿ ਉਸਦੀ ਇਸਤ੍ਰੀ ਚਲਾਣੇ ਕਰ ਚੁਕੀ ਸੀ।

## ਲੰਗਰ ਦੀ ਅਭੇਦਤਾ

ਨਾਮ ਜਪਣ ਵਾਲੇ ਪ੍ਰੇਮੀ ਸਿਖ ਜਿਸ ਲੰਗਰ ਨੂੰ ਤਿਆਰ ਕਰਕੇ ਛਕੌਣ ਕੁਦਰਤੀ ਤੌਰ ਉਸਦਾ ਉੱਤਮ ਅਸਰ ਛਕਣੇ ਵਾਲਿਆਂ ਪਰ ਹੁੰਦਾ ਹੈ। ਲੰਗਰ ਬਹੁਤ ਸੁਚ ਹੋਣਾ ਲੋੜੀਦਾ ਹੈ। ਗੁਰੂ ਅਮਰਦਾਸ ਜੀ ਦੇ ਲੰਗਰ ਵਿਚ ਇਹ ਸ਼ਕਤੀ ਸੀ ਕਿ ਜੋ ਭੀ ਲੰਗਰ ਤੋਂ ਪ੍ਰਸ਼ਾਦਿ ਛਕਦਾ ਉਸ ਪਰ ਪਵਿਤਰਤਾ ਦਾ ਅਸਰ ਹੁੰਦਾ। ਲੰਗਰ ਵਿਚ ਹਰ ਮਜ਼ਬ ਦੇ ਪੁਰਸ਼ ਨੂੰ ਬਲਕੇ ਚਮਾਰ ਚੂਹੜਿਆਂ ਦਾ

ਅਛੂਤ ਕਹੀ ਜਾਂਦੀ ਸਰੇਣੀਆਂ ਨੂੰ ਭੀ ਇਕੋ ਪੰਗਤ ਵਿਚ ਪ੍ਰਸ਼ਾਦਾ ਮਿਲਦਾ ਸੀ। ਇਕ ਵਾਰੀ ਮਾਈ ਦਾਸ ਕਾਂਸ਼ੀ ਦਾ ਵੈਸ਼ਨਵ ਪੰਡਿਤ ਆਇਆ, ਉਸ ਨੇ ਲੰਗਰ ਵਿਚੋਂ ਪ੍ਰਸ਼ਾਦ ਛਕਣੋਂ ਨਾਂਹ ਕਰ ਦਿਤੀ ਕਿ ਇਸ ਵਿਚ ਨੀਚ ਜ਼ਾਤੀ ਦੇ ਲੋਕ ਲੰਗਰ ਬਣੌਂਦੇ ਹਨ। ਗੁਰੂ ਸਾਹਿਬ ਪਾਸ ਬੇਨਤੀ ਪਹੁੰਚੀ ਕਿ ਪੰਡਿਤ ਜੀ ਵਖਰਾ ਰਾਸ਼ਨ ਲੈ ਕੇ ਭੋਜਨ ਕਰਨਾ ਚਾਹੁੰਦੇ ਹਨ। ਸਤਿਗੁਰਾਂ ਨੇ ਫੁਰਮਾਯਾ ਜਿਵੇਂ ਭੀ ਛਕਣ ਉਸੀ ਤਰ੍ਹਾਂ ਕਰੇ। ਰਸਦ ਦਿਤੀ ਗਈ, ਪੰਡਿਤ ਅਰ ਉਸਦੇ ਸਾਥੀਆਂ ਨੇ ਲੰਗਰ ਛਕਣ ਵਾਸਤੇ ਨਵਾਂ ਚੁਲ੍ਹਾ ਪੁਟਿਆ, ਲਕੜਾਂ ਧੋਤੀਆਂ, ਪਰ ਅਸਚਰਜ ਏਹ ਹੋਇਆ ਜਿਥੇ ਚੁਲ੍ਹਾ ਪੁਟਣ ਧਰਤੀ ਵਿਚੋਂ ਹੱਡੀਆਂ ਨਿਕਲੀ ਜਾਣ! ਅਖੀਰ ਅਕ ਕੇ ਲੰਗਰੋਂ ਪ੍ਰਸ਼ਾਦਿ ਛਕ ਕੇ ਸ੍ਰੀ ਗੁਰੂ ਜੀ ਦੇ ਦਰਸ਼ਨਾਂ ਨੂੰ ਗਏ। ਸਤਿਗੁਰਾਂ ਨੇ ਫੁਰਮਾਯਾ ਕਹੋ ਪੰਡਿਤ ਜੀ! ਸੂਛ ਭੋਜਨ ਤਿਆਰ ਕਰਕੇ ਛਕਿਆ? ਉਨ੍ਹਾਂ ਕਿਹਾ ਮਹਾਰਾਜ ਸਾਡਾ ਭਰਮ ਦੂਰ ਹੋ ਗਿਆ ਹੈ ਆਪਦੇ ਲੰਗਰ ਤੋਂ ਬਿਨਾ ਕੋਈ ਸੁਛ ਥਾਂ ਨਹੀਂ ਹੈ। ਗੁਰੂ ਜੀ ਨੇ ਫੁਰਮਾਯਾ :–'ਮਨ ਮੈਲਾ ਹੈ ਦੂਜੈ ਭਾਇ॥ ਮੈਲਾ ਚਉਕਾ ਮੈਲੈ ਥਾਇ॥' (ਮਾਝ ਮਃ ੩) 'ਮਤੁ ਸਚਾ ਅਖਰੁ ਭੁਲਿ ਜਾਇ, ਚਉਕੇ ਭਿਟੇ ਨ ਕੋਇ॥ ਝੂਠੇ ਚਉਕੇ ਨਾਨਕਾ, ਸਚਾ ਏਕੋ ਸੋਇ॥ ਮਾਰੂ ਮਃ ੩॥' ਪੁਨਾ–'ਮਨ ਮੈਲਾ ਸਭ ਕਿਛੁ ਮੈਲਾ'॥ ਪੰਡਿਤ ਜੀ ਕਹਿਣ ਲਗੇ ਮਹਾਰਾਜ ਭੋਜਨ ਕਰਨੇ ਦੀ ਕੀ ਵਿਧੀ ਹੈ? ਸਤਿਗੁਰਾਂ ਨੇ ਫੁਰਮਾਯਾ –'ਅੰਮ੍ਰਿਤੁ ਖਾਣਾ, ਅੰਮ੍ਰਿਤ ਪੈਨਣਾ, ਨਾਨਕ ਨਾਮ ਵਡਾਈ ਹੋਇ॥' (ਵਾਰ ਗੂਜਰੀ ਮਃ ੩)

ਭਾਵ ਸੁਛ ਖਾਣਾ, ਸੁਛ ਪਹਿਰਨਾ, ਨਾਮ ਜਪਣਾ ਇਹ ਗੁਰਮੁਖਾਂ ਦਾ ਮਾਰਗ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਲੰਗਰ ਵਿਚ ਇਹ ਅਸੂਲ ਸੀ ਕਿ ਜੋ ਆਵੇ ਸਾਰਾ ਵਰਤ ਜਾਂਦਾ। ਕਲ ਦੀ ਆਸ ਅਕਾਲ ਪੁਰਖ ਕਰਤਾਰ ਪਰ ਰਖੀ ਜਾਂਦੀ, ਜਮਾਂ ਰਖਣੇ ਦੀ ਮਨਾਹੀ ਸੀ। ਦਿਨ ਚੜ੍ਹਦੇ ਨਾਲ ਬੇਅੰਤ ਰਸਦਾਂ ਆ ਜਾਂਦੀਆਂ। ਹਰ ਵੇਲੇ ਲੰਗਰ ਵਰਤੀ ਜਾਂਦਾ। ਸਭ ਭੋਜਨ ਵਰਤਾ ਦਿਤਾ ਜਾਂਦਾ, ਦੂਜੇ ਦਿਨ ਦਾ ਫਿਕਰ ਕਰਤਾਰ ਪਰ ਛਡ ਦਿਤਾ ਜਾਂਦਾ।

## ਪ੍ਰਾਕਰਮ ਤੇ ਕਮਾਈ

ਸ੍ਰੀ ਗੁਰੂ ਅਮਰ ਦੇਵ ਜੀ ਦਸਾਂ ਨੌਹਾਂ ਦੀ ਕਿਰਤ ਕਰਨ ਵਿਚ ਖੁਦ ਤਤਪਰ ਰਹਿੰਦੇ ਅਰ ਸਭ ਨੂੰ ਉਪਦੇਸ਼ ਕਰਦੇ, ਉੱਦਮ ਅਗੇ ਬੁਢਾਪੇ ਨੂੰ ਨਹੀਂ ਸਮਝਦੇ ਸਨ। ਗੁਰਮੁਖ ਬੁਢੇ ਕਦੇ ਨਾਹੀ, ਜਿੰਨਾ ਅੰਤਰਿ ਸੁਰਤ ਗਿਆਨ॥ (ਮਃ ੩ ਵਾਰਾਂ ਥੀਂ ਵਧੀਕ)। ਆਪ ਨੇ ਗੁਰਮੁਖ ਨਾਮ ਦਾਨ ਅਸ਼ਨਾਨ ਅਸੂਲ ਨੂੰ ਪ੍ਰਚਾਰਿਆ। ਗਰੀਬਾਂ ਉਪਾਹਜਾਂ ਲਈ ਹਸਪਤਾਲ ਖੋਲਿਆ। ਵਿਧਵਾਵਾਂ ਯਤੀਮਾਂ ਦਾ ਹਰ ਵੇਲੇ ਦੁਖ ਵਡੌਂਦੇ ਰਹਿੰਦੇ। 'ਆਪਨੇ ਫਰੀਦ ਬਾਨੀ ਨੂੰ ਜੋ ਬੁਢਾਪੇ ਦੇ ਦੁਖਾਂ ਨੂੰ ਦੇਖ ਕੇ ਕਲਪੌਂਦੀ ਸੀ।' ਫਰੀਦਾ ਕ ਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥ (ਫਰੀਦ)। ਉੱਤਰ ਦਿਤਾ ਕਿ ਫਰੀਦ ਮਤ ਦੀ ਕਲਪਨਾ ਸਹੀ ਨਹੀਂ ਹੈ। 'ਫਰੀਦਾ ਕਾਲੀ ਧਉਲੀ ਸਾਹਿਬ ਸਦਾ ਹੈ, ਜੇ ਕੋ ਚਿਤ ਕਰੇ।' (ਮਃ ੩) ਅਰਥਾਤ ਉੱਦਮ ਅਰ ਨਿਰਾਸਤਾ ਮਾਨੁਖ ਦੇ ਨੇੜੇ ਨਹੀਂ ਢੁਕਣੀ ਚਾਹੀਦੀ।

## ਮਰਵਾਹਿਆਂ ਨੇ ਗੁਰੂ ਜੀ ਪਰ ਦਾਵਾ ਕਰਨਾ

ਗੋਇੰਦੇ ਮਰਵਾਹੇ ਖੱਤ੍ਰੀ ਦੇ ਪੁਤ੍ਰ ਨੇ ਲਾਹੌਰ ਦੇ ਹਾਕਮ ਮਿਰਜ਼ਾ ਜ਼ਾਫਰ ਬੇਗ ਪਾਸ ਜਾਕੇ

ਦਾਵਾ ਕੀਤਾ, ਕਿ ਗੋਇੰਦਵਾਲ ਮੇਰੇ ਬਾਪ ਨੇ ਵਸਾਇਆ ਸੀ, ਤੇ ਅਮਰਦਾਸ ਜੀ ਨੂੰ ਫਕੀਰ ਜਾਣ ਕੇ ਰਹਿਣ ਨੂੰ ਜਗ੍ਹਾ ਦਿਤੀ ਸੀ। ਹੁਣ ਉਹ ਉਥੋਂ ਦਾ ਮਾਲਕ ਬਣਦਾ ਜਾਂਦਾ ਹੈ, ਏਥੋਂ ਤੋੜੀ ਕਿ ਕਈ ਮਕਾਨ ਬਣਾ ਲਏ ਹਨ, ਤੇ ਹੁਣ ਮੇਰੇ ਬਾਪ ਦੇ ਬਾਗ ਵਿਖੇ ਬਾਵਲੀ ਬਣਵਾ ਰਿਹਾ ਹੈ। ਜਦ ਹਾਕਮ ਨੇ ਗੋਇੰਦਵਾਲ ਪੁਜਕੇ ਪੁਛ ਗਿਛ ਕੀਤੀ, ਤਾਂ ਉਹ ਝੂਠਾ ਹੋ ਗਿਆ ਤੇ ਉਸਦਾ ਦਾਵਾ ਖਾਰਜ ਹੋ ਗਿਆ। ਫਿਰ ਦਿਲੀ ਪਾਤਸ਼ਾਹ ਪਾਸ ਅਪੀਲ ਕੀਤੀ, ਤਦ ਭੀ ਕੁਝ ਨਾ ਬਣਿਆਂ।'

ਬਿਗੜੇ ਹੋਏ ਕੁਝ ਖਤ੍ਰੀਆਂ ਨੇ ਸ਼ਰਾਰਤੀ ਗੁੰਡੇ ਅਗੇ ਕਰ ਦਿਤੇ, ਓਹ ਗੁਰਸਿਖਾਂ ਦੇ ਪਾਣੀ ਦੇ ਘੜੇ ਗੁਲੇਲੇ ਮਾਰਕੇ ਭੰਨ ਸੁਟਦੇ, ਸ਼ਕਾਇਤ ਹੋਣੇ ਪਰ ਗੁਰੂ ਜੀ ਨੇ ਲੋਹੇ ਦੀਆਂ ਗਾਗਰਾਂ ਮੰਗਵਾ ਦਿਤੀਆਂ ਪਰ ਸ਼ਾਂਤੀ ਦੀ ਮਿਸਾਲ ਕਾਇਮ ਰਖੀ। ਗੁਰੂ ਜੀ ਨੇ ਇਥੋਂ ਤਕ ਸ਼ਾਂਤੀ ਵਰਤਾਈ ਕਿ ਉਨ੍ਹਾਂ ਦੇ ਸੇਵਕਾਂ ਨੂ ਕੁਝ ਈਰਖੀ ਮੁਸਲਮਾਨਾਂ ਪਾਸੋਂ ਧੱਕੇ ਭੀ ਮਰਵਾਏ ਗਏ। ਅਕਾਰਨ ਛੇੜਖਾਨੀ ਕਰਦੇ ਰਹਿੰਦੇ। ਸ਼ਿਕਾਇਤ ਪਰ ਆਪ ਨੇ ਸਿੱਖਾਂ ਨੂੰ ਬਦਲਾ ਲੈਣ ਦੀ ਕੋਈ ਆਗਿਆ ਨਾ ਦਿਤੀ। 'ਸਹਾਰੋ' ਆਖਕੇ ਸ਼ਾਂਤ ਕਰਾਉਂਦੇ। ਅੰਤ ਕੁਝ ਸਿੱਖਾਂ ਨੇ ਅਰਜ਼ ਕੀਤੀ, ਜੀ ਸੱਚੇ ਪਾਤਿਸ਼ਾਹ! ਕਦੋਂ ਤਕ ਸਹਾਰੀ ਜਾਈਏ? ਸਤਿਗੁਰੂ ਜੀ ਨੇ ਫੁਰਮਾਇਆ, ਜਦੋਂ ਤਕ ਇਹ ਦੁਖ ਦੇਣ! ਇਸ ਤਰ੍ਹਾਂ ਸ਼ਾਂਤ ਮਈ ਦੀ ਹੱਦ ਟਪਾ ਦਿਤੀ, ਅਰ ਓਹ ਈਰਖਾਲੂ ਆਪਣੀ ਕਰਤੂਤ ਪਰ ਪਛੁਤਾ ਕੇ ਗੁਰੂ ਜੀ ਪਾਸੋਂ ਖਿਮਾ ਮੰਗਣ ਲੱਗੇ। ਜਿਨ੍ਹਾਂ ਨੂੰ ਦਿਆਲੂ ਸਤਿਗੁਰੂ ਜੀ ਨੇ ਅਧਿਕਾਰੀ ਜਾਣਕੇ ਬਖਸ਼ ਦਿਤਾ।

## ਸ਼ਰਾਰਤੀਆਂ ਦੀ ਅਰਜ਼ੀ ਕਿਵੇਂ ਖਾਰਜ ਹੋਈ

ਗੋਇੰਦਵਾਲ ਦੇ ਮਰਵਾਹੇ ਖੱਤ੍ਰੀਆਂ ਨੇ ਈਰਖਾ ਦੀ ਹੱਦ ਟਪਾ ਦਿਤੀ, ਉਸ ਵੇਲੇ ਬਾਦਸ਼ਾਹ ਦਾ ਇਕ ਅਨੋਖਾ ਕਾਨੂੰਨ ਸੀ, ਜਿਸ ਦੀ ਕਿਤੇ ਭੀ ਦਾਦ ਫਰਿਆਦ ਨਾ ਸੁਣੀ ਜਾਵੇ ਯਾ ਅਤੀ ਦੁਖੀ ਹੋਵੇ, ਇਹ ਨੀਲਾ ਜੁੱਲਾ ਪਹਿਰਕੇ ਕਚਹਿਰੀ ਵਿਚ ਆਵੇ। ਐਸਾ ਜੁੱਲਾ ਹਰ ਇਕ ਨਗਰ ਵਿਚ ਰਖਿਆ ਹੁੰਦਾ। ਜਣੇ ਖਣੇ ਦੇ ਪੈਣ ਨਾਲ ਮੈਲਾ ਅਰ ਜੂੰਆਂ ਨਾਲ ਭਰ ਜਾਂਦਾ। ਛੇੜ ਛਾੜ ਕਰਨੇ ਵਾਲਾ ਆਗੂ ਉਸ ਨੂੰ ਪਹਿਰਕੇ ਅਕਬਰ ਦੀ ਕਚਹਿਰੀ ਵਿਚ ਗੁਰੂ ਸੰਗਤ ਦੀਆਂ ਸ਼ਕਾਇਤਾਂ (ਚੁਗਲੀਆਂ) ਕਰਨੇ ਗਿਆ ਸੀ, ਉਸ ਪ੍ਰਸੰਗ ਨੂੰ ਸ੍ਰੀ ਗੁਰੂ ਰਾਮਦਾਸ ਜੀ ਨੇ ਰਾਗ ਗਉੜੀ ਵਿਖੇ ਦਸਿਆ ਹੈ। ਯਥਾ:-

> ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ ਤਿਨਿ ਵੇਮੁਖਿ ਵੇਮੁਖੈ
> ਨੋ ਪਾਇਆ ॥ ਪਾਸਿ ਨ ਦੇਈ ਬਹਣਿ ਜਗਤ ਮਹਿ ਗੂਹ ਪੜਿ ਸਗਵੀ
> ਮਲੁ ਲਾਇ ਮਨਮੁਖੁ ਆਇਆ ॥ ਪਰਾਈ ਜੋ ਨਿੰਦਾ ਚੁਗਲੀ ਨੋ
> ਵੇਮੁਖੁ ਕਰਿਕੈ ਭੇਜਿਆ ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾਂ ਦਾ
> ਕਰਾਇਆ ॥ ਤੜ ਸੁਣਿਆ ਸਭਤੁ ਜਗਤ ਵਿਚਿ ਭਾਈ ਵੇਮੁਖ ਸਣੈ
> ਨਫਰੈ ਪਉਲੀ ਪਉਦੀ ਫਾਵਾ ਹੋਇਕੈ ਉਠਿ ਘਰਿ ਆਇਆ ॥ ਅਗੈ
> ਸੰਗਤੀ ਕੁੜਮੀ ਵੇਮੁਖੁ ਰਲਣਾ ਨ ਮਿਲੈ ਤਾ ਵਹੁਟੀ ਭਤੀਜੀ ਫਿਰਿ
> ਆਣਿ ਘਰਿ ਪਾਇਆ ॥ ਹਲਤੁ ਪਲਤੁ ਦੋਵੈ ਗਏ ਨਿਤ ਭੁਖਾ ਕੂਕੇ
> ਤਿਹਾਇਆ ॥ ਧਨੁ ਧਨੁ ਸੁਆਮੀ ਕਰਤਾ ਪੁਰਖੁ ਹੈ ਜਿਨਿ ਨਿਆਉ
> ਸਚੁ ਬਹਿ ਆਪਿ ਕਰਾਇਆ ॥ ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ

ਸਾਰੇ ਮਾਰਿ ਪਚਾਇਆ ॥ ਏਹੁ ਅਖਰੁ ਤਿਨਿ ਆਖਿਆ ਜਿਨਿ ਜਗਤੁ
ਸਭੁ ਉਪਾਇਆ ॥ ੧ ॥
(ਗਉੜੀ ਵਾਰ ਮਃ ੪)

## ਅਕਬਰ ਦਾ ਗੋਇੰਦਵਾਲ ਆਉਣਾ

ਇਕੇਰਾਂ ਜਦ ਸੰ: ੧੬੩੨ ਬਿ: ਵਿਖੇ ਅਕਬਰ ਬਾਦਸ਼ਾਹ ਲਾਹੌਰ ਵਲ ਜਾ ਰਿਹਾ ਸੀ,
ਤਾਂ ਆਪਣੇ ਵਜ਼ੀਰ ਭਗਵਾਨ ਦਾਸ ਤੇ ਰਾਜਾ ਟੋਡਰ ਮਲ ਤੋਂ ਸ੍ਰੀ ਗੁਰੂ ਅਮਰਦਾਸ ਜੀ ਦੀ ਪ੍ਰਸੰਸਾ ਸੁਣ
ਕੇ ਦਰਸ਼ਨ ਲਈ ਗੋਇੰਦਵਾਲ ਆਇਆ ਤੇ ਪੰਜ ਸੌ ਮੋਹਰਾਂ ਭੇਟਾ ਚੜ੍ਹਾਈਆਂ । ਪਾਤਿਸ਼ਾਹ ਗੁਰੂ ਜੀ
ਨੂੰ ਮਿਲ ਤੇ ਉਨ੍ਹਾਂ ਦੇ ਸਤਿ ਉਪਦੇਸ਼ ਸੁਣ, ਤੇ ਬਿਨਾ ਜ਼ਾਤਿ ਪਾਤਿ ਦੇ ਵਿਚਾਰ ਦੇ ਸਭ ਪ੍ਰਾਣੀਆਂ ਨੂੰ
ਲੰਗਰ ਵਰਤਦਾ ਦੇਖ ਅਤਯੰਤ ਪ੍ਰਸੰਨ ਹੋਇਆ ਅਤੇ ਬਾਰਾਂ ਪਿੰਡਾਂ ਦੀ ਜਾਗੀਰ ਲੰਗਰ ਵਾਸਤੇ ਦੇਣੀ
ਚਾਹੀ, ਪਰ ਗੁਰੂ ਜੀ ਨੇ ਇਹ ਆਖ ਕਿ ਗੁਰੂ ਘਰ ਕਿਸੇ ਦਾ ਮੁਹਤਾਜ ਨਹੀਂ ਹੈ, ਜਾਗੀਰ ਲੈਣੋਂ ਨਾਂਹ
ਕਰ ਦਿਤੀ ਤੇ ਉਸਦੀਆਂ ਪੰਜ ਸੌ ਮੋਹਰਾਂ ਭੀ ਉਸੀ ਸਮੇਂ ਗਰੀਬਾਂ ਨੂੰ ਵੰਡ ਦਿਤੀਆਂ । ਉਪਦੇਸ਼ ਦਿਤਾ
ਕਿ ਐ ਬਾਦਸ਼ਾਹ ! ਗਰੀਬਾਂ ਨੂੰ ਸੁਖ ਦੇਣ ਨਾਲ ਭਲਾ ਹੁੰਦਾ ਹੈ ।

ਨੋਟ—ਬਾਦਸ਼ਾਹ ਅਕਬਰ ਨੇ ਗੁਰੂ ਅਮਰਦਾਸ ਜੀ ਦੇ ਬ੍ਰਿਧ ਚੇਹਰੇ ਪਰ ਅਕਾਲੀ ਨੂਰ ਦਾ
ਪ੍ਰਕਾਸ਼ ਵੇਖਕੇ ਸਮਝਿਆ ਸੀ ਕਿ ਇਹ ਕੋਈ ਰਸਾਇਣ ਆਦਿ ਖਾਂਦੇ ਹੋਣਗੇ । ਪੁਛਿਆ, ਮਹਾਂਰਾਜ ਮੈਨੂੰ
ਭੀ ਐਸੀ ਖੁਰਾਕ ਦਸੋ ਜੋ ਮੇਰਾ ਚੇਹਰਾ ਆਪ ਦੀ ਤਰ੍ਹਾਂ ਚਮਕੇ । ਗੁਰੂ ਜੀ ਨੇ ਫੁਰਮਾਇਆ ਇਹ ਕਰਤਾਰ
ਦਾ ਰੰਗ ਹੈ ਸਾਡਾ ਕੁਝ ਨਹੀਂ ਹੈ । ਖੁਰਾਕ ਬਾਰੇ ਭਾਈ ਬਾਲੂ ਨੂੰ ਕਿਹਾ ਸਾਡੀ ਖੁਰਾਕ ਦਸੋ । ਉਸਨੇ
ਭੁਜੇ ਜੌਵਾਂ ਦਾ ਅਲੂਣਾ ਆਟਾ ਲਿਆ ਕੇ ਦਿਤਾ । ਅਕਬਰ ਨੇ ਚਖ ਕੇ ਕਿਹਾ ਕਿ ਮੈਂ ਆਪਣੀ ਜ਼ਿੰਦਗੀ
ਵਿਚ ਕਦੀ ਐਸਾ ਸੁਆਦੀ ਪਦਾਰਥ ਨਹੀਂ ਖਾਇਆ । ਗੁਰੂ ਜੀ ਨੇ ਫੁਰਮਾਇਆ, ਇਹ ਸਾਧ ਸੰਗਤ ਦਾ
ਪ੍ਰਤਾਪ ਹੈ । ਅਕਬਰ ਅਤੀ ਪ੍ਰਸੰਨ ਹੋਇਆ ਤੇ ਨਮਿਸ਼ਕਾਰਾਂ ਕਰਦਾ ਰਿਹਾ ।

## ਗੁਰੂ ਜੀ ਨਾਲ ਪੰਡਿਤਾਂ ਦਾ ਝਗੜਾ

ਹਿੰਦੂ ਪਾਧੇ ਪੰਡਿਤ ਤੀਜੇ ਗੁਰੂ ਜੀ ਨਾਲ ਬਹੁਤ ਈਰਖਾ ਕਰਦੇ ਸਨ । ਕਈ ਵੇਰੀ ਅਕਬਰ
ਬਾਦਸ਼ਾਹ ਪਾਸ ਦਾਵ ਕੀਤੇ, ਪਰ ਬਾਦਸ਼ਾਹ ਗੋਇੰਦਵਾਲ ਆਕੇ ਖੁਦ ਨਿਸਚਾ ਕਰ ਚੁਕਿਆ ਸੀ ਕਿ
ਗੁਰੂ ਜੀ ਸਚ ਧਰਮ ਦੇ ਪ੍ਰਚਾਰਕ ਹਨ ਅਰ ਇਹ ਹਿੰਦੂਆਂ ਮੁਸਲਮਾਨਾਂ ਤੋਂ ਵਖਰਾ ਸਿਧਾਂਤ ਰੱਖਦੇ ਹਨ ।
ਪਰ ਬ੍ਰਾਹਮਣ ਆਪਣੇ ਰੋਜ਼ੀ ਖੁਸਣ ਦੇ ਡਰ ਤੋਂ ਫਿਕਰਾਂ ਵਿਚ ਸਨ ਕਿਉਂਕਿ ਸਿਖ ਹਿੰਦੂ ਕਰਮਾਂ ਧਰਮਾਂ
ਤੋਂ ਕਿਨਾਰਾ ਕਰੀ ਜਾ ਰਹੇ ਸਨ । ਪੰਡਿਤਾਂ ਨੇ ਗੋਇੰਦਵਾਲ ਦੇ ਮਰਵਾਹੇ ਖਤਰੀਆਂ ਨੂੰ ਉਕਸਾਕੇ, ਗੁਰੂ
ਜੀ ਨੂੰ ਗੋਇੰਦਵਾਲ ਤੋਂ ਨਿਕਾਲਣ ਵਾਸਤੇ ਦਾਵਾ ਕਰਵਾਇਆ ਸੀ, ਜੋ ਅਖੀਰ ਖਾਰਜ ਹੋਇਆ ।
ਇਕ ਤਪੇ ਨੂੰ ਚੁਕਿਆ, ਜੋ ਬਿਆਸਾ ਪਰ ਰਹਿੰਦਾ ਸੀ । ਇਹ ਬਹੁਤ ਨਿੰਦਿਆ ਤੇ ਵਿਰੋਧਤਾ ਦਾ ਪ੍ਰਚਾਰ
ਕਰਦਾ ਰਹਿੰਦਾ ਸੀ । ਇਸ ਬਾਰੇ ਰਾਗੁ ਗਾਉੜੀ ਵਿਖੇ ਸ਼ਬਦ ਭੀ ਐਂਦਾ ਹੈ । 'ਤਪਾ ਨਾ ਹੋਵੈ ਅੰਦਰੋਂ
ਲੋਭੀ ਨਿਤ ਮਾਇਆ ਨੂੰ ਫਿਰੈ ਜਜਮਾਲਿਆ' ॥ ਇਹ ਭੀ ਦਾਵੇ ਕਰਦਾ ਸੀ, ਅਖੀਰ ਇਸ ਤਪੇ ਦਾ
ਹਾਕਮਾਂ ਨੇ ਮੂੰਹ ਕਾਲ ਕਰਵਾਇਆ ਤੇ ਲੋਕਾਂ ਵਲੋਂ ਬਹੁਤ ਫਿਟ ਲਾਣਤ ਹੋਈ ।

## ਪਹਿਲੀ ਸਿਖ ਸ਼ਤਾਬਦੀ

ਅਜ ਤੋੜੀ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਵਿਖੇ ਇਹ

ਮਰਯਾਦਾ ਰਹੀ ਸੀ ਕਿ ਸੰਗਤਾਂ ਜੁੜੀਆਂ ੨ ਆਉਂਦੀਆਂ ਤੇ ਦਰਸ਼ਨ ਕਰ ਉਪਦੇਸ਼ ਲੈ ਆਪਣੇ ੨ ਘਰਾਂ ਨੂੰ ਮੁੜ ਜਾਂਦ ਆਂ, ਜਿਸ ਕਰਕੇ ਪ੍ਰਸਪਰ ਮਿਲਾਪ ਜਾਣ ਪਛਾਣ ਤੇ ਵਿਚਾਰ ਆਦਿਕ ਦਾ ਉਨ੍ਹਾਂ ਨੂੰ ਘਟ ਸਮਾਂ ਮਿਲਦਾ ਸੀ। ਸੰਮਤ ੧੬੨੬ ਬਿ: ਵਿਖੇ ਸ੍ਰੀ ਗੁਰੂ ਨਾਨਕ ਦੇਵ ਦੀ ਮਹਾਰਾਜ ਦੀ ਜਨਮ ਸ਼ਤਾਬਦੀ ਨੇੜੇ ਆਈ ਦੇਖਕੇ ਭਾਈ ਪਾਰੋ ਨੇ ਜੋ ਇਕ ਬੜਾ ਹੀ ਪ੍ਰੇਮੀ ਤੇ ਸ਼ਰਧਾਵਾਨ ਸਿਖ ਸੀ, ਸ੍ਰੀ ਗੁਰੂ ਅਮਰਦਾਸ ਜੀ ਪਾਸ ਬੇਨਤੀ ਕੀਤੀ, 'ਹੇ ਮਹਾਰਾਜ! ਜੇ ਇਸ ਸ਼ਤਾਬਦੀ (ਸੌ ਬਰਸੀ) ਦੇ ਸਮੇਂ ਸਾਰੇ ਦੇਸ਼ਾਂ ਤੇ ਨਗਰਾਂ ਦੀਆਂ ਸੰਗਤਾ ਕੱਠੀਆਂ ਹਣ ਤਾਂ ਉਤਸ਼ਵ ਤੋਂ ਬਿਨਾਂ ਦੂਰ ਦੂਰ ਦੇ ਸਿਖਾਂ ਦੇ ਪ੍ਰਸਪਰ ਮਿਲਾਪ ਦਾ ਅਤਿਅੰਤ ਲਾਭ ਹੋ ਸਕਦਾ ਹੈ।

ਸੁਨ ਸ੍ਰੀ ਅਮਰ ਸੁ ਭਏ ਪ੍ਰਸੰਨ ।। ਕਹਯੋ ਵਾਕ ਪਾਰੋ ਤੂੰ ਧੰਨ ।। ਪਰ-ਉਪਕਾਰ
ਵਿਚਾਰਨ ਕਰੈ॥ ਸਿਖ ਅਨੇਕ ਮਿਲੈਂ ਨਿਸਤਰੇ।। ਜੋ ਤੁਮ ਚਿਤਵੀ ਮਮ
ਚਿਤ ਸੋਈ ।। ਸਗਰੇ ਆਵਹਿ ਦਿਵਸ ਬਸੋਏ ।। ਸਭ ਸਿਖਨ ਕੋ ਲੇਖ
ਪਠਾਵਹੁ ॥ ਗੁਰਦਰਸ਼ਨ ਕੋ ਇਕਠੇ ਆਵਹੁ।। (ਗੁਰ ਪ੍ਰਤਾਪ ਸੂਰਜ)

ਝਟ ਭਾਈ ਪਾਰੋ ਨੇ ਜਿਥੇ ਜਿਥੇ ਸਿਖ ਸੰਗਤਾਂ ਸਨ, ਗੁਰੂ ਸਾਹਿਬ ਵਲੋਂ ਹੁਕਮ ਨਾਮੇ ਲਿਖ ਦਿਤੇ। ਸਿਖਾਂ ਦੇ ਮਨਾਂ ਵਿਖੇ ਹੁਕਮ ਨਾਮੇ ਪੜ੍ਹਕੇ ਖੁਸ਼ੀ ਦਾ ਸਮੁੰਦਰ ਠਾਠਾ ਮਾਰਨ ਲਗਾ। ਸੰ: ੧੬੨੬ ਦੀ ਵੈਸਾਖੀ ਨੂੰ ਸੰਗਤਾਂ ਹੁਮ ਹੁਮਾਕੇ ਗੋਇੰਦਵਾਲ ਵਿਖੇ ਪਹੁੰਚੀਆਂ, ਕਿ ਦੇਖਨ ਵਾਲੇ ਅਸਚਰਜ ਰਹਿ ਗਏ। ਪੰਜ ਦਿਨ ਤੋੜੀ ਸ਼ਬਦ ਕੀਰਤਨ ਭਜਨ ਬਾਣੀ ਉਪਦੇਸ਼ ਆਦਿਕ ਦਾ ਉਹ ਆਨੰਦ ਬੱਝਾ, ਜੋ ਅਕਥਨੀਯ ਹੈ। ਇਸ ਤੋਂ ਬਿਨਾ ਜ਼ਾਤਿ ਪਾਤਿ ਦੇ ਭਰਮ ਭੇਦ ਨੂੰ ਤੋੜਕੇ ਉਹ ਅਤੁਟ ਲੰਗਰ ਵਰਤਿਆ ਕਿ ਅੰਨਮਤੀ ਲੋਕ ਦੇਖ ਦੇਖਕੇ ਹੈਰਾਨ ਹੀ ਨਹੀਂ ਰਹੇ ਸਗਵਾਂ ਈਰਖਾ ਭੀ ਕਰਨ ਲਗ ਪਏ। ਪਰ ਤਦ ਭੀ ਹਜ਼ਾਰਾਂ ਇਸਤਰੀ ਪੁਰਸ਼ਾਂ ਨੇ ਗੁਰ-ਦੀਖਿਆ ਲੈ ਕੇ ਸਿਖ ਧਰਮ ਨੂੰ ਅੰਗੀਕਾਰ ਕੀਤਾ।

ਇਸ ਸਮੇਂ ਲੰਗਰ ਦਾ ਸਭ ਪ੍ਰਬੰਧ ਰਾਮਦਾਸ ਜੀ ਦੇ ਸਪੁਰਦ ਸੀ, ਜਿਨ੍ਹਾਂ ਨੇ ਤਨ ਮਨ ਨਾਲ ਸੰਗਤ ਦੀ ਉਹ ਸੇਵਾ ਕੀਤੀ, ਕਿ ਸਾਰੀਆਂ ਸੰਗਤਾਂ ਦੇਖ ਕੇ ਵਾਹ ਵਾਹ ਕਰ ਉਠੀਆਂ, ਤੇ ਗੁਰੂ ਸਾਹਿਬ ਨੇ ਖਾਸ ਆਪਣੇ ਮੁਖਾਰਬਿੰਦ ਤੋਂ ਰਾਮਦਾਸ ਜੀ ਨੂੰ 'ਸ਼ਾਬਾਸ਼' ਕਹਿਕੇ ਨਿਵਾਜਿਆ।

ਇਸ ਦਿਨ ਤੋਂ ਸਿਖਾਂ ਵਿਖੇ ਇਕਠੇ ਹੋ ਕੇ ਗੁਰਪੁਰਬ ਮਨਾਉਣ ਦੀ ਮਰਯਾਦਾ ਚਲ ਪਈ। ਇਹ ਸਭ ਤੋ ਪਹਿਲੀ ਸਿਖ ਸੰਗਤਿ (ਸਿਖ ਧਾਰਮਕ ਕਾਨਫ੍ਰੰਸ) ਸੀ, ਜੋ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸ਼ਤਾਬਦੀ ਦੇ ਸਮੇਂ ਪਰ ਇਕਠੀ ਹੋਈ, ਤਦੇ ਹੀ ਗੋਇੰਦਵਾਲ ਵਿਖੇ ਹਰ ਸਾਲ ਵੈਸਾਖੀ ਨੂੰ ਜਨਮ ਉਤਸ਼ਵ ਮਨਾਇਆ ਜਾਂਦਾ ਹੈ।

## ਆਨੰਦ ਰਸਮ ਦਾ ਪ੍ਰਚਾਰ

ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਬੀਬੀ ਭਾਨੀ ਜੀ ਦੇ ਵਿਵਾਹ ਸਮੇਂ ਅਨੰਦ ਬਾਣੀ ਰਚੀ। ਸਭ ਬੀਬੀਆਂ ਨੂੰ ਹੁਕਮ ਕੀਤਾ, 'ਸਖੀ ਬਾਣੀ ਅਨੰਦ ਗਾਵੈ ॥ ਉਸ ਸਮੇਂ ਤੋਂ ਸਿਖ ਮ੍ਰਯਾਦਾ ਦੇ ਵਿਵਾਹ ਦਾ ਨਾਮ ਆਨੰਦ ਪਿਆ ਹੈ। ਗੁਰੂ ਜੀ ਨੇ ਇਸਤ੍ਰੀ ਦੇ ਸਬੰਧ ਨੂੰ ਧਰਮ ਨਾਲ ਇਸ ਤਰ੍ਹਾਂ ਜੋੜਿਆ ਹੈ, 'ਧਨ ਪਿਰ ਇਹ ਨ ਆਖੀਅਨ, ਬਹਿਨ ਇਕਠੇ ਹੋਇ ॥ ਏਕ ਜੋਤਿ ਦੋਇ ਮੂਰਤੀ, ਧਨ ਪਿਰ ਕਹੀਐ ਸੋਇ ॥ ਵਾਰ ਸੂਹੀ ਮ: ੩ ॥ ਭਾਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੋਪਲੀਲ੍ਹਾ ਰਸਮੀ ਵਿਵਾਹ ਦੀ 'ਬੰਦਸ਼ ਕਰ ਦਿਤੀ ਸੀ, ਜੈਸਾ ਕਿ 'ਲੈ ਭਾੜ ਕਰੇ ਵਿਆਹੁ ਕਢ ਕਾਗਲ ਦਸੇ ਰਾਹੁ।

ਆਸਾ ਮ: ੧ । ਸਾਹਾ ਗਣਹਿ ਨਾ ਕਰਹਿ ਬੀਚਾਰ.ਸਾਹੇ ਊਪਰ ਏਕੰਕਾਰ । ਮ: ੧ । ਰਾਮ ਕਲੀ ਆਦਿ ਵਾਕਾਂ ਬੀ ਸਾਬਤ ਹੈ । ਤੀਜੇ ਗੁਰੂ ਜੀ ਨੇ, ਵਿਵਾਹ ਪੜ੍ਹਾਈ ਲੈਣ ਵਾਲੇ ਪਾਂਧਿਆਂ ਨੂੰ ਝਾੜਾਂ ਪਾਈਆਂ 'ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ, ਏਤ ਧਾਨ ਖਾਧੇ ਤੇਰਾ ਜਨਮ ਗਇਆ ॥ ਰਾਗ ਆਸਾਪਟੀ ਮ: ੩॥ ਬ੍ਰਾਹਮਣਾਂ ਨੂੰ ਭਾੜਾ ਦੇਕੇ ਵਿਵਾਹੁ ਕਰੌਣੇ ਬੰਦ ਕਰ ਦਿਤੇ ਗਏ। ਦਾਜਾਂ ਦਹੇਜਾਂ ਦੇ ਰਿਵਾਜਾਂ ਦੀਆਂ ਬੰਦਸਾਂ ਕੀਤੀਆਂ । ਇਸ ਵਾਰੇ 'ਗੁਰੂ ਰਾਮਦਾਸ ਜੀ ਨੇ ਭੀ ਫੁਰਮਾਯਾ ਹੈ। ਹੋਰ ਮਨਮੁਖ ਦਾਜ ਰਖ ਦਿਖਾਲਹਿ, ਸੋ ਕੂੜ ਅਹੰਕਾਰ ਕਚ ਪਾਜੋ ॥ ਸ੍ਰੀ ਰਾਗ ਮ: ੪ ॥

ਗੁਰੂ ਸਾਹਿਬ ਨੇ ਅਨੰਦਾਂ ਦੇ ਮੌਕਿਆਂ ਪਰ ਕੀਰਤਨ ਕਰਨ ਵਾਸਤੇ ਘੋੜੀਆਂ ਦੇ ਛੰਦ ਭੀ ਰਚੇ ਹਨ । ਇਸ ਤਰ੍ਹਾਂ ਤੀਜੇ ਗੁਰੂ ਜੀ ਤੋਂ ਸਾਰੇ ਸਿਖਾਂ ਵਿਚ ਅਨੰਦ ਮ੍ਰਜਾਦਾ ਕਰਨ ਦੀ ਰਸਮ ਪੱਕੇ ਤੌਰ ਪਰ ਪ੍ਰਚਲਤ ਹੋਈ। ਗੁਰੂ ਘਰ ਵਿਖੇ ਪੋਪਲੀਲ੍ਹਾ ਜਮਾ ਬੰਦ ਕੀਤੀ ਗਈ। ਇਸ ਤੋਂ ਵਿਰਧ, ਕਿਸੇ ਭੀ ਸਿੱਖ ਇਤਿਹਾਸ ਵਿਖੇ ਪੋਪਲੀਲ੍ਹਾ ਅਨੁਸਾਰ ਹੋਣੇ ਵਿਵਾਹ ਹੋਏ ਲਿਖੇ ਗਏ, ਝੂਠੇ ਪ੍ਰਸੰਗ ਹਨ ।

## ਹਿੰਦੂਆਂ ਦਾ ਅਕਬਰ ਪਾਸ ਦਾਵਾ ਕਰਨਾ

ਸਿੱਖ ਧਰਮ ਦੇ ਵਧਦੇ ਪ੍ਰਤਾਪ ਨੂੰ ਕਈ ਅਗਜਾਨੀ ਈਰਖਈ ਅੰਨਜਮਤੀ ਜਦ ਸਹਾਰ ਨਾ ਸਕੇ ਤਾਂ ਉਨ੍ਹਾਂ ਨੇ ਇਕੱਠੇ ਹੋ ਬਾਦਸ਼ਾਹ ਅਕਬਰ ਪਾਸ ਲਾਹੌਰ ਫਰਯਾਦ ਕੀਤੀ, ਤੇ ਇਕ ਅਰਜ਼ੀ ਹੇਠ ਲਿਖੇ ਭਾਵ ਦੀ ਜਾ ਦਿੱਤੀ, ਕਿ ਹੇ ਬਾਦਸ਼ਾਹ ਜੀ !

'ਤੁਮ ਮਰਯਾਦਾ ਰਾਖਣ ਹਾਰੇ। ਬਿਗਰਨ ਕੋ ਜਗ ਦੇਤ ਸੁਧਾਰੇ।
ਗੋਇੰਦਵਾਲ ਅਮਰ ਗੁਰ ਹੋਵਾ। ਭੇਦ ਬਰਨ ਚਾਰੋਂ ਕਾ ਖੋਵਾ। ਰਾਮ
ਗਾਯਤ੍ਰੀ ਮੰਤ੍ਰ ਨ ਜਪਜੇ। ਵਾਹੁਗੁਰੂ ਕੀ ਥਾਪਨਾ ਥਪਜੇ। ਜੁਗ ਚਾਰਹੁ
ਮਤਿ ਕਹੀ ਨ ਹੋਈ। ਜਿਮ ਮਰਯਾਦ ਬਿਗਾਰੀ ਸੋਈ। ਸ਼੍ਰੁਤਿ ਸਿੰਮ੍ਰਿਤਿ
ਕੇ ਰਾਹ ਨ ਚਾਲੇ। ਮਨ ਕੇ ਮਤ ਕਰ ਭਏ ਨਿਰਾਲੇ। ਹਮਰੀ ਕਰਹੁ
ਅਦਾਲਤ ਏਹੀ। ਦ੍ਰਿੜ੍ਹ ਹੁਇ ਧਰਮ ਸੁ ਰਾਜ ਬਿਦੇਹੀ। ਪਸਰ ਜਾਇ
ਸਭ ਜਗਤ ਬਿਸਾਲਾ। ਪੁਨ ਮੁਸ਼ਕਲ ਹੋਇ ਟਲਹਿ ਨ ਟਾਲਾ।
(ਗੁ: ਪ੍ਰ: ਸੂ:)

ਅਕਬਰ ਬਾਦਸ਼ਾਹ ਨੇ ਉਨ੍ਹਾਂ ਦੀ ਅਰਜ਼ੀ ਸੁਣਕੇ ਕਿਹਾ, ਕਿ ਜਦ ਤੋੜੀ ਦੂਜੇ ਪਾਸੇ ਦੀ ਬਾਤ ਨਾ ਸੁਣੀ ਜਾਵੇ, ਫੈਸਲਾ ਨਹੀਂ ਹੋ ਸਕਦਾ। ਇਸ ਲਈ ਗੁਰੂ ਜੀ ਵਲ ਸ਼ਾਹੀ ਪਰਵਾਨਾ ਲਿਖਿਆ ਗਿਆ, ਕਿ ਆਪ ਦੇ ਵਿਰੁਧ ਬਹੁਤ ਸਾਰੇ ਹਿੰਦੂ ਫਰਯਾਦੀ ਹੋਏ ਹਨ, ਇਸ ਲਈ ਆਪ ਯਾ ਆਪ ਵਲੋਂ ਕੋਈ ਪ੍ਰਤੀਨਿਧਿ ਆਕੇ ਜਵਾਬ ਦਿਹੀ ਕਰੇ। ਜਦ ਇਹ ਸ਼ਾਹੀ ਪਰਵਾਨਾ ਗੁਰੂ ਜੀ ਪਾਸ ਪਹੁੰਚਾ ਤਾਂ ਉਨ੍ਹਾਂ ਨੇ ਸ੍ਰੀ ਰਾਮਦਾਸ ਜੀ ਨੂੰ ਯੋਗ ਸਮਝਕੇ ਉੱਤਰ ਦੇਣ ਲਈ ਲਾਹੌਰ ਭੇਜਿਆ। ਜਦ ਸ੍ਰੀ ਰਾਮਦਾਸ ਜੀ ਬਾਦਸ਼ਾਹੀ ਦਰਬਾਰ ਵਿਖੇ ਪਹੁੰਚੇ ਤਾਂ ਬਾਦਸ਼ਾਹ ਨ ਉਨ੍ਹਾਂ ਸਾਰੇ ਫਰਿਆਦੀਆਂ ਨੂੰ ਬੁਲਾਕੇ ਪੁਛਿਆ ਕਿ ਤੁਸੀਂ ਇਨ੍ਹਾਂ ਦੇ ਵਿਰੁਧ ਕੀ ਕਹਿੰਦੇ ਹੋ ? ਤਾਂ ਉਨ੍ਹਾਂ ਨੇ ਕਿਹਾ :–

'ਬੇਦ ਰੀਤਿ ਕੋ ਤਜਾਗਨ ਕਰਜੇ। ਔਰੇ ਮਤ ਆਪਨੇ ਪ੍ਰਚਰਜੇ। ਅਪਰ
ਬਾਤ ਤੋ ਕਹਿਨੀ ਕਹਾਂ। ਹਿੰਦੂ ਧਰਮ ਗਾਇਤ੍ਰੀ ਮਹਾਂ। ਸੋ ਭੀ ਨਹਿ

ਜਾਨੈਂ ਨਹਿੰ ਜਪੈਂ। ਗੁਰਬਾਣੀ ਕੁਛ ਔਰਹਿ ਥਪੈਂ। (ਗੁ: ਪ੍ਰ: ਸੂ:)

ਅਕਬਰ ਨੇ ਰਾਮਦਾਸ ਜੀ ਤੋਂ ਪੁਛਿਆ, 'ਕਿਆ ਤੁਸੀਂ' ਇਨ੍ਹਾਂ ਦੇ ਗਾਯਤ੍ਰੀ ਮੰਤ੍ਰ ਨੂੰ ਨਹੀਂ ਜਾਣਦੇ ? ਸ੍ਰੀ ਰਾਮਦਾਸ ਜੀ ਨੇ ਮੁਸਲਮਾਨੀ ਭਰੇ ਦਰਬਾਰ ਵਿਖੇ ਗਾਯਤ੍ਰੀ ਦਾ ਪਾਠ ਕਰਕੇ ਉਸ ਦੇ ਅਰਥ ਖੋਲ੍ਹਕੇ ਦੱਸੇ ਤੇ ਕਿਹਾ ਕਿ ਗਾਯਤ੍ਰੀ ਸੂਰਜ ਆਦਿ ਦੀ ਉਸਤਤ ਦਾ ਗੀਤ ਹੈ ਅਤੇ ਸਾਡੇ ਸਿੱਖ ਧਰਮ ਵਿਖੇ 'ਇਕ ਅਕਾਲ ਪੁਰਖ' ਤੋਂ ਬਿਨਾਂ ਕਿਸੇ ਹੋਰ ਦਾ ਜਾਪ ਨਹੀਂ ਹੈ, ਤੇ ਸਿੱਖ ਧਰਮ ਦੇ ਮਿਸ਼ਨ ਨੂੰ ਚੰਗੀ ਤਰਾਂ ਖੋਲ੍ਹਕੇ ਵਰਨਣ ਕੀਤਾ। ਦਸਿਆ ਕਿ ਵੇਦ ਆਦਿਕ ਗ੍ਰੰਥਾਂ ਨਾਲ ਸਿੱਖ ਧਰਮ ਦਾ ਕੋਈ ਸਨਬੰਧ ਨਹੀਂ ਹੈ। ਸ੍ਰਿਤਿ ਸਿਮ੍ਰਿਤਿ ਸ਼ਾਸਤ੍ਰ ਬਿਸਥਾਰਾ। ਮਾਇਆ ਮੋਹ ਪਸਰਿਆ ਪਾਸਾਰਾ॥ ਮਾਰੂ ਮ: ੩॥ ਇਸਤਰਾਂ ਸ੍ਰੀ ਰਾਮਦਾਸ ਜੀ ਨੇ ਸਭ ਨੂੰ ਲਾਜਵਾਬ ਕਰ ਦਿਤਾ। ਅਕਬਰ ਨੇ ਸ੍ਰੀ ਰਾਮਦਾਸ ਜੀ ਦਾ ਉੱਤਰ ਸੁਣ ਕੇ ਕਿਹਾ, ਕਿ ਇਨ੍ਹਾਂ ਨੇ ਗਾਯਤ੍ਰੀ ਦੇ ਅਰਥ ਕਰਕੇ ਤੁਹਾਨੂੰ ਦਸ ਦਿੱਤੇ ਹਨ, ਤੇ ਤੁਹਾਡਾ ਇਹ ਕਹਿਣਾ, ਕਿ ਇਹ ਗਾਯਤ੍ਰੀ ਨਹੀਂ ਜਾਣਦੇ, ਝੂਠ ਹੈ। ਦੂਜੇ ਮੈਂ ਕਿਸੇ ਦੇ ਧਰਮ ਵਿਚ ਦਖਲ ਨਹੀਂ ਦਿੰਦਾ ਹਾਂ, ਅਤੇ ਮੈਨੂੰ ਇਨ੍ਹਾਂ ਦੇ ਖਿਆਲ ਬਹੁਤ ਪਸੰਦ ਹਨ। ਇਹ ਫੈਸਲਾ ਸੁਣ ਉਹ ਸਭ ਫਰਿਆਦੀ ਸ਼ਰਮਿੰਦੇ ਹੋ ਆਪਣੇ ਆਪਣੇ ਘਰਾਂ ਨੂੰ ਚਲੇ ਆਏ। ਅਕਬਰ ਬਾਦਸ਼ਾਹ ਨੇ ਸ੍ਰੀ ਰਾਮਦਾਸ ਜੀ ਦੀ ਬੜੀ ਇੱਜ਼ਤ ਕੀਤੀ। ਰਾਮਦਾਸ ਜੀ ਬੜੀ ਕਾਮਯਾਬੀ ਨਾਲ ਮੁੜ ਗੋਇੰਦਵਾਲ ਆਏ ਇਸ ਪਰ ਸਾਰੀ ਸੰਗਤ ਨੇ ਬੜੀ ਖੁਸ਼ੀ ਮਨਾਈ।

## ਜਾਣ ਪਛਾਣ

ਬਾਦਸ਼ਾਹ ਅਕਬਰ ਬਹੁਤ ਠੰਡੀ ਪਾਲਿਸੀ ਦਾ ਮੁਸਲਮਾਨ ਸੀ। ਇਸਨੇ ਆਪਣਾ ਵਖਰਾ ਫਿਰਕਾ 'ਦੀਨ ਇਲਾਹੀ' ਜਾਰੀ ਕੀਤਾ। ਉਸ ਵਿਚ ਬਹੁਤ ਸਾਰੇ ਹਿੰਦੂ ਅਹਿਲਕਾਰ ਸ਼ਾਮਲ ਹੋ ਗਏ। ਬੀਰਬਲ ਜੈਸੇ ਚਾਲਾਕ ਸਭ ਦੀਨ ਇਲਾਹੀ ਵਿਚ ਮਸਤ ਸਨ। ਮਾਇਆ ਪਿਛੇ ਹਿੰਦੂ ਧਰਮ ਛਡ ਬੈਠੇ।

ਅਕਬਰ ਪੰਦਰਾਂ ਅਕਤੂਬਰ ਸੰਨ ੧੫੪੨ (ਸੰਮਤ ੧੫੯੯ ਈ:) ਨੂੰ ਬੇਗਮ ਹਮੀਦਾ ਬਾਨੂੰ ਦੇ ਉਦਰ ਥੀਂ ਪੈਦਾ ਹੋਇਆ। ਜਦਕਿ ਇਸ ਦਾ ਪਿਓ, ਬਾਦਸ਼ਾਹ ਹਮਾਯੂੰ ਸ਼ੇਰ ਸ਼ਾਹ ਸੂਰੀ ਪਠਾਣ ਪਾਸੋਂ ਡਰਦਾ ਨਠਿਆ ਜਾ ਰਿਹਾ ਸੀ, ਉਸ ਵੇਲੇ ਇਸਦਾ ਡੇਰਾ ਅਮਰ ਕੋਟ (ਸਿੰਧ) ਵਿਚ ਸੀ। ਹਮਾਯੂੰ ਦੇ ਗੁਜ਼ਰਨ ਪਰ ਸੈਨਾਪਤੀ ਬੈਰਮ ਖਾਂ ਦੀ ਸਰਪਰਸਤੀ ਹੇਠਾਂ ਤੇਰਾਂ ਸਾਲ ਨੌ ਮਹੀਨੇ ਦਾ ਇਹ ਤਖਤ ਪਰ ਬੈਠਿਆ। ਇਸਦਾ ਅਸਲ ਨਾਮ ਜਲਾਲਦੀਨ ਅਕਬਰ ਸੀ। ਪਹਿਲਾ ਨਾਮ ਬਦਰਦੀਨ ਅਹਿਮਦ ਸੀ, ਨਜੂਮੀਆਂ ਦੇ ਕਹਿਣੇ ਪਰ ਨਾਮ ਬਦਲਿਆ ਸੀ।

ਸੰਮਤ ੧੬੧੯ ਬਿ: ਵਿਚ ਅਕਬਰ ਨੇ ਅੰਬਰ ਦੇ ਰਾਜਾ ਬਿਹਾਰੀ ਮੱਲ ਰਾਜਪੂਤ ਹਿੰਦੂ ਦੀ ਬੇਟੀ ਨਾਲ ਸ਼ਾਦੀ ਕਰਾਈ। ਇਸ ਸਬੰਧ ਕਰਕੇ ਬਿਹਾਰੀ ਮੱਲ ਦੇ ਬੇਟੇ ਭਗਵਾਨ ਦਾਸ ਅਰ ਮਾਨ ਸਿੰਘ ਅਕਬਰ ਦੇ ਵਫਾਦਾਰ ਜਰਨੈਲ ਥਾਪੇ ਗਏ। ਟੋਡਰ ਮੱਲ ਮੰਤਰੀ ਸੀ। ਅਕਬਰ ਨੇ ਵਡੀ ਮਿੱਠੀ ਪਾਲਿਸੀ ਨਾਲ ਹਿੰਦੂਆਂ ਨੂੰ ਦੀਨ ਇਲਾਹੀ ਮਤ ਵਿਚ ਲਿਆਂਦਾ। ਇਸਨੇ ਐਸਾ ਅੱਡਾ ਜਮਾਇਆ ਕਿ ਹਿੰਦ ਵਾਸੀਆਂ ਪਾਸੋਂ ਤਿਹਾਈ ਬਟਾਈ (ਤੀਜਾ ਹਿੱਸਾ) ਲੈਂਦਾ ਸੀ। ਅਕਬਰ ਆਪ ਨੂੰ ਮੁਸਲਮਾਨਾਂ ਵਿਚ ਖਲੀਫਾ ਹੋਣ ਦਾ ਭੀ ਦਾਹਵਾ ਰਖਦਾ ਸੀ। ਹਿੰਦੂਆਂ ਨੂੰ ਕੁੱਠਾ ਮਾਸ ਖਾਣ ਦੀ ਵਾਦੀ ਅਰ ਕਾਲੀ ਪੋਸ਼ਾਂ ਦੀ ਮਨੌਤੀ, ਮੀਏਂਕੇ ਖਿਤਾਬ ਲੈਣੇ, ਮੁਸਲਮਾਨਾਂ ਪਾਸੋਂ ਸਬਜ਼ੀ ਖਰੀਦਣੀ, ਬਕੇ ਦਾ ਭਾਵ ਚੰਮ ਦਾ ਪਾਣੀ (ਸੱਕੇ ਮੁਸਲਮਾਨਾਂ ਪਾਸੋਂ ਪਾਣੀ ਪੀਣਾ) ਅਰ ਮੁਸਲਮਾਨਾਂ ਨਾਲ ਸਬੰਧ ਕਰਨੇ ਆਦਿ ਇਸੇ

ਬਾਦਸ਼ਾਹ ਦੀ ਪ੍ਰੇਰਨਾ ਅਰ ਕੋਸ਼ਸ਼ ਸੀ। ਇਸਨੇ ਹਿੰਦ ਵਿਚ ਅਠਾਰਾਂ ਸੂਬੇ ਥਾਪੇ ਜੈਸਾ ਕਿ ਮਾਲਵਾ, ਮੁਲਤਾਨ, ਗੁਜਰਾਤ, ਅਜਮੇਰ, ਆਗਰਾ, ਅਵਧ, ਬੇਰਾਰ, ਲਾਹੌਰ, ਹੈਦਰਾਬਾਦ, ਬਿਦਰ, ਅਹਿਮਦ ਨਗਰ, ਬਿਹਾਰ, ਬੰਗਾਲ, ਅਲਾਹਬਾਦ ਆਦਿ ਸਨ। ਸ਼ਹਿਰਾਂ ਦੇ ਝਗੜੇ ਕਾਜ਼ੀਆਂ ਅਰ ਕੁਤਵਾਲਾਂ ਦੇ ਸਪੁਰਦ ਸਨ।

ਅਕਬਰ ੧੬ ਅਕਤੂਬਰ ਸੰਨ ੧੬੦੫ ਈ: ਵਿਚ ਚਲਾਣਾ ਕਰ ਗਿਆ। ਆਗਰੇ ਦੇ ਲਾਗੇ ਇਸਦੀ ਕਬਰ ਹੈ। 'ਅੱਲਾ ਹੂ ਅਕਬਰ' ਮੁਸਲਮਾਨੀ ਨਾਹਰਾ ਇਸੇ ਨੇ ਪ੍ਰਚਲਤ ਕੀਤਾ ਸੀ।

ਹਿੰਦੂਆਂ ਲਈ 'ਧਰਮਪੁਰਾ' ਮੁਸਲਮਾਨਾਂ ਲਈ ਖੈਰਪੁਰ, ਉਥੇ ਉਨ੍ਹਾਂ ਨੂੰ ਧਰਮ ਅਨਕੂਲ ਖਾਨ ਪਾਨ ਮਿਲਦਾ। ਇਸ ਤਰ੍ਹਾਂ ਉਸਨੇ ਸੁਲਹਕੁਲੀ ਵਿਚ ਭੀ ਕਾਫੀ ਯਤਨ ਕੀਤੇ ਸਨ। ਬਾਦਸ਼ਾਹ ਅਕਬਰ ਨੇ ਸਾਰੇ ਹਿੰਦੁਸਤਾਨ ਦਾ ਰਾਜ ਬਹੁਤ ਅਮਨ ਨਾਲ ਕਰਕੇ ਸ਼ਹਿਨਸ਼ਾਹੀ ਦਾ ਮਾਣ ਲਿਤਾ।

## ਸਤੀ ਰਸਮ ਦੀ ਰੋਕ ਕਰਨਾ

ਭਾਰਤ ਵਰਸ਼ ਵਿਖੇ ਸਤੀ ਦੀ ਮੰਦੀ ਰਸਮ ਚਿਰ ਤੋਂ ਜਾਰੀ ਹੋ ਰਹੀ ਸੀ, ਜਿਸ ਦੇ ਦੂਰ ਕਰਨ ਵਾਸਤੇ ਅਜ ਤੋੜੀ ਕਿਸੇ ਨੇ ਭੀ ਧਿਆਨ ਨਹੀਂ ਦਿਤਾ ਸੀ। ਅਰਥਾਤ ਜਦ ਕਦੇ ਕਿਸੇ ਇਸਤ੍ਰੀ ਦਾ ਪਤੀ ਚੜ੍ਹਾਈ ਕਰ ਜਾਂਦਾ (ਮਰ ਜਾਂਦਾ) ਤਾਂ ਉਹ ਇਸਤਰੀ ਆਪਣੇ ਪਤੀ ਨਾਲ ਜਲ ਮਰਦੀ ਸੀ। ਇਹ ਮੰਦ ਰਸਮ ਇਥੋਂ ਤੋੜੀ ਵਧ ਗਈ ਸੀ, ਕਿ ਚਾਹੇ ਇਸਤਰੀ ਜਲਨਾ ਨਾ ਭੀ ਚਾਹੇ ਤਾਂ ਭੀ ਉਸਦੇ ਭਾਈ ਬੰਦ ਉਸ ਨੂੰ ਸਤੀ ਹੋਣ ਪਰ ਮਜਬੂਰ ਕਰਦੇ ਸਨ ਤੇ ਉਸ ਇਸਤਰੀ ਨੂੰ ਭੀ ਦਿਖਾਵੇ ਯਾ ਲੋਕ ਲਾਜ ਦੇ ਮਾਰੇ ਅਵੱਸ਼ ਸੜਨਾ ਪੈਂਦਾ ਸੀ। ਇਸ ਪ੍ਰਕਾਰ ਹਜ਼ਾਰਾਂ ਜਾਨਾਂ ਇਸ ਭੈੜੀ ਰਸਮ ਦਾ ਸ਼ਿਕਾਰ ਹੁੰਦੀਆਂ ਸਨ। ਤੀਜੇ ਪਾਤਸ਼ਾਹ ਜੀ ਨੇ ਭਾਰਤ ਵਰਸ਼ ਵਿਖੇ ਸਭ ਤੋਂ ਪਹਿਲਾਂ ਸਤੀ ਹੋਣ ਦੇ ਵਿਰੁਧ ਆਵਾਜ਼ ਉਠਾਈ ਤੇ ਲੋਕਾਂ ਨੂੰ ਦਸਿਆ :—

> 'ਸਤੀਆ ਏਹਿ ਨ ਆਖੀਅਨਿ, ਜੋ ਮੜਿਆ ਲਗਿ ਜਲੰਨ੍ਹਿ ॥
> ਨਾਨਕ ਸਤੀਆ ਜਾਣੀਅਨ੍ਹਿ, ਜਿ ਬਿਰਹੇ ਚੋਟ ਮਰੰਨ੍ਹਿ' ॥ (ਸੂਹੀ ਵਾਰ ਮ: ੩)
>
> ਪੁਨ:—'ਭੀ ਸੋ ਸਤੀਆ ਜਾਣੀਅਨਿ, ਸੀਲ ਸੰਤੋਖਿ ਰਹੰਨਿ ॥ ਸੇਵਨਿ
> ਸਾਈ ਆਪਣਾ, ਨਿਤ ਉਠਿ ਸੰਮ੍ਾਲੰਨ੍ਹਿ' ॥ (ਸੂਹੀ ਵਾਰ ਮ: ੩)

ਸ੍ਰੀ ਗੁਰੂ ਅਮਰਦਾਸ ਜੀ ਨੇ ਅਕਬਰ ਬਾਦਸ਼ਾਹ ਨੂੰ ਆਖਕੇ ਸ਼ਾਹੀ ਐਲਾਨ ਭੀ ਜਾਰੀ ਕਰਵਾਇਆ ਸੀ, ਜਿਸ ਵਿਖੇ ਅਕਬਰ ਬਾਦਸ਼ਾਹ ਨੇ ਲਿਖਿਆ ਸੀ, ਕਿ ਮੇਰੇ ਇਲਾਕੇ ਵਿਖੇ ਕਿਸੇ ਨੂੰ ਸਤੀ ਹੋਣ ਪਰ ਮਜਬੂਰ ਨਾ ਕੀਤਾ ਜਾਵੇ। ਜਿਥੇ ਗੁਰੂ ਜੀ ਨੇ ਸਤੀ ਰਸਮ ਨੂੰ ਰੋਕਿਆ ਸਾਥ ਹੀ ਵਿਧਵਾ ਵਿਵਾਹ ਨੂੰ ਜਾਰੀ ਕੀਤਾ ਅਤੇ ਲੜਕੀਆਂ ਮਾਰਨ ਦੇ ਮੰਦ ਕਰਮ ਨੂੰ ਭੰਡਿਆ 'ਬ੍ਰਾਹਮਣ ਕੰਤੀਘਾਤ, ਕੰਞਕਾ, ਅਣਚਾਰੀ ਕਾਧਾਨ, ਫਿਟਕ ਫਿਟਕ ਕੋੜ ਬਦੀਆ ਸਦਾ ਸਦਾ ਅਭਿਮਾਨ। ਸਲੋ ਮ: ੩ ॥

## ਪਰਚਾਰ ਦਾ ਦੌਰਾ ਤੇ ਥਾਨੇਸਰ

ਸ੍ਰੀ ਗੁਰੂ ਅਮਰਦਾਸ ਜੀ ਨੇ ਪੰਜਾਬ ਤੋਂ ਬਾਹਰ ਭੀ ਕੁਰਖੇਤ੍ਰ, ਥਾਨੇਸਰ ਆਦਿ ਇਲਾਕੇ ਵਿਚ ਸਿਖ ਧਰਮ ਦਾ ਪ੍ਰਚਾਰ ਕੀਤਾ।

ਨੋਟ:-ਇਹ ਹਿੰਦੂ ਤੀਰਥ ਹੈ, ਜੋ ਕੁਰਖੇਤ੍ਰ ਦੇ ਅੰਤਰਗਤ ਜ਼ਿਲਾ ਕਰਨਾਲ ਵਿਚ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰਦੁਆਰਾ 'ਸਿਧ ਬਟੀ' ਹੈ। ਇਥੇ ਹੀ ਗੁਰੂ ਜੀ ਨੇ ਸੂਰਜ ਗ੍ਰਹਿਣ ਪਰ ਮੱਛੀ ਮਾਸ ਧਰਕੇ ਪਾਂਡਿਆਂ ਦੇ ਪਾਖੰਡ ਖੋਲ੍ਹੇ ਸਨ। ਥਾਨੇਸਰ ਸ਼ਹਿਰ ਵਿਚ ਗੁਰੂ ਅਮਰਦਾਸ ਜੀ ਦਾ ਗੁਰਦੁਆਰਾ ਭੀ ਹੈ। ਸ੍ਰੀ ਗੁਰੂ ਹਰਿ ਰਾਇ ਜੀ (ਸੱਤਵੇਂ ਗੁਰੂ ਜੀ) ਭੀ ਇਥੇ ਪਧਾਰੇ ਸਨ। ਗੁਰੂ ਹਰਿ ਗੋਬਿੰਦ ਸਾਹਿਬ, ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭੀ ਇਥੇ ਚਰਨ ਪਾਏ। ਵਖੋ ਵੱਖ ਗੁਰਦੁਆਰੇ ਹਨ।

ਅੰਬਾਲੇ ਦੇ ਜ਼ਿਲੇ ਵਲ ਸਣਖੱਤ੍ਰਾ, ਮਿਲਾਣਾ ਆਦਿ ਕਈ ਗੁਰਦੁਆਰੇ ਹਨ। ਕੁਰਖੇਤ੍ਰ ਪਰ ਪੰਡਤਾਂ ਨਾਲ ਧਰਮ ਚਰਚਾ ਭੀ ਹੋਈ। ਗੁਰੂ ਜੀ ਨੇ ਸਭਸ ਨੂੰ ਨਿਰਉੱਤ੍ਰ ਕਰ ਦਿੱਤਾ। ਪੰਡਤਾਂ ਨੇ ਪੁਛਿਆ, ਮਹਾਰਾਜ ਜੀ! ਆਪ ਛੇ ਦਰਸ਼ਨਾਂ ਵਿਚੋਂ ਕਿਸਨੂੰ ਉੱਚਾ ਮੰਨਦੇ ਹੋ? ਯਾ ਕਿਸਦੇ ਪ੍ਰਚਾਰਕ ਹੋ? ਗੁਰੂ ਜੀ ਨੇ ਫੁਰਮਾਯਾ:-

'ਹਰਿ ਦਰਸਨੁ ਪਾਵੈ ਵਡਭਾਗ॥ ਗੁਰ ਕੈ ਸਬਦਿ ਸਚੈ ਬੈਰਾਗਿ॥
ਖਟੁ ਦਰਸਨ ਵਰਤੈ ਵਰਤਾਰਾ॥ ਗੁਰ ਕਾ ਦਰਸਨੁ ਅਗਮ ਅਪਾਰਾ॥
ਗੁਰ ਕੈ ਦਰਸਨਿ ਮੁਕਤਿ ਗਤਿ ਹੋਇ॥ ਸਾਚਾ ਆਪਿ ਵਸੈ ਮਨਿ
ਸੋਇ॥ ੧॥ ਰਹਾਉ॥ ਗੁਰ ਦਰਸਨਿ ਉਧਰੈ ਸੰਸਾਰਾ॥ ਜੇ ਕੋ ਲਾਏ
ਭਾਉ ਪਿਆਰਾ॥ ਜਮਕਾਲੁ ਤਿਸੁ ਨੇੜਿ ਨ ਆਵੈ॥ ਨਾਨਕ ਗੁਰਮੁਖ
ਸਾਚਿ ਸਮਾਵੈ'॥ (ਆਸਾ ਮ: ੩)

ਗੁਰੂ ਜੀ ਨੇ ਇਸਤਰਾਂ ਛੀ ਦਰਸ਼ਨਾਂ ਤੋਂ ਨਿਆਰਾ 'ਗੁਰ ਦਰਸ਼ਨ' ਸਿਧਾਂਤ ਦੱਸਕੇ ਪੰਡਤ ਨੂੰ ਸਮਝਾਇਆ ਕਿ ਸਿਖ ਧਰਮ ਵੇਦਾਂ ਕਤੇਬਾਂ ਸ਼ਾਸਤ੍ਰਾਂ ਪੁਰਾਣਾਂ ਤੋਂ ਨਿਆਰਾ ਹੈ ਅਰ ਐਸੇ ਝਮੇਲਿਆ ਤੋਂ ਰਹਿਤ ਹੈ ਜੋ ਖਟ ਸ਼ਾਸਤ੍ਰਾਂ ਨੇ ਪਾਏ ਹੋਏ ਹਨ। ਸ੍ਰੀ ਗੁਰੂ ਅਮਰਦਾਸ ਜੀ ਨੂੰ ਵਰਨ ਆਸ਼੍ਰਮ ਅਰ ਜ਼ਾਤਿ ਪਾਤਿ ਦੇ ਝੇੜੇ ਤੋਂ ਪਾਕ ਤੇ ਸਭਸ ਦਾ ਇਕ ਥਾਂ ਲੰਗਰ ਹੁੰਦਾ ਦੇਖਕੇ ਪੁਛਿਆ ਕਿ ਸ਼ੰਕਰ ਵਰਨ ਦਾ ਪ੍ਰਚਾਰ ਕਰਕੇ ਹਿੰਦੂ ਅਸੂਲਾਂ ਨੂੰ ਛੱਡੀ ਜਾ ਰਹੇ ਹੋ, ਇਹ ਕੀ ਬਾਤ ਹੈ? ਸਤਿਗੁਰੂ ਜੀ ਨੇ ਫੁਰਮਾਇਆ:-

ਜਾਤਿ ਕਾ ਗਰਬੁ ਨ ਕਰੀਅਹੁ ਕੋਈ॥ ਬ੍ਰਹਮੁ ਬਿੰਦੇ ਸੋ ਬ੍ਰਾਹਮਣੁ
ਹੋਈ॥ ੧॥ ਜਾਤਿ ਕਾ ਗਰਬੁ ਨ ਕਰਿ ਮੂਰਖ ਗਾਵਾਰਾ॥ ਇਸੁ
ਗਰਬ ਤੇ ਚਲਹਿ ਬਹੁਤੁ ਵਿਕਾਰਾ॥ ੧॥ ਰਹਾਉ॥ ਚਾਰੇ ਵਰਨ
ਆਖੈ ਸਭੁ ਕੋਈ॥ ਬ੍ਰਹਮੁ ਬਿੰਦੁ ਤੇ ਸਭ ਓਪਤਿ ਹੋਈ॥ ੨॥ ਮਾਟੀ
ਏਕ ਸਗਲ ਸੰਸਾਰਾ॥ ਬਹੁਬਿਧਿ ਭਾਂਡੇ ਘੜੈ ਕੁਮਾਰਾ॥ ੩॥ ਪੰਚ
ਤਤੁ ਮਿਲਿ ਦੇਹੀ ਕਾ ਆਕਾਰਾ॥ ਘਟਿ ਵਧਿ ਕੋ ਕਰੈ ਬੀਚਾਰਾ॥ ੪॥
ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ॥ ਬਿਨੁ ਸਤਿਗੁਰ ਭੇਟੇ
ਮੁਕਤਿ ਨ ਹੋਈ॥ (ਭੈਰਉ ਮ: ੩)

ਨੋਟ ਗੁਰੂ ਜੀ ਨੇ ਇਲਾਕਾ ਕਸੂਰ ਵਲ ਭੀ ਕਾਫੀ ਪ੍ਰਚਾਰ ਕੀਤਾ, ਕਸੂਰ ਤੋਂ ਚਾਰ ਮੀਲਾਂ ਪਰ ਬਹਿਲੋਲ ਗੁਰੂਦੁਆਰਾ ਹੈ।

# ਪ੍ਰਚਾਰਕਾਂ ਦੀਆਂ ਬਾਈ ਮੰਜੀਆਂ

ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਪ੍ਰੇਮੀ ਸਿਖਾਂ ਵਿਚੋਂ ਪ੍ਰਚਾਰਕ ਚੁਣ ਕੇ ਗੁਰਮਤ ਦੇ
ਪ੍ਰਚਾਰ ਲਈ ਬਾਈ ਸੂਬਿਆਂ ਦੀ ਸ਼ਕਲ ਵਿਚ ਥਾਪਿਆ, ਜਿਨ੍ਹਾਂ ਦਾ ਨਾਉਂ ਬਾਈ ਮੰਜੀਆਂ ਜਾਂ
ਝਖਸ਼ੀਸ਼ਾਂ ਪੈ ਗਿਆ, ਇਨ੍ਹਾਂ ਦੇ ਨਾਮ ਇਹ ਹਨ—

ਗੰਗੂ ਸ਼ਾਹ, ਬੇਣੀ, ਲਾਲੋ, ਮਾਈ ਦਾਸ, ਅੱਲਾ ਯਾਰ, ਦਰਬਾਰੀ, ਸਾਧਾਰਣ, ਖੇਡਾ
ਸੱਚਨਸੱਚ, ਕੇਦਾਰੀ, ਸੁੱਖਣ, ਮਹੇਸ਼ਾ, ਰਾਜਾ ਰਾਮ, ਬੂਆ, ਪਾਰੋ, ਸਾਵਣ ਮੱਲ, ਫੇਰਾ, ਰੰਗ
ਮੁਰਾਰੀ, ਮਾਣਕ ਚੰਦ, ਰੰਗ ਸ਼ਾਹ, ਹੰਦਾਲ। ਸਮਾਂ ਪਾਕੇ ਇਨਾਂ ਵਿਚੋਂ ਸੂਬਿਆਂ ਵਾਂਙੂ ਗੁਰੂ ਘਰ ਇਹ ਬੜਾ
ਕਈਕ ਬਾਗੀ ਹੋ ਗਏ ਤੇ ਆਪੋ ਆਪਣੇ ਫਿਰਕੇ ਤੋਰ ਦਿਤੇ। ਸਿੱਖ ਪੰਥ ਵਿਚ ਫਿਰਕੇ ਬੰਦੀ ਦਾ
ਪ੍ਰਚਾਰ ਬਹੁਤ ਹਾਨੀਕਾਰਕ ਹੈ।

**ਗੰਗੂ ਸ਼ਾਹ—** ਇਹ ਬਸੀ ਖੱਤਰੀਆਂ ਵਿਚੋਂ ਸਤਿਗੁਰੂ ਤੀਜੇ ਪਾਤਸ਼ਾਹ ਦਾ ਸਿੱਖ ਾਲਾਂ
ਸਜਿਆ ਸੀ। ਇਸ ਦਾ ਪਿੰਡ ਗੜ੍ਹ ਸ਼ੰਕਰ ਸੀ, ਇਹ ਪ੍ਰਚਾਰਕ ਦੀ ਮੰਜੀ ਪ੍ਰਾਪਤ ਕਰਕੇ ਸਰਮੌਰ ਵਿੱਚ।
ਗੁਰ ਸਿੱਖੀ ਦਾ ਉਪਦੇਸ਼ਕ ਬਣਿਆਂ। ਇਹ ਜ਼ਿਲਾ ਅੰਬਾਲਾ ਦੇ ਪਿੰਡ ਦਾਊ ਨਾਮੇ ਵਿਚ ਕਾਫੀ ਚਿਰ
ਰਿਹਾ। ਇਸ ਦਾ ਡੇਰਾ ਖਟਕੜ ਕਲਾਂ, ਜ਼ਿਲਾਂ ਜਲੰਧਰ ਵਿਚ ਹੈ।

ਗੰਗੂ ਵੱਡਾ ਗ਼ਰੀਬ ਸੀ, ਚਾਰ ਪੈਸੇ ਦਾ ਗੁੜ ਸ੍ਰੀ ਗੁਰੂ ਜੀ ਦੀ ਭੇਟਾ ਕੀਤਾ, ਸਤਿਗੁਰੂ ਜੀ
ਪ੍ਰੇਮ ਭਾਵਨਾ ਪਰ ਬਹੁਤ ਪ੍ਰਸੰਨ ਹੋਏ। ਸਤਿਲੁਜ ਦਰਿਆਇ ਦੇ ਉਪਰਲੇ ਪਾਸੇ ਇਸਦੇ ਪ੍ਰਚਾਰ ਦਾ
ਜ਼ੋਰਾ ਸੀ। ਇਸ ਦਾ ਦੇਹਾਂਤ ਦੁਆਬੇ ਦੇ ਘਾਗੋ ਨਾਮੀ ਪਿੰਡ ਵਿੱਚ ਹੋਇਆ ਉਥੇ ਇਕ ਮੰਦਰ ਹੈ, ਮੇਲਾ
ਹੁੰਦਾ ਹੈ। ਹੁਣ ਇਨ੍ਹਾਂ ਦੀ ਗੱਦੀ ਦੇ ਮਹੰਤ 'ਸਿੰਘ' ਸ਼ਬਦ ਵਰਤਦੇ ਹਨ। ਇਨ੍ਹਾਂ ਦੇ ਪੜੋਤੇ ਬਾਬਾ
ਜਵਾਹਰ ਸਿੰਘ ਨੇ ਪਹਾੜੀ ਇਲਾਕੇ ਵਿਚ ਆਪਣੀ ਸਿੱਖੀ ਸੇਵਕੀ ਵਧਾਈ, ਮਗਰੋਂ ਮਹੰਤ ਸੁੰਦਰ
ਸਿੰਘ ਹੋਇਆ। ਇਹ ਆਪਣਾ ਇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਦੇ ਹਨ। ਅੰਮ੍ਰਿਤ ਭੀ
ਛਕੌਂਦੇ ਹਨ ਪਰ ਨਾਮ ਭਾਈ ਗੰਗੂ ਗੱਦੀ ਸਿੱਖੀ ਕਰਕੇ ਚਲਦਾ ਹੈ। ਡਿਗਸ਼ਈ, ਨਾਹਨ ਤੱਕ ਸਿੱਖੀ
ਚਲਦੀ ਹੈ। ਸ੍ਰੀ ਗੁਰੂ ਅਮਰਦੇਵ ਜੀ ਦਾ ਹੁਕਮ ਹੈ। "ਸੋ ਸਿਖ ਸਖਾ ਬੰਧਪ ਹੈ ਭਾਈ, ਜੋ ਗੁਰ ਕੇ
ਭਾਣੇ ਵਿਚ ਆਵੈ॥ ਆਪਣੈ ਭਾਣੈ ਜੋ ਚਲੈ ਭਾਈ, ਵਿਛੜ ਚੋਟਾਂ ਖਾਵੈ।" (ਸੋਰਠ ਮ: ੩)

ਭਾਈ ਗੰਗੂ ਸ਼ਾਹ ਨੂੰ ਗੁਰੂ ਜੀ ਦੇ ਹੁਕਮ ਮੰਨਣ ਕਰਕੇ ਹੀ ਵਡਿਆਈ ਮਿਲੀ ਉਸਦਾ
ਆਸ਼ਾ ਵਖਰਾ ਫਿਰਕਾ ਖੜਾ ਕਰਨੇ ਦਾ ਹਰਗਿਜ਼ ਨਹੀਂ ਸੀ।

**ਬੇਣੀ—** ਇਹ ਚੂਣੀਆਂ ਪਿੰਡ, ਜ਼ਿਲਾ ਲਾਹੌਰ ਦਾ ਵਸਨੀਕ ਇਕ ਪ੍ਰਸਿੱਧ ਪੰਡਿਤ ਸੀ।
ਲੋਕਾਂ ਨਾਲ ਚਰਚਾ ਕਰਕੇ ਜਿੱਤਦਾ ਫਿਰਦਾ ਸੀ। ਤੀਜੇ ਸਤਿਗੁਰੂ ਜੀ ਦੀ ਸ਼ਰਣ ਆਕੇ ਸਿੱਖ ਸਜ
ਗਿਆ ਆਤਮ ਗਜਾਨੀ ਹੋਣ ਪਰ ਸਾਹਿਬਾਂ ਨੇ ਇਸਨੂੰ ਪ੍ਰਚਾਰ ਲਈ ਮੰਜੀ ਬਖਸ਼ੀ। ਇਸ ਦੀ ਵੰਸ਼
ਵਿਚ ਹਰਦਿਆਲ ਪੰਡਤ ਨਾਮੀ ਸਾਰ ਕੁਤਾਵਲੀ ਦਾ ਕਰਤਾ ਹੋਇਆ ਹੈ ਕਿਧਰੇ ਇਸ ਨੂੰ ਬੇਣੀ ਮਾਧੋ
ਭੀ ਲਿਖਿਆ ਹੈ।

**ਲਾਲੋ**-ਇਹ ਸੱਭਰਵਾਲ ਖੱਤਰੀਆਂ ਵਿਚੋਂ ਇਕ ਲਾਲੋ ਨਾਮੀ ਗੁਰੂ ਅਮਰਦਾਸ ਜੀ ਦਾ ਸਿਖ ਹੋਇਆ ਹੈ। ਇਸ ਦਾ ਪਿੰਡ ਡੱਲਾ ਦਸਿਆ ਹੈ, ਇਹ ਵੀ ਸਤਿਗੁਰੂ ਜੀ ਦੀ ਪ੍ਰਚਾਰਕ ਮੰਜੀਆਂ ਵਿਚੋਂ ਇਕ ਸੀ। ਇਸ ਦੀ ਬਾਬਤ ਦਸਿਆ ਹੈ ਕਿ ਇਹ ਤੇਈਏ ਤਾਪ ਦਾ ਪ੍ਰਸਿਧ ਹਕੀਮ ਸੀ। (ਅਜ ਕਲ ਵਹਿਮੀ ਲੋਕ ਭਾਈ ਲਾਲੋ ਦੀ ਸਾਖੀ ਸੁਣਕੇ ਤੇਈਆ ਤਾਪ ਹਟ ਜਾਣਾ ਸਮਝਦੇ ਹਨ, ਅਸਲੋਂ ਇਹ ਵੈਦ ਸੀ) ਤਾਵੀਜ਼ਾਂ, ਮੰਤਰਾਂ, ਜੰਤਰਾਂ ਦਾ ਭਰਮ ਸਹੇੜਨਾ ਭੁਲ ਹੈ। ਇਕ ਮੇਰਾਂ ਬਾਦੀਆ 'ਪੰਡੋਰੀ') ਸਿਖ ਤਈਏ ਤਾਪ ਦਾ ਪ੍ਰਸਿਧ ਵੈਦ ਸੀ।

**ਮਾਈ ਦਾਸ**-ਸ੍ਰੀ ਗੁਰੂ ਅਮਰਦਾਸ ਜੀ ਦਾ ਸਿੱਖ ਸਜਿਆ। ਇਹ ਮਾਝੇ ਦੇ ਨਰੋਲੀ ਨਾਮੇ ਪਿੰਡ ਦਾ ਵਾਸੀ ਸੀ ਪਹਿਲੋਂ ਵੈਸ਼ਨਵ ਖਿਆਲਾਂ ਦਾ ਸੀ, ਸਤਿਗੁਰੂ ਜੀ ਨੇ ਇਸ ਨੂੰ ਪ੍ਰਚਾਰਕ ਦੀ ਮੰਜੀ ਬਖਸ਼ੀ, ਇਸ ਨੇ ਮਾਝੇ ਵਿਚ ਸਿੱਖੀ ਦਾ ਕਾਫੀ ਪ੍ਰਚਾਰ ਕੀਤਾ। ਕਈ ਇਸ ਦੀ ਸੁਖਣਾ ਵੀ ਸੁਖਦੇ ਹਨ। ਜੋ ਮਾਈ ਦਾਸੀਏ ਸਿੱਖ ਕਹੌਂਦੇ ਹਨ। ਏਸੇ ਤਰਾਂ ਗੋਇੰਦਵਾਲ ਵਿਚ ਇਕ ਖਾਨਦਾਨ ਵਸਦਾ ਹੈ, ਜੋ 'ਮਾਈ ਪੋਤ੍ਰਾ' ਕਹੌਂਦਾ ਹੈ ਇਹ ਇਕ ਸੰਨਿਆਸੀ ਦਾ ਹੈ, ਜੋ ਸ੍ਰੀ ਗੁਰੂ ਅਮਰਦਾਸ ਜੀ ਦਾ ਸਿੱਖ ਸਜਿਆ ਸੀ।

**ਅਲਾ ਯਾਰ**-ਇਹ ਮੁਸਲਮਾਨ ਪਠਾਣ ਸੀ। ਘੋੜਿਆਂ ਦਾ ਵਪਾਰ ਕਰਦਾ ਹੁੰਦਾ ਸੀ। ਇਸ ਨੂੰ ਭਾਈ ਪਾਰੋ ਦੀ ਸੰਗਤ ਹੋਈ। ਇਸ ਕਰਕੇ ਗੁਰੂ ਤੀਜੀ ਪਾਤਿਸ਼ਾਹੀ ਦਾ ਸਿਖ ਬਣ ਗਿਆ। ਆਤਮ ਗਿਆਨ ਪ੍ਰਾਪਤ ਕਰਕੇ ਸਤਿਗੁਰੂ ਜੀ ਦੀ ਪ੍ਰਸੰਨਤਾ ਦਾ ਪਾਤ੍ਰ ਬਣਿਆਂ। ਸਤਿਗੁਰੂ ਜੀ ਦੀ ਬਾਈ ਮੰਜੀਆਂ ਵਿਚੋਂ ਇਹ ਵੀ ਇਕ ਪ੍ਰਚਾਰਕ ਸੀ। ਕਈਆਂ ਨੇ ਇਸਦਾ ਪਿੰਡ ਡੱਲਾ ਦਸਿਆ ਹੈ।

**ਦਰਬਾਰੀ ਲੂਬਾ**-(ਮੰਬੋ) ਖੱਤਰੀਆਂ ਵਿਚੋਂ ਤੀਜੇ ਪਾਤਿਸ਼ਾਹ ਜੀ ਦਾ ਇਕ ਪ੍ਰਸਿੱਧ ਸਿਖ ਹੋਇਆ ਹੈ ਇਸ ਨੂੰ ਪ੍ਰਚਾਰਕ ਦੀ ਮੰਜੀ ਮਿਲੀ ਇਹ ਮਜੀਠਾ ਪਿੰਡ (ਜ਼ਿਲਾ ਅੰਮ੍ਰਿਤਸਰ) ਦਾ ਵਸਨੀਕ ਸੀ।

**ਸਾਧਾਰਣ**-ਇਹ ਗੋਇੰਦਵਾਲ ਦਾ ਵਸਨੀਕ ਇਕ ਲੁਹਾਰ ਸੀ, ਸ੍ਰੀ ਗੁਰੂ ਅਮਰਦਾਸ ਜੀ ਦਾ ਸਿੱਖ ਸਜਿਆ ਤੇ ਆਤਮ ਗਿਆਨ ਨੂੰ ਪਹੁੰਚਿਆ। ਇਸ ਨੂੰ ਵੀ ਪ੍ਰਚਾਰਕ ਦੀ ਮੰਜੀ ਬਖਸ਼ੀ ਗਈ, ਦਸਿਆ ਹੈ ਕਿ ਇਸ ਨੇ ਪਾਣੀ ਵਿਚ ਰਹਿਣ ਵਾਲੀ ਕਾਠ ਦੀ ਇਕ ਗੁਪਤ ਪੌੜੀ ਬਣਾਈ ਸੀ ਜਿਸ ਪਰ ਬੈਠਕੇ ਪੁਰਸ਼ ਪਾਣੀ ਵਿਚ ਲੁਪਤ ਰਹਿ ਸਕਦਾ ਸੀ।

**ਖੇਡਾ**-ਜ਼ਿਲਾ ਲਾਹੌਰ ਦੇ ਪਿੰਡ ਖੇਮਕਰਨ ਦਾ ਵਾਸੀ ਇਕ ਬ੍ਰਾਹਮਣ, ਜੋ ਭਗਉਤੀ (ਦੁਰਗਾ, ਭਗਵਤੀ ਦੇਵੀ, ਚੰਡੀ) ਦਾ ਅਨੰਨਜ ਭਗਤ ਸੀ ਉਪਰੰਤ ਤੀਸਰੀ ਪਾਤਸ਼ਾਹੀ ਦਾ ਸਿਖ ਸਜਿਆ। ਇਹ ਵੀ ਪ੍ਰਚਾਰਕਾਂ ਦੀ ਮੰਜੀ ਪ੍ਰਾਪਤ ਕਰਕੇ ਗੁਰ ਸਿੱਖੀ ਦਾ ਪ੍ਰਚਾਰ ਕਰਦਾ ਰਿਹਾ।

**ਸੱਚਨਿਸੱਚ**-ਇਹ ਇਕ ਬ੍ਰਾਹਮਣ ਪਿੰਡ ਮਦਰ ਜ਼ਿਲਾ ਲਾਹੌਰ ਦਾ ਵਸਨੀਕ ਸੀ।

ਇਹ ਹਮੇਸ਼ਾਂ ਸੱਚਨਸੱਚ ਸ਼ਬਦ ਬੋਲਿਆ ਕਰਦਾ ਸੀ। ਤੀਜੇ ਸਤਿਗੁਰੂ ਜੀ ਦਾ ਸਿੱਖ ਸਜਕੇ ਇਸਨੇ ਆਤਮ ਗਯਾਨ ਪ੍ਰਾਪਤ ਕੀਤਾ। ਇਸ ਦਾ ਨਾਉਂ ਵੀ ਉਪ੍ਰੋਕਤ ਹੀ ਪ੍ਰਸਿੱਧ ਰਿਹਾ। ਸਤਿਗੁਰੂ ਜੀ ਨੇ ਹਰੀਪੁਰ ਦੇ ਰਾਜੇ ਦੀ ਇਕ ਪਾਗਲ ਰਾਣੀ ਨੂੰ ਰਾਜੀ ਕਰਕੇ ਇਸ ਨਾਲ ਉਸ ਦਾ ਅਨੰਦ ਪੜ੍ਹਾ ਦਿਤਾ। ਇਹ ਦੋਵੇਂ ਗੁਰਮਤਿ ਦੇ ਪ੍ਰਚਾਰਕ ਹੋਏ, ਇਨ੍ਹਾਂ ਨੂੰ ਪ੍ਰਚਾਰਕ ਦੀ ਮੰਜੀ ਬਖਸ਼ੀ ਗਈ। ਇਹ ਅਨੰਦ ਜ਼ਾਤ ਪਾਤ ਤੋੜਕੇ ਕੀਤਾ, ਵਿਧਵਾ ਵਿਵਾਹ ਕਰਨੇ ਦੀ ਮ੍ਰਯਾਦਾ ਚਲਾਈ।

**ਕੇਦਰੀ**—ਇਹ ਲੂੰਬਾ ਖੱਤਰੀਆਂ ਵਿਚੋਂ ਵਟਾਲੇ ਦਾ ਵਾਸੀ ਇਕ ਸਿੱਖ ਸੀ। ਇਹ ਬੜਾ ਕਰਾਮਾਤੀਆ ਸੀ। ਤੀਜੇ ਪਾਤਸ਼ਾਹ ਜੀ ਨੇ ਇਸ ਨੂੰ ਗੁਰਮਤ ਦੇ ਪ੍ਰਚਾਰ ਲਈ ਮੰਜੀ ਬਖਸ਼ੀ।

**ਸੁਖਣ**—ਇਹ ਪਿੰਡ ਧਮਿਆਲ ਜ਼ਿਲਾ ਰਾਵਲਪਿੰਡੀ ਦਾ ਇਕ ਖੱਤਰੀ ਸੀ, ਜੋ ਪਹਿਲਾਂ ਦੁਰਗਾ ਦਾ ਅਨੰਨਜ ਭਗਤ ਸੀ। ਸ੍ਰੀ ਗੁਰੂ ਤੀਜੇ ਪਾਤਿਸ਼ਾਹ ਜੀ ਦੀ ਸ਼ਰਨ ਆਕੇ ਸਿੱਖ ਸਜ ਗਿਆ। ਆਤਮ ਗਯਾਨ ਨੂੰ ਪ੍ਰਾਪਤ ਹੋਣ ਕਰਕੇ ਸਾਹਿਬਾਂ ਨੇ ਇਸਨੂੰ ਮੰਜੀ (ਪ੍ਰਚਾਰ ਕਰਨ ਦਾ ਦਰਜਾ) ਬਖਸ਼ਿਆ। ਇਲਾਕਾ ਪੋਠੋਹਾਰ ਵਿਚ ਇਸ ਨੇ ਗੁਰਮਤਿ ਦਾ ਕਾਫੀ ਪ੍ਰਚਾਰ ਕੀਤਾ।

**ਮਹੇਸ਼ਾ**—ਇਹ ਸ੍ਰੀ ਗੁਰੂ ਅਮਰਦਾਸ ਜੀ ਦਾ ਸਿੱਖ ਸੀ। ਧੀਰ ਜ਼ਾਤਿ ਦਾ ਖੱਤਰੀ ਸੁਲਤਾਨ ਪੁਰ ਦੇ ਰਹਿਣ ਵਾਲਾ ਸੀ। ਗੁਰੂ ਜੀ ਨੇ ਇਸਨੂੰ ਪ੍ਰਚਾਰਕ ਮੰਜੀ ਬਖਸ਼ੀ।

**ਰਾਜਾ ਰਾਮ**—ਇਹ ਇਕ ਸਾਰਸੁਤ ਜ਼ਾਤਿ ਦਾ ਬ੍ਰਾਹਮਣ ਸੀ, ਜੋ ਆਤਮ-ਗਯਾਨੀ ਹੋਇਆ। ਸਤਿਗੁਰੂ ਜੀ ਨੇ ਇਸ ਨੂੰ ਪ੍ਰਚਾਰਕ ਦੀ ਮੰਜੀ ਬਖਸ਼ੀ। ਇਸਦੀ ਸੰਤਾਨ ਅਜ ਕਲ ਜ਼ਿਲਾ ਜਲੰਧਰ ਵਿਖੇ ਸੱਧਵਾਂ ਨਾਮੀ ਪਿੰਡ ਵਿਚ ਹੈ।

**ਬੂਆ**—ਇਹ ਸ੍ਰੀ ਗੁਰੂ ਅਮਰਦਾਸ ਜੀ ਦਾ ਅਨੰਨਜ ਸਿੱਖ ਹੋਇਆ ਹੈ। ਇਸ ਨੂੰ ਸਾਹਿਬਾਂ ਨੇ ਗੁਰਮਤਿ ਪ੍ਰਚਾਰ ਦੀ ਮੰਜੀ ਬਖਸ਼ੀ। ਇਹ ਹਰਿਗੋਬਿੰਦਪੁਰੇ ਦੇ ਰਹਿਣ ਵਾਲਾ ਸੀ।

**ਪਾਰੋ**—ਇਹ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਸਿੱਖ, ਪਿੰਡ ਡੱਲੇ ਦੇ ਰਹਿਣ ਵਾਲਾ, ਜੁਲਕਾ ਖੱਤਰੀਆਂ ਵਿਚੋਂ ਸੀ। ਇਸ ਨੇ ਤੀਜੇ ਸਤਿਗੁਰੂ ਜੀ ਨੂੰ ਸੇਵਾ ਨਾਲ ਪ੍ਰਸੰਨ ਕੀਤਾ, ਜਿਸ ਪਰ ਇਸ ਨੂੰ ਪਰਮਹੰਸ ਦੀ ਪਦਵੀ ਮਿਲੀ। ਉਪ੍ਰੰਤ ਗੁਰਸਿੱਖੀ ਦਾ ਪ੍ਰਚਾਰਕ ਬਣਾ ਕੇ ਮੰਜੀ ਬਖਸ਼ੀ ਗਈ। ਛੇਵੇਂ ਸਤਿਗੁਰੂ ਜੀ ਦਾ ਸਹੁਰਾ ਇਸ ਦੀ ਬੰਸ ਵਿਚੋਂ ਹੋਇਆ ਹੈ। ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਵੈਸਾਖੀ ਪਰ ਦੀਵਾਨ ਲਗਵੌਂਦਾ ਹੁੰਦਾ ਸੀ। ਡਲ੍ਹਾ ਗ੍ਰਾਮ ਸੁਲਤਾਨਪੁਰ ਤੋਂ ਨੇੜੇ ਹੈ।

**ਸਾਵਣ ਮਲ**—ਇਹ ਤੀਜੇ ਸਤਿਗੁਰੂ ਜੀ ਦਾ ਭਤੀਜਾ ਸੀ। ਇਸ ਨੂੰ ਗੁਰੂ ਸਾਹਿਬ ਵਲੋਂ ਪ੍ਰਚਾਰਕ ਦੀ ਮੰਜੀ ਬਖਸ਼ੀ ਹੋਈ ਸੀ। ਇਸਨੇ ਹਰੀ ਪੁਰ ਵਲ ਪਹਾੜੀ ਇਲਾਕੇ ਵਿਚ ਗੁਰਸਿੱਖੀ ਦਾ ਬਹੁਤ ਪ੍ਰਚਾਰ ਕੀਤਾ ਤੇ ਉਥੋਂ ਦੇ ਰਾਜੇ ਨੂੰ ਵੀ ਸਿੱਖ ਬਣਾਇਆ, ਅਰ ਪ੍ਰਵਾਰ ਭੀ ਸਿੱਖ ਸਜਿਆ। ਇਸ ਦੇ ਪੈਰੋਕਾਰ ਸਾਵਣ ਬਾਵੇ ਕਹੌਂਦੇ ਹਨ।

**ਫੇਰਾ**—ਇਹ ਕਟਾਰਾ ਜਾਤਿ ਦਾ ਖੱਤਰੀ ਸੀ। ਇਸਦਾ ਪਿੰਡ ਮੀਰ ਪੁਰ ਜੰਮੂ ਦੇ ਇਲਾਕੇ ਵਿਚ ਸੀ। ਪਹਿਲਾਂ ਇਹ ਜੋਗੀਆਂ ਨਾਲ ਰਹਿੰਦਾ ਹੁੰਦਾ ਸੀ, ਉਪ੍ਰੰਤ ਸਤਿਗੁਰੂ ਅਮਰਦਾਸ ਜੀ ਦਾ ਪ੍ਰੇਮੀ

ਸਿਖ ਹੋਇਆ। ਆਤਮ ਗਿਆਨ ਪ੍ਰਾਪਤ ਹੋਣ ਪਰ ਗੁਰਸਿੱਖੀ ਦੇ ਪ੍ਰਚਾਰ ਦੀ ਮੰਜੀ (ਗੱਦੀ) ਬਖਸ਼ੀ ਗਈ। ਇਸ ਨੇ ਜੰਮੂ ਦੇ ਪਹਾੜੀ ਇਲਾਕੇ ਵਿਚ ਗੁਰਮਤਿ ਦਾ ਬਹੁਤ ਪ੍ਰਚਾਰ ਕੀਤਾ।

**ਰੰਗ ਦਾਸ**—ਇਹ ਭੰਡਾਰੀ ਖੱਤਰੀਆਂ ਵਿਚੋਂ ਸੀ। ਇਸਦਾ ਪਿੰਡ ਘੜੂਆਂ, ਜ਼ਿਲਾ ਅੰਬਾਲਾ ਸੀ। ਪਹਿਲਾਂ ਇਹ ਬੈਰਾਗੀ ਬਣਿਆਂ, ਉਪਰੰਤ ਤੀਸਰੇ ਪਾਤਿਸ਼ਾਹ ਦਾ ਸਿੱਖ ਸਜ ਕੇ ਆਤਮ ਗਿਆਨ ਨੂੰ ਪ੍ਰਾਪਤ ਹੋਇਆ। ਇਸ ਦੀ ਉਲਾਦ ਇਸੇ ਪਿੰਡ ਹੀ ਰਹਿੰਦੀ ਹੈ ਇਹ ਵੀ ਤੀਜੇ ਪਾਤਿਸ਼ਾਹ ਦੇ ਪ੍ਰਚਾਰਕਾਂ ਵਿਚੋਂ ਸੀ। ਕਿਸੇ ਨੇ ਇਸ ਨੂੰ ਗ੍ਰਾਮਪਲੂ ਪੋਤੇ (ਲਾਹੌਰ) ਦਾ ਲਿਖਿਆ ਹੈ।

**ਮੱਥੋ ਮਰਾਰੀ**—ਇਹ ਸ੍ਰੀ ਗੁਰੂ ਅਮਰਦਾਸ ਜੀ ਦਾ ਸਿਖ ਅਛੂਤਾਂ ਤੋਂ ਸਜਿਆ। ਗੁਰੂ ਜੀ ਨੇ ਇਸ ਦਾ ਨਾਉਂ ਮੁਰਾਰੀ ਰਖਿਆ। ਗੁਰੂ ਜੀ ਨੇ ਇਸ ਦਾ ਕੁਸ਼ਟ ਰਾਜੀ ਕੀਤਾ ਸੀ। ਇਸਦੀ ਘਰ ਵਾਲੀ ਦਾ ਨਾਉਂ ਮਥੋ ਸੀ। ਦੋਹਾਂ ਨੇ ਮਿਲ ਕੇ ਗੁਰਮਤਿ ਦਾ ਕਾਫੀ ਪ੍ਰਚਾਰ ਕੀਤਾ। ਗੁਰੂ ਸਾਹਿਬ ਨੇ ਇਨ੍ਹਾਂ ਨੂੰ ਪ੍ਰਚਾਰਕ ਦੀ ਮੰਜੀ ਬਖਸ਼ੀ। ਗੁਰੂ ਜੀ ਦੀ ਆਗਿਆ ਨਾਲ ਭਾਈ ਸ਼ੀਹੇ ਨੇ ਆਪਣੀ ਬੇਟੀ ਦਾ ਸੰਬੰਧ ਇਸ ਨਾਲ ਪਿਛਲੀ ਜ਼ਾਤ ਪਾਤ ਛਡਕੇ ਕੀਤਾ। ਇਸ ਦਾ ਪਿੰਡ ਖਾਈ ਜਿਲਾ ਲਾਹੌਰ ਸੀ।

**ਮਾਣਕ ਚੰਦ**—ਇਹ ਤੀਜੀ ਪਾਤਸ਼ਾਹੀ ਦਾ ਸਿਖ ਸੀ। ਦਸਿਆ ਹੈ ਕਿ ਇਸ ਨੇ ਗੋਇੰਦਵਾਲ ਵਾਲੀ ਬਾਉਲੀ ਦਾ ਕੜ ਚੁਭੀ ਮਾਰ ਕੇ ਤੋੜਿਆ ਸੀ ਤੇ ਵਿਚੇ ਡੁਬ ਕੇ ਮਰ ਗਿਆ ਸੀ। ਸਤਿਗੁਰੂ ਜੀ ਨੇ ਇਸ ਨੂੰ ਜੀਵਨ ਦਾਨ ਬਖਸ਼ਿਆ ਤੇ ਇਸ ਦਾ ਨਾਉਂ ਜੀਵੜਾ ਰਖਿਆ। ਇਸ ਦੀ ਉਲਾਦ ਜੀਵੜੇ ਸੱਦੀਂਦੀ ਹੈ। ਇਹ ਲੋਕ ਵੈਰੋਵਾਲ ਵਿਚ ਮਿਲਦੇ ਹਨ ਇਸ ਨੂੰ ਪ੍ਰਚਾਰਕ ਦੀ ਗੱਦੀ (ਮੰਜੀ) ਬਖਸ਼ੀ। ਇਸਦੀ ਜ਼ਾਤਿ ਪਥਰੀਆ ਖਤਰੀ ਸੀ।

**ਰੰਗ ਸ਼ਾਹ**—ਇਹ ਜ਼ਾਤਿ ਦਾ ਰੋੜਾ ਖੱਤਰੀ ਸੀ। ਇਸ ਦਾ ਪਿੰਡ ਮੱਲੂ ਪੋਤਾ, ਜ਼ਿਲਾ ਜਲੰਧਰ ਸੀ। ਤੀਜੇ ਸਤਿਗੁਰੂ ਜੀ ਨੇ ਇਸ ਨੂੰ ਧਾਰਮਕ ਪ੍ਰਚਾਰ ਦੀ ਮੰਜੀ ਬਖਸ਼ੀ। ਇਸਦੀ ਉਲਾਦ ਦੁਆਬੇ ਵਿਚ ਬੰਗਿਆਂ ਨਾਮੀ ਪਿੰਡ ਵਿਚ ਵਸਦਾ ਸੀ।

**ਹਿੰਦਾਲ**—ਜੱਟਾਂ ਦੀ ਇਕ ਜ਼ਾਤ ਹੈ। ਇਹ ਪਿੰਡ ਜੰਡਿਆਲਾ (ਅੰਮ੍ਰਿਤਸਰ) ਵਿਖੇ ਸੰਮਤ ੧੬੩੦ ਵਿਚ ਜੰਮਿਆਂ। ਇਸਦੇ ਪਿਉ ਦਾ ਨਾਉਂ ਗਾਜ਼ੀ ਤੇ ਮਾਤਾ ਦਾ ਨਾਉਂ ਸੁਖੀ ਸੀ, ਪੁਤਰ ਦਾ ਨਾਮ ਬਿਧੀ ਚੰਦ ਅਤੇ ਘਰ ਵਾਲੀ ਦਾ ਨਾਉਂ ਉਤਮੀ ਸੀ, ਜੋ ਹਮਜ਼ੇ 'ਚਾਹਲੇ' ਦੀ ਲੜਕੀ ਸੀ। ਹੰਦਾਲ ਸ੍ਰੀ ਗੁਰੂ ਅਮਰਦਾਸ ਜੀ ਪਾਸ ਜਾਕੇ ਸਿਖ ਸਜਿਆ। ਗੁਰੂ ਜੀ ਨੇ ਇਸ ਨੂੰ ਪ੍ਰਚਾਰ ਕਰਨ ਲਈ ਮੰਜੀ ਬਖਸ਼ੀ। ਇਹ ਹਮੇਸ਼ਾਂ ਗੁਰੂ ਕੇ ਲੰਗਰ ਦੀ ਸੇਵਾ ਕਰਦਾ ਰਹਿੰਦਾ। ਹਰ ਵੇਲੇ ਨਿਰੰਜਨ ਸ਼ਬਦ ਦਾ ਰਟਨ ਕਰਨ ਕਰਕੇ ਉਸ ਦੇ ਮਗਰ ਲੱਗੂ ਨਿਰੰਜਨੀਏ ਕਹੇ ਗਏ। ਹਿੰਦਾਲ ਦਾ ਦੇਹਾਂਤ ਸੰਮਤ ੧੭੦੫ ਵਿਚ ਹੋਇਆ। ਇਸ ਦੇ ਪੁਤਰ ਬਿਧੀ ਚੰਦ ਨੇ ਆਪਣੇ ਪਿਤਾ ਹਿੰਦਾਲ ਦੀ ਉਪਮਾ ਕਰਨ ਦੇ ਖਿਆਲ ਨਾਲ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਵਿਚ ਸਤਿਗੁਰਾਂ ਦੀ ਨਿੰਦਿਆ ਲਿਖਵਾਈ ਅਤੇ ਮਨਘੜਤ ਢਕੌਂਸਲੇ ਲਿਖਵਾ ਕੇ ਮਨਮਤ ਦਾ ਪਰਚਾਰ ਕੀਤਾ। ਇਸ ਨੇ ਆਪਣੀਆਂ ਮਨਮਤਾਂ ਨੂੰ ਭੀ ਸਿਖੀ ਦੇ ਅਸੂਲ ਸਾਬਤ ਕਰਨ ਲਈ ਬਹੁਤ ਗਲਤ ਲਿਖਵਾਇਆ ਅਤੇ ਹੰਦਾਲੀਆਂ ਨੂੰ ਸਿਖਾਂ ਨਾਲ ਵਿਰੋਧਤਾ ਕਰਨ ਲਈ ਉਕਸਾਇਆ, ਜਿਸ ਕਰਕੇ ਇਨ੍ਹਾਂ ਨੇ ਸਿਖਾਂ ਵਿਰੁਧ ਗੰਦੀਆਂ ਸਾਜ਼ਸ਼ਾਂ

ਕੀਤੀਆਂ। ਸ੍ਰੀ ਗੁਰੂ ਅਮਰਦਾਸ ਜੀ ਨੂੰ ਮੰਨਣ ਕਰਕੇ ਇਹ ਸਿਖ ਸੰਪ੍ਰਦਾ ਵਿਚ ਸਮਝੇ ਜਾਂਦੇ ਹਨ।

ਭਾਈ ਹਿੰਦਾਲ ਨੇ ਘਰ ਜਾਕੇ ਸੁਲਤਾਨ ਦਾ ਮੱਠ ਢਾਹ ਦਿਤਾ, ਵਡੀ ਚਰਚਾ ਹੋਈ ਉਸੇ ਥਾਂ ਬੈਠ ਕੇ ਨਿਰੰਜਨ ਨਿਰੰਜਨ ਰਟਨ ਲਗਾ, ਇਸਦਾ ਸਤਿਕਾਰ ਬਹੁਤ ਹੁੰਦਾ, ਦਸਿਆ ਹੈ ਕਿ ਇਸ ਦੇ ਪੁਤ੍ਰ ਬਿਧੀ ਚੰਦ ਨੇ ਅਪਣੇ ਘਰ ਵੇਸਵਾ ਪਾ ਲਈ, ਜਿਸ ਤੋਂ ਪੁਤਰ ਜਨਮਿਆ, ਨਾਮ ਦੇਵੀ ਦਾਸ ਰਖਿਆ। ਇਹ ਆਪ ਨੂੰ ਗੁਰੂ ਮਨੌਂਦੇ ਹਨ, ਸਾਧੂ ਤੇ ਗ੍ਰਿਹਸਤੀ, ਦੋਇ ਤਰਾਂ ਦੇ ਚੇਲੇ ਹੁੰਦੇ ਹਨ। ਇਹ ਪਿੰਡ ਨਥੋਆਣੀ ਵਿਖੇ ਆਪਣੇ ਮੁਰਦਿਆਂ ਦੇ ਫੁਲ (ਅਸਤੀਆਂ) ਚੂਰਾ ਕਰਕੇ ਪੌਂਦੇ ਹਨ। ਬ੍ਰਾਹਮਣਾਂ ਪਾਸੋਂ ਕੋਈ ਕਰਮ ਨਹੀਂ ਕਰੌਂਦੇ, ਨਾ ਹੀ ਤੀਰਥ, ਦੇਵਤੇ ਆਦਿਕ ਮੰਨਦੇ ਹਨ, ਸ਼ਾਦੀ ਦੀ ਮਰਯਾਦਾ ਅਡਰੀ ਹੈ। ਪਰਸਪਰ ਮਿਲਣ ਪਰ ਨਿਰੰਜਨ ਨਿਰੰਜਨ ਬੋਲਦੇ ਹਨ। ਕਰਤਾਰ ਕਰਤਾਰ ਭੀ ਆਖਦੇ ਹਨ। ਗੁਰਬਾਨੀ ਪਰ ਨਿਸਚਾ ਰਖਦੇ ਹਨ—ਜਿਸ ਕਰਕੇ ਸਿਖਾਂ ਦਾ ਫਿਰਕਾ ਮੰਨਿਆਂ ਜਾਂਦਾ ਹੈ। ਪਰ ਮਨਮਤਾਂ ਦੇ ਪ੍ਰਚਾਰਕਾਂ ਨੂੰ ਸਿਖ ਧਰਮ ਦਾ ਸੰਗੀ ਸਾਥੀ ਮੰਨਣਾ ਧੋਖਾ ਖਾਣਾ ਹੈ। ਪਿੰਡ ਦਾ ਨਾਮ ਗੁਰੂ ਕਾ ਜੰਡਿਆਲਾ ਭੀ ਹੈ। ਪੰਚਮ ਗੁਰੂ ਜੀ ਦਾ ਸਿਖ ਭਾਈ ਮਾਲੋ ਜੋ ਅੰਮ੍ਰਿਤਸਰ ਦਾ ਕੋਤਵਾਲ ਸੀ ਏਸੇ ਸੰਪ੍ਰਦਾਇ ਵਿਚੋਂ ਸੀ।

**ਮਾਈ ਪੋਤਰੇ**—ਦਸਿਆ ਹੈ ਕਿ ਸ੍ਰੀ ਗੁਰੂ ਅਮਰਦਾਸ ਜੀ ਦੇ ਵਰ ਨਾਲ ਇਕ ਸੁਨਿਆਰੀ ਬ੍ਰਿਧ ਮਾਈ ਦੇ ਸੰਤਾਨ ਹੋਈ। ਉਸ ਦੀ ਉਲਾਦ ਮਾਈ ਪੋਤਰੇ ਕਰਕੇ ਪ੍ਰਸਿਧ ਹੈ। ਇਹ ਗੋਇੰਦਵਾਲ ਵਿਖੇ ਰਹਿੰਦੇ ਸਨ।

ਨੋਟ:- ਸ੍ਰੀ ਗੁਰੂ ਅਮਰਦੇਵ ਜੀ ਨੇ ਜਿਥੇ ਬਾਈ ਸੂਬੇ ਪ੍ਰਚਾਰ ਲਈ ਕਾਇਮ ਕੀਤੇ, ਉਸ ਦੇ ਨਾਲ ਚੱਕ੍ਰਵਰਤੀ ਪ੍ਰਚਾਰਕ ਭੀ ਨੀਯਤ ਕੀਤੇ। ਇਸਤ੍ਰੀ ਜਾਤੀ ਵਿਖੇ ਪ੍ਰਚਾਰ ਲਈ ਬੀਬੀਆਂ ਨੂੰ ਭੀ ਕਾਇਮ ਕੀਤਾ। ਇਨ੍ਹਾਂ ਵਿਚੋਂ ਕਈਆਂ ਨੂੰ ਪੀੜ੍ਹੀਆਂ (ਪ੍ਰਚਾਰਕਾਂ ਦੀ ਸਨਦਾਂ) ਭੀ ਬਖਸ਼ੀਆਂ। ਬੀਬੀ ਦਾਨੀ, ਬੀਬੀ ਭਾਨੀ, ਮਾਈ ਮਾਲਾਂ (ਕਸੂਰ ਦੇ ਇਲਾਕੇ ਦੀ ਪ੍ਰਚਾਰਕਾ) ਜਿਸ ਦੀ ਲਾਗ ਨਾਲ ਭਾਈ ਮਹਿੰਗਾ ਪ੍ਰਸਿੱਧ ਪ੍ਰਚਾਰਕ ਹੋਇਆ ਅਰ ਉਸਦੇ ਘਰ ਵਾਲੀ ਮਾਈ ਸੁਹਾਗੋ ਭੀ ਪ੍ਰਚਾਰਕ ਹੋਈ। ਇਸ ਮਾਈ ਦਾ ਪੁੱਤਰ ਭਾਨੀ ਮਣੀਆਂ ਗਿਣਤੀ ਦਾ ਪ੍ਰੇਮੀ ਅਰ ਪ੍ਰਚਾਰਕ ਸੀ, ਇਸਤਰਾਂ ਕਿਤਨੇ ਹੀ ਪ੍ਰੇਮੀ ਦੂਰ ਦੂਰ ਤਕ ਪ੍ਰਚਾਰ ਲਈ ਗਏ। ਸਮਾਂ ਪਾਕੇ ਇਨ੍ਹਾਂ ਵਿਚੋਂ ਕਈ ਆਪਣੀਆਂ ਨਿਜ ਗੱਦੀਆਂ ਚਲਾ ਕੇ ਮਨਮਤਾਂ ਭੀ ਕਰਨ ਲਗੇ ਤੇ ਫਿਰਕੇ ਬਣੇ।

## ਜਾਣ ਪਛਾਣ

ਦੂਜੇ ਗੁਰੂ ਜੀ ਦੇ ਸਾਹਿਬਜ਼ਾਦੇ, ਦਾਸੂ ਤੇ ਦਾਤੂ ਦੀ 'ਕੋਈ ਖਾਸ ਸੰਪ੍ਰਦਾਇ ਯਾ ਗੱਦੀ ਨਹੀਂ ਚਲੀ, ਪਰ ਭੱਲਿਆਂ ਦਾ ਵੰਸ ਜੋ ਬਾਬਾ ਹਰਿ ਜੀ ਭੱਲਾ ਤੇ ਉਨ੍ਹਾਂ ਦੀ ਘਰ ਵਾਲੀ ਮਲਾਵੀ ਅਗੇ ਤੇਜ ਭਾਨ ਤੇ ਭੇਰੋ ਦੋਵੇਂ ਸਕੇ ਭਾਈ ਸਨ। 'ਤੇਜ ਭਾਨ ਦੇ ਸਪੁਤ੍ਰ (ਗੁਰੂ) ਅਮਰਦਾਸ ਜੀ ਸਨ। ਇਹ ਸਾਖ ਬਾਬਾ ਮੋਹਨ ਤੋਂ 'ਬਾਵਿਆਂ ਦੀ ਚਲੀ, ਬਾਬਾ ਮੋਹਨ ਜੀ ਦਾ ਪੁਤ੍ਰ ਸਹੰਸਰ ਦਾਸ ਸੀ, ਜਿਸਨੇ ਕਿ ਭੱਲੇ ਬਾਵਿਆਂ ਦੀ ਵਖਰੀ ਸੰਪ੍ਰਦਾਇ ਚਲਾਈ ਤੇ ਆਪਣੀ ਬੀੜ ਵਖਰੀ ਲਿਖੀ ਸੀ।

'ਅਗੇ ਤੇਹਣ ਗੋਤ ਵਾਲਿਆਂ ਤੋਂ ਅਗੇ ਸੋਢੀ ਚਲੇ 'ਭਾਵੇਂ' ਬੰਸਵਲੀ ਪਿਛੇ ਲਿਖੀ ਹੈ।

ਆਮ ਬੰਸਵਲੀਆਂ ਵਿਚੋਂ 'ਠਾਕਰ ਦਾਸ ਸੋਢੀ, ਉਸਦਾ ਛੋਟਾ ਭ੍ਰਾਤਾ ਗੁਰਦਿਆਲ ਮਲ (ਘਰ ਵਾਲੀ ਖੇਮ ਕੌਰ) ਅਗੋ ਹਰਦਾਸ ਮਲ (ਮਹਿਲ ਦਿਆ ਕੌਰ) ਅਗੇ (ਗੁਰੂ) ਗੁਰੂ ਰਾਮਦਾਸ 'ਸੋਢੀਆਂ ਦੀਆਂ ਗੱਦੀਆਂ ਦਸਮ ਗੁਰੂ ਜੀ ਤੀਕ, ਕਈ ਚਲੀਆਂ ਹਨ। ਪਰ ਦਸਮ ਗੁਰੂ ਜੀ ਦੇ ਸਾਹਿਬਜ਼ਾਦਿਆਂ ਦੀ ਵੰਸ ਨਹੀਂ ਚਲੀ, 'ਖਾਲਸਾ ਪੰਥ ਹੀ ਜਾਨਸ਼ੀਨ ਰਿਹਾ। ਸ੍ਰੀ ਗੁਰੂ ਅਮਰਦਾਸ ਜੀ ਨੂੰ ਦੌਰਾ ਕਰਨੇ ਵਾਸਤੇ ਵਧ ਸਮਾਂ ਨਹੀਂ ਮਿਲ ਸਕਿਆ, ਪਰ ਪ੍ਰਚਾਰਕ ਰੱਖਕੇ ਸਿੱਖ ਧਰਮ ਦਾ ਪ੍ਰਚਾਰ ਬਹੁਤ ਕੀਤਾ। ਸ੍ਰੀ ਅੰਮ੍ਰਿਤਸਰ ਸਾਹਿਬ ਸਰੋਵਰ ਦੀ ਕਾਰ ਗੁਰੂ ਜੀ ਦੀ ਆਗਿਆ ਅਨੁਸਾਰ ਗੁਰੂ ਰਾਮਦਾਸ ਜੀ ਨੇ ਅਰੰਭ ਕਰਵਾਈ, ਇਸ ਕੇਂਦਰ ਨੂੰ ਗੁਰੂ ਅਮਰ ਦੇਵ ਜੀ ਨੇ ਪਸੰਦ ਕਰਕੇ ਇਸਦਾ ਨਾਮ ਭੀ ਗੁਰੂ ਕਾ ਚੱਕ ਰਖਿਆ। ਸੰਮਤ ੧੬੨੧ ਬਿਃ ਵਿਚ ਇਹ ਜ਼ਮੀਨ ਤੁੰਗ, ਗੁਮਟਾਲਾ, ਸੁਲਤਾਨਵਿੰਡ ਤਿੰਨਾਂ ਪਿੰਡਾਂ ਦੀ ਹੱਦ ਪਰ ਕੱਟੀ ਗਈ ਸੀ, ਇਥੇ ਹੀ ਸ਼ਹਿਰ ਵਸਾਇਆ। ਗੁਰੂ ਅਮਰ ਦਾਸ ਜੀ ਦਾ ਜਨਮ ਨਗਰ ਬਾਸਰਕੇ (ਤਹਿਸੀਲ ਤਰਨ ਤਾਰਨ, ਛਿਹਰਟਾ ਤੋਂ ਤਿਨ ਮੀਲਾਂ ਪਰ) ਸੀ, ਜਿਥੇ ਰਹਿਕੇ ਆਪ ਭੀ ਪ੍ਰਚਾਰ ਕਰਦੇ ਰਹੇ ਸਨ। ਇਥੇ ਸੰਨ੍ਹ ਸਾਹਿਬ' ਨਾਮਕ ਗੁਰਦੁਆਰਾ ਹੈ, ਸੰਨ੍ਹ ਸਾਹਿਬ, ਗੁਰਦਵਾਰਾ ਉਸੀ ਨਕਸ਼ੇ ਪਰ ਹੈ, ਕੋਠੇ ਦਾ ਦਰਵਾਜ਼ਾ ਪੱਛਮ ਵਲ ਹੈ। ਅਰ ਪੂਰਬ ਵਲ ਹੈ। ਸਮਾਧੀ ਸਥਿਤ ਸਥਾਨ ਪਰ ਗੁਰੂ ਜੀ ਦੀ ਯਾਦਗਾਰੀ 'ਮੰਜੀ ਸਾਹਿਬ' ਹੈ। ਸਰਾਧਾਂ ਦੀ ਪਹਿਲੀ ਨੂੰ ਮੇਲਾ ਭਰਦਾ ਹੈ। ਇਕ ਤਲਾਬ ਦੇ ਲਾਗੇ ਹੀ ਬੀਬੀ ਅਮਰੋ ਜੀ (ਗੁਰੂ ਅੰਗਦ ਦੇਵ ਜੀ ਦੀ ਸਪੁਤ੍ਰੀ) ਦੀ ਸਮਾਧੀ ਹੈ।

ਗੁਰੂ ਅਮਰਦੇਵ ਜੀ ਮਹਾਰਾਜ ਨੇ ਪ੍ਰਚਾਰ ਦਾ ਕੇਂਦਰ ਗੋਇੰਦਵਾਲ ਨੂੰ ਵਧ ਰਖਿਆ ਜੋ ਕਿ ਬਿਆਸਾ ਨਦੀ ਦੇ ਕਿਨਾਰੇ (ਗੋਇੰਦਵਾਲ ਤਰਨ ਤਾਰਨ ਤੋਂ ਪੰਦਰਾਂ ਮੀਲਾਂ ਪਰ ਹੈ, ਪਕੀ ਸੜਕ ਜਾਂਦੀ ਹੈ) ਜਿਸ ਮਕਾਨ ਵਿਚ ਗੁਰੂ ਜੀ ਨਿਵਾਸ ਰਖਦੇ ਸਨ, ਉਸਦਾ ਨਾਮ 'ਹਵੇਲੀ ਸਾਹਿਬ' ਹੈ। ਉਥੇ ਕੰਧ ਵਿਚ ਲਗੀ ਇਕ ਕਿਲੀ ਭੀ ਹੈ ਬ੍ਰਿਧ ਅਵਸਥਾ ਵਿਚ ਗੁਰੂ ਜੀ ਜਿਸ ਨੂੰ ਪਕੜਕੇ ਖੜੇ ਹੁੰਦੇ ਸਨ। ਇਸੀ ਮਕਾਨ ਵਿਖੇ ਗੁਰੂ ਜੀ ਦਾ 'ਦੀਵਨ ਖਾਨਾ' ਭੀ ਹੈ।

ਮਕਾਨ ਦੇ ਬਰਾਂਡੇ ਵਿਚ 'ਗੁਰਿਆਈ ਸਥਾਨ' ਭੀ ਹੈ। ਜੋਤੀ ਜੋਤ ਸਮੌਣੇ ਦਾ ਕਮਰਾ ਭੀ ਖਾਸ ਹੀ ਹੈ। ਇਸਦੇ ਲਾਗੇ ਇਕ ਕੋਠੜੀ ਹੈ, ਜਿਸ ਵਿਚ 'ਤੇਈਏ ਤਾਪ' ਨੂੰ ਬੰਦ ਕਰਨ ਬਾਰੇ ਸਾਖੀ ਲਿਖੀ ਮਿਲਦੀ ਹੈ। (ਅਸਲੋਂ ਇਥੇ ਸ਼ਫਾ ਖਾਨਾ ਸੀ, ਜਿਸਦੇ ਪ੍ਰਬੰਧਕ ਭਾਈ ਲਾਲੋ ਜੀ ਵੈਦ ਸਨ ਅਰ ਇਹ ਤੇਈਏ ਤਾਪ ਦਾ ਸ਼ਰਤੀਆ ਇਲਾਜ ਕਰਦੇ ਸਨ) ਅਸਲੋਂ ਗੋਇੰਦਵਾਲ ਦਾ ਨਾਮ ਗੋਬਿੰਦ ਪੁਰੀ ਹੈ।

ਗੁਰੂ ਸਾਹਿਬ ਨੇ ਗੰਗਾ ਦੇ ਮੇਲੇ ਪਰ ਜਾਕੇ ਭੀ ਪ੍ਰਚਾਰ ਕੀਤਾ, ਹੋਰ ਭੀ ਕਈ ਹਿੰਦੂ ਤੀਰਥਾਂ ਦੇ ਇਕੱਠਾਂ ਪਰ ਪਹੁੰਚੇ ਸਨ 'ਸਤੀ ਘਾਟ' ਗੁਰਦੁਆਰਾ ਹੈ।

(ਕਨਖਲ) ਇਕ ਜਗ੍ਹਾ ਗੰਗਾ ਘਾਟ ਥੀਂ ਦੋ ਕੁ ਮੀਲਾਂ ਪਰ ਹੈ (ਵਸਤੀ ਲੱਛਮੀ ਦੀ ਤਰਫ) ਇਥੇ ਲੋਕੀ ਮੁਰਦਿਆਂ ਦੀ ਸੜੀਆਂ ਹੋਈ ਹੱਡੀਆਂ (ਫੁੱਲ) ਪੌਂਦੇ ਹਨ। ਇਸ ਨੂੰ 'ਪ੍ਰਜਾਪਤਿ ਯਗ ਸਥਾਨ' ਭੀ ਆਖਦੇ ਹਨ। ਮਹਾਂਦੇਵ ਦਾ ਭੀ ਇਥੇ ਮੰਦਰ ਹੈ। ਗੁਰੂ ਜੀ ਨੇ ਇਥੇ ਸਤਿਨਾਮ ਦੁਆਰੇ ਸ਼ਾਂਤੀ ਬਖਸ਼ੀ ਸੀ।

ਗੁਰੂ ਜੀ ਗੰਗਾ ਦੇ ਮੇਲੇ ਪਰ ਪ੍ਰਚਾਰ ਕਰਦੇ ਕਰਦੇ ਪਹੁੰਚੇ ਸਨ, ਪ੍ਰਚਾਰ ਕਰਦੇ ਹੀ ਮੁੜੇ, ਪਰ

ਸਾਰੇ ਗੁਰਦੁਆਰੇ ਨਹੀਂ ਪਾਏ ਗਏ। 'ਇਕ ਗੁਰਦੁਆਰਾ ਝਾੜੀ ਸਾਹਿਬ' ਨਾਮ ਦਾ ਨਗਰ ਤਰਗੇ (ਜ਼ਿਲਾ ਲਾਹੌਰ ਤਹਿਸੀਲ ਕਸੂਰ) ਤੋਂ ਚਾਰ ਕੋਹ ਪਰ ਹੈ। ਗੁਰੂ ਜੀ ਨੇ ਜਿਨ੍ਹਾਂ ਝਾੜਾਂ ਨਾਲ ਘੋੜਾ ਬੰਨਿਆਂ ਸੀ, ਜੋ ਕਿ ਹੁਣ ਤੀਕਰ ਮੌਜੂਦ ਹਨ ਵੈਸਾਖੀ ਦਾ ਮੇਲਾ ਭਰਦਾ ਹੈ। ਉੱਤਰ ਵਲ ਨੂੰ ਨਗਰ ਬਹਿਲੋਕ ਭੀ ਗੁਰਦੁਆਰਾ ਹੈ। ਕਸੂਰ ਭੀ ਗੁਰੂ ਜੀ ਪਹੁੰਚੇ ਸਨ ਖੱਤ੍ਰੀਆਂ ਨੇ ਮਖੌਲ ਕੀਤਾ ਸੀ, ਜੋ 'ਸੰਤ ਕਾ ਨਿੰਦਕ ਮਹਾਂ ਹਤਿਆਰਾ' ਦਸ਼ਾ ਨੂੰ ਪਹੁਚੇ ਸਨ।

ਨੋਟਃ-ਬਾਈਸ ਮੰਜੀਆਂ ਤੋਂ ਬਿਨਾਂ ਤੀਜੇ ਗੁਰੂ ਜੀ ਦੇ ਹੋਰ ਭੀ ਕਿਤਨੇ ਹੀ ਪ੍ਰਸਿੱਧ ਸਿਖ ਸਨ ਜਿਹਾ ਕਿ 'ਡੱਲੇ ਜਾਣ ਵੇਲੇ ਪ੍ਰਿਥੀ ਮਲ ਤੇ ਤੁਲਸਾ ਸਿੱਖ ਸਜਕੇ ਪ੍ਰਚਾਰਕ ਬਣੇ, ਮਲਣ, ਰਾਮੂ, ਦੀਪਾ, ਉੱਗ੍ਰ ਸੈਣ, ਗੋਰੀ ਆਦਿ, ਪਿੰਡ ਡੱਲੇ ਦੇ ਕਾਫੀ ਸਿੱਖ ਪ੍ਰਚਾਰਕ ਸਨ।

## ਬੀਬੀ ਭਾਨੀ ਜੀ ਦੀ ਪ੍ਰੇਮ ਸੇਵਾ

ਇਕ ਵਾਰ ਸ੍ਰੀ ਗੁਰੂ ਅਮਰਦਾਸ ਜੀ ਇਸ਼ਨਾਨ ਪਿਛੋਂ ਜਦ ਨਿਤਨੇਮ ਕਰਨ ਲਈ ਚੌਂਕੀ ਪਰ ਬਿਰਾਜਣ ਲੱਗੇ ਤਾਂ ਬੀਬੀ ਜੀ ਨੇ ਚੌਂਕੀ ਦਾ ਪਾਵਾ ਟੁੱਟਾ ਵੇਖਕੇ ਆਪਣਾ ਪੈਰ ਚੌਂਕੀ ਹੇਠ ਕਰ ਦਿੱਤਾ ਕਿ ਅਜਿਹਾ ਨਾ ਹੋਵੇ ਕਿ ਚੌਂਕੀ ਹਿਲ ਜਾਵੇ ਤੇ ਪਿਤਾ ਜੀ ਦਾ ਧਿਆਨ ਉਚਾਟ ਹੋ ਜਾਵੇ। ਚੌਂਕੀ ਦੇ ਟੁੱਟੇ ਪਾਵੇ ਦੀ ਤਿੱਖੀ ਲੱਕੜ ਪੈਰ ਵਿਚ ਖੁਭ ਗਈ ਤੇ ਲਹੂ ਵਗਣ ਲਗ ਪਿਆ। ਜਦ ਸ੍ਰੀ ਗੁਰੂ ਅਮਰਦਾਸ ਜੀ ਨੇ ਵੇਖਿਆ ਤਾਂ ਹੈਰਾਨ ਰਹਿ ਗਏ। ਆਪਣੀ ਪੁਤ੍ਰੀ ਦਾ ਇਹ ਪ੍ਰੇਮ ਦੇਖਕੇ ਬਚਨ ਕੀਤਾ, 'ਹੇ ਪੁਤ੍ਰੀ! ਵਰ ਮੰਗ! ਕੀ ਚਾਹੁੰਦੀ ਹੈਂ? ਮੈਂ ਤੇਰੀ ਸੇਵਾ ਤੋਂ ਅਤੀ ਪ੍ਰਸੰਨ ਹਾਂ'। ਪਿਤਾ ਜੀ ਨੂੰ ਖੁਸ਼ੀ ਦੇਖ ਬੀਬੀ ਜੀ ਨੇ ਬੇਨਤੀ ਕੀਤੀ, 'ਗੁਰੂ ਗੱਦੀ ਸਾਡੇ ਹੀ ਘਰਾਣੇ ਵਿਖੇ ਰਹੇ'। ਗੁਰੂ ਜੀ ਨੇ ਇਹ ਸੁਣਕੇ ਫੁਰਮਾਇਆ, 'ਹੇ ਪੁਤ੍ਰੀ! ਗੁਰਿਆਈ ਯੋਗਤਾ ਤੇ ਸੇਵਾ ਪਰ ਨਿਰਭਰ ਹੈ, ਪਰ ਅਸੀਂ ਤੈਨੂੰ ਬਚਨ ਦੇ ਚੁਕੇ ਹਾਂ। ਇਕ ਘਰਾਣੇ ਵਿਖੇ ਹੋਣ ਕਰਕੇ ਈਰਖਾ ਤੇ ਵਾਦ ਵਿਵਾਦ ਹੋਵੇਗਾ, ਜਿਸ ਤੋਂ ਦੁਖ ਪਹੁੰਚਣਗੇ'। ਅੱਛਾ! ਜੋ ਕਰਤਾਰ ਦਾ ਹੁਕਮ ਹੋਵੇਗਾ ਸੋਈ ਹੋਊਗਾ।

ਭਾਵੇਂ ਗੁਰੂ ਅਮਰਦਾਸ ਜੀ ਨੇ ਯੋਗਤਾ ਅਤੇ ਪ੍ਰੀਖਿਆ ਦੇ ਪਿਛੇ ਹੀ ਗੁਰੂ ਰਾਮਦਾਸ ਜੀ ਨੂੰ ਗੱਦੀ ਦਿਤੀ, ਖਾਨਦਾਨੀ ਤੌਰ ਪਰ ਗੱਦੀ ਬਾਰੇ ਬਹੁਤ ਕਲੇਸ਼ ਝਲਣੇ ਪਏ, ਬਾਬਾ ਪ੍ਰਿਥੀ ਚੰਦ, ਮੇਹਰਵਾਨ ਧੀਰ ਮਲ, ਰਾਮ ਰਾਇ ਆਦਿ ਖਾਨਦਾਨੀ ਹਕ ਕਰਕੇ ਹੀ ਦੁਸ਼ਮਣ ਬਣੇ, ਜਿਨ੍ਹਾਂ ਨੇ ਬਹੁਤ ਨੁਕਸਾਨ ਪਹੁੰਚਾਇਆ ਅਰ ਫਿਰਕੇ ਬੰਦੀਆਂ ਨਾਲ ਕਈ ਸ਼ਾਖਾਂ ਵਿਚ ਸਿਖੀ ਵੰਡੀਦੀ ਆਈ ਜਿਸ ਦਾ ਖਾਤਮਾ ਦਸਮ ਗੁਰੂ ਜੀ ਨੇ ਕੀਤਾ।

## ਸ੍ਰੀ ਗੁਰੂ ਜੀ ਦੀ ਕ੍ਰਿਪਾ ਅਤੇ ਤਰਸ ਦਾ ਨਮੂਨਾ

ਸ੍ਰੀ ਗੁਰੂ ਅਮਰਦਾਸ ਜੀ ਵਡੇ ਕ੍ਰਿਪਾਲੂ ਅਰ ਹਰ ਇਕ ਪਰ ਤਰਸ ਕਰਨੇ ਵਾਲੇ ਸਨ। ਇਕ ਵਾਰ ਗੋਬਿੰਦ ਪੁਰ ਵਿਖੇ ਇਕ ਮੁਰਗਾਈ ਖਤਰੀ ਦੀ ਵਿਧਵਾ ਇਸਤਰੀ ਦਾ ਸਪੁਤਰ ਵਡੇ ਲਾਡਾਂ ਅਰ ਮੇਹਨਤਾਂ ਕਰਕੇ ਪਾਲਿਆ ਗਭਰੂ ਹੋਕੇ ਚੜ੍ਹਾਈ ਕਰ ਗਿਆ। ਮਾਈ ਦੀ ਹਾਹਾਕਾਰ ਨੇ ਸਾਰੇ ਨਗਰ ਵਿਚ ਤਰਥੱਲੀ ਪਾ ਦਿਤੀ। ਲੋਕਾਂ ਨੇ ਕਿਹਾ ਮਾਤਾ ਜੀ! ਸਤਿਗੁਰਾਂ ਦੀ ਚਰਨੀ ਜਾ ਲਗੋ ਓਹ ਵਡੇ ਦਿਆਲੂ ਹਨ, ਤੇਰੇ ਪੁਤਰ ਨੂੰ ਜ਼ਿੰਦਾ ਕਰ ਸਕਦੇ ਹਨ। ਉਹ ਮਾਤਾ ਗੁਰੂ ਜੀ ਦੇ ਦਰਬਾਰ ਵਿਚ ਆਕੇ ਐਸੀਆਂ ਭੁੱਬਾਂ ਮਾਰਕੇ ਰੋਈ ਕਿ ਗੁਰੂ ਜੀ ਉਸ ਮਾਈ ਦੇ ਦੁਖ ਨੂੰ ਸਹਾਰ ਨਾ ਸਕੇ, ਪੁਛਿਆ ਮਾਤਾ,

ਕਿਉਂ ਇਤਨਾ ਵਰਲਾਪ ਕਰਦੀ ਹੈਂ ? ਉਸ ਮਾਤਾ ਨੇ ਕਿਹਾ ਸਚੇ ਪਾਤਸ਼ਾਹ ! ਮੈਂ ਵਿਧਵਾ ਗਰੀਬ ਹਾਂ, ਮੇਰਾ ਇਕੋ ਬੱਚਾ ਸੀ, ਜੋ ਮੈਂ ਪੀਸਣੇ ਪੀਸਕੇ ਵਡੇ ਦੁਖਾਂ ਨਾਲ ਪਾਲਿਆ ਸੀ ਉਹੀ ਮੇਰਾ ਹੁਣ ਆਸਰਾ ਪਰਨਾ ਸੀ ਜੋ ਮਰ ਗਿਆ ਹੈ। ਮੇਰੀ ਦੁਹਾਈ ਹੈ, ਮੇਰਾ ਬੱਚਾ ਜ਼ਿੰਦਾ ਕਰੋ । ਉਸ ਮਾਤਾ ਦੇ ਦਿਲ ਚ ਰਵੇਂ ਕੀਰਨੇ (ਵਿਰਲਾਪ) ਸੁਣ ਕੇ ਸਤਿਗੁਰੂ ਜੀ ਦੇ ਨੇਤਰ ਸਜਲ ਹੋ ਗਏ । ਅੰਤਰ ਧਿਆਨ ਹੋਕੇ ਵੈਰਾਗ ਵਿਚ ਕਿਤਨਾ ਸਮਾਂ ਸੁੰਨਸਾਨ ਛਾਈ ਰਹੀ। ਬਚਨ ਕੀਤਾ ਜਾਹ ਮਾਈ ਤੇਰਾ ਬੱਚਾ ਜ਼ਿੰਦਾ ਹੈ। ਘਰ ਜਾਕੇ ਉਸਦੀ ਸਾਰ ਲੈ ! ਮਾਤਾ ਘਰ ਨੂੰ ਗਈ ਤਾਂ ਬੱਚਾ ਜ਼ਿੰਦਾ ਦੇਖਕੇ ਬਾਗ ਬਾਗ ਹੋ ਗਈ ਅਰ ਸੰਗਤਾਂ ਨੂੰ ਆਪਣੀ ਸੇਵਾ ਅਰਪਨ ਕਰਕੇ ਆਪ ਭੀ ਸਿਖ ਬਣ ਗਈ। ਗੁਰੂ ਸਾਹਿਬਾਂ ਨੇ ਆਪਣੇ ਮਹਾਨ ਕ੍ਰਿਪਾਲੂ ਸੁਭਾਉ ਅਨੁਸਾਰ ਅਕਾਲ ਪੁਰਖ ਅਗੇ ਪ੍ਰਾਰਥਨਾ ਕੀਤੀ ਕਿ 'ਜਿਤਨੇ ਦਿਨ ਮੈਂ ਇਸ ਨਗਰ ਵਿਚ ਬਾਕੀ ਰਹਿਣਾ ਹੈ, ਕਿਸੇ ਦਾ ਭੀ ਪੁਤਰ ਮਾਤਾ ਪਿਤਾ ਦੀ ਹੋਂਦ ਵਿਚ ਨਾ ਮਰੇ' । ਇਹ ਅਰਦਾਸ ਪ੍ਰਵਾਨ ਹੋਈ।

ਗੁਰੂ ਜੀ ਉਸ ਵੇਲੇ ਸਰੀਰ ਕਰਕੇ ਇਤਨੇ ਬ੍ਰਿਧ ਤੇ ਕਮਜ਼ੋਰ ਹੋ ਗਏ ਸਨ ਕਿ ਇਕ ਕਿੱਲੀ ਨੂੰ ਫੜਕੇ ਖੜੇ ਹੁੰਦੇ ਸਨ । ਆਪ ਨੇ ਸਰਬਤ ਬੀਮਾਰਾਂ ਦੀ ਦਵਾਈ ਬੂਟੀ ਲਈ ਭਾਈ ਲਾਲੋ ਨਾਮੀ ਇਕ ਪ੍ਰੇਮੀ ਸਿਖ ਨੂੰ ਜੋ ਪ੍ਰਸਿਧ ਵੈਦ ਸੀ, ਸ਼ਫਾਖਾਨਾ ਖੋਲ੍ਹ ਦਿਤਾ ਸੀ ਜਿਸ ਵਿਚੋਂ ਹਰ ਇਕ ਨੂੰ ਮੁਫਤ ਦਵਾਈ ਮਿਲਦੀ ਸੀ। ਹਜ਼ਾਰਾਂ ਪੁਰਸ਼ ਅਰੋਗ ਹੋਕੇ ਜਾਂਦੇ ਸਨ।

## ਜੋਤੀ ਜੋਤ ਸਮਾਉਣਾ

ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ੧੦ ਜੇਠ ਸੰਮਤ ੧੫੩੬ ਮੁਤਾਬਿਕ ਪੰਜ ਮਈ ਸੰਨ ੧੪੭੯ ਈ: ਨੂੰ ਜਨਮੇ ਸਨ। ਸੰਮਤ ੧੫੯੭ ਵਿਖੇ ਸਿਖ ਸਜੇ। ੩ ਵਿਸਾਖ ਸੰਮਤ ੧੬੦੯ ਨੂੰ ਗੁਰੂ ਗੱਦੀ ਪ੍ਰਾਪਤ ਹੋਈ। ਦੋ ਅਸੂ ਸੰਮਤ ੧੬੩੧ (ਭਾਦਰੋਂ ਸੁਦੀ ੧੫) (੧ ਸਤੰਬਰ ਸੰਨ ੧੫੭੪ ਈ:) ਨੂੰ ਜੋਤੀ ਜੋਤ ਸਮਾਏ। ਗੁਰੂ ਸਾਹਿਬਾਂ ਦੀ ਸਾਰੀ ਆਯੂ ਪਚਾਨਵੇਂ ਸਾਲ, ਤਿੰਨ ਮਹੀਨੇ, ਤੇਈਸ ਦਿਨਾਂ ਦੀ ਸੀ। ਇਨ੍ਹਾਂ ਨੇ ਬਾਈਸ ਸਾਲ, ਪੰਜ ਮਹੀਨੇ ਗੁਰਤਾ ਕੀਤੀ। ਸਮੇਂ ਦੇ ਬਾਦਸ਼ਾਹ ਅਕਬਰ ਨੇ ਇਨ੍ਹਾਂ ਦੀ ਵਡੀ ਸੇਵਾ ਕੀਤੀ ਅਰ ਹਮੇਸ਼ਾ ਸਤਿਕਾਰ ਕਰਦਾ ਰਿਹਾ । ਜਦ ਭੀ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ, ਗੁਰੂ ਜੀ ਦੇ ਹੁਕਮ ਅਨੁਸਾਰ ਲੰਗਰ ਵਿਚੋਂ ਪ੍ਰਸ਼ਾਦਾ ਛਕਕੇ, ਸੇਵਾ ਵਿਚ ਹਾਜ਼ਰ ਹੁੰਦਾ।

## ਗੁਰੂ ਜੀ ਦੇ ਉਪਦੇਸ਼ ਦਾ ਨਮੂਨਾ

ਸ੍ਰੀ ਗੁਰੂ ਅਮਰਦਾਸ ਜੀ ਨੇ ਸਾਰੇ ਸ਼ਬਦ ਸ਼ਲੋਕ ਆਦਿ ਅਠ ਸੌ ਉਨੱਤਰ (੮੬੯) ਉਚਾਰੇ ਹਨ। ਆਪ ਨੇ ਪਿਛਲੀ ਉਮਰ ਵਿਖੇ ਬਹੁਤ ਪ੍ਰਚਾਰ ਕੀਤਾ ਹੈ। ਪਾਠਕਾਂ ਦੀ ਗਿਆਤ ਵਾਸਤੇ ਅਗੇ ਆਪ ਦੇ ਉਪਦੇਸ਼ ਲਿਖੇ ਜਾਂਦੇ ਹਨ। ਗੁਰੂ ਜੀ ਨੇ ਕਰਮ ਕਾਂਡਾਂ ਨੂੰ ਸਤਿਕਾਰ ਨਹੀਂ ਦਿਤਾ। ਨਾਮ ਦੀ ਮਹਿਮਾਂ ਹੀ ਉਚੀ ਮੰਨੀ ਹੈ। 'ਕਰਮ ਕਾਂਡ ਬਹੁ ਕਰਹਿ ਅਚਾਰ ॥ ਬਿਨ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ ॥ ਗਉੜੀ ਮ: ੩ ॥ ਕਿਉਂਕਿ ਕਰਮ ਕਾਂਡ ਵਿਖਾਵੇ ਤੇ ਪਾਖੰਡ ਨਾਲ ਲਿਪਟੇ ਹੁੰਦੇ ਹਨ । ਇਸ ਵਾਸਤੇ 'ਪਾਖੰਡ ਭਗਤ ਨ ਹੋਵਈ, ਪਾਰਬ੍ਰਹਮ ਨ ਪਾਇਆ ਜਾਇ ॥ ਬਿਲਾਵਲ ਮ: ੩ ॥

ਗੁਰੂ ਜੀ ਨੇ ਮੰਗ ਖਾਣ ਨੂੰ ਨਿੰਦਿਆ ਹੈ 'ਜੋਗੀ ਹੋਵਾਂ ਜਗਿ ਭਵਾ, ਘਰਿ ਘਰਿ ਭੀਖਿਆ

ਲੇਉ ॥ ਦਰਗਹਿ ਲੇਖਾ ਮੰਗੀਐ, ਕਿਸੁ ਕਿਸੁ ਉਤਰੁ ਦੇਉ ॥ ਵਾਰ ਮਾਃ ਮਃ ੧ ॥ ਮੰਗਤਿਆਂ ਨੂੰ ਹਿਸਾਬ ਭੁਗਤਣਾਂ ਪਊਗਾ। ਅਭਿਆਗਤ ਏਹਿ ਆਖੀਅਨਿ, ਜੋ ਪਰ ਘਰਿ ਭੋਜਨੁ ਕਰੇਨਿ ॥ ਉਦਰੈ ਕਾਰਣਿ ਆਪਣੇ ਬਹਲੇ ਭੇਖ ਕਰੇਨਿ। ਵਾਰ ਰਾਮਕਲੀ ਮਃ ੩ ॥ ਪੇਟ ਵਾਸਤੇ ਭੇਖ ਬਣਾ ਕੇ ਮੰਗ ਖਾਣਾ ਲਾਣ੍ਹਤੀਆਂ ਦਾ ਕਿੱਤਾ ਹੈ।

ਐਸੇ ਪਾਖੰਡੀ ਭੇਖੀ ਸਾਧੂ ਜੋ ਲੋਕਾਂ ਨੂੰ ਤਾਰਨ ਦਾ ਦਾਵਾ ਕਰਦੇ ਹਨ। ਇਹ ਆਪ ਹੀ ਡੁਬੇ ਹੋਏ ਹਨ 'ਜੋ ਡੁਬੰਦੇ ਆਪਿ ਤਰਾਏ ਕਿਨੁ ਕੇ ?'॥ ਸੋ 'ਗੁਰੂ ਜਿਨ੍ਹਾਂ ਕਾ ਅੰਧੁਲਾ ਸਿੱਖ ਭੀ ਅੰਧੇ ਕਰਮ ਕਰੇਨਿ ॥ ਰਾਮ ਕਲੀ ਮਃ ੩ ॥ ਡਿੰਭੀ ਗੁਰੂ ਅੰਧੇ ਹਨ, ਇਨ੍ਹਾਂ ਦੇ ਚੇਲੇ ਬਾਲੇ ਭੀ ਅੰਧੇ ਹੀ ਹੁੰਦੇ ਹਨ। ਮੁਖ ਥੀਂ ਹਮੇਸ਼ਾ ਮਿੱਠਾ ਬਚਨ ਬੋਲਣਾ ਚਾਹੀਦਾ ਹੈ 'ਅੰਮ੍ਰਿਤ ਬੋਲੈ ਸਦਾ ਮੁਖ ਬੈਣੀ। ਮਾਝ ਮਃ ੩ ॥ ਹਮੇਸ਼ਾ ਆਪਣੇ ਕਰਤਬਾਂ ਵਲ ਤੱਕੋ, ਦੂਜਿਆਂ ਨੂੰ ਤਾਨੇ ਮਾਰਨ ਪਰ ਲੱਕ ਨਾ ਕਸੋ 'ਆਪਣਾ ਆਪ ਨ ਪਛਾਣੈ ਮੂੜਾ, ਅਵਰਾ ਆਖ ਦੁਖਾਏ ॥ ਬਿਹਾਗੜਾ ਮਃ ੩ ॥

ਗੁਰੂ ਸਾਹਿਬਾਨ ਨੇ ਪ੍ਰਮਾਰਥ ਦੇ ਨਾਲੋ ਨਾਲ ਵਿਹਾਰ ਸੁਧਾਰ ਭੀ ਕੀਤਾ ਹੈ ਜਿਹਾ ਕਿ 'ਪਰਾਈ ਇਮਾਨਤ ਵਿਚ ਖਿਆਨਤ ਕਰਨੀ ਮੰਦ ਕਰਮ ਹੈ 'ਪਰਾਈ ਅਮਾਣ ਕਿਉਂ ਰਖੀਐ, ਦਿਤੀ ਹੀ ਸੁਖ ਹੋਇ ॥ ਵਾਰ ਸਾਰੰਗ ਮਃ ੩ ॥

'ਨਾਨਕ ਸੋ ਸੂਰਾ ਵਰਿਆਮ, ਜਿਨ ਵਿਚਹੁ ਦੁਸਟ ਅਹੰਕਰਣ ਮਾਰਿਆ'॥ ਸਿਰੀ ਰਾਗ ਮਃ ੩॥ ਅਸਲ ਸੂਰਮਾਂ ਓਹ ਹੈ ਹੰਕਾਰ ਨੂੰ ਮਾਰੇ ॥ ਯਥਾ ਸੇਵਾ ਦਾ ਨਮੂਨਾ 'ਹਸਤੀ ਸਿਰ ਜਿਉਂ' ਅੰਕੁਸ ਹੈ, ਅਹਿਰਣ ਜਿਉਂ ਸਿਰ ਦੇਇ ॥ ਤਨੁ ਮਨੁ ਆਗੈ ਰਾਖਿਕੈ, ਊਭੀ ਸੇਵ ਕਰੇਇ ॥ ਵਾਰ ਸੋਰਠ ਮਃ ੩ ॥

---

ਨਾਨਕ ਅੰਗਦ ਕੋ ਬਪੁ ਧਰਾ ॥ ਧਰਮ ਪ੍ਰਚੁਰਿ ਇਹ ਜਗ ਮੋ ਕਰਾ ॥
ਅਮਰ ਦਾਸ ਪੁਨ ਨਾਮ ਕਹਾਯੋ ॥ ਜਨ ਦੀਪਕ ਤੇ ਦੀਪ ਜਗਾਯੋ ॥
ਜਬਰ ਬਰ ਦਾਨ ਸਮੇ ਵਹੁ ਆਵਾ, ਰਾਮ ਦਾਸ ਤਬ ਗੁਰੂ ਕਹਾਵਾ ॥
(ਬਚਿਤ੍ਰ ਨਾਟਕ)

# ਚੌਥੀ ਪਾਤਿਸ਼ਾਹੀ
# ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ

## ਜਨਮ ਤੇ ਬਾਲ ਅਵਸਥਾ

ਸ੍ਰੀ ਰਾਮਦਾਸ ਜੀ ੨੫ ਅੱਸੂ (ਕੱਤਕ ਵਦੀ ਦੂਜ) ਸੰਮਤ ੧੫੯੧ ਬਿ: (੧੫੩੪ ਈ:)

ਨੂੰ ਸ਼ਹਿਰ ਲਾਹੌਰ ਦੀ ਚੂਨਾ ਮੰਡੀ ਵਿਖੇ ਬਾਦਸ਼ਾਹ ਸ਼ੇਰ ਸ਼ਾਹ ਸੂਰੀ ਦੇ ਸਮੇਂ ਹਰਿਦਾਸ ਸੋਢੀ ਖਤ੍ਰੀ ਦੇ ਘਰ ਮਾਤਾ ਦਿਆ ਕੌਰ (ਖੇਮ ਕੌਰ) ਜੀ ਤੋਂ ਜਨਮ ਹੋਇਆ, ਪਹਿਲ ਪਲੇਠੀ ਦਾ ਪੁਤ੍ਰ ਹੋਣ ਕਰਕੇ ਨਾਮ ਜੇਠਾ ਰਖਿਆ। ਜਿਥੇ ਆਪ ਜਨਮੇ ਸਨ 'ਜਨਮ ਸਥਾਨ ਗੁਰਦੁਆਰਾ ਹੈ।

## ਬਾਲ ਅਵਸਥਾ

ਭਾਈ ਜੇਠਾ ਜੀ ਦਾ ਅਠਾਂ ਸਾਲਾਂ ਦੀ ਉਮਰ ਵਿਚ ਪਿਤਾ ਚਲਾਣੇ ਕਰ ਗਿਆ ਸੀ। ਘਰ ਦਾ ਗੁਜਰਾਨ ਉਨ੍ਹਾਂ ਦੇ ਸਿਰ ਪਰ ਸੀ। ਆਮਦਨ ਬੰਦ ਹੋ ਗਈ, ਪਰ ਆਪ ਵੱਡੇ ਹੋਣਹਾਰ ਤੇ ਅਤੀ ਸਿਆਣੇ ਸੁਘੜ ਬਾਲਕ ਸਨ। ਛੋਟੀ ਉਮਰ ਵਿਚੋਂ ਛਾਬੜੀ ਲਗਾਕੇ ਆਪਣਾ ਤੇ ਮਾਤਾ ਦੇ ਖ਼ਰਚ ਜੋਗੀ ਖਟੀ ਕਰ ਲੈਂਦੇ, ਬਾਕੀ ਸਮਾਂ ਪੜ੍ਹਾਈ ਪਰ ਲੈਂਦੇ ਸਨ 'ਦਿਨਾਂ ਵਿਚ ਹੀ ਕਾਫੀ ਵਿਦਵਾਨ ਬਣ ਗਏ। ਜਦੋਂ ਸੋਲਾਂ ਕੁ ਸਾਲਾਂ ਦੀ ਉਮਰ ਹੋਈ ਆਪ ਦੀ ਮਾਤਾ ਜੀ ਭੀ ਚਲਾਣੇ ਕਰ ਗਈ, ਆਪ ਮਾਤਾ ਪਿਤਾ ਦੇ ਸਾਏ ਬਿਨਾ ਯਤੀਮ ਬਣ ਗਏ। ਇਸ ਹਾਲਤ ਵਿਚ ਆਪ ਦੀ ਨਾਨੀ ਆਪ ਨੂੰ ਪਿੰਡ ਬਾਸਰਕੇ ਲੈ ਆਈ, ਈਹੋ ਪਿੰਡ ਗੁਰੂ ਅਮਰ ਦਾਸ ਜੀ ਦਾ ਸੀ ਜੋ ਗੋਇੰਦਵਾਲ ਤੋਂ ਨੇੜੇ ਹੀ ਹੈ। ਪਿੰਡ ਵਿਚ ਸਤਸੰਗ ਹੁੰਦੀ ਸੀ, ਭਾਈ ਜੇਠਾ ਜੀ ਸਿਖ ਜਥੇ ਨਾਲ ਮਿਲਕੇ ਗੋਇੰਦਵਾਲ ਔਣ ਲਗ ਪਏ। ਅਖੀਰ ਐਸੀ ਲਗਨ ਹੋਈ ਕਿ ਗੋਇੰਦਵਾਲ ਹੀ ਵਧ ਰਹਿੰਦੇ ਸਨ। ਪਰ ਲੰਗਰ ਦਾ ਪਰਸ਼ਾਦਾ ਨਾ ਛਕਦੇ, ਆਪਣੇ ਨਿਰਵਾਹ ਵਾਸਤੇ ਕਣਕ ਛੋਲਿਆਂ ਦੀ ਘੁੰਗਣੀਆਂ (ਬਕਲੀਆਂ) ਬਣਾਕੇ ਵੇਚਦੇ ਤੇ ਉਸ ਬਚਤ ਨਾਲ ਆਪਣਾ ਖਰਚ ਪੂਰਾ ਕਰਦੇ। ਨਾਨੀ ਭੀ ਆਪ ਦੀ ਬਹੁਤ ਬਿਰਧ ਸੀ, ਓਹ ਭੀ ਇਥੇ ਹੀ ਮਿਲ ਜਾਂਦੀ ਸੀ। ਇਸ ਤਰਾਂ ਬਰਾਬਰ ਪੰਜ ਛੀ ਸਾਲ ਕਰਦੇ ਰਹੇ ਅਤੇ ਪ੍ਰੇਮੀ ਸਿੱਖਾਂ ਵਿਖੇ ਗਿਣੇ ਜਾਣ ਲਗੇ। 'ਸ੍ਰੀ ਗੁਰੂ ਰਾਮ ਦਾਸ ਜੀ ਦੇ ਨਾਮ ਸੋਢੀ ਸ਼ਬਦ ਕਾਫੀ ਪ੍ਰਚਲਤ ਹੋਇਆ। ਪਾਠਕਾਂ ਦੀ ਗਿਆਤ ਵਾਸਤੇ ਅਗੇ ਕੁਝ ਵੇਰਵਾ ਲਿਖਿਆ ਜਾਂਦਾ ਹੈ।

## ਸੋਢੀ ਅੱਲ ਯਾਂ ਪਾਤੀ ਦੀ ਉਤਪਤੀ

ਗੁਰੂ ਸਾਹਿਬਾਨ ਨੇ ਜ਼ਾਤੀ ਪਾਤੀ ਦਾ ਪੂਰਨ ਤੌਰ ਪਰ ਖੰਡਨ ਕੀਤਾ ਹੈ! 'ਫਕੜ ਜਾਤੀ ਫਕੜ ਨਾਉ ॥ (ਮ: ੧) ਹਮਰੀ ਜਾਤਿ ਪਾਤਿ ਗੁਰ ਸਤਿਗੁਰ ॥ (ਮ: ੪ ਸੂਹੀ) ਜਾਤਿ ਨਜਾਤਿ ਦੇਖ ਮਤ ਭਰਮਹੁ ॥ (ਕਾਨੜਾ ਮ: ੪)' ਇਸ ਪ੍ਰਕਾਰ ਦੇ ਅਨਕਾਂ ਵਾਕ ਹਨ (ਪੜ੍ਹੋ ਗ੍ਰੰਥ ਜਾਤਿ ਪਾਤਿ ਖੰਡਣ) ਜਦ ਗੁਰੂ ਸਾਹਿਬਾਂ ਨੇ ਜਾਤੀ ਪਾਤੀ ਖੰਡਣ ਕੀਤੀ ਹੈ, ਫਿਰ ਉਨ੍ਹਾਂ ਨੂੰ ਸੋਢੀ, ਵੇਦੀ ਤ੍ਰੇਹਣ, ਭੱਲੇ, ਖਤਰੀ ਆਦਿ ਕਹਿਣਾ ਮਨਮਤ ਹੈ। ਅਸੀਂ ਕੇਵਲ ਵਾਕਫੀ ਲਈ ਇਤਿਹਾਸ ਵਿਚ ਪਿਛਲੀ ਜ਼ਾਤੀ ਦਸਣੀ ਜ਼ਰੂਰੀ ਸਮਝੀ ਹੈ। ਏਸੇ ਭਾਵਨਾ ਨੂੰ ਲੈ ਕੇ ਬਚਿਤ੍ਰ ਨਾਟਕ ਵਿਚ ਸੋਢੀ, ਵੇਦੀ, ਖੱਤਰੀਆਂ ਦੀ ਸਰੇਣੀ ਦਾ ਵੇਰਵਾ ਮਿਲਦਾ ਹੈ। ਵੈਸੇ ਦਸਮੇਸ਼ ਜੀ ਦੇ ਆਸ਼ੇ ਅਨੁਸਾਰ ਮਾਨੁਖ ਦੀ ਜ਼ਾਤ ਮਾਨੁਖ ਹੈ, (ਮਾਨਸ ਕੀ ਜਾਤਿ ਸਭ ਏਕ ਹੀ ਪਹਿਚਾਨਬੋ)। ਚੰਗੇ ਮੰਦੇ ਕੰਮਾਂ ਕਰਕੇ ਮਾਨੁਖਾਂ ਦੀ ਉਤਮ ਅਰ ਨੀਚ ਸੰਗਿਆ ਆ ਜਾਂਦੀ ਹੈ ਮੰਦ ਕਰਮ ਕਰਨੇ ਵਾਲਾ ਜਨਮ ਤੋਂ ਚਾਹੇ ਬ੍ਰਾਹਮਣ ਹੈ ਤਾਂ ਭੀ ਨੀਚ ਹੈ।

ਬਚਿਤ੍ਰ ਨਾਟਕ ਵਿਖੇ ਦਸਿਆ ਹੈ ਸ੍ਰੀ ਰਾਮਚੰਦਰ ਜੀ ਦੇ ਦੋ ਬੇਟੇ ਲਊ ਅਰ ਕੁਸ਼ੂ ਸਨ, ਲਊ ਥੀਂ ਕਾਲ ਰਾਇ ਹੋਇਆ, ਸੋਢੀ ਵੰਸ ਇਸ ਤੋਂ ਚਲੀ ਹੈ, ਕੁਸ਼ੂ ਦਾ 'ਕਾਲਕੇਤ', ਜਿਸ ਦੀ ਵੇਦੀ ਵੰਸ

ਹੋਈ, ਇਨ੍ਹਾਂ ਦਾ ਪਰਸਪਰ ਜੰਗ ਹੋਇਆ, ਕਾਲਕੇਤ ਨੇ ਕਾਲਰਾਇ ਨੂੰ ਪੰਜਾਬੋਂ ਨਿਕਾਲ ਦਿਤਾ ਸੀ, ਉਹ ਭਜ ਕੇ ਸਨੌਢ ਜਾ ਵਸਿਆ ਸੀ। (ਮਥਰਾ, ਆਗਰਾ, ਅਮਰ ਕੋਟ ਤੀਕਰ ਸਨੌਢ ਦੇਸ ਕਹੌਂਦਾ ਸੀ) ਉਥੇ ਦੇ ਰਾਜੇ ਦੀ ਇਕਲੌਤੀ ਬੇਟੀ ਦਾ ਨਾਮ ਸਨੌਢਾ ਸੀ, ਜਿਸ ਦੀ ਸ਼ਾਦੀ ਕਾਲ ਰਾਇ ਨਾਲ ਹੋਈ। ਉਸਤੋਂ 'ਸੋਢੀ ਰਾਇ' ਪੁਤਰ ਜਨਮਿਆਂ, ਇਸਦੀ ਪੰਜਵੀਂ ਪੀੜੀ ਬਿਜੇ ਰਾਇ ਹੋਇਆ। ਪਿਛਲੇ ਵੈਰ ਦੇ ਖਿਆਲ ਨਾਲ ਕਾਲਕੇਤ ਦੀ ਸੰਤਾਨ ਦੇ ਰਾਜਾ ਧੀਰ ਰਾਇ ਨੂੰ ਫਤਹ ਕਰਕੇ ਪੰਜਾਬ ਤੋਂ ਨਿਕਾਲ ਦਿਤਾ। ਇਹ ਹਾਰ ਖਾ ਕੇ ਅਯੁਧਿਆ (ਪੂਰਬ ਦੇਸ) ਜਾ ਵਸੇ। ਕਾਲਕੇਤ ਦੀ ਵੰਸ ਦੇ ਅੰਮ੍ਰਿਤ ਰਾਇ ਨੇ ਚਹੁੰ ਵੇਦ ਪੜ੍ਹੇ ਜਿਸ ਤੋਂ ਵੇਦੀ ਅੱਲ ਪ੍ਰਸਿਧ ਹੋਈ। ਮੁਲਕ ਰਾਇ, ਜੋ ਸੋਢੀਆਂ ਵਿਚੋਂ ਪੰਜਾਬ ਦਾ ਰਾਜਾ ਸੀ, ਉਸ ਨੇ ਅੰਮ੍ਰਿਤ ਰਾਇ ਵੇਦੀ ਪਾਸੋਂ ਵੇਦ ਕਥਾ ਸੁਣ ਕੇ ਰਾਜ ਤਿਆਗ ਦਿੱਤਾ ਅਰ ਜੰਗਲ ਜਾ ਵਾਸਾ ਕੀਤਾ। ਇਸੇ ਕਰਕੇ ਵੇਦੀ ਵੰਸ ਫਿਰ ਪੰਜਾਬ ਵਿਚ ਹੋਈ। ਅੰਮ੍ਰਿਤ ਰਾਇ ਦੇ ਤਿੰਨ ਪੁਤਰ ਸਨ, ਨਰੋਤਮ, ਸਲੁ ਅਰ ਅਭੇਜ। (ਇਨ੍ਹਾਂ ਦਾ ਸਮਾਂ ਪਾਂਡਵਾਂ ਵਾਲਾ ਦਸਿਆ ਹੈ)

ਸੰਮਤ ੧੪੭੧ ਵਿਚ ਭੱਟੀਆਂ ਦੀ ਪਿੰਡੀ ਵਾਲੇ ਹਿੰਦੂ ਰਾਜਪੂਤਾਂ ਦੇ ਵਡੇਰੇ 'ਭੋਇ' ਨੇ ਮੁਸਲਮਾਨ ਬਣਕੇ 'ਰਾਇ' ਖਿਤਾਬ ਲਿਤਾ ਸੀ ਦਸ ਪਿੰਡ ਜ਼ਿਲਾ ਸ਼ਕਰ ਪੁਰ ਦੇ ਜਾਗੀਰ ਵਿਚ ਲਿਤੇ ਸਨ। ਸੰਮਤ ੧੪੯੬ ਬਿ: ਵਿਚ 'ਰਾਇ ਭੋਇ' (ਹੁਣ ਨਾਨਕਜਾਣਾ ਸਾਹਿਬ) ਨੇ ਆਪਣੇ ਨਾਮ ਪਰ 'ਰਾਇ ਭੋਇ' ਤਲਵੰਡੀ ਨਾਮ ਦਾ ਨਗਰ ਵਸਾਇਆ। ਅਭੇਜ ਦੀ ਅਠਵੀਂ ਪੀੜੀ ਪਰ ਸ਼ਿਵਰਾਮ ਹੋਇਆ ਜੋ ਕਿ ਕਲਿਆਣ ਰਾਇ ਦਾ ਪਿਤਾ ਸੀ। ਇਸਦੇ ਗ੍ਰਹਿ ਵਿਖੇ ਸੰਮਤ ੧੪੯੭ ਬਿ: ਵਿਚ ਕਲਿਆਣ ਰਾਇ ਜੀ ਪੈਦਾ ਹੋਇਆ ਅਰ ਇਨ੍ਹਾਂ ਦਾ ਛੋਟਾ ਭਾਈ ਲਾਲ ਚੰਦ ਸੰਮਤ ੧੫੦੧ ਬਿ: ਵਿਚ ਜਨਮਿਆ। ਰਾਇ ਭੋਇ ਦੇ ਮਰਨ ਪਿਛੋਂ ਰਾਇ ਬੁਲਾਰ, ਉਥੇ ਦਾ ਤਅੱਲਕੇਦਾਰ ਬਣਿਆਂ।

ਗੁਰੂ ਨਾਨਕ ਦੇਵ ਜੀ ਨੇ ਜ਼ਾਤੀ ਪਾਤੀ ਨੂੰ ਦੁਰਕਾਰਕੇ 'ਖਾਲਸਾ ਧਰਮ' ਦੀ ਬੁਨਿਆਦ ਰੱਖੀ। ਗੁਰਮਤ ਥੀਂ ਵਿਰੁਧ ਜੋ ਗੁਰੂ ਸਾਹਿਬਾਨ ਨੂੰ ਸੋਢੀ ਕਹਿਕੇ ਸਤਕਾਰਦੇ ਹਨ ਅਸਲੋਂ ਇਹ ਗੁਰੂ ਸਾਹਿਬਾਨ ਦੀ ਨਿਰਾਦਰੀ ਕਰਦੇ ਹਨ।

## ਅਨੰਦ ਕਾਰਜ

੨੨ ਫੱਗਣ ਸੰਮਤ ੧੬੧੦ ਬਿਕ੍ਰਮੀ ਦਾ ਬ੍ਰਿਤਾਂਤ ਹੈ ਕਿ ਸ੍ਰੀ ਗੁਰੂ ਅਮਰਦਾਸ ਜੀ, ਬੀਬੀ ਭਾਨੀ ਦੇ ਅਨੰਦ ਕਾਰਜ ਦੇ ਸੰਬੰਧ ਵਿਖੇ ਬੀਬੀ ਜੀ ਦੀ ਮਾਤਾ ਨਾਲ ਗੱਲ ਬਾਤ ਕਰ ਰਹੇ ਸਨ ਤਾਂ ਉਸੇ ਵੇਲੇ ਰਾਮਦਾਸ ਜੀ ਕੁਦਰਤੀ ਸਾਮ੍ਹਣਿਓਂ ਦੀ ਲੰਘੇ। ਮਾਤਾ ਸੁਲੱਖਣੀ ਜੀ ਨੇ ਇਨ੍ਹਾਂ ਨੂੰ ਦੇਖਕੇ ਕਿਹਾ, 'ਬੀਬੀ ਲਈ ਐਹੋ ਜਿਹਾ ਵਰ ਚਾਹੀਦਾ ਹੈ'। ਬੱਸ ਇਹ ਕਹਿਣ ਦੀ ਹੀ ਦੇਰ ਸੀ ਕਿ ਗੁਰੂ ਸਾਹਿਬ ਨੇ ਫੁਰਮਾਇਆ—'ਅਕਾਲ ਪੁਰਖ ਬੜਾ ਬੇਅੰਤ ਹੈ ਕਿ ਵਰ ਘਰ ਬੈਠਿਆਂ ਨੂੰ ਹੀ ਮਿਲ ਗਿਆ ਹੈ। ਹੁਣ ਹੋਰ ਕਿਤੇ ਢੂੰਢਣ ਦੀ ਲੋੜ ਨਹੀਂ', ਇਸ ਜੇਹਾ ਤਾਂ ਇਹੋ ਹੀ ਹੈ'। ਉਸੀ ਵੇਲੇ ਰਾਮਦਾਸ ਜੀ ਨੂੰ ਬੁਲਾਇਆ ਤੇ ਬਿਨਾ ਜ਼ਾਤਿ ਪਾਤਿ ਦੇ ਪੁਛਣ ਤੋਂ ਬੀਬੀ ਜੀ ਦਾ ਸੰਬੰਧਕ ਅਰਦਾਸਾ ਕਰ ਦਿੱਤਾ। ਗੁਰ ਸਿੱਖ ਤਾਂ ਆਪ ਸਨ ਹੀ ਇਸ ਦੇ ਥੋੜਾ ਸਮਾਂ ਪਿਛੋਂ ਹੀ ਬਿਨਾਂ ਕਿਸੇ ਬਰਾਤ ਆਦਿ ਤੇ ਦਿਖਾਵੇ ਤੋਂ ਬੀਬੀ ਭਾਨੀ ਜੀ ਦਾ ਵਿਵਾਹ ਗੁਰਮਤਿ ਅਨੁਸਾਰ ਰਾਮਦਾਸ ਜੀ ਨਾਲ ਕਰ ਦਿੱਤਾ, ਤੇ ਗੋਇੰਦਵਾਲ ਵਿਚ ਇਨ੍ਹਾਂ ਦੇ ਰਹਿਣ ਲਈ ਇਕ ਵੱਖਰਾ ਮਕਾਨ ਦੇ ਦਿੱਤਾ। ਹੁਣ ਰਾਮਦਾਸ ਜੀ

ਹਰ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਦੇ ਪਵਿੱਤ੍ਰ ਚਰਨਾਂ ਵਿਖੇ ਰਹਿੰਦੇ ਹੋਇ ਵਿੱਦਯਾ ਪ੍ਰਾਪਤ ਕਰਦੇ ਤੇ ਤਨ, ਮਨ, ਧਨ ਦਵਾਰਾ ਸੰਗਤਾਂ ਦੀ ਸੇਵਾ ਕਰਨ ਲੱਗੇ। ਗੁਰੂ ਜੀ ਨਾਲ ਸੰਸਾਰੀ ਸਬੰਧ ਦੇ ਖਿਆਲ ਛੱਡਕੇ ਨਿਰਇੱਛਤ ਸੇਵਾ ਕਰਕੇ ਜੀਵਨ ਸਫਲ ਕਰਦੇ।

ਨੋਟ:-ਗੁਰੂ ਜੀ ਨੇ ਇਸ ਬਾਤ ਦਾ ਧੁਰਵਾ ਬੰਨ੍ਹ ਦਿਤਾ ਕਿ ਸਪੁਤ੍ਰੀਆਂ ਲਈ ਪਰਾਏ ਹੱਥੀਂ ਵਰ ਨਾ ਭਾਲੇ। ਸਿੱਖ ਜਾਤਿ ਪਾਤਿ ਤੇ ਗੋਤ੍ਰ ਆਦਿ ਨਾ ਪੁਛਣ। ਸ਼ਾਦੀਆਂ ਪਰ ਫਜ਼ੂਲ ਖਰਚੀ ਨਾ ਕਰਨ, ਦਸਾਂ ਨੌਹਾਂ ਦੀ ਕ੍ਰਿਤ ਕਰਨੇ ਵਾਲੇ ਨੇਕ ਪੁਰਸ਼ ਨੂੰ ਛੱਡ ਕੇ ਮਾਇਆ-ਧਾਰੀ ਅਭਿਮਾਨੀਆਂ ਨੂੰ ਨਾ ਟੋਲਦੇ ਫਿਰਨ, ਆਦਿ ਆਦਿ। 'ਪੜਤਾਲ ਤੋਂ ਪਤਾ ਚਲਦਾ ਹੈ ਕਿ ਸਬੰਧ ਦਾ ਅਰਦਾਸਾ ਸੰਮਤ ੧੬੧੦ ਹੋਇਆ ਪਰ ਅਨੰਦਾਂ ਦੀ ਰਸਮ ਸੰਮਤ ੧੬੧੨ ਬਿ: ਵਿਖੇ ਹੋਈ। ਪਿੰਡ ਬਾਸਰਕੇ ਸ੍ਰੀ ਮਤੀ ਬੀਬੀ ਭਾਨੀ ਜੀ ਦਾ ਜਨਮ ੨੧ ਮਾਘ ਸੰਮਤ ੧੫੯੧ ਨੂੰ ਹੋਇਆ। ਸੰਮਤ ੧੬੫੫ ਬਿ: ਗੋਇੰਦਵਾਲ ਵਿਚ ਦਹਾਂਤ ਹੋਇਆ, ਇਨ੍ਹਾਂ ਦੀ ਯਾਦਗਾਰ ਵਿਚ ਤਰਨ ਤਾਰਨ ਵਿਖੇ ਇਕ ਖੂਹ ਭੀ ਹੈ। ਸ੍ਰੀ ਗੁਰੂ ਰਾਮਦਾਸ ਜੀ ਕਾਫੀ ਸਮਾਂ 'ਗੋਇੰਦਵਾਲ' ਰਹਿ ਕੇ ਸੇਵਾ ਕਰਦੇ ਰਹੇ, ਉਥੇ ਆਪ ਦੇ ਨਾਮ ਪਰ 'ਗੁਰੂ ਰਾਮਦਾਸ' ਖੂਹ ਸ਼ਹਿਰ ਵਿਚ ਹੈ। ਪਾਸ ਹੀ ਗੁਰਦੁਆਰਾ ਹੈ। ਗੁਰਿਆਈ ਮਿਲਣੇ ਦਾ ਸਥਾਨ ਭੀ ਗੁਰੂ ਕੇ ਮਹਿਲਾਂ ਪਾਸ ਹੈ। ਇਕ ਪਾਸੇ ਕਰਕੇ ਬੀਬੀ ਭਾਨੀ ਜੀ ਦਾ ਚੁੱਲਾ (ਯਾਦਗਾਰ) ਹੈ।

ਗੁਰੂ ਰਾਮਦਾਸ ਮਹਿਲਾਂ ਦੇ ਲਾਗੇ ਦੀਵਾਨ ਲਾਕੇ ਪ੍ਰਚਾਰ ਕਰਦੇ ਹੁੰਦੇ ਸਨ, ਇਥੇ ਗੁਰਬਾਣੀ ਦੀਆਂ ਪੋਥੀਆਂ ਸਨ। ਓਹ ਪਾਲਕੀ ਮੌਜੂਦ ਹੈ, ਜਿਸ ਪਾਲਕੀ ਵਿਚ ਪੋਥੀਆਂ ਗਈਆਂ ਸਨ, ਜਿਸ ਕਮਰੇ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਨਮ ਲੀਤਾ ਸੀ ਅਰ ਜਹਾਂ ਨਿਵਾਸ ਕਰਦੇ ਹੁੰਦੇ ਸਨ ਓਹ ਮੌਜੂਦ ਹਨ।

## ਅਨੰਦਾਂ ਤੋਂ ਪਿਛੋਂ

ਅਨੰਦ ਕਾਰਜ ਹੋਣ ਤੋਂ ਪਿਛੋਂ ਭਾਈ ਜੇਠਾ ਜੀ ਗੁਰੂ ਜੀ ਦੀ ਛਤਰ ਛਾਇਆ ਹੇਠਾਂ ਘਰ ਵਿਚੇ ਰਹਿਣ ਲਗੇ, ਭਾਵੇਂ ਲੋਕ ਲਾਜ ਦੇ ਖਿਆਲ ਨਾਲ ਘਰ ਜਵਾਈ ਰਹਿਣਾ ਸਮੇਂ ਦੇ ਅਨਕੂਲ ਨਹੀਂ ਮੰਨੀਦਾ ਸੀ। ਪਰ ਭਾਈ ਜੇਠਾ ਜੀ ਆਪ ਨੂੰ ਗੁਰੂ ਜੀ ਦਾ ਸਿਖ ਸਮਝ ਕੇ ਰਹਿੰਦੇ ਅਤੇ ਸੰਗਤਾਂ ਨੂੰ ਪੱਖਾ ਝਲਣਾਂ, ਲੰਗਰ ਦੀ ਸੇਵਾ ਹੋਰ ਸਿਖਾਂ ਨਾਲੋਂ ਭੀ ਵਧ ਅਗੇ ਹੋਕੇ ਕਰਦੇ ਸਨ। ਕਈ ਵੇਰੀ ਲਾਹੌਰ ਤੋਂ ਇਨ੍ਹਾਂ ਦਾ ਭਾਈਚਾਰਾ ਐਂਦਾ ਤਾਂ ਉਹ ਆਪ ਨੂੰ ਲੰਗਰ ਦੇ ਜੂਠੇ ਵਰਤਣ ਸਾਫ ਕਰਦਾ ਤੇ ਟੋਕਰੀ ਚੁਕਦਾ ਵੇਖਕੇ ਹੈਰਾਨ ਹੁੰਦੇ। ਕਿ ਸੌਹਰੇ ਘਰ ਵਿਚ ਭੀ ਇਹ ਕਾਰ? ਪਰ ਭਾਈ ਜੇਠਾ ਜੀ 'ਲੋਕ ਲਾਜ ਤੋਂ ਮਹਾਨ ਉਚੇ ਤੇ ਗੁਰਸਿੱਖੀ ਦੇ ਰੰਗ ਵਿਚ ਰੱਤੇ ਹੋਏ ਸਨ। ਸਿੱਖ ਸਜਣ ਸਮੇਂ ਆਪ ਦਾ ਗੁਰਮਤ ਨਾਮ 'ਜੇਠਾ ਦੀ ਬਜਾਏ ਰਾਮ ਦਾਸ ਹੋਇਆ। ਇਕ ਵੇਰ ਬੀਬੀ ਭਾਨੀ ਜੀ ਨੇ ਗੁਰੂ ਜੀ ਨੂੰ ਆਖਿਆ ਪਿਤਾ ਜੀ, ਮੈਨੂੰ ਸਾਰੀਆਂ ਸਹੇਲੀਆਂ ਆਖਦੀਆਂ ਹਨ, ਕਿ ਤੇਰੇ ਪਿਤਾ ਜੀ ਨੇ ਤੇਰੀ ਸ਼ਾਦੀ ਬਹੁਤ ਗਰੀਬ ਘਰ ਤੇ ਇਕ ਯਤੀਮ ਨਾਲ ਕਰ ਦਿਤੀ ਹੈ। ਨਿਰਧਨ ਪੁਰਸ਼ ਦੇ ਲੜ ਲੌਣਾ ਠੀਕ ਨਹੀਂ ਸੀ। ਗੁਰੂ ਜੀ ਨੇ ਫੁਰਮਾਇਆ, ਬੇਟੀ ਰਾਮ ਦਾਸ ਨਿਰਧਨ ਨਹੀਂ ਹੈ। ਮਾਇਆ ਤਾਂ ਇਸਦੇ ਪੈਰਾਂ ਵਿਚ ਰੁਲਦੀ ਫਿਰੇਗੀ। ਕਿਸੇ ਸਮੇਂ ਬਾਦਸ਼ਾਹ ਆਕੇ ਇਸ ਨੂੰ ਨਮਸਕਾਰਾਂ ਕਰਨਗੇ। ਰਾਮ ਦਾਸ ਜੀ ਬੀਸ ਸਾਲ ਅਥੱਕ ਸੇਵਾ ਕਰਨ ਕਰਕੇ ਕੁੰਦਨ ਬਣ ਗਏ ਸਨ।

# ਬੀਸ ਸਾਲਾਂ ਦੀ ਪ੍ਰੀਖਿਆ

ਗੁਰੂ ਅਮਰ ਦਾਸ ਜੀ ਨੂੰ ਆਪਣਾ ਸੱਚਾ ਗੁਰੂ ਮਨਕੇ ਭਾਈ ਜੇਠਾ ਜੀ ਇਕ ਰਸ ਸੰਗਤਾਂ ਦੇ ਸੇਵਾ ਕਰਕੇ "ਗੁਰਮੁਖ, ਬਣ ਗਏ ਸਨ । ਗੁਰੂ ਜੀ ਨੇ ਹੁਣ ਅੰਤਮ ਪ੍ਰੀਖਿਆ ਦਾ ਪਰਚਾ ਪਾਇਆ ਕਿ "ਸੰਗਤਾਂ ਵਿਖੇ ਆਖਿਆ ਗਿਆ, ਬਾਉਲੀ ਦੇ ਸਾਹਮਣੇ ਥੜੇ ਬਣਾਓ । ਜਿਸ ਦਾ ਥੜਾ ਚੰਗਾ ਹੋਇਆ, ਉਸ ਉਪਰ ਬੈਠਕੇ ਅਸੀਂ ਦੀਵਾਨ ਲਾਇਆ ਕਰਾਂਗੇ, ਥੜੇ ਰੋਜ਼ ਬਣਦੇ ਗੁਰੂ ਜੀ ਆਖ ਛਡਦੇ ਸਾਡੇ ਕੋਈ ਪਸੰਦ ਨਹੀਂ ਹੈ ਫੇਰ ਬਣਾਓ" ਕਿਤਨੇ ਤਾਂ ਥੱਕ ਹਾਰਕੇ ਹਟ ਗਏ ਕਿ ਸਾਥੋਂ ਗੁਰੂ ਦੇ ਪਸੰਦ ਦਾ ਥੜਾ ਨਹੀਂ ਬਣਦਾ, ਅਖੀਰ ਪਰ ਰਾਮ ਦਾਸ ਜੀ ਤੇ ਆਪ ਦਾ ਸਾਂਢੂ ਭਾਈ ਰਾਮਾ ਜੀ ਰਹਿ ਗਏ, ਅਖੀਰ ਭਾਈ ਰਾਮਾ ਭੀ ਹਾਰ ਗਿਆ, ਕਹਿ ਦਿਤਾ ਗੁਰੂ ਜੀ ਇਸ ਤੋਂ ਚੰਗਾ ਥੜਾ ਮੈਥੋਂ ਨਹੀਂ ਬਣਦਾ, ਭਾਈ ਜੇਠੇ ਪਾਸੋਂ ਪੁਛਿਆ ਕਿ ਥੜਾ ਸਾਡੇ ਪਸੰਦ ਦਾ ਨਹੀਂ ਬਣਦਾ, ਭਾਈ ਜੇਠਾ ਜੀ ਨੇ ਆਖਿਆ, ਗੁਰੂ ਜੀ ! ਪਸੰਦ ਆਵੇ ਜਾਂ ਨਾ ਆਵੇ ਮੇਰਾ ਕੰਮ ਤਾਂ ਹਜ਼ੂਰ ਦੇ ਹੁਕਮਾਂ ਦੀ ਪਾਲਨਾ ਕਰਨਾ । ਏਸੇ ਤਰਾਂ ਚਾਹੇ ਰੋਜ਼ ਨਏ ਬਣਾਈ ਜਾਵੇ ਮੈਂ ਤਾਂ ਸੇਵਾਦਾਰ ਹਾਂ, ਇਸ ਪਰ ਗੁਰੂ ਜੀ ਪਰਸੰਨ ਹੋਕੇ ਆਖਣ ਲਗੇ। ਤੇਰਾ ਥੜਾ ਸਾਨੂੰ ਪਸੰਦ ਹੈ, ਹੁਣ ਬਸ ਕਰੋ। ਇਸ ਤਰਾਂ ਬੀਸ ਬਰਸਾਂ ਦੀ ਅਥੱਕ ਸੇਵਾ ਕਰਕੇ ਅਰ ਗੁਰੂ ਜੀ ਦੀ ਪ੍ਰੀਖਿਆ ਵਿਖੇ ਪਾਸ ਹੋਣ ਪਰ ਆਪ "ਗੁਰੂ ਪਦਵੀ" ਦੇ ਅਧਿਕਾਰੀ ਬਣੇ ।

# ਸ੍ਰੀ ਗੁਰੂ ਰਾਮਦਾਸ ਜੀ ਦਾ ਪ੍ਰਤੀਨਿਧ ਬਣਕੇ ਹਾਕਮ ਪਾਸ ਲਾਹੌਰ ਜਾਣਾ

ਸੰਮਤ ੧੬੨੬ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਉਤਸ਼ਵ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਮਨਾਇਆ ਗਿਆ ਸੀ । ਇਸ ਵਿਖੇ ਇਕ ਲੱਖ ਦੇ ਲਗ ਪਗ ਸਿਖ ਸ਼ਾਮਲ ਹੋਏ ਸਨ। ਉਸ ਵੇਲੇ ਰਾਮਦਾਸ ਜੀ ਨੇ ਹੀ ਸਭ ਤੋਂ ਵਧ ਕੰਮ ਤੇ ਸੇਵਾ ਕੀਤੀ ਸੀ ਤੇ ਇਸ ਦੀ ਨਿਰਵਿਘਨ ਸੰਪੂਰਣਤਾ ਦਾ ਮੁਕਟ ਆਪ ਦੇ ਹੀ ਸਿਰ ਸੀ। ਇਸ ਸਿਖ ਸੰਗਤਾਂ ਦੇ ਭਰਪੂਰ ਜੋੜ ਮੇਲੇ ਤੇ ਸਿਖ ਧਰਮ ਦੀ ਵਧਦੀ ਕਲਾ ਨੂੰ ਵੇਖਕੇ ਅਨਧਰਮੀਆਂ ਦੇ ਦਿਲ ਹੱਲ ਗਏ ਸਨ ਤੇ ਉਨ੍ਹਾਂ ਨੂੰ ਇਹ ਭਲੀ ਪਰਕਾਰ ਪਰਗਟ ਹੋ ਗਿਆ ਸੀ ਕਿ ਇਹ ਧਰਮ ਇਕ ਦਿਨ ਜ਼ਾਤਿ ਪਾਤਿ ਤੇ ਛੂਤ ਛਾਤ ਦੇ ਬੰਧਨਾਂ ਨੂੰ ਤੋੜਕੇ ਆਪਣਾ ਝੰਡਾ ਵੱਖਰਾ ਹੀ ਝੁਲਾਵੇਗਾ। ਇਸ ਲਈ ਜਦ ਈਰਖਾਲੂ ਪੁਰਸ਼ਾਂ ਨੇ ਲਾਹੌਰ ਜਾਕੇ ਸਿਖ ਧਰਮ ਦੇ ਵਿਰੁਧ ਸ਼ਕਾਇਤ ਕੀਤੀ ਤਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਰਾਮਦਾਸ ਜੀ ਨੂੰ ਪ੍ਰਤੀਨਿਧ ਚੁਣਕੇ ਉੱਤਰ ਦੇਣ ਲਈ ਲਾਹੌਰ ਭੇਜ ਦਿਤਾ। ਉਸ ਸਮੇਂ ਆਪ ਨੇ ਉਸ ਨਿਰਭੈਤਾ ਨਾਲ ਤੇ ਯੁਕਤਿ ਪੂਰਿਤ ਉੱਤਰ ਦਿਤੇ ਸਨ, ਜਿਨ੍ਹਾਂ ਨੂੰ ਸੁਣਕੇ ਬਾਦਸ਼ਾਹ ਮੰਨ ਗਿਆ ਕਿ "ਸਿਖ ਧਰਮ" ਹਿੰਦੂ ਧਰਮ ਤੋਂ ਵਖਰਾ ਅਰ ਸ਼ਰੋਮਣੀ ਹੈ ਇਸਦੇ ਅਸੂਲ ਮਹਾਨ ਉੱਤਮ ਹਨ।

ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥ ਨਾਰਦ ਕਹਿਆ ਸਿ ਪੂਜ ਕਰਾਂਹੀ ॥ ਅੰਧੇ ਗੁੰਗੇ ਅੰਧ ਅੰਧਾਰ ॥ ਪਾਥਰ ਲੇ ਪੂਜਹਿ ਮੁਗਧ ਗਵਾਰ ॥ ਓਹਿ ਜਾ ਆਪਿ ਡੁਬੇ, ਤੁਮ ਕਹਾ ਤਰਣਹਾਰ ॥
(ਵਾਰ ਬਿਹਾਗੜਾ ਮ: ੧)

ਐਸੇ ਵਾਕਾਂ ਨੂੰ ਸੁਣਕੇ ਬਾਦਸ਼ਾਹ ਅਕਬਰ ਅਤਯੰਤ ਖੁਸ਼ ਹੋਇਆ, (ਸ੍ਰੀ ਗੁਰੂ) ਰਾਮਦਾਸ ਜੀ ਬਹੁਤ ਸਫਲਤਾ ਸਹਿਤ ਗੋਇੰਦਵਾਲ ਵਾਪਸ ਆਏ। ਈਰਖਾਲੂ ਹਿੰਦੂ ਹੱਕੇ ਬੱਕੇ ਰਹਿ ਗਏ, ਅਨੇਕਾਂ ਨੇ ਸਚਾਈ ਦੇਖਕੇ ਸਿੱਖ ਧਰਮ ਨੂੰ ਗ੍ਰਹਿਣ ਕਰ ਲਿਆ। ਗੋਇੰਦਵਾਲ ਦੇ ਕੁਝ ਮਰਵਾਹੇ ਖੱਤਰੀ ਭਾਵੇਂ ਲਾਹੌਰ ਦੇ ਹਾਕਮ ਪਾਸ ਦਾਵਾ ਕਰਕੇ ਹਾਰ ਚੁਕੇ ਸਨ, ਪਰੰਤੂ ਫੇਰ ਵੀ ਉਨ੍ਹਾਂ ਨੇ ਦਿੱਲੀ ਜਾਕੇ ਬਾਦਸ਼ਾਹ ਅਕਬਰ ਪਾਸ ਸ਼ਕਾਇਤ ਕੀਤੀ, ਕਿ ਗੁਰੂ ਅਮਰਦਾਸ ਸਾਡੇ ਪਿੰਡ ਪਰ ਕਬਜ਼ਾ ਕਰਦਾ ਹੈ। ਪਰ ਬਾਦਸ਼ਾਹ ਸਭ ਬਾਤਾਂ ਦਾ ਜਾਣੂ ਹੋਗਿਆ ਸੀ, ਉਸ ਨੇ ਇਨ੍ਹਾਂ ਦੀ ਸ਼ਕਾਇਤ ਵੱਲ ਕੋਈ ਧਿਆਨ ਨਾ ਦਿੱਤਾ, ਸਗੋਂ ਉਨ੍ਹਾਂ ਨੂੰ ਧੱਕੇ ਦਿਵਾਕੇ ਆਪਣੀ ਕਚਹਿਰੀ ਤੋਂ ਬਾਹਰ ਕਢਵਾ ਦਿਤਾ। ਫੇਰ ਭੀ ਗੁਰੂ ਸਾਹਿਬਾਨ ਨੇ ਕੇਂਦਰੀ ਪਰਚਾਰ ਲਈ ਨਵੀਂ ਆਬਾਦੀ ਕਰਨੀ ਜ਼ਰੂਰੀ ਸਮਝੀ।

ਨੋਟ- ਰਾਮ ਦਾਸ ਜੀ ੨ ਅੱਸੂ ਸੰਮਤ ੧੬੩੧ ਨੂੰ ਗੁਰੂ ਰਾਮ ਦਾਸ ਬਣੇ।

## ਤਾਲ ਪੁਟਵਾਉਣਾ

ਸ੍ਰੀ ਗੁਰੂ ਅਮਰਦਾਸ ਜੀ ਨੇ ਸੰਮਤ ੧੬੨੧ ਬਿ: ਨੂੰ ਇਕ ਤਾਲ ਪੁਟਵਾਇਆ, ਜਿਥੇ ਕਿ ਅਜ ਕਲ ਅੰਮ੍ਰਿਤ ਸਰੋਵਰ ਹੈ। ਗੋਇੰਦਵਾਲ ਵਿਖੇ ਮਰਵਾਹੇ ਖੱਤ੍ਰੀਆਂ ਨਾਲ ਹਮੇਸ਼ਾਂ ਝਗੜਾ ਰਹਿਣ ਦੇ ਕਾਰਣ ਪਿੰਡ ਸੁਲਤਾਨ ਵਿੰਡ, ਗੁਮਟਾਲਾ ਤੇ ਤੁੰਗ ਆਦਿ ਦੇ ਬੰਨੇ ਪਰ ਕੁਝ ਜ਼ਮੀਨ ਮੁੱਲ ਖਰੀਦਕੇ ਪੰਜ ਹਾੜ ਸੰਮਤ ੧੬੩੧ ਨੂੰ ਇਕ ਪਿੰਡ ਬੰਨ੍ਹਿਆਂ ਜਿਸ ਦਾ ਨਾਮ 'ਰਾਮਦਾਸਪੁਰਾ' ਯਾ 'ਗੁਰੂ ਕਾ ਚੱਕ' ਪੈ ਗਿਆ। ਇਥੇ ਹੀ ਆਪਣੇ ਰਹਿਣ ਹਿਤ ਮਕਾਨ ਬਣਵਾਏ। ਸੰਮਤ ੧੬੩੪ ਵਿਚ ਮੁੜ ਤਾਲ ਦੀ ਸੇਵਾ ਅਰੰਭੀ। ਸੰਮਤ ੧੬੩੬ ਬਿ: ਵਿਖੇ ਬਾਦਸ਼ਾਹ ਅਕਬਰ ਕਾਬਲ ਨੂੰ ਜਾਣ ਵੇਲੇ ਅਮ੍ਰਿਤਸਰ ਸਤਿਗੁਰੂ ਜੀ ਦੇ ਦਰਸ਼ਨ ਨੂੰ ਅਟਕਿਆ, ਇਕ ਸੌ ਮੋਹਰ ਭੇਟਾ ਕੀਤੀ, ਗੁਰੂ ਜੀ ਦੇ ਦਰਸ਼ਨ ਕਰਕੇ ਬਹੁਤ ਪ੍ਰਸੰਨ ਹੋਇਆ।

ਨੋਟ:—ਪਹਿਲਾਂ ਸਰੋਵਰ ਆਦਿ ਸਭ ਕੱਚੇ ਸਨ, ਪੱਕੇ ਕਰਨ ਦੀ ਸੇਵਾ ਪੰਜਵੇਂ ਗੁਰੂ ਜੀ ਦੇ ਸਮੇਂ ਵਿਚ ਹੋਈ ਸੀ।

## ਜਾਣ ਪਛਾਣ

ਗੁਰੂ ਸਾਹਿਬਾਨ ਨੇ 'ਗੁਰਮੁਖ ਨਾਮ, ਦਾਨ ਅਸ਼ਨਾਨ, ਵਾਕ ਅਨੁਸਾਰ, ਤਿੰਨਾ ਅਸੂਲਾਂ ਨੂੰ ਇਕ ਥਾਂ ਕਾਇਮ ਕੀਤਾ। ਜਿਸਤਰਾਂ ਕਿ 'ਦਰਬਾਰ ਅੰਮ੍ਰਿਤਸਰ ਵਿਖੇ ਹਮੇਸ਼ਾ ਨਾਮ ਬਾਣੀ ਦਾ ਪਰਵਾਹੁ ਚਲਦਾ ਹੈ, ਅਤੇ ਦਾਨ ਵਾਸਤੇ ਗੁਰੂ ਰਾਮਦਾਸ ਲੰਗਰ ਆਦਿ ਵਸੀਲੇ ਹਨ ਅਤੇ ਸ਼ਨਾਨ ਵਾਸਤੇ ਸਰੋਵਰ ਹੈ, ਵਧ ਸੰਗਤਾਂ 'ਖੂਹਾਂ ਆਦਿ ਪਰ ਜਾਕੇ ਸ਼ਨਾਨ ਨਹੀਂ ਕਰ ਸਕਦੀਆਂ, ਸਾਥ ਹੀ ਜਿਥੇ ਨਾਮ ਬਾਣੀ ਦਾ ਕੀਰਤਨ ਹੋਵੇ। ਉਸਦਾ ਪ੍ਰਭਾਵ ਜਲ ਪਰ ਕੁਦਰਤੀ ਹੁੰਦਾ ਹੈ, ਜਿਵੇਂ ਕਿ ਅੰਮ੍ਰਿਤ ਜਲ ਪਰ ਹੁੰਦਾ ਹੈ। ਸਤਿਗੁਰੂ ਨਾਨਕ ਜੀ ਨੇ ਇਹ ਮ੍ਰਯਾਦਾ ਚਲਾਈ ਹੈ 'ਆਮ ਤੌਰ ਪਰ ਤੀਰਥ ਭੀ ਦਰਿਆਵਾਂ ਪਰ ਕਾਇਮ ਹੁੰਦੇ ਹਨ 'ਜਹਾਂ ਕਿ ਜਲ ਦੀ ਕੰਮੀ ਨਾ ਹੋਵੇ। ਜਲ ਓਹੀ ਸ਼ੁਧ ਰਹਿੰਦਾ ਹੈ, ਜਿਸ ਸਰੋਵਰ ਵਿਚ ਪਹਿਲਾ ,ਜਲ ਨਿਕਲਦਾ ਜਾਵੇ ਤੇ ਹੋਰ ਨਿਆ ਪੈਂਦਾ ਰਹੇ,

ਜਿਵੇਂ ਕਿ ਅੰਮ੍ਰਿਤਸਰ ਹੈ। ਖੜੇ ਜਲ ਠੀਕ ਨਹੀਂ ਰਹਿੰਦੇ। ਸਤਿਗੁਰੂ ਅਮਰ ਦਾਸ ਜੀ ਨੇ ਦਰਿਆਇ ਦੇ ਜਲ ਦਾ ਇੰਤਜ਼ਾਮ ਨਾ ਹੋਣ ਕਰਕੇ ਬਉਲੀ ਦਾ ਪਾਣੀ ਜ਼ਮੀਨ ਵਿਚੋਂ ਸਰ ਵਗਾਇਆ। ਗੋਇੰਦਵਾਲ ਜਗਾ ਦੀ ਤੰਗੀ ਕਰਕੇ ਅੰਮ੍ਰਿਤਸਰ ਨਿਆ ਸ਼ਹਿਰ ਆਬਾਦ ਕਰਵਾਇਆ। ਜਹਾਂ ਸਿੱਖ ਸੰਗਤਾਂ ਵਸ ਰਸ ਸਕਣ। ਗੁਰੂ ਅਮਰਦਾਸ ਜੀ ਨੇ ਸੰਮਤ ੧੬੨੧ ਬਿਃ ਵਿਚ ਇਸਦਾ ਟੱਕ ਆਪ ਲਗਾਕੇ ਤਕੜੀ ਢਾਬ ਪੁਟਵਾਈ। ਜਿਥੇ ਕਿ ਮੀਂਹ ਦਾ ਜਲ ਚਾਰੇ ਪਾਸਿਆਂ ਨੂੰ ਔਂਦਾ ਸੀ। ੧੬੩੪ ਬਿਃ ਵਿਖੇ ਇਸਦਾ ਨਾਮ ਰਾਮਦਾਸ ਚੱਕ ਰਖਕੇ ਆਬਾਦੀ ਕਰਵਾਈ।

ਅੰਮ੍ਰਿਤ ਸਰੋਵਰ ਅਤੇ ਸੰਤੋਖਸਰ ਦੀ ਖੁਦਵਾਈ ਦੇ ਪਹਿਲੇ ਟੱਕ ਗੁਰੂ ਅਮਰਦਾਸ ਜੀ ਪਾਸੋਂ ਲਗਵਾਏ ਗਏ ਸਨ। ਪਹਿਲਾ ਟੱਕ ਦੁਖ ਭੰਜਨੀ ਬੇਰੀ ਪਾਸ ਲੋਣ ਕਰਕੇ ਹੀ ਇਸਦੀ ਪ੍ਰਸਿੱਧੀ ਹੋਈ ਹੈ 'ਇਹ ਬਾਤ ਠੀਕ ਨਹੀਂ' ਹੈ ਕਿ ਪਹਿਲਾਂ ਹੀ ਇਥੇ ਕੋਈ ਕਰਾਮਾਤੀ ਛਪੜੀ ਸੀ, ਜਿਥੇ ਕਿ 'ਕਾਲੇ ਕਊਏ ਸ਼ਨਾਨ ਕਰਕੇ ਚਿੱਟੇ ਹੁੰਦੇ ਸਨ। ਪੱਟੀ ਦੇ ਸਾਹੂਕਾਰ ਦੀ ਲੜਕੀ ਰਜਨੀ ਅਤੇ ਪਿੰਗਲੇ ਦੀ ਸਾਖੀ ਬਹੁਤ ਪਿਛੋਂ ਬਣਾਈ ਗਈ ਹੈ। ਜਹਾਂ 'ਸੰਤਾ ਕੇ ਕਾਰਜ ਆਪ ਖਲੋਆ, ਹਰਿ ਕੰਮ ਕਰਾਵਣ ਆਇਆ ॥ ਸ਼ਕਤੀ ਵਰ ਤੇ ਪਹਿਲੀ ਕਰਾਮਾਤੀ ਛਪੜੀ ਦੇ ਕੋਈ ਅਰਥ ਨਹੀਂ ਨਿਕਲਦੇ।

ਸੰਮਤ ੧੬੪੩ ਬਿਃ ਵਿਚ ਅੰਮ੍ਰਿਤਸਰ ਵਸਿਆ ਸੀ। ਪਹਿਲਾਂ ਕੱਚਾ ਸਰੋਵਰ ਪੱਕਾ ਹੋ ਗਿਆ। ਸੰਮਤ ੧੬੪੫ ਵਿਚ ਭਾਈ ਸੰਤੋਖੇ ਸਿੱਖ ਦੀ ਪ੍ਰਾਰਥਨਾ ਮੰਨਕੇ ਪੰਚਮ ਗੁਰੂ ਜੀ ਨੇ ਸੰਤੋਖਸਰ ਤਿਆਰ ਕਰਵਾਇਆ (ਇਸ ਦੀ ਖੁਦਾਇਾ ਵੇਲੇ ਕਿਸੇ ਜੋਗੀ ਸਾਧੂ ਦਾ ਧਰਤੀ ਵਿਚੋਂ ਸਮਾਧੀ ਸਹਿਤ ਨਿਕਲਨਾ ਪ੍ਰਸਿੱਧ ਹੈ)। ਪਹਿਲਾਂ ਹਰਿਮੰਦਰ ਵਾਲੇ ਸਰੋਵਰ ਦਾ ਨਾਮ ਅੰਮ੍ਰਿਤਸਰ ਸੀ। ਈਹੋ ਨਾਮ ਸ਼ਹਿਰ ਦਾ ਪੈ ਗਿਆ। ਗੁਰੂ ਜੀ ਦੇ ਇਕ ਪ੍ਰੇਮੀ ਸਿੱਖ ਭਾਈ ਸਾਲੋ ਜੀ ਅੰਮ੍ਰਿਤਸਰ ਵਿਖੇ ਕੋਤਵਾਲ ਰਹੇ ਸਨ, ਇਨ੍ਹਾਂ ਨੇ ਅਥੱਕ ਸੇਵਾ ਉਠਾਈ ਸੀ। ਛੀਵੇਂ ਗੁਰੂ ਜੀ ਨੇ ਇਸ ਪ੍ਰੇਮੀ ਦਾ ਮ੍ਰਿਤਕ ਸੰਸਕਾਰ ਆਪਣੇ ਹੱਥੀਂ ਕੀਤਾ। ਭਾਦ੍ਰੋਂ ਸੰਮਤ ੧੬੬੧ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਰੀ ਮੰਦਰ ਵਿਖੇ ਸਥਾਪਨ ਕੀਤੇ ਗਏ। ਸ੍ਰੀ ਮਾਨ ਬਾਬਾ ਬੁਢਾ ਜੀ ਗ੍ਰੰਥੀ ਥਾਪੇ ਗਏ। ਸੰਮਤ ੧੮੧੮-੧੯ ਵਿਖੇ ਅਹਿਮਦ ਸ਼ਾਹ ਦੁਰਾਨੀ ਨੇ ਬਰੂਦ ਦੇ ਕੁੱਪੇ ਨੀਂਹਾਂ ਵਿਚ ਦੇਕੇ ਹਰਿਮੰਦਰ ਨੂੰ ਢਾਹਕੇ ਬੇਅਦਬੀ ਕੀਤੀ। ਸੰਮਤ ੧੮੨੧ ਵਿਖੇ ਸਰਦਾਰ ਜੱਸਾ ਸਿੰਘ ਜੀ (ਆਹਲੂਵਾਲੀਆ) ਪਾਸੋਂ 'ਖਾਲਸਾ ਪੰਥ ਨੇ ਫਿਰ ਨੀਂਹ ਰਖਵਾਈ। ਮਹਾਰਾਜਾ ਸਾਹਿਬ ਰਣਜੀਤ ਸਿੰਘ ਜੀ 'ਸ਼ੇਰਿ ਪੰਜਾਬ' ਨੇ ਸੰਗਮਰਮਰ ਅਰ ਸੋਨਾ ਲਾਕੇ ਸ੍ਰੀ ਹਰਿਮੰਦਰ ਦੀ ਬਹੁਤ ਸੇਵਾ ਕੀਤੀ।

## ਜੁਗ ਜੁਗ ਪੀੜ੍ਹੀਆਂ ਸੋਢੀਆਂ

"ਭਾਈ ਗੁਰਦਾਸ ਜੀ ਭੱਲੇ ਖਤਰੀਆਂ ਵਿਚੋਂ ਸਿੱਖ ਸਜੇ, ਆਪ ਤੀਜੇ ਗੁਰੂ ਜੀ ਦੇ ਭਤੀਜੇ ਸਨ, ਗੁਰੂ ਰਾਮ ਦਾਸ ਜੀ ਸੋਢੀ ਖਤਰੀਆਂ ਵਿਚੋਂ ਸਨ। ਕਿਸੇ ਭੀ ਗੁਰੂ ਸਾਹਿਬ ਨੇ ਆਪ ਦੇ ਨਾਮ ਨਾਲ ਜ਼ਾਤੀ ਪਾਤੀ ਨਹੀਂ ਵਰਤੀ. ਬਲਕੇ ਖੰਡਣ ਕੀਤਾ ਹੈ, ਭਾਈ ਸਾਹਿਬ ਜੀ ਨੇ ਤਾਂ ਭੱਲਾ ਸ਼ਬਦ ਕਿਤੇ ਰਿਹਾ, ਆਪਣੀ ਰਚਨਾ ਵਿਖੇ ਆਪਣਾ ਨਾਮ ਭੀ ਨਹੀਂ ਵਰਤਿਆ। ਪਰ ਨਹੀਂ ਮਾਲੂਮ ਜੁਗ ਜੁਗ ਪੀੜ੍ਹੀ ਸੋਢੀਆਂ ਕਿਸ ਭਾਵ ਨਾਲ ਲਿਖਿਆ ਹੈ ਕਿਉਂਕਿ ਗੁਰੂ ਗੱਦੀ ਕਿਸੇ

ਭੀ ਖਾਨਦਾਨ ਯਾਂ ਜ਼ਾਤੀ ਪਾਤੀ ਨਾਲ ਸਬੰਧਤ ਨਹੀਂ ਹੈ।

ਜ਼ਾਤੀ ਪਾਤੀ ਦਾ ਗੁਰਬਾਣੀ ਵਿਖੇ ਜ਼ੋਰਦਾਰ ਖੰਡਣ ਹੈ। ਸਿੱਖ ਮੱਜਕੇ ਕੋਈ ਭੀ ਵੇਦੀ, ਸੋਢੀ, ਤ੍ਰੇਹਣ, ਭੱਲਾ ਆਦਿ ਨਹੀਂ ਅਖਵਾ ਸਕਦਾ। ਜੇ ਐਸਾ ਹੋਵੇ ਤਾਂ ਜ਼ਾਤੀ ਪਾਤੀ ਕਾਇਮ ਹੈ, ਸਿੱਖ ਧਰਮ ਜ਼ਾਤੀ ਪਾਤੀ ਰਹਿਤ ਕਿਵੇਂ ਬਣਿਆ? ਇਕੋ ਵਰਤਣ ਵਿੱਚ ਸਰਵਤ ਨੂੰ ਅੰਮ੍ਰਿਤ ਛਕੌਣ ਦਾ ਮੁਖ ਮਨੋਰਥ ਹੈ ਕਿ ਜ਼ਾਤੀ ਪਾਤੀ ਦਾ ਖਾਤਮਾ ਹੋਵੇ। ਸਿੱਖ ਇਤਿਹਾਸਕਾਰਾਂ ਨੇ ਇਸ ਬਾਤ ਪਰ ਬਹੁਤ ਜ਼ੋਰ ਦਿਤਾ ਹੈ ਕਿ ਗੁਰੂ ਅਮਰ ਦੇਵ ਜੀ ਨੇ 'ਆਪਣੀ ਸਪੁਤਰੀ ਸ੍ਰੀ ਮਤੀ ਬੀਬੀ ਭਾਨੀ ਜੀ ਦੀ ਅਥੱਕ ਸੇਵਾ ਤੋਂ ਪ੍ਰਸੰਨ ਹੋਕੇ ਫੁਰਮਾਯਾ ਸੀ। ਸਪੁੱਤਰੀ ਅਸੀਂ ਤੇਰੀ ਸੇਵਾ ਪਰ ਤੁਠੇ ਹਾਂ, ਜੋ ਕੁਝ ਮੰਗਣਾ ਹੈ ਮੰਗ ਲਵੇ! ਬੀਬੀ ਜੀ ਨੇ ਵਰ ਮੰਗਿਆ ਕਿ ਘਰ ਦੀ ਵਰ ਘਰ ਵਿਚ ਰਹੇ ਭਾਵ ਗੁਰੂ ਗੱਦੀ ਮੇਰੇ ਪਤੀ ਰਾਮ ਦਾਸ ਜੀ ਨੂੰ ਮਿਲੇ। ਦਸਿਆ ਹੈ ਕਿ ਇਸ ਮੰਗ ਪਰ ਗੁਰੂ ਜੀ ਨੇ ਫੁਰਮਾਯਾ, ਇਹ ਰੱਬੀ ਵਸਤੂ ਖਾਨਦਾਨੀ ਯਾਂ ਵਿਰਸੇ ਦੀ ਨਹੀਂ ਹੈ, ਇਸ ਦਾ ਸਨਬੰਧ ਯੋਗਤਾ ਨਾਲ ਹੈ, ਦਸਿਆ ਹੈ ਕਿ ਬੀਬੀ ਜੀ ਨੇ ਆਪਣਾ ਹੱਠ ਨਾ ਛਡਿਆ, ਅਖੀਰ ਗੁਰੂ ਜੀ ਨੇ ਫੁਰਮਾਯਾ, ਅੱਛਾ! ਐਸਾ ਹੀ ਹੋਵੇਗਾ। ਪਰੰਤੂ ਦੁਖੜੇ ਬਹੁਤ ਉਠੌਣੇ ਪੈਣਗੇ, ਸੋ ਐਸਾ ਹੀ ਹੋਇਆ, ਗੁਰੂ ਗੱਦੀ ਵਾਸਤੇ ਖਾਨਦਾਨੀ ਵਿਰਸੇ ਦੇ ਲਿਹਾਜ਼ ਨਾਲ ਕਾਫੀ ਕਲੇਸ਼ ਝਲਣੇ ਪਏ।

ਉਕਤ ਖਿਆਲਾਂ ਦੀ ਪਰੋੜਤਾ ਵਿਚ ਭਾਈ ਗੁਰਦਾਸ ਜੀ ਦੀ ਰਚਨਾਂ ਵਿਚੋਂ ਹਵਾਲਾ ਇਕ ਦਿਤਾ ਜਾਂਦਾ ਹੈ ''ਜਾਣ ਨਾ ਦੇਸਾਂ ਸੋਢੀਓ, ਹੋਰਸ ਅਜਰ ਨ ਜਰਿਆ ਜਾਵੇ ॥੧॥੪੭॥ ''ਇਸ ਪੰਗਤੀ ਦਾ ਉਚਾਰਨ ਬੀਬੀ ਜੀ ਦੇ ਮੁਖ ਵਿਚ ਪਾਕੇ ਕੀਤਾ ਜਾਣਾ ਪ੍ਰਸਿੱਧ ਹੈ ਕਿ ਗੁਰੂ ਗੱਦੀ ਸੋਢੀਆਂ ਤੋਂ ਬਾਹਰ, ਹੋਰ ਕੋਈ ਨਹੀਂ ਜਰ (ਸੰਭਾਲ) ਸਕਦਾ, ਇਹ ਅਜਰ ਵਸਤੂ ਹੈ। ''ਪਰ ਕਾਇਦੇ ਮੁਜਬ ਗੁਰੂ ਗੱਦੀ ਸੋਢੀਆਂ ਪਾਸ ਨਹੀਂ ਰਹੀ, ਕਿਉਂਕਿ ਗੁਰੂ ਸਾਹਿਬਾਨ ਸੋਢੀ ਨਹੀਂ ਰਹੇ ਸਨ। ਹਰ ਕੋਈ ਜ਼ਾਤ ਪਾਤ ਤਜਕੇ ਹੀ ਗੁਰ ਸਿਖ ਹੋ ਸਕਦਾ ਹੈ। ਇਹ ਠੀਕ ਹੈ ਆਪ ਖਾਨਦਾਨ ਦੇ ਖਿਆਲ ਨਾਲ ਪਿਛੋਂ ਸੋਢੀਆਂ ਵਿਚੋਂ ਸਨ।

ਅਸਲੀ ਬਾਤ ਇਉਂ ਜਾਪਦੀ ਹੈ ਕਿ ਗੁਰੂ ਗੱਦੀ ਸੋਢੀਆਂ ਪਾਸ ਨਹੀਂ ਜਾਵੇਗੀ, ਜਿਵੇਂ ਕਿ ਬਾਬਾ ਪ੍ਰਿਥੀ ਚੰਦ, ਮੇਹਰਵਾਨ, ਧੀਰ ਮੱਲ ਆਦਿ ਸੋਢੀ ਰਹਿਕੇ ਹੀ ਗੱਦੀ ਦੇ ਹੱਕਦਾਰ ਬਣਦੇ ਸਨ 'ਗੁਰੂ ਗੋਬਿੰਦ ਸਿੰਘ ਜੀ ਨੇ ਜੜਾਂ ਹੀ ਖਾਤਮਾ ਕਰਕੇ ਆਪਣੀ ਥਾਂ ਪੰਜ ਪਿਆਰਿਆਂ ਨੂੰ ਸਥਾਪਨ ਕਰਕੇ ਸੋਢੀ ਵੇਦੀ ਆਦਿ ਸਵਾਲ ਹੀ ਉਡਾ ਦਿਤਾ। ਉਕਤ ਸਾਖੀ ਇਤਿਹਾਸ ਵਿਖੇ ਕਿਵੇਂ ਆਈ? ਇਸ ਸਾਖੀ ਦਾ ਮੋਢੀ ਲਿਖਾਰੀ, ਸਰੂਪ ਦਾਸ ਭੱਲਾ ਸੀ। ਜਿਸ ਨੇ ਕਿ 'ਮਹਿਮਾਂ ਪ੍ਰਕਾਸ਼' ਵਿਖੇ ਇਸ ਤਰਾਂ ਦੀ ਸਾਖੀ ਲਿਖੀ ਹੈ।

ਪੁਨਾ ਬੀਬੀ ਜੀ ਬਿਨਤੀ ਕੀਨ ॥ ਨਿੰਮਰ ਭੂਤ ਹੋਇ ਮਨ ਅਧੀਨ ॥ ੨੨ ॥ ਹੇ ਸਤਿਗੁਰ! ਕੀਆ ਬਖਸ਼ ਗੁਰਿਆਈ ॥ ਕੋਊ ਸੇਵਕ ਕਰ ਲੈ ਜਾਈ ॥ ਜੋ ਕੀਆ ਸਤਿਗੁਰ ਗੁਰਆਈ ॥ ਰਹੇ ਮੇਰੇ ਕੁਲ ਕਬਹੂੰ ਨ ਜਾਈ ॥ ੨੩ ॥ ਪੁਨ ਇਹ ਬਚਨ ਗੁਰਦਿਆਲ ਕਹੇ ॥ ਸਦਾ ਗੁਰਿਆਈ ਤੁਮ ਕੁਲ ਰਹੇ ॥ ੨੪ ॥ ਮਹਿਮਾ (ਪ੍ਰਕਾਸ਼ ਦੀ ਸਾਖੀ ੧੩) ॥ ਇਸੇ ਸਾਖੀ ਨੂੰ ਪੜ੍ਹਕੇ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਯਥਾ:-ਬੀਬੀ ਭਾਨੀ ਜੀ ਨੇ ਵਰ ਮੰਗਿਆ ਕਿ ਹੇ ਭਗਵਾਨ,

ਆਪ ਕੇ ਬਚਨ ਸੇ ਹਮੇਸ਼ਾ ਇਸ ਸੋਢੀ ਵੰਸ ਵਿਚ ਗੱਦੀ ਗੁਰਿਆਈ ਅਰ ਗੁਰੂ ਕੀ ਜੋਤ ਬਣੀ ਰਹੇ। ਸਾਖੀ ੧੦॥ ਇਸੇ ਤਰਾਂ ਏਹੋ ਸਾਖੀ ਕਰਤਾ ਸੂਰਜ ਪ੍ਰਕਾਸ਼ ਆਦਿ ਨੇ ਭੀ ਲਿਖੀ ਹੈ। ਪਰ ਵਿਚਾਰ ਇਹ ਹੈ ਕਿ ਗੁਰੂ ਗੱਦੀ ਮਾਂਗਵੀ ਯਾ ਵਰ ਪ੍ਰਾਪਤੀ ਦੇ ਅਧੀਨ ਨਹੀਂ ਸੀ। ਪਹਿਲੀ ਤਾਂ ਬਾਤ ਇਹ ਹੈ ਕਿ ਕਿਸੇ ਭੀ ਗੁਰੂ ਸਾਹਿਬ ਨੇ ਆਪ ਨੂੰ ਪਿਛਲੀ ਜ਼ਾਤੀ ਪਾਤੀ ਨਾਲ ਸਬੰਧਤ ਨਹੀਂ ਮੰਨਿਆਂ, ਉਨ੍ਹਾਂ ਸ੍ਰੀ ਮੁਖ ਵਾਕ ਰਚਨਾ ਵਿਖੇ ਜ਼ਾਤੀ ਪਾਤੀ ਦਾ ਪੂਰਨ ਖੰਡਣ ਕੀਤਾ ਹੈ ਜਿਹਾ ਕਿ 'ਮੇਰੀ ਜ਼ਾਤ ਪਾਤ ਗੁਰ ਸਤਿਗੁਰ, ਹਮ ਵੇਚਿਓ ਸਿਰ ਗੁਰ ਕੇ॥ ਮ: ੪॥ ਬਾਕੀ ਦਸਮ ਗੁਰੂ ਜੀ ਨੇ ਕਿਸੇ ਭੀ ਸੋਢੀ ਖਤ੍ਰੀ ਤੋਂ ਸਜੇ ਸਿਖ ਨੂੰ ਗੁਰੂ ਗੱਦੀ ਨਹੀਂ ਦਿਤੀ, ਇਸਤਰਾਂ ਭੀ ਹਮੇਸ਼ਾ ਸੋਢੀਆਂ ਪਾਸ ਨਾ ਰਹੀ।

ਅਸਲ ਵਿਚ ਗੁਰ ਸਿਖੀ ਧਾਰਕੇ ਕਰਣੀ ਕਮਾਈ ਦੀ ਮਹਾਨ ਊਚੀ ਮਨਜ਼ਲ ਸੀ, ਇਸ ਨਾਲ ਜ਼ਾਤੀ ਦਾ ਯਾਂ ਸਾਕ ਸਬੰਧੀ ਦਾ ਕੋਈ ਸਬੰਧ ਨਹੀਂ ਸੀ। ਇਸ ਵਾਰੇ ਭਾਈ ਗੁਰਦਾਸ ਜੀ ਨੇ ਭੀ ਲਿਖਿਆ ਹੈ "ਸਤਿਗੁਰ ਨਾਨਕ ਦੇਉ ਆਪ ਉਪਾਇਆ॥ ਗੁਰ ਅੰਗਦ 'ਗੁਰਸਿਖ', ਬਬਾਣੇ ਆਇਆ॥ 'ਗੁਰ ਸਿੱਖ' ਹੈ ਗੁਰ ਅਮਰ ਸਤਿਗੁਰ ਭਾਇਆ॥ ਰਾਮ ਦਾਸ ਗੁਰ ਸਿਖ, ਗੁਰ ਸਦਵਾਇਆ॥ ਗੁਰ ਅਰਜਨ 'ਗੁਰ ਸਿਖ' ਪਰਗਟੀਆਇਆ, 'ਗੁਰ ਸਿੱਖ' ਹਰ ਗੋਬਿੰਦ ਨ ਲੁਕੇ ਲੁਕਾਇਆ॥ ੨੦॥੧॥

ਉਕਤ ਪੌੜੀ ਤੋਂ ਸਾਬਤ ਹੈ 'ਪਹਿਲਾਂ ਹਰ ਇਕ ਨੂੰ ਪਿਛਲੀ ਜ਼ਾਤੀ ਪਾਤੀ ਛਡਕੇ ਹੀ ਗੁਰ ਸਿੱਖ ਸਜਣਾਂ ਲਾਜ਼ਮੀ ਸੀ, ਪਿਛੋਂ ਗੁਰੂ ਬਣਨੇ ਯਾ ਨਾ ਬਣਨੇ ਦੀ ਯੋਗਤਾ ਦੀ ਪ੍ਰੀਖਿਆ ਹੁੰਦੀ ਸੀ। ਜਦੋਂ ਕਿ ਗੁਰੂ ਰਾਮ ਦਾਸ ਜੀ ਆਪ ਹੀ ਫਰਮੌਂਦੇ ਹਨ "ਸੰਤ ਜਨਾ ਕੀ ਜ਼ਾਤ ਹਰਿ ਸੁਆਮੀ, ਤੁਮ ਠਾਕਰ ਹਮ ਸਾਂਗੀ॥ ਧਨਾਸਰੀ ਮ: ੪॥ ਇਸ ਵਾਕ ਦੇ ਹੁੰਦਿਆ ਜ਼ਾਤੀ ਕਿਥੇ ਮੰਨੀ ਜਾ ਸਕਦੀ ਹੈ। ਤੀਸਰੇ ਗੁਰੂ ਜੀ ਨੇ ਭੀ ਗੁਰੂ ਗੱਦੀ ਸੋਢੀ ਖਤਰੀ ਨੂੰ ਨਹੀਂ ਦਿਤੀ ਬਲਕੇ ਆਪਣੇ ਸਿਖ ਰਾਮ ਦਾਸ ਜੀ ਨੂੰ ਦਿਤੀ 'ਅਗੈ ਨਾਉ ਜ਼ਾਤਿ ਨ ਜਾਇਸੀ॥ ਮ: ੩॥ ਐਸੇ ਅਨੇਕਾਂ ਵਾਕ ਹਨ।

ਭਾਈ ਗੁਰਦਾਸ ਜੀ ਭੀ ਖੁਦ ਮੰਨਦੇ ਹਨ 'ਘਿਉ ਭਾਂਡਾ ਨ ਵਿਚਾਰੀਐ, ਭਗਤਾਂ ਜਾਤ ਸਨਾਤ ਨ ਕਾਈ॥ ੨੪॥ ੫੦॥ ਫੇਰ ਹੈਰਾਨੀ ਹੈ ਕਿ ਭਾਈ ਸਾਹਿਬ ਜੀ ਨੇ ਜ਼ਾਤਾਂ ਪਾਤਾਂ ਦਾ ਵੇਰਵਾ ਕਿਉਂ ਪਾਇਆ ਹੈ? ਗੁਰੂ ਕੀ ਜ਼ਾਤ ਮੰਨਣੀ ਤੇ ਆਖਣੀ ਤਾਂ ਉਲਟੀ ਹਾਨੀ ਕਰਨ ਤੁਲਯ ਹੈ। ਯਾਂ ਤੇ ਗੁਰੂ ਰਾਮ ਦਾਸ ਜੀ ਨੂੰ ਗੁਰੂ ਗਦੀ ਸੋਢੀ ਹੋਣ ਦੇ ਖਿਆਲ ਯਾਂ ਖਾਨਦਾਨੀ ਤੌਰ ਪਰ ਨਹੀਂ ਮਿਲੀ ਸੀ। ਬਲਕੇ ਯੋਗਤਾ ਅਰ ਪ੍ਰੀਖਿਆ ਵਿਖੇ ਪਾਸ ਹੋਣ ਪਰ ਮਿਲੀ ਸੀ।

## ਧਰਮ-ਬ੍ਰਿਧੀ

ਸ੍ਰੀ ਗੁਰੂ ਰਾਮਦਾਸ ਜੀ ਗੁਰ-ਗੱਦੀ ਪਰ ਬਿਰਾਜਮਾਨ ਹੋਕੇ ਗੋਇੰਦਵਾਲ ਛੱਡਕੇ ਰਾਮਦਾਸਪੁਰ (ਅੰਮ੍ਰਿਤਸਰ) ਵਿਚ ਰਹਿਣ ਲਗੇ। ਹਰ ਵੇਲੇ ਅਕਾਲ-ਪੁਰਖ ਦੀ ਭਜਨ ਬੰਦਗੀ ਵਿਖੇ ਲਗੇ ਰਹਿੰਦੇ ਸਨ। ਆਪਦੇ ਦਰਬਾਰ ਵਿਖੇ ਕਥਾ ਕੀਰਤਨ ਉਪਦੇਸ਼ ਆਦਿਕ ਹਰ ਸਮੇਂ ਹੁੰਦਾ ਰਹਿੰਦਾ। ਗੁਰੂ-ਲੰਗਰ ਵਿਚੋਂ ਕੋਈ ਗਰੀਬ ਸਾਧੂ ਆਦਿ ਭੁੱਖਾ ਨਿਰਾਸ ਨ ਜਾਣਾ ਪਾਉਂਦਾ। ਇਸ ਦਾ ਫਲ ਇਹ ਹੋਇਆ

ਕਿ ਸਿੱਖੀ ਸਾਰੇ ਪੰਜਾਬ ਵਿਚ ਫੈਲ ਗਈ ਤੇ ਸੰਗਤਾਂ ਬਹੁਤ ਦੂਰ ਦੂਰ ਤੋਂ ਆਉਣ ਲਗੀਆਂ। ਇਸ ਤਰਾਂ ਸਾਲਾਨਾ ਦੀਵਾਨ ਵੈਸਾਖੀ ਪਰ ਬਹੁਤ ਸਜ ਧਜ ਨਾਲ ਭਰਪੂਰ ਹੋਣ ਲਗੇ। ਗੁਰੂ ਜੀ ਦਾ ਚਲਾਇਆ 'ਗੁਰੂ ਰਾਮਦਾਸ ਲੰਗਰ' ਅਮ੍ਰਿਤਸਰ ਵਿਚ ਅਜ ਤੱਕ ਜਾਰੀ ਹੈ।

ਸੰਮਤ ੧੬੩੨ ਬਿਃ ਵਿਖੇ ਜਦ ਅਕਬਰ ਬਾਦਸ਼ਾਹ ਦਿੱਲੀ ਤੋਂ ਲਾਹੌਰ ਨੂੰ ਜਾਂਦਾ ਸੀ, ਤਾਂ ਸ੍ਰੀ ਗੁਰੂ ਰਾਮਦਾਸ ਜੀ ਦੀ ਉਪਮਾ ਸੁਣਕੇ ਆਪਣੀ ਪਹਿਲੀ ਪਛਾਣ ਦੇ ਕਾਰਨ ਗੁਰੂ ਜੀ ਦੇ ਦਰਸ਼ਨ ਨੂੰ ਰਾਮਦਾਸਪੁਰ (ਅਮ੍ਰਿਤਸਰ) ਵਿਖੇ ਆਇਆ। ਗੁਰੂ ਸਾਹਿਬ ਭੀ ਫਕੀਰ ਦੋਸਤ, ਨਿਰਪੱਖ ਬਾਦਸ਼ਾਹ ਅਕਬਰ ਨੂੰ ਮਿਲਕੇ ਬੜੇ ਪ੍ਰਸੰਨ ਹੋਏ। ਕਈ ਘੰਟੇ ਤਕ ਧਾਰਮਕ ਚਰਚਾ ਹੁੰਦੀ ਰਹੀ। ਬਾਦਸ਼ਾਹ ਸਤਿਗੁਰੂ ਜੀ ਦੇ ਬਚਨ ਬਿਲਾਸ ਤੇ ਲੰਗਰ ਆਦਿ ਦੇ ਪ੍ਰਬੰਧ ਨੂੰ ਦੇਖਕੇ ਬਹੁਤ ਹੀ ਪ੍ਰਸੰਨ ਹੋਇਆ, ਇਸ ਲਈ ਸੁਲਤਾਨਵਿੰਡ, ਤੁੰਗ, ਗੁਮਟਾਲਾ ਆਦਿਕ ਪਿੰਡਾਂ ਦੀ ਜ਼ਮੀਨ 'ਗੁਰੂ ਕਾ ਚੱਕ' ਦੇ ਨਾਲ ਮਿਲਾਕੇ ਮਾਫੀ ਦਾ ਪਟਾ ਲਿਖ ਦਿੱਤਾ ਤੇ ਹੋਰ ਭੀ ਬਹੁਤ ਸਾਰੀ ਨਕਦੀ ਤੇ ਖਿਲਅਤ ਆਦਿਕ ਗੁਰੂ ਜੀ ਦੇ ਅੱਗੇ ਭੇਟਾ ਕੀਤੇ। ਗੁਰੂ ਜੀ ਨੇ ਸਭ ਕਿਛ ਸੰਗਤਾਂ ਦੀ ਸੇਵਾ ਪਰ ਲਗਾ ਦਿੱਤਾ।

Akbar met Guru Ram Das & offered khillat.

## ਅਮ੍ਰਿਤਸਰ (ਤਾਲ) ਦਾ ਬਣਨਾ

ਸੰਮਤ ੧੬੩੪ ਬਿਃ ਵਿਖੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰ-ਗੱਦੀ ਬਖਸ਼ਕੇ ਜੋ ਹੁਕਮ ਦਿੱਤਾ ਸੀ, ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ, ਸ੍ਰੀ ਗੁਰੂ ਅੰਗਦ ਸਾਹਿਬ ਜੀ ਨੂੰ ਫੁਰਮਾ ਗਏ ਸਨ, ਅਤੇ ਉਨ੍ਹਾਂ ਤੋਂ ਸਾਨੂੰ ਆਗਿਆ ਮਿਲੀ ਸੀ, ਕਿ ਸਿੱਖ ਧਰਮ ਦਾ ਇਕ ਅਜਿਹਾ ਮੰਦਰ ਯਾ ਅਸਥਾਨ ਹੋਣਾ ਚਾਹੀਦਾ ਹੈ, ਜਿਸ ਵਿਖੇ ਹਰੀ ਯਸ਼ ਤੋਂ ਬਿਨਾ ਹੋਰ ਕੋਈ ਮੂਰਤੀ, ਬੁੱਤ ਆਦਿ ਨਾ ਹੋਵੇ ਅਤੇ ਜੋ ਸਿੱਖ ਧਰਮ ਦਾ ਕੇਂਦਰ ਬਣਾ ਸਕੀਏ। ਇਸਦੇ ਚਾਰੇ ਦਿਸ਼ਾਂ ਦੇ ਦਰਵਾਜ਼ੇ ਮਨੁਖ ਮਾਤ੍ਰ ਲਈ ਖੁਲ੍ਹੇ ਹੋਣ। ਸੋ ਹੁਣ ਸਮਾਂ ਆ ਗਿਆ ਹੈ, ਕਿ ਐਸੇ ਅਸਥਾਨ ਦੀ ਨੀਂਹ ਰਖੀ ਜਾਵੇ। ਇਸ ਲਈ ਸ੍ਰੀ ਗੁਰੂ ਰਾਮਦਾਸ ਜੀ ਨੇ ਸਾਰੇ ਸਿੱਖਾਂ ਸੇਵਕਾਂ ਨੂੰ ਇਕੱਠੇ ਕਰਕੇ ਸਭਦੀ ਸੰਮਤੀ ਦੁਆਰਾ ਸਰੋਵਰ ਪੁਟਵਾਉਣਾ ਅਰੰਭ ਦਿਤਾ। ਸਭ ਤੋਂ ਪਹਿਲਾਂ ਅਪਣੇ ਪਵਿੱਤ੍ਰ ਹਸਤ-ਕਮਲਾਂ ਨਾਲ ਮਿੱਟੀ ਕੱਢੀ ਤੇ ਤਾਲ ਦਾ ਨਾਉਂ 'ਅਮ੍ਰਿਤਸਰ' ਰਖਿਆ। ਗੁਰੂ ਜੀ ਆਪ ਸੰਗਤਾਂ ਨਾਲ ਟੋਕਰੀ ਦੀ ਸੇਵਾ ਕਰਦੇ। ਕਈ ਹਿੰਦੂਆਂ ਦਾ ਖਿਆਲ ਹੈ ਕਿ ਇਸ ਤਾਲ ਦੀ ਥਾਂ ਉਹ ਹੈ, ਜਿਥੇ ਤ੍ਰੇਤਾ ਯੁਗ ਵਿਖੇ ਲਊ ਤੇ ਕੁਸ਼ੂ ਦਾ ਯੁਧ ਸ੍ਰੀ ਰਾਮਚੰਦਰ ਜੀ ਤੇ ਲਛਮਨ ਨਾਲ ਹੋਇਆ ਸੀ ਤੇ ਫੇਰ ਇੰਦ੍ਰ ਪੁਰੀ ਤੋਂ ਅੰਮ੍ਰਿਤ ਲਿਆ ਕੇ ਲਊ ਤੇ ਕੁਸ਼ੂ ਨੇ ਸ੍ਰੀ ਰਾਮਚੰਦਰ ਜੀ ਤੇ ਉਨ੍ਹਾਂ ਦੀ ਸਾਰੀ ਮੋਈ ਹੋਈ ਸੈਨਾ ਨੂੰ ਸੁਰਜੀਤ ਕੀਤਾ ਸੀ। (ਦੇਖੋ, ਰਾਮ ਅਸ੍ਵਮੇਧ) ਚਾਹੇ ਇਹ ਬਾਤ ਸੱਚ ਹੋਵੇ ਯਾ ਨਾ, ਪਰ ਇਸ ਸਮੇਂ ਇਸ ਤਾਲ ਦੀ ਵਡਿਆਈ ਗੁਰੂ ਸਾਹਿਬ ਦੇ ਨਾਮ ਤੇ ਭਜਨ ਦੇ ਪ੍ਰਤਾਪ ਦੁਆਰਾ ਹੈ, ਹਮੇਸ਼ਾਂ ਅਖੰਡ ਕੀਰਤਨ ਦੇ ਪ੍ਰਭਾਵ ਕਰਕੇ ਪਵਿੱਤ੍ਰਤਾ ਦਾ ਅਸਰ ਪੈਂਦਾ ਹੈ।

## ਜਾਣ ਪਛਾਣ

੧. ਸ੍ਰੀ ਹਰਿਮੰਦਰ ਵਿਖੇ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਵੈਸਾਖੀ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਗਤਾਂ ਦੀ ਇਕੱਤ੍ਰਤਾ ਆਰੰਭ ਕੀਤੀ। ਪਰ ਮੇਲੇ ਦਾ ਜ਼ੋਰ ਮੰਡੀ ਲੱਗਣ ਕਰਕੇ

ਦਰਬਾਰ ਸਾਹਿਬ ਵਿਖੇ ਇਸ ਮੌਕੇ ਪਰ ਇਤਨੀ ਰੌਣਕ ਨਹੀਂ ਹੁੰਦੀ, ਜਿਤਨੀ ਕਿ ਦੀਵਾਲੀ ਦੀ ਹੁੰਦੀ ਹੈ ।

੨. ਸਰੋਵਰ ਦੇ ਚੜ੍ਹਦੇ ਪਾਸੇ ਕਿਨਾਰੇ ਪਰ, ਦੁਖਭੰਜਨੀ ਬੇਰੀ ਦੇ ਲਾਗੇ ਜਿਥੇ ਕਿ ਛੋਟਾ ਜਿਹਾ ਗੁਰਦੁਆਰਾ ਹੈ, ਇਥੇ ਅਠਸਠ ਤੀਰਥ ਨਾਮਕ ਸਥਾਨ ਹੈ। ਇਸਦਾ ਮਹਾਤਮ ਇਹ ਹੈ ਕਿ ਇਥੇ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਨੇ ਚਰਨ ਪਾਏ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਥੇ ਸਜਕੇ "ਅਠਸਠਿ ਤੀਰਥ ਜਹ ਸਾਧ ਪਗ ਧਰਹਿ" ਸ਼ਬਦ ਉਚਾਰਨ ਕੀਤਾ ਸੀ। ਇਸੇ ਕਰਕੇ ਅਠਸਠ ਤੀਰਥ ਨਾਮ ਦੀ ਸੰਗਿਆ ਪਾਈ ਹੈ।

੩. ਦੁਖ ਭੰਜਨੀ ਬੇਰੀ ਦੇ ਪਾਸ ਹੀ, ਇਕ ਪਾਸੇ "ਥੜਾ ਸਾਹਿਬ" ਨਾਮੀ ਸਥਾਨ ਹੈ। ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਹੁੰਦੇ ਹਨ। ਇਥੇ ਸ੍ਰੀ ਗੁਰੂ ਅਮਰ ਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਬੈਠਕੇ ਕਾਰ ਸੇਵਾ ਕਰਾਇਆ ਕਰਦੇ ਸਨ। ਇਹ ਉਸੀ ਯਾਦ ਵਿਚ ਗੁਰਦੁਆਰਾ ਹੈ ।

੪. ਹਰਿ ਕੀ ਪਉੜੀ ਹਰਿਮੰਦਰ ਦੇ ਚੜ੍ਹਦੇ ਪਾਸੇ (ਪਿਛਲੇ ਪਾਸੇ) ਜੋ ਪਉੜੀਆਂ, ਸਰੋਵਰ ਵਿਖੇ ਹਨ ਇਸ ਦਾ ਨਾਮ 'ਹਰਿ ਕੀ ਪਉੜੀ ਹੈ', ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਥੋਂ ਕਾਰ ਸੇਵਾ ਆਰੰਭੀ ਸੀ ਅਰ ਜਲ ਛਕਿਆ ਸੀ, ਹੁਣ ਇਥੋਂ ਪ੍ਰੇਮੀ ਸੱਜਣ, ਚਰਨਾਮ੍ਰਿਤ ਸਮਝਕੇ ਅੰਮ੍ਰਿਤ ਜਲ ਛਕਦੇ ਹਨ।

੫. ਦੁਖ ਭੰਜਨੀ ਦੇ ਸਬੰਧ ਵਿਚ ਇਹ ਪ੍ਰਸਿੱਧ ਹੈ ਕਿ ਇਥੇ ਇਕ ਪਿੰਗਲਾ (ਕੋਹੜੀ) ਅਸ਼ਨਾਨ ਕਰਕੇ ਅਰੋਗ ਹੋ ਗਿਆ ਸੀ। ਇਹ ਬੇਰੀ ਉਸ ਸਮੇਂ ਦੀ ਮੰਨੀ ਗਈ ਹੈ। ਇਕ ਬੇਰੀ ਪ੍ਰਕਰਮਾਂ ਵਿਖੇ ਬਾਬੇ ਬੁੱਢੇ ਦੀ ਬੇਰ ਤੇ ਇਕ ਬੇਰੀ ਗੁਰਦੁਆਰਾ ਇਲਾਚੀ ਬੇਰੀ ਨਾਮ ਨਾਲ ਪ੍ਰਸਿੱਧ ਹੈ ।

੬. ਗੁਰੂ ਕੇ ਮਹਿਲ ਗੁਰੂ ਬਾਜ਼ਾਰ ਦੇ ਪਾਸ ਹਨ। ਇਹ ਮਕਾਨ ਸ੍ਰੀ ਗੁਰੂ ਰਾਮਦਾਸ ਜੀ ਨੇ ਤਿਆਰ ਕਰਵਾਏ ਸਨ, ਕੁਝ ਹਿੱਸਾ ਸ੍ਰੀ ਗੁਰੂ ਪੰਚਮ ਪਾਤਸ਼ਾਹ ਜੀ ਨੇ ਤਿਆਰ ਕਰਵਾਇਆ ਸੀ। ਛੇਵੇਂ ਅਰ ਨੌਮੇ ਗੁਰੂ ਜੀ ਭੀ ਇਨ੍ਹਾਂ ਮਕਾਨਾਂ ਵਿਚ ਨਿਵਾਸ ਕਰਦੇ ਰਹੇ ਸਨ। ਸ੍ਰੀ ਗੁਰੂ ਤੇਗ ਬਹਾਦੁਰ ਜੀ ਦਾ ਜਨਮ ਇਥੇ ਹੋਇਆ ਸੀ।

੭. ਟਾਹਲੀ ਸਾਹਿਬ ਗੁਰਦੁਆਰਾ ਸ੍ਰੀ ਗੁਰੂ ਰਾਮਦਾਸ ਜੀ ਦੀ ਯਾਦਗਾਰ ਵਿਚ ਹੈ। ਇਥੇ ਟਾਹਲੀ ਹੇਠਾਂ ਗੁਰੂ ਜੀ ਵਿਰਾਜਦੇ ਸਨ। ਟਾਹਲੀ ਹੁਣ ਤੀਕਰ ਮੌਜੂਦ ਹੈ। ਸੰਤੋਖਸਰ ਦੇ ਪਾਸ, ਤਾਲ ਦੀ ਖੁਦਾਈ ਵੇਲੇ ਦੀ ਟਾਹਲੀ ਹੈ।

੮. ਗੁਰੂ ਕੇ ਬਾਜ਼ਾਰ ਦੇ ਪਾਸ ਹੀ ਦਰਸ਼ਨੀ ਡਿਉਢੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਯਾਦ ਵਿਚ ਗੁਰਦੁਆਰਾ ਹੈ। ਇਹ ਸ਼ਹਿਰ ਦਾ ਦਰਵਾਜ਼ਾ ਬਣਾਇਆ ਸੀ। ਪਰ ਹੁਣ ਸ਼ਹਿਰ ਬਹੁਤ ਦੂਰ ਤਕ ਵਧ ਗਿਆ ਹੈ ।

੯. ਗੁਰੂ ਕੇ ਬਾਗ ਵਿਚ ਇਕ ਮੰਜੀ ਸਾਹਿਬ ਬਣੀ ਹੋਈ ਹੈ ਇਹ ਓਹ ਸਥਾਨ ਹੈ ਜਿਥੇ

ਕਿ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀਵਾਨ ਲਗਾਕੇ ਪ੍ਰਚਾਰ ਕਰਦੇ ਹੁੰਦੇ ਸਨ, (ਪਰਿਕ੍ਰਮਾਂ ਦੇ ਲਾਗੇ ਹੀ ਹੈ) ਇਸ ਪਰ ਸੰਗਮਰਮਰ ਦੀ ਸੁੰਦਰ ਛਤਰੀ ਲੱਗੀ ਹੋਈ ਹੈ। (ਪਰਕਰਮਾਂ ਵਿਖੇ ਪਾਸ ਹੀ ਬਾਬਾ ਦੀਪ ਸਿੰਘ ਜੀ ਦਾ ਸ਼ਹੀਦੀ ਬੁੰਗਾ ਹੈ)।

੧੦. ਰਾਮਸਰ—ਇਥੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਿਖਣੇ ਦੀ ਸੇਵਾ ਕੀਤੀ ਸੀ। ਇਥੇ ਦੇ ਸਰੋਵਰ ਦੇ ਕੰਢੇ ਪਰ ਸੁਖਮਨੀ ਸਾਹਿਬ ਉਚਾਰਨ ਕੀਤੀ। ਇਹ ਸਮਾਂ ਸੰਮਤ ੧੬੫੯ ਤੋ ੬੦ ਦਾ ਸੀ। ਛੀਵੇਂ ਗੁਰੂ ਜੀ ਨੇ ਗੁਰਮਤ ਵਿਰੋਧੀਆਂ ਨਾਲ ਇਥੇ ਹੀ ਜੰਗ ਕੀਤਾ ਸੀ। ਇਸਦੇ ਲਾਗੇ ਗੁਰਦੁਆਰਾ 'ਬਿਬੇਕਸਰ' ਹੈ। ਜਿਥੋਂ ਕਿ ਬਾਟਾ ਅਭੇਦੀ ਦਾ ਪ੍ਰਚਾਰ ਹੋਇਆ। ਭਾਵ ਫੈਸਲਾ ਕੀਤਾ ਗਿਆ ਸੀ ਕਿ ਹਰ ਜਾਤਿ ਦਾ ਸਿੱਖ ਬਾਟਾ ਅਭੇਦੀ ਦਾ ਅਧਿਕਾਰੀ ਹੈ। ਆਲੀਸ਼ਾਨ ਗੁਰਦੁਆਰਾ ਹੈ। ਪਰਿਕਰਮਾ ਵਿਚ ਉਸ ਵੇਲੇ ਦਾ ਕਰੀਰ ਹੈ।

੧੧. ਸੰਤੋਖਸਰ—ਭਾਈ ਸੰਤੋਖੇ ਪਸ਼ੌਰੀਏ ਵਲੋਂ ਮਾਇਆ ਦੀ ਸੇਵਾ ਹੋਣ ਕਰਕੇ ਇਸ ਦਾ ਨਾਮ 'ਸੰਤੋਖਸਰ' ਹੋਇਆ, ਇਸ ਦੀ ਸੇਵਾ ਪਹਿਲਾਂ ਸ੍ਰੀ ਗੁਰੂ ਰਾਮਦਾਸ ਜੀ ਨੇ ਕਰਵਾਈ ਸੀ, ਉਪ੍ਰੰਤ ਸੰਮਤ ੧੬੪੫ ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪੱਕਾ ਕਰਵਾਇਆ।

੧੨. ਪਿਪਲੀ ਸਾਹਿਬ—ਲਾਹੌਰ ਵਾਲੀ ਸੜਕ ਪਰ ਗੁਰਦੁਆਰਾ 'ਪਿੱਪਲੀ ਸਾਹਿਬ' ਹੈ। ਜੋ ਕਿ ਸ਼ਹਿਰ ਥੀਂ ਦੋ ਢਾਈ ਮੀਲਾਂ ਪਰ ਹੈ, ਸ੍ਰੀ ਗੁਰੂ ਅਰਜਨ ਦੇਵ ਜੀ ਕਾਬਲ ਤੋਂ ਆਈ ਸੰਗਤ ਦੇ ਸੁਆਗਤ ਲਈ, ਇਥੇ ਪਹੁੰਚੇ ਸਨ। ਉਸ ਵੇਲੇ ਕਾਰ ਸੇਵਾ ਹੋ ਰਹੀ ਸੀ। ਬਸੰਤ ਪੰਚਮੀ ਦਾ ਹਿੰਦੂ ਮੇਲਾ ਹੁੰਦਾ ਹੈ। ਛੀਵੇਂ ਗੁਰੂ ਜੀ ਨੇ ਭੀ ਇਥੇ ਚਰਨ ਪਾਏ ਹਨ। ਭਾਈ ਸਾਹਿਬ ਗੁਰਦਾਸ ਜੀ ਇਥੇ ਪ੍ਰਚਾਰ ਕਰਿਆ ਕਰਦੇ ਸਨ।

ਨੋਟ:—ਪੁਰਾਤਨ ਯਾਦਗਾਰਾਂ, ਪੂਜਾ ਜਾਂ ਮੱਥਾ ਟੇਕਣ ਵਾਸਤੇ ਨਹੀਂ ਹੁੰਦੀਆਂ, ਬਲਕੇ ਉਨ੍ਹਾਂ ਸਥਾਨਾਂ ਤੇ ਵਸਤਾਂ ਦੇ ਦਰਸ਼ਨਾਂ ਅਤੇ ਯਾਤਰਾਂ ਤੋਂ ਅਥਵਾ ਸਬੰਧਤ ਸਾਖੀਆਂ ਤੋਂ ਪਵਿੱਤ੍ਰਤਾ ਦਾ ਲਾਭ ਲੈਣਾ ਚਾਹੀਦਾ ਹੈ।

## ਗੁਰੂ ਰਾਮ ਦਾਸ ਜੀ ਦਾ ਪਰਿਵਾਰ

ਗੁਰੂ ਰਾਮ ਦਾਸ ਜੀ ਦੇ ਤਿਨ ਸਾਹਿਬਜ਼ਾਦੇ ਸਨ, ਪ੍ਰਿਥੀ ਚੰਦ, ਮਹਾਂ ਦੇਵ ਅਤੇ ਅਰਜਨ (ਗੁਰੂ)।

(੧) ਪ੍ਰਿਥੀ ਚੰਦ ਦਾ ਜਨਮ ਸੰਮਤ ੧੬੧੫ ਬਿ: ਨੂੰ ਹੋਇਆ ੨੩ (ਹਾੜ ਦੀ ਚੌਥ)। ਇਸ ਦੀ ਸ਼ਾਦੀ ੧੬੩੪ ਬਿ: ਨੂੰ ਸ੍ਰੀ ਮਤੀ ਕਰਮੋਂ ਨਾਲ ਹੋਈ ਇਸ ਦੇ ਨਾਮ ਪਰ ਅੰਮ੍ਰਿਤਸਰ ਵਿਚ ਕਰਮੋਂ ਡਿਊਡੀ ਹੈ। ਬਾਬਾ ਪ੍ਰਿਥੀ ਚੰਦ ਦਾ ਸੁਭਾਉ ਬਹੁਤ ਈਰਖਾਲੂ ਸੀ, ਉਸ ਨੂੰ ਆਪਣੇ ਛੋਟੇ ਭ੍ਰਾਤਾ ਅਰਜਨ (ਗੁਰੂ) ਨਾਲ, ਉਸਦੇ ਉਚ ਗੁਣ ਤੇ ਪਿਤਾ ਦਾ ਆਗਿਆ ਕਾਰੀ ਹੋਣ ਕਰਕੇ ਤੌਖਲਾ ਸੀ। ਕਿ ਪਿਤਾ ਜੀ ਗੱਦੀ ਏਸੇ ਨੂੰ ਦੇਣਗੀ, ਉਸ ਨੇ ਬਹੁਤ ਯਤਨ ਕੀਤੇ ਕਿ ਕਿਵੇਂ ਅਰਜਨ (ਗੁਰੂ) ਪਿਤਾ ਜੀ ਦੇ ਦਿਲੋਂ ਲਥੇ ਪਰ ਸਾਰੇ ਯਤਨ ਨਿਸਫਲ ਗਏ, ਪ੍ਰਿਥੀ ਚੰਦ ਦੇ ਗੁਣਵਾਨ ਹੋਣ ਦੀ ਥਾਵੇਂ ਕਰੋਧ ਤੇ ਹੰਕੜ ਵਧੀ, ਕਈ ਵੇਰ ਗੁਰੂ ਰਾਮ ਦਾਸ ਜੀ ਦਾ ਸਾਹਮਣਾ ਭੀ ਕਰਦਾ, ਗੁਰੂ ਜੀ ਨੇ ਆਪ ਨੂੰ ਬਹੁਤ ਸਮਝਾਇਆ। ਪਰ ਪ੍ਰਿਥੀ ਚੰਦ ਹੋਰ ਕਰੋਧਵਾਨ ਹੁੰਦਾ ਗਿਆ। ਗੁਰੂ ਜੀ

ਨੇ ਉਸਦਾ ਵਰਤਾਉ ਵੇਖਕੇ ਆਖਿਆ। ਪ੍ਰਿਥੀ ਚੰਦ ਤੂੰ ਮੀਣਾਂ ਹੈਂ, ਜਿਸ ਤੋਂ ਇਸ ਦੀ ਸੰਗਿਆ ਮੀਣੇ ਪੈ ਗਈ। ਲਾਹੌਰ ਤੋਂ ਆਈਆਂ (ਗੁਰੂ) ਅਰਜਨ ਜੀ ਦੀਆਂ ਚਿੱਠੀਆਂ ਭੀ ਛੁਪਾ ਲੈਂਦਾ। ਇਸ ਨੇ ਪਿੰਡ ਹੇਹਰ ਆਕੇ ਅੰਮ੍ਰਿਤਸਰ ਦੇ ਮੁਕਾਬਲੇ ਪਰ ਮੰਦਰ ਤਾਲਾਬ ਆਦਿ ਬਣਾਇਆ ਪਰ ਕਾਮਯਾਬੀ ਨਾ ਹੋਈ। ਇਸ ਨੇ ਮੁਕਾਬਲੇ ਪਰ ਆਪਣੀ ਬੀੜ ਅਡਰੀ ਬੰਧਵਾਈ, ਜਿਸ ਵਿਚ ਕੱਚੀਆਂ ਰਚਨਾਵਾਂ ਨੂੰ ਭੀ ਥਾਂ ਦਿਤੀ।

ਹੇਹਰਾਂ ਤੋਂ ਉਠਕੇ ਇਸਨੇ ਸੁਲਹੀ ਖਾਨ ਪਠਾਨ ਨੂੰ, ਗੁਰੂ ਅਰਜਨ ਜੀ ਦੇ ਕਤਲ ਕਰਨ ਤੇ ਅੰਮ੍ਰਿਤਸਰ ਪਰ ਕਬਜ਼ਾ ਕਰਨ ਦੇ ਇਰਾਦੇ ਨਾਲ ਫੌਜ ਨਾਲ ਲਿਆਂਦਾ, ਸੁਲਹੀ ਖਾਨ, ਹੇਹਰਾਂ ਦੇ ਭੱਠੇ ਵਿਚ ਡਿਗਕੇ ਸਮੇਤ ਘੋੜੇ ਦੇ ਸੜ ਮਰਿਆ (ਦੂਜੇ ਹੇਹਰ ਜ਼ਿਲਾ ਲਾਹੌਰ ਵਿਚ ਹਨ। ਪਿੰਡ ਡੇਹਰਾ ਚਾਹਲ ਪਾਸ ਇਥੇ ਭੀ ਪ੍ਰਿਥੀ ਚੰਦ ਦੀ ਸਮਾਧੀ ਹੈ)। ਗੁਰੂ ਜੀ ਨੇ ਮੁਕਾਬਲਾ ਕਰਨਾ ਠੀਕ ਨਾਂ ਸਮਝਕੇ, ਅਮਨਹਿਤ, ਅਕਾਲ ਪੁਰਖ ਅਗੇ ਪ੍ਰਾਰਥਨਾ ਕੀਤੀ, ਅੰਮ੍ਰਿਤਸਰ ਨੂੰ ਤਬਾਹੀ ਤੋਂ ਬਚੌਣ ਹਿਤ ਬਾਹਰਲੇ ਦੌਰੇ ਚਲੇ ਗਏ, ਸੁਲਹੀ ਵਲੋਂ ਰਖਿਆ ਹਿਤ 'ਗਰੀਬੀ ਗਦਾ ਹਮਾਰੀ' ਸੋਰਠ ਮਃ ੫ ॥ ਨਿਮ੍ਰਤਾ ਤੇ ਸ਼ਾਂਤੀ ਦਾ ਹਥਿਆਰ ਵਰਤਿਆ ਅਤੇ ਸੁਲਹੀ ਤੇ ਨਾਰਾਇਣ ਰਾਖ। (ਬਿਲਵਾਲ ਮਃ ੫) ਆਦਿ ਸ਼ਬਦ ਸਰਬ ਰਿਛਾ ਹਿੱਤ ਅਕਾਲ ਪ੍ਰਾਥਨਾ ਕੀਤੀ। ਪ੍ਰਿਥੀ ਚੰਦ ਨੇ ਬਾਦਸ਼ਾਹ ਜਹਾਂਗੀਰ ਤੋਂ ਇਕ ਗ੍ਰਾਮ ਜੰਗਲ ਵਿਖੇ ਭੀ ਲਿੱਤਾ ਸੀ, ਉਥੇ ਭੀ ਮੇਲਾ ਲੌਂਦਾ ਉਸ ਦਾ ਨਾਮ 'ਗੁਰੂ ਕਾ ਕੋਠਾ' ਰਖਿਆ। ਉਥੇ ਭੀ ਕੁਛ ਕਾਮਯਾਬੀ ਨਾ ਹੋਈ। ਪ੍ਰਿਥੀ ਚੰਦ ਲਾਹੌਰ ਬਾਦਸ਼ਾਹ ਜਹਾਂਗੀਰ ਪਾਸ ਦਾਵਾ ਕਰਕੇ ਗੁਰਿਆਈ ਲੈਣ ਗਿਆ, ਉਥੇ ਹੀ ਪਿੰਡ ਹੇਹਰਾਂ (ਲਾਹੌਰ) ਵਿਖੇ ਸੰਮਤ ੧੫੯੩ ਬਿਃ (ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਕੁਝ ਸਮਾਂ ਪਹਿਲਾਂ) ਚਲਾਣਾ ਕਰ ਗਿਆ। ਸਮਾਧਾਂ ਦੋਨਾਂ ਹੀ ਹੇਹਰਾਂ ਵਿਚੇ ਵੇਖੀ ਦੀਆਂ ਹਨ, ਕਈਆਂ ਨੇ ਆਪ ਦਾ ਦੇਹਾਂਤ ੧੬੭੫ ਬਿਃ ਦਾ ਲਿਖਿਆ ਹੈ।

ਬਾਬਾ ਪ੍ਰਿਥੀ ਚੰਦ ਦਾ ਪੁਤਰ ਮੇਹਰਵਾਨ ਪਿਤਾ ਨਾਲੋਂ ਭੀ ਵਧ ਈਰਖਾਲੂ ਸੀ। ਛੀਵੇਂ ਗੁਰੂ ਜੀ ਦੇ ਮੁਕਾਬਲੇ ਵਾਸਤੇ ਇਸ ਨੇ ਸਰਕਾਰੇ ਦਰਬਾਰੇ ਪਹੁੰਚ ਕੇ ਬਹੁਤ ਯਤਨ ਕੀਤੇ ਗੁਰੂ ਅਰਜਨ ਜੀ ਦੀ ਸ਼ਹੀਦੀ ਸਮੇਂ ਇਹ ਵਿਰੋਧੀ ਪਾਰਟੀ ਵਿਚ ਸ਼ਾਮਲ ਸੀ। ਇਹ ਆਪ ਨੂੰ ਗੁਰੂ ਅਖੌਂਦਾ ਸੀ। ਆਪਣੀ ਬੀੜ ਅਡਰੀ ਰਖਦਾ ਸੀ, ਪਿੰਡ ਹਰੀਏ ਬਾਲੇ ਦੇ ਕੁਝ ਜ਼ਮੀਂਦਾਰ ਇਸ ਦੇ ਮੁਖੀ ਚੇਲੇ ਬਣੇ, ਜੋ ਦੀਵਾਨੇ ਕਹੌਂਦੇ ਹਨ। ਇਨ੍ਹਾਂ ਦੇ ਚਿਨ੍ਹ 'ਮੂੰਹ ਕਾਲਾ, ਗਲੇ ਮੇਂ ਮਾਲਾ ਸਿਰ ਪਰ ਮੋਰ ਪੰਖਾਂ ਦੀ ਕਲਗੀ ਤੇ ਹੱਥ ਵਿਚ ਮੂਸਲ (ਮੋਟਾ ਸੋਟਾ) ਰਖਣਾ। ਇਨ੍ਹਾਂ ਵਿਚ ਬਹੁਤ ਸਾਰੇ ਉਦਾਸੀਆਂ ਵਿਚ ਮਿਲ ਗਏ ਹਨ।

ਨੋਟ–"ਗੁਰੂ ਗੱਦੀ ਵਾਸਤੇ ਸਾਹਿਬਜ਼ਾਦਿਆਂ ਵਿਚੇ ਸ਼ੁਰੂ ਤੋਂ ਝਗੜਾ ਹੁੰਦਾ ਰਿਹਾ ਹੈ। ਪਰ ਚੁਗਲੀ, ਬਖੀਲੀ ਕਰਕੇ ਕੋਈ ਭੀ ਕਾਮਯਾਬ ਨਹੀਂ ਹੋ ਸਕਿਆ। ਇਸ ਸਬੰਧ ਵਿਖੇ ਗੁਰੂ ਰਾਮਦਾਸ ਜੀ ਨੇ ਫੁਰਮਾਇਆ ਹੈ "ਸੇ ਭਗਤਿ ਸੇਵਕਾ ਜਿਨ ਹਰਿਨਾਮ ਪਿਆਰਾ ॥ ਤਿਨ ਕੀ ਸੇਵਾ ਤੇ ਹਰਿ ਪਾਈਐ, ਸਿਰ ਨਿੰਦਕ ਕੇ ਪਵੈ ਛਾਰਾ ॥ ਜਿਸ ਘਰ ਵਿਰਤੀ ਸੋਈ ਜਾਣੈ, ਜਗਤ ਗੁਰੂ ਨਾਨਕ ਪੂਛ ਕਰਹੁ ਬੀਚਾਰਾ ॥ ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨ ਪਾਇਓ, ਸੇਵਕ ਭਾਇ ਨਿਸਤਾਰਾ ॥ ਸੂਹੀ ਮਃ ੪ ॥

## ਬਾਬਾ ਮਹਾਂਦੇਵ ਜੀ

ਇਹ ਸ੍ਰੀ ਗੁਰੂ ਰਾਮਦਾਸ ਜੀ ਦੇ ਵਿਚਕਾਰਲੇ (ਮੰਝਲੇ) ਸਪੁੱਤਰ ਸਨ, ਇਨਾਂ ਦਾ ਜਨਮ ੪ ਹਾੜ ਸੰਮਤ ੧੬੧੭ (ਕਈ ੧੬੧੯ ਲਿਖਦੇ ਹਨ) ਵਿਖੇ ਹੋਇਆ। ਇਨ੍ਹਾਂ ਦਾ ਦੇਹਾਂਤ ਭਾਦਰੋਂ ਸੰਮਤ ੧੬੬੨ ਵਿਚ ਗੋਇੰਦਵਾਲ ਵਿਖੇ ਹੋਇਆ। ਇਨ੍ਹਾਂ ਵਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ "ਮੀਣਾ ਹੋਆ ਪਿਰਥੀਆ (ਪ੍ਰਿਥੀ ਚੰਦ) ਕਰ ਕਰ ਤੋਢਕ (ਝੂਠ,ਕਲੰਕਤ) ਬਰਲ ਚਲਾਇਆ॥ ਮਹਾਂਦੇਵ ਅਹੰਮੇਉ ਕਰ, ਕਰ ਬੇਮਖ ਪੁੱਤਾਂ ਭਉਕਾਯਾ॥ ਚੰਦਨ ਵਾਸ ਨ ਵਾਂਸ ਬੁਹਾਯਾ॥ (ਵਾਰ ੨੬ ਪਉੜੀ ੩੩) ਸੰਮਤ ਸੋਰੈਂ ਸੈਰਿਖ ਜਨਮੈ॥ ਹਾੜ ਚੌਥ ਜਾਨੋ ਇਹੁ ਮਨਮੈ॥ ਸਸ ਖਟ ਰੁਤ ਨੈਨ ਮਹ ਜਾਨੋ, ਭਾਦੋ ਚੌਥ ਚਲਾਨਾ ਠਾਨੋ॥ ਪਰਵੰਜਾ ਬਰਸ ਮਾਸ ਦੁਇਪਰ ਉਮਰਾ ਮਹਾਂਦੇਵ, ਭੋਗੀ ੯ਰ ਮਹਾਂ ਦੇਵ ਜੀ, ਪੰਚਮ ਗੁਰੂ ਜੀ ਦੇ ਮੰਝਲੇ ਭ੍ਰਾਤਾ ਸਨ॥ (ਗੁਰ ਬਿਲਾਸ)

## (ਗੁਰੂ) ਅਰਜਨ ਦੇਵ ਜੀ

ਤੀਜੇ ਸਭ ਤੋਂ ਛੋਟੇ ਅਰਜਨ ਦੇਵ ਜੀ ੧੯ ਵੈਸਾਖ ਸੰ: ੧੬੨੦ ਬਿ: ਮੁਤਾਬਕ ੧੫ ਅਪ੍ਰੈਲ ਸੰਨ ੧੫੬੩ ਈ: ਨੂੰ ਜਨਮੇ ਸਨ। ਇਹ ਛੋਟੀ ਅਵਸਥਾ ਤੋਂ ਹੀ ਹਰ ਵੇਲੇ ਆਪਣੇ ਨਾਨਾ (ਸ੍ਰੀ ਗੁਰੂ ਰਾਮਦਾਸ ਜੀ) ਤੇ ਆਪਣੇ ਪਿਤਾ ਸ੍ਰੀ ਗੁਰੂ ਅਮਰਦਾਸ ਜੀ ਦੀ ਆਗਯਾ ਪਾਲਨਾ ਤੇ ਸੇਵਾ ਆਦਿ ਵਿਖੇ ਲਗੇ ਰਹਿੰਦੇ ਸਨ। ਛੋਟੀ ਅਵਸਥਾ ਵਿਖੇ ਹੀ ਇਨ੍ਹਾਂ ਦੀ ਵਿੱਦਯਾ ਤੇ ਰਚਨਾ ਦੀ ਸ਼ਕਤੀ ਨੂੰ ਵੇਖਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਫੁਰਮਾਇਆ ਸੀ, "ਦੋਹਿਤਾ, ਬਾਣੀ ਦਾ ਬੋਹਿਥਾ"। ਸੰਮਤ ੧੬੩੭ ਬਿ: ਵਿਖੇ ਸ੍ਰੀ ਗੁਰੂ ਰਾਮਦਾਸ ਜੀ ਦੇ ਵਡੇ ਚਚੇਰੇ ਭਾਈ ਸਹਾਰੀਮਲ ਦੇ ਪੁਤਰ ਦਾ ਵਿਆਹ ਸੀ, ਇਸ ਲਈ ਓਹ ਗੁਰੂ ਜੀ ਨੂੰ ਲਾਹੌਰ ਵਿਆਹ ਵਿਚ ਸ਼ਾਮਲ ਹੋਣ ਲਈ ਬੁਲਾਉਣ ਆਇਆ। ਗੁਰੂ ਜੀ ਨੇ ਪ੍ਰਿਥੀਚੰਦ ਨੂੰ ਵਿਵਾਹ ਵਿਖੇ ਜਾਣ ਦਾ ਹੁਕਮ ਦਿਤਾ, ਪਰ ਪ੍ਰਿਥੀਚੰਦ ਨੇ ਇਹ ਸੋਚਕੇ ਕਿ ਮੇਰੇ ਲਾਹੌਰ ਜਾਣ ਕਰਕੇ ਪਿਛੋਂ ਮੁਖਤਿਆਰੀ ਹੋਰਨਾਂ ਦੇ ਹੱਥ ਚਲੀ ਜਾਵੇਗੀ, ਜਾਣ ਤੋਂ ਨਾਂਹ ਕਰ ਦਿਤੀ, ਜਿਸ ਪਰ ਗੁਰੂ ਜੀ ਨੇ ਬੁਰਾ ਮੰਨਿਆ।

ਪ੍ਰਿਥੀਚੰਦ ਦੀ ਨਾਂਹ ਨੂੰ ਸੁਣਕੇ ਗੁਰੂ ਜੀ ਨੇ ਭਾਈ ਸਹਾਰੀ ਮੱਲ ਨੂੰ ਆਖਿਆ ਕਿ ਅਸੀਂ ਆਪ ਨਾਲ ਅਰਜਨ ਦੇਵ ਨੂੰ ਭੇਜ ਦਿੰਦੇ ਹਾਂ। ਤਾਂ ਸਹਾਰੀ ਮੱਲ ਨੇ ਕਿਹਾ ਕਿ ਇਹ ਠੀਕ ਹੈ ਪਰੰਤੂ ਉਹ ਅਜੇ ਬਾਲ ਹਨ, ਕਿਤੇ ਮੁੜਨ ਲਈ ਛੇਤੀ ਨਾ ਕਰਨ। ਇਸ ਪਰ ਗੁਰੂ ਜੀ ਨੇ ਕਿਹਾ ਕਿ ਅਸੀਂ ਅਰਜਨ ਦੇਵ ਨੂੰ ਕਹਿ ਦੇਵਾਂਗੇ ਕਿ ਉਹ ਸਾਡੇ ਬੁਲਾਏ ਬਿਨਾ ਨਹੀਂ ਆਵੇਗਾ। ਸਾਰੀ ਗੱਲ ਸਮਝਾਕੇ ਸ੍ਰੀ ਅਰਜਨ ਦੇਵ ਜੀ ਨੂੰ ਲਾਹੌਰ ਘੱਲ ਦਿੱਤਾ। ਅਤੇ ਤਾਕੀਦ ਕਰ ਦਿਤੀ ਕਿ ਸਾਡੇ ਸੱਦੇ ਪੁਜੇ ਬਿਨਾ ਵਾਪਸ ਨਹੀਂ ਔਣਾ।

(ਗੁਰੂ) ਅਰਜਨ ਦੇਵ ਜੀ ਲਾਹੌਰ ਚਲੇ ਗਏ, ਵਿਵਾਹ ਹੋਏ ਤੋਂ ਪਿਛੋਂ ਕਾਫੀ ਸਮਾਂ ਗੁਜ਼ਰ ਗਿਆ ਨਾ ਹੀ ਗੁਰੂ ਜੀ ਵਲੋਂ ਕੋਈ ਪਤ੍ਰ ਪਹੁੰਚੀ ਤੇ ਨਾ ਹੀ ਸਿੱਖ ਸੇਵਕ ਲੈਣ ਵਾਸਤੇ ਗਿਆ, (ਗੁਰੂ) ਅਰਜਨ ਜੀ ਵਿਛੋੜੇ ਨਾਲ ਬਹਿਬਲ ਹੋ ਗਏ, ਗੁਰੂ ਜੀ ਵਲ ਪਰੇਮ ਪਤਰ ਲਿਖਿਆ ਉਹ ਚਿੱਠੀਆਂ ਪ੍ਰਿਥੀਚੰਦ ਨੇ ਲੈਕੇ ਛੁਪਾ ਲਿਤੀਆਂ ਕੋਈ ਉਤਰ ਨਾ ਜਾਣੇ ਪਰ 'ਲਾਹੌਰ ਤੋਂ ਤੀਜੀ

ਚਿਠੀ ਲਿਖੀ, ਇਸ ਤਰਾਂ ਤਿੰਨੇ ਚਿਠੀਆਂ ਪ੍ਰਿਥੀਚੰਦ ਨੇ ਛੁਪਾ ਲਿਤੀਆਂ, ਅਖੀਰ ਗੁਰੂ ਜੀ ਨੇ ਚਿਠੀ ਪਰ ਨੰਬਰ ੪ ਲਾਕੇ ਹਲਕਾਰੇ ਨੂੰ ਆਖਿਆ, ਇਹ ਪਤਰ ਗੁਰੂ ਜੀ ਨੂੰ ਹਥੀਂ ਦੇਣੀ, ਸੋ ਚਿੱਠੀ ਹਥੀਂ ਪਹੁੰਚਣ ਪਰ ਗੁਰੂ ਜੀ ਨੇ ਨੰਬਰ ਚਾਰ ਪੜ੍ਹਕੇ ਪ੍ਰਿਥੀਚੰਦ ਨੂੰ ਪੁਛਿਆ, ਅਰਜਨ ਦੀਆਂ ਪਹਿਲੇ ਆਦੀ ਤਿੰਨੇ ਚਿਠੀਆਂ ਕਿਥੇ ਹਨ ? ਓਹ ਮੁਕਰ ਗਿਆ। ਦਰਿਆਫਤ ਕਰਨੇ ਪਰ ਪ੍ਰਿਥੀ ਚੰਦ ਦੇ ਝੂਠ ਤੇ ਕਪਟ ਦਾ ਪਾਜ ਖੁਲ ਗਿਆ, ਗੁਰੂ ਜੀ ਨੇ ਅਰਜਨ ਨੂੰ ਲਾਹੌਰ ਤੋਂ ਸੱਦ ਘਲਿਆ ਉਨ੍ਹਾਂ ਚਿਠੀਆਂ ਦਾ ਭਾਵ ਗੁਰੂ ਜੀ ਨੇ 'ਗੁਰੂ ਗੱਦੀ ਮਿਲਣੇ ਪਿਛੋਂ', ਮੇਰਾ ਮਨ ਲੋਚੈ ਗੁਰ ਦਰਸ਼ਨ ਤਾਂਈ ਸ਼ਬਦਾਂ ਦੁਆਰੇ ਪ੍ਰਗਟਾਇਆ।

ਨੋਟਃ—ਪ੍ਰਿਥੀਚੰਦ ਨੂੰ ਪਤਾ ਲਗਿਆ ਕਿ ਗੁਰੂ ਜੀ ਹੁਣ ਗੁਰੂ ਗੱਦੀ ਅਰਜਨ ਨੂੰ ਦੇਣਗੇ, ਜਿਸ ਕਾਰਨ ਝਗੜਨੇ ਲਗ ਪਿਆ। ਪ੍ਰਿਥੀਚੰਦ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਨਾਲ ਝਗੜਾ ਬੰਨ੍ਹ ਲਿਆ ਕਿ ਮੈਂ ਆਪ ਦਾ ਵੱਡਾ ਪੁੱਤ੍ਰ ਹਾਂ, ਇਸ ਕਰਕੇ ਗੁਰ-ਗੱਦੀ ਦਾ ਹੱਕ ਮੇਰਾ ਹੈ। ਗੁਰੂ ਜੀ ਨੇ ਫਰਮਾਇਆ, ਮੀਣਿਆਂ! ਬੇਅਰਥ ਝਗੜੇ ਨਾ ਕਰ, ਗੁਰ-ਗੱਦੀ ਕਿਸੇ ਦੇ ਘਰ ਦੀ ਮਲਕੀਅਤ ਨਹੀਂ, ਜੋ ਇਸਦੇ ਯੋਗ ਹੋਵੇਗਾ ਉਸੀ ਨੂੰ ਮਿਲੇਗੀ। ਇਹ ਬਾਤ ਕਰਤਾਰ ਦੇ ਹੁਕਮ ਨਾਲ ਪ੍ਰਾਪਤ ਹੁੰਦੀ ਹੈ। ਅਬਾ ਤਬਾ ਬੋਲਣ ਪਰ ਗੁਰੂ ਜੀ ਨੇ ਬਹੁਤ ਪਿਆਰ ਨਾਲ ਸਮਝਾਇਆ ਕਿ ਪਿਤਾ ਦਾ ਸਾਹਮਣਾ ਕਰਨਾ ਕਪੁਤ੍ਰਾਂ ਵਾਲਾ ਕੰਮ ਹੈ। ਕਾਹੇ ਪੂਤ ਝਗਰਤ ਹਉ ਸੰਗਿ ਬਾਪ॥ ਜਿਨਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥੧॥ ਰਹਾਉ॥ ਜਿਸੁ ਧਨ ਕਾ ਤੁਮ ਗਰਬ ਕਰਤ ਹਉ ਸੋ ਧਨ ਕਿਸਹਿ ਨ ਆਪ॥ ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ॥੧॥ (ਸਾਰੰਗ ਮਃ ੪) ਤਦ ਪ੍ਰਿਥੀਚੰਦ ਇਹ ਸਿਖਯਾ ਗ੍ਰਹਿਣ ਕਰਨ ਦੀ ਥਾਂ ਹੋਰ ਭੀ ਵਧ ਭੜਕਿਆ ਤੇ ਜਾਣ ਲਿਆ ਕਿ ਗੁਰੂ ਜੀ ਹੁਣ ਮੈਨੂੰ ਗੱਦੀ ਨਹੀਂ ਦਿੰਦੇ।

## ਅਨੰਦ ਮ੍ਰਯਾਦਾ ਦੀ ਰਸਮ

ਸ੍ਰੀ ਗੁਰੂ ਨਾਨਕ ਜੀ ਨੇ ਛੋਟੀ ਉਮਰ ਵਿਚ ਜੰਞੂ ਸੰਸਕਾਰ ਸਮੇਂ ਜੰਞੂ ਨਾ ਪਹਿਰ ਕੇ ਉਸ ਦਾ ਖੰਡਣ ਕਰਕੇ, ਬ੍ਰਾਹਮਣੀ ਮ੍ਰਯਾਦਾ ਨੂੰ ਗ੍ਰਹਿਣ ਨਹੀਂ ਕੀਤਾ ਇਸ ਹਾਲਤ ਉਨ੍ਹਾਂ ਦਾ ਵਿਵਾਹ 'ਗ੍ਰਹਿਆਂ ਆਦਿ ਦੇ ਪੂਜਾ ਕਰਵਾਕੇ 'ਬ੍ਰਾਹਮਣ ਰੀਤੀ ਨਾਲ ਹੋਇਆ ਮੰਨਣਾਂ ਜਾਂ ਲਿਖਣਾਂ ਮਨਮਤ ਹੈ। ਗੁਰੂ ਨਾਨਕ ਜੀ ਨੇ ਗ੍ਰਹਿਆਂ ਆਦਿ ਦੀ ਮਨੌਤ ਦਾ ਖੰਡਣ ਕੀਤਾ ਹੈ। ਲਿਖਿਆ ਹੈ—'ਗੁਰਦੁਆਰੈ ਹਮਰਾ ਵਿਵਾਹ ਜਿ ਹੋਇਆ॥ ਆਸਾ ਮਃ ੧॥ ਸਾਫ ਹੈ ਕਿ ਗੁਰੂ ਜੀ ਨੇ ਆਪਣੀ ਸ਼ਾਦੀ ਦੀ ਰਸਮ ਬ੍ਰਾਹਮਣ ਰੀਤੀ ਨਾਲ ਨਹੀਂ ਕਰਵਾਈ, ਗੁਰ ਮ੍ਰਯਾਦਾ ਕੀਤੀ।

ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਦੀ ਸ਼ਾਦੀ ਸਿਖ ਸਜਣ ਥੀਂ ਪਹਿਲਾਂ ਹੀ ਹੋ ਚੁਕੀ ਸੀ। ਗੁਰੂ ਰਾਮਦਾਸ ਜੀ ਦੀ ਸ਼ਾਦੀ ਤੀਜੇ ਗੁਰੂ ਜੀ ਨੇ ਅਨੰਦ ਬਾਣੀ ਰਚਕੇ ਆਪ ਕੀਤੀ। ਅਨੰਦ ਭਇਆ ਮੇਰੀ ਮਾਏ, ਸਤਿਗੁਰੂ ਮੈਂ ਪਾਇਆ॥ ਅਨੰਦ ਰਾਮ ਕਲੀ ਮਃ ੩॥ ਵਿਵਾਹ ਸਮੇਂ ਅਨੰਦ ਬਾਣੀ ਪੜ੍ਹਨੇ ਕਰਕੇ ਹੀ 'ਵਿਵਾਹ ਦਾ ਨਾਮ 'ਆਨੰਦ' ਪਿਆ ਹੈ। (ਸਖੀ ਬਾਣੀ ਅਨੰਦ ਗਾਵੋ) ਸਤਿਗੁਰੂ ਨਾਨਕ ਜੀ ਨੇ ਸ੍ਵੰਬਰ ਅਨੰਦ (ਲੜਕੇ ਲੜਕੀ ਦੀ ਪਰਸਪਰ ਰਜ਼ਾਮੰਦੀ ਨਾਲ

ਸ਼ਾਦੀ ਹੋਣੀ) ਦੀ ਰਸਮ ਜਾਰੀ ਕੀਤੀ ਹੈ ਜਿਹਾ ਕਿ 'ਗੁਣ ਜੰਞ ਲਾੜੇ ਨਾਲ ਸੋਹੈ ਪਰਖ ਮੋਹਣੀ ਐ ਲਿਆ ।। ਸੂਹੀ ਮ: ੧ ।। ਆਦਿ ਸ਼ਬਦਾਂ ਤੋਂ ਪ੍ਰਗਟ ਹੈ।

ਗੁਰੂ ਰਾਮਦਾਸ ਜੀ ਨੇ (ਗੁਰੂ) ਅਰਜਨ ਜੀ ਦੀ ਸ਼ਾਦੀ ਹਾੜ ਸੰਮਤ ੧੬੩੬ ਬਿ: ਨੂੰ ਆਪ ਪਿੰਡ ਮੌੜ (ਜ਼ਿਲਾ ਜਾਲੰਧਰ) ਵਿਖੇ ਕੀਤੀ, (ਗੁਰੂ) ਅਰਜਨ ਜੀ ਅਠਾਰਾਂ ਕੁ ਸਾਲਾਂ ਦੇ ਸਨ। ਸੰਮਤ ੧੬੩੮ ਬਿ: ਵਿਖੇ ਆਪ ਨੂੰ ਗੁਰ-ਗੱਦੀ ਸੌਂਪੀ। ਚੂੰਕਿ ਗੁਰੂ ਰਾਮਦਾਸ ਜੀ ਭਾਈ ਜੇਠਾ ਹੋਣ ਦੀ ਹਾਲਤ ਵਿਚ, ਲਾਹੌਰ ਜਾਕੇ ਪੰਡਿਤਾਂ ਦੀ ਅਰਜੀ ਪਰ ਬਾਦਸ਼ਾਹ ਅਕਬਰ ਦੇ ਦਰਬਾਰ ਵਿਚ ਪੇਸ਼ੀ ਪਰ ਗਏ ਤੇ ਸਭ ਨੂੰ ਨਿਰਉੱਤਰ ਕੀਤਾ, ਕਿ ਸਿੱਖ ਧਰਮ ਵੇਦਾਂ ਕਤੇਬਾਂ ਦੇ ਸਿਧਾਂਤ ਤੋਂ ਵਖਰਾ ਸਿਧਾਂਤ ਹੈ। ਪੰਡਿਤ ਸਖਤ ਨਾਰਾਜ਼ ਸਨ, 'ਗੁਰੂ ਜੀ ਜਦੋਂ ਪਿੰਡ ਮੌੜ ਸਿੱਖਾਂ ਸਮੇਤ ਗਏ ਤਾਂ ਪੰਡਤਾਂ ਨੇ ਐਨ ਮੌਕੇ ਸਿਰ ਮਸ਼ਵਰਾ ਕਰਕੇ ਜਵਾਬ ਦੇ ਦਿਤਾ ਕਿ ਅਸੀਂ ਵਿਵਾਹ ਦੀ ਰਸਮ ਤਦ ਕਰਾਂਗੇ, 'ਜੇ ਗੁਰੂ ਜੀ ਸਾਡੀ ਬਾਤਾਂ ਨੂੰ ਮਨਣਗੇ 'ਪਹਿਲਾਂ ਉਨ੍ਹਾਂ ਨੇ ਲਗਨ ਸ਼ਗਨ ਸਭ ਵਾਰੇ ਤੇ ਸਮਾਂ ਵਿਵਾਹ ਦਾ ਨੀਯਤ ਸੀ। ਗੁਰੂ ਜੀ ਨੇ ਇਸ ਵਾਪਰੀ ਔਕੜ ਨੂੰ ਰਾਗ ਸੂਹੀ ਵਿਖੇ ਲਿਖਿਆ ਹੈ ਕਿ ਸਿੱਖ ਵਿਆਹ ਮ੍ਰਯਾਦਾ ਦੀ ਵਰਤੋਂ ਕਿਵੇਂ ਲਾਜ਼ਮੀ ਬਣੀ।

'ਆਇਆ ਲਗਨੁ ਗਣਾਇ ਹਿਰਦੈ ਧਨ ਓਮਾਹੀਆ ਬਲਿਰਾਮ ਜੀਉ।। ਪੰਡੀ ਵਾਚਾਈ ਮਨਿ ਵਜੀ ਵਧਾਈ, ਜਬ ਸਾਜਨ ਸੁਣੇ ਘਰ ਆਏ।। ਗੁਣੀ ਗਿਆਨ ਬਹਿ ਮਤਾ ਪਕਾਇਆ, ਫੇਰੇ ਤਤੁ ਦਿਵਾਏ।। ਸੂਹੀ ਮਹਲਾ ੪।। ਭਾਵ ਪੰਡਿਤਾਂ ਪਤ੍ਰੀਆਂ ਲਗਨ ਆਦਿ ਸੋਧਕੇ ਸਾਹੇ ਦੀ ਚਿੱਠੀ ਲਿਖੀ, ਤੇ ਮੌਕੇ ਸਿਰ ਰੁਸ ਬੈਠੇ, ਗੁਰੂ ਜੀ ਨੂੰ ਖਬਰ ਹੋਈ ਤਾਂ 'ਲੜਕੀ ਦੇ ਪਿਤਾ ਚੰਦਨ ਦਾਸ ਨੂੰ ਪੁਛਿਆ, ਓਹ ਪਿੰਡ ਤੇ ਬ੍ਰਾਹਮਣਾਂ ਦੀ ਕਨੌਡ ਵਿਚ ਸੀ। ਕਿ ਦਸੋ ਹੁਣ ਕੀ ਕੀਤਾ ਜਾਵੇ? ਉਸਨੇ ਕਿਹਾ ਮਹਾਰਾਜ ਮੈਂ ਤਾਂ ਲੜਕੀ ਦਾ ਸੰਕਲਪ ਕਰ ਚੁਕਿਆ ਹਾਂ, ਪਿੰਡ ਵਿਚ ਮੈਂ ਇਕੋ ਸਿੱਖ ਹਾਂ, ਪੰਡਤਾਂ ਦਾ ਇਥੇ ਜ਼ੋਰ ਹੈ। ਉਹ ਆਪ ਨਾਲ ਨਾਰਾਜ਼ ਹਨ। ਜਿਸ ਪਰ ਗੁਰੂ ਜੀ ਨੇ ਨਾਲ ਆਈ ਸਿੱਖ ਸੰਗਤ ਨਾਲ ਮਿਲਕੇ ਬਹਿ ਮਤਾ ਪਕਾਇਆ (ਗੁਰਮਤਾ ਸੋਧਿਆ) ਸਾਰੇ ਗੁਣੀ ਗਿਆਨੀਆਂ ਨੇ ਅਰਥ ਤ ਬਾਬਾ ਬੁਢਾ ਜੀ, ਭਾਈ ਗੁਰਦਾਸ ਜੀ, ਮਿਹਾਰੀ ਰਾਮ, ਭਾਈ ਸਾਲੋ ਆਦਿ ਮੁਖੀ ਸਿੱਖਾਂ ਨੇ ਸਲਾਹ ਦਿਤੀ ਕਿ ਮਹਾਰਾਜ ਪੰਡਿਤਾਂ ਦੀ ਗੋਤ ਰਸਮਾਂ ਦਾ ਉੱਕਾ ਹੀ ਤਿਆਗ ਕਰਕੇ 'ਤੱਤ ਗਿਆਨ ਦੇ ਫੇਰੇ ਪੜ੍ਹਾਓ। ਜਿਸ ਪਰ ਗੁਰੂ ਜੀ ਨੇ ਉਸੀ ਮੌਕੇ ਪਰ ਚਾਰ ਲਾਵਾਂ ਉਚਾਰੀਆਂ ਜੋ ਕਿ ਰਾਗ ਸੂਹੀ ਮ: ੪ ਹੇਠਾਂ ਦਰਜ ਹਨ, 'ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿਰਾਮ ਜੀਉ।। ਇਸਤਰਾਂ ਚਾਰੇ ਲਾਵਾਂ ਰਚਕੇ ਅਨੰਦ ਕਾਰਜ ਗੁਰੂ ਸੰਗਤ ਮਿਲਕੇ ਆਪੇ ਕਰਵਾ ਦਿਤਾ ਅਤੇ ਪਰਵਿਰਤੀ ਅਤੇ ਨਿਰਵਿਰਤੀ ਮਾਰਗ ਨੂੰ ਕੱਠੇ ਕਰਕੇ ਮ੍ਰਯਾਦਾ ਚਲਾਈ, ਉਸ ਸਮੇਂ ਤੋਂ ਸਿੱਖਾਂ ਨੇ ਪੋਪਲੀਲਾ ਦਾ ਉਕਾ ਹੀ ਬਾਈਕਾਟ ਸਮਝਕੇ ਅਨੰਦ ਮ੍ਰਯਾਦਾ ਨਾਲ ਵਿਵਾਹ ਕਰਨੇ ਆਰੰਭੇ। ਗੁਣੀ ਗਿਆਨੀ ਬਹਿ ਮਤਾ ਪਕਾਇਆ, ਫੇਰੇ ਤਤ ਦਿਵਾਏ।। ਵਰ ਪਾਇਆ ਪੁਰਖੁ ਅਗੰਮਿ ਅਗੋਚਰ, ਸਦ ਨਵ ਤਨੁ ਬਾਲ ਸਖਾਈ।। ਨਾਨਕ ਕਿਰਪਾ ਕਰਕੈ ਮੇਲੇ ਵਿਛੜਿ ਕਦੇ ਨ ਜਾਈ।। ਸੂਹੀ ਮ: ੪।। ਇਹ ਸਬਦ ਲਾਵਾਂ ਥੀਂ ਪਹਿਲਾਂ ਲਿਖੇ ਹਨ। ਗੁਰੂ ਜੀ ਨੇ ਹੁਕਮ ਕੀਤਾ ਅਗੇ ਨੂੰ ਕੋਈ ਸਿੱਖ ਬ੍ਰਾਹਮਣਾਂ ਪਾਸੋਂ ਵਿਵਾਹ ਦੀ ਰਸਮ ਨਾ ਕਰਾਵੇ, ਲਾਵਾਂ ਪੜ੍ਹਕੇ ਅਨੰਦ ਕਾਰਜ ਕਰੇ।

ਨੋਟ—ਮਾਤਾ ਰਾਮ ਦੇਵੀ ਜੀ ਗੁਰੂ ਜੀ ਦੇ ਘਰ ਸਤ ਕੁ ਸਾਲ ਵਸਦੇ ਰਹੇ ਅਤੇ ਬਿਨਾਂ ਉਲਾਦ ਤੋਂ ਹੀ ਸੰਮਤ ੧੬੪੩ ਵਿਖੇ ਚਲਾਣੇ ਕਰ ਗਏ। ਸਿਖਾਂ ਦੀ ਪ੍ਰਾਰਥਨਾ ਮਨਕੇ ਗੁਰੂ ਜੀ ਨੇ ਦੂਜੀ ਸ਼ਾਦੀ ਸੰਮਤ ੧੬੪੬ ਪਿੰਡ ਮਉ (ਮੌ) ਜ਼ਿਲਾ ਜਾਲੰਧਰ ਵਿਖੇ ਭਾਈ ਕਿਸ਼ਨ ਚੰਦ ਦੀ ਪੁੱਤ੍ਰੀ ਗੰਗਾ ਨਾਲ ਗੁਰਮਤ ਅਨੁਸਾਰ ਕਰਵਾਈ। ਇਸ ਮੌਕਿਆ ਪਰ ਬਾਬਾ ਬੁੱਢਾ ਜੀ ਨੇ ਲਾਵਾਂ ਪੜ੍ਹੀਆਂ ਅਤੇ ਅਨੰਦ ਦੀ ਰਸਮ ਭਾਈ ਗੁਰਦਾਸ ਜੀ ਨੇ ਕਰਵਾਈ। ਪਿੰਡ ਮਉ ਫਲੌਰ ਤੋਂ ਛੀ ਕੁ ਮੀਲਾਂ ਪੁਰ ਹੈ ਇਥੇ ਜਦੋਂ ਜੰਞ ਢੁੱਕੀ, ਪਿੰਡ ਦੇ ਕੁਝ ਕੁ ਲੋਕਾਂ ਨੇ ਗੁਰੂ ਜੀ ਨਾਲ ਮਾਖੌਲ ਕੀਤਾ, ਕਿ ਇਸ ਪਿੰਡ ਦਾ ਰਿਵਾਜ਼ ਹੈ ਜੇ ਕੋਈ ਵਿਵਾਹ ਪਰ ਆਵੇ, ਬਿਹਾਂਦੜ (ਲਾੜਾ) ਨੂੰ ਘੋੜੇ ਪਰ ਚੜ੍ਹ ਕੇ ਜ਼ਿਮੀਨ ਵਿਚ ਗੱਡਿਆ ਕੀਲਾ ਪੁਟਣਾਂ ਪੈਂਦਾਂ ਹੈ ਗੁਰੂ ਜੀ ਨੇ ਉਨਾਂ ਲੋਕਾਂ ਦੇ ਬਹੁਤ ਅੜੀ ਕਰਨ ਪਰ ਕਿਹਾ ਪਿੰਡ ਦੀ ਮੋਹੜੀ ਪੁੱਟਣੀ ਠੀਕ ਨਹੀ ਹੈ, ਅੜੀਅਲ ਪੁਰਸ਼ਾਂ ਨੇ ਇਕ ਕਰੀਰ ਨੂੰ ਕਟਕੇ ਉਸਦੀ ਜੜਾਂ ਲਕੋਕੇ ਆਖਿਆ ਇਹ ਗਡਿਆ ਕੀਲਾ ਹੈ, ਗੁਰੂ ਜੀ ਨ ਘੋੜੇ ਪਰ ਚੜ੍ਹ ਕੇ ਇਕੋ ਨੇਜਾ ਮਾਰ ਕੇ ਕਰੀਰ ਦਾ ਮੁਸਲ ਪੁੱਟ ਦਿਤਾ ਤੇ ਪਿਛੋਂ ਆਖਿਆ—ਮਾਉ ਮਾਰੀ ਕਰਤਾਰ ਨੇ ਮਾਉ ਵਸਦੇ ਭੂਠੇ ॥ ਉਪਰ ਜਿਨਾਂ ਗੋਦੜੇ ਅਰ ਹਥੀਂ ਨੂਠੇ ॥ ਗੁਰੂ ਜੀ ਦਾ ਇਸਤਰਾਂ ਦਾ ਕਥਨ ਸੁਣਕੇ ਪਿੰਡ ਦੇ ਭਲੇ ਲੋਕਾਂ ਨੇ ਖਿਮਾਂ ਮੰਗੀ ਤਾਂ ਗੁਰੂ ਜੀ ਨੇ ਪਿੰਡ ਦੀ ਮੋੜੀ ਕਾਇਮ ਰਹਿਣ ਦਿਤੀ ॥

## ਬਾਦਸ਼ਾਹ ਅਕਬਰ ਦਾ ਔਣਾ

ਬਾਦਸ਼ਾਹ ਅਕਬਰ ਨੂੰ ਗੁਰੂ ਘਰ ਪਰ ਕਾਫੀ ਸ੍ਰਧਾ ਸੀ, ਉਸ ਦੇ ਚਿੱਤ ਵਿੱਚ ਸ਼ਾਹ ਬਾਬਰ ਅਤੇ ਆਪਣ ਪਿਤਾ ਹਮਾਯੂੰ ਦਾ ਗੁਰੂ ਸਰਣ ਵਿਚ ਔਣਾਂ ਖਾਸ ਅਸਰ ਰਖਦਾ ਸੀ। ਤੀਜੇ ਗੁਰੂ ਜੀ ਪਾਸ ਅਕਬਰ ਹਰ ਦੌਰੇ ਔਂਦਾ ਰਿਹਾ। ਇਸ ਦਾ ਵਜ਼ੀਰ ਟੋਡਰ ਮੱਲ ਭੀ ਗੁਰੂ ਘਰ ਦਾ ਪ੍ਰੇਮੀ ਸੀ। ਅਕਬਰ ਚਾਹੇ ਪੜ੍ਹਿਆ ਲਿਖਿਆ ਨਹੀਂ ਸੀ, ਪਰ ਮਹਾਂਰਾਜਾ ਰਣਜੀਤ ਸਿੰਘ ਜੀ ਦੀ ਤਰਾਂ ਨੀਤੀਵਾਨ, ਬਹੁਤ ਸੀ, ਇਸ ਦੇ ਦਰਬਾਰ ਵਿੱਚ ਗੁਣਵਾਨਾਂ ਦੀ ਬਹੁਤ ਕਦਰ ਸੀ 'ਇਸੇ ਕਰਕੇ ਇਸ ਪਾਸ ਤਾਨ ਸੈਨ, ਫੈਜ਼ੀ, ਬੀਰ ਬਲ, ਅਬਦੁਲ ਰਹੀਮ ਖਾਂ, ਅਬੁਲ ਫਜ਼ਲ, ਮਾਨ ਸਿੰਘ, ਟੋਡਰ ਮਲ ਆਦਿ ਵਿਦਯਵਾਨ ਸਨ, ਜਿਨ੍ਹਾਂ ਨੂੰ ਕਿ ਨੌ ਰਤਨ ਆਖੀਦਾ ਸੀ।

ਹਿੰਦੁਸਤਾਨ ਵਿਖੇ ਅਮਨ ਦਾ ਰਾਜ, ਸੁਲਾਕੁਲ ਹੋਕੇ ਸ਼ਹਿਨਸ਼ਾਹ ਬਣਨਾ ਅਕਬਰ ਦਾ ਖਾਸ ਕਰਤਬ ਸੀ। ਹਿੰਦੀ ਕਵੀ ਤੁਲਸੀ ਦਾਸ, ਸੰਤ ਸੂਰਦਾਸ ਏਸੇ ਦੇ ਸਮੇਂ ਵਿਚ ਹੋਏ ਹਨ। ਅਕਬਰ ਹਮੇਸ਼ਾ ਮਹਾਤਮਾਂ ਪੁਰਸ਼ਾਂ ਨੂੰ ਭਾਲਕੇ ਉਨ੍ਹਾਂ ਦਾ ਸਤਿਕਾਰ ਕਰਦਾ ਸੀ, ਉਸੇ ਦੀ ਨੀਤੀ ਸੀ ਕਿ ਆਪਣੇ ਦੁਸ਼ਮਣ ਰਾਜਪੂਤਾਂ ਨਾਲ ਰਿਸ਼ਤੇ ਗੰਢਕੇ ਆਪਣੇ ਬਣਾਇਆ। ਜੋ ਉਸਨੂੰ ਖੁਸ਼ੀ ਨਾਲ ਡੋਲੇ ਦਿੰਦੇ ਰਹੇ। ਇਸਤਰਾਂ ਰਾਜਪੂਤ ਮੁਗਲ ਰਾਜ ਦੇ ਤਕੜੇ ਹਮੈਤੀ ਰਹੇ। ਮੁਗਲ ਰਾਜ ਦੀ ਕਾਇਮੀ ਵਾਸਤੇ ਜੰਗ ਭੀ ਲੜਦੇ ਰਹੇ। ਅਕਬਰ ਜਦੋਂ ਭੀ ਪੰਜਾਬ ਵਲ ਆਇਆ ਗੁਰੂ ਸਾਹਿਬਾਨ ਦੇ ਦਰਸ਼ਨ ਜ਼ਰੂਰ ਕਰਦਾ ਸੀ ਲਾਹੌਰ ਜਾਣ ਵੇਲੇ ਚੌਥੇ ਗੁਰੂ ਰਾਮਦਾਸ ਜੀ ਨੂੰ ਗੁਰੂ ਕੇ ਚੱਕ (ਅੰਮ੍ਰਿਤਸਰ) ਮਿਲਿਆ। ਗੁਰੂ ਰਾਮਦਾਸ ਜੀ ਦੇ ਲੰਗਰ ਦਾ ਪ੍ਰਬੰਧ ਅਤੇ ਸੇਵਾ ਵਿਖੇ ਅਤੀ ਖੁਸ਼ੀ ਹੋਇਆ। ਉਸਨੇ ਲੰਗਰ ਦੇ ਨਾਮ ਜਾਗੀਰ ਲੈਣ ਵਾਸਤੇ ਬੇਨਤੀ ਕੀਤੀ, ਪਰ ਗੁਰੂ ਜੀ ਨੇ ਇਨਕਾਰ ਕਰ ਦਿਤੀ ਕਿਹਾ ਕਿ ਗੁਰੂ ਘਰ ਸਤੰਤਰ ਰਹੇਗਾ, ਕਿਸੀ ਦੇ ਮੁਥਾਜ ਨਹੀਂ ਹੈ, ਜਾਗੀਰ ਗੁਰੂ ਘਰ ਦੀ

ਸੁਤੰਤ੍ਰਤਾ ਪਰ ਪਾਬੰਦੀ ਹੈ, ਬਾਦਸ਼ਾਹ ਸਮਝ ਗਿਆ ਕਿ ਗੁਰੂ ਨਾਨਕ ਜੀ ਦੇ ਘਰੋਂ ਤਾਂ ਬਾਦਸ਼ਾਹ ਵਰੋਸੋਂਦੇ ਆਏ ਹਨ। ਅਸੀਂ ਸੰਸਾਰੀ ਬਾਦਸ਼ਾਹ ਹਾਂ, ਇਹ ਸੱਚੇ ਬਾਦਸ਼ਾਹ ਹਨ। ਅਕਬਰ ਨੇ ਇਕ ਸੌ ਇਕ ਮੋਹਰ ਮੱਥਾ ਟੇਕਕੇ ਆਪਣੇ ਲਈ ਖਿਮਾ ਮੰਗੀ, ਤੇ ਚਲਾ ਗਿਆ।

## ਮਸੰਦਾ ਦੀ ਸਥਾਪਨਾ

ਗੁਰੂ ਅਮਰ ਦਾਸ ਜੀ ਨੇ ਬਾਈ ਮੰਜੀਆਂ ਪ੍ਰਚਾਰਕਾਂ ਦੀਆਂ ਥਾਪੀਆਂ ਸਨ, ਮਾਨੋ ਇਹ ਬਾਈਸ ਸੂਬੇ ਸਨ, ਅਰ ਇਹ ਇਲਾਕੇ ਵਾਰ ਗੁਰਸਿਖੀ ਦਾ ਪ੍ਰਚਾਰ ਕਰਦੇ ਸਨ। ਪਰ ਗੁਰੂ ਰਾਮ ਦਾਸ ਜੀ ਨੇ ਇਨ੍ਹਾਂ ਤੋਂ ਇਲਾਵਾ ਕੁਝ ਮੁਖੀ ਸਿਖਾਂ ਨੂੰ ਇਲਾਕੇ ਵਾਰ ਗੱਦੀਆਂ ਸੌਂਪੀਆਂ। ਮਸੰਦ ਤੋ ਭਾਵ ਮਸਨਦ ਨਸ਼ੀਨ ਸੀ ਅਰ ਇਹ ਮਾਨੋ 'ਗੁਰੂ ਸਾਹਿਬਾਨ ਦੇ ਨਾਇਬ ਸਨ ਇਨ੍ਹਾਂ ਨੂੰ ਕਾਫੀ ਅਧਿਕਾਰ ਦਿਤੇ ਗਏ ਸਨ ਬਾਹਰੋਂ ਜੋ ਚੜ੍ਹਾਵਾ ਆਦਿ ਔਂਦਾ ਸਭ ਇਨ੍ਹਾ ਦੀ ਰਾਹੀਂ ਔਂਦਾ ਸੀ। ਛੀ ਮਹੀਨਿਆਂ ਪਿਛੋਂ ਇਹ ਸਰਕਾਰੀ ਮਾਮਲੇ ਦੀ ਮਾਨਿੰਦ ਆਪੋ ਅਪਣਾ ਹਿਸਾਬ ਭੁਗਤੌਂਦੇ ਸਨ, 'ਬਾਹਰਲੇ ਪ੍ਰੇਮੀ ਸਿੱਖ ਇਨ੍ਹਾਂ ਦਾ ਵੱਡਾ ਸਤਿਕਾਰ ਕਰਦੇ, ਤੇ ਇਨ੍ਹਾਂ ਨੂੰ 'ਗੁਰੂ ਕੇ' ਆਖਿਆ ਜਾਂਦਾ ਸੀ।। ਗੁਰੂ ਸਾਹਿਬਾਂ ਦੇ ਹੁਕਮ ਨਾਮੇ ਸਾਰੇ ਇਨ੍ਹਾਂ ਦੀ ਰਾਹੀਂ ਸਿਖਾਂ ਪਾਸ ਪਹੁੰਚਦੇ ਸਨ। ਮਸੰਦਾਂ ਨੂੰ ਇਹ ਅਖਤਿਆਰ ਸੀ ਕਿ ਸਿਖਾਂ ਦੇ ਪਰਸ ਪਰ ਝਗੜੇ ਨਬੇੜ ਦਿਆ ਕਰਨ ਤਾਂ ਕਿ ਸਰਕਾਰੀ ਅਦਾਲਤਾਂ ਵਿੱਚ ਜਾ ਕੇ ਕੋਈ ਸਿੱਖ ਖੁਆਰ ਨਾ ਹੋਵੇ, ਮਸੰਦਾ ਦੇ ਹਥਾਂ ਵਿੱਚ ਪੂਰੀ ਤਾਕਤ ਸੀ ਕਿ ਓਹ ਸਰਕਾਰੀ ਅਦਾਲਤਾਂ ਦੀ ਤਰਾਂ ਜਿਵੇਂ ਖ਼ੁਸ਼ੀ ਸਿਖਾਂ ਦੇ ਹਰਤਰਾਂ ਦੇ ਫੈਸਲੇ ਕਰਨ ਗੁਰੂ ਜੀ ਪਾਸ ਓਹੀ ਝਗੜਾ ਔਂਦਾ ਜਿਸ ਨੂੰ ਕਿ ਮਸੰਦ ਨਬੇੜ ਨਹੀ ਸਕਦੇ ਸਨ। ਸਿੱਖਾਂ ਨੂੰ ਅੰਮ੍ਰਿਤ ਛਕੌਣਾਂ, ਇਨਾਮ ਦਲੌਣੇ, ਸਿਰਪਾਉ ਮਿਲਣ ਦੀਆਂ ਸਫਾਰਸ਼ਾ ਕਰਨੀਆਂ, ਇਨ੍ਹਾਂ ਮਸੰਦਾ ਦਾ ਹੀ ਕੰਮ ਸੀ ਪਹਿਲੇ ਪਹਿਲੇ ਮਸੰਦ, ਆਪਣਾ ਗੁਜ਼ਰਾਨ ਆਪ ਦਸਾਂ ਨੌਹਾਂ ਦੀ ਕ੍ਰਿਤ ਕਰਕੇ ਕਰਦੇ ਸਨ, ਪੂਜਾ ਧਾਨ ਵਿਚੋਂ ਇਕ ਪੈਸਾ ਭੀ ਅੰਗੀਕਾਰ ਨਾ ਕਰਦੇ, ਸਾਰੀ ਭੇਟਾਕਾਰ 'ਅੰਮ੍ਰਿਤਸਰ ਪਹੁੰਚਾ ਦਿੰਦੇ ਸਨ। ਵਿਸਾਖੀ ਦੇ ਸਾਲਾਨਾ ਦੀਵਾਨ ਪਰ ਹਰ ਇਕ ਮਸੰਦ ਦਾ ਅੰਮ੍ਰਿਤਸਰ ਪਹੁੰਚਣਾਂ ਲਾਜ਼ਮੀ ਸੀ। ਉਸੇ ਸਮੇ ਇਲਾਕੇ ਵਾਰ ਪਰਚਾਰ ਦੀਆਂ ਰਪਟ ਰਪੋਟਾਂ ਪੇਸ਼ ਕਰਦੇ ਸਨ, ਨਏ ਬਣੇ ਸਿਖਾਂ ਨੂੰ ਸਾਥ ਲੈ ਕੇ ਔਂਦੇ ਸਨ। ਸਿੱਖ ਮਸੰਦਾਂ ਨਾਲ ਮਾਪਿਆਂ ਦੀ ਮਾਨਿੰਦ ਪਿਆਰ ਕਰਦੇ ਸਨ। ਗੁਰੂ ਜੀ ਅਗੇ ਸਾਰੀਆਂ ਅਰਜ਼ਾਂ ਇਨ੍ਹਾਂ ਦੀ ਰਾਹੀਂ ਹੀ ਗੁਜਰਦੀਆਂ ਸਨ, ਸਾਰੇ ਮਾਮਲੇ ਏਹੀ ਪੇਸ਼ ਕਰਦੇ ਸਨ, ਤਾਕਿ ਗੁਰੂ ਜੀ ਨੂੰ ਫੈਸਲੇ ਦੇਣ ਵਿੱਚ ਵੱਧ ਸਮਾਂ ਨਾ ਪ੍ਰਚਨਾ ਪਵੇ। ਦੁਨੀਆਵੀ ਬਾਦਸ਼ਾਹਾਂ ਦੀ ਮਾਨਿੰਦ ਕੰਮ ਨਜਿਠਣੇ ਦਾ ਇਹ ਇੱਕ ਸੁਖਾਲਾ ਤ੍ਰੀਕਾ ਸੀ ਕਿਓਂ ਕਿ ਗੁਰੂ ਜੀ ਇਤਨੇ ਪ੍ਰਬੰਧ ਤੇ ਸੰਗਤਾਂ ਦੇ ਆਰਾਮ ਦੇ ਪ੍ਰਬੰਧ ਕੱਲੇ ਨਹੀ ਕਰ ਸਕਦੇ ਸਨ। ਸਿਟਾ ਕੀ ਗੁਰੂ ਰਾਮ ਦਾਸ ਜੀ ਨੇ ਮਸੰਦਾਂ ਦੀ ਰਾਹੀਂ ਸਿਖਾਂ ਦੀ ਧਾਰਮਿਕ ਹਕੂਮਤ ਇਸ ਤ੍ਰੀਕੇ ਨਾਲ ਕਾਇਮ ਕਰ ਦਿਤੀ ਸੀ। ਜਿਤਨਾ ਸਮਾਂ ਮਸੰਦ ਦਿਆਨਤਦਾਰੀ ਦਾ ਕਮ ਕਰਦੇ ਰਹੇ, ਬਹੁਤ ਪ੍ਰਚਾਰ ਹੁੰਦਾ ਰਿਹਾ ਹੈ ਪਰ ਪਿਛਲੇ ਸਮੇਂ ਇਨ੍ਹਾਂ ਵਿਚੋਂ ਕਈ ਤਾਂ ਬਾਗੀ ਹੋਕੇ ਆਪ ਹੀ ਗੁਰੂ ਬਣ ਬੈਠੇ ਕੁਝ ਪੂਜਾ ਦੇ ਲਾਲਚ ਵਿਚ ਫਸਕੇ ਧਰਮੋਂ ਗਿਰ ਗਏ, ਮਸੰਦਾ ਦਾ ਸਿਲਸਿਲਾ ਦਸਮ ਗੁਰੂ ਜੀ ਤੀਕ ਬਰਾਬਰ ਚਲਦਾ ਰਿਹਾ।

ਨੋਟ:-ਉਕਤ ਮਸੰਦਾ ਤੋਂ ਇਲਾਵਾ ਗੁਰੂ ਜੀ ਦੇ ਖਾਸ ਨਿਕਟ ਵਰਤੀ ਸਿੱਖ ਭੀ ਸਨ। ਜੋ ਅਕਸਰ ਹਜ਼ੂਰੀ ਵਿਚ ਵਧ ਰਹਿੰਦੇ ਸਨ ਜੈਸਾ ਕਿ 'ਸਿਹਾਰੀ ਰਾਮ ਗੁਰੂ ਜੀ ਦਾ ਚਹੇਰਾ ਭਾਈ।

ਭਾਈ ਸਾਲੋ ਅੰਮ੍ਰਿਤਸਰ ਦਾ ਕੋਤਵਾਲ ਸੀ ਜੋ ਕਿ ਛੀਵੇਂ ਗੁਰੂ ਜੀ ਤੀਕ ਰਿਹਾ ਤੇ ੧੬੯੫ ਬਿ: ਨੂੰ ਚਲਾਣੇ ਕੀਤੇ, ਭਾਈ ਸੋਮਾ ਝੰਗਵਾਲਾ, ਏਸੇ ਨੂੰ ਪੰਚਮ ਗੁਰੂ ਜੀ ਨੇ ਸ਼ਾਹ ਦਾ ਖਿਤਾਬ ਦਿਤਾ ਸੀ।

## ਜੋਤੀ ਜੋਤਿ ਸਮਾਉਣਾ

ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਛੋਟੇ ਸਪੁਤਰ ਅਰਜਨ ਦੇਵ ਜੀ ਨੂੰ ਸਭ ਪ੍ਰਕਾਰ ਤੋਂ ਯੋਗ ਸਮਝਕੇ ੨ ਅੱਸੂ ਸੰਮਤ ੧੬੩੮ ਬਿ: ਮੁਤਾਬਿਕ ੧ ਸਤੰਬਰ ਸੰਨ ੧੫੮੧ ਈ: ਨੂੰ ਗੁਰੂ-ਘਰ ਦੀ ਮਰਯਾਦਾਨੁਸਾਰ ਅਮ੍ਰਿਤਸਰ ਵਿਖੇ ਗੁਰ-ਗੱਦੀ ਪਰ ਬਿਰਾਜਮਾਨ ਕਰਵਾ ਦਿੱਤਾ, ਅਰ ਆਪ ਉਸੀ ਦਿਨ ਗੋਇੰਦਵਾਲ ਵਿਖੇ ਜੋਤੀ ਜੋਤਿ ਸਮਾ ਗਏ। ਗੁਰੂ ਜੀ ਨੇ ੬ ਸਾਲ ਗਿਆਰਾਂ ਮਹੀਨੇ ੧੬ ਦਿਨ ਗੁਰਿਆਈ ਕੀਤੀ। ਗੁਰੂ ਰਾਮਦਾਸ ਜੀ ਦੀ ਕੁਲ ਆਯੂ ੪੬ (ਛਿਤਾਲੀ) ਬਰਸ, ਗਿਆਰਾਂ ਮਹੀਨੇ, ਸੱਤ ਦਿਨ ਦੀ ਸੀ। ਕਰਤਾ ਗੁਰ ਬਿਲਾਸ ਪਾ: ੬ ਨੇ ਇਸ ਤਰ੍ਹਾਂ ਤ੍ਰੀਕ ਲਿਖੀ ਹੈ, ਸੋਲਾਂ ਸੈ ਅਠੱਤੀਸ ਮੈ ਭਾਦੋਂ ਥਿਤਿ ਤੀਜ, ਤਨ ਤਜ ਆਪਣੇ ਧਾਮ ਗੇ ਸ੍ਰੀ ਗੁਰੂ ਪਰਮ ਅਜੀਜ਼।

## ਨਿੰਮ੍ਰਤਾ ਦਾ ਨਮੂਨਾ

ਦਸਿਆ ਹੈ ਕਿ ਜਿਸ ਵੇਲੇ ਨਗਰ ਬਾਰਠ ਥੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਪੁੱਤ ਸ੍ਰੀ ਚੰਦ ਜੀ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਸ਼ਨਾਂ ਲਈ ਅਮ੍ਰਿਤਸਰ ਪਹੁੰਚੇ ਤਾਂ ਇਸਤਰਾਂ ਦਾ ਵਾਰਤਾਲਾਪ ਹੋਇਆ।

ਗੁਰੂ ਨਾਨਕ ਜੀ ਕਾ ਲਖ ਪੂਤ। ਤਿਆਗੀ ਪਰਮ ਸੰਤ ਅਵਿਧੂਤ। ਘੋੜਾ ਇਕ ਪੰਜ ਸੌ ਰੁਪਯਾ। ਭੇਟਾ ਦਈ ਹੋਇ ਖੁਸ਼ ਲੱਯਾ। ਸ੍ਰੀ ਚੰਦ ਤਬ ਗਿਰਾ ਉਚਾਰੀ। ਕਾਹਿ ਬਢਾਈ ਦਾਹੜੀ ਭਾਰੀ। ਰਾਮਦਾਸ ਗੁਰ ਨਿੰਮਰ ਹੋ ਹੈ। ਕਹਿਓ ਆਪਸੋਂ ਸਾਧੂ ਜੋ ਹੈ। ਉਨਕੇ ਚਰਨ ਪੋਛਨੇ ਕਾਰਨ। ਇਮ ਕਹਿ ਲਗੇ ਚਰਨ ਤਹਿ ਝਾਰਨ। ਸ੍ਰੀ ਚੰਦ ਖੁਸ਼ ਹੋਇ ਉਚਾਰਾ। ਇਸ ਤੌਰ ਘਰ ਲੁਟਿਓ ਹਮਾਰਾ। ਜੋ ਬਾਕੀ ਥੀਂ ਅਬ ਕੁਛ ਮੋ ਪੈ। ਛੀਨ ਲਈ ਯੋਂ ਹੀ ਤੁਮ ਮੋ ਪੈ॥ (ਗਿਆਨੀ ਗਿਆਨ ਸਿੰਘ)

ਇਸ ਤੋਂ ਜਾਣਿਆਂ ਜਾਂਦਾ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਚੰਦ ਜੀ ਦੇ ਕੁਟਲ ਬਚਨ ਸੁਣਕੇ ਕਿਸ ਪ੍ਰਕਾਰ ਦੀ ਸ਼ਾਂਤੀ ਅਤੇ ਨਿੰਮ੍ਰਤਾ ਦਾ ਨਮੂਨਾ ਪੇਸ਼ ਕੀਤਾ, ਜਿਸ ਤੋਂ ਸ੍ਰੀ ਚੰਦ ਦੇ ਕੁਟਲ ਬਚਨਾਂ ਨੂੰ ਮਹਾਂ ਸ਼ਰਮਿੰਦਗੀ ਆਈ। ਗੁਰੂ ਰਾਮਦਾਸ ਜੀ ਸਰੋਵਰ ਦੀ ਕਾਰ ਸੇਵਾ ਸਮੇਂ ਸਿਖਾਂ ਦੇ ਨਾਲ ਮਿਲਕੇ ਆਪ ਭੀ ਟੋਕਰੀ ਚੁਕਦੇ ਸਨ।

## ਗੁਰੂ ਜੀ ਦੇ ਉਪਦੇਸ਼

ਬ੍ਰਾਹਮਣ ਖਤ੍ਰੀ ਸੂਦ ਵੈਸ ਚਾਰਿ ਵਰਨਿ ਚਾਰ ਆਸ਼੍ਰਮ ਹਰਿ, ਜੋ ਹਰਿ ਧਿਆਵੈ ਸੋ ਪਰਧਾਨ॥ ਜਿਉ ਚੰਦਨ ਨਿਕਟ ਵਸੈ ਹਿਰਡ ਬਪੁੜਾ,

ਤਿਉ ਸਤਸੰਗਤ ਮਿਲਿ ਪਤਿਤ ਪਰਵਾਣੁ ॥ (ਗੋਂਡ ਮਃ ੪) ਗੁਰੂ ਜੀ ਸਭਸ ਨੂੰ ਸਾਂਝਾ ਉਪਦੇਸ਼ ਦਿਤਾ।

ਗੁਰੂ ਜੀ ਨੇ ਗੁਰਸਿਖਾਂ ਦੇ ਨਿਤ ਦਾ ਧਾਰਮਿਕ ਪ੍ਰੋਗ੍ਰਾਮ ਨੀਯਤ ਕੀਤਾ।

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ ਉਠਿ ਹਰਿਨਾਮੁ ਧਿਆਵੈ ॥ ਉਦਮੁ ਕਰੇ ਭਲਕੇ ਪਰਭਾਤੀ, ਇਸ਼ਨਾਨ ਕਰੇ ਅੰਮ੍ਰਿਤਸਰ ਨਾਵੈ ॥ ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭ ਕਿਲ ਵਿਖ ਪਾਪ ਦੋਖ ਲਹਿ ਜਾਵੈ ॥ ਫਿਰਿ ਚੜੈ ਦਿਵਸ ਗੁਰਬਾਣੀ ਗਾਵੈ ਬਹਦਿਆਂ ਉਠਦਿਆਂ ਹਰਿਨਾਮੁ ਧਿਆਵੈ ॥ ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰ ਸਿਖੁ ਗੁਰੂ ਮਨਿ ਭਾਵੈ ॥ ਜਿਸਨੋ ਦਇਆਲ ਹੋਵੈ ਮੇਰਾ ਸੁਆਮੀ, ਤਿਸੁ ਗੁਰ ਸਿਖ ਗੁਰੂ ਉਪਦੇਸ਼ ਸੁਣਾਵੈ ॥ ਜਨ ਨਾਨਕ ਧੂੜਿ ਮੰਗੈ ਤਿਸੁ ਗੁਰ ਸਿਖ ਕੀ ਜੋ ਆਪਿ ਜਪੈ ਅਵਰਹ ਨਾਮ ਜਪਾਵੈ ॥
(ਵਾਰ ਗਉੜੀ ਮਃ ੪)

ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥ ਕਿਲ ਵਿਖ ਮੈਲੁ ਭਰੇ ਪਰੇ ਹਮਰੈ ਵਿਚਿ, ਹਮਰੀ ਮੈਲ ਸਾਧੂ ਕੀ ਧੂਰ ਗਵਾਈ ॥

ਇਸ ਵਿਚ ਦਸਿਆ ਹੈ ਕਿ ਤੀਰਥ ਕੁਛ ਚੀਜ਼ ਨਹੀਂ ਬਲਕਿ ਓਹ ਸਾਧੂ ਦੀ ਧੂਰ ਨੂੰ ਚਾਹੁੰਦੇ ਹਨ ਕਿ ਅਸੀਂ ਕਿਵੇਂ ਪਵਿੱਤ੍ਰ ਹੋਈਏ।

ਸੇ ਸਾਕਤ ਚੋਰ ਜਿਨਾ ਨਾਮ ਵਿਸਾਰਿਆ, ਮਨ ਤਿਨ ਕੈ ਨਿਕਟਿ ਨ ਭਿਟੀਐ ॥ ਗਉੜੀ ਮਃ ੪ ॥ ਨਾਮ ਹੀਣਾਂ ਦੀ ਸੰਗਤ ਬੁਰੀ ਹੈ ॥ ਸਾਕਤਾਂ (ਨਾਸਤਕਾਂ) ਦਾ ਸੰਗ ਨਾ ਕਰੇ ॥ "ਹਮ ਲਾਲੇ ਗੋਲੇ ਗੁਰ ਸਿਖਾਂ ਕੇ" ॥ ਗੁਜਰੀ ਮਃ ੪॥ ਗੁਰਸਿਖਾਂ ਨਾਲ ਪ੍ਰੇਮ ਰਖੇ ॥ ਜੋ ਦੀਸੈ ਗੁਰ ਸਿਖੜਾ ਤਿਸ ਨਿਵ ਨਿਵ ਲਾਗਉ ਪਾਇ ਜੀਉ ॥ ਸੂਹੀ ਮਃ ੪ ॥ ਗੁਰੂ ਸਿਖ, ਸਿਖ ਗੁਰੂ ਹੈ ਏਕੋ, ਗੁਰ ਉਪਦੇਸ ਚਲਾਏ ॥ ਸੱਚੇ ਸਿਖ ਤੇ ਗੁਰੂ ਵਿਚ ਕੋਈ ਭਿੰਨ ਨਹੀ ਹੈ 'ਸਿਖ ਹੀ ਗੁਰੂ ਦੀ ਸੰਤਾਨ ਹਨ ਪਿਤਾ ਜਾਹਿ ਤਾ ਹੋਈਐ, ਗੁਰੂ ਤੁਠਾ ਕਰੇ ਪਸਾਉ ॥ ਸਿਰੀ ਰਾਗ ਮਃ ੪ ॥

ਤੀਰਥ ਪੂਰਾ ਸਤਗੁਰੂ ॥ ਵਾਰਮਾਝ ਮਃ ੪ ॥ ਗੁਰੂ ਹੁਕਮਾਂ ਪਰ ਅਮਲ ਕਰਨਾ ਹੀ ਅਸਲੀ ਤੀਰਥ ਸੇਵਨ ਹੈ ॥ ਗੁਰ ਸਿਖਾਂ ਅੰਦਰ ਸਤਿਗੁਰੁ ਵਰਤੈ ॥ ਵਾਰ ਗਉੜੀ ਮਃ ੪ ॥ ਸਿਖਾਂ ਦੇ ਹਿਰਦੇ ਵਿਚ ਗੁਰੂ ਵਰਤਦਾ ਹੈ ॥ ਜਿਨਾ ਗੁਰਬਾਣੀ ਮਨ ਭਾਈਆ ਅੰਮ੍ਰਿਤ ਛਕ ਛਕੇ ॥ ਆਸਾ ਮਃ ੪ ॥ ਗੁਰਬਾਣੀ ਨਾਲ ਪ੍ਰੇਮ ਰਖਣ ਵਾਲੇ ਸਿੱਖ ਰੋਜ ਅੰਮ੍ਰਿਤ ਛਕਦੇ ਤੇ ਛਕੌਂਦੇ ਹਨ ॥ ਕਿਉਂਕਿ ਬਾਣੀ ਗੁਰੂ, ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ ॥ ਨਟ ਮਃ ੪ ॥ ਬਾਣੀ ਹੀ ਗੁਰੂ ਹੈ, ਬਾਣੀ ਵਿੱਚ ਅੰਮ੍ਰਿਤ ਭਰਪੂਰ ਹੈ ॥

## ਗੁਰੂ ਪ੍ਰੇਮ ਦੀ ਅਥਾਹ ਅਵਸਥਾ

ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰਿ ਕੀ ਘੋਰ ॥ ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀਂ ਹੋਰ ॥
(ਮਲਾਰ ਮਃ ੬)

ਸ੍ਰੀ ਗੁਰੂ ਰਾਮਦਾਸ ਜੀ ਹਮੇਸ਼ਾਂ ਨਾਮ ਵਿਚ ਇਤਨੇ ਮਗਨ ਰਹਿੰਦੇ, ਆਪ ਨੂੰ ਜੰਗਲੀ ਜਾਨਵਰਾਂ ਤੇ ਪੰਖੀਆਂ ਦੇ ਬੋਲ ਭੀ ਅਕਾਲ ਪੁਰਖ ਦਾ ਜਾਪ ਕਰਦੇ ਜਾਪਦੇ।

**ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ**
**ਜਿਉ ਬਿਨੁ ਅਮਲੈ ਅਮਲੀ ਮਰਿਗਈਆ॥**
**(ਬਿਲਾਵਲ ਮਃ ੪)**

ਸ੍ਰੀ ਗੁਰੂ ਜੀ ਬਾਣੀ ਵੈਰਾਗ ਪੂਰਤ ਹੈ ਭਗਤੀ ਭਾਵਨਾ ਵਿਖੇ ਆਪ ਭਰਪੂਰ ਸਨ। ਗੁਰੂ ਜੀ ਨੇ ਸਾਰੇ ਪੌਣੇ ਪ੍ਰੂ ਸੌ ਸ਼ਬਦ ਸ਼ਲੋਕ ਆਦਿ ਉਚਾਰੇ ਹਨ।

---

"ਫਿਰ ਆਈ ਘਰ 'ਅਰਜਨੋ', ਪੁਤ ਸੰਸਾਰੀ ਗੁਰੂ ਕਹਾਵੈ" ।।
(ਭਾਃ ਗੁਃ)

# ਪੰਜਵੀਂ ਪਾਤਿਸ਼ਾਹੀ
# ਸ੍ਰੀ ਗੁਰੂ ਅਰਜਨ ਦੇਵ ਜੀ

## ਜਨਮ

ਸ੍ਰੀ ਗੁਰੂ ਅਰਜਨ ਦੇਵ ਜੀ ੧੯ ਵੈਸਾਖ (ਵੈਸਾਖ ਵਦੀ ੭) ਸੰਮਤ ੧੬੨੦ ਬਿਃ ਮੁਤਾਬਕ ੧੫ ਅਪ੍ਰੈਲ ਸੰਨ ੧੫੬੩ ਈਃ ਨੂੰ ਅਕਬਰ ਬਾਦਸ਼ਾਹ ਦੇ ਸਮੇਂ ਸ੍ਰੀ ਗੁਰੂ ਰਾਮਦਾਸ ਜੀ ਦੇ ਗ੍ਰਹਿ ਵਿਖੇ, ਬੀਬੀ ਭਾਨੀ ਜੀ ਦੇ ਉਦਰ ਤੋਂ ਜਨਮੇ।

## ਅਨੰਦ ਕਾਰਜ

ਗੁਰੂ ਜੀ ਦੇ ਦੋ ਵਿਆਹ ਹੋਏ। ਪਹਿਲੀ ਸ਼ਾਦੀ ੨੩ ਹਾੜ ਸੰਮਤ ੧੬੩੬ ਬਿਃ ਵਿਖੇ, ਚੰਦਨਦਾਸ ਦੀ ਪੁਤ੍ਰੀ ਰਾਮਦੇਵੀ, ਨਗਰ ਮੌੜ ਨਾਲ ਹੋਈ।

ਇਹ ਮਹਿਲ (ਗੁਰੂ ਜੀ ਦੇ ਘਰੋਂ) ਅਨੰਦ ਤੋਂ ਸੱਤ ਕੁ ਬਰਸਾਂ ਪਿਛੋਂ ਚੜ੍ਹਾਈ ਕਰ ਗਏ। ਸੋ ਸੰਗਤ ਦੀ ਬੇਨਤੀ ਪਰ ਦੂਜਾ ਵਿਆਹ ੨੨ ਹਾੜ ਸੰਮਤ ੧੬੪੬ ਬਿਃ ਨੂੰ ਕਿਸ਼ਨਚੰਦ ਦੀ ਪੁਤਰੀ ਗੰਗਾ ਦੇਈ ਨਾਲ ਪਿੰਡ ਮਊਂ (ਮੌ) ਵਿਖੇ ਹੋਇਆ।

ਨੋਟਃ "ਮਾਤਾ ਹਰਿਸ ਜੀ ਦਾ ਚਲਾਣਾ ਸੰਮਤ ੧੬੭੭ ਬਿਃ ਨੂੰ ਬਾਬਾ ਬਕਾਲਾ ਵਿਖੇ ਹੋਇਆ ਸੀ।

## ਗੁਰੂ-ਗੱਦੀ ਦੀ ਰਸਮ

ਭਾਵੇਂ ਸ੍ਰੀ ਗੁਰੂ ਰਾਮਦਾਸ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਆਪਣੀ ਮੌਜੂਦਗੀ ਵਿਖੇ ੨ ਅੱਸੂ ਸੰਮਤ ੧੬੩੮ ਬਿ. (੧ ਸਤੰਬਰ ਸੰਨ ੧੫੮੧) ਨੂੰ ਗੁਰੂ-ਗੱਦੀ ਪਰ ਬਿਰਾਜਮਾਨ ਕਰ ਗਏ ਸਨ, ਪ੍ਰੰਤੂ ਸੰਗਤਾਂ ਦੇ ਬੇਨਤੀ ਕਰਨ ਪਰ ਗੱਦੀ ਨਸ਼ੀਨੀ ਦੀ ਮ੍ਰਯਾਦਾ ਪੰਚਮ ਪਾਤਿਸ਼ਾਹ ਜੀ ਨੇ ਚੌਥੀ ਪਾਤਿਸ਼ਾਹੀ ਦੇ ਦੇਹਾਂਤ ਪਿਛੋਂ ਬੜੀ ਸਜ ਧਜ ਨਾਲ ਗੋਇੰਦਵਾਲ ਵਿਖੇ ਮਨਾਈ। ਇਸ ਸਮੇਂ ਸਾਰੇ ਪੰਜਾਬ ਤੇ ਦੂਰ ਦੂਰ ਦੇ ਸਿੱਖ ਸੇਵਕ ਸ਼ਾਮਿਲ ਹੋਏ। ਉਸ ਸਮੇਂ ਤੋਂ ਪਹਿਲਾਂ ਕਿਸੇ ਗੁਰੂ ਜੀ ਦੀ ਗੱਦੀ ਨਸ਼ੀਨੀ ਵੇਲੇ ਇਤਨੀ ਸੰਗਤ ਇਕਠੀ ਨਹੀਂ ਸੀ ਹੋਈ।

ਇਹ ਦਰਬਾਰ ਇਕ ਸੱਚਾ ਸ਼ਹਿਨਸ਼ਾਹੀ ਦਰਬਾਰ ਸੀ। ਇਕ ਚੌੜੇ ਮੈਦਾਨ ਵਿਚ ਫਰਸ਼ ਆਦਿਕ ਵਿਛਾਕੇ ਸੁਨਹਿਰੀ ਸਿੰਘਾਸਨ ਰੱਖਿਆ ਗਿਆ। ਇਸ ਪਰ ਮੋਤੀਆਂ ਦੀਆਂ ਝਾਲਰਾਂ ਵਾਲਾ ਕੀਮਖਾਬ ਦਾ ਚੰਦੋਆ (ਸਾਇਬਾਨ) ਲਾਇਆ ਗਿਆ। ਦੂਰ ਦੂਰ ਤੋਂ ਰਾਗੀ, ਰਬਾਬੀ, ਭੱਟ ਆਦਿ ਸਤਿਗੁਰੂ ਜੀ ਦੀ ਉਸਤਤਿ ਕਰਨ ਲਈ ਪਹੁੰਚੇ। ਸਭ ਤੋਂ ਪਹਿਲਾਂ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੋਇਆ। ਉਪ੍ਰੰਤ ਬਾਬਾ ਬੁੱਢਾ ਜੀ ਨੇ ਅਕਾਲ ਪੁਰਖ ਅਗੇ ਸਾਰੀ ਸੰਗਤ ਸਮੇਤ ਖੜੇ ਹੋਕੇ ਅਰਦਾਸ ਕੀਤੀ। ਫਿਰ ਸਤਿਗੁਰੂ ਜੀ ਨੂੰ ਉਸ ਸ਼ਹਿਨਸ਼ਾਹੀ ਸਿੰਘਾਸਨ ਪਰ ਬਿਰਾਜਮਾਨ ਕਰਾਕੇ ਗੁਰੂ-ਗੱਦੀ ਦੇ ਮਾਲਿਕ ਹੋਣ ਦਾ ਐਲਾਨ ਕੀਤਾ ਗਿਆ।

ਇਹ ਗੁਰੂ-ਗੱਦੀ ਨਸ਼ੀਨੀ ਦਾ ਦੀਵਾਨ ਬੜੀ ਰੌਣਕ ਨਾਲ ਹੋਇਆ। ਇਸ ਦਾ ਪ੍ਰਭਾਵ ਸੰਗਤਾਂ ਪਰ ਬਹੁਤ ਅੱਛਾ ਪਿਆ। ਉਪ੍ਰੰਤ ਸਾਰੀਆਂ ਸੰਗਤਾਂ ਨੂੰ ਯਥਾ ਯੋਗ ਸਿਰੋਪਾਉ ਦੇਕੇ ਸਨਮਾਨ ਸਹਿਤ ਵਿਦਾ ਕੀਤਾ ਗਿਆ।

## ਪ੍ਰਿਥੀਚੰਦ ਦੀ ਈਰਖਾ

ਪ੍ਰਿਥੀਚੰਦ ਗੁਰੂ ਜੀ ਦੇ ਇਸ ਤੇਜ ਪ੍ਰਤਾਪ ਨੂੰ ਦੇਖਕੇ ਜਰ ਨ ਸਕਿਆ। ਇਸ ਵੇਲੇ ਪਹਿਲਾਂ ਨਾਲੋਂ ਵੀ ਵਧੇਰੇ ਈਰਖਾ ਕਰਨ ਲੱਗਾ। ਸੰਗਤਾਂ ਨੂੰ ਕਿਹਾ ਕਰੇ, ਕਿ ਇਸ (ਗੁਰੂ ਜੀ) ਨੂੰ ਮੈਂ ਦੇਖਾਂਗਾ, ਕਿ ਕਦ ਤਕ ਗੁਰਿਆਈ ਦਾ ਕੰਮ ਸਾਂਭੇਗਾ ਤੇ ਕਿਸਤਰਾਂ ਚਲਾਏਗਾ। ਆਪ (ਸੰਗਤਾਂ) ਪਿਤਾ ਜੀ (ਸ੍ਰੀ ਗੁਰੂ ਰਾਮ ਦਾਸ ਜੀ) ਦੇ ਕਹਿਣ ਅਨੁਸਾਰ ਇਨ੍ਹਾਂ (ਗੁਰੂ ਪੰਚਮ ਪਾਤਿਸ਼ਾਹ ਜੀ) ਨੂੰ ਗੁਰੂ-ਗੱਦੀ ਤਾਂ ਦਿੰਦੇ ਹੋ, ਪ੍ਰੰਤੂ ਅਖੀਰ ਤੁਹਾਨੂੰ ਸਭ ਨੂੰ ਪਛੁਤਾਉਣਾ ਪਵੇਗਾ। ਇਸਤਰ੍ਹਾਂ ਸਦਾ ਈਰਖਾ ਰਖਦਾ ਤੇ ਨਿੰਦਿਆ ਕਰਦਾ ਰਹਿੰਦਾ ਸੀ।

ਬਾਲ ਜਤੀ ਹੈ ਸਿਰੀ ਚੰਦ, ਬਾਬਾਣਾ ਦੇਹੁਰਾ ਬਣਾਯਾ ॥ ਲਖਮੀਦਾਸਹੁ
ਧਰਮ ਚੰਦ, ਪੋਤਾ ਹੋਇਕੈ ਆਪ ਗਣਾਯਾ ॥ ਮੰਜੀ ਦਾਸ ਬਹਾਲਿਆ
ਦਾਤੂ ਸਿੰਘਾਸਣ ਸਿਖ ਆਯਾ ॥ ਮੋਹਣ ਕਮਲਾ ਹੋਇਆ, ਚਉਬਾਰਾ
ਮੋਹਰੀ ਮਨਾਯਾ ॥ ਮੀਣਾ ਹੋਯਾ ਪ੍ਰਿਥੀਆ, ਕਰ ਕਰ ਤੋਢਕ ਬਰਲ
ਚਲਾਯਾ ॥ ਮਹਾਂ ਦੇਉ ਅਹੰਮੇਉ ਕਰ, ਕਰ ਬੇਮੁਖ ਪੁੱਤਾਂ ਭਉਂਕਾਯਾ ॥ ੨੫ ॥ ੩੩ ॥

ਨੋਟ:—ਕਰਤਾ ਸੂਰਜ ਪ੍ਰਕਾਸ਼ ਨੇ ਲਿਖਿਆ ਹੈ ਕਿ ਚੌਥੇ ਗੁਰੂ ਜੀ ਭਾਦੋਂ ਸੁਦੀ ਪਹਿਲੀ ਸੰਮਤ ੧੬੩੮ ਬਿ: ਨੂੰ ਗੁਰੂ ਅਰਜਨ ਜੀ ਨੂੰ ਗੱਦੀ ਦੇਕੇ, ਗੋਇੰਦਵਾਲ ਚਲੇ ਗਏ ਸਨ। ਪ੍ਰਿਥੀਚੰਦ ਅਤਿ ਦੁਖਤ ਹੋਇਆ. ਗੋਇੰਦਵਾਲ ਜਾਕੇ ਗੁਰੂ ਜੀ ਭਾਦੋਂ ਸੁਦੀ ਤਿੰਨ ਨੂੰ ਜੋਤੀ ਜੋਤ ਸਮਾ ਗਏ, 'ਇਕ ਨਿਸ ਵਸਕੇ ਗੋਇੰਦਵਾਲ। ਤਨ ਤਜ ਗਏ ਬੈਕੁੰਠ ਕ੍ਰਿਪਾਲ ॥ (ਸੂਰਜ ਪ੍ਰਕਾਸ਼ ਰਾਸ ੨ ਅੰਸੂ ੨੫) ਪਤਾ ਹੋਣ ਸਾਰ ਪ੍ਰਿਥੀਆ ਭੀ ਗੋਇੰਦਵਾਲ ਗਿਆ. ਉਸਨੇ ਪੰਚਮ ਗੁਰੂ ਜੀ ਪਰ ਇਲਜ਼ਾਮ ਲਾਇਆ, ਕਿ ਪਿਤਾ ਜੀ ਨੂੰ ਇਸਨੇ ਜ਼ਹਿਰ ਦੇਕੇ ਮਾਰਿਆ ਹੈ 'ਗੁਰਤਾ ਤਿਲਕ ਭਲੋ ਇਕ ਪਾਯੋ ॥ ਦੁਇ ਦਿਨ ਬਿਤੇ ਨ ਵਿਸ਼ ਕੋ ਖਾਯੋ। ਪੂਜਵਾਵਨ ਕੋ ਲਾਲਚ ਕਰਕੇ, ਮਾਰਯੋ ਪਿਤਾ ਕਪਟ ਕੋ ਧਰਕੇ ॥ (ਰਾਸ ੨ ਅੰਸੂ ੨੫) ॥

ਪਰ ਇਸ ਬਾਤ ਨੂੰ ਕਿਸੇ ਨਾ ਮੰਨਿਆ ਬਲਕੇ ਭਾਈ ਚਾਰਾ ਪ੍ਰਿਥੀਏ ਪਰ ਸਖਤ ਨਾਰਾਜ਼ ਹੋਇਆ। ਇਸਤਰਾਂ ਪ੍ਰਿਥੀਆ ਹਦੋਂ ਵਧ ਕਪਟੀ ਸੀ, ਹਰ ਨਾਜਾਇਜ਼ ਬਾਤ ਨੂੰ ਕਰਨੋ ਭੀ ਨਹੀਂ ਟਲਦਾ ਸੀ, ਜਿਸ ਕਾਰਨ ਉਸਦਾ ਨਾਮ ਹੀ ਮੀਣਾ ਟਿਕ ਗਿਆ ਸੀ। 'ਮੈਲਕਮ ਸਕੇਚ ਸਫਾ ੩੦ ਅਤੇ ਦਬਿਸਤਾਨ ਮਜ਼ਾਹਿਬ ੨੨੭੩ ਵਿਖੇ ਇਹ ਹਵਾਲਾ ਦਿਤਾ ਮਿਲਦਾ ਹੈ। ਕਈਆਂ ਨੇ ਲਿਖਿਆ ਹੈ, ਪ੍ਰਿਥੀ ਮੱਲ ਤੇ ਮਹਾਂ ਦੇਵ, ਗੁਰੂ ਅਰਜਨ ਜੀ ਤੋਂ ਵੱਡੇ ਸਨ ਤੇ ਮਤ੍ਰੇਏ ਭਾਈ ਸਨ ਬੀਬੀ ਭਾਨੀ ਜੀ ਤੋਂ ਕੇਵਲ ਗੁਰੂ ਅਰਜਨ ਦੇਵ ਜੀ ਪ੍ਰਗਟੇ ਸਨ, ਇਸੇ ਕਰਕੇ ਗੱਦੀ ਦੇ ਹਕਦਾਰ ਸਨ, ਗੱਦੀ ਦਾ ਵਿਰਸਾ ਬੀਬੀ ਭਾਨੀ ਜੀ ਦਾ ਮੰਨੀਦਾ ਸੀ।

## ਅੰਮ੍ਰਿਤ-ਸਰੋਵਰ ਦੀ ਪੂਰਣਤਾ

ਗੁਰੂ ਸਾਹਿਬ ਨੇ ਵੀਚਾਰ ਕੀਤੀ, ਕਿ ਜਿਸ ਤਾਲ ਨੂੰ ਸਾਡੇ ਪਿਤਾ (ਸ੍ਰੀ ਗੁਰੂ ਰਾਮਦਾਸ ਜੀ) ਨੇ ਆਰੰਭ ਕੀਤਾ ਸੀ, ਉਹ ਹੁਣ ਸੰਪੂਰਨ ਕਰਨਾ ਚਾਹੀਦਾ ਹੈ। ਸੋ ਆਪ ਗੋਇੰਦਵਾਲ ਤੋਂ ਰਾਮਦਾਸ ਪੁਰੀ (ਅੰਮ੍ਰਿਤਸਰ) ਚਲੇ ਆਏ। ਇਥੇ ਆਕੇ ਤਾਲ ਦਾ ਕੰਮ ਮੁੜ ਪ੍ਰਾਰੰਭ ਕਰਵਾ ਦਿੱਤਾ ਗਿਆ। ਬਹੁਤ ਸਾਰੀਆਂ ਤਨ, ਮਨ, ਧਨ ਦੀਆਂ ਘਾਲਾਂ ਨਾਲ ਸਰੋਵਰ ਤਿਆਰ ਹੋ ਗਿਆ।

ਫੇਰ ੧ ਮਾਘ ਸੰਮਤ ੧੬੪੫ ਬਿ: ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਨੀਂਹ ਪੰਚਮ ਪਾਤਿਸ਼ਾਹ ਜੀ ਨੇ ਸਾਂਈ ਮੀਆਂ ਮੀਰ ਪਾਸੋਂ ਸਾਂਝੇ ਸਤਿਕਾਰ ਨੂੰ ਮੁਖ ਰਖਕੇ ਰਖਵਾਈ. ਇਕ ਕਹਾਵਤ ਹੈ ਕਿ ਰਾਜ (ਕਾਰੀਗਰ) ਨੇ ਕੰਧ ਸਿੱਧੀ ਰੱਖਣ ਲਈ ਨਿਉਂ ਵਾਲੀ ਇੱਟ ਹਿਲਾ ਦਿੱਤੀ। ਇਸ ਨੂੰ ਦੇਖਕੇ ਗੁਰੂ ਜੀ ਨੇ ਬਚਨ ਕੀਤਾ, ਕਿ ਇਹ *(ਮੰਦਰ) ਦੂਜੀ ਵਾਰ ਫੇਰ ਬਣੇਗਾ।

---

*ਇਹ ਮੰਦਰ ਦੋਬਾਰਾ ਬਣਿਆਂ, ਕਿਉਂਕਿ ਸੰਮਤ ੧੮੧੮ ਬਿ: ਵਿਚ ਅਹਿਮਦਸ਼ਾਹ ਦੁਰਾਨੀ ਨੇ ਹਰਿਮੰਦਰ ਨੂੰ ਬਰੂਦ ਨਾਲ ਉਡਵਾਕੇ ਤਾਲ ਨੂੰ ਭਰਵਾ ਦਿੱਤਾ ਸੀ। ਇੱਕ ਇੱਟ ਅਹਿਮਦਸ਼ਾਹ ਦੇ ਨੱਕ ਪਰ ਆਕੇ ਲਗੀ, ਜਿਸ ਨਾਲ ਉਸਦਾ ਨੱਕ ਵਿੱਸ ਗਿਆ। ਉਪ੍ਰੰਤ ਖਾਲਸਾ ਪੰਥ ਨੇ ਜਥੇਦਾਰ ਸ: ਜੱਸਾ ਸਿੰਘ ਜੀ ਆਹਲੂਵਾਲੀਏ ਦੇ ਹੱਥੋਂ ੧੧ ਵੈਸਾਖ ਸੰਮਤ ੧੮੨੧ ਬਿ: ਨੂੰ ਨੀਂਹ ਰਖਵਾਕੇ ਦੁਬਾਰਾ ਤਿਆਰ ਕਰਵਾ ਦਿੱਤਾ। ਮੁੜ ਸੰਮਤ ੧੮੫੯ ਬਿ: ਵਿਚ 'ਸਿੰਘ ਸਾਹਿਬ' ਮਹਾਰਾਜਾ ਰਣਜੀਤ ਸਿੰਘ ਜੀ ਨੇ ਅੰਮ੍ਰਿਤਸਰ ਪਰ ਕਬਜ਼ਾ ਕਰਕੇ ਦਰਬਾਰ ਦੀ ਸੇਵਾ ਸੰਗਮਰਮਰ ਤੇ ਸੋਨੇ ਨਾਲ ਕੀਤੀ। ਰਾਜ ਦੇ ਇੱਟ ਹਲੌਣ ਵਾਲੀ ਕਹੌਤ ਪਿਛੋਂ ਬਣੀ ਜਾਪਦੀ ਹੈ।

ਭਾਈ ਬਹਿਲੋ, ਭਗਤੂ, ਪੈੜਾ, ਜੇਠਾ, ਗੁਰਦਾਸ, ਬਾਬਾ ਬੁੱਢਾ ਆਦਿ ਆਗੂ ਗੁਰ ਸਿੱਖਾਂ ਤੇ ਪ੍ਰੇਮੀਆਂ ਨੇ ਜੋ ਜੋ ਘਾਲਾਂ ਇਸ ਪਰਮ ਪਵਿੱਤ੍ਰ ਮੰਦਰ ਦੇ ਤਿਆਰ ਕਰਨ ਵਿਚ ਘਾਲੀਆਂ, ਉਹ ਅਕਥਨੀਜ ਤ ਲਾਸਾਨੀ ਸਨ।

ਨੋਟ:-ਗੁਰੂ ਸਾਹਿਬਾਨ ਨੇ 'ਸਰੋਵਰ ਦੀ ਪੁਟਾਈ ਤੇ ਉਸਾਰੀ ਵੇਲੇ ਐਸੇ ਸ਼ਬਦ ਉਚਾਰਨ ਕੀਤੇ, ਸੰਤਾ ਕੇ ਕਾਰਜ ਆਪਿ ਖਲੋਆ ॥ ਸੂਹੀ ਮਃ ੪ ॥ ਰਾਮਦਾਸ ਸਰੋਵਰਿ ਨ੍ਹਾਤੇ, ਰਾਮਦਾਸ ਸਰੋਵਰ ਨੀਕਾ ॥ ਸੋਰਠ ਮਃ ੫ ॥ ਅਠ ਸਠਿ ਤੀਰਥ ਜਿਹ ਸਾਧ ਪਗ ਧਰਹਿ ॥ ਰਾਮ ਕਲੀ ਮਃ ੫ ॥ ਹਰਿਮੰਦਰਿ ਹਰਿ ਜੀਉ ਸਾਜਿਆ ॥ ਬਿਹਾਗੜਾ ਮਃ ੫ ॥ ਐਸੇ ਸ਼ਬਦਾਂ ਦੇ ਆਸਰੇ ਹੀ, ਸਥਾਨਾਂ ਦੇ ਨਾਮ ਪ੍ਰਸਿੱਧ ਹੋਏ, ਜਿਵੇਂ ਕਿ ਅਬਚਲ ਨਗਰ ਗੋਬਿੰਦ ਗੁਰੂ ਕਾ (ਹਜ਼ੂਰ ਸਾਹਿਬ) ਗੁਰੂ ਜੀ ਨੇ ਅਰਥ ਭੀ ਲਿਖੇ ਹਨ 'ਹਰਿਮੰਦਰਿ ਇਹ ਸਰੀਰ ਹੈ ॥ 'ਬਾਹਰੋਂ ਉਗਰਾਹੀ ਕਰਨ ਪਰ ਭਾਈ ਅਜਬ, ਅਜਾਇਬ, ਸੰਘੇ ਤੇ ਉਮਰ ਸ਼ਾਹ ਨੂੰ ਸੇਵਾ ਬਖਸ਼ੀ ਸੀ।

## ਧਰਮ ਪ੍ਰਚਾਰ

ਇਨ੍ਹਾਂ ਕੰਮਾ ਵਿਚ ਰੁੱਝ ਜਾਣ ਕਰਕੇ ਪ੍ਰਚਾਰ ਦਾ ਕੰਮ ਢਿੱਲਾ ਪੈ ਗਿਆ ਸੀ। ਇਸ ਲਈ ਸੰਮਤ ੧੬੪੬ ਬਿ: ਵਿਖੇ ਗੁਰੂ ਸਾਹਿਬ ਜੀ ਗੁਰਮਤਿ ਪ੍ਰਚਾਰ ਕਰਨ ਲਈ ਅੰਮ੍ਰਿਤਸਰ ਤੋਂ ਚੱਲ ਪਏ। ਗੋਇੰਦਵਾਲ, ਖਡੂਰ, ਕੋਲ, ਸਰਹਾਲੀ ਆਦਿਕ ਪਿੰਡਾਂ ਵਿਚ ਦੀ ਵਿਚਰਦੇ ਹੋਏ ਪ੍ਰਚਾਰ ਕਰਦੇ ਰਹੇ। ਇਸੇ ਤਰਾਂ ਆਪ ਨੇ ਪਿੰਡ ਖਾਰੇ ਦੇ ਗਿਰਦੇ ਪ੍ਰਚਾਰ ਜਾ ਕੀਤਾ, ਅਰ ਅਨੇਕਾਂ ਪ੍ਰਾਣੀਆਂ ਨੂੰ ਸਿੱਖ ਧਰਮ ਦ੍ਰਿੜ ਕਰਾਇਆ।

ਸ੍ਰੀ ਗੁਰੂ ਪੰਚਮ ਪਾਤਸ਼ਾਹ ਜੀ ਦਾ ਜ਼ਿਆਦਾ ਸਮਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਤਿਆਰ ਕਰਨ ਪਰ ਲਗਿਆ, ਆਪ ਜਿਸਦੀ ਤਿਆਰੀ ਵਿਚ ਗੁਰੂ ਗੱਦੀ ਮਿਲਣ ਸਾਰ ਅਰਥਾਤ ੧੬੩੮ ਬਿਃ ਤੋਂ ਲੱਗੇ ਅਰ ਸੰਮਤ ਬਵੰਜਾ ਤ੍ਰਿਵੰਜਾ ਦੇ ਗਿਰਦੇ, ਕਾਫੀ ਤਿਆਰੀ ਸੀ। ਸੰਮਤ ੧੬੫੫ ਬਿਃ ਵਿਚ ਬੀੜ ਦੀ ਪਹਿਲੀ ਸੈਂਚੀ ਮੁਕੰਮਲ ਕਰ ਲਿਤੀ ਸੀ। ਸੰਮਤ ੧੬੪੬ ਤੋਂ ਲਾ ਕੇ ੧੬੫੭ ਦੇ ਵਿਚਕਾਰ ਪ੍ਰਚਾਰ ਦੇ ਦੌਰੇ ਭੀ ਕੀਤੇ। ਸ੍ਰੀ ਨਾਨਕਜਾਣਾ ਸਾਹਿਬ ਤੇ ਨਗਰ ਬਾਰਠ (ਗੁਰਦਾਸਪੁਰ) ਭੀ ਪਹੁੰਚੇ।

ਗੁਰੂ ਜੀ ਨੇ ਅੰਮ੍ਰਿਤਸਰ ਦੇ ਗਿਰਦੇ ਭੀ ਕਾਫੀ ਪ੍ਰਚਾਰ ਕੀਤਾ ਹੈ, ਦੋ ਕੁ ਮੀਲਾਂ ਪਰ (ਸੁਲਤਾਨ ਵਿੰਡ ਦੀ ਜੂਹ ਵਿਚ) "ਤੂਤ ਸਾਹਿਬ" ਗੁਰਦੁਆਰਾ ਹੈ ਗੁਰੂ ਕੇ ਬਾਜ਼ਾਰ ਇਕ ਪਾਸੇ ਭਾਈ ਸਾਲੋ ਦੀ ਧਰਮਸਾਲਾ ਅਰ ਇਕ ਬਾਹਰ ਟੋਭਾ ਸੀ, ਗੁਰੂ ਜੀ ਇਥੇ ਕਈ ਵੇਰ ਦੀਵਾਨ ਲਗੌਂਦੇ ਸਨ।

ਨੋਟ: ਸ੍ਰੀ ਗੁਰੂ ਅਮਰ ਦਾਸ ਜੀ ਦੇ ਜੀਵਨ ਵਿਖੇ ਕਾਫੀ ਜ਼ਿਕਰ ਆ ਚੁਕਿਆ ਹੈ। ਗੋਇੰਦਵਾਲ ਥੀਂ ਤਿੰਨਕੁ ਮੀਲ ਦੇ ਫਾਸਲੇ ਪਰ ਛਾਪਰੀ ਸਾਹਿਬ ਗੁਰਦੁਆਰਾ ਹੈ। ਇਥੇ ਗੁਰੂ ਜੀ ਦਾ ਪ੍ਰੇਮੀ ਸਿਖ ਭਾਈ ਹੇਮਾ ਰਹਿੰਦਾ ਸੀ। ਗੁਰੂ ਜੀ ਨੇ ਇਥੇ ਪਹੁੰਚਕੇ ਉਸਦੀ ਅਵਸਥਾ ਪਰ 'ਭਲੀ ਸੁਹਾਵੀ ਛਾਪਰੀ, ਜਾਮਹਿ ਗੁਣ ਗਾਏ" ਸ਼ਬਦ ਉਚਾਰਨ ਕੀਤਾ ਸੀ। ਪਿੰਡ ਦਾ ਨਾਮ ਭੀ ਹੁਣ ਛਾਪਰੀ ਹੈ। ਜਿਥੇ ਹੇਮੇ ਦੀ ਛਪਰੀ ਸੀ, ਉਸਦੇ ਪਾਸ ਅਸਲ ਖੂਹੀ ਹੈ ਓਹ ਚੱਕੀ ਭੀ ਹੈ ਜਿਸ ਨਾਲ ਕਿ ਭਾਈ ਹੇਮਾ ਆਟਾ ਪੀਸਕੇ ਲੰਗਰ ਚਲੌਂਦਾ ਸੀ। (ਇਥੇ ਦੂਜੀ, ਤੀਜੀ ਤੇ ਚੌਥੀ ਅਰ ਛੇਵੀਂ ਪਾਤਸ਼ਾਹੀ ਨੇ ਭੀ ਚਰਨ ਪਾਏ ਸਨ) ਚੂਨਾ ਮੰਡੀ ਲਾਹੌਰ ਵਿਖੇ ਸ੍ਰੀ ਗੁਰੂ ਰਾਮਦਾਸ ਜੀ ਦਾ ਜਨਮ

ਸਥਾਨ ਹੈ। ਪਾਸ ਹੀ ਗੁਰੂ ਰਾਮਦਾਸ ਜੀ ਦੀ ਧਰਮਸਾਲਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਲਾਹੌਰ ਰਹਿਣ ਵੇਲੇ, ਇਥੇ ਦੀਵਾਨ ਲਾਕੇ ਪ੍ਰਚਾਰ ਕਰਦੇ ਰਹੇ। ਦੀਵਾਨਖਾਨਾ ਭੀ ਹੈ। ਸ੍ਰੀ ਗੁਰੂ ਜੀ ਨੇ ਇਕ ਬਾਵਲੀ ਲਗਵਾਈ ਸੀ, ਜੋ ਕਿ ਗੁਰਦੁਆਰਾ ਬਾਵਲੀ ਸਾਹਿਬ ਨਾਮ ਸੇ ਡੱਬੀ ਬਾਜ਼ਾਰ ਵਿਚ ਹੈ। ਬਾਦਸ਼ਾਹ ਸ਼ਾਹਜਹਾਨ ਨੇ ਈਰਖਾ ਨਾਲ ਇਸ ਬਾਵਲੀ ਨੂੰ ਭਰਵਾ ਦਿੱਤਾ ਸੀ, ਜੋ ਮੁੜ ਮਹਾਰਾਜਾ ਰਣਜੀਤ ਸਿੰਘ ਜੀ 'ਸ਼ੇਰੇ ਪੰਜਾਬ' ਨੇ ਆਪਣੇ ਅਹਿਦ (ਸੰਮਤ ੧੮੭੮) ਵਿਚ ਨਿਕਲਵਾਈ।

## ਬੁੱਧੂ ਦਾ ਆਵਾ

ਇਕ ਵੇਰ ਸ੍ਰੀ ਗੁਰੂ ਜੀ ਸੰਗਤ ਸਮੇਤ ਭਾਈ ਬੁੱਧੂ ਦੇ ਘਰ ਪ੍ਰਸ਼ਾਦਾ ਛਕਣ ਗਏ, ਬੁੱਧੂ ਘੁਮਾਰਾਂ ਦਾ ਕੰਮ ਕਰਦਾ ਸੀ। ਭਾਈ ਬੁੱਧੂ ਨੇ ਬੇਨਤੀ ਕੀਤੀ ਸਚੇ ਪਾਤਸ਼ਾਹ ਮੇਰਾ ਆਵਾ ਪੱਕਾ ਨਿਕਲੇ, ਗੁਰੂ ਜੀ ਨੇ ਫੁਰਮਾਯਾ, ਅੱਛਾ ਭਾਈ ਸਿੱਖਾ ! ਗੁਰੂ ਨਾਨਕ ਜੀ ਤੇਰੀ ਸ਼ਰਧਾ ਪੂਰਨ ਕਰਨ। ਸੰਗਤ ਦੇ ਅਰਦਾਸਾ ਸੋਧਣ ਦੇ ਪਿਛੋਂ ਭਾਈ ਕਮਲੀਆ (ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਲਮਸਤ ਪ੍ਰੇਮੀ) ਆ ਨਿਕਲਿਆ, ਆਪਣਾ ਆਦਰ ਸਨਮਾਨ ਹੁੰਦਾ ਨਾ ਦੇਖਕੇ ਕਿਹਾ, ਬੁੱਧੂ ਦਾ ਆਵਾ ਕੱਚਾ ਰਹੇਗਾ। ਤਿਸ ਪਰ ਗੁਰੂ ਜੀ ਅਗੇ ਫੇਰ ਪ੍ਰਾਰਥਨਾ ਕੀਤੀ ਕਿ ਮਹਾਰਾਜ ਭਾਈ ਕਮਲੀਏ ਨੇ ਗੁਰੂ ਕਾ ਬਚਨ ਉਲਟਾ ਦਿੱਤਾ ਹੈ, ਸਤਿਗੁਰੂ ਜੀ ਨੇ ਫੁਰਮਾਯਾ ਗੁਰਸਿੱਖ ਦਾ ਬਚਨ ਅਟੱਲ ਰਹੇਗਾ, ਪਰ ਕੱਚਾ ਆਵਾ ਪੱਕਿਆਂ ਇੱਟਾਂ ਦੇ ਭਾਉ ਵਿਕੇਗਾ। ਸੋ ਐਸਾ ਹੀ ਹੋਇਆ। ਭਾਈ ਬੁਧੂ ਦੇ ਆਵੇ ਵਲ ਗੁਰਦੁਆਰਾ ਹੈ। ਲਾਹੌਰ ਦੇ ਪ੍ਰੇਮੀਆਂ ਵਿਚੋਂ ਭਾਈ ਬੁਧੂ ਪ੍ਰਸਿੱਧ ਪ੍ਰੇਮੀ ਸੀ। ਗੁਰੂ ਸਾਹਿਬ ਸਿੱਖਾਂ ਦਾ ਬਹੁਤ ਸਤਿਕਾਰ ਤੇ ਮਾਣ ਕਰਦੇ ਸਨ। ਭਾਈ ਬੁਧੂ ਦੇ ਪਿਤਾ ਦਾ ਨਾਮ ਸੁਧੂ ਸੀ। ਭਾਈ ਕਮਲੀਏ ਦਾ ਅਸਲ ਨਾਮ ਲੱਖੂ ਸੀ, ਕਮਲੀਆ ਅੱਲ ਸੀ, ਕੰਬਲੀ ਪਹਿਰਨੇ ਕਰਕੇ। ਇਹ ਬ੍ਰਾਹਮਣ ਜਾਤੀ ਵਿਚੋਂ ਸਿਖ ਸਜਿਆ ਸੀ। ਇਸ ਨੂੰ ਅਲਮਸਤ ਭੀ ਕਹਿੰਦੇ ਸਨ। ਇਸ ਦਾ ਛੋਟਾ ਭਾਈ ਬਾਲੂ ਹਸਨਾ ਭੀ ਪ੍ਰਸਿਧ ਮਹਾਤਮਾ ਸੀ।

## ਇਲਾਕਾ ਲਾਹੌਰ ਵਿਖੇ ਪ੍ਰਚਾਰ

ਗੁਰੂ ਜੀ ਨੇ ਲਾਹੌਰ ਦੇ ਗਿਰਦੇ ਵੀ ਪ੍ਰਚਾਰ ਕੀਤਾ ਸੀ।

੧. ਪਿੰਡ ਜੰਬਰ ਤਹਿਸੀਲ ਚੂਹਣੀਆਂ ਸ੍ਰੀ ਗੁਰੂ ਜੀ ਨੇ ਪ੍ਰਚਾਰ ਕੀਤਾ। (ਇਹ ਜਗਾ ਛਾਂਗਾ ਮਾਂਗਾ ਸਟੇਸ਼ਨ ਥੀਂ ਚਾਰ ਪੰਜ ਮੀਲ ਹੈ) ਇਸ ਪਿੰਡ ਦੇ ਲਾਗੇ ਨਗਰ ਜਾਤ੍ਰੀ ਹੈ, ਦੋਹਾਂ ਪਿੰਡਾਂ ਦੀ ਸੰਗਤ ਇਕੱਤਰ ਹੁੰਦੀ ਸੀ। ਗੁਰੂ ਜੀ ਦੀ ਯਾਦਗਾਰ ਵਿਚ ਦੋ ਥੰਮ੍ਹ ਹਨ। ਜਿਨ੍ਹਾਂ ਦਾ ਨਾਮ ਦੂਖ ਨਿਵਾਰਨ ਹੈ।

੨. ਜੰਬਰ ਪ੍ਰਚਾਰ ਕਰਕੇ ਗੁਰੂ ਜੀ ਨਗਰ ਬੇਹੜਵਾਲ ਨੂੰ ਪਧਾਰੇ, (ਇਹ ਗੁਰਦੁਆਰਾ ਛਾਂਗਾ ਮਾਂਗਾ ਸਟੇਸ਼ਨ ਤੋਂ ਛੀ ਕੋਹ ਹੈ)। ਗੁਰੂ ਜੀ ਦਾ ਪ੍ਰੇਮੀ ਸਿਖ ਚੌਧਰੀ ਹੇਮਰਾਜ ਸੀ। ਗੁਰੂ ਜੀ ਨੇ ਖਾਰੇ ਖੂਹ ਦੇ ਪਾਣੀ ਨੂੰ ਮਿਠਾ ਕੀਤਾ। ਪੋਹ ਸੁਦੀ ਸਤਮੀ ਨੂੰ ਮੇਲਾ ਭਰਦਾ ਹੈ।

੩. ਗੁਰੂ ਜੀ ਭਾਈ ਕੇ ਮੱਟੂ ਅਰ ਮਾਂਗਟ (ਗੁਰੂ ਮਾਂਗਟ) ਭੀ ਪਹੁੰਚੇ ਸਨ, ਇਥੋਂ ਪਿੰਡ ਝੱਲ ਪਹੁੰਚੇ ਸਨ। (ਗੁਰਦੁਆਰਾ ਨਹੀਂ ਬਣਿਆ)।

ਨਗਰ ਚੂਹਣੀਆਂ ਵਿਖੇ ਭਾਈ ਭੂਰੀਆ, ਚੌਧਰੀ ਚੂਹੜ ਮਲ ਨੂੰ ਦਰਸ਼ਨ ਦਿਤੇ। ਇਹ ਸ਼ਾਹੀ ਮਾਲਗੁਜ਼ਾਰ ਸੀ।

# ਤਰਨ ਤਾਰਨ ਵਸਾਉਣਾ

ਖਾਰੀ ਪਿੰਡ ਦੀਆਂ ਸੰਗਤਾਂ ਨੇ ਬੇਨਤੀ ਕੀਤੀ, 'ਹੇ ਮਹਾਰਾਜ ਜੀ ! ਆਪ ਇਥੇ ਹੀ ਜ਼ਮੀਨ
ਲੈ ਕੇ ਨਗਰ ਵਸਾ ਲਵੋ, ਕਿਉਂਕਿ ਅੰਮ੍ਰਿਤਸਰ ਵਿਖੇ ਪ੍ਰਿਥੀਚੰਦ ਆਪ ਨਾਲ ਅਕਾਰਣ ਝਗੜੇ ਰਖਦਾ
ਹੈ'। ਗੁਰੂ ਸਾਹਿਬਾਂ ਨੇ ਆਪਣੇ ਪ੍ਰੇਮੀ ਸੇਵਕਾਂ ਦੀ ਬੇਨਤੀ ਮੰਨ ਕੇ ੧੭ ਵੈਸਾਖ ਸੰਮਤ ੧੬੪੭ ਬਿ:
ਵਿਪੋ ਤਰਨ ਤਾਰਨ ਨਾਮੀ ਕੱਚਾ ਤਾਲ ਖਦਵਾਇਆ। ਜਦੋਂ ਪੱਕੀਆਂ ਇਟਾਂ ਦੇ ਪਚਾਵੇ ਚਾੜ੍ਹੇ ਗਏ, ਤਾਂ
ਇਟਾਂ ਦੇ ਪਕ ਜਾਣ ਪਰ *ਨੂਰਦੀਨ ਦੇ ਪੁਤਰ ਅਮੀਰਦੀਨ ਨੇ, ਜੋ ਇਥੋਂ ਦਾ ਹਾਕਮ ਸੀ, ਜ਼ਬਰਦਸਤੀ
ਇਟਾਂ ਚੁਕਵਾਕੇ ਆਪਣੇ ਬਾਪ ਦੀ ਯਾਦਗਾਰ ਵਿਚ ਇਕ ਸਰਾਂ ਬਣਵਾ ਲਈ ਤੇ ਆਪਣੇ ਮਕਾਨ ਬਣਵਾ
ਲਏ। ਇਸ ਗਲ ਨੂੰ ਸਿਖਾਂ ਨੇ ਬਹੁਤ ਬੁਰਾ ਮੰਨਿਆ, ਪਰੰਤੂ ਸ਼ਾਂਤਿ ਪੁੰਜ ਸਤਿਗੁਰੂ ਜੀ ਨੇ ਕੇਵਲ
ਇਤਨਾ ਹੀ ਫੁਰਮਾਇਆ, ਸਿਖੋ, ਘਬਰਾਓ ਨਹੀਂ, ਇਹੀ ‡ਇਟਾਂ ਕਦੀ ਫੇਰ ਇਸੇ ਤਾਲ ਨੂੰ
ਲਗਣਗੀਆਂ।

ਗੁਰੂ ਜੀ ਨੇ ਦੂਜੀ ਵਾਰ ਪਚਾਵੇ ਚੜ੍ਹਵਾਕੇ ਇਸ ਕੰਮ ਨੂੰ ਸਿਰੇ ਚੜ੍ਹਾਇਆ। ਇਥੇ ਆਪ ਨੇ
ਕੁਸ਼ਟੀਆਂ ਵਾਸਤੇ ਮਕਾਨ ਵੀ ਬਣਵਾ ਦਿਤੇ। ਇਨ੍ਹਾਂ ਵਿਚ ਉਹਨਾਂ ਦਾ ਇਲਾਜ ਹੁੰਦਾ ਸੀ ਤੇ ਯਥਾ
ਜੋਗ ਸੇਵਾ ਵੀ ਹੁੰਦੀ। ਇਨਾਂ ਰੋਗੀਆਂ ਨੂੰ ਪਹਿਲੋਂ ਕੋਈ ਛੂਹਣਾ ਤਾਂ ਇਕ ਪਾਸੇ ਰਿਹਾ ਦੇਖਣਾ ਵੀ
ਨਹੀਂ ਚਾਹੁੰਦਾ ਸੀ। ਇਨ੍ਹਾਂ ਦੇ ਖਾਣ ਪੀਣ ਲਈ ਭੋਜਨ ਤੇ ਹੋਰ ਲੋੜੀਂਦੀਆਂ ਵਸਤਾਂ ਦਾ ਪ੍ਰਬੰਧ
ਕੀਤਾ ਗਿਆ।

# ਜਾਣ ਪਛਾਣ

ਤਰਨਤਾਰਨ ਦੀ ਜ਼ਮੀਨ ਪਹਿਲਾਂ ਨਗਰ ਖਾਣ ਵਾਲ ਦੀ ਸੀ। ਇਹ ਪਿੰਡ ਪਾਸ ਹੀ ਹੈ।
ਇਹ ਜਗ੍ਹਾ ਅੰਮ੍ਰਿਤਸਰ ਥੀਂ ਚੌਦਾਂ ਮੀਲਾਂ ਪਰ ਹੈ। ਜੋ ਜ਼ਮੀਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਦੁਆਰੇ
ਵਾਸਤੇ ਨਾਯਤ ਕੀਤੀ, ਇਹ ਪਿੰਡ ਖਾਰਾ ਦੀ ਸੀ ਜੋ ਕਿ ਗੁਰੂ ਜੀ ਨੇ ਇਕ ਲਖ ਸਤਵੰਜਾ ਹਜ਼ਾਰ ਰਪਏ
ਨੂੰ ਖਰੀਦ ਕੀਤੀ ਸੀ। ੧੭ ਵੈਸਾਖ ਸੰਮਤ ੧੬੪੭ ਨੂੰ ਤਾਲਾ[illegible] ਦੀ ਖੁਦਵਾਈ ਆਰੰਭੀ। ਸੰਮਤ
੧੬੫੩ ਵਿਖੇ ਸ਼ਹਿਰ ਤਰਨਤਾਰਨ ਦੀ ਆਬਾਦੀ ਕੀਤੀ ਗਈ ਅਰ ਮਕਾਨ ਪਵਾਏ ਸਨ।
(ਖਾਲਸਾ ਰਾਜ ਵਲੋਂ ਚਾਰ ਹਜ਼ਾਰ ਛੀ ਸੌ ਚੌਸਠ ਰੁਪਏ ਦੀ ਜਾਗੀਰ ਦਰਬਾਰ ਦੇ ਨਾਮ
ਲੱਗੀ ਸੀ) ਹਰ ਇਕ ਮੱਸਿਆ ਨੂੰ ਮੇਲਾ ਭਰਦਾ ਹੈ। ਪਰਿਕਰਮਾਂ ਵਿਚ ਇਕ ਮੰਜੀ ਸਾਹਿਬ ਸਥਾਨ
ਹੈ। ਜਿਥੇ ਕਿ ਗੁਰੂ ਜੀ ਦੀਵਾਨ ਲਗਾਇਆ ਕਰਦੇ ਸਨ ਅਰ ਬੈਠਕੇ ਕਾਰ ਸੇਵਾ ਦੀ ਨਿਗਰਾਨੀ ਭੀ

---

*ਨੂਰਦੀਨ ਦਾ ਪਿੰਡ ਅਸਲੋਂ 'ਨੂਰਦੀ' ਸੀ ਜੋ ਤਰਨ ਤਾਰਨ ਤੋਂ ਤਿੰਨ ਚਾਰ ਕੋਸ ਪਰ ਹੈ।
ਉਸਨੇ ਇਥੇ ਆਕੇ ਖਾਹਮਖਾਹ ਲੱਤ ਅੜਾਈ ਸੀ ਪਰ ਗੁਰੂ ਜੀ ਨੇ ਝਗੜਾ ਕਰਨਾ ਅਯੋਗ ਜਾਤਾ, ਇਹ
ਸਮਾਂ ਸੰਮਤ ੧੬੫੩ ਬਿ: ਦਾ ਸੀ।

‡ਸੰਮਤ ੧੮੨੩ ਬਿ: ਵਿਖੇ ਸ: ਬੁਧ ਸਿੰਘ ਜੀ ਸਿੰਘ ਪੁਰੀਏ ਤੇ ਸ: ਜੱਸਾ ਸਿੰਘ ਜੀ ਰਾਮਗੜ੍ਹੀਏ
ਨੇ ਏਹੋ ਇਟਾਂ ਨੂਰਦੀਨ ਦੀ ਸਰਾਂ ਢਾਹ ਕ ਤਰਨਤਾਰਨ ਦੇ ਤਾਲ ਵਿਚ ਲਗਵਾਈਆਂ। ਇਸ ਤਰਾਂ ਗੁਰੂ
ਜੀ ਦਾ ਭਵਿਸ਼ਤ ਬਚਨ ਸੱਤ ਹੋਇਆ। ਰਹਿੰਦੀ ਸੇਵਾ ਮਹਾਰਾਜਾ ਰਣਜੀਤ ਸਿੰਘ ਜੀ 'ਸ਼ੇਰਿ ਪੰਜਾਬ'
ਨੇ ਸਿਰੇ ਚੜ੍ਹਵਾਈ।

ਰਖਦੇ। (ਛੀਵੇਂ ਗੁਰੂ ਜੀ ਭੀ ਇਥੇ ਹੀ ਦੀਵਾਨ ਲਗੌਂਦੇ ਸਨ)। ਸ਼ਹਿਰ ਥੀਂ ਬਾਹਰ ਸ੍ਰੀ ਗੁਰੂ ਜੀ ਦਾ ਲਗਵਾਇਆ ਖੂਹ ਹੈ, ਉਥੇ ਹੀ ਬਿਰਾਜਣ ਦੀ ਜਗਾ ਪਰ ਮੰਜੀ ਸਾਹਿਬ ਭੀ ਹੈ (ਇਕ ਖੂਹ ਬੀਬੀ ਭਾਨੀ ਵਾਲਾ ਭੀ ਹੈ) ਇਥੇ ਦਾ ਤਾਲਾਬ ਅਮ੍ਰਿਤਸਰ ਨਾਲੋਂ ਵਡਾ ਹੈ। ਗੁਰਦੁਆਰਾ ਇਕ ਕੰਢੇ ਪਰ ਹੈ। ਮਹਾਰਾਜਾ ਰਣਜੀਤ ਸਿੰਘ ਜੀ ਅਰ ਸਰਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਨੇ ਇਥੇ ਬਹੁਤ ਸੇਵਾ ਕੀਤੀ।

(੧) ਤਰਨ ਤਾਰਨ ਦੇ ਲਾਗੇ ਪਲਾਸੌਰ ਪਿੰਡ ਦੀ ਜ਼ਮੀਨ ਭੀ ਸੀ।

ਗੁਰੂ ਅਰਜਨ ਦੇਵ ਜੀ ਨੇ ਤਰਨ ਤਾਰਨ ਕੇਂਦਰ ਰਚਕੇ, ਬਾਹਰ ਭੀ ਪ੍ਰਚਾਰ ਜਾਰੀ ਰਖਿਆ, ਦੂਖ-ਨਿਵਾਰਨ ਗੁਰਦੁਆਰਾ ਹੈ। ਇਥੇ ਇਕ ਟੋਭਾ (ਢਾਬ) ਸੀ। ਜਿਸ ਵਿਚ ਕਿ ਗੁਰੂ ਜੀ ਕਈ ਵਾਰ ਪੰਜ ਸ਼ਨਾਨਾ ਕਰਦੇ ਸਨ। ਜਿਸ ਨੂੰ ਮਹਾਰਾਜਾ ਰਣਜੀਤ ਸਿੰਘ ਜੀ ਸ਼ੇਰਿ ਪੰਜਾਬ ਨੇ ਪੱਕਾ ਤਾਲਾਬ ਬਣਵਾਇਆ। ਗੁਰਦੁਆਰਾ ਭੀ ਹੈ, ਗੁਰੂ ਜੀ ਕਾਰ ਸੇਵਾ ਵੇਲੇ ਕਈ ਵੇਰ ਪਿੰਡ ਖਾਰਾ ਵਿਖੇ ਆਕੇ ਬਿਰਾਜਦੇ ਸਨ। ਗੁਰਦੁਆਰੇ ਦਾ ਨਾਮ ਮੰਜੀ ਸਾਹਿਬ ਹੈ ਇਹ ਜਗਾ ਦੋ ਕੁ ਮੀਲਾਂ ਪਰ ਹੈ।

(੨) ਪਿੰਡ ਸਰਹਾਲੀ ਦੀ ਜੂਹ ਵਿਚ ਚੁਬੱਚਾ ਸਾਹਿਬ ਨਾਮ ਦਾ ਗੁਰਦੁਆਰਾ ਹੈ। ਗੁਰੂ ਜੀ ਸ੍ਰੀ ਮਤੀ ਗੰਗਾ ਜੀ (ਗੁਰੂ ਜੀ ਦੇ ਮਹਿਲ) ਸਮੇਤ ਕਈ ਦਿਨ ਇਥੇ ਰਹਿਕੇ ਪ੍ਰਚਾਰ ਕਰਦੇ ਰਹੇ।

(੩) ਪੱਟੀ ਸਟੇਸ਼ਨ ਤੋਂ ਇਹ ਜਗਾ ਚਾਰ ਮੀਲ ਪਰ ਹੈ। ਗੁਰੂ ਜੀ ਇਥੋਂ 'ਚੋਲ੍ਹਾ ਸਾਹਿਬ' ਨੂੰ ਪਧਾਰੇ ਸਨ। ਇਹ ਨਗਰ ਪੱਟੀ ਥੀਂ ਨੌਂ ਮੀਲ ਪਰ ਹੈ। ਇਥੇ ਦੀ ਸਾਖੀ ਹੈ ਕਿ ਕੋਈ ਮਾਤਾ ਜੀ ਪਾਸ ਚੋਲ੍ਹਾ (ਬਣਿਆਂ ਪਦਾਰਥ, ਮਿੱਠਾ ਪਕਵਾਨ) ਲਿਆਈ ਸੀ, ਸਤਿਗੁਰੂ ਜੀ ਨੇ ਪੁਛਿਆ ਕੀ ਵਸਤੂ ਹੈ? ਮਾਈ ਨੇ ਕਿਹਾ ਕਿ ਮਹਾਰਾਜ ਜੀ! ਮੈਂ ਚੋਲ੍ਹਾ ਲਿਆਈ ਹਾਂ, ਤਦ ਤੋਂ ਇਸ ਜਗਾ ਦਾ ਨਾਮ ਚੋਲ੍ਹਾ ਸਾਹਿਬ ਪ੍ਰਚਲਤ ਹੋ ਗਿਆ। ਪਹਿਲੇ ਇਸ ਨਗਰ ਦਾ ਨਾਮ ਭੈਣੀ ਸੀ। ਇਥੇ ਮਾਤਾ ਗੰਗਾ ਜੀ ਦੀ ਯਾਦਗਾਰ ਵਿਚ ਇਕ ਸਥਾਨ ਹੈ। ਮਾਤਾ ਜੀ ਮਾਈਆਂ ਬੀਬੀਆਂ ਨੂੰ ਇਕੱਠੇ ਕਰਕੇ (ਦੀਵਾਨ ਲਗਾਕੇ) ਸਿੱਖ ਧਰਮ ਦਾ ਪ੍ਰਚਾਰ ਕਰਦੇ ਰਹੇ ਅਰ ਇਥੇ ਕਾਫੀ ਸਮਾਂ ਰਹੇ ਸਨ। ਏਥੋਂ ਲਈ ਪ੍ਰਸਿੱਧ ਹੈ ਕਿ ਗੁਰੂ ਜੀ ਨੇ ਇਥੇ 'ਹਰਿਨਾਮ ਭੋਜਨ ਇਹੁ ਨਾਨਕ ਕੀਨੇ ਚੋਲ੍ਹਾ' ਸ਼ਬਦ ਉਚਾਰਨ ਕੀਤਾ ਸੀ।

(੪) ਝਾੜ ਸਾਹਿਬ-(ਤਹਿਸੀਲ ਤਰਨ ਤਾਰਨ) ਪਿੰਡ 'ਵਾਂ' ਵਿਖੇ ਗੁਰਦੁਆਰਾ ਹੈ। ਪਹਿਲਾਂ ਇਥੇ ਸੰਘਣਾ ਜੰਗਲ ਸੀ, ਰਸਤੇ ਵਿਚ ਗੁਰੂ ਜੀ ਨੇ ਇਥੇ ਬਿਸਰਾਮ ਕੀਤਾ ਸੀ। ਜਿਨ੍ਹਾਂ ਝਾੜਾਂ ਨਾਲ ਘੋੜੇ ਬੱਧੇ ਸਨ ਹੁਣ ਤੀਕਰ ਮੌਜੂਦ ਹਨ। ਸਤ ਹਾੜ ਨੂੰ ਮੇਲਾ ਭਰਦਾ ਹੈ। ਇਹ ਗੁਰਦੁਆਰਾ ਸਟੇਸ਼ਨ ਕੈਰੋਂ ਥੀਂ ਚਾਰ ਕੁ ਮੀਲਾਂ ਪਰ ਹੈ।

(੫) ਘੁਕੇ ਜਾਂ ਘੁਗੇਵਾਲੀ-(ਤਹਿਸੀਲ ਅਜਨਾਲਾ) ਗੁਰੂ ਜੀ ਇਸ ਨਗਰ ਵਿਖੇ ਕਈ ਦਿਨ ਦੀਵਾਨ ਲਾਕੇ ਪ੍ਰਚਾਰ ਕਰਦੇ ਰਹੇ. ਪੂਰਨਮਾਸ਼ੀ ਨੂੰ ਮੇਲਾ ਭਰਦਾ ਹੈ।

ਨੋਟਃ-ਨੌਵੇਂ ਗੁਰੂ ਜੀ ਦਾ ਲਗਵਾਇਆ ਇਥੇ ਇਕ ਬਾਗ ਭੀ ਹੈ। ਅਮ੍ਰਿਤਸਰ ਥੀਂ ਸੋਲਾਂ ਮੀਲ ਹੈ। ਰਾਜਾ ਸਾਂਸੀ ਦੀ ਸੜਕ ਪਰ ਹੈ। ਇਸ ਦਾ ਨਾਮ ਗੁਰੂ ਕਾ ਬਾਗ ਹੈ। ਅਗਸਤ ਸੰਨ ੧੯੨੨ ਈ. ਵਿਚ ਇਥੇ ਹੀ ਅਕਾਲੀ ਦਲਾਂ ਨੇ ਮੋਰਚਾ ਲਾਇਆ ਸੀ। ਛੀ ਹਜ਼ਾਰ ਸਿੰਘ ਗ੍ਰਿਫਤਾਰ ਹੋਇਆ

ਸੀ। ਨੌਵੇਂ ਗੁਰੂ ਜੀ ਵੱਲੋਂ ਵਲੋਂ ਆਕੇ ਇਥੇ ਠਹਿਰੇ ਸਨ। ਪਹਿਲਾਂ ਨਾਮ ਗੁਰੂ ਕੀ 'ਰੋੜ' ਸੀ ਸੰਗਤਾਂ ਨੇ ਬਾਗ ਲਾ ਦਿੱਤਾ।

(੬) ਰੋੜ ਸਾਹਿਬ ਨਾਮ ਦਾ ਗੁਰਦੁਆਰਾ ਜਿਥੇ ਕਿ ਪੰਚਮ ਗੁਰੂ ਜੀ ਪਧਾਰੇ ਸਨ, ਅਮ੍ਰਿਤਸਰ ਥੀਂ ਅਠ ਕੋਸ ਪਰ ਹੈ, ਬਾਗ ਭੀ ਹੈ. ਹਰ ਮੱਸਿਆ ਨੂੰ ਮੇਲਾ ਭਰਦਾ ਹੈ।

## ਕਰਤਾਰਪੁਰ ਦਾ ਵਸਾਉਣਾ

ਸ੍ਰੀ ਗੁਰੂ ਜੀ ਨੇ ਸੰਮਤ ੧੬੫੧ (ਸੰਨ ੧੫੯੩ ਤੇ ੯੪) ਵਿਖੇ ਦੁਆਬੇ ਦੇ ਪ੍ਰਚਾਰ ਲਈ ਕਰਤਾਰ ਪੁਰ ਨਾਮ ਦਾ ਨਗਰ ਬਸਾਕੇ ਸਿਖੀ ਦਾ ਕੇਂਦਰ ਰਚਿਆ। ਬਾਦਸ਼ਾਹ ਅਕਬਰ ਨੇ ਇਸ ਸਥਾਨ ਦੇ ਨਾਮ ਮੁਆਫੀ ਦਾ ਪਟਾ ਲਿਖਿਆ। ਸਮੇਤ ਪਰਿਵਾਰ ਦੇ ਗੁਰੂ ਜੀ ਇਥੇ ਵੱਸੇ ਅਤੇ ਬਹੁਤ ਸਾਰੇ ਮਕਾਨ ਪਵਾਕੇ ਨਗਰ ਦੀ ਆਬਾਦੀ ਕੀਤੀ। ਮੁਆਫੀ ਜ਼ਮੀਨ ਦੀ ਆਮਦਨ ਨਾਲ ਗੁਰੂ ਕਾ ਸਾਂਝਾ ਲੰਗਰ ਚਲਦਾ ਹੈ। ਕਰਤਾਰਪੁਰ ਦੀ ਨੀਂਹ ਰਖਣੇ ਵੇਲੇ ਅਜੀਮ ਖਾਂ ਸੂਬਾ ਜਾਲੰਧਰ ਜੋ ਗੁਰੂ ਜੀ ਦਾ ਮੁਰੀਦ ਸੀ। ਉਸਨੇ ਸਹਾਇਤਾ ਦਿਤੀ ਤੇ ਹਾਜ਼ਰ ਹੋਇਆ।

## ਜਾਣ ਪਛਾਣ

ਕਰਤਾਰਪੁਰ ਜ਼ਿਲਾ ਜਾਲੰਧਰ ਵਿਚ ਵਡੀ ਲਾਈਨ ਪਰ ਹੈ। ਇਥੋਂ ਨੇੜੇ ਪਿੰਡ ਮੌਉ (ਮੌ) ਹੈ. ਜਿਥੇ ਕਿ ੨੩ ਹਾੜ ਸੰਮਤ ੧੬੭੯ ਨੂੰ ਗੁਰੂ ਜੀ ਦਾ ਅਨੰਦ ਸ੍ਰੀਮਤੀ ਗੰਗਾ ਜੀ ਨਾਲ ਹੋਇਆ ਸੀ। ਇਥੇ ਸੁੰਦਰ ਗੁਰਦੁਆਰਾ ਹੈ। ੨੧ ਹਾੜ ਤੋਂ ੨੩ ਹਾੜ ਤੀਕਰ ਮੇਲਾ ਭਰਦਾ ਹੈ। (ਫਲੌਰ ਇਥੋਂ ਪੰਜ ਕੋਹ ਪਰ ਹੈ)।

ਕਰਤਾਰਪੁਰ ਵਿਖੇ ਗੁਰੂ ਸਾਹਿਬਾਨ ਦੀਆਂ ਕਈ ਯਾਦਗਾਰਾਂ ਹਨ। ਜਿਨ੍ਹਾਂ ਮਕਾਨਾਂ ਵਿਚ ਗੁਰੂ ਜੀ ਰਹਿੰਦੇ ਸਨ, ਉਨ੍ਹਾਂ ਦਾ ਨਾਮ 'ਸ਼ੀਸ਼ ਮਹਿਲ' ਹੈ, ਗੁਰੂ ਕੇ ਮਹਿਲ ਅਰ ਥੰਮ੍ਹ ਸਾਹਿਬ ਪੰਚਮ ਗੁਰੂ ਜੀ ਨੇ ਪਵਾਏ ਸਨ, ਮਾਤਾ ਗੰਗਾ ਜੀ ਦਾ ਖੂਹ ਭੀ ਹੈ।

ਛੀਵੇਂ ਗੁਰੂ ਹਰਿਗੋਬਿੰਦ ਸਾਹਿਬ ਜੀ ਇਥੇ ਕਾਫੀ ਸਮਾਂ ਰਹੇ ਸਨ। ਜੰਗ ਭੀ ਇਥੇ ਕੀਤੀ ਸੀ। ਪੈਂਦੇ ਖਾਂ ਦੇ ਮਾਰਨੇ ਵਾਲਾ ਛੀ ਸੇਰ ਪੱਕੇ ਦਾ ਤੇਗਾ ਮੌਜੂਦ ਹੈ। ਸਤਵੇਂ ਗੁਰੂ ਜੀ ਭੀ ਇਥੇ ਆਏ ਸਨ ਆਪ ਜੀ ਦਾ ਖੰਡਾ ਮੌਜੂਦ ਹੈ। ਪੁਰਾਣੀ ਇਕ ਖਾਰੀ ਬੀੜ ਭੀ ਹੈ।

ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦੋ ਦਮਦਮੇ ਸਾਹਿਬ ਹਨ ਜਿਥੇ ਸਜਕੇ ਆਪ ਸਿਖਾਂ ਨੂੰ ਫੌਜੀ ਤਰਤੀਬ ਦਿੰਦੇ ਸਨ। ਸਤਵੇਂ ਗੁਰੂ ਜੀ ਦਾ ਦਮਦਮਾ ਭੀ ਹੈ ਜਿਸਦਾ ਨਾਮ ਟਾਹਲੀ ਸਾਹਿਬ ਹੈ, ਮਾਤਾ ਨਾਨਕੀ ਜੀ ਅਰ ਮਾਤਾ ਕੌਲਾਂ ਜੀ ਦੀ ਸਮਾਧੀ ਭੀ ਇਥੇ ਹੈ।

ਜਿਸ ਜਗ੍ਹਾ ਪਰ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਅਨੰਦ ਕਾਰਜ ਹੋਇਆ ਸੀ ਉਸ ਜਗ੍ਹਾ ਦਾ ਨਾਮ 'ਵਿਵਾਹ ਸਥਾਨ' ਹੈ। ਇਹ ਗੁਰਦੁਆਰਾ ਰਬਾਬੀਆਂ ਦੇ ਮਹੱਲੇ ਵਿਖੇ ਹੈ। ਸਿਖਾਂ ਦੇ ਇਥੇ ਕਈ ਜੰਗ ਸ਼ਾਹੀ ਸੈਨਾ ਨਾਲ ਹੋਏ। ਸੰਮਤ ੧੮੧੪ ਵਿਚ ਅਹਿਮਦ ਸ਼ਾਹ ਨੇ ਕਰਤਾਰਪੁਰ ਨੂੰ ਅੱਗ ਲਗਾਕੇ ਸੜਵਾ ਦਿਤਾ ਸੀ। ਵੈਸਾਖੀ ਦਾ ਮੇਲਾ ਭਰਦਾ ਹੈ। ਇਕ ਬੀੜ ਦੇ ਸੰਗ੍ਰਾਂਦ ਨੂੰ ਦਰਸ਼ਨ ਹੁੰਦੇ ਹਨ। ਕਰਤਾਰਪੁਰ ਸਟੇਸ਼ਨ ਹੈ। ਅੱਸੀ ਨੱਬੇ ਹਜ਼ਾਰ ਘੁਮਾਉਂ ਜ਼ਮੀਨ ਦਾ ਰਕਬਾ ਹੈ। ਜੋ ਕਿ ਧਰਮਸਾਲ

ਦੇ ਨਾਮ ਹੈ। ਕਰਤਾਰ ਪੁਰ ਸਿਖ ਇਤਿਹਾਸ ਦਾ ਭਾਰੀ ਕੇਂਦਰ ਹੈ। ਪਰ ਇਥੇ ਧੀਰਮਲੀਏ ਕਾਬਜ਼ ਹੋ ਬੈਠੇ। ਸਿਖਾਂ ਵਲੋਂ ਟ੍ਰਿਬੂਨਲ ਵਿਚ ਕੇਸ ਚਲਾਇਆ ਗਿਆ ਸੀ ਕਿ ਏਹ ਸਿਖ ਗੁਰਦੁਆਰਾ ਕਰਾਰ ਦਿਤਾ ਜਾਵੇ, ਪਰੰਤੂ ਟ੍ਰਿਬੂਨਲ ਨੇ ਫੈਸਲਾ ਦਿਤਾ ਕਿ ਏਹ ਸਿਖ ਗੁਰਦੁਆਰਾ ਨਹੀਂ ਕਿਉਂਕਿ ਇਥੇ ਜੋ ਬੀੜ ਪ੍ਰਕਾਸ਼ ਹੈ, ਉਹ ਅਸਲੋਂ ਗੁਰੂ ਗ੍ਰੰਥ ਸਾਹਿਬ ਜੀ ਨਹੀਂ ਹਨ।

ਨੋਟ—ਦਸਿਆ ਹੈ ਕਿ ਸ੍ਰੀ ਗੁਰੂ ਜੀ ਨੇ ਜਿਸ ਵੇਲੇ ਨਗਰ ਕਰਤਾਰਪੁਰ ਦੀ ਮੋੜ੍ਹੀ ਗਡਵਾਈ ਸੀ, ਉਹ ਇਕ ਟਾਹਲੀ ਦਾ ਮੋਟਾ ਥੰਮ੍ਹ (ਸ਼ਤੀਰ) ਸੀ। ਉਥੇ ਜੋ ਜਗਾ ਪਾਈ ਗਈ ਉਸ ਦਾ ਨਾਮ ਥੰਮ੍ਹ ਸਾਹਿਬ ਪੈ ਗਿਆ। ਸੂਰਜ ਪ੍ਰਕਾਸ਼ ਦੀ ਲਿਖਤ ਅਨੁਸਾਰ ਸੰਮਤ ੧੮੧੧ ਬਿ: ਵਿਚ ਨਾਸਰੁਦੀਨ ਜਲੰਧਰ ਦੇ ਸੂਬੇ ਦੁਰਾਨੀ ਨੇ ਦੀਨਾ ਬੇਗ ਖਾਂ ਅਰ ਸੋਢੀ ਵਡਭਾਗ ਸਿੰਘ ਨੂੰ ਜਲੰਧਰੋਂ ਕਢਕੇ ਅਗ ਲਗਾ ਦਿਤੀ ਸੀ। ਸੰਮਤ ੧੮੧੩ ਵਿਚ ਸੋਢੀ ਵਡਭਾਗ ਸਿੰਘ ਨੇ 'ਖਾਲਸਾ ਪੰਥ' ਪਾਸੋਂ ਮਦਦ ਲੈਕੇ ਨਾਸਰ ਖਾਂ ਨੂੰ ਮਾਰ ਕੇ ਉਸ ਪਾਸੋਂ ਜਲੰਧਰ ਛੁੜਵਾਇਆ। ਅੱਗ ਲਾਉਣ ਕਰਕੇ ਪੁਰਾਣੀਆਂ ਯਾਦਗਾਰਾਂ ਨੂੰ ਬਹੁਤ ਨੁਕਸਾਨ ਪਹੁੰਚਿਆ।

## ਪੰਚਮ ਗੁਰੂ ਜੀ ਵਲੋਂ ਗੁਰਮਤ ਦਾ ਪ੍ਰਚਾਰ

ਗੁਰੂ ਜੀ ਅਮ੍ਰਿਤਸਰ ਤੋਂ ਲਾਹੌਰ ਨੂੰ ਜਾਂਦੇ ਹੋਏ ਪ੍ਰਚਾਰ ਕਰਦੇ ਗਏ ਸਨ, 'ਗੁਰੂਸਰ ਸਤਲਾਣੀ' ਥੀਂ ਅਠ ਨੌਂ ਕੋਹ ਪਰ ਗੁਰਦੁਆਰਾ ਨਗਰ ਹਰਬੰਸ ਪੁਰਾ ਵਿਖੇ ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ ਭੀ ਇਥੇ ਚਰਨ ਪਾਏ ਸਨ, ਗੁਰਦੁਆਰਾ ਇਕੱਠਾ ਹੀ ਹੈ।

ਗੁਰੂ ਪੰਚਮ ਪਾਤਸ਼ਾਹ ਜੀ ਦਾ 'ਦੇਹੁਰਾ' ਕਿਲੇ ਦੇ ਸਾਹਮਣੇ ਹੈ ਲਾਗੇ ਸ਼ੇਰੇ ਪੰਜਾਬ ਦੀ ਸਮਾਧ ਹੈ। ਇਹ ਜੋਤੀ ਜੋਤ ਸਮਾਉਣ ਦੀ ਯਾਦਗਾਰ ਹੈ। ਜੇਠ ਸੁਦੀ ਚੌਥ ਨੂੰ ਮੇਲਾ ਹੁੰਦਾ ਹੈ। ਬਦਾਮੀ ਬਾਗ ਸਟੇਸ਼ਨ ਦੇ ਮੀਲਾਂ ਪਰ ਹੈ। ਮਹਾਰਾਜਾ ਰਣਜੀਤ ਸਿੰਘ ਜੀ ਦੀ ਲਗਾਈ ਛੀ ਸੌ ਵਿਘੇ ਜ਼ਮੀਨ ਸਿਆਲਕੋਟ ਦੇ ਨੰਦੀ ਪੁਰ ਪਿੰਡ ਵਿਖੇ ਹੈ। ਚੰਦੂ ਦੇ ਘਰ ਵਿਚ 'ਲਾਲ ਖੂਹੀ' ਹੈ ਜਿਥੇ ਕਿ ਗੁਰੂ ਜੀ ਨੇ ਅਸ਼ਨਾਨ ਕੀਤਾ ਸੀ, ਮੰਜੀ ਸਾਹਿਬ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਛੋਟੀ ਅਵਸਥਾ ਤੋਂ ਪ੍ਰਚਾਰ ਕਰਦੇ ਰਹੇ ਜਿਥੇ ਭੀ ਖਾਸ ਲੋੜ ਪਈ ਸ੍ਰੀ ਗੁਰੂ ਰਾਮਦਾਸ ਜੀ ਆਪ ਨੂੰ ਘਲਦੇ ਸਨ। ਗੁਰੂ ਜੀ ਨੇ ਗੁਰਬਾਣੀ ਦੇ ਇਕੱਤ੍ਰ ਕਰਨੇ ਦੀ ਜੋ ਸੇਵਾ ਕੀਤੀ, ਉਹ ਲਾਸਾਨੀ ਹੈ। ਇਤਨੀ ਬਾਣੀ ਉਚਾਰਨੀ ਅਰ ਬੀੜ ਤਿਆਰ ਕਰਨੀ ਬਹੁਤ ਜ਼ਿਆਦਾ ਸਮੇਂ ਦਾ ਕੰਮ ਸੀ। ਗੁਰੂ ਜੀ ਪ੍ਰਚਾਰ ਦੇ ਦੌਰੇ ਬਹੁਤ ਦੂਰ ਤੀਕਰ ਨਹੀਂ ਕਰ ਸਕੇ। ਅਮ੍ਰਿਤਸਰ, ਤਰਨਤਾਰਨ ਕੇਂਦਰ ਪਰ ਬਹੁਤ ਪ੍ਰਚਾਰ ਕੀਤਾ। ਫੀਰੋਜ਼ਪੁਰ ਦੇ ਜ਼ਿਲੇ ਵਿਚ ਗੁਰੂ ਹਰਿ ਸਹਾਇ ਨਾਮ ਦਾ ਗੁਰਦੁਆਰਾ ਜੋ ਕਿ ਗੁਰੂ ਪੰਚਮ ਪਾਤਸ਼ਾਹ ਦਾ ਪ੍ਰਸਿਧ ਹੈ। ਇਥੇ ਗੁਰੂ ਜੀ ਦੀ ਇਕ ਮਾਲਾ ਅਰ ਪੋਥੀ ਦੇ ਦਰਸ਼ਨ ਭੀ ਹੁੰਦੇ ਹਨ। ਚੇਤਰ ਵਿਚ ਮੇਲਾ ਭੀ ਹੁੰਦਾ ਹੈ। ਮੈਕਲੋਡ ਗੰਜ ਲਾਈਨ (ਲੁਦਿਹਾਨਾ ਫੀਰੋਜ਼ਪੁਰ ਵਾਲੀ ਲਾਈਨ) ਪਰ ਹੈ। ਮਾਲਵੇ ਵਿਚ ਹੋਰ ਭੀ ਦੌਰਾ ਕੀਤਾ ਸੀ।

(੧) ਜ਼ਿਲਾ ਹੁਸ਼ਿਆਰ ਪੁਰ ਵਿਖੇ ਪਿੰਡ ਕੰਗਮਾਈ (ਭਾਈ ਮੰਝ ਪ੍ਰੇਮੀ ਦੇ ਨਗਰ) ਗੁਰੂ ਜੀ ਇਥੇ ਪਹੁੰਚੇ ਸਨ, ਭਾਈ ਮੰਝ ਦੁਆਬੇ ਦਾ ਪ੍ਰਚਾਰਕ ਸੀ ਇਸਦੇ ਪਾਸ ਗੁਰੂ ਜੀ ਗਏ ਸਨ, ਸੰ: ੧੬੫੧ ਵਿਚ ਆਏ। ਗੁਰਦੁਆਰੇ ਦੇ ਲਾਗੇ ਭਾਈ ਮੰਝ ਦੀ ਸਮਾਧੀ ਹੈ ਇਸ ਪ੍ਰੇਮੀ ਦਾ ਅਨਮਤੀ ਨਾਮ ਤੀਰਥਾ ਸੀ।

ਗੁਰੂ ਜੀ ਨੇ ਗੁਜਰਾਂ ਵਾਲੇ ਦੀ ਤਰਫ ਭੀ ਦੌਰਾ ਕੀਤਾ ਸੀ 'ਚੱਕ ਰਾਮਦਾਸ' ਵਿਖੇ

(੨) ਗੁਰੂ ਜੀ ਨੇ ਗੁਜਰਾਂ ਵਾਲੇ ਦੀ ਤਰਫ ਭੀ ਦੌਰਾ ਕੀਤਾ ਸੀ ਖਿੱਚੇ ਗਏ ਸਨ। (ਇਹ ਜਗਾ ਏਮਨਾਬਾਦ
ਗੁਰਦੁਆਰਾ ਹੈ। ਇਥੇ ਆਪ ਭਾਈ ਪਿਰਾਣਾ ਜੀ ਦੇ ਪ੍ਰੇਮ ਦੇ ਖਿੱਚੇ ਗਏ ਸਨ। (ਇਹ ਜਗਾ ਏਮਨਾਬਾਦ
ਥੀਂ ਗਿਆਰਾਂ ਮੀਲ ਹੈ। ਥਾਣਾ ਮਾਂਡੋ ਹੈ। ਗੁਜਰਾਂ ਵਾਲੇ ਥੀਂ ਅੱਠ ਕੋਹ ਪਰ ਹੈ)।
ਥੀਂ ਗਿਆਰਾਂ ਮੀਲ ਹੈ। ਥਾਣਾ ਮਾਂਡੋ ਹੈ। ਗੁਜਰਾਂ ਵਾਲੇ ਥੀਂ ਇਥੋਂ ਚੌਦਾਂ ਮੀਲਾਂ ਪਰ ਨਗਰ 'ਮੱਦਰ'

(੩) ਗੁਰੂ ਜੀ ਨਨਕਾਣੇ ਸਾਹਿਬ ਭੀ ਪਹੁੰਚੇ ਸਨ ਇਥੋਂ ਚੌਦਾਂ ਮੀਲਾਂ ਪਰ ਨਗਰ 'ਮੱਦਰ'
ਹੈ ਇਥੇ ਗੁਰੂ ਜੀ ਦਾ ਇਕ ਜੋੜਾ ਅਰ ਆਸਾ ਹੈ, ਛੀਵੇਂ ਗੁਰੂ ਜੀ ਨੇ ਭੀ ਇਥੇ ਚਰਨ ਪਾਏ ਸਨ।
ਹੈ ਇਥੇ ਗੁਰੂ ਜੀ ਦਾ ਇਕ ਜੋੜਾ ਅਰ ਆਸਾ ਹੈ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਧਰਮਸਾਲਾ ਹੈ

(੪) ਸੁਲਤਾਨ ਪੁਰ (ਕਪੂਰਥਲਾ) ਇਥੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਧਰਮਸਾਲਾ ਹੈ
(ਕੋਠੜੀ ਸਾਹਿਬ ਦੇ ਪਾਸ) ਗੁਰੂ ਜੀ ਜਿਸ ਵੇਲੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਅਨੰਦਾਂ ਪਰ
ਪਿੰਡ ਡੱਲੇ ਗਏ ਸਨ। ਇਥੇ ਬਿਰਾਜੇ ਸਨ, ਡੱਲਾ ਪਿੰਡ ਵਿਚ ਗੁਰੂ ਜੀ ਨੇ ਇਕ ਬਾਵਲੀ ਭੀ
ਲਗਵਾਈ ਸੀ। ਸ਼ਾਦੀ ਵਾਲੀ ਥਾਂ 'ਦਮਦਮਾ' ਹੈ। ਇਥੇ ਦੇ ਭਾਈ ਪਾਰੋ ਅਰ ਲਾਲੋ ਵਡੇ ਪ੍ਰੇਮੀ ਸਿਖ
ਸਨ, ਉਸ ਵੇਲੇ ਡੱਲਾ ਪਿੰਡ ਸਿਖੀ ਦਾ ਗੜ੍ਹ ਸੀ।
ਸਨ, ਉਸ ਵੇਲੇ ਡੱਲਾ ਪਿੰਡ ਸਿਖੀ ਦਾ ਗੜ੍ਹ ਸੀ। ਨਗਰ ਬਾਰਠ ਥੀਂ ਹੋਕੇ

(੫) ਗੁਰਦਾਸਪੁਰ ਦੇ ਜ਼ਿਲੇ ਵਲ ਭੀ ਗੁਰੂ ਜੀ ਦੌਰੇ ਗਏ ਸਨ, ਨਗਰ ਬਾਰਠ ਥੀਂ ਹੋਕੇ
ਪਿੰਡ ਬੁਰਜ ਪਹੁੰਚੇ, ਇਥੇ 'ਬੁਰਜ ਸਾਹਿਬ' ਗੁਰਦੁਆਰਾ ਹੈ। (ਮਿਟੀ ਦਾ ਉਚਾ ਬੁਰਜ ਹੈ) ਮੱਸਿਆ ਨੂੰ
ਮੇਲਾ ਲਗਦਾ ਹੈ। ਤਾਲਾਬ ਭੀ ਹੈ ਜਿਥੇ ਦੂਰ ਦੂਰ ਤੋਂ ਆਕੇ ਲੋਕ ਅਸ਼ਨਾਨ ਕਰਦੇ ਹਨ, (ਸਟੇਸ਼ਨ
ਧਾਰੀਵਾਲ ਹੈ)।
ਧਾਰੀਵਾਲ ਹੈ)। ਇਥੋਂ ਪਿੰਡ ਬੁਚੇਕੇ ਪਹੁੰਚੇ

(੬) ਸ਼ੇਖੂ ਪੁਰਾ ਜ਼ਿਲੇ ਵਿਚ ਨਗਰ ਖਾਦਰੀ, ਗੁਰਦੁਆਰਾ ਹੈ। ਇਥੋਂ ਪਿੰਡ ਬੁਚੇਕੇ ਪਹੁੰਚੇ
ਸਨ ਪਹਿਲੀ ਚੇਤਰ ਦਾ ਮੇਲਾ ਭਰਦਾ ਹੈ, ਨਾਨਕਿਆਣਾਂ ਇਥੋਂ ਗਿਆਰਾਂ ਮੀਲ ਪਰ ਹੈ।
ਸਨ ਪਹਿਲੀ ਚੇਤਰ ਦਾ ਮੇਲਾ ਭਰਦਾ ਹੈ, ਨਾਨਕਿਆਣਾਂ ਇਥੋਂ ਗਿਆਰਾਂ ਮੀਲ ਪਰ ਹੈ।

ਨੋਟਃ-ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਿਨ੍ਹਾਂ ਸਥਾਨਾਂ ਦੀ ਸੇਵਾ ਆਰੰਭ ਕਰਵਾਈ ਸੀ,
ਉਨ੍ਹਾਂ ਦੇ ਸੰਮਤ ਇਸਤਰਾਂ ਮੰਨੇ ਗਏ ਹਨਃ-ਸੰਤੋਖਸਰ ਸੰਮਤ ੧੬੪੩, ਦਰਬਾਰ ਹਰਿਮੰਦਰ ੪੫,
ਤਰਨਤਾਰਨ ੪੭, ਕਰਤਾਰਪੁਰ (ਜਾਲੰਧਰ) ਇਕ ਮੱਘਰ ਸੰਃ ੫੦, ਛਿਹਰਟਾ ਸਾਹਿਬ ੫੨, ਬਾਉਲੀ
ਸਾਹਿਬ ਲਾਹੌਰ ੫੬, ਰਾਮਸਰ ੬੦ ਸ੍ਰੀ ਗੁਰੂ ਪੰਚਮ ਪਾਤਸ਼ਾਹ ਜੀ ਸੰਃ ੧੬੩੯ ਤੋਂ ਸੰਮਤ ੧੬੪੬ ਬਿਃ
ਤੀਕ ਅਮ੍ਰਿਤਸਰ ਹੀ ਰਹੇ। ਦਰਬਾਰ ਸਾਹਿਬ ਜੋ ਸੋਨੇ ਦੇ ਪੱਤਰੇ ਸੰਮਤ ੧੮੮੭ ਬਿਃ ਵਿਚ ਸ਼ੇਰੇ ਪੰਜਾਬ
ਨੇ ਲਗਾਏ, ਪਹਿਲਾਂ ਮੰਦਰ ਸਾਧਾਰਨ ਸੀ।
ਨੇ ਲਗਾਏ, ਪਹਿਲਾਂ ਮੰਦਰ ਸਾਧਾਰਨ ਸੀ ਕਿ ਸੋਨੇ ਨਾਲ ਮੜ੍ਹਕੇ ਹਿੰਦੂਆਂ ਦੀ ਤਰਾਂ

ਗੁਰੂ ਸਾਹਿਬਾਨ ਦਾ ਇਹ ਮੰਤਵ ਨਹੀਂ ਸੀ ਕਿ ਸੋਨੇ ਨਾਲ ਮੜ੍ਹਕੇ ਹਿੰਦੂਆਂ ਦੀ ਤਰਾਂ
ਕੇਵਲ ਮੰਦਰਾਂ ਦੀ ਪੂਜਾ ਦਾ ਰਿਵਾਜ ਸਿੱਖਾਂ ਵਿਚ ਚਲੇ। ਗੁਰੂ ਜੀ ਦਾ ਸਿਧਾਂਤ 'ਭਲੀ ਸੁਹਾਵੀ ਛਾਪਰੀ
ਜਾਂ ਹਰਿ ਗੁਨ ਗਾਏ॥' ਮੁਖ ਮੰਤਵ ਅਕਾਲ ਪੁਰਖ ਦੇ ਭਜਨ ਅਰ ਗੁਰਮਤ ਵਿਚਾਰਾਂ ਹਿਤ ਸੰਗਤਾਂ ਦੀ
ਇਕੱਤ੍ਰਤਾ ਦਾ ਕੇਂਦਰ ਰਚਣਾ ਸੀ।
ਇਕੱਤ੍ਰਤਾ ਦਾ ਕੇਂਦਰ ਰਚਣਾ ਸੀ। ਦੇਸ ਪ੍ਰਦੇਸ ਵਿਖੇ ਪ੍ਰਸਿੱਧੀ ਹੋਈ,

ਪਿਛੇ ਦਸੇ ਪ੍ਰਚਾਰ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਦੇਸ ਪ੍ਰਦੇਸ ਵਿਖੇ ਪ੍ਰਸਿੱਧੀ ਹੋਈ,
ਤਾਂ ਪ੍ਰਿਥੀ ਚੰਦ ਨੇ ਭੀ ਚਾਹਿਆ ਕਿ ਮੈਂ ਭੀ ਇਕ ਵਖਰਾ ਤਾਲ ਬਣਵਾਵਾਂ। ਸੋ ਉਸਨੇ ਆਪਣੇ ਇਕ
ਮਿਤਰ ਖਿਲਜੀ ਖਾਂ ਨਾਲ ਸਲਾਹ ਕੀਤੀ ਤੇ ਉਸਦੀ ਜਾਗੀਰ ਵਿਚ, ਜੋ ਪਿੰਡ ਹੇਹਰ ਜ਼ਿਲਾ ਲਾਹੌਰ
ਵਿਚ ਸੀ, ਇਕ ਤਾਲ ਤੇ ਮੰਦਰ ਅਮ੍ਰਿਤਸਰ ਦੀ ਨਕਲ ਕਰਕੇ ਬਣਵਾਇਆ। ਕਰਤਾਰ ਦੀ ਕੁਦਰਤ
ਨਾਲ ਉਸ ਤਾਲ ਵਿਚ ਪਾਣੀ ਨਾ ਠਹਿਰ ਸਕਿਆ। ਇਸੇ ਤਰਾਂ ਇਸ ਨੇ ਆਪਣੀ ਇਕ ਅਡਰੀ ਬੀੜ
ਭੀ ਤਿਆਰ ਕਰਵਾਈ ਜਿਸ ਵਿਚ ਕੱਚੀਆਂ ਬਾਣੀਆਂ ਸ਼ਾਮਲ ਕੀਤੀਆਂ।

# ਹਾਕਮ ਲਾਹੌਰ ਪਾਸ ਦਾਵਾ ਕਰਨਾ

ਜਦ ਪ੍ਰਿਥੀਚੰਦ ਦੀਆਂ ਸਾਰੀਆਂ ਆਸਾਂ ਪਰ ਪਾਣੀ ਫਿਰ ਗਿਆ, ਤਾਂ ਉਸਨੇ ਸੁਲਹੀ ਖਾਂ ਫੌਜਦਾਰ ਲਾਹੌਰ ਪਾਸ ਪਹੁੰਚਕੇ ਉਸਨੂੰ ਕੁਝ ਰਿਸ਼ਵਤ ਦਿਤੀ ਤੇ ਗੁਰ-ਗੱਦੀ ਦਾ ਕਬਜ਼ਾ ਲੈਣ ਲਈ ਉਸਦੇ ਭਤੀਜੇ ਸੁਲਬੀ ਖਾਂ ਨੂੰ ਸਵਾਰਾਂ ਸਮੇਤ ਚੜ੍ਹਾ ਲਿਆਇਆ। ਰਸਤੇ ਵਿਖੇ ਫੌਜ ਦੇ ਸਵਾਰਾਂ ਨੇ ਸੁਲਬੀ ਖਾਂ ਪਾਸੋਂ ਆਪਣੀ ਤਨਖਾਹ ਮੰਗੀ। ਉਸਦੇ ਨਾਂਹ ਕਰਨ ਤੇ ਗਾਲ ਕੱਢਣ ਪਰ ਉਨ੍ਹਾਂ ਨੂੰ ਗੁਸਾ ਆ ਗਿਆ। ਉਸੇ ਵੇਲੇ ਆਪਣੀਆਂ ਤਲਵਾਰਾਂ ਕੱਢਕੇ ਸੁਲਬੀ ਖਾਂ ਨੂੰ ਪਾਰ ਬੁਲਾਇਆ।

ਪ੍ਰਿਥੀਚੰਦ ਇਹ ਹਾਲ ਵੇਖ ਪੁਠੇ ਪੈਰੀਂ ਫੇਰ ਲਾਹੌਰ ਨੂੰ ਮੁੜ ਗਿਆ ਤੇ ਸੁਲਬੀ ਖਾਂ ਦੇ ਕਤਲ ਨੂੰ ਗੁਰੂ ਜੀ ਦੀ ਸਾਜ਼ਸ਼ ਸਿੱਧ ਕੀਤਾ। ਇਸ ਕਰਕੇ ਸੁਲਹੀ ਖਾਨ ਵੀ ਕ੍ਰੋਧਿਤ ਹੋ ਸੈਨਾ ਲੈਕੇ ਚੜ੍ਹ ਆਇਆ। ਜਦ ਸੰਗਤਾਂ ਨੂੰ ਪਤਾ ਲੱਗਾ, ਤਾਂ ਉਹ ਬਹੁਤ ਘਬਰਾਈਆਂ, ਪਰੰਤੂ ਗੁਰੂ ਜੀ ਅਡੋਲ ਰਹੇ। ਸੰਗਤਾਂ ਨੂੰ ਹੌਂਸਲਾ ਦੇਕੇ ਕਿਹਾ ਡਰੋ ਨਾ, ਕਿਉਂਕਿ ਉਹ ਇਥੇ ਪਹੁੰਚ ਹੀ ਨਹੀਂ ਸਕਦਾ। *ਸੁਲਹੀ ਖਾਂ ਨੇ ਲਾਹੌਰ ਤੋਂ ਚਲਕੇ ਆਪਣਾ ਪੜਾਉ ਹੇਹਰ ਕੀਤਾ। ਅਗਲੀ ਸਵੇਰ ਪ੍ਰਿਥੀਚੰਦ ਉਸ ਨੂੰ ਨਾਲ ਲੈਕੇ ਆਪਣੇ ਇੱਟਾਂ ਦੇ ਆਵੇ ਦਿਖਾਉਣ ਲਈ ਚਲਿਆ ਗਿਆ। ਦੈਵਨੇਤ ਨਾਲ ਐਸਾ ਹੋਇਆ, ਕਿ ਸੁਲਹੀ ਖਾਂ ਦਾ ਘੋੜਾ ਕਿਸੇ ਚੀਜ਼ ਤੋਂ ਡਰਕੇ ਅਜੇਹਾ ਨੱਠਾ, ਜੋ ਸਵਾਰ (ਉਸ) ਸਮੇਤ †ਬਲਦੀ ਅੱਗ ਦੇ ਭੱਠੇ ਵਿਚ ਜਾ ਪਿਆ। ਇਸਤਰਾਂ ਸੁਲਹੀ ਖਾਂ ਭੀ ਉਥੇ ਹੀ ਸੜ ਮੋਇਆ। ਉਸਦੀ ਸੈਨਾ ਇਹ ਦੇਖਕੇ ਵਾਪਸ ਲਾਹੌਰ ਨੂੰ ਚਲੀ ਗਈ। ਕਈਆਂ ਦਾ ਖਿਆਲ ਹੈ ਅਗੇ ਲਿਖਿਆ ਸ਼ਬਦ ਇਸ ਪ੍ਰਥਾਇ ਹੈ:-

'ਸੁਲਹੀ ਤੇ ਨਾਰਾਇਣ ਰਾਖੁ॥ ਸੁਲਹੀ ਕਾ ਹਾਥੁ ਕਹੀ ਨ ਪਹੁਚੈ
ਸੁਲਹੀ ਹੋਇ ਮੂਆ ਨਾਪਾਕੁ॥੧॥ ਰਹਾਉ॥ ਕਾਢਿ ਕੁਠਾਰੁ ਖਸਮਿ
ਸਿਰੁ ਕਾਟਿਆ, ਖਿਨ ਮਹਿ ਹੋਇ ਗਇਆ ਹੈ ਖਾਕੁ॥ ਮੰਦਾ ਚਿਤਵਤ
ਚਿਤਵਤ ਪਚਿਆ, ਜਿਨਿ ਰਚਿਆ ਤਿਨਿ ਦੀਨਾ ਧਾਕੁ॥੧॥ ਪੁਤ੍ਰ
ਮੀਤ ਧਨੁ ਕਿਛੂ ਨ ਰਹਿਓਸੁ, ਛੋਡਿ ਗਇਆ ਸਭ ਭਾਈ ਸਾਕੁ॥
ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ, ਜਿਨਿ ਜਨ ਕਾ ਕੀਨੋ ਪੂਰਨ
ਵਾਕੁ'॥੨॥੧੮॥੧੦੪॥ (ਬਿਲਾਵਲ ਮਃ ੫)

---

*ਹੇਹਰ ਪਿੰਡ (ਲਾਹੌਰ) ਵਿਖੇ ਸੁਲਹੀ ਖਾਂ ਦੇ ਬਜ਼ੁਰਗ ਖਿਲਜੀ ਖਾਂ ਦੀ ਜ਼ਮੀਨ ਸੀ ਜਿੱਥੇ ਕਿ ਪ੍ਰਿਥੀਚੰਦ ਨੂੰ ਕੁਝ ਜਾਗੀਰ ਮਿਲੀ ਸੀ। ਪ੍ਰਿਥੀਚੰਦ ਦੀ ਮੌਤ ਹੈਜ਼ੇ ਨਾਲ ੧੬੭੫ ਬਿਃ ਵਿਚ ਇਥੇ ਹੀ ਹੋਈ ਪਰ ਸੂਰਜ ਪ੍ਰਕਾਸ਼ ਸੰਮਤ ੧੬੬੩ ਬਿਃ ਕਹਿੰਦਾ ਹੈ। 'ਦੂਜੇ ਹੇਹਰ ਜ਼ਿਲਾ ਲੁਦਿਹਾਨੇ ਵਿਖੇ ਹਨ, ਇਥੇ ਭੀ ਸਮਾਧੀ ਹੈ।

†ਅਸਲ ਵਿਚ ਸੁਲਹੀ ਖਾਂ ਦਿਲੀ ਵਲੋਂ ਫੌਜ ਲੈਕੇ ਆਇਆ, ਜੋ ਪ੍ਰਿਥੀਚੰਦ ਪਾਸ ਪਿੰਡ 'ਕੋਠਾ ਗੁਰੂ ਕਾ' ਵਿਖੇ ਪਹੁੰਚਿਆ, ਜਿਥੇ ਪ੍ਰਿਥੀਚੰਦ ਨੇ ਸੰਮਤ ੧੬੫੩ ਬਿਃ ਵਿਖੇ ਨਗਰ ਵਸਾਇਆ ਸੀ। ਇਹ ਹੁਣ ਰਿਆਸਤ ਪਟਿਆਲਾ ਦੀ ਨਜ਼ਾਮਤ ਬਰਨਾਲਾ ਵਿਚ ਜੈਤੋਂ ਦੇ ਨੇੜੇ ਹੈ। ਸੁਲਹੀ ਖਾਂ ਇਸੇ ਪਿੰਡ ਦੇ ਜਲ ਰਹੇ ਆਵੇ ਵਿਚ ਸਮੇਤ ਘੋੜੇ ਦੇ ਡਿਗਕੇ ਸੜ ਗਿਆ ਸੀ। ਲਾਹੌਰ ਤੋਂ ਸੁਲਹੀ ਖਾਂ ਦਾ ਆਉਣਾ ਸਿੱਧ ਨਹੀਂ ਹੁੰਦਾ। ਸੁਲਬੀ ਖਾਂ ਦੀ ਮੌਤ ਬਿਆਸਾ ਪਰ ਹੋਈ ਸੀ।

## ਅਕਬਰ ਪਾਸ ਦਾਵਾ ਕਰਨਾ

ਇਸ ਤੋਂ ਪਿਛੋਂ ਪ੍ਰਿਥੀਚੰਦ ਨੇ ਅਕਬਰ ਬਾਦਸ਼ਾਸ ਪਾਸ ਜਾ ਦਾਵਾ ਕੀਤਾ। ਜਦ ਉਸ ਨੇ ਆਪਣਾ ਵਜ਼ੀਰ ਭੇਜਕੇ ਤਹਿਕੀਕਾਤ ਕਰਵਾਈ ਤਾਂ ਪਤਾ ਲਗਾ ਕਿ ਸ੍ਰੀ ਗੁਰੂ ਰਾਮਦਾਸ ਜੀ ਦੇ ਜੋਤੀ ਜੋਤਿ ਸਮਾਉਣ ਪਿਛੋਂ ਸਾਰੀਆਂ ਜ਼ਮੀਨਾਂ ਪ੍ਰਿਥੀਚੰਦ ਦੇ ਕਬਜ਼ੇ ਵਿਚ ਹੀ ਹਨ। ਗੁਰੂ ਜੀ ਤਾਂ ਕੇਵਲ ਸੰਗਤਾਂ ਦੀ ਆਮਦਨ ਨਾਲ ਲੰਗਰ ਆਦਿਕ ਦਾ ਪ੍ਰਬੰਧ ਕਰਦੇ ਹਨ। ਇਸ ਪਰ ਬਾਦਸ਼ਾਹ ਨੇ ਫੈਸਲਾ ਕਰ ਦਿਤਾ, ਕਿ ਪ੍ਰਿਥੀਚੰਦ ਪਾਸ ਹੇਹਰ ਤੇ ਕੱਲਰ ਪਿੰਡਾਂ ਦੀ ਚੌਦਾਂ ਹਜ਼ਾਰ ਵਿਘੇ ਜ਼ਮੀਨ ਰਹੇ ਤੇ ਬਾਕੀ ਦੀ ਜ਼ਮੀਨ 'ਗੁਰੂ ਕਾ ਚੱਕ' ਪਰ ਗੁਰੂ ਜੀ ਦਾ ਕਬਜ਼ਾ ਕਰਾਇਆ ਜਾਵੇ। ਗੁਰੂ-ਗੱਦੀ ਇਨ੍ਹਾਂ ਪਾਸ ਹੀ ਰਹੇ, ਜਿਸ ਨੂੰ ਕਿ ਇਨ੍ਹਾਂ ਦੇ ਪਿਤਾ (ਚੌਥੇ ਪਾਤਿਸ਼ਾਹ) ਜੀ ਸੌਂਪ ਗਏ ਹਨ। ਪ੍ਰਿਥੀਚੰਦ ਅਸਲੋਂ ਸੰਸਾਰਕ ਪਦਾਰਥਾਂ ਦਾ ਲਾਲਚੀ ਬੰਦਾ ਸੀ।

## ਜਾਣ ਪਛਾਣ

ਪਿਛੇ ਖਿਲਜੀ ਖਾਂ ਦਾ ਜੋ ਜ਼ਿਕਰ ਆਇਆ ਹੈ ਇਹ ਜਲਾਲਦੀਨ ਖਿਲਜੀ ਖਾਨਦਾਨ ਦਾ ਇਕ ਹਾਕਮ ਸੀ। ਖਿਲਜੀਆਂ ਦੀ ਹਕੂਮਤ ਸੰਨ ੧੨੯੦ ਤੋਂ ੧੩੨੦ ਈ: ਤਕ ਦਿਲੀ ਵਿਖੇ ਰਹੀ ਹੈ।

(੧) ਸ੍ਰੀ ਗੁਰੂ ਰਾਮਦਾਸ ਜੀ ਦੇ ਵਡੇ ਸਾਹਿਬਜ਼ਾਦੇ ਪ੍ਰਿਥੀਚੰਦ ਜੀ ਤੋਂ ਪੰਜਵੀਂ ਪੀੜ੍ਹੀ ਵਿਚ ਪ੍ਰਿਥੀਚੰਦ (ਮਿਹਰਵਾਨ, ਕਰਨ ਮਲ, ਸੋਹਨ ਮਲ, ਨਿਰੰਜਨ ਰਾਇ) ਇਨ੍ਹਾਂ ਦੇ ਦੱਖਣੀ ਰਾਇ ਵਡੇ ਪੁਤ ਪੀ ਮਹਾਤਮਾ ਹੋਏ ਹਨ। ਇਹ ਪਿੰਡ ਘਰਾਂਚੋ (ਰਿਆਸਤ ਪਟਿਆਲਾ) ਵਿਖੇ ਰਹਿਕੇ ਪਿੰਡ ਕਪਿਆਲ ਤੇ ਬਟਰਿਆਨਾ ਦੀ ਜਾਗੀਰ ਦੇ ਮਾਲਕ ਰਹੇ, ਹਾਲ ਤੀਕਰ ਇਸ ਬੰਸ ਵਿਚੋਂ ਕਈ ਉਥੇ ਵਸਦੇ ਹਨ। ਦਖਣੀ ਰਾਇ ਜੀ ਮਹਾਤਮਾ ਦਾ ਦੇਹਾਂਤ ਸੰਮਤ ੧੯੭੨ ਵਿਖੇ ਹੋਇਆ।

(੨) ਬਾਬਾ ਮੇਹਰ ਚੰਦ ਚੌਥੇ ਗੁਰੂ ਸਾਹਿਬ ਜੀ ਦੇ ਸਾਹਿਬਜ਼ਾਦੇ ਪ੍ਰਿਥੀਚੰਦ ਦਾ ਪੁਤਰ ਸੀ। ਇਸਨੇ ਦੀਵਾਨੇ ਭੇਖ ਦਾ ਕਾਫੀ ਪ੍ਰਚਾਰ ਕੀਤਾ। ਇਹ ਦੀਵਾਨਿਆਂ ਵਿਚ ਸ਼੍ਰੋਮਣੀ ਮਹਾਤਮਾ ਕਿਹਾ ਜਾਂਦਾ ਹੈ। ਇਸਨੇ ਭੀ ਪ੍ਰਿਥੀਚੰਦ ਦੀ ਤਰ੍ਹਾਂ ਗੁਰੂ ਅਰਜਨ ਦੇਵ ਜੀ ਸਾਥ ਬਹੁਤ ਝਗੜਾ ਰਖਿਆ। ਇਸ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਾਖੀ ਲਿਖਕੇ ਉਸ ਵਿਚ ਮਨ ਮੰਨੀਆਂ ਬਾਤਾਂ ਲਿਖਾਈਆਂ ਅਰ ਨਿੰਦਿਆ ਕੀਤੀ।

(੩) ਮਸੰਦ ਸ਼ਬਦ ਉਤਮ ਸੀ, ਮਸੰਦ ਸ਼ਬਦ ਮਸੱਨਦ ਨਸ਼ੀਨੀ ਭਾਵ ਗੱਦੀ ਨਾਲ ਸਬੰਧ ਰਖਣ ਵਾਲਾ ਹੈ। ਇਹ ਉਹ ਲੋਕ ਸਨ ਜੋ ਕਾਰ ਭੇਟਾ ਦਸਵੰਧ ਆਦਿ ਉਗਰਾਹ ਕੇ ਗੁਰੂ ਹਜ਼ੂਰੀ ਵਿਚ ਪਹੁੰਚਾਂਦੇ ਸਨ। ਵੈਸਾਖੀ ਵਾਲੇ ਦਿਨ ਇਹ ਜਮਾ ਹੋ ਢੁਕੀ ਭੇਟਾ ਲਿਔਂਦੇ ਸੀ, ਇਹ ਸਿਲਸਿਲਾ ਚੌਥੇ ਗੁਰੂ ਰਾਮਦਾਸ ਜੀ ਦੇ ਸਮੇਂ ਕਾਇਮ ਹੋਇਆ ਸੀ। ਮਸੰਦਾਂ ਨੂੰ ਰਾਮਦਾਸ ਭੀ ਕਹਿੰਦੇ ਸਨ। ਅਖੀਰ ਇਹ ਸਿਲਸਿਲਾ ਸੰ: ੧੭੫੫ ਬਿ: ਤਕ ਜਾਰੀ ਰਿਹਾ। ਸ੍ਰੀ ਗੁਰੂ ਦਸਮੇਸ਼ ਜੀ ਨੇ ਇਨ੍ਹਾਂ ਦੇ ਮੰਦੇ ਕਰਤਬ ਦੇਖ ਸੁਣ ਕੇ ਅਗੇ ਨੂੰ ਮਸੰਦਾਂ ਦਾ ਸਿਲਸਿਲਾ ਹੀ ਬੰਦ ਕਰ ਦਿਤਾ, ਚੂੰਕਿ ਮਸੰਦ ਕੁਕਰਮਾਂ ਵਿਖੇ ਪਰਵਿਰਤ ਹੋ ਗਏ ਸਨ, ਸਿਖਾਂ ਵਲੋਂ ਇਨ੍ਹਾਂ ਦੇ ਵਿਰੁਧ ਘ੍ਰਿਣਾ ਹੋ ਗਈ ਜਿਸ ਕਰਕੇ ਮਸੰਦ ਸ਼ਬਦ ਭੀ ਬਦਨਾਮ ਤੇ ਘ੍ਰਿਣਾ ਯੋਗ ਬਣ ਗਿਆ।

ਖਾਲਸਾ ਰਹਿਤ ਨਾਮਿਆਂ ਅਨੁਸਾਰ ਮਸੰਦਾਂ ਨਾਲ ਵਰਤੋ ਵਿਹਾਰ ਕਰਨੀ ਪੰਥਕ ਅਸੂਲਾਂ ਦੇ ਉਲਟ ਹੈ।

## ਬੀੜ ਦੀ ਤਿਆਰੀ ਦਾ ਸਮਾਂ

ਆਮ ਤੌਰ ਪਰ ਮੰਨਿਆ ਜਾਂਦਾ ਹੈ ਕਿ ਬੀੜ ਦੀ ਤਿਆਰੀ, ਰਾਮਸਰ ਸਰੋਵਰ ਦੇ ਕਿਨਾਰੇ ਸਜਕੇ, ਸੰਮਤ ੧੬੬੦ ਬਿ: ਵਿਖੇ ਸਾਲ ਭਰ ਵਿਚ ਸੰਪੂਰਨ ਹੋਈ ਸੀ ਪਰ ਰਾਮਸਰ ਦੀ ਖੁਦਵਾਈ ਪਿਛੋਂ ਸ਼ੁਰੂ ਹੋਈ ਹੈ, ਬੀੜ ਦੀ ਤਿਆਰੀ ਤਾਂ ਗੁਰੂ ਜੀ ਨੇ, ਗੁਰੂ-ਗੱਦੀ ਪਰ ਵਿਰਾਜਣ ਸਾਰ ਆਰੰਭ ਦਿਤੀ ਸੀ, ਸਾਲ ਵਿਚ ਇਹ ਸੇਵਾ ਨਹੀਂ ਹੋ ਸਕਦੀ ਸੀ। ਬੀੜ ਦੀ ਸੰਪੂਰਨਤਾ ਅਸਲੋਂ ਸੰਮਤ ੧੫੫੮ ਬਿ: ਦੇ ਗਿਰਦੇ ਹੋ ਚੁਕੀ ਸੀ। ਇਸ ਵਾਰੇ ਕਈ ਸਬੂਤ ਮਿਲਦੇ ਹਨ।

(ਗੁਰੂ) ਹਰਿ ਗੋਬਿੰਦ ਸਾਹਿਬ ਜੀ ਦਾ ਜਨਮ ਹਾੜ ਸੰਮਤ ੧੬੫੨ ਬਿ: ਵਿਖੇ ਹੋਇਆ। ਆਪ ਦੇ ਦਾਈ ਕੁ ਸਾਲਾਂ ਦੀ ਉਮਰ ਵਿਖੇ ਬੁਖਾਰ ਨਾਲ ਮਾਤਾ (ਚੇਚਕ) ਨਿਕਲੀ ਸੀ, ਆਪ ਦੀ ਅਰਗਤਾ ਬਾਰੇ ਗੁਰਬਾਣੀ ਵਿਖੇ ਕਈ ਸ਼ਬਦ ਪੰਚਮ ਗੁਰੂ ਜੀ ਦੇ ਉਚਾਰੇ ਹੋਏ ਹਨ, ਜਿਹਾ ਕਿ, 'ਸੀਤਲਾ ਤੇ ਰਖਿਆ ਬਿਹਾਰੀ ਗਉੜੀ ॥ਮ: ੫॥ ਆਦਿ ਆਦਿ ਇਸ ਤੋਂ ਬਿਨਾ 'ਸੁਲਹੀ ਵਾਰੇ ਭੀ ਹਨ 'ਸੁਲਹੀ ਤੇ ਨਾਰਾਇਣ ਰਾਖ, ਬਿਲਾਵਲ ਮ: ੫॥ ਸੁਲਹੀ ਕਾ ਹਾਥ ਕਹੀ ਨਾ ਪਹੁੰਚੇ॥ ਬਿਲਾਵਲ ਮ: ੫॥ ਇਸ ਤੋਂ ਸਾਬਤ ਹੈ ਗੁਰੂ ਜੀ ਉਸ ਸਮੇਂ ਬਿਲਾਵਲ ਰਾਗੁ ਤੀਕਰ ਲਿਖ ਚੁਕੇ ਸਨ।

ਨੋਟ:–ਭਾਈ ਗੁਲਾਬ ਸਿੰਘ ਦੀ ਗੁਰ ਪ੍ਰਨਾਲੀ ਮੁਜਬ ਪੋਥੀ ਸਾਹਿਬ ਦੀ ਰਚਨਾ ਸੰਮਤ ੧੫੫੩ ਬਿ: ਵਿਖੇ ਹੋਈ। ਕੇਸਰ ਸਿੰਘ ਛਿਬਰ ਦੀ ਲਿਖੀ ਬੰਸਾਵਲੀ ਅਨੁਸਾਰ ਸੰਮਤ ੧੫੫੯ ਬਿ: ਨੂੰ ਬੀੜ ਸੰਪੂਰਨ ਹੋਈ ਕਈਆਂ ਨੇ ਮਾਂਗਟਾਂ ਵਾਲੀ ਬੀੜ ਬਾਰੇ ਸੰਮਤ ੧੬੫੫ ਬਿ: ਸਮਾਪਤੀ ਦਾ ਮੰਨਿਆ ਹੈ। ਇਸ ਤਰਾਂ ਸੰਮਤ ੧੫੫੩ ਬਿ: ਬੀੜ ਦੀ ਤਿਆਰੀ ਗੋਇੰਦਵਾਲ ਹੋਣੀ ਸਿੱਧ ਹੁੰਦੀ ਹੈ, ਕਈਆਂ ਨੇ ਲਿਖਿਆ ਹੈ, ਕਿ ਬਾਦਸ਼ਾਹ ਅਕਬਰ ਨੇ ਸ਼ਕਾਇਤਾਂ ਹੋਣ ਪਰ ਗੋਇੰਦਵਾਲ ਪਹੁੰਚਕੇ ਹੀ ਬੀੜ ਦੀ ਪੜਤਾਲ ਕੀਤੀ ਸੀ ਅਤੇ ਦੂਜੀ ਵੇਰੀ ਵਟਾਲੇ ਵਿਖੇ ਹੋਈ ਸੀ।

ਸੁਲਹੀ ਖਾਂ ਦੀ ਚੜ੍ਹਾਈ ਕਾਫੀ ਸਮਾਂ ਪਹਿਲਾਂ ਦੀ ਸੀ। ਬਾਬਾ ਪ੍ਰਿਥੀ ਮਲ ਨੇ ਝਗੜਾ ਤਾਂ ੧੬੩੮ ਬਿ: ਤੋਂ ਹੀ ਗੁਰੂ ਜੀ ਦੇ ਗੱਦੀ ਪਰ ਬੈਠਣ ਸਾਰ ਆਰੰਭ ਦਿਤਾ ਸੀ। ਬੀੜ ਦੀ ਤਿਆਰੀ ਹੋਣ ਸਾਰ ਪ੍ਰਿਥੀਚੰਦ ਪਾਰਟੀ ਨੇ ਬਾਦਸ਼ਾਹ ਅਕਬਰ ਪਾਸ ਮੇਜ਼ਰ ਨਾਮਾ ਬਣਾ ਕੇ ਘਲਿਆ ਸੀ ਕਿ ਗੁਰੂ ਅਰਜਨ ਦੇਵ ਜੀ ਨੇ ਇਕ ਬੀੜ ਤਿਆਰ ਕੀਤੀ ਹੈ ਜਿਸ ਵਿਖੇ ਹਿੰਦੂਆਂ ਮੁਸਲਮਾਨਾਂ ਦੇ ਬਜ਼ੁਰਗਾਂ ਦੀ ਨਿੰਦਿਆ ਲਿਖੀ ਹੈ। ਇਸ ਮੇਜ਼ਰ ਨਾਮੇ ਪਰ ਕੁਝ ਹਿੰਦੂਆਂ ਮੁਸਲਮਾਨਾਂ ਦੇ ਭੀ ਦਸਖਤ ਸਨ। ਇਸ ਸ਼ਿਕਾਇਤ ਦੀ ਪੜਤਾਲ ਬਾਦਸ਼ਾਹ ਅਕਬਰ ਨੇ ਪੰਜਾਬ ਦੇ ਦੌਰੇ ਸਮੇਂ ਸੰਮਤ ੧੫੫੬ ਬਿ: ਵਿਖੇ ਕੀਤੀ, ਉਸ ਵੇਲੇ ਬੀੜ ਮਾਰੂ ਰਾਗੁ ਤੋਂ ਕੁਝ ਅਗੇ ਤੀਕ ਲਿਖੀ ਸੀ ਉਸ ਵੇਲੇ ਵਾਕ ਆਇਆ ਸੀ। 'ਅਲਹ ਅਗਮ ਖੁਦਾਈ ਬੰਦੇ॥ ਛੋਡਿ ਖਿਆਲ ਦੁਨੀਆ ਕੇ ਧੰਧੇ॥ ਹੋਇ ਪੈਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ॥੧॥ (ਮਾਰੂ ਮ: ੫)

ਭਾਈ ਗੁਰਦਾਸ ਜੀ ਤੇ ਬਾਬਾ ਬੁਢਾ ਜੀ ਆਦਿ ਪੰਜ ਸਿਖ ਅੰਮ੍ਰਿਤਸਰ ਤੋਂ ਲੈ ਕੇ ਗਏ ਸਨ। ਪੜਤਾਲ ਤੋਂ ਅਕਬਰ ਨੇ ਫੈਸਲਾ ਦਿਤਾ ਸੀ ਕਿ ਇਸ ਵਿਚ ਖੁਦਾਈ ਕਲਾਮ ਤੇ ਸਚਾਈ ਹੈ,

ਨਿੰਦਿਆ ਕਿਸੇ ਦੀ ਨਹੀਂ ਹੈ। ਕਈਆਂ ਨੇ ਲਿਖਿਆ ਹੈ ਕਿ ਇਹ ਪੜਤਾਲ ਸੰਮਤ ੧੬੬੨ ਬਿ: ਵਿਖੇ ਹੋਈ ਸੀ ਜੋ ਠੀਕ ਨਹੀਂ ਹੈ ਕਿਉਂਕਿ ਕਾਤਕ ਸੰਮਤ ੧੬੬੨ ਬਿ: ਵਿਖੇ ਤਾਂ ਅਕਬਰ ਚਲਾਣੇ ਕਰ ਗਿਆ ਸੀ। ਵਡੀ ਅਵਸਥਾ ਤੇ ਬੀਮਾਰੀ ਦੇ ਕਾਰਨ ਉਹ ਦੋਰਾ ਨਹੀਂ ਕਰ ਸਕਦਾ ਸੀ।

ਬ੍ਰਾਹਮਣ ਦਾ ਹਰਿਗੋਬਿੰਦ ਜੀ ਨੂੰ ਜ਼ਹਿਰ ਦੇਣ ਦਾ ਸਮਾਂ ਭੀ ੧੫੫੫ ਬਿ: ਦਾ ਹੈ। ਹਰਿਗੋਬਿੰਦ ਜੀ ਉਸ ਵੇਲੇ ਤਿੰਨਾਂ ਕੁ ਸਾਲਾਂ ਦੇ ਸਨ ਤੇ ਸੀਤਲਾ ਠਾਕ ਰਹਾਈ ਸ਼ਬਦ ਭੀ ਮ: ੫ ਦਾ ਰਾਗੁ ਸੋਰਠਿ ਦਾ ਹੈ। ਦਰਬਾਰ ਸਾਹਿਬ ਦੀ ਸੇਵਾ ਸੰਮਤ ੧੫੪੫ ਬਿ: ਤੋਂ ਆਰੰਭ ਸੀ। ਉਸਿ ਸਮੇਂ 'ਸੰਤਾਂ ਕੇ ਕਾਰਜ ਆਪ ਖਲੋਇਆ' ਆਦਿ ਸੇਵਾ ਦੇ ਸਬੰਧ ਵਿਚ ਕਈ ਸ਼ਬਦ ਉਚਾਰੇ ਸਨ ਜੋ ਬੀੜ ਵਿਖੇ ਆਏ ਹਨ। ੧ ਭਾਦੋ ਸੰਮਤ ੧੬੬੧ ਬਿ: ਤਕ ਅਰਥਾਤ ਸੋਲਾਂ ਸਾਲ ਹਰਿਮੰਦਰ ਵਿਖੇ ਪ੍ਰਕਾਸ਼ ਨਾ ਹੋਣਾ ਠੀਕ ਨਹੀਂ। ਪ੍ਰਕਾਸ਼ ਉਤਸ਼ਵ ਕਰਨਾ ਵਖਰੀ ਬਾਤ ਹੈ। ਪ੍ਰਿਥੀਮਲ ਨੇ ਸੰਮਤ ੧੬੫੬ ਬਿ: ਵਿਖੇ ਲਾਹੌਰ ਜਾਕੇ ਸੂਬੇਦਾਰ ਤਾਹਰ ਬੇਗ ਖਾਂ ਪਾਸ ਸ਼ਕਾਇਤ ਕੀਤੀ ਸੀ। ਜਿਸ ਦੀ ਪੜਤਾਲ ਬਾਦਸ਼ਾਹ ਅਕਬਰ ਨੇ ਕੀਤੀ। ਪੰਚਮ ਗੁਰੂ ਜੀ ਭੀ ਲਾਹੌਰ ਸੱਦੇ ਗਏ ਸਨ ਆਪ ਉਸ ਵੇਲੇ ਬਾਉਲੀ ਸਾਹਿਬ ਵਾਲੇ ਦੀਵਾਨ ਖਾਨੇ ਵਿਖੇ ਅਟਕੇ ਸਨ। ਸਿਖਾਂ ਦਾ ਭਾਰੀ ਇਕੱਠ ਸੀ। ਅਖੀਰ ਸੂਬੇਦਾਰ ਨੇ ਉਹੀ ਮਿਸਲ ਬਾਦਸ਼ਾਹ ਪਾਸ ਘੱਲੀ ਸੀ। ਪੜਤਾਲ ਤੋਂ ਪਿਛੋਂ ਬਾਦਸ਼ਾਹ ਨੂੰ ਯਕੀਨ ਹੋ ਗਿਆ ਸੀ ਕਿ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਬਿਨਾਂ ਮਾਅਰਫਤ (ਗਿਆਨ) ਤੇ ਖੁਦਾ ਦੀ ਬੰਦਗੀ ਦੇ ਹੋਰ ਕੁਝ ਨਹੀਂ ਹੈ। ਉਪਰੰਤ ਬਾਦਸ਼ਾਹ ਨੇ ਇਕਵੰਜਾ ਮੁਹਰਾਂ (ਸ੍ਰੀ ਗੁਰੂ) ਗ੍ਰੰਥ ਸਾਹਿਬ ਜੀ ਦੀ ਭੇਟਾ ਤੇ ਬਾਬਾ ਬੁਢਾ ਜੀ ਤੇ ਭਾਈ ਗੁਰਦਾਸ ਜੀ ਆਦਿ ਸਿਖਾਂ ਨੂੰ ਖਿਲਅਤ ਦੇਕੇ ਵਿਦਾ ਕੀਤਾ ਤੇ ਗੁਰੂ ਸਾਹਿਬ ਦੇ ਦਰਸ਼ਨ ਕਰਨ ਨੂੰ ਜਾਣ ਲਈ ਇਕਰਾਰ ਕੀਤਾ। ਬਾਦਸ਼ਾਹ ਅਕਬਰ ਨੇ ਇਹ ਭੀ ਆਖਿਆ ਸੀ ਕਿ ਇਸ ਬਾਣੀ ਦਾ ਤਰਜਮਾਂ ਹਰ ਬੋਲੀ ਵਿਖੇ ਕੀਤਾ ਜਾਵੇ, ਤਾਂਕਿ ਹਰ ਕੋਈ ਇਸ ਤੋਂ ਲਾਭ ਉਠਾਵੇ। ਸੰਸਕ੍ਰਿਤ ਅਰੁ ਤੁਰਕਸ਼ਨ ਭਾਸ਼ਾ। ਸਭ ਮਹਿ ਲਿਖ ਲੇਹੁ ਬੁਧੀ ਰਾਸ਼ਾ। ਸਭ ਪਰ ਇਹ ਪਸਰੇ ਇਮ ਧਾਈ। ਜਿਉਂ ਜਲ ਪਰਸ ਚਿਕਨਤਾ ਪਾਈ। (ਗੁਰ ਪ੍ਰਤਾਪ ਸੂਰਜ) ਬਾਦਸ਼ਾਹ ਨੇ ਹੇਠਾਂ ਲਿਖਿਆ ਸ਼ਬਦ ਨਕਲ ਕਰਵਾਇਆ। ਤਿਲੰਗ ਮਹਲਾ ੫ ਘਰੁ ੧। ਖਾਕ ਨੂਰ ਕਰਦੰ ਆਲਮ ਦੁਨੀਆਇ॥ ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ ॥ ੧ ॥

ਨੋਟ:-ਕੁਝ ਦਿਨ ਪਿਛੋਂ ਦਿਲੀ ਨੂੰ ਵਾਪਸ ਜਾਂਦਾ ਬਾਦਸ਼ਾਹ ਅਕਬਰ ਗੁਰੂ ਜੀ ਦੇ ਦਰਸ਼ਨ ਕਰਨ ਆਇਆ। ਬਾਤ ਚੀਤ ਦੇ ਵਿਚਕਾਰ ਉਸ ਨੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤੀ ਬਾਣੀ ਦੀ ਬੜੀ ਸ਼ਲਾਘਾ ਕੀਤੀ। ਲੰਗਰ ਦੇ ਪ੍ਰਬੰਧ ਤੇ ਭਜਨ ਬੰਦਗੀ ਦੇ ਤਰੀਕੇ ਆਦਿ ਦੇਖਕ ਬਹੁਤ ਖੁਸ਼ ਹੋਇਆ। ਕੁਝ ਹੋਰ ਜਾਗੀਰ ਵੀ ਦੇਣੀ ਚਾਹੀ, ਪ੍ਰੰਤੂ ਗੁਰੂ ਸਾਹਿਬ ਨੇ ਉਸ ਨੂੰ ਸਮਝਾਇਆ, ਕਿ ਸਾਨੂੰ ਇਸ ਦੀ ਲੋੜ ਨਹੀਂ। ਹਾਂ ਜੇਕਰ ਆਪ ਕੁਝ ਦੇਣਾ ਹੀ ਚਾਹੁੰਦੇ ਹੋ ਤਾਂ ਆਪਣੀ ਪਰਜਾ ਦਾ ਇਸ ਸਾਲ ਦਾ ਮਾਮਲਾ ਮਾਫ ਕਰ ਦਿਓ, ਜੋ ਕਾਲ ਪੈਣ ਦੇ ਕਾਰਨ ਦੇਣਾ ਅਸੰਭਵ ਹੈ। ਇਹ ਅਸਚਰਜ ਮੰਗ ਸੁਣਕੇ ਬਾਦਸ਼ਾਹ ਹੋਰ ਵੀ ਪ੍ਰਸੰਨ ਹੋਇਆ ਤੇ ਕਾਲ ਵਾਲੇ ਇਲਾਕਿਆਂ ਦਾ ਮਾਮਲਾ ਮਾਫ ਕਰ ਦਿੱਤਾ। ਇਕਰ ਗੁਰੂ ਜੀ ਹਮੇਸ਼ਾਂ ਗਰੀਬਾਂ ਕ੍ਰਿਤੀਆਂ ਦੀ ਮੱਦਦ ਕਰਦੇ ਰਹਿੰਦੇ।

## ਮੁਕਾਬਲੇ ਵਾਸਤੇ ਬੀੜਾਂ

ਗੁਰੂ ਅਰਜਨ ਦੇਵ ਜੀ ਨਾਲ ਪ੍ਰਿਥੀਚੰਦ ਦਾ ਮੁਕਾਬਲਾ ਕਰਨਾ ਸਾਧਾਰਨ ਬਾਤ ਨਹੀਂ

ਸੀ। ਪ੍ਰਿਥੀਚੰਦ ਦਾ ਰਸੂਖ ਸਿਖਾਂ ਵਿਖੇ ਬਹੁਤ ਸੀ ਔਰ ਓਹ ਸ਼ੁਰੂ ਤੋਂ ਕੰਮ ਕਰਦਾ ਸੀ। ਉਸ ਦੀ ਪਿੱਠ ਪਰ ਹਕੂਮਤ ਸੀ, ਉਸਨੇ ਹਰ ਚੀਜ਼ ਮੁਕਾਬਲੇ ਪਰ ਕੀਤੀ, ਦਰਬਾਰ ਦੀ ਥਾਂ ਦਰਬਾਰ ਹੋਰ ਰਚਿਆ ਸੀ। ਬੀੜ ਦੀ ਥਾਂ ਆਪਣੀ ਅੱਡਰੀ ਬੀੜ ਲਿਖਵਾਈ। ਬਾਦਸ਼ਾਹ ਅਕਬਰ ਦੇ ਫੈਸਲੇ ਤੋਂ ਪਿਛੋਂ ਉਸ ਨੂੰ ਨਿਸਚਾ ਹੋ ਗਿਆ ਸੀ ਕਿ ਮੁਕਾਬਲੇ ਦੀ ਬੀੜ ਬਿਨਾ ਮੇਰੀ ਗੁਰਿਆਈ ਨਹੀਂ ਚਲ ਸਕਦੀ। ਉਸ ਵੇਲੇ ਗੁਰਤਾ ਉਸੇ ਦੀ ਮੰਨੀ ਜਾਂਦੀ ਸੀ ਜਿਸ ਪਾਸ ਬੀੜ ਹੋਵੇ, ਜਿਸ ਕਾਰਨ ਪ੍ਰਿਥੀਚੰਦ ਨੇ ਹੋਰ ਹੋਰ ਕਚੀਆਂ ਰਚਨਾਵਾਂ ਇਕੱਤ੍ਰ ਕਰਕੇ ਉਨ੍ਹਾਂ ਨੂੰ ਪਹਿਲੀ ਬੀੜ ਵਿਚ ਰਲਾਕੇ ਉਸ ਨੂੰ ਮੁਕੰਮਲ ਬੀੜ ਸਿੱਧ ਕਰਦਾ ਸੀ। 'ਮੁਕਾਬਲੇ ਦੀ ਬੀੜ ਸੰਮਤ ੧੬੬੦, ਵਿਖੇ ਲਿਖੀ ਗਈ ਸੀ। ਇਕ ਬੀੜ ਬਾਬਾ ਮੋਹਨ ਵਾਲੀ ਪਹਿਲਾਂ ਹੀ ਗੋਇੰਦਵਾਲ ਵਿਖੇ ਲਿਖੀ ਗਈ ਸੀ, ਇਥੇ ਭੀ ਗੁਰਿਆਈ ਦਾ ਕਾਫੀ ਮੁਕਾਬਲਾ ਸੀ। ਪ੍ਰਿਥੀਚੰਦ ਨਾਲ ਬਹੁਤੇ ਸਿਖ ਸ਼ਾਮਲ ਹੋ ਗਏ ਸਨ। ਵਧ ਚੜ੍ਹਾਵਾ ਉਸੇ ਪਾਸੇ ਜਾਂਦਾ ਸੀ, ਜਿਸ ਕਾਰਨ ਲੰਗਰ ਭੀ ਮਸਤਾਨੇ ਚਲਦੇ ਸਨ, ਏਸੇ ਕਰਕੇ ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਆਦਿ ਮੁਖੀ ਸਿੱਖਾਂ ਨੇ ਲਕ ਕਸਕੇ, ਪ੍ਰਿਥੀਚੰਦ ਦਾ ਮੁਕਾਬਲਾ ਕੀਤਾ, ਅਤੇ ਪ੍ਰਿਥੀਚੰਦ ਦੇ ਸਿੱਖਾਂ ਦਾ ਨਾਮ ਮੀਣੇ ਪਿਆ, ਅਰ ਮੀਣਿਆਂ ਦੇ ਪੋਲ ਖੋਲਣ ਵਾਰੇ ਵਾਰ ਭੀ ਰਚੀ ਗਈ। ਤੀਰਥ ਮੰਝ ਨਿਵਾਸ ਹੈ, ਬਗਲਾ ਅਪਤੀਣਾ॥ ਲਵੈ ਬਬੀਹਾ ਵਰਸਦੈ, ਜਲ ਜਾਇ ਨ ਪੀਣਾ॥ ਵਾਸ ਸੁਗੰਧ ਨ ਹੋਵਈ, ਪਰਮਲ ਸੰਗਿ ਲੀਣਾ॥ ਘੁੱਘੂ ਸੁੱਝ ਨ ਸੁਝਈ, ਕਰਮਾਂ ਦਾ ਹੀਣਾ॥ ਨਾਭਿ ਕਥੂਰੀ ਮਿਰਗਦੇ, ਵੱਤੈ ਉਡੀਣਾ॥ ਸਤਿਗੁਰ ਸੱਚਾ ਪਾਤਸਾਹੁ, ਮੁਹਿ ਕਾਲੇ ਮੀਣਾ॥ ੧॥

## ਭਗਤਾਂ ਦੇ ਸੰਖੇਪ ਜੀਵਨ

**ਭਗਤ ਨਾਮ ਦੇਵ ਜੀ**–ਨਾਮ ਦੇਵ ਜੀ ਕਾਫੀ ਪੁਰਾਣੇ ਭਗਤਾਂ ਵਿਚੋਂ ਸਨ। ਆਪ ਦਾ ਜਨਮ ਕਾਤਕ ਸੁਦੀ ਗਿਆਰਾਂ ਸੰਮਤ ੧੩੨੭ (੧੨੭੦ ਈ:) ਵਿਖੇ ਪਿੰਡ ਨਰਸੀ ਬਾਮਨੀ ਜ਼ਿਲਾ ਸਤਾਰਾ (ਇਲਾਕਾ ਬੰਬਈ) ਵਿਖੇ ਦਾਮ ਸੇਠੀ ਨਾਮੀ ਛੀਂਬੇ (ਦਰਜ਼ੀ) ਦੇ ਘਰ ਵਿਖੇ ਮਾਤਾ ਗੋਣਾ ਬਾਈ ਤੋਂ ਹੋਇਆ ਜੋ ਕਿ ਪਿੰਡ ਕਲਿਆਨਾ ਦੀ ਦਸੀ ਗਈ ਹੈ। ਆਪ ਦੀ ਸ਼ਾਦੀ ਗੋਬਿੰਦ ਸੇਠੀ ਦੀ ਪੁਤ੍ਰੀ ਰਾਜਾ ਬਾਈ ਨਾਲ ਹੋਈ। ਆਪ ਬਹੁਤਾ ਸਮਾਂ ਪੰਡਰ ਪੁਰ ਵਿਖੇ ਰਹੇ। ਇਨ੍ਹਾਂ ਦਾ ਦੇਹਾਂਤ ਸੰ: ੧੪੦੭ ਦਾ ਦਸਿਆ ਜਾਂਦਾ ਹੈ।

ਨਾਮ ਦੇਵ ਜੀ ਦਾ ਗੁਰੂ ਵਿਸੋਬਾ ਖੇਚਰ ਨਾਮੀ ਮਹਾਤਮਾ ਸੀ। ਇਸ ਦਾ ਮੰਦਰ ਭੀ ਬਿਠੋਬਾ ਨਾਮ ਸੇ ਹੈ। ਆਪ ਦਾ ਪਿਤਾ ਪੱਥਰਾਂ ਦੀ ਮੂਰਤਾਂ ਦਾ ਪੁਜਾਰੀ ਸੀ, ਉਸ ਨੂੰ ਠਾਕਰ ਦੀ ਪੂਜਾ ਮੰਨਦਾ ਸੀ। ਦਸਿਆ ਹੈ ਕਿ ਨਾਮ ਦਵ ਜੀ ਨੂੰ ਉਸੇ ਵਿਚੋਂ ਰੱਬ ਮਿਲਿਆ ਤੇ ਉਸਦਾ ਦੁਧ ਪੀਤਾ, ਜਿਹਾ ਕਿ 'ਦੂਧ ਕਟੋਰੈ ਗੜਵੈ ਪਾਨੀ, ਸਬਦ ਭੈਰਉ' ਨਾਮ ਦੇਵ ਤੋਂ ਸਾਬਤ ਕੀਤਾ ਗਿਆ ਹੈ। ਭਗਤ ਨਾਮ ਦੇਵ ਜੀ ਕ੍ਰਿਸ਼ਨ ਜੀ ਦੇ ਉਪਾਸ਼ਕ ਸਨ। ਪੰਡਰਪੁਰ ਵਿਖੇ ਪੁੰਡਰਾਕ ਜਾਂ ਪੁੰਡਰਕ ਨਾਮ ਦਾ ਮੰਦਰ ਹੈ। ਇਸ ਵਿਚ ਸ੍ਰੀ ਕ੍ਰਿਸ਼ਨ ਜੀ ਨੂੰ ਇਕ ਇਟ ਪਰ ਬੈਠਾ ਵਿਖਾਇਆ ਗਿਆ ਹੈ। ਭਗਤ ਜੀ ਜਿਸ ਨੂੰ ਬੀਠਲਾ ਸ਼ਬਦ ਨਾਲ ਯਾਦ ਕਰਦੇ ਸਨ। ਕੁਝ ਸਮਾਂ ਆਪ ਨੇ ਸ੍ਰੀ ਰਾਮ ਚੰਦਰ ਜੀ ਦੀ ਭਗਤੀ (ਸੀਤਾ ਰਾਮ ਜਪ ਕੇ) ਭੀ ਕੀਤੀ ਸੀ, ਆਪ ਦੀ ਰਚਨਾ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਦੀ ਛਪਰੀ ਗੁਪਤ ਰੂਪ ਵਿਚ

ਸ੍ਰੀ ਰਾਮ ਚੰਦਰ ਜੀ ਯਾ ਸ੍ਰੀ ਕ੍ਰਿਸ਼ਨ ਜੀ ਨੇ ਪਾਈ ਸੀ , 'ਪਾੜ ਪੜੋਸਣਿ ਰਾਗੁ ਸੋਰਠ' ਵਿਖੇ ਸ਼ਬਦ ਭੀ ਹੈ। ਜਿਸ ਦੀ ਅੰਤਮ ਪੰਗਤੀ ਤੋਂ ਪ੍ਰਗਟ ਹੈ 'ਨਾਮ ਕੇ ਸੁਆਮੀ ਸੀਅ ਬਹੋਰੀ ਲੰਕ ਬਭੀਖਣ ਆਪਿਓ ਹੈ।' ਪਰ ਪਿਛੋਂ ਆਕੇ ਆਪ ਸ੍ਰੀ ਰਾਮ ਜੀ ਨੂੰ ਛਡ ਕੇ ਆਖਣ ਲਗੇ 'ਪਾਂਡੇ ਤੁਮਰਾ ਰਾਮ ਚੰਦ ਆਵਤ ਵੇਖਿਆ ਥਾ' ਸ਼ਬਦ ਤੋਂ ਜ਼ਾਹਰ ਹੈ ਪਰ ਆਪ ਨੇ ਸ੍ਰੀ ਕ੍ਰਿਸ਼ਨ ਜੀ ਨੂੰ ਇਕੱਰ ਨਹੀਂ ਛਡਿਆ। ਆਪ ਜੀ ਦੇ ਸਬੰਧ ਵਿਚ ਕਰਾਮਾਤਾਂ ਦੀਆਂ ਕਾਫੀ ਸਾਖੀਆਂ ਹਨ, ਜੋ ਹਰ ਲਿਖਤ ਵਿਚ ਫਰਕ ਨਾਲ ਮਿਲਦੀਆਂ ਹਨ। ਮਰੀ ਗਊ, ਜ਼ਿੰਦਾ ਕਰਨੀ, ਦੇਹੁਰਾ ਫੇਰਨਾ, ਆਦਿ ਪ੍ਰਸੰਗ ਆਪ ਦੀ ਰਚਨਾ ਵਿਚ ਕਾਫੀ ਹਨ। ਗਊ ਨੂੰ ਜ਼ਿੰਦਾ ਕਰਨ ਦੀ ਸਾਖੀ ਬਿਦਰ ਸ਼ਹਿਰ ਦੀ ਦਸੀ ਗਈ ਹੈ, ਪਰ ਉਥੇ ਕਿਸੀ ਮੁਸਲਮਾਨ ਬਾਦਸ਼ਾਹ ਦਾ ਟਿਕਾਣਾ ਨਹੀਂ ਸੀ। ਹਾਂ ਹਸਤਨਾ ਪੁਰ (ਦਿਲੀ) ਵਿਖੇ ਇਹ ਵਾਰਤਾ ਹੋਈ ਮੰਨੀ ਜਾ ਸਕਦੀ ਹੈ। ਕਿਉਂਕਿ ਉਸ ਸਮੇਂ ਦਿਲੀ ਦੇ ਤਖਤ ਪਰ ਬਾਦਸ਼ਾਹ ਮਹੰਮਦ ਬਿਨ ਤੁਗਲਕ ਸੀ 'ਸੁਲਤਾਨ ਪੂਛੈ ਸੁਨੁ ਬੇ ਨਾਮਾ ॥ ਭੈਰਉ ਨਾਮ ਦੇਵ ॥ ਸ਼ਬਦ ਤੋਂ ਜ਼ਾਹਰ ਹੈ। ਦੇਹੁਰੇ ਦੇ ਫਿਰਨ ਦੀ ਸਾਖੀ (ਠਾਕਰ ਦੁਆਰਾ) ਸ਼ਹਿਰ ਕਲਪਧਾਰਾ ਦੀ ਹੈ ਇਹ ਸਥਾਨ ਰਾਮੇਸ਼ਵਰ ਤੇ ਓਅੰਕਾਰ ਦੇ ਮੰਦਰ ਥੀਂ ਨੇੜੇ ਹੈ। ਹਸਤ ਖੇਲਤ ਤੇਰੇ ਦੁਆਰੇ ਆਇਆ (ਭੈਰਉ ਨਾਮ ਦੇਵ ਜੀ) ਸ਼ਬਦ ਥੀਂ ਪ੍ਰਗਟ ਹੈ ਅਤੇ ਮੁਗਲ ਸਰੂਪ ਵਿਖੇ ਸ੍ਰੀ ਕ੍ਰਿਸ਼ਨ ਜੀ ਦੇ ਮਿਲਾਪ ਦੀ ਸਾਖੀ ਦੁਆਰਕਾ ਦੀ ਹੈ, ਜੋ ਕਿ ਹਲੇ ਯਾਰਾ ਹਲੇ ਯਾਰਾਂ ਸ਼ਬਦ ਤਿਲੰਗ ਨਾਮ ਦੇਵ ਤੋਂ ਸਾਬਤ ਹੈ। ਭਗਤ ਜੀ ਕਾਫੀ ਸਮਾਂ ਖਿਆਲਾਂ ਦੇ ਵਟਾਂਦਰੇ ਤੇ ਅਨ ਪੂਜਾ ਵਿਖੇ ਭਰਮੇ ਰਹੇ ਜਾਪਦੇ ਹਨ ਪਿਛੋਂ ਆਕੇ ਰਮਤ ਰਾਮ ਦੇ ਪੁਜਾਰੀ ਬਣੇ ਸਨ।

ਮੌਜੂਦਾ ਬੀੜ ਵਿਖੇ ਆਪ ਦੇ ੬੦ ਸ਼ਬਦ ਵੇਖੀਦੇ ਹਨ ਜੋ ਕਿ ਕਈ ਸਿਧਾਂਤਾਂ ਦੇ ਹਨ। ਇਸ ਤੋਂ ਬਿਨਾਂ ਹੋਰ ਭੀ ਕਾਫੀ ਰਚਨਾ ਮਿਲਦੀ ਹੈ। 'ਧੰਨਿ ਧੰਨਿ ਓ ਰਾਮ ਬੇ ਨਬਾਜੇ' ਕਈ ਐਸੇ ਸ਼ਬਦ ਹਨ, ਜਿਨ੍ਹਾਂ ਤੋਂ ਜਾਪਦਾ ਹੈ ਕਿ ਆਪ ਸ੍ਰੀ ਕ੍ਰਿਸ਼ਨ ਜੀ ਨੂੰ ਹੀ ਰਮਤ ਰਾਮ ਮੰਨਦੇ ਸਨ। ਆਪਣੇ ਇਸ਼ਟ ਦੇਵ ਮੂਰਤੀ ਭੀ ਆਪ ਨੇ ਕਈ ਥਾਂ ਖਿਚੀ ਹੈ ਜਿਹਾ ਕਿ 'ਸੰਖ ਚੱਕ੍ਰ ਮਾਲਾ ਤਿਲਕ ਬਿਰਾਜਤ' ॥ ਮਾਰੂ ਨਾਮ ਦੇਵ ਸ਼ਬਦਾਂ ਥੀਂ ਪ੍ਰਗਟ ਹੈ। ਇਸ ਤੋਂ ਜ਼ਾਹਰ ਹੋਂਦਾ ਹੈ ਕਿ ਆਪ ਵਿਸ਼ਨੂੰ ਭਗਵਾਨ ਨੂੰ ਹਿਰਦੇ ਵਿਚ ਸਿਮਰਦੇ ਸਨ। ਸੋ ਇਹ ਵੈਸ਼ਨਵ ਸਿਧਾਂਤ ਹੈ। ਅੰਤ ਭਗਤ ਜੀ ਨੇ ਆਪਣੇ ਇਸ਼ਟ ਦੇਵ ਨੂੰ ਹਰ ਸ਼ੈ ਵਿਚ ਬੋਲਦਾ ਤੇ ਵਿਆਪਕ ਰੂਪ ਤਕਿਆ ਹੈ। ਅਤੇ ਆਪ ਦੀ ਰਚਨਾ ਇਕੋ ਸਿਧਾਂਤ ਨੂੰ ਨਹੀਂ ਪ੍ਰਗਟੌਂਦੀ।

**ਸ਼ੇਖ ਫਰੀਦ**–ਸ਼ੇਖ ਫਰੀਦ ਦਾ ਜਨਮ ਸੰਨ ੧੧੭੩ ਈ: ਮੁਤਾਬਕ ੫੯੨ ਹਿਜਰੀ ਦਾ ਦਸਿਆ ਜਾਂਦਾ ਹੈ। ਪਿੰਡ ਖਤੋਵਾਲ ਜ਼ਿਲਾ ਮੁਲਤਾਨ, ਪਿਤਾ ਦਾ ਨਾਮ ਸ਼ੇਖ ਜਮਾਲ ਦੀਨ, ਮਾਤਾ ਮਰੀਅਮ ਸੀ। ਫਰੀਦ ਦਾ ਪ੍ਰਸਿਧ ਨਾਮ ਫਰੀਦ ਮਸਊਦ ਦੀਨ ਸੀ, ਨਾਮ ਦੇ ਨਾਲ ਸ਼ਕਰ ਗੰਜ ਅਲ ਸੀ। ਦਸਿਆ ਹੈ ਕਿ ਇਸਦਾ ਪਿਓ ਮਹਿਮੂਦ ਗਜ਼ਨਵੀ ਦਾ ਭਤੀਜਾ ਲਗਦਾ ਸੀ। ਕਈਆਂ ਨੇ ਆਪ ਦੀ ਵੰਸਾਵਲੀ ਹਜ਼ਰਤ ਮਹੰਮਦ ਦੇ ਖਲੀਫੇ ਅਲੀ ਨਾਲ ਮਿਲਾਈ ਹੈ। ਸ਼ੇਖ ਫਰੀਦ ਜੀ ਸਤਿਗੁਰੂ ਨਾਨਕ ਜੀ ਤੋਂ ਕਾਫੀ ਸਮਾਂ ਪਹਿਲਾਂ ਹੋ ਚੁਕੇ ਸਨ। ਸ਼ੇਖ ਜੀ ਦਾ ਨਿਕਾਹ ਬੀਬੀ ਹਿਜ਼ੀਰਾਂ ਨਾਲ ਹੋਇਆ, ਜਿਸ ਥੀਂ ਛੀ ਪੁਤਰ ਜਨਮੇ ਅਤੇ ਤਿੰਨ ਧੀਆਂ ਸਨ। ਸ਼ੇਖ ਜੀ ਦਾ ਮੁਰਸ਼ਦ ਖ੍ਵਾਜਾ ਕੁਤਬਦੀਨ ਬਖਤਯਾਰ ਕਾਕੀ ਸੀ। ਸ਼ੇਖ ਜੀ ਵਧ ਸਮਾਂ ਪਾਕਪਟਨ ਰਹੇ। ਉਥੇ ੧੨੬੫ ਈ: ਨੂੰ ਚਲਾਣਾ ਕੀਤਾ, ਕਈਆਂ ਦਾ ਖਿਆਲ ਹੈ ਕਿ ਫਰੀਦਕੋਟ ਆਪ ਦੇ ਨਾਮ ਪਰ ਆਬਾਦ ਹੋਇਆ ਸੀ। ਫਰੀਦੇ ਦੇ ਵਡੇ

ਚੇਲੇ ਚਿਸ਼ਤੀਆਂ ਤੇ ਨਜ਼ਾਮ ਦੀਨ (ਔਲੀਆਂ) ਮੰਨੇ ਗਏ ਹਨ, ਵੈਸੇ ਗੱਦੀ ਚਲੀ ਤੇ ਅਗੇ ਤੋਂ ਅਗੇ ਫਰੀਦ ਸ਼ਬਦ ਨਾਮ ਨਾਲ ਵਰਤਦੇ ਸਨ। ਆਪ ਕਠਨ ਤਪ ਸਾਧਦੇ ਰਹੇ ਤੇ ਮੁਸਲਮਾਨ ਸੂਫੀ ਫਕੀਰਾਂ ਦੀ ਭਾਂਤ ਛਿਲੇ ਕਟਦੇ ਸਨ। ਇਕ ਖੂਹ ਵਿਚ ਪੁਠੇ ਵੀ ਲਟਕੇ ਜੋ ਕਿ ਕਬੂਲਾ ਦੇ ਨੇੜੇ ਹੈ। ਅਜੁਧਣ, ਚਾਵਲੀ ਮਸ਼ਾਇਖਾਂ ਆਦਿ ਆਪ ਦੇ ਤਪ ਸਥਾਨ ਵੇਖੀਦੇ ਹਨ। ਆਪ ਹਮੇਸ਼ਾ ਰੋਜ਼ੇ ਰਖਦੇ ਤੇ ਇਸਲਾਮੀ ਸ਼ਰਾਹ ਵਿਚ ਕੱਟਰ ਸ਼ਰਈ ਮੁਸਲਮਾਨ ਸਨ, ਪਰ ਵੇਸ ਸੂਫੀ ਮੁਸਲਮਾਨਾਂ ਦਾ ਸੀ। ਆਪ ਦੇ ਉਪਦੇਸ਼ ਅਸਰ ਨਾਲ ਹਜ਼ਾਰਾਂ ਹਿੰਦੂ ਮੁਸਲਮਾਨ ਬਣੇ ਜਿਸ ਕਾਰਨ ਮੁਸਲਮਾਨ ਬਾਦਸ਼ਾਹ ਆਪ ਨੂੰ ਸਤਿਕਾਰਦੇ ਸਨ। ਫਰੀਦ ਗੱਦੀ ਪਰ ਦਸਵੀਂ ਪੀੜ੍ਹੀ ਦਾ ਮਹੰਤ ਸ਼ੇਖ ਬ੍ਰਹਮ ਸੀ, ਇਸੇ ਨੂੰ ਹੀ ਫਰੀਦ ਸਾਨੀ, ਇਬਰਾਹੀਮ ਸ਼ੇਖ ਬ੍ਰਹਮ ਆਦਿ ਲਿਖਿਆ ਹੈ। ਇਸ ਨਾਲ ਗੁਰੂ ਨਾਨਕ ਜੀ ਦੀ ਗੋਸ਼ਟ ਹੋਈ ਸੀ ਅਰ ਇਹ ਪਾਕਪਟਨ ਵਿਖੇ ਰਹਿੰਦਾ ਸੀ। ਫਰੀਦ ਰਚਨਾ ਵਧ ਇਸੇ ਦੀ ਹੈ। ਫਰੀਦ ਜੈਸੇ ਫਕੀਰਾਂ ਦੀਆਂ ਕਈ ਸਾਖਾਂ ਸਨ ਜੋ ਕਿ ਹਿੰਦੁਸਤਾਨ ਵਿਖੇ ਇਸਲਾਮ ਮਤ ਦਾ ਮਿਲਵਾਂ ਤੇ ਮਿਠੀ ਤਰਜ਼ ਨਾਲ ਪ੍ਰਚਾਰ ਕਰਦੇ ਸਨ, ਸਾਖਾਂ ਦੇ ਨਾਮ ਨਕਸ਼ਬੰਦੀ, ਮਦਾਰੀਆਂ, ਕਲੰਦਰੀਆਂ (ਕਲੰਦਰ ਫਕੀਰ), ਕਾਦਰੀਆਂ, ਆਦਿ ਹਨ ਪਰ ਫਰੀਦ ਜੀ ਚਿਸ਼ਤੀਆਂ ਸ਼ਾਖ ਦੇ ਸਨ। ਇਨ੍ਹਾਂ ਦੇ ਫੈਲਾਉ ਦਾ ਕਾਰਨ ਇਸਲਾਮ ਮਤ ਦਾ ਵਾਧਾ ਕਰਨਾ ਸੀ। ਸ਼ੇਖ ਜੀ ਦੀ ਰਚਨਾ ਵਿਖੇ ਇਸਲਾਮ ਮਤ ਦਾ ਜ਼ੋਰ ਦਾਰ ਪ੍ਰਚਾਰ ਹੈ ਜਿਹਾ ਕਿ 'ਫਰੀਦਾ ਬੇ ਨਿਵਾਜ਼ਾ ਕੁਤਿਆ। ਉਠ ਫਰੀਦਾ ਉਜੂ ਸਾਜਿ, ਸੁਬਹ ਨਿਵਾਜ਼ ਗੁਜਾਰ॥ ਅਗੈ ਮੂਲਿ ਨ ਆਵਸੀ ਦੋਜ਼ਕ ਸੰਦੀ ਭਾਹਿ॥ ਜੋ ਜਨ ਸ਼ੈਤਾਨ ਵੰਞਾਇਆ॥'

ਫਰੀਦਾ ਗੋਰ ਨਿਮਾਣੀ ਸਡੁ ਕਰੇ। ਇਸ ਤਰਾਂ ਦੇ ਕਿਤਨੇ ਹੀ ਇਸਲਾਮ ਮਤ ਦੇ ਸਿਧਾਂਤ ਹਨ। ਭਾਵੇਂ ਰਬ ਭਗਤੀ ਦਾ ਉਪਦੇਸ਼ ਭੀ ਸੂਫੀਆਂ ਦੇ ਖਿਆਲਾਂ ਅਨੁਸਾਰ ਕਾਫੀ ਹੈ। ਫਰੀਦ ਰਚਨਾ ਵਸ਼ੇਸ਼ ਕਰਕੇ ਸ਼ਲੋਕਾਂ ਵਿਖੇ ਹੈ ਗੁਰੂ ਸਾਹਿਬਾਨ ਵਲੋਂ ਕਈ ਕੁ ਕਮਜ਼ੋਰ ਯਾਂ ਗੁਰਮਤੋਂ ਉਲਟ ਸਿਧਾਂਤ ਪਰ, ਨੋਟ ਭੀ ਚਾੜੇ ਵੇਖੀਦੇ ਹਨ। ਇਸ ਤਰਾਂ ਹੋਰ ਭੀ ਗੁਰਬਾਣੀ ਦੇ ਨੋਟ ਆ ਸਕਦੇ ਹਨ। ਫਰੀਦ ਜੀ ਚੰਗੇ ਮਹਾਂਪੁਰਸ਼ ਤੇ ਤਿਆਗੀ ਵੈਰਾਗੀ ਹੋਏ ਹਨ। ਪਰ ਆਪ ਨੇ ਖੁਦਾ, ਅੱਲਾ, ਸ਼ਬਦਾਂ ਦੀ ਭਾਂਤ ਰੱਬ ਦਾ ਨਾਮ, ਰਾਮ, ਈਸ਼ਵਰ, ਗੋਪਾਲ ਆਦਿ ਇਕ ਵਾਰ ਭੀ ਨਹੀਂ ਵਰਤਿਆ, ਕਿਉਂਕਿ ਕੁਰਾਨ ਵਿਚ ਦੱਸੇ ਨਾਮਾਂ ਤੋਂ ਹੋਰ ਨਾਮ ਲੈਣੇ ਸਖਤ ਮਨਾ ਹਨ। ਵੁਜ਼ੂ ਕਰਨਾ, ਕੂਜਾ (ਲੋਟਾ) ਤਸਬੀ, ਮਸੱਲਾ, ਨਿਵਾਜ਼ਾਂ, ਰੋਜ਼ੇ, ਮਲਕਲਮੌਤ ਆਦਿ ਫਰਿਸ਼ਤੇ, ਸ਼ੈਤਾਨ, ਸਰਾਤ ਦਾ ਪੁਲ, ਸੂਫੀ ਲਿਬਾਸ, ਪੀਰੀ, ਮੁਰੀਦੀ, ਸ਼ੇਖ, ਗੋਰਾਂ (ਕਬਰਾਂ) ਸਾਰੇ ਇਸਲਾਮੀ ਸ਼ਰਾਹ ਦੇ ਮਸਲੇ ਹਨ। ਆਵਾਗਵਨ ਨੂੰ ਆਪ ਨੇ ਨਹੀਂ ਮੰਨਿਆ। ਆਪ ਜੀ ਦੀ ਰਚਨਾ ਵਿਚੋਂ ਸੂਫੀਆਂ ਦੇ ਸਿਧਾਂਤ ਜਿਹਾ ਕਿ ਤਪ ਸਾਧਣੇ, ਤਿਆਗ ਕਰਨਾ, ਮੋਜ਼ਜ਼ੇ (ਕਰਾਮਾਤਾਂ), ਭੇਖ, ਤਬਲੀਗ ਆਦਿ ਕਾਫੀ ਸਿਧਾਂਤ ਹਨ। ਸ਼ੇਖ ਜੀ ਨੂੰ ਇਸਲਾਮ ਮਤ ਵਲੋਂ ਕੁਤਬ ਦਾ ਖਿਤਾਬ ਹਾਸਲ ਸੀ। ਇਹ ਲੋਕ ਗੌਸ, ਕੁਤਬ ਅਬਦਾਲ, ਵਲੀ ਆਦਿ ਖਿਤਾਬਾਂ ਨਾਲ ਹਿੰਦ ਵਿਖੇ ਵਿਚਰਦੇ ਸਨ, ਜਿਵੇਂ ਕਿ ਵਲੀ ਕੰਧਾਰੀ ਆਦਿ। ਪਰਚਲਤ ਬੀੜ ਵਿਖੇ ਸ਼ੇਖ ਜੀ ਦੇ ਚਾਰ ਸ਼ਬਦ ਅਤੇ ਇਕ ਸੌ ਤੀਸ ਸਲੋਕ ਵੇਖੀਦੇ ਹਨ। ਗੁਰੂ ਸਾਹਿਬਾਨ ਦੇ ਦਿਤੇ ਨੋਟ ਭੀ ਨਾਲੇ ਹਨ।

ਸੂਫੀ ਲੋਕ ਸ਼ਹੁ ਰਬ ਨੂੰ ਤੇ ਆਪ ਨੂੰ ਸੁਹਾਗਣ ਮੰਨਦੇ ਹਨ (ਸ਼ਹੁ ਸੁਹਾਗਣ) ਏਹੀ ਸਿਧਾਂਤ ਫਰੀਦ ਰਚਨਾ ਵਿਖੇ ਹੈਨ ਇਹ ਲੋਕ ਤਸੱਸਫ ਤੇ ਇਸ਼ਕ ਨੂੰ ਹੀ ਬਿਆਨ ਕਰਦੇ ਹਨ (ਪੜ੍ਹੋ ਸੂਫੀਆਂ ਦੇ ਕਲਾਮ) ਫਰੀਦ ਜੀ ਦੀ ਪਹਿਲੀ ਰਚਨਾ ਦਾ ਨਮੂਨਾ 'ਸਾਹਿਬ ਸਿਉ ਮਾਣ ਕਿਵੇਹਾ, ਮਾਏ ਕੀਜੈ ਨੀ॥ ਕਿਆ ਕੁਝ ਭੇਟ ਸਾਹਿਬ ਕਾ ਮਨ ਗੋਝੇ॥ ਸਾਹਿਬ ਸਿਓਂ ਮਾਣ ਕਵੇਹਾ

ਮਾਏ ਕੀਜੇ॥ ਪਹਿਲੇ ਸ਼ੇਖ ਜੀ ਦੀ ਰਚਨਾ ਇਸਤਰਾਂ ਦੀ ਸੀ, ਪਿਛੋਂ ਤਬਦੀਲੀ ਐਂਦੀ ਰਹੀ ਹੈ। ਪਹਿਲੀ ਰਚਨਾ ਅਰਬੀ ਫਾਰਸੀ ਵਿਖੇ ਸੀ ਸ਼ੇਖ ਜੀ ਵਾਕਈ ਰੱਬ ਦੇ ਸੱਚੇ ਪ੍ਰੇਮੀ ਸਨ। ਪਰ ਇਸਲਾਮੀ ਸ਼ਰਾ ਵਿਚ ਜਕੜੇ ਰਹੇ ਸਨ।

**ਸ੍ਵਾਮੀ ਰਾਮਾਨੰਦ ਜੀ**—ਆਪ ਰਾਮ ਨੁਜੀ ਵੈਰਾਗੀ ਸੰਪ੍ਰਦਾਇ ਵੈਸ਼ਨਵ ਮਤ ਦੇ ਸਰਗਰਮ ਪ੍ਰਚਾਰਕ ਸਨ। ਰਾਮਾ ਨੁਜ ਦੀ ਪ੍ਰਿਸਿੱਧੀ ਗਿਆਰਵੀਂ ਸੱਦੀ ਬਿਕ੍ਰਮੀ ਵਿਖੇ ਹੋਈ। ਰਾਮਾ ਨੁਜੀ ਗੱਦੀ ਦੇ ਇਹ ਪੰਜਵੇਂ ਮਹੰਤ ਸਨ। ਆਪ ਦਾ ਜਨਮ ਆਮ ਤੌਰ ਪਰ ਸੰਮਤ ੧੪੧੩ ਇਃ ਨੂੰ ਪ੍ਰਯਾਗ ਸ਼ਹਿਰ ਦਾ ਮੰਨਿਆ ਹੈ। ਪਿਤਾ ਦਾ ਨਾਮ ਭੂਰ ਕਰਮਾਂ ਨਾਮੀ ਕੁਬਜ ਬ੍ਰਾਹਮਣ ਸੀ ਤੇ ਮਾਤਾ ਦਾ ਨਾਮ ਸ਼ਸੀਲਾ। ਜਨਮ ਵਾਰੇ ਇਖਤਲਾਫ ਰਾਇਆਂ ਹਨ, ਕਿਸੇ ਨੇ ਗੌੜ ਬ੍ਰਾਹਮਣ ਮੇਲਕੋਟ ਦੇ ਲਿਖੇ ਹਨ ਤੇ ਜਨਮ ਉਥੇ ੧੩੫੬ ਬਿਃ ਦਾ ਲਿਖਿਆ ਹੈ। ਕਿਸੇ ਨੇ ਪਿਤਾ ਦਾ ਨਾਮ ਪੁੰਨਸਦਨ ਲਿਖਿਆ ਹੈ। ਸਵਾਮੀ ਰਾਮਾ ਨੰਦ ਦੇ ਮੁਖੀ ਚੇਲਿਆਂ ਵਿਚੋਂ ਭਗਤ ਰਚਨਾ ਵਾਲੇ ਭਗਤ ਕਬੀਰ ਧੰਨਾ, ਪੀਪਾ, ਸੈਣ, ਰਵਿਦਾਸ ਆਦਿ ਸਨ ਇਨਾਂ ਨੇ ਵੈਸ਼ਨਵ ਵਿਰੋਧੀ ਮਤਾਂ ਦਾ ਦਬਾਕੇ ਖੰਡਣ ਕੀਤਾ ਹੈ। ਭਗਤ ਨਾਮ ਦੇਵ ਜੀ ਪਹਿਲਾਂ ਹੋ ਚੁਕੇ ਸਨ, ਕਬੀਰ ਜੀ ਨੇ ਇਸਲਾਮੀ ਸ਼ਰਾਹ ਦਾ ਜ਼ੋਰਦਾਰ ਖੰਡਣ ਕੀਤਾ, ਰਾਮਾ ਨੰਦ ਦੇ ਚੇਲੇ ਹੋਰ ਭੀ ਸਨ ਜੇਸਾ ਕਿ 'ਸੁਖਾ ਨੰਦ, ਹਰਿਆ ਨੰਦ, ਗਾਵਲ ਨੰਦ, ਆਦਿ ਤੁਲਸੀ ਦਾਸ ਗੁਸਾਈਂ ਭੀ ਇਸੇ ਸੰਪ੍ਰਦਾਇ ਵਿਚੋਂ ਸੀ। ਨੀਵੀਂ ਜਾਤੀਆਂ ਨੂੰ ਚੇਲੇ ਬਨਾ ਲੈਣ ਕਰਕੇ ਸ੍ਵਾਮੀ ਜੀ ਦੀ ਬਹੁਤ ਪ੍ਰਸਿੱਧੀ ਹੋਈ ਪਿਛਲਾ ਰੀਕਾਰਡ ਟੁਟ ਗਿਆ, ਸ੍ਵਾਮੀ ਰਾਮਾ ਨੰਦ ਨਾਲੋਂ ਚੇਲੇ ਬਹੁਤ ਅਗੇ ਵਧ ਗਏ ਸਨ। ਸ੍ਵਾਮੀ ਰਾਮਾ ਨੰਦ ਜੀ ਪਹਿਲੇ ਮੂਰਤ ਪੂਜਕ ਸਨ, ਆਤਮ ਗਿਆਨ ਹੋਣੇ ਪਰ ਆਪ ਨੇ 'ਕਤਿ ਜਾਈਐ ਰੇ ਘਰ ਲਾਗੋ ਰੰਗ' ਸ਼ਬਦ ਉਚਾਰਕੇ ਪਰਮਾਂ ਨੰਦ ਨੂੰ ਅੰਤਸ਼ ਕਰਣ ਵਿਖੇ ਮਾਨਿਆ। ਸ੍ਵਾਮੀ ਜੀ ਦਾ ਦੇਹਾਂਤ ਸੰਮਤ ੧੫੨੪ ਬਿਃ ਵਿਖੇ ਕਾਸ਼ੀ ਵਿਖੇ ਹੋਣਾ ਮੰਨਿਆ ਹੈ। ਕਿਸੇ ਨੇ ੧੫੦੬ ਕਿਸੇ ਨੇ ੧੬੬੭ ਸੰਮਤ ਦਿੱਤਾ ਹੈ।

**ਭਗਤ ਕਬੀਰ ਜੀ**—ਆਪ ਦਾ ਜਨਮ ਜੇਠ ਪੂਰਨ ਮਾਸ਼ੀ ਸੰਮਤ ੧੪੫੫ ਬਿਃ ਨੂੰ ਕਾਂਸ਼ੀ ਵਿਖੇ ਅਲੀ ਮਹੰਮਦ (ਨੀਰੂ) ਨਾਮੀ ਮੁਸਲਮਾਨ ਜੁਲਾਹੇ ਦੇ ਘਰ ਮਾਤਾ ਨੀਮਾਂ ਤੋਂ ਹੋਇਆ, ਪੁਤ੍ਰ ਕਮਾਲ ਦੀਨ ਅਤੇ ਪੁਤ੍ਰੀ ਦਾ ਨਾਮ ਕਮਾਲੀ ਸੀ। ਆਪ ਦਾ ਦੇਹਾਂਤ ਮਗਹਰ ਜ਼ਿਲਾ ਗੋਰਖ ਪੁਰ ਵਿਖੇ ੧੫੭੫ ਬਿਃ ਨੂੰ ਹੋਣਾ ਮੰਨਿਆ ਹੈ। ਉਥੇ ਹਿੰਦੂਆਂ ਵੈਰਾਗੀਆਂ ਨੇ ਸਮਾਧ ਬਣਵਾਈ ਤੇ ਮੁਸਲਮਾਨਾਂ ਨੇ ਮਕਬਰਾ ਬਣਵਾਇਆ ਹੈ ਖਾਸ ਸਥਾਨ ਕਬੀਰ ਚੌਰਾ ਨਾਮ ਦਾ ਸਥਾਨ ਕਾਂਸ਼ੀ ਵਿਖੇ ਹੈ। ਕਬੀਰ ਪੰਥੀਏ ਇਸਦੇ ਪੁਜਾਰੀ ਹਨ। ਕਬੀਰ ਬੀਜਕ ਨਾਮੀ ਗ੍ਰੰਥ ਨੂੰ ਮੁਖ ਮਨਦੇ ਹਨ ਕਬੀਰ ਮੁਸਲਮਾਨ ਹੋਣ ਦੀ ਹਾਲਤ ਵਿਚ ਸ੍ਵਾਮੀ ਰਾਮਾ ਨੰਦ ਹਿੰਦੂ ਬੈਰਾਗੀ ਦਾ ਚੇਲਾ ਬਣਿਆਂ, ਉਸਨੇ ਇਸ ਨੂੰ ਜੰਞੂ, ਕੰਠੀ, ਤਿਲਕ ਆਦਿ ਪਹਿਨਾਏ, ਪਰ ਨਾਮ ਇਸ ਦਾ ਕਬੀਰਦ ਦੀਨ ਹੀ ਪ੍ਰਸਿੱਧ ਰਿਹਾ। ਆਪ ਨੂੰ ਅਖੀਰ ਤੀਕ ਮੁਸਲਮਾਨ ਜਲਾਹਾ ਲਿਖਦਾ ਰਿਹਾ। ਕਬੀਰ ਜੀ ਦੇ ਜਨਮ ਅਤੇ ਦੇਹਾਂਤ ਵਾਰੇ ਕਈ ਸਾਖੀਆਂ ਤੇ ਸੰਮਤਾਂ ਵਿਖੇ ਮਤ ਭੇਦ ਹਨ। ਪਰ ਕਬੀਰ ਰਚਨਾ ਵਿਖੇ ਆਪ ਦਾ ਦੇਹਾਂਤ ਸੰਮਤ 'ਕਹੁ ਗੁਰ ਗਜ਼ਿ ਸ਼ਿਵ ਸਭੁ ਕੋ ਜਾਨੈ। ਮੂਆ ਕਬੀਰੁ ਰਮਤ ਸ੍ਰੀ ਰਾਮੈਂ'॥

ਗਉੜੀ ਕਬੀਰ ਜੀ ਤੋਂ ਸਪਸ਼ਟ ਹੈ ਕਿ ਆਪ ਮਿਥੇ ਸੰਮਤ ਤੋਂ ਪਹਿਲਾਂ ਚਲਾਣਾ ਕਰ ਗਏ ਸਨ। ਭਗਤ ਸੁਧਾ ਬਿੰਦੂ ਵਿਖੇ ਇਕ ਲਿਖਤ ਹੈ ਕਿ ਸ੍ਰੀ ਭਗਤ ਕਬੀਰ ਜੀ ਮਗਹਰ ਵਿਖੇ ਸੰਮਤ ੧੫੪੯ ਬਿਃ ਨੂੰ ਗਏ ਸਨ, (ਮਰਨ ਭਿਆ ਮਗਹਰ ਕੀ ਵਾਸੀ) ਅਤੇ ਉਥੇ ਸੰਮਤ ੧੫੫੨ ਬਿਃ ਵਿਖੇ ਚਲਾਣੇ ਕੀਤੇ ਸਨ, ਪੰਦਰਾਂ ਸੈ ਐ ਪਾਂਚ ਸੈਂ ਮਗਹਰ ਕੀਨੋ ਗੋਨ, ਅਘਹਨ ਸੁਦੀ ਇਕਾਦਸ਼ੀ ਮਿਲੀ ਪੌਨ ਮੇਂ ਪੌਨ, ਇਸ ਤੋਂ ਸਾਬਤ ਹੈ ਕਿ ਆਪ ਦਾ ਦੇਹਾਂਤ ਸੰਮਤ ੧੫੦੫ ਬਿਃ ਨੂੰ ਹੋਇਆ, ਸਿਕੰਦਰ ਲੋਦੀ ਦੇ ਸਮੇਂ ਦੀ ਸਾਖੀਆਂ ਅਰਥਾਤ ਭਗਤ ਜੀ ਦੀਆਂ ਕਰਾਮਾਤਾਂ ਦੇ ਸ਼ਬਦ ਪਿਛੋਂ ਚੇਲਿਆਂ ਦੇ ਉਚਾਰਨ ਕੀਤੇ ਹੋਏ ਜਾਪਦੇ ਹਨ। ਇਕ ਦੋਹਰਾ ਭੀ ਬਣਾਇਆ ਗਿਆ ਸੀ 'ਪੰਦਰਾਂ ਸੈ ਪਛੱਤਰ ਕੀਆ ਮਗਹਰ ਗੌਨ ॥ ਮਘਰ ਸੁਦੀ ਇਕਾਦਸੀ ਮਿਲੀ ਪੌਨ ਮੇਂ ਪੌਨ ॥ ਇਹ ਦੋਹਰਾ ਪਿਛਲੇ ਦੋਹਰੇ ਨੂੰ ਬਦਲਾ ਕੇ ਹੀ ਉਚਾਰਿਆ ਗਿਆ ਜਾਪਦਾ ਹੈ।

ਆਪ ਤੋਂ ਪਿਛਲੀ ਰਚਨਾ ਆਪ ਦੇ ਮੁਖੀ ਚੇਲੇ ਕਬੀਰ ਦਾਸ ਦੀ ਭੀ ਹੈ (ਕਬੀਰ ਦਾਸੇ ਤੇਰੀ ਆਰਤੀ ਕੀਨੀ) ਅਰ ਕੁਝ ਕੁ ਧਰਮਦਾਸ ਦੀ ਭੀ ਹੈ। ਅਸਲੀ ਕਬੀਰ ਦੀ ਹੋਂਦ ਕਾਫੀ ਸਮਾਂ ਪਹਿਲਾਂ ਸਿਧ ਹੁੰਦੀ ਹੈ। ਭਗਤ ਕਬੀਰ ਜੀ ਦਾ ਕੋਈ ਖਾਸ ਮਤ ਸਿਧਾਂਤ ਸਿਧ ਨਹੀਂ ਸੀ ਜਿਸ ਕਰਕੇ ਕਈ ਪ੍ਰਕਾਰ ਦੇ ਕਬੀਰ ਪੰਥੀਏ ਵੇਖੀਦੇ ਹਨ। ਮੋਨੇ ਕੇਸਾਂ ਧਾਰੀ, ਤਿਲਕ ਜੰਞੂ, ਕੰਠੀ ਵਾਲੇ ਅਨੇਕ ਜਾਤਾਂ ਪਾਤਾਂ ਦੇ ਹਨ। ਦਸਮ ਗੁਰੂ ਜੀ ਨੇ ਸਵਾਮੀ ਰਾਮਾਨੰਦ ਨੂੰ ਬੈਰਾਗੀ ਭੇਖ ਦਾ ਪ੍ਰਚਾਰਕ ਹੀ ਮੰਨਿਆ। 'ਪੁਨ ਹਰਿ ਰਾਮਨੰਦ ਕੋ ਕਹਾ। ਭੇਸ ਬੈਰਾਗੀ ਕੋ ਜਿਨ ਧਰਾ। (ਬਚਿਤ੍ਰ ਨਾਟਕ) ਕੰਠੀ ਪੋਣੀ ਤਿਲਕ ਲੋਣਾ ਆਦਿ ਕਰਮ ਨਹੀਂ ਤਿਆਗੇ ਸਨ। ਆਪ ਦਾ ਮਤ ਸਿਧਾਂਤ ਵਿਸ਼ਨੂੰ ਜੀ ਦੀ ਉਪਾਸਨਾ ਸੀ (ਕਬੀਰ ਵੈਸਨੋ ਕੀ ਕੂਕਰ ਭਲੀ) ਵਿਸ਼ਨੂੰ ਜੀ ਨੂੰ ਹੀ ਸਰਬ ਵਿਆਪੀ ਪ੍ਰਭੂ ਮੰਨਿਆ ਹੈ। ਕਬੀਰ ਜੀ ਦੇ ਵੈਸ਼ਨਵ ਵੈਰਾਗੀ ਮਤ ਧਾਰਨੇ ਪਰ ਘਰ ਵਾਲੇ ਸਭ ਨਾਰਾਜ਼ ਸਨ। ਜਬ ਕੀ ਮਾਲਾ (ਵੈਸ਼ਨਵ ਕੰਠੀ) ਲਈ ਨਿਪੁਤੇ ਤਬ ਤੇ ਸੁਖੁ ਨ ਭਇਓ (ਬਿਲਾਵਲ ਕਬੀਰ) ਹਮੇਸ਼ਾ ਘਰ ਵਿਖੇ ਝਗੜਾ ਤੇ ਕਲੇਸ਼ ਰਹਿੰਦਾ ਸੀ। ਕਬੀਰ ਜੀ ਘਰ ਦਾ ਕੰਮ ਭੀ ਘਟ ਹੀ ਕਰਦੇ ਸਨ ਜਿਸ ਕਰਕੇ ਗਰੀਬੀ ਸਤੋਂਦੀ ਰਹਿੰਦੀ ਸੀ। ਘਰ ਵਾਲੇ ਖਰਚ ਵਲੋਂ ਦੁਖੀ ਰਹਿੰਦੇ ਸਨ। ਆਪ ਦੇ ਘਰ ਵਾਲੀ ਲੋਈ ਅਤੀ ਆਗਿਆਕਾਰ ਮੰਨੀ ਗਈ ਹੈ, ਪਰ ਖਰਚ ਪਤੇ ਦਾ ਝਗੜਾ ਉਸ ਨਾਲ ਭੀ ਰਹਿੰਦਾ ਸੀ (ਸੁਨ ਅੰਧਲੀ ਲੋਈ ਬੇਪੀਰ. ਇਨ ਮੁੰਡੀਅਨ ਭਜਿ ਸਰਨ ਕਬੀਰ। ਗੋਂਡ) ਇਸ ਤੋਂ ਜਾਪਦਾ ਇਹ ਹੈ ਕਿ ਮਾਈ ਲੋਈ ਨੇ ਵੈਸ਼ਨਵ ਮਤ ਧਾਰਨ ਨਹੀਂ ਕੀਤਾ, ਤਦੇ ਉਸ ਨੂੰ ਅੰਧਲੀ ਬੇਪੀਰੀ ਆਖਿਆ ਹੈ। ਮਾਤਾ ਨਾਲ ਸਦਾ ਝਗੜਾ ਰਿਹਾ, ਮੁਸਿ ਮੁਸਿ ਰੋਵੈ ਕਬੀਰ ਕੀ ਮਾਈ, ਉਲਾਦ ਨਾਲ ਭੀ ਨਹੀਂ ਬਣ ਸਕੀ। 'ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲ (ਸਲੋਕ ਕਬੀਰ ੧੧)। ਭਗਤ ਜੀ ਦੀ ਰਚਨਾ ਵਿਖੇ ਘਰੇਗੀ ਝਗੜਾ ਕਾਫੀ ਹੈ। ਆਖਿਆ ਜਾਂਦਾ ਹੈ ਕਿ ਭਗਤ ਜੀ ਨੂੰ ਸੰਗਲਾਂ ਨਾਲ ਜਕੜ ਕੇ ਸਕੰਦਰ ਸ਼ਾਹ ਲੋਧੀ ਨੇ ਸੰਮਤ ੧੫੪੫ ਬਿਃ ਵਿਖੇ ਗੰਗਾ ਵਿਚ ਸੁਟਵਾਇਆ ਸੀ ਜਿਥੋਂ ਕਿ ਉਹ ਬਚ ਨਿਕਲਿਆ ਸੀ ਅਤੇ ਖੂਨੀ ਹਾਥੀ ਅਗੇ ਸੁਟਣ ਪਰ ਹਾਥੀ ਨੇ ਉਸ ਨੂੰ ਨਹੀਂ ਦਲਿਆ ਸੀ ਇਸ ਲਈ ਭਗਤ ਜੀ ਦੀ ਸੋਭਾ ਵਧ ਗਈ ਸੀ। ਭਗਤ ਜੀ ਪਹਿਲਾਂ ਸ੍ਰੀ ਕ੍ਰਿਸ਼ਨ ਜੀ ਤੇ ਰਾਮ ਚੰਦਰ ਜੀ ਨੂੰ ਰੱਬ ਮੰਨਦੇ ਸਨ, ਆਖਰੀ ਮਨਜ਼ਲ ਵਿਸ਼ਨੂੰ ਭਗਤੀ ਦੀ ਸਿਧ ਹੁੰਦੀ ਹੈ। ਆਪ ਮਾਂਸ ਦੇ ਸਖਤ ਪ੍ਰਹੇਜ਼ੀ ਸਨ ਤੇ ਅਹਿੰਸਾ ਪਰਮੋ ਧਰਮਾ ਦੇ ਪ੍ਰਚਾਰਕ ਸਨ। (ਕਬੀਰ ਖੂਬ ਖਾਨਾ ਖੀਚੜੀ) ॥ ਵੈਸ਼ਨਵ ਭੋਜਨ ਦੇ ਪੱਕੇ ਹਾਮੀ ਸਨ। ਆਪ ਦਾ ਮਤ ਸਿਧਾਂਤ ਵੈਸ਼ਨਵ ਧਰਮ ਦਾ ਪ੍ਰਚਾਰ ਸੀ। ਆਪ ਦੀ ਰਚਨਾ ਵਿਚ ਅਨਮਤਾਂ ਦਾ ਖੰਡਣ ਕਾਫੀ ਹੈ। ਪ੍ਰਚਲਤ ਬੀੜ ਵਿਖੇ

ਆਪ ਦੀ ਰਚਨਾ ਸਾਰੇ ਭਗਤਾਂ ਨਾਲੋਂ ਵਧ ਵੇਖੀਦੀ ਹੈ। ਕਬੀਰ ਪੰਥੀਏ ਬੀੜ ਵਿਚ ਦਰਜ ਰਚਨਾ ਨੂੰ ਇੰਨ ਬਿਨ ਠੀਕ ਨਹੀਂ ਮੰਨਦੇ।

ਕੁਝ ਵਿਦਵਾਨਾਂ ਦਾ ਖਿਆਲ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਭਗਤ ਕਬੀਰ ਜੀ ਨੂੰ ਮਿਲੇ ਸਨ ਤੇ ਆਪ ਹੀ ਉਸ ਪਾਸੋਂ ਕਬੀਰ ਬਾਣੀ ਲਿਆਏ ਸਨ, ਪਰ ਹੈਰਾਨੀ ਇਹ ਹੈ ਕਿ ਗੁਰੂ ਜੀ ਨੇ ਭਗਤ ਜੀ ਦਾ ਕਿਧਰੇ ਨਾਮ ਤਕ ਭੀ ਪ੍ਰਗਟ ਨਹੀਂ ਕੀਤਾ, ਬੀੜ ਵਾਲੀ ਰਚਨਾ ਤੋਂ ਬਿਨਾਂ ਕਬੀਰ ਜੀ ਦੀ ਹੋਰ ਭੀ ਕਾਫੀ ਬਾਣੀ ਵੇਖੀਦੀ ਹੈ ਅਰ ਅਨੇਕ ਪ੍ਰਕਾਰ ਦੀ ਹੈ।

ਨੋਟ—ਮਿ: ਕਨਿੰਘਮ ਦੇ ਪੰਜਾਬੀ ਉਲਥਾ ਸਿਖ ਇਤਿਹਾਸ ਦੇ ਪੰਨਾ ੭੯ ਪਰ ਲਿਖਿਆ ਹੈ ਸੰਨ ੧੪੫੦ ਈਸਵੀ ਵਿਚ ਰਾਮਾਨੰਦ ਦੇ ਚੇਲੇ ਕਬੀਰ ਨੇ ਮੂਰਤੀ ਪੂਜਾ, ਕੁਰਾਨ ਅਤੇ ਸ਼ਾਸਤ੍ਰਾਂ ਉਤੇ ਟੀਕਾ ਟਿਪਣੀ ਅਤੇ ਅਰਬੀ ਜ਼ਬਾਨ ਦੀ ਵਰਤੋਂ ਦੀ ਵਿਰੋਧਤਾ ਕੀਤੀ ਹੈ। ਉਸਨੇ ਹਿੰਦੂ ਅਤੇ ਮੁਸਲਮਾਨ ਦੋਵਾਂ ਨੂੰ ਸਾਂਝਾ ਉਪਦੇਸ਼ ਦਿਤਾ ਅਤੇ ਨਾਲ ਹੀ ਅੰਤ੍ਰ ਆਤਮੇ ਦੀ ਪਵਿਤਰਤਾ ਤੇ ਸ਼ੁਧੀ ਉਤੇ ਬੜਾ ਜ਼ੋਰ ਦਿਤਾ। ਉਸਨੇ ਇਸ ਦੁਨੀਆਂ ਨੂੰ ਮਾਯਾ ਆਖਿਆ ਜਿਹੜੀ ਮੋਹਨੀ ਤੇ ਨਾਗਨੀ ਹੈ। ਅਮਲੀ ਤੌਰ ਉਤੇ ਕਬੀਰ ਨੇ ਜ਼ਾਹਰੀ ਰਿਵਾਜਾਂ ਨੂੰ ਪਰਵਾਨ ਕਰ ਲਿਆ, ਉਸ ਦਾ ਝੁਕਾਉ ਰਾਮ ਅਤੇ ਵਿਸ਼ਨੂੰ ਵਲ ਸੀ, ਜਿਨ੍ਹਾਂ ਨੂੰ ਉਹ ਸਰਬ ਸ਼ਕਤੀਵਾਨ ਈਸ਼ਵਰ ਸਮਝਦਾ ਸੀ। ਆਪਣੇ ਪੇਸਰੋਆਂ ਵਾਂਗ ਉਸਨੇ ਰੱਬ ਦੇ ਕਈ ਨਾਮ ਤੇ ਕਈ ਰੂਪ ਦਰਸਾਏ ਅਤੇ ਆਪਣੇ ਚੇਲਿਆਂ ਨੂੰ ਸੰਸਾਰ ਤੋਂ ਵਿਰਕਤ ਹੋਣ ਦਾ ਉਪਦੇਸ਼ ਦਿਤਾ। ਉਸਨੇ ਸਾਧੂ ਨੂੰ ਹੀ ਦੁਨੀਆਂ ਉਤੇ ਰਬ ਦਾ ਰੂਪ ਦਸਿਆ। ਕਬੀਰ ਦੇ ਵਿਚਾਰਾਂ ਨੂੰ ਨਾ ਤੇ ਸਪਸ਼ਟ ਤਰੀਕੇ ਨਾਲ ਲਿਖਿਆ ਹੀ ਗਿਆ ਹੈ ਅਤੇ ਨਾ ਹੀ ਉਹ ਸਾਫ ਸਾਫ ਸਮਝੇ ਜਾਂਦੇ ਹਨ। ਉਸਦੀ ਬਾਣੀ ਸਿਧੀ ਸਾਧੀ ਮਾਤਾ ਭਾਖਾ ਵਿਚ ਹੋਣ ਕਰਕੇ ਸਰਬ ਸਾਧਾਰਨ ਹਿੰਦੀਆਂ ਵਿਚ ਬੜੀ ਪ੍ਰਚਾਰੀ ਤੇ ਪਸੰਦ ਕੀਤੀ ਜਾਂਦੀ ਹੈ।

**ਭਗਤ ਰਵਿਦਾਸ ਜੀ**—ਰਵਿਦਾਸ ਜੀ ਦਾ ਨਾਮ ਕਈਆਂ ਨੇ ਰੈਦਾਸ ਲਿਖਿਆ ਹੈ ਪਰ ਰੈ ਦਾਸ ਪਿਛੋਂ ਹੋਇਆ ਹੈ। ਇਸ ਦਾ ਜਨਮ ਕਾਂਸ਼ੀ ਵਿਚ ਰਘੂ ਨਾਮੀ ਚਮਾਰ ਦੇ ਘਰ ਮਾਤਾ ਘੁਰ ਬਿਨੀਆਂ ਤੋਂ ਹੋਇਆ, ਇਹ ਰਾਮਾ ਨੰਦ ਸੰਪਰਦਾਇ ਦਾ ਚੇਲਾ ਸੀ। ਕਬੀਰ ਜੀ ਦੇ ਸਮਕਾਲੀ ਮੰਨੇ ਜਾਂਦੇ ਹਨ। 'ਇਸ ਦਾ ਖਾਨਦਾਨ ਬਨਾਰਸ ਦੇ ਇਰਦੇ ਗਿਰਦੇ ਵਸਦਾ ਹੈ। ਚਿਤੌੜ ਦੀ ਰਾਣੀ ਝਾਲਾ ਬਾਈ ਆਪ ਦੀ ਖਾਸ ਚੇਲੀ ਸੀ। ਮੀਰਾਂ ਅਤੇ ਊਧਵ ਦਾਸ ਭੀ ਭਗਤ ਜੀ ਦੇ ਪ੍ਰਸਿੱਧ ਚੇਲੇ ਸਨ। ਮੀਰਾਂ ਬਾਈ ਦੀ ਰਚਨਾ ਭੀ ਬੀੜਾਂ ਵਿਖੇ ਵੇਖੀ ਗਈ ਹੈ।

ਭਗਤ ਜੀ ਹਮੇਸ਼ਾਂ ਆਪ ਨੂੰ ਚਮਾਰ ਮੰਨਦੇ ਰਹੇ 'ਨਾਗਰ ਜਨਾਂ ਮੇਰੀ ਜਾਤ ਬਿਖਿਆਤ ਚਮਾਰੰ ॥ (ਮਲਾਰ) ॥ ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ ॥ ਸੋਰਠ ਰਵਿਦਾਸ ਆਦਿ ਵਾਕਾਂ ਥੀਂ ਸਾਬਤ ਹੈ। ਆਪ ਰਾਜਾ ਰਾਮ ਚੰਦ ਜੀ ਦੇ ਸ਼੍ਰਧਾਲੂ ਸਨ। ਬੀੜ ਵਿਖੇ ਲਿਖੀ ਤੋਂ ਬਿਨਾ ਆਪ ਦੀ ਬਾਣੀ ਬਾਹਰ ਭੀ ਕਾਫੀ ਮਿਲਦੀ ਹੈ। ਆਪ ਦੇ ਜਨਮ ਦੀ ਤ੍ਰੀਕ ਠੀਕ ਠੀਕ ਨਹੀਂ ਮਿਲਦੀ ਪਰ ਭਗਤ ਕਬੀਰ, ਸੈਣ, ਧੰਨਾ ਆਦਿ ਭਗਤ ਆਪ ਦੇ ਸਮਕਾਲੀ ਸਨ। ਆਪ ਦੀ ਰਚਨਾ ਵਿਖੇ ਇਨ੍ਹਾਂ ਦੇ ਨਾਮ ਔਂਦੇ ਹਨ।

'ਭਗਤ ਰਵਿਦਾਸ ਜੀ ਦੇ 'ਐਸੀ ਲਾਲ ਤੁਧ ਬਿਨ ਕਉਨ ਕਰੈ, ਸ਼ਬਦ ਥੀਂ ਨਿਸਚਾ ਹੁੰਦਾ ਹੈ ਕਿ ਆਪ ਨੂੰ ਅਕਾਲ ਪੁਰਖ ਵਲੋਂ ਕਿਸੇ ਮਹਾਨ ਸ਼ਕਤੀ (ਸਤਿਗੁਰੂ ਨਾਨਕ ਦੇਵ ਜੀ) ਦੇ

ਸੰਸਾਰ ਵਿਚ ਐਣ ਦਾ ਅਨਭਵ ਸੀ, ਜੋਕਿ ਨੀਚ ਨੂੰ ਊਚ ਬਣਾਕੇ ਅਛੂਤ ਮੰਨੇ ਗਏ ਪ੍ਰਾਣੀਆਂ ਦੇ ਸਿਰ ਪਰ ਛੱਤ੍ਰ ਝੁਲਾਵੇਗੀ ਸੋ ਉਸਦਾ ਸਿੱਟਾ ਪ੍ਰਤੱਖ ਨਜ਼ਰ ਆ ਰਿਹਾ ਹੈ।

ਨੋਟ:-ਹੋਰ ਭੀ ਐਸੇ ਭਗਤ ਹਨ ਜਿਨ੍ਹਾਂ ਦੇ ਦੋ ਚਾਰ ਸ਼ਬਦ ਪ੍ਰਚਲਤ ਬੀੜ ਵਿਖੇ ਵੇਖੀਦੇ ਹਨ 'ਜੈਸਾ ਕਿ ਭਗਤ ਬੇਣੀ ਇਹ ਜੋਗਾ ਅਭਿਆਸੀ ਸਾਧੂ ਸੀ, ਇਸ ਦੀ ਕੋਈ ਪ੍ਰਸਿੱਧੀ ਨਹੀਂ ਤੇ ਨਾ ਹੀ ਜੀਵਨ ਬ੍ਰਿਤਾਂਤ ਮਿਲਦਾ ਹੈ।

**ਸਧਨਾ**-ਮੁਸਲਮਾਨ ਕਸਾਈ ਸੀ ਇਹ ਇਲਾਕਾ ਸਿੰਧ ਹੈਦਰਾਬਾਦ ਦੇ ਪਿੰਡ ਸੇਹਵਾਲ ਦਾ ਸੀ, ਇਸ ਦਾ ਜਨਮ ੧੧੯੦ ਈ: ਦਾ ਦੱਸਿਆ ਹੈ ਕਈਆਂ ਦਾ ਖਿਆਲ ਹੈ ਕਿ ਸਧਨਾ ਬ੍ਰਾਹਮਣ ਸੀ, ਜੋ ਮੁਸਲਮਾਨਾਂ ਪਾਸੋਂ ਕਟਿਆ ਹੋਇਆ ਮਾਸ ਲੈ ਜਾਕੇ ਵੇਚਦਾ ਹੁੰਦਾ ਸੀ। ਅਰ ਸਾਲਗ੍ਰਾਮ ਦਾ ਪੁਜਾਰੀ ਸੀ।

**ਭਗਤ ਜੈਦੇਵ**-ਭਗਤ ਜੈਦੇਵ ਦਾ ਜਨਮ ੧੨੬੫ ਬਿ: ਦਾ ਪਿੰਡ ਕੇਂਦਲੀ (ਕੈਨਡੋਲੀ) ਜ਼ਿਲਾ ਬੀਰ ਭੂਮ (ਬੰਗਾਲ) ਵਿਖੇ ਸੀ। ਪਿਤਾ ਭੋਜ ਦੇਵ ਤੇ ਮਾਤਾ ਰਾਮ ਦੇਵੀ, ਇਹ ਗੌੜ ਬ੍ਰਾਹਮਣ ਸੀ। ਬੰਗਾਲ ਦਾ ਰਾਜਾ ਬਲਾਲ ਸੈਨ ਇਸ ਦਾ ਸਿੱਖ ਹੋਣਾ ਦੱਸਿਆ ਹੈ। ਸੰਸਕ੍ਰਿਤ ਦਾ ਪੰਡਿਤ ਸੀ, ਇਸ ਦੀ ਇਸਤ੍ਰੀ ਪਦਮਾ ਵਤੀ ਭੀ ਇਸ ਨਾਲ ਸਾਧੂ ਬਣਕੇ ਵਿਚਰਦੀ ਸੀ।

**ਭਗਤ ਪਰਮਾਂ ਨੰਦ**-ਭਗਤ ਪਰਮਾਂ ਨੰਦ ਦਾ ਜਨਮ ੧੩੯੯ ਬਿ: ਵਿਖੇ ਜ਼ਿਲਾ ਸ਼ੋਲਾਪੁਰ ਦੇ ਬਾਰਸੀ ਪਿੰਡ ਵਿਚ ਹੋਇਆ। ਇਸ ਦੀ ਕਵਿ ਛਾਪ 'ਸਾਰੰਗ' ਸੀ ਕਈਆਂ ਨੇ ਦਸਿਆ ਕਿ ਇਹ ਕਨੌਜ ਦਾ ਰਹਿਣੇ ਵਾਲਾ ਕਾਨਕੁਬਜ ਬ੍ਰਾਹਮਣ ਤੇ ਕਿਸ਼ਨ ਭਗਤ ਸੀ।

**ਭਗਤ ਤ੍ਰਿਲੋਚਨ**-ਭਗਤ ਤ੍ਰਿਲੋਚਨ ਦਾ ਜਨਮ ਸੰਮਤ ੧੩੨੬ ਬਿ: ਨੂੰ ਪਿੰਡ ਬਾਰਸੀ (ਸ਼ੋਲਾ ਪੁਰ) ਵਿਖੇ ਹੋਇਆ, ਇਹ ਭੀ ਬ੍ਰਾਹਮਣ ਸੀ. ਕਿਸੇ ਨੇ ਵੈਸ਼ ਜਾਤੀ ਦੱਸੀ ਹੈ। ਬੁਤਾਂ ਦਾ ਪੁਜਾਰੀ ਸੀ, ਪਿਛੋਂ ਆਕੇ ਭਗਤ ਨਾਮ ਦੇਵ ਜੀ ਦਾ ਸਿੱਖ ਬਣਿਆਂ। ਭਗਤ ਸੈਣ ਇਹ ਨਾਈਆਂ ਵਿਚੋਂ, ਬਾਧਵਾ ਗੜ੍ਹ (ਰੀਵਾਂ) ਦੇ ਰਾਜੇ ਦਾ ਲਾਗੀ ਸੀ। ਇਸ ਦਾ ਜਨਮ ਸੰਮਤ ੧੪੫੭ ਬਿ: ਦਾ ਲਿਖਿਆ ਹੈ। ਰੀਵਾ ਦਾ ਰਾਜਾ (ਰਾਜਾ ਰਾਮ) ਇਸ ਦਾ ਸ਼ਿਸ਼ ਬਣਿਆ। ਇਸ ਦੇ ਪਿਛਲਗ, ਆਪ ਨੂੰ ਸੈਣ ਪੰਥੀਏ ਅਖੌਂਦੇ ਹਨ। ਸੋਲਵੀਂ ਸਦੀ ਵਿਚ ਭੀ ਇਕ ਸੈਣ ਭਗਤ ਹੋਇਆ ਹੈ। ਇਹ ਰਾਮਾਂ ਨੰਦ ਨੂੰ ਰੱਬ ਸਮਝਕੇ ਉਸਦੀ ਆਰਤੀ ਕਰਦਾ ਸੀ।

**ਭਗਤ ਸੂਰਦਾਸ** ਇਸ ਦਾ ਅਸਲ ਨਾਮ ਮਦਨ ਮੋਹਨ ਸੀ ਇਹ ੧੫੮੬ ਬਿ: ਨੂੰ ਜਨਮਿਆ ਦਸਿਆ ਹੈ ਪਹਿਲਾਂ ਇਹ ਸੰਦੀਲਾ ਦਾ ਹਾਕਮ ਸੀ ਬਾਦਸ਼ਾਹ ਅਕਬਰ ਪਾਸ ਭੀ ਰਿਹਾ, ਸੰਸਕ੍ਰਿਤ ਦਾ ਪੰਡਿਤ ਸੀ ਜ਼ਾਤ ਦਾ ਬ੍ਰਾਹਮਣ, ਇਕ ਹੋਰ ਸੂਰਦਾਸ ਭੀ ਭਗਤ ਹੋਇਆ ਹੈ।

**ਭਗਤ ਪੀਪਾ** ਇਸ ਦਾ ਜਨਮ ੧੪੮੩ ਬਿ: ਨੂੰ ਗਗਰੌਨ (ਕੋਇਟਾ) ਵਿਖੇ ਹੋਇਆ, ਇਹ ਦੇਵੀ ਦਾ ਭਗਤ ਸੀ ਪਿਛੋਂ ਆਕੇ ਸਵਾਮੀ ਰਾਮਾ ਨੰਦ ਸਿਧਾਂਤ ਦਾ ਧਾਰੀ ਬਣਿਆ, ਇਸ

ਦੇ ਘਰ ਵਾਲੀ ਸੀਤਾ ਭੀ ਭਗਤਣੀ ਬਣੀ ਸੀ। ਇਕ ਭਗਤਣੀ ਮੀਰਾਂ ਬਾਈ ਸੀ ਇਸ ਦੀ ਰਚਨਾ ਭੀ ਖਾਰੀ ਬੀੜਾਂ ਵਿਖੇ ਵੇਖੀਦੀ ਹੈ।

ਜੈਸਾ ਕਿ 'ਮਨ ਹਮਾਰਾ ਬਾਂਧਿਓ, ਮਾਈ ਕਮਲ ਨੈਨ। ਰਾਗੁ ਮਾਰੂ॥ ਦਸਿਆ ਹੈ ਕਿ ਇਹ ਰਾਜਾ ਰਤਨ ਸਿੰਘ ਰਾਠੌਰ ਦੀ ਸਪੁਤਰੀ ਸੀ। ਇਸ ਦਾ ਦੇਹਾਂਤ ਸੰਮਤ ੧੬੦੩ ਬਿ: ਨੂੰ ਦਵਾਰਕਾ ਵਿਖੇ ਹੋਇਆ। ਇਸ ਦੀ ਸ਼ਾਦੀ ਮੇਵਾੜ ਦੇ ਰਾਜਾ ਭੋਜ ਨਾਲ ਹੋਈ ਸੀ, ਪਤੀ ਦੇ ਚਲਾਣੇ ਪਿਛੋਂ ਇਹ ਸਾਧੂ ਬਣੀ।

**ਭਗਤ ਭੀਖਨ**—ਇਹ ਜ਼ਾਤ ਦਾ ਮੁਸਲਮਾਨ ਸੂਫੀ ਸੀ। ਇਸ ਦਾ ਪਿੰਡ ਕਾਕੋਰੀ ਜ਼ਿਲਾ ਲਖਨਊ ਸੀ। ਇਹ ਸਯਦ ਮੀਰ ਇਬਰਾਹੀਮ ਦਾ ਸ਼ਿਸ਼ ਸੀ, ਇਸ ਦਾ ਜਨਮ ੧੫੫੦ ਵਿਚ ਹੋਇਆ। ਇਹ ਕੁਰਾਨ ਦਾ ਹਾਫਿਜ਼ ਸੀ ਇਸ ਦਾ ਚਲਾਣਾ ਕਿਸੇ ਨੇ ੧੬੩੧ ਕਿਸੇ ਨੇ ੧੧ ਤੇ ੭੩ ਆਦਿ ਲਿਖਿਆ ਹੈ।

**ਭਗਤ ਧੰਨਾ**—ਇਹ ਜ਼ਾਟ ਜ਼ਮੀਂਦਾਰ ਸੀ। ਸੰਮਤ ੧੪੭੩ ਬਿ: ਵਿਖੇ ਇਲਾਕਾ ਟਾਂਕ ਵਿਖੇ ਜਨਮਿਆ ਸੀ। ਪਿੰਡ ਧੁਆਨ ਸੀ। ਦਸਿਆ ਹੈ ਇਸ ਨੂੰ ਪੱਥਰ ਪੂਜਾ ਤੋਂ ਰੱਬ ਮਿਲਿਆ, ਪਰ ਬਾਣੀ ਤੋਂ ਇਹ ਬਾਤ ਸਾਬਤ ਨਹੀਂ ਹੁੰਦੀ। ਗ੍ਰੰਥ ਭਗਤ ਮਾਲ ਵਿਖੇ ਉਕਤ ਭਗਤਾਂ ਦੀਆਂ ਕਰਾਮਾਤਾਂ ਵਾਰੇ ਕਾਫੀ ਸਾਖੀਆਂ ਲਿਖੀਆਂ ਹਨ। ਉਸ ਵੇਲੇ ਕਰਾਮਾਤ ਵਿਖੌਣ ਵਾਲਿਆਂ ਨੂੰ ਹੀ ਵਧਕੇ ਭਗਤ ਮੰਨੀ ਦਾ ਸੀ, ਭਾਈ ਗੁਰਦਾਸ ਜੀ ਨੇ ਭਗਤਾਂ ਵਾਰੇ ਕਈ ਨੋਟ ਦਿਤੇ ਹਨ ਜੈਸਾ ਕਿ "ਕਲਿਜੁਗ ਨਾਮ ਭਗਤ ਹੋਇ ਫੇਰ ਦੇਹੁਰਾ ਗਊ ਜੀਵਾਈ॥ ਭਗਤ ਕਬੀਰ ਵਖਾਣੀਐ, ਬੰਦੀ ਖਾਨੇ ਤੇ ਉਠ ਜਾਈ॥ ਧੰਨਾ ਜਟ ਉਧਾਰਿਆ, ਸਧਨਾ ਜਾਤਿ ਅਜਾਤਿ ਕਸਾਈ॥ ਜਨ ਰਵਿਦਾਸ ਚਮਾਰ ਹੋਇ, ਚਹੁ ਵਰਨਾ ਵਿਚ ਕਰ ਵਡਿਆਈ॥ ਬੇਣੀ ਹੋਇਆ ਅਧਿਆਤਮੀ, ਸੈਣ ਨੀਚ ਕੁਲ ਅੰਦਰ ਨਾਈ। ਪੈਰੀ ਪੈ ਪਾ ਖਾਕ ਹੋਇ, ਗੁਰ ਸਿਖਾਂ ਵਿੱਚ ਵੱਡੀ ਸਮਾਈ। ਅਸੁਰ ਬਿਭੀਖਣ ਭਗਤ ਹੋ, ਬਿਰਦ ਧਰੁ ਵਿਖਲੀ ਸਰਵਾਈ॥ ਧੰਨਾ ਜਟ ਵਖਾਣੀਐ, ਸਧਨਾ ਜਾਤਿ ਅਜਾਤਿ ਕਸਾਈ॥ ਭਗਤ ਕਬੀਰ ਜੁਲਹੜਾ ਨਾਮਾ ਛੀਂਬਾ ਹਰਿ ਗੁਣ ਗਾਇਆ॥ ਕੁਲ ਰਵਿਦਾਸ ਚਮਾਰ ਹੈ, ਸਣ ਸਨਾਤੀ ਅੰਦਰ ਨਾਈ॥ ਉਕਤ ਭਗਤਾਂ ਤੋਂ ਬਿਨਾ ਹੋਰ ਭੀ ਵਥੇਰੇ ਭਗਤ ਹੋਇ ਹਨ ਜੈਸਾਕਿ "ਧਰੂ ਪ੍ਰਹਿਲਾਦ ਬਿਭੀਖਣੋਂ। ਅੰਬਰੀਕ, ਬਲ ਜਨਕ ਵਖਾਣਾ॥ ਰਾਜ ਕੁਆਰ ਹੋਇ ਰਾਜਸੀ, ਆਸਾ ਬੰਧੀ ਚੋਜ ਵਿਡਾਣਾ॥ ਧਰੂ ਮਤ੍ਰ ਚੰਡਿਆ ਪਿਉ ਫੜ ਪ੍ਰਹਿਲਾਦ ਨਵਾਣਾ॥ ਭੇਦ ਬਿਭੀਖਣ ਲੰਕ ਲੈ, ਅਮ੍ਰੀਕ ਲੈ ਚਕ੍ਰ ਲਭਾਣਾ॥ ਪੈਰ ਕੜਾਹੇ ਜਨਕ ਦਾ ਕਰ ਪਾਖੰਡ, ਧਰਮ ਧਿਙਾਣਾ॥ ਆਪ ਗਣਾਇ ਵਿਗੁਚਣਾ, ਦਰਗਾਹੁ ਪਾਏ ਮਾਣ ਨਿਮਾਣਾ॥

ਇਸ ਪ੍ਰਕਾਰ ਦੇ ਅਨੇਕਾਂ ਭਗਤ ਹੋਇ ਹਨ। ਪਰ ਭਾਈ ਗੁਰਦਾਸ ਜੀ ਦਸਦੇ ਹਨ। ਇਹ ਗੁਰਸਿਖੀ ਦੀ ਉੱਚੀ ਮਨਜ਼ਲ ਨੂੰ ਨਹੀਂ ਪਹੁੰਚ ਸਕੇ।

## ਲਾਹੌਰੀ ਭਗਤਾਂ ਦੀ ਆਮਦ

ਬਾਣੀ ਲਿਖਣ ਵੇਲੇ ਗੁਰੂ ਅਰਜਨ ਦੇਵ ਜੀ ਪਾਸ ਕਾਨ੍ਹਾ, ਛਜੂ, ਸ਼ਾਹ ਹੁਸੈਨ, ਪੀਲੋ

ਚਾਰੇ ਲਾਹੌਰ ਦੇ ਭਗਤ ਆਏ ਸਨ, ਕਿਹਾ ਕਿ ਸਾਡੀ ਬਾਣੀ ਭੀ ਲਿਖੋ। ਗੁਰੂ ਜੀ ਨੇ ਕਿਹਾ ਆਪੋ ਆਪਣੀ ਬਾਣੀ ਸੁਣਾਓ ! ਭਗਤ ਕਾਨ੍ਹੇ ਨੇ ਕਿਹਾ:-ਓਹੀ ਰੇ ਮੈਂ ਓਹੀ ਰੇ ।। ਜਾਂ ਕਉ ਵੇਦ ਪੁਰਾਣ ਸਭ ਗਾਵੈ, ਖੋਜਤ ਖੋਜ ਨ ਕੋਈ ਰੇ ।। ਜਾਂਕੇ ਨਾਰਦ ਸਾਰਦ ਸੇਵੈਂ, ਸੇਵੈ ਦੇਵੀ ਦੇਵਾ ਰੇ ।। ਬ੍ਰਹਮਾਂ ਬਿਸ਼ਨ ਮਹੇਸ ਅਰਾਧਹਿ ਸਭ ਕਰਦੇ ਜਾਕੀ ਸੇਵਾ ਰੇ ।। ਕਹਿ ਕਾਨ੍ਹਾ ਅਸਮਮ ਸਰੂਪ ਹੈ ਅਪਰੰਪਰ ਅਲਖ ਅਭੇਵਾ ਰੇ ।।

ਗੁਰੂ ਜੀ ਨੇ ਇਸ ਨੂੰ ਗੁਰਮਤ ਵਿਰੁਧ ਕਹਿਕੇ ਅਪ੍ਰਵਾਨ ਕਰ ਦਿਤਾ। ਉਪ੍ਰੰਤ ਭਗਤ ਪੀਲੇ ਨੇ ਕਿਹਾ:-

ਅਸਾਂ ਨਾਲੋ ਸੇ ਭਲੇ, ਜੋ ਜੰਮਦਿਆਂ ਹੀ ਮੂਏ।। ਚਿੱਕੜ ਪਾਵ ਨ ਡੋਬਿਆ ਨਾ ਆਲੂਦ ਭਏ ।।

ਫੇਰ ਛੱਜੂ ਭਗਤ ਬੋਲਿਆ:-

ਕਾਗਦ ਸੰਦੀ ਪੂਤਰੀ ਤਊ ਨ ਤ੍ਰਿਆ ਨਿਹਾਰ ।। ਯੋਹੀ ਮਾਰ ਲਿਜਾਵਸੀ, ਜਥਾ ਬਲੋਚਨ ਧਾਰ ।। ਸਜਣਾ ਬੋਲਣ ਦੀ ਜਾਇ ਨਹੀਂ, ਅੰਦਰ ਬਾਹਰ ਇੱਕਾ ਸਾਈਂ ਕਿਸ ਨੂੰ ਆਖ ਸੁਣਾਈਂ ।। (ਸੱਜਣ)

ਚੁਪ ਵੇ ਅੜਿਆ ਚੁਪ ਵੇ ਅੜਿਆ ।। ਬੋਲਨ ਦੀ ਨਹੀਂ ਜਾ ਵੇ ਅੜਿਆ ।। ੧ ।। ਰਹਾਉ ।। ਸਜਣਾ ਬੋਲਣ ਦੀ ਕੁਝ ਜਾਹ ਹੀ ਨਾਹੀ ।। ਅੰਦਰ ਬਾਹਰ ਇੱਕਾ ਸਾਂਈ ।। ਕਿਸ ਨੂੰ ਆਖਣ ਆਖ ਸਨਾਈ ।। ਇਕੋ ਦਿਲਬਰ ਸਭ ਘਟਿ ਰਵਿਆ ਦੂਜੀ ਨਾਹੀ ਕਦਾਂਈ।। ਕਹੈ ਹੁਸੈਨ ਫਕੀਰ ਨਿਮਾਣਾ ਸਤਿਗੁਰ ਤੋਂ ਬਲ ਜਾਂਈ।। ਗੁਰੂ ਜੀ ਨੇ ਆਖਿਆ ਭਗਤ ਜੀ ਚੁਪ ਕਰਨਾ ਸਾਡਾ ਧਰਮ ਨਹੀਂ ਹੈ।

ਨੋਟ- ਲਾਹੌਰੀ ਭਗਤ ਆਪਣੀਆਂ ਰਚਨਾਵਾਂ ਅਪ੍ਰਵਾਨ ਹੋਣ ਕਰਕੇ ਗੁਰੂ ਜੀ ਦੇ ਵਿਰੋਧੀ ਬਣੇ ਇਨ੍ਹਾਂ ਵਿਚੋਂ ਕਈ ਤਾਂ ਜਹਾਂਗੀਰ ਨੂੰ ਉਕਸੌਣ ਤੇ ਭੜਕੌਣ ਵਿੱਚ ਹਿਸਾ ਲੈਂਦੇ ਰਹੇ ; ਖਾਸ ਕਰਕੇ ਕਾਨ੍ਹਾ ਭਗਤ ਜੋ ਵੇਦਾਂਤੀ ਸੀ, ਖਾਸ ਸੀ। ਖੁਸ਼ਵਕਤ ਰਾਇ ਨੇ ਆਪਣੀ 'ਤਵਾਰੀਖ ਸਿਖਾਂ ਵਿਖੇ ਦਸਿਆ ਹੈ ਕਿ ਕਾਨ੍ਹਾ ਚੰਦੂ ਸ਼ਾਹ ਦਾ ਰਿਸ਼ਤੇਦਾਰ ਤੇ ਲਹੌਰ ਵਿੱਚ ਸਰਕਾਰੀ ਨੌਕਰੀ ਪਰ ਮਾ'ਦੀ ਸੀ। ਇਹ ਅੰਮ੍ਰਿਤਸਰ ਗੁਰੂ ਜੀ ਨੂੰ ਧਮਕੌਣ ਦੇ ਖਿਆਲ ਨਾਲ ਆਇਆ ਸੀ ; ਲਾਹੌਰ ਨੂੰ ਵਾਪਸ ਜਾਂਦਾ ਘੋੜੀ ਤੋਂ ਡਿਗਕੇ ਮਰ ਗਿਆ ਸੀ। ਭਗਤ ਛੱਜੂ ਭਾਟੀਆਂ ਜ਼ਾਤੀ ਦਾ ਸਰਾਫ ਸੀ, ਇਸ ਦਾ ਦੇਹਾਂਤ ੧੬੯੬ ਬਿ: ਵਿਖੇ ਹੋਇਆ ਸੀ, ਮਹਾਰਾਜਾ ਰਣਜੀਤ ਸਿੰਘ ਨੇ ਇਸ ਦੀ ਯਾਦਗਾਰ ਬਣਾਈ ਸੀ। ਲਾਹੌਰੀ ਭਗਤ ਵੇਦਾਂਤੀ ਖਿਆਲਾਂ ਆਪ ਨੂੰ ਰੱਬ ਦਸਣੇ ਵਾਲੇ ਸਨ।

ਕਚੀਆਂ ਰਚਨਾਵਾਂ ਦੇ ਅਸਲੀ ਮੋਢੀ ਪ੍ਰਚਾਰਕ ਪ੍ਰਿਥੀਚੰਦ ਤੇ ਉਸ ਦਾ ਪੁਤਰ ਮੇਹਰਬਾਨ ਸਨ। ਛੀਵੇਂ ਗੁਰੂ ਜੀ ਦਾ ਪੋਤਰਾ ਧੀਰਮਲ (ਬਾਬਾ ਗੁਰਦਿਤਾ ਜੀ ਦਾ ਪੁਤਰ) ਏਸੇ ਕਿੱਸਮ ਦਾ ਸੀ। ਕਰਤਾਰ ਪੁਰ ਛੀਵੇਂ ਗੁਰੂ ਜੀ ਨੇ ਆਬਾਦ ਕੀਤਾ ਪਿਛੋਂ ਧੀਰਮਲੀਏ ਕਾਬਜ਼ ਹੋਏ। ਪ੍ਰਿਥੀਚੰਦ ਦੀ ਉਲਾਦ ਦੇ ਮੋਢੀ ਕੋਟ ਹਰਿ ਸਹਾਇ (ਫੀਰੋਜ਼ਪੁਰ) ਰਹਿੰਦੇ ਹਨ। ਪ੍ਰਿਥੀ ਚੰਦ ਨੇ ਕਈ ਸ਼ਬਦ ਹਿੰਦੂਆਂ ਦੇ ਪਖ ਵਿਚ ਨਾਨਕ ਨਾਮ ਪਾਕੇ ਰਚੇ ਜਿਹਾ ਕਿ 'ਗਊ ਘਾਤ ਹਤਿਆ ਨਹੀਂ ਉਤਰੇ ਤਟ ਤੀਰਥ ਭ੍ਰਮਾਇ ।। ਕਹੁ ਨਾਨਕ ਜਗ ਥਾਪ ਉਥਾਪੇ ਸਤਿਗੁਰ ਕਿਨੇ ਨ ਪਾਇਆ ਜਾਇ ।।' ਇਸੇ ਤਰ੍ਹਾਂ ਦੇ ਕਾਫੀ

ਸ਼ਬਦ ਜਨਮ ਸਾਖੀਆਂ ਵਿਚ ਭੀ ਔਂਦੇ ਗਏ ਹਨ। ਮੇਹਰਬਾਨ ਨੇ ਪੀਰਾਂ ਦੀ ਵਾਰ ਲਿਖ ਕੇ ਮੁਸਲਮਾਨ
ਕਵੀਆਂ ਤੇ ਪੈਗੰਬਰਾਂ ਦੀ ਮਹਿਮਾਂ ਕੀਤੀ, ਤਾਂਕਿ ਮੁਸਲਮਾਨ ਪੱਖ ਪਰ ਰਹਿਣ। ਪੀਰਾਂ ਦੀ ਵਾਰ ਵਿਚ
ਇਸਲਾਮ ਮਤ ਤੇ ਉਸਦੇ ਪ੍ਰਚਾਰਕਾਂ ਦੀ ਰੱਜਕੇ ਉਪਮਾਂ ਕੀਤੀ ਹੈ ਅਰ ਸਿਧ ਕੀਤਾ ਕਿ ਅਸੀਂ ਗੁਰੂ
ਅਰਜਨ ਦੇਵ ਜੀ ਦੀ ਨਟੋਲ ਗੁਰਬਾਣੀ ਬੀੜ ਦੇ ਮੁਕਾਬਲੇ ਆਪਣੀ ਅਡਰੀ ਬੀੜ ਦੇ ਹਾਮੀ ਹਾਂ।
ਪੀਰਾਂ ਦੀ ਵਾਰ ਦੇ ਸ਼ੁਰੂ ਵਿਚ ਲਿਖਿਆ ਹੈ, ਸੁਲਤਾਨ ਪੀਰੇ ਸ਼ਾਹ ਸੇਖੇ ਖੋਖਰ ਦੀ ਧੁਨ ਉਤੇ ਗਾਵਣੀ।
ਇਸ ਪਰ ਰਾਗੁ ਬਿਲਾਵਲ ਮਃ ੭ ਦਿਤਾ ਹੈ। ਪੌੜੀਆਂ ੨੪ ਹਨ। ਮਃ ੭ ਤੋਂ ਭਾਵ ਏਹੀ ਹੋ ਸਕਦਾ
ਹੈ ਕਿ ਮੇਹਰਬਾਨ ਆਪ ਨੂੰ ਸਤਵਾਂ ਗੁਰੂ ਮੰਨਦਾ ਸੀ। ਵਾਰ ਵਿਖੇ ਸਲੋਕ ਭੀ ਦਿਤੇ ਹਨ। ਅਖੀਰ ਪਰ
ਸਲੋਕ ਹੈ 'ਗੁਸਾ ਖੁਦਾਇ ਮਿਨਾਇ ਜੋ, ਖੈਰ ਨਿਵਾਜ਼ ਕਮਾਹਿ। ਨਾਨਕ ਦਾਸ ਕਬੂਲ ਸੇ, ਦਰ
ਦੀਦਾਰ ਸਮਾਹਿ' ।। ਭੋਗ ਪਾਇਆ ਹੈ, ਇਕ ਨਾ ਗੁਰਿਆਈ ਦਾ ਮਾਣ ਨਾਨਕ ਦਾਸ ਤੁਮਾਰਾ
ਤ੍ਰਾਣ ।। ੨੪ ।।

## ਬਾਬਾ ਮੋਹਨ ਜੀ ਦੀ ਪੋਥੀਆਂ

ਤੀਜੇ ਗੁਰੂ ਜੀ ਦੇ ਵਡੇ ਸਾਹਿਬਜ਼ਾਦੇ ਬਾਬਾ ਮੋਹਨ ਜੀ ਪਾਸੋਂ ਪੰਚਮ ਗੁਰੂ ਜੀ ਦੇ ਪੋਥੀਆਂ
ਲਿਖਾਵਣ ਦੀ ਇਕ ਲੰਮੀ ਸਾਖੀ ਲਿਖੀ ਮਿਲਦੀ ਹੈ। ਵਾਸਤਵ ਵਿਚ ਇਹ ਸਾਖੀ ਪਿਛੋਂ ਬਣੀ ਹੈ।
ਗੁਰਬਾਣੀ ਦੀਆਂ ਪੋਥੀਆਂ ਗੁਰੂ ਜੀ ਪਾਸ ਪਹਿਲਾਂ ਹੀ ਗੁਰੂ ਗੱਦੀ ਦੇ ਵਿਰਸੇ ਵਿਚ ਆਈਆਂ ਮੌਜੂਦ
ਸਨ। ਤੀਜੇ ਗੁਰੂ ਜੀ ਨੇ ਗੁਰੂ ਰਾਮ ਦਾਸ ਜੀ ਨੂੰ ਸੌਂਪਣਾ ਕੀਤੀ ਸੀ। ਹੋ ਸਕਦਾ ਹੈ ਗੁਰੂ ਜੀ ਨੇ
ਪੋਥੀਆਂ ਜੋ ਉਨ੍ਹਾਂ ਦੀ ਆਪਣੀ ਅਡਰੀ ਸੰਚੀ ਸੀ ਮੰਗਵਾ ਲਈ ਹੋਵੇ, ਪਰ ਇਹ ਬਾਤ ਉਕੀ ਗਲਤ ਹੈ
ਕਿ ਗੁਰੂ ਜੀ ਨੇ ਮੋਹਨ ਦੀ ਉਸਤਤਿ ਗਾਕੇ, ਬਾਣੀ ਵਿਖੇ ਚੜ੍ਹਾਈ ਹੈ। ਮੋਹਨ ਸ਼ਬਦ ਅਸਲੋਂ ਅਕਾਲ
ਪੁਰਖ ਪ੍ਰਥਾਇ ਵਰਤੇ ਗਏ ਹਨ। ਬਾਬਾ ਮੋਹਨ ਜੀ ਦਾ ਜਨਮ ੧੫੯੩ ਬਿਃ ਦਾ ਸੀ। ਗੋਇੰਦਵਾਲ
ਆਪ ਦਾ ਸਾਧਾਰਨ ਜਿਹਾ ਚੌਬਾਰਾ ਭੀ ਹੈ। ਅਨੰਦ ਦਾ ਮਕਾਨ ਭੀ ਹੈ। ਇਸ ਬਾਰੇ ਹੋਰ ਵਿਦਵਾਨਾਂ
ਦੀਆਂ ਭੀ ਲਿਖਤਾਂ ਹਨ ਜੈਸਾ ਕਿ ਪਹਿਲੇ ਤਿੰਨ ਗੁਰੂ ਸਾਹਿਬਾਨ ਦੀ ਬਾਣੀ ਗੁਰੂ ਰਾਮ ਦਾਸ ਜੀ ਨੇ
ਏਕੱਤ੍ਰ ਕੀਤੀ ਸੀ। ਕਿਹਾ ਜਾਂਦਾ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਗੁਰੂ ਅੰਗਦ ਦੇਵ ਜੀ ਨੇ
ਏਕੱਤ੍ਰ ਕੀਤੀ ਅਤੇ ਫੋਰਸਟਰ ਟਰੈਵਲਰ ੧-੨੯੭ ਵਿਚ ਲਿਖਦਾ ਹੈ ਕਿ ਗੁਰੂ ਰਾਮਦਾਸ ਜੀ ਨੇ ਆਪਣੇ
ਪੇਸ਼ਰੋਆਂ ਦਾ ਇਤਿਹਾਸ ਤੇ ਬਾਣੀ ਏਕੱਤ੍ਰ ਕੀਤੀ ਸੀ।

## ਬਲਵੰਡ ਤੇ ਸੱਤਾ ਕੌਣ ਸਨ ?

ਰਾਗੁ ਰਾਮਕਲੀ ਵਿਖੇ ਦੋ ਗੁਰੂ ਵਾਰਾਂ ਥੀਂ ਪਿਛੋਂ ਤੀਜੀ ਵਾਰ ਰਾਇ ਬਲਵੰਡ ਤਥਾ
ਸੱਤੇ ਡੂਮ ਆਖੀ, ਸਿਰ ਲੇਖ ਹੇਠਾਂ ਵੇਖੀਦੀ ਹੈ। ਇਸ ਦੀਆਂ ਪੌੜੀਆਂ ਅੱਠ ਹਨ, ਸਲੋਕ ਕੋਈ
ਨਹੀਂ ਹੈ, ਵਾਰਾਂ ਵਿਖੇ ਪੁਰਾਣੇ ਤ੍ਰੀਕੇ ਨਾਲ ਪਉੜੀਆਂ ਹੀ ਹਨ, ਵਾਰ ਦੇ ਉਚਾਰਨੇ ਵਾਲੇ ਦੋ ਹਨ,
ਪਰ ਵਾਰ ਹੁੰਦੀ ਇਕ ਦੀ ਹੈ। ਬਲਵੰਡ ਖੀਵੀ ਨੇਕ ਜਨ। 'ਦਾਨ ਜਿ ਸਤਿਗੁਰ ਭਾਵਸੀ ਸੋ ਸੱਤੇ
ਦਾਨ' ਕਰਤਾ ਸੂਰਜ ਪ੍ਰਕਾਸ਼ ਨੇ ਇਨ੍ਹਾਂ ਨੂੰ ਪਿਉ ਪੁੱਤ੍ਰ ਲਿਖਿਆ ਹੈ। 'ਹੁਤੇ ਡੂਮ ਬਲਵੰਡ ਮਹਾਨਾ।
ਸਤਾ ਤਿਸਕੇ ਅਨੁਜ ਸਜਾਨਾ।' ਰੁਤ ੩ ਅੰਸੂ ੪੩।
ਕਰਤਾ ਮਹਿਮਾਂ ਪ੍ਰਕਾਸ਼ ਲਿਖਦਾ ਹੈ। ਬਲਵੰਡ ਪੁਤ੍ਰ ਸੱਤਾ ਤਹਿ ਆਇ। ਆਨ ਹਜ਼ੂਰ
ਰਬਾਬ ਬਜਾਇ। ਵਾਰ ਦੀ ਲਿਖਤ ਤੋਂ ਇਹ ਸਬੰਧੀ ਸਿਧ ਨਹੀਂ ਹੁੰਦੇ। ਰਾਇ ਖਿਤਾਬ ਅਕਸਰ

ਉਨ੍ਹਾਂ ਰਾਜਪੂਤ ਹਿੰਦੂਆਂ ਨੂੰ ਬਾਦਸ਼ਾਹ ਅਕਬਰ ਦਿੰਦਾ ਸੀ ਜੋ ਮੁਸਲਮਾਨ ਹੋ ਜਾਂਦੇ ਯਾਂ ਮੀਏਂ ਕੇ ਆਖ ਕੇ ਸਤਕਾਰੀਦੇ ਸਨ। ਡੂਮ ਸ਼ਬਦ ਨੀਚ ਜਾਤੀਆਂ ਲਈ ਸੀ, (ਡੂਮ ਚੰਡਾਰ ਮਲੇਛ ਮਨ ਸੋਇ) ਮਿਰਾਸੀਆਂ ਲਈ ਡੂਮ ਆਖਣਾਂ ਨਿਰਾਦਰੀ ਦਾ ਵਾਚਕ ਹੈ। ਉਕਤ ਸੱਜਣ ਸਾਧਾਰਨ ਢਾਡੀ ਤਾਂ ਜ਼ਰੂਰ ਹੋਣਗੇ, ਪਰ ਰਬਾਬੀ ਤੇ ਰਾਗੀ ਨਹੀਂ ਸਨ ਕਿਉਂਕਿ ਗੁਰੂ ਸਾਹਿਬਾਨ ਤੇ ਭਾਈ ਗੁਰਦਾਸ ਜੀ ਨੇ ਇਨ੍ਹਾਂ ਦੀ ਹੋਂਦ ਨਹੀਂ ਮੰਨੀ, ਬਲਕੇ ਯਾਦ ਤਕ ਨਹੀਂ ਕੀਤੇ। ਇਤਿਹਾਸ ਵਿਚ ਇਨ੍ਹਾਂ ਵਾਰੇ ਇਕ ਸਾਖੀ ਹੈ ਕਿ ਸੱਤਾ ਤੇ ਬਲਵੰਡ ਨੇ ਆਪਣੀ ਲੜਕੀ (ਕਿਸੇ ਨੇ ਭੈਣ ਭੀ ਲਿਖਿਆ ਹੈ) ਦ ਸ਼ਾਦੀ ਵਾਸਤੇ ਮਾਇਆ ਮੰਗੀ ਸੀ, ਇਛਾ ਅਨੁਸਾਰ ਚੋਖੀ ਮਾਇਆ ਨਾ ਮਿਲਣ ਕਰਕੇ ਇਹ ਪੰਚਮ ਗੁਰੂ ਜੀ ਤੋਂ ਬਾਗੀ ਹੋ ਗਏ ਸਨ। ਗੁਰੂ ਸਾਹਿਬਾਨ ਦੀ ਸ਼ਾਨ ਥੀਂ ਵਿਰੁਧ ਬਕਣੇ ਕਰਕੇ, ਇਨ੍ਹਾਂ ਨੂੰ ਕੋਹੜ ਹੋ ਗਿਆ ਸੀ, ਅਖੀਰ ਪਛੋਤਾਕੇ ਭਾਈ ਲੱਧਾ ਜੀ ਲਾਹੌਰੀਏ ਦੀ ਰਾਹੀਂ ਮਾਫੀ ਮੰਗਕੇ ਹੌਲੇ ਹੋਏ। ਖਿਆਲ ਹਨ ਕਿ ਇਹ ਮੁਆਫੀ ਮੰਗਣ ਵੇਲੇ ਉਚਾਰੀ ਗਈ ਵਾਰ ਹੈ। ਦੂਜੇ ਖਿਆਲ ਹਨ ਕਿ ਇਹ ਪੌੜੀਆਂ ਗੱਦੀ ਨਸ਼ੀਨੀ ਸਮੇਂ ਦਾ ਪ੍ਰਸਤਾਵ ਹੈ, ਇਸ ਕਰਕੇ ਇਸ ਨੂੰ ਟਿੱਕੇ ਦੀ ਵਾਰ ਆਖੀਦਾ ਸੀ।

ਭਾਈ ਗੁਰਦਾਸ ਜੀ ਨੇ ਆਪਣੀ ਗਿਆਰਵੀਂ ਵਾਰ ਵਿਚ ਇਨ੍ਹਾਂ ਦਾ ਨਾਮ ਗੁਰਸਿਖਾਂ, ਰਾਗੀਆਂ, ਰਬਾਬੀਆਂ ਵਿਚ ਭੀ ਦਰਜ ਨਹੀਂ ਕੀਤਾ, ਹਜ਼ੂਰੀ ਰਾਗੀ ਹੋਰ ਸਨ ਜਿਹਾ ਕਿ 'ਭੱਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ ਮਿਰਾਸੀ। ਇਕ ਬਾਬਾ ਅਕਾਲ ਰੂਪ, ਦੂਜਾ ਰਬਾਬੀ ਮਰਦਾਨਾ। ਪਾਧਾ ਬੂਲਾ ਜਾਣੀਐ, ਗੁਰਬਾਣੀ ਗਾਇਣ ਲਿਖਾਰੀ। ੧੭। ੧੬। ਝਾੜੂ ਅਤੇ ਮਕੰਦ ਹੈ, ਕੀਰਤਨ ਕਰੇ ਹਜ਼ੂਰ ਕਿਦਾਰਾ। ੧੧। ੧੯। ਸਾਖੀਕਾਰਾਂ ਨੇ ਆਪੇ ਹੀ ਬਲਵੰਡ ਸੱਤੇ ਨੂੰ ਹਜ਼ੂਰੀ ਰਬਾਬੀ ਲਿਖ ਦਿਤਾ ਹੈ।

ਭਾਈ ਮਰਦਾਨੇ ਪ੍ਰਥਾਇ ਤਿੰਨ ਸਲੋਕ ਵਾਰ ਵਿਹਾਗੜੇ ਲਿਖੇ ਪਰ ਇਹ ਕਿਸੇ ਗਿਣਤੀ ਵਿਚ ਨਹੀਂ ਆਏ। ਵੈਸੇ ਤਿੰਨੇ ਸ਼ਲੋਕ ਉਚਾਰੇ ਗੁਰੂ ਜੀ ਨੇ ਹਨ।

ਵਾਰ ਤੋਂ ਸਾਬਤ ਹੈ ਕਿ ਰਾਇ ਬਲਵੰਡ ਨੇ ਪਹਿਲੀਆਂ ਪੰਜ ਪਉੜੀਆਂ, ਦੂਜੇ ਗੁਰੂ ਜੀ ਦੇ ਸਮੇਂ ਖਡੂਰ ਵਿਖੇ ਗਾਵੀਆਂ ਸਨ ਅਤੇ ਪਿਛਲੀਆਂ ਤਿੰਨ ਸੱਤੇ ਢਾਡੀ ਨੇ ਪਿਛੋਂ ਆਕੇ ਨਾਲ ਰਲਾਈਆਂ ਸਨ। ਇਨ੍ਹਾਂ ਦਾ ਕੱਠੇ ਉਚਾਰਨ ਹੋਣਾ ਭੀ ਵਾਰ ਤੋਂ ਸਬੂਤ ਨਹੀਂ ਹੁੰਦਾ। ਪਉੜੀਆਂ ਪਹਿਲਾਂ ਇਹ ਦੋਨਾਂ ਦੀਆਂ ਵਖ ਵਖ ਸਨ। ਸੰਕਲਤ ਕਰਤਾ ਨੇ ਪਿਛੋਂ ਕੱਠੀ ਕਰਕੇ ਇਕੋ ਥਾਂ ਲਿਖੀ ਜਾਪਦੀ ਹੈ। ਜਿਸ ਤਰ੍ਹਾਂ ਕਿ ਅਜ ਕਲ ਭੀ ਲਿਖਦੇ ਹਨ। ਇਸ ਵਾਰ ਦੀ ਭਾਸ਼ਾ ਡੁਮਈ ਆਖੀ ਜਾਂਦੀ ਹੈ ਪਰ ਇਹ ਬੋਲੀ ਪਚਾਦੇ ਭਠੀ ਮੁਸਲਮਾਨਾਂ ਦੀ ਹੈ। ਇਸ ਵਿਚ ਮੁਲਤਾਨੀ ਬੋਲੀ ਦੇ ਸ਼ਬਦ ਭੀ ਹਨ।

ਜਿਹਾ ਕਿ ਜੋ ਖੀਵਦੇ, ਪੜੀਵਦੇ, ਨੀਵਦੇ, ਪੀਵਦੇ, ਸਲਾਮਤ, ਗੁਰਹਟੀਐ, ਦਬੱਟੀਐ, ਛੁਟੀਐ, ਬਟੀਐ, ਓਵੱਟੀਐ ਆਦਿ ਇਹ ਨਨਕਾਣੇ ਸਾਹਿਬ ਦੇ ਗਿਰਦੇ ਦੀ ਬੋਲੀ ਹੈ। ਰਾਇ ਬਲਵੰਡ ਉਸੀ ਇਲਾਕੇ ਦਾ ਸਾਬਤ ਹੁੰਦਾ ਹੈ। ਸੱਤੇ ਡੂਮ ਦੀ ਬੋਲੀ ਬਲਵੰਡ ਨਾਲੋਂ ਵਖਰੀ ਹੈ, ਇਸ ਦੀਆਂ ਤਿੰਨਾਂ ਪਉੜੀਆਂ ਵਿਚ ਦੀਵਾਨ, ਛਪਾਣ, ਖਾਣ, ਨੀਸਾਣ, ਸੁਜਾਣ, ਆਦਿ ਵਖਰੇ ਸ਼ਬਦ ਹਨ, ਸਵਾਰਿਆ, ਨਮਸ਼ਕਾਰਿਆ, ਪੈਸਕਾਰੀਆਂ, ਚੰਦੋਆ, ਪੰਚਾਇਣ, ਨਵਾਂ ਨਰੋਆ ਇਹ ਵਖਰੀ ਬੋਲੀ ਹੈ। ਭਾਵੇਂ ਸੱਤੇ ਨ ਆਪਣੀਆਂ ਪਉੜੀਆਂ ਨਾਲ ਬਲਵੰਡ ਨੂੰ ਮਿਲਾਉਣ ਲਈ ਕੋਸ਼ਸ਼

ਕੀਤੀ ਹੈ, ਪਰ ਦੋਨਾਂ ਦੀ ਬੋਲੀ ਤੇ ਤਰਜ਼ ਇਕੋ ਨਹੀਂ ਹੈ।

ਪ੍ਰਿਥਮ ਪੰਜਾਂ ਪਉੜੀਆਂ ਵਿਚ ਬਲਵੰਡ ਨੇ ਪਹਿਲੇ ਤੇ ਦੂਜੇ ਗੁਰੂ ਜੀ ਦਾ ਜ਼ਿਕਰ ਕੀਤਾ
ਹੈ। ਸੱਤਾ ਛੀਵੀਂ ਪਉੜੀ ਤੋਂ ਤੀਜੇ ਗੁਰੂ ਜੀ ਦਾ ਜਸ ਆਰੰਭ ਕਰਦਾ ਹੈ। ਬਲਵੰਡ ਨੂੰ ਚੌਥੇ ਪੰਜਵੇਂ
ਗੁਰੂ ਜੀ ਦੀ ਕੋਈ ਸੂਝ ਨਹੀਂ। ਸਾਖੀਕਾਰਾਂ ਨੇ ਕਿਸੇ ਨੇ ਤਾਂ ਬਲਵੰਡ ਦੀ ਕਿਸੀ ਨੇ ਸੱਤੇ ਦੀ ਲੜਕੀ
ਕਿਸੇ ਨੇ ਦੋਨਾਂ ਦੀ ਭੈਣ ਦੀ ਸ਼ਾਦੀ ਲਈ ਰੁਪਿਆ ਮੰਗਣ ਦਾ ਝਗੜਾ ਲਿਖਿਆ ਹੈ। ਖੋਜ ਤੋਂ ਸਾਬਤ
ਹੁੰਦਾ ਹੈ ਕਿ ਇਹ ਦੋਵੇਂ ਢਾਡੀ ਪੰਚਮ ਗੁਰੂ ਜੀ ਦੇ ਹਜ਼ੂਰ ਕਠੇ ਨਹੀਂ ਹੋਏ। ਬਲਵੰਡ ਤਾਂ ਦੂਜੇ ਗੁਰੂ ਜੀ
ਤੱਕ ਦਾ ਹੀ ਜ਼ਿਕਰ ਕਰਦਾ ਹੈ। ਸਲਾਮਤ ਥੀਵਦੇ, ਪੁੱਤ੍ਰੀ ਕੌਲ ਨ ਪਾਲਿਆ। ਸ੍ਰੀ ਚੰਦ ਲਖਮੀ ਚੰਦ
ਦੇ ਝਗੜੇ ਦਾ ਜ਼ਿਕਰ ਕਰਦਾ ਹੈ। ਉਸ ਦਾ ਮਨੋਰਥ ਦੂਜੇ ਗੁਰੂ ਜੀ ਦੀ ਗੁਰ ਗੱਦੀ ਕਾਇਮੀ ਦਾ ਹੈ।
ਭਾਈ ਗੁਰਦਾਸ ਜੀ ਨੇ ਭੀ ਮੰਨਿਆ ਹੈ, ਪੁੱਤ੍ਰੀ ਕੌਲ ਨ ਪਾਲਿਆ ਮਨ ਖੋਟੇ ਆਕੀ ਨਸਿਆਰ।
ਥਾਪਿਆ ਲਹਿਣਾ ਜੀਵਦੇ। (ਭਾਈ ਗੁਰਦਾਸ)। ਇਹ ਕਿਸੇ ਸ਼ਾਦੀ ਜਾਂ ਰੁਪਏ ਦਾ ਝਗੜਾ
ਨਹੀਂ ਦਸਦਾ।

'ਮਲਿ ਤਖਤੁ ਬੈਠਾ' (ਬਲਵੰਡ)। ਮਾਤਾ ਖੀਵੀ ਨੇਕ ਜਨ, ਮਨਮੁਖ ਥੀਏ ਪਰਾਲੀ ਐਨ
ਸਾਹਮਣੇ ਦੇ ਪ੍ਰਸੰਗ ਹੈਨ। ਬਲਵੰਡ ਦੀ ਰਚਨਾਂ ਪੰਚਮ ਗੁਰੂ ਜੀ ਦੇ ਹਜ਼ੂਰੀ ਵਿਚ ਨਹੀਂ ਆਈ ਜਾਪੀ।
ਲੰਗਰ ਦੀ ਖੀਰ ਘਿਆਲੀ ਬਲਵੰਡ ਨੇ ਜ਼ਰੂਰ ਚੱਖੀ। ਮਾਤਾ ਖੀਵੀ ਸਹੁ ਸੋਇ। ਮਾਤਾ ਜੀ ਦੀ
ਸੇਵਾ ਦਾ ਜ਼ਿਕਰ ਪ੍ਰਤੱਖ ਦਸਦਾ ਹੈ। ਜੇ ਪੰਚਮ ਗੁਰੂ ਜੀ ਦੇ ਅਗੇ ਇਹ ਵਾਰ ਹੁੰਦੀ ਤਾਂ ਬੀਬੀ ਭਾਨੀ ਜੀ,
ਮਾਤਾ ਗੰਗਾ ਜੀ ਦੀ ਸੇਵਾ ਦਾ ਜ਼ਿਕਰ ਜ਼ਰੂਰ ਹੁੰਦਾ। ਕਈ ਸਜਣ ਆਖਦੇ ਹਨ ਕਿ ਚੌਥੀ ਪਉੜੀ ਸੱਤੇ ਦੀ ਹੈ।
'ਲਹਿਣੇ ਧਰਿਓਨੁ ਛਤ੍ਰੁ ਸਿਰ' ਇਹ ਜ਼ਿਕਰ ਖਡੂਰ ਦਾ ਹੀ ਹੈ ਮੁੜ ਪੰਜਵੀਂ ਪਉੜੀ ਵਿਚ ਭੀ ਓਹੀ ਜ਼ਿਕਰ
ਹੈ, ਫੇਰ ਵਸਾਇਆ ਫੇਰੁ ਆਣਿ।ਤਪੇ ਦੀ ਈਰਖਾ ਕਰਕੇ ਤਪੇ ਦਾ ਝਗੜਾ ਮੀਂਹ ਪਵਾਉਣੇ ਦਾ ਸੀ। ਗੁਰੂ
ਜੋ ਲੋਕਾਂ ਦੇ ਆਖੇ ਖਡੂਰ ਛਡਕੇ ਪਿੰਡ ਤੁਰ ਜਾ ਰਹੇ ਸਨ। ਤਪੇ ਦੇ ਝੂਠੇ ਸਾਬਤ ਹੋਣ ਪਰ ਗੁਰੂ ਜੀ ਨੂੰ
ਲੋਕਾਂ ਨੇ ਫੇਰ ਲਿਆਂਦਾ। ਇਸ ਦਾ ਨਾਮ ਖਡੂਰ ਆਕੇ ਫੇਰ ਵਸਾਉਣਾ ਹੈ। ਤਪਾ ਸ਼ਿਵ ਨਾਥ ਲੋਭੀ
ਸੀ ਇਸੇ ਨੂੰ ਆਖਿਆ ਹੈ। 'ਲੋਭੁ ਵਿਣਾਹਿ ਮਾਣਸਾ' ਇਸ ਤਪੇ ਪ੍ਰਥਾਇ ਗੁਰਬਾਣੀ ਵਿਚ ਕਈ ਸ਼ਬਦ
ਹਨ, ਜਿਹਾ ਕਿ ਲੋਭ ਲਹਿਰ ਤਪਾ ਗਾਲਿਆ ਆਦਿ। ਗੁਰੂ ਅਗੇ ਦੌਲਤ ਚੜ੍ਹਦੀ ਵੇਖਕੇ ਇਹ ਬਹੁਤ
ਸੜਦਾ ਅਰ ਗੁਰੂ ਜੀ ਦੀ ਨਿੰਦਾ ਕਰਦਾ ਰਹਿੰਦਾ ਸੀ ਇਸੇ ਬਾਰੇ ਬਲਵੰਡ ਨੇ ਕਿਹਾ ਹੈ, 'ਨਿੰਦਾ ਤੇਰੀ ਜੋ
ਕਰੇ, ਸੋ ਵੰਞੈ ਚੂਰੁ। ਫੇਰਿ ਵਸਾਇਆ ਫੇਰੁ ਆਣਿ ਸਤਿਗੁਰ ਖਾਡੂਰ।' ਬਲਵੰਡ ਨੇ ਸਾਰੇ ਹਾਲ ਖਡੂਰ ਦੇ
ਅਖੀਂ ਵੇਖੇ ਲਿਖੇ ਹਨ। ਤਪੇ ਨੂੰ ਲੋਭ ਨੇ ਤੇ ਨਿੰਦਿਆ ਨੇ ਚੂਰ ਕੀਤਾ ਸੀ।

ਬਲਵੰਡ ਨੇ ਤੀਜੇ ਗੁਰੂ ਜੀ ਬਾਰੇ ਕੁਝ ਨਹੀਂ ਕਿਹਾ। ਸਿਧ ਹੈ ਕਿ ਉਸ ਨੇ ਦਰਸ਼ਨ ਨਹੀਂ
ਪਾਏ। ਉਸ ਨੇ ਗੁਰੂ ਅੰਗਦ ਜੀ ਦੇ ਲੰਗਰ ਵਿਚ ਖੀਰ ਘਿਆਲੀ ਵੇਖੀ ਤੇ ਖਾਧੀ ਤੇ ਦਾਨ ਲੀਤਾ,
ਸੱਤੇ ਨੇ ਤੀਜੇ ਗੁਰੂ ਜੀ ਦੇ ਲੰਗਰ ਵਿਚ 'ਰਸੋਈ ਤੇਰੀਐ ਘਿਉ ਮੈਦਾ ਖਾਣੁ' ਅਰਥਾਤ ਕੜਾਹ ਪ੍ਰਸ਼ਾਦਿ
ਵਰਤਦਾ ਛਕਿਆ। ਬਲਵੰਡ ਕੇਵਲ ਦੂਜੇ ਗੁਰੂ ਜੀ ਅਗੇ ਲੰਗਰ ਦੌਲਤ ਵੰਡੀਐ ਦੀ ਗਵਾਹੀ ਭਰੀ, ਪਰ
ਸੱਤੇ ਨੇ ਗੁਰੂ ਜੀ ਪਾਸੋਂ ਦਾਨ ਭੀ ਲੀਤਾ 'ਦਾਨਿ ਜੋ ਸਤਿਗੁਰ ਭਾਵਸੀ ਸੋ ਸੱਤੇ ਦਾਣੁ।' ਪੰਚਮ ਗੁਰੂ ਜੀ
ਪਾਸੋਂ ਇਨ੍ਹਾਂ ਨੇ ਕੁਝ ਨਹੀਂ ਮੰਗਿਆ, ਨਾ ਹੀ ਪੰਚਮ ਗੁਰੂ ਜੀ ਨਾਲ ਕੋਈ ਝਗੜਾ ਤੇ ਨਾ ਹੀ ਮੁਆਫੀ
ਦਾ ਸਵਾਲ ਹੋਇਆ।

ਸੱਤੇ ਨੇ ਤਿੰਨ ਪਉੜੀਆਂ ਇਹ ਤੇ ਚੌਥੀ ਪਉੜੀ ਅਰਥਾਤ ਨੌਵੀਂ ਪਉੜੀ ਛੀਵੇਂ ਗੁਰੂ

ਪ੍ਰਥਾਇ ਲਿਖੀ ਜੋ ਕਿ ਰਾਵਲਪਿੰਡੀ ਵਾਲੀ ਬੀੜ ਵਿਚ ਦਰਜ ਹੈ। ਪੰਚਮ ਗੁਰੂ ਜੀ ਦੀ ਹਜ਼ੂਰੀ ਸਿਧ ਕਰਨ ਹਿਤ ਉਹ ਨੌਵੀਂ ਪਉੜੀ ਕਟੀ ਗਈ ਹੈ। ਸੱਤਾ ਸਤਵੀਂ ਪਉੜੀ ਵਿਚ 'ਧੰਨ ਧੰਨ ਰਾਮਦਾਸ, ਲਹਿਣਾ ਤੂ ਹੈ 'ਗੁਰੂ ਅਮਰੁ ਤੂ ਹੈ ਆਖਦਾ ਹੈ। ਪੰਚਮ ਗੁਰੂ ਜੀ ਦਾ ਯਸ਼ ਭੀ ਸੱਤੇ ਨੇ ਛੀਵੇਂ ਗੁਰੂ ਜੀ ਅਗੇ ਜ਼ਰੂਰ ਕਰਨਾ ਹੀ ਸੀ। ਨਾਕਿ ਪੰਚਮ ਗੁਰੂ ਜੀ ਅਗੇ।

ਜੇਕਰ ਛੀਵੇਂ ਗੁਰੂ ਜੀ ਦੇ ਯਸ਼ ਵਾਲੀ ਪਉੜੀ ਨਾਲੋਂ ਨਾ ਕੱਟੀ ਜਾਂਦੀ ਤਾਂ ਸੰਸਾ ਹੀ ਕੋਈ ਨਹੀਂ ਸੀ। ਸੋ ਟਿੱਕਾ ਸੋ ਬੋਹਣਾ ਪੜ੍ਹ ਕੇ ਕਈ ਇਸ ਨੂੰ ਟਿੱਕੇ ਦੀ ਵਾਰ ਭੀ ਆਖਦੇ ਹਨ, ਪਰ ਇਹ ਬਾਤ ਠੀਕ ਸਿਧ ਨਹੀਂ ਹੁੰਦੀ। ਮੁਆਫੀ ਨਾਮਾ ਹੁੰਦਾ ਤਾਂ ਪੰਚਮ ਗੁਰੂ ਜੀ ਦੇ ਪਾਸ ਗੁਜ਼ਰਦਾ। ਬਲਵੰਡ ਤੇ ਸੱਤਾ ਤਾਂ ਕੇਵਲ ਢਾਡੀ ਸਨ। ਵਿਦਵਾਨਾਂ ਨੂੰ ਖੋਜ ਕਰਨੀ ਚਾਹੀਦੀ ਹੈ।

## ਭੱਟ ਕੌਣ ਸਨ ?

ਆਮ ਤੌਰ ਪਰ ਭੱਟ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਜੋ ਕਿ ਛੰਤ ਗਾ ਕੇ, ਉਸਤਤ ਦੁਆਰਾ ਆਪਣਾ ਗੁਜ਼ਾਰਾ ਕਰਨ। ਇਨ੍ਹਾਂ ਵਿਚੋਂ ਕਿਤਨੇ ਮੁਸਲਮਾਨ ਬਣ ਕੇ, ਡੂਮਾਂ ਮਰਾਸੀਆਂ ਨਾਲ ਭੀ ਜਾ ਮਿਲੇ। ਭਾਈ ਗੁਰਦਾਸ ਜੀ ਨੇ ਲਿਖਿਆ ਹੈ। 'ਸਚ ਦਾਤਾਰ ਵਿਸਾਰਕੇ, ਮੰਗਤਿਆਂ ਨੂੰ ਮੰਗਣ ਜਾਹੀ। ਢਾਡੀ ਵਾਰਾਂ ਗਾਂਵਦੇ ਵੈਰ ਵਿਰੋਧ ਜੋਧ ਸਲਾਹੀ। ਨਾਈ ਗਾਵਨ ਸਦੜੇ ਕਰ ਕਰਤੂਤ ਮੂਏ ਬਦ ਰਾਹੀਂ। ਪੜ੍ਹਦੇ ਭੱਟ ਕਵਿਤਾ ਕਰ ਕੂੜ ਕੁਸੱਤ ਮੁਖਹੁ ਅਲਾਹੀ। ਹੋਇ ਅਸਰੀਤ ਪ੍ਰੋਹਤਾ ਪ੍ਰੀਤ ਅਪ੍ਰੀਤ ਵਿਰਤਿ ਮੰਗਾਹੀਂ। ਛੁਰੀ ਮਾਰਨ ਪੰਖੀਏ ਹੱਟ ਹੱਟ ਮੰਗਦੇ ਭਿੱਖ ਭਵਾਹੀ। ਗੁਰ ਪੂਰੇ ਬਿਨ ਰੋਵਣ ਧਾਹੀਂ।'

ਪੁਨਾ—'ਕਿਤੜੇ ਲਖ ਕਵੀਸ਼ਰਾਂ ਬ੍ਰਹਮ ਭਾਟ ਬ੍ਰਮਾਉ ਬਖੋਏ।'

ਭਾਈ ਸਾਹਿਬ ਨੇ ਆਪਣੀ ਵਾਰ ਗਿਆਰਾਂ ਦੀ ਪੌੜੀ ਇਕੀ ਵਿਖੇ ਲਿਖਿਆ ਹੈ—'ਭਿੱਖਾ ਟੋਡਾ ਭੱਟ ਦੋਇ, ਧਾਰੋ ਸੂਦ ਮਹਿਲ ਤਿਸ ਭਾਰਾ।' ਇਹ ਦੋਵੇਂ ਸੁਲਤਾਨ ਪੁਰ ਦੇ ਰਹਿਣ ਵਾਲੇ ਰਾਗੀ ਸਿੱਖ ਸਨ। ਇਹ ਭੱਟ ਭਿੱਖਾ ਨਹੀਂ ਸੀ। ਤੀਜਾ ਇਨ੍ਹਾਂ ਨਾਲ ਧਾਰੋ ਨਾਮ ਦਾ ਸੂਦ ਜਾਤੀ ਵਿਚੋਂ ਸਿੱਖ ਸੀ। ਭਿੱਖੇ ਦਾ ਭਾਈ ਟੋਡਾ ਸੀ ਇਨ੍ਹਾਂ ਦੀ ਵੰਸ ਸੁਲਤਾਨਪੁਰ ਰਹਿੰਦੀ ਸੀ।

ਹਿੰਦੂ ਗ੍ਰੰਥ ਮਨੂੰ ਸਿਮ੍ਰਤੀ ਅਤੇ ਔਸ਼ਨਸ਼ੇ ਸਿਮ੍ਰਤੀ ਆਦਿ ਤੋਂ ਪਤਾ ਚਲਦਾ ਹੈ ਕਿ ਭਾਟ ਯਾਂ ਭੱਟ ਬ੍ਰਾਹਮਣਾਂ ਦੀ ਇਕ ਖਾਸ ਜਾਤੀ ਹੈ। ਬ੍ਰਾਹਮਣੀ ਦੇ ਉਦਰ ਤੇ ਛਤ੍ਰੀ ਦੇ ਬੀਰਜ ਤੋਂ ਜੋ ਬੱਚਾ ਜਨਮੇ ਉਸਨੂੰ ਭਾਟ ਬ੍ਰਾਹਮਣ ਮੰਨਿਆਂ ਹੈ। ਕਿਧਰੇ ਵੈਸ਼ਯ ਇਸਤ੍ਰੀ ਤੋਂ ਸੂਦਰ ਮਾਨੁਖ ਦੀ ਸੰਤਾਨ ਦਸਿਆ ਹੈ। ਕਈਕ ਵਿਦਯਵਾਨਾਂ ਨੇ ਮਾਧਵਾ ਨਲ ਦੇ ਵੀਰਯ ਤੋਂ ਵੇਸਵਾ ਕਾਮ ਕੰਦਲਾ ਦੇ ਉਦਰ ਥੀਂ ਜਨਮੀ ਉਲਾਦ ਨੂੰ ਭਾਟ (ਭਾਟੜੇ) ਦੱਸਿਆ ਹੈ। ਵੈਸੇ ਸੰਸਕ੍ਰਿਤ ਦੇ ਪੰਡਿਤ ਯਸ਼ ਕਰਤੇ ਨੂੰ ਭਾਟ ਆਖਦੇ ਹਨ। ਹਿੰਦੀ ਵਾਲੇ ਭੱਟ ਨੂੰ ਭਾਟ ਆਖਦੇ ਹਨ। ਭੱਟਾਂ ਦੀ ਇਕ ਸ਼ਾਖ ਮਗਧ ਨਾਮ ਸੇ ਭੀ ਵੇਖੀ ਜਾਂਦੀ ਹੈ। ਔਸ਼ਨਸ਼ੀ ਸਿਮ੍ਰਤੀ ਨੇ ਮਗਧਾਂ ਦੀ ਪੈਦਾਇਸ਼ ਵੈਸ਼ਯ ਦੇ ਵੀਰਯ ਤੋਂ ਬ੍ਰਾਹਮਣੀ ਦੇ ਪੇਟੋਂ ਲਿਖੀ ਹੈ।

ਮਨੂੰ ਸਿਮ੍ਰਤੀ ਦੇ ਅਧਿਆਇ ਦਸਵੇਂ ਦੇ ਗਿਆਰਵੇਂ ਸਲੋਕ ਵਿਚ ਮਗਧਾਂ ਨੂੰ ਭੱਟ ਸਦਰਸ਼ ਲਿਖਿਆ ਹੈ ਅਤੇ ਮਗਧਾਂ ਨੂੰ ਵਿਸ਼ਨੂੰ ਪੁਰਾਣ ਵਿਚ ਪ੍ਰਿਥੂ ਰਾਜ ਦੇ ਯਗਕੁੰਡ ਥੀਂ ਜਨਮੇ ਦਸਿਆ ਹੈ। ਇਕ ਥਾਂ ਮਨੂੰ ਜੀ ਵੈਸ਼ਯ ਦੇ ਵੀਰਯ ਤੇ ਛੱਤ੍ਰਾਣੀ ਦੇ ਉਦਰ ਥੀਂ ਹੋਈ ਪੈਦਾਇਸ਼ ਦਸਦੇ ਹਨ। ਖੋਜੀ

ਵਿਦਵਾਨ ਵਧ ਵਿਚਾਰ ਕਰ ਸਕਦੇ ਹਨ। ਬਾਦਸ਼ਾਹ ਅਕਬਰ ਦਾ ਦੀਵਾਨ ਬੀਰਬਲ ਭੀ ਭਾਟ ਜ਼ਾਤੀ ਦਾ ਦਸਿਆ ਹੈ। ਇਕ ਵਾਰ ਇਸ ਨੇ ਤੀਜੇ ਗੁਰੂ ਜੀ ਪਾਸ ਪਹੁੰਚ ਕੇ ਵਿਵਾਹ ਦਾ ਲਾਗ ਵਸੂਲ ਕਰਨ ਲਈ ਧਮਕੀ ਦਿਤੀ, ਅਖੀਰ ਕਿਹਾ ਹਛਾ ਮੁੜ ਕੇ ਕਰ ਲਵਾਂਗਾ। ਗੁਰੂ ਜੀ ਨੇ ਫੁਰਮਾਯਾ ਆਪ ਮੁੜ ਹੀ ਨਹੀਂ ਸਕੋਗੇ, ਸੋ ਓਹ ਕਾਬਲ ਦੇ ਜੰਗ ਤੋਂ ਨਹੀਂ ਮੁੜ ਸਕਿਆ। ਵਿਦਵਾਨ ਖੋਜੀਆਂ ਦਾ ਫਰਜ਼ ਹੈ ਭੱਟਾਂ ਸਬੰਧੀ ਪੂਰਨ ਵਾਕਫ਼ੀ ਕਰਵੇਣ। ਭੱਟਾਂ ਦੇ ਸਬੰਧ ਵਿਚ ਸਿੱਖ ਇਤਿਹਾਸ ਵਿਖੇ ਕਈ ਪ੍ਰਕਾਰ ਦੀਆਂ ਕਥਾਵਾਂ ਲਿਖੀਆਂ ਹਨ, ਜਿਨ੍ਹਾਂ ਦਾ ਸੰਖੇਪ ਅਗੇ ਦਰਜ ਹੈ:–

'ਇਕ ਇਕ ਵੇਦ ਚਤੁਰ ਬਪ ਧਾਰੇ ਪ੍ਰਗਟ ਤਿਨ ਕਹੇਂ ਅੰਸ।
ਪੂਰਵ ਸ਼ਾਮ ਵੇਦ ਇਹ ਭੇ, ਮਥਰਾ ਜਾਲਪ ਬਲ ਹਰਿਬੰਸ।
ਪੁਨ ਰਿਗਵੇਦ ਕਲਜ ਜਲੁ ਨਲੁ ਤ੍ਰੈ, ਕਲ ਸਹਾਰ ਚੌਥੋ ਗਿਨਿ ਅੰਸ।
ਭਏ ਯਜੁਰ ਕੇ ਟਲਯ ਸਲਯ ਪੁਨਿ, ਜਲਜ ਭਲਜ ਉਪਜੇ ਦਿਸ ਬੰਸ।
ਬਹੁਰ ਅਥਰਵਣ ਦਾਸਰ ਕੀਰਤਿ, ਗਨਿ ਗਯੰਦ ਸਦਰੰਗ ਸੁਚਾਰ।
ਕਮਲਾਸਨ ਕੋ ਭਿਖਾ ਨਾਮ ਸੇ, ਇਹ ਸਭ ਤੇ ਭਾ ਅਧਿਕ ਉਦਾਰ।
(ਸੂਰਜ ਪ੍ਰਕਾਸ਼ ਰਾਸ ੩ ਅਧਿਆਇ ੪੮)

ਟੀਕਾ ਫਰੀਦਕੋਟ ਨੇ ਭੀ ਇਸੇ ਦੀ ਪ੍ਰੋੜਤਾ ਕੀਤੀ ਹੈ ਕਿ ਵੇਦਾਂ ਨੂੰ ਹੰਕਾਰ ਹੋ ਗਿਆ ਸੀ ਜਿਸ ਕਾਰਨ ਵਿਸ਼ਨੂੰ ਭਗਵਾਨ ਨੇ ਸਮੇਤ ਬ੍ਰਹਮਾਂ ਦੇ ਇਨ੍ਹਾਂ ਨੂੰ ਦੁਰਕਾਰਿਆ ਤੇ ਸਰਾਪ ਦਿਤਾ।

'ਸਰਾਪ ਨਵਿਰਤੀ ਹਿਤ ਇਨ੍ਹਾਂ ਦੇ ਅਰਜ਼ਾਂ ਕਰਨੇ ਪਰ ਸ੍ਰੀ ਵਿਸ਼ਨੂੰ ਜੀ ਨੇ ਕਿਹਾ ਕਿ ਜਿਸ ਵੇਲੇ ਮੈਂ ਕਲਿਜੁਗ ਵਿਚ ਪੰਜਵਾਂ ਅਵਤਾਰ ਲਵਾਂਗਾ। (ਗੁਰੂ ਅਰਜਨ ਦੇਵ ਜੀ) ਉਥੇ ਆਕੇ ਮੇਰੇ ਹਜ਼ੂਰ ਮਾਫ਼ੀਆਂ ਮੰਗੋ ਤਦੋਂ ਬਖਸ਼ਾਂਗਾ।' '੧੬ ਭੱਟ' ਚਾਰ ਚਾਰ ਕਰਕੇ 'ਸੂਰਜ ਪ੍ਰਕਾਸ਼' ਵਿਚ ਇਕ ਇਕ ਵੇਦ ਦੇ ਅਵਤਾਰ ਮੰਨੇ ਹਨ। ਬ੍ਰਹਮਾਂ ਸਤਾਰਵਾਂ 'ਭਿਖਾ' ਨਾਮੀ ਮੰਨਿਆਂ ਹੈ।

ਪੰਡਿਤ ਤਾਰਾ ਸਿੰਘ ਜੀ ਨਰੋਤਮ ਨੇ ਇਸ ਤਰਾਂ ਲਿਖਿਆ ਹੈ–

ਬੇਣੀ, ਪੀਪਾ, ਸੈਨਸਹ, ਭੀਖਨ, ਧੰਨਾ ਮੇਲ।
ਸਧਨਾ ਔਰ ਦਾਸ, ਪੁਨ ਰਾਮਾ ਨੰਦੇ ਠੇਲ।
ਮੀਰ ਸੂਰ ਤ੍ਰਿਲੋਚਨੰ ਪਰਮਾਂ ਨੰਦ ਜੈਦੇਵ।
ਕਬੀਰ ਫਰੀਦੋ ਮਮ ਲਖ ਨਾਮਦੇਵ ਚਿਤ ਭੇਵ।

ਉਕਤ ਸੋਲਾਂ ਭਗਤ ਲਿਖੇ ਹਨ। ਮੀਰਾਂ ਬਾਈ ਦੀ ਬਾਣੀ ਕਈ ਕੁ ਖਾਰੀ ਬੀੜਾਂ ਵਿਚ ਦਰਜ ਹੈ। ਅਗੇ ਭੱਟ ਲਿਖੇ ਹਨ –

ਮਥਰਾ ਜਾਲਪ, ਬਲ ਪੁਨ, ਹਰਬੰਸੇ ਲਖ ਸ਼ਾਮ।
ਟਲਜ ਸਲਯ ਪੁਨ ਜਲਯ ਸਹ ਭਲਜ, ਜੁਰ ਬਪੁ ਕਾਮ।
ਕਲ ਸਹਾਰ, ਕਲ ਜਲ ਪੁਨ ਨਲੁ ਸਾਰਿਗੇ ਸਰੂਪ।
ਕੀਰਤਿ ਦਾਸ ਗਯੰਦ ਸਦਰੰਗ ਅਥਰਬ ਅਨੂਪ।
ਭਿਖਾ ਬ੍ਰਹਮਾ ਸਤ੍ਰਵਾਂ ਭੱਟ ਭਗਤ ਗੁਰ ਕੇ।

ਅਗੇ ਹੋਰ ਲਿਖੇ ਹਨ :–

ਸੱਤਾ ਬਲਵੰਡ ਡੂਮ ਦੋ, ਤਯੋਂ ਮਰਦਾਨਾ ਹੋਰ।

ਮੂਸਨ ਦੂਸਰ ਸੰਮਨੋ ਪ੍ਰੇਮੀ ਦਾਸ ਬਿਸੇਖ।
ਸ੍ਰੀ ਗੁਰ ਅਰਜਨ ਦੇਵ ਕੇ ਜਿਨ ਮਮ ਔਰ ਨ ਦੇਖ।
ਸੁੰਦਰ ਪੜੌਤਾ ਏਕ ਹੀ ਤੀਸਰ ਗੁਰ ਸਦਕਾਰ।

ਇਸ ਥੀਂ ਅਗੇ ਗੁਰੂ ਸਾਹਿਬ ਆਏ–

'ਗੁਰੁ ਨਾਨਕ ਗੁਰੂ ਅੰਗਦ ਅਮਰਦਾਸ ਗੁਰੁ ਭਾਰ।
ਰਾਮਦਾਸ ਗੁਰ ਅਰਜਨੰ ਤੇਗ਼ ਬਹਾਦਰ ਤੈਸ।
ਧੁਨ ਪਾਈ ਗੁਰ ਖਸ਼ਟਮੇ, ਦੋਹਾ ਇਕ ਦਸਮੇਸ਼।
ਸਭ ਅਠਤਾਲੀ ਜਿਨ ਬਚੇ ਅੰਦਰ ਬੀੜ ਸੁ ਲੇਖ।
ਬਲ ਛੁਟਕਿਓ ਬਲ ਹੂਆ ਉਤਰ ਦੋਹਾ ਪੇਖ।

ਇਸ ਤਰਾਂ ਅਠਤਾਲੀ ਵਿਯਕਤੀਆਂ ਦੀ ਬਾਣੀ ਮੰਨੀ ਹੈ।

ਇਕ ਖਾਲਸਾ ਵਿਦਵਾਨ ਨੇ ਭੱਠ ਗਿਆਰਾਂ ਹੀ ਲਿਖੇ ਹਨ। ਅਰਥਾਤ ਆਪ ਦੇ ਖਿਆਲ ਵਿਚ 'ਭੱਠ' ਹੇਠਾਂ ਲਿਖੇ ਮੂਜਬ ਗਿਆਰਾਂ ਸਨ : ਜਾਲਪ (ਜਲ੍ਹ) ਕੀਰਤ, ਭਿਖਾ, ਸਲ੍ਹ, ਭਲ੍ਹ, ਗਯੰਦ, ਮਥਰਾ, ਬਲ, ਹਰਬੰਸ। ਇਹ ਦਸ ਹੋਏ। ਜਾਲਪ ਅਤੇ ਜਲ ਨੂੰ ਦੋ ਨਾਮ ਮੰਨ ਕੇ ਗਿਆਰਾਂ ਹੋਏ। ਆਪ ਨੇ ਛੀ ਸਤ ਭਟ ਤਾਂ ਜਮਾਂ ਹੀ ਖਤਮ ਕਰ ਦਿਤੇ ਹਨ। ਸਿਖ ਇਤਿਹਾਸ ਇਹ ਪੱਕਾ ਫੈਸਲਾ ਹੀ ਨਹੀਂ ਕਰ ਸਕਿਆ ਕਿ ਭਟ ਕਿਤਨੇ ਹਨ। ਆਮ ਤੌਰ ਪਰ ਕਲ, ਸਹਾਰ, ਜਾਲਪ, ਪਰਮਾਨੰਦ, ਕੀਰਤ, ਸਦਰੰਗ, ਗਯੰਦ, ਜਲ੍ਹ, ਕਲ, ਬਲ, ਜਲਨ, ਨਲ, ਸਲ, ਭਲ, ਹਰਬੰਸ, ਮਥਰਾ, ਟਲ, ਗੰਗਾ, ਨਲ੍ਹ, ਠਕੁਰ, ਪਾਰਥ, ਭਿਖਾ, ਦਾਸ ਆਦਿ ਬਾਈਸ ਤੇਈਸ ਨਾਮ ਹਨ ਪਰ ਵੇਦਾਂ ਦੇ ਅਵਤਾਰਾਂ ਦੀ ਕਥਾ ਵਾਲੇ ਸਤਾਰਾਂ ਹੀ ਰਖ ਲੈਂਦੇ ਹਨ ਆਪ ਦਾ ਖਿਆਲ ਹੈ ਕਿ ਭਟ ਸੰਨ ੧੫੮੧ ਈਸਵੀ ਵਿਖੇ ਗੋਇੰਦਵਾਲ ਪੰਚਮ ਗੁਰੂ ਜੀ ਦੀ ਗਦੀ ਨਸ਼ੀਨੀ ਦੇ ਜਸ਼ਨ ਪਰ ਆਏ ਸਨ।

'ਗੋਇੰਦਵਾਲ ਗੋਵਿੰਦ ਪੁਰੀ ਸਮ ਜਲੰਨ ਤੀਰ ਬਿਪਾਸਿ ਬਨਾਯਉ' ॥ ਰਚਨਾ ਤੋਂ ਸਾਬਤ ਹੈ ਕਿ ਸਵਈਏ ਗੋਇੰਦਵਾਲ ਉਚਾਰੇ ਗਏ। ਦੇਵ ਪੁਰੀ ਮਹਿ ਗਯਉ ਆਪ ਪਰਮੇਸ਼ਰ ਭਾਯਉ॥ ਹਰਿ ਸਿੰਘਾਸਣ ਦੀਅਉ, ਸਿਰੀ ਗੁਰੂ (ਪਾਤਸ਼ਾਹੀ ੪) ਤਹ ਬੈਠਾਯਉ॥ ਹਰਿ ਛਤ੍ਰ ਸਿੰਘਾਸਨ ਪਿਰਥਮੀ ਗੁਰੂ ਅਰਜੁਨ ਕਉ ਦੇ ਆਇਉ॥ (ਮਃ ੫) ਸਵਈਆਂ ਦੇ ਉਚਾਰਨ ਵੇਲੇ ਗੁਰੁ ਅਰਜਨ ਜੀ ਗੱਦੀ ਨਸ਼ੀਨ ਸਨ, ਚੌਥੇ ਗੁਰੂ ਜੀ ਸਚ ਖੰਡ ਪਹੁੰਚ ਚੁਕੇ ਦਸੇ ਹਨ। ਇਸ ਸਬੂਤ ਅਨੁਸਾਰ ਗੋਇੰਦਵਾਲ ਵਾਲੀ ਪੋਥੀ ਵਿਚ ਨਹੀਂ ਔਣੇ ਚਾਹੀਦੇ ਸਨ। ਚੋਥੇ ਗੁਰੂ ਜੀ ਸੰਮਤ ੧੬੩੮ ਵਿਚ ਗੋਇੰਦਵਾਲ ਜਾਕੇ ਜੋਤੀ ਜੋਤ ਸਮਾਏ। ਪੰਚਮ ਗੁਰੂ ਜੀ ਨੇ ਬੀਸ ਸਾਲ ਪਿਛੋਂ ਸੰਮਤ ੧੬੫੮ ਵਿਖੇ ਬੀੜ ਤਿਆਰ ਕੀਤੀ। 'ਮਿਲਿ ਨਾਨਕ ਅੰਗਦ ਅਮਰ ਗੁਰ, ਗੁਰ ਰਾਮਦਾਸ ਹਰਿ ਪਹਿ ਗਯਉ'। ਉਚਾਰਨ ਤੋਂ ਸਿਧ ਹੈ। ਸਵਈਆਂ ਦੇ ਉਚਾਰਨ ਸਮੇਂ ਪਹਿਲੇ ਚਾਰੇ ਗੁਰੂ ਸਾਹਿਬ ਸਚ ਖੰਡ ਪਧਾਰ ਚੁਕੇ ਸਨ।

ਭੱਟਾਂ ਦੇ ਸਬੰਧ ਵਿਚ ਤਸੱਲੀ ਬਖਸ਼ ਲਿਖਤ ਕਿਧਰੇ ਭੀ ਲਿਖੀ ਨਹੀਂ ਮਿਲਦੀ। ਮਿਸਟਰ ਕਨਿੰਘਮ ਨੇ ਆਪਣੇ ਸਿਖ ਇਤਿਹਾਸ ਵਿਖੇ ਲਿਖਿਆ ਕਿ ਭੱਟ ਨੌਂ ਸਨ। ਯਥਾ (੧) ਭੀਖਾ–ਗੁਰੂ ਅਮਰਦਾਸ ਦਾ ਸਿਖ (੨) ਭਲ–ਗੁਰੂ ਰਾਮਦਾਸ ਜੀ ਦਾ ਸਿਖ (੩) ਕਲ ਸੁਹੜ (੪) ਜਲਪ–ਗੁਰੂ ਅਰਜਨ ਜੀ ਦਾ ਸਿਖ (੫) ਸੂਲ ਗੁਰੂ ਅਰਜਨ ਜੀ ਦਾ ਸਿਖ (੬) ਨਲ (੭) ਮਥਰਾ (੮) ਬਲ (੯) ਕੀਰਤ। ਜ਼ਾਹਰ ਇਹ ਨਾਮ ਬੜੇ ਅਨੋਖੇ ਹਨ ਅਤੇ ਸ਼ਾਇਦ ਫਰਜ਼ੀ ਭੀ। ਪੁਸਤਕ ਗੁਰ ਬਿਲਾਸ ਵਿਚ

ਕੇਵਲ ਅਠ ਭਟਾਂ ਦੇ ਨਾਮ ਦਰਜ ਹਨ ਅਤੇ ਸਾਰੇ ਦੇ ਸਾਰੇ ਨਾਮ ਸਵਾਏ ਬਲ ਦੇ, ਉਨ੍ਹਾਂ ਨਾਮਾਂ ਤੋਂ ਵਖਰੇ ਹਨ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। (ਪੰਨਾ ੬੩੪)। ਇਸ ਪ੍ਰਕਾਰ ਭਟਾਂ ਦਾ ਠੀਕ ਇਤਿਹਾਸ ਨਹੀਂ ਮਿਲਦਾ।

## ਬਾਬਾ ਸੁੰਦਰ ਕੌਣ ਸੀ?

ਗੁਰ ਬੰਸਾਵਲੀਆਂ ਤੇ ਇਤਿਹਾਸ ਤੋਂ ਸਾਬਤ ਹੈ ਕਿ ਬਾਬਾ ਸੁੰਦਰ ਦਾਸ ਜੀ, ਤੀਜੇ ਗੁਰੂ ਜੀ ਦੇ ਪੜਪੋਤਰੇ ਸਨ। ਬਾਬਾ ਮੋਹਨ ਤੇ ਮੋਹਰੀ, ਦੋਵੇਂ ਪੁਤਰ ਸਨ। ਮੋਹਰੀ ਦਾ ਪੁਤਰ ਅਨੰਦ, ਇਸ ਦਾ ਪੁਤਰ ਮਨੋਹਰ ਦਾਸ, ਇਨ੍ਹਾਂ ਦਾ ਪੁਤਰ ਸੁੰਦਰ ਦਾਸ ਸੀ। ਕਰਤਾ ਸੂਰਜ ਪ੍ਰਕਾਸ਼ ਨੇ ਲਿਖਿਆ ਹੈ– ਨੰਦਨ ਮੋਹਰੀ ਨਾਮ ਅਨੰਦ। ਤਹਿ ਨੰਦਨ ਸੁੰਦਰ ਮਤਿਵੰਦ। ਆਪ ਨੇ ਸੁੰਦਰ ਅਨੰਦ ਦਾ ਪੁਤਰ ਮੰਨਿਆ ਹੈ। ਸੁੰਦਰ ਦਾ ਜਨਮ ਸੰਮਤ ੧੬੬੦ ਬਿ: ਦਾ ਲਿਖਿਆ ਹੈ। ਤੀਜੇ ਗੁਰੂ ਜੀ ਦੇ ਚਲਾਣੇ ਵੇਲੇ ਬਾਬਾ ਅਨੰਦ ਅਠਾਰਾਂ ਕੁ ਸਾਲਾਂ ਦਾ ਸੀ। ਬਾਬਾ ਮੋਹਨ ਜੀ ਅਠੱਤੀ ਅਤੇ ਮੋਹਰੀ ਜੀ ਪੈਂਤੀ ਸਾਲਾਂ ਦੇ ਸਨ। ਗੁਰੂ ਰਾਮਦਾਸ ਜੀ ਚਾਲੀ ਸਾਲਾਂ ਦੇ, ਗੁਰੂ ਅਰਜਨ ਦੇਵ ਜੀ ਗਿਆਰਾਂ ਸਾਲਾਂ ਦੇ ਸਨ। ਚਲਾਣੇ ਦੇ ਮੌਕੇ ਸਾਰੇ ਹੀ ਗੋਇੰਦਵਾਲ ਹਾਜ਼ਰ ਸਨ, ਮੁਖੀ ਗੁਰ ਸਿਖ ਭਾਈ ਰਾਮਦਾਸ, ਬਾਬਾ ਬੁਢਾ, ਬੀਬੀ ਭਾਨੀ ਜੀ ਆਦਿ ਮੌਕੇ ਪਰ ਹਾਜ਼ਰ ਸਨ, ਪਰ ਉਸ ਵੇਲੇ ਬਾਬਾ ਸੁੰਦਰ ਜੀ ਦਾ ਜਨਮ ਨਹੀਂ ਹੋਇਆ ਸੀ। ਤੀਜੇ ਗੁਰੂ ਜੀ ਸੰਮਤ ੧੬੩੧ ਵਿਖੇ ਜੋਤੀ ਜੋਤ ਸਮਾਏ। ਬੰਸਾਵਲੀ ਵਿਚ ਅਨੰਦ ਜੀ ਦਾ ਜਨਮ ੧੬੧੧ ਦਸਿਆ ਹੈ। ਅਗੇ ਪੋਤਰ ਨੇ ਹੋਣਾ ਹੈ, ਜੇ ਬਾਬਾ ਅਨੰਦ ਜੀ ਦਾ ਪੁਤਰ ਭੀ ਮੰਨੀਏ ਤਦ ਭੀ ਅਠਾਰਾਂ ਬੀਸ ਸਾਲਾਂ ਦੀ ਉਮਰ ਵਾਲੇ ਦਾ ਪੁਤਰ ਕਿਤਨੇ ਕੁ ਸਾਲਾਂ ਦਾ ਹੋ ਸਕਦਾ ਹੈ? ਬਾਬਾ ਸੁੰਦਰ ਜੀ ਤੀਜੇ ਗੁਰੂ ਜੀ ਦੇ ਚਲਾਣੇ ਸਮੇ ਜਨਮੇ ਨਹੀਂ ਸਨ। ਜੇ ਚਲਾਣੇ ਦਾ ਪ੍ਰਸੰਗ ਲਿਖਣਾ ਜ਼ਰੂਰੀ ਸੀ ਤਾਂ ਚੌਥੇ ਗੁਰੂ ਜੀ ਆਪ ਲਿਖਦੇ, ਪੰਜਵੇਂ ਗੁਰੂ ਜੀ ਆਪ ਦਰਜ ਕਰਦੇ। ਉਹ ਜਾਣਦੇ ਸਨ, ਬਾਬਾ ਸੁੰਦਰ ਜੀ ਉਸ ਮੌਕੇ ਪਰ ਹਾਜ਼ਰ ਨਹੀਂ ਸਨ। ਇਉਂ ਜਾਪਦਾ ਹੈ ਕਿ ਸੱਤੇ ਬਲਵੰਡ ਦੀ ਭਾਂਤ ਸੁੰਦਰ ਕੋਈ ਪਿਛੋਂ ਹੋਇਆ ਰਬਾਬੀ ਹੋ ਸਕਦਾ ਹੈ।

## ਸੰਗਲਾਦੀਪ ਤੋਂ ਪ੍ਰਾਣ ਸੰਗਲੀ ਲਿਆਵਣੇ ਦਾ ਪ੍ਰਸੰਗ

ਇਸ ਬਾਤ ਦੀ ਚਰਚਾ ਆਮ ਸੀ ਕਿ ਸਤਿਗੁਰੂ ਨਾਨਕ ਜੀ ਨੇ ਸੰਗਲਾਦੀਪ ਵਿਚ ਪ੍ਰਾਣੀ ਸੰਗਲੀ ਨਾਮੀ ਗ੍ਰੰਥ ਰਚਕੇ ਰਾਜੇ ਨੂੰ ਸੌਂਪਿਆ ਸੀ, ਉਸਨੂੰ ਮੰਗਵਾਇਆ ਜਾਵੇ। ਇਸ ਚਰਚਾ ਨੂੰ ਖਤਮ ਕਰਨ ਵਾਸਤੇ ਗੁਰੂ ਜੀ ਨੇ ਆਪਣੇ ਪ੍ਰੇਮੀ ਸਿੱਖ ਪੈੜਾ ਜੀ ਨੂੰ ਸੰਗਲਾਦੀਪ ਘਲਿਆ, ਉਸ ਵੇਲੇ ਰਾਜ ਗੱਦੀ ਪਰ ਰਾਜਾ ਸ਼ਿਵ ਨਾਭ ਦਾ ਪੋਤਰਾ, ਰਾਜਾ ਰਾਇ ਸਿੰਘ ਦਾ ਪੁਤ੍ਰ ਮਯਾ ਮੇਦਨੀ ਨਾਮ ਦਾ ਰਾਜਾ ਸੀ, ਉਸਨੇ ਭਾਈ ਪੈੜਾ ਦੀ ਆਮਦ ਸੁਣ ਕੇ ਬਹੁਤ ਟਹਿਲ ਸੇਵਾ ਕੀਤੀ। ਭਾਲ ਕਰਨ ਨਾਲ ਪ੍ਰਾਣ ਸੰਗਲੀ ਨਾਮ ਦੀ ਪੋਥੀ ਇਕ ਜੋਗੀ ਅਭਿਆਸੀ ਸਾਧੂ ਪਾਸੋਂ ਮਿਲੀ, ਉਸ ਨੇ ਆਖਿਆ ਕਿ ਮੈਂ ਪੋਥੀ ਲੈ ਕੇ ਆਪ ਦੇ ਸਾਥ ਚਲਾਂਗਾ, ਓਹ ਨਾਲ ਹੀ ਅੰਮ੍ਰਿਤਸਰ ਆਇਆ ਤੇ ਗੁਰੂ ਜੀ ਨੇ ਸਾਧੂ ਦੀ ਇੱਛਾ ਅਨੁਸਾਰ ਉਸ ਨੂੰ ਮਾਇਆ ਦਿਤੀ, ਪੋਥੀ ਗੁਰੂ ਜੀ ਨੇ ਸੰਗਤਾਂ ਨੂੰ ਵਿਖਾਕੇ ਆਖਿਆ, ਇਹ ਗੁਰੂ ਕ੍ਰਿਤ ਨਹੀਂ ਹੈ। ਗੁਰੂ ਜੀ ਨੇ ਐਸੇ ਯੋਗ ਅਭਿਆਸ ਦਾ ਖੰਡਣ ਕੀਤਾ ਹੈ। 'ਨਿਵਲੀ ਕਰਮ ਭੁਅੰਗਮ ਭਾਠੀ, ਰੇਚਕ ਪੂਰਕ ਕੁੰਭ ਕਰੈ॥ ਬਿਨ ਸਤਗੁਰ ਕਿਛ ਸੋਝੀ ਨਾਹੀ

ਭਰਮੇ ਭੂਲਾ ਡੂਬ ਮਰੈ ॥ ਅੰਧਾ ਭਰਿਆ ਭਰ ਭਰ ਧੋਵੈ ॥ ਅੰਤਰ ਕੀ ਮਲ ਕਦੇ ਨ ਲਹੈ. ਨਾਮ ਬਿਨਾ ਫੋਕਟ ਸਭ ਕਰਮਾਂ, ਜਿਉਂ ਬਾਜੀਗਰ ਭਰਮ ਭੁਲੈ ॥ ਪ੍ਰਭਾਤੀ ਅਸਟਪਦੀ ਮਃ ੧ ॥

ਸਤਿਗੁਰੂ ਨਾਨਕ ਜੀ ਦੇ ਉਪਦੇਸ਼ ਸੁਣਕੇ ਸੰਗਤਾਂ ਨੂੰ ਨਿਸਚਾ ਹੋ ਗਿਆ ਕਿ ਗੁਰਬਾਣੀ ਤੋਂ ਵਖਰੀ ਪ੍ਰਾਣ ਸੰਗਲੀ ਕੋਈ ਗੁਰੂ ਕ੍ਰਿਤ ਨਹੀਂ ਹੈ। ਇਕ ਲਿਖਾਰੀ ਦੇ ਕਥਨ ਅਨੁਸਾਰ ਜੋ ਲਾਲਚੀ ਸਾਧੂ ਨਾਲ ਆਇਆ ਸੀ ਉਸ ਦੀ ਮੰਗ ਮੁਜਬ ਉਸੇ ਨੂੰ ਦੇ ਦਿਤੀ ਸੀ। ਸੰਗਤਾਂ ਨੇ ਜਾਣ ਲਿਆ ਕਿ ਇਹ ਏਸੇ ਦੀ ਕ੍ਰਿਤ ਹੋਊਗੀ ਜਾਂ ਇਸ ਦੇ ਗੁਰੂ ਦੀ। ਕਈਆਂ ਨੇ ਲਿਖ ਦਿਤਾ ਹੈ ਕਿ ਗੁਰੂ ਗੱਦੀ ਦੇਣ ਵੇਲੇ ਪ੍ਰਾਣ ਸੰਗਲੀ ਟੋਪੀ ਮਾਲਾ, ਆਦਿ ਨਾਲ ਦਿਤੀ ਜਾਂਦੀ ਸੀ, ਸੋ ਇਹ ਪ੍ਰਚਾਰ ਕਿਸੇ ਉਦਾਸੀ ਸਾਧੂ ਦਾ ਹੈ ਅਰ ਬੇਅਰਥ ਹੈ।

ਨੋਟ-ਪ੍ਰਾਣ ਸੰਗਲੀ ਜੈਸੀਆਂ ਹੋਰ ਰਚਨਾਵਾਂ ਭੀ ਹਨ ਜਿਹਾ ਕਿ ਨਸੀਹਤ ਨਾਮਾ ਗੁਰੂ ਕ੍ਰਿਤ ਨਹੀਂ ਹੈ। ਏਸੇ ਤਰਾਂ ਦੀ ਰਚਨਾ ਇਕ ਰਤਨ ਮਾਲਾ ਹੈ ਜੋ ਭਾਈ ਬੰਨੋ ਵਾਲੀ ਬੀੜ ਵਿਖੇ ਲਿਖੀ ਵੇਖੀਦੀ ਹੈ। ਇਸ ਪਰ ਮਃ ੧ ਲਿਖਿਆ ਹੈ ਇਹ ਗੁਰੂ ਕ੍ਰਿਤ ਨਹੀਂ ਹੈ। ਇਹ ਪਚੀਸ ਪਦਾਂ ਦੀ ਮਾਲਾ ਹੈ। ਇਸ ਵਿਚ ਪ੍ਰਾਣਾਯਾਮ, ਹਠ ਯੋਗ ਆਦਿ ਦੇ ਸਾਧਨ ਲਿਖੇ ਹਨ। ਇਸੇ ਤਰਾਂ ਪੈਂਤੀਸ ਅਖਰੀ ਕਿਸੇ ਨੇ ਗੁਰੂ ਜੀ ਦੇ ਨਾਮ ਪਰ ਰਚਨਾ ਕੀਤੀ ਹੈ। ਇਹ ਇੰਦਰ ਜਾਲ ਦੀ ਭਾਂਤ ਮੰਤ੍ਰ ਹਨ । ਜਨਮ ਸਾਖੀਆਂ ਵਿਚ ਭੀ ਕਈ ਨਾਨਕ ਨਾਮ ਹੇਠਾਂ ਸ਼ਬਦ ਮਿਲਦੇ ਹਨ । ਇਸੇ ਤਰਾਂ ਭਗਤ ਰਚਨਾਵਾਂ ਵਧੀਆਂ ਘਟੀਆਂ ਹਨ।

## ਜਹਾਂਗੀਰ ਦਾ ਤਖਤ ਪਰ ਬੈਠਨਾ

ਸੰਮਤ ੧੬੬੩ ਬਿ: ਮੁਤਾਬਿਕ ੧੬ ਅਕਤੂਬਰ ੧੬੦੫ ਈ: ਵਿਖੇ ਅਕਬਰ ਆਗਰੇ ...ਕੇ ਮਰ ਗਿਆ। ਇਸ ਦੀ ਗੱਦੀ ਇਸ ਦਾ ਪੁਤ੍ਰ ਸਲੀਮ ਸ਼ਾਹ, "ਜਹਾਂਗੀਰ, ਖਿਤਾਬ ਨਾਲ ...ਠਿਆ। ਇਸ ਦਾ ਸੰਖੇਪ ਹਾਲ ਅਗੇ ਦਰਜ ਹੈ।" ਅਕਬਰ ਬਾਦਸ਼ਾਹ ਦਾ ਬੇਟਾ ਸਲੀਮ ਤਖਤ ਪਰ ...ਕੇ ਜਹਾਂਗੀਰ ਕਹਾਇਆ। ਰਾਜਾ ਬਿਹਾਰੀ ਮਲ ਕਛਵਾਹੇ ਦੀ ਲੜਕੀ ਮਰੀਅਮ ਜਮਾਨੀ ਤੋਂ ...ਗਸਤ ਸੰਨ ੧੫੬੯ ਨੂੰ ਜਨਮਿਆ ਇਹ ਹਿੰਦੂ ਧਰਮ ਦਾ ਕਟਰ ਵਿਰੋਧੀ ਸੀ। ਅਕਤੂਬਰ ਸੰਨ ...੦੫ ਨੂੰ ਤਖਤ ਪਰ ਇਹ ਪ੍ਰਣ ਕਰਕੇ ਬੈਠਾ ਸੀ ਕਿ ਮੈਂ ਇਸਲਾਮ ਦਾ ਵਾਧਾ ਕਰਾਂਗਾ। ਕਾਜ਼ੀਆਂ ...ਇਸਨੂੰ ਨੂਰ ਦੀਨ ਮੁਹੰਮਦ ਜਹਾਂਗੀਰ ਬਾਦਸ਼ਾਹ ਗਾਜ਼ੀ ਨਾਮ ਨਾਲ ਵਡਿਆਇਆ ਸੀ। ਇਹ ...ਤੋਂ ਮਜ਼ਬੀ ਤਅੱਸਬ ਨਾਲ ਲਦਿਆ ਪਿਆ ਸੀ। ਇਸੇ ਕਾਰਨ "ਗਾਜ਼ੀ" ਖਿਤਾਬ ਹਾਸਲ ਕੀਤਾ। ...ਸ਼ਾਂ ਕੱਟਰ ਮੁਲਾਣੇ ਇਸਦੇ ਆਸ ਪਾਸ ਰਹਿੰਦੇ ਸਨ। ਇਸੇ ਨੇ ਇੰਗਲੈਂਡ ਦੇ ਬਾਦਸ਼ਾਹ ਜੇਮਜ਼ ... ਘਲੇ ਹੋਏ ਕਪਤਾਨ ਹਾਕਿਨਸ ਅਰ ਸਰ ਟਾਮਸ ਨੂੰ ਹਿੰਦ ਵਿਚ ਬਪਾਰੀ ਕੋਠੀਆਂ ਪੌਣ ਦੀ ...ਆਗਿਆ ਦਿਤੀ ਸੀ । ਜਹਾਂਗੀਰ ਸ਼ਰਾਬ ਬਹੁਤ ਪੀਂਦਾ ਅਰ ਸ਼ਿਕਾਰ ਖੇਡਦਾ ਰਹਿੰਦਾ, ਇਹ ਦਮੇ ਨਾਲ ਸੰਨ ੧੬੨੮ ਈ: ਨੂੰ ਕਸ਼ਮੀਰ ਦੀ ਵਾਪਸੀ ਪਰ ਚਾਲੇ ਪਾਗਿਆ। ਇਸਦਾ ਮਕਬਰਾ ਸ਼ਾਹਦਰੇ ਦੇ ਪਾਸ ਲਾਹੌਰ ਵਿੱਚ ਹੈ।

ਇਸਨੇ "ਤੁਜ਼ਕਿ ਜਹਾਂਗੀਰੀ" ਵਿਚ ਦਸਿਆ ਹੈ ਕਿ ਮੈਨੇ ਸ੍ਰੀ ਗੁਰੂ ਅਰਜਨ ਦੇਵ ਕੋ ...ਤਲ ਕਰਾਇਆ। ਤੁਜ਼ਕਿ ਜਹਾਂਗੀਰੀ ਦੀ ਲਿਖਤ ਇਸ ਦੇ ਹਿਰਦੇ ਦਾ ਫੋਟੋ ਹੈ। ਇਹ ਗ੍ਰੰਥ ਫਾਰਸੀ ...ਰਾਂ ਵਿਚ ਨਿਵਲ ਕਸ਼ੋਰ ਪ੍ਰੈਸ ਲਖਨਊ ਵਿਖੇ ਛਪਿਆ ਹੈ। ਜਹਾਂਗੀਰ ਦੇ ਰੋਜ਼ ਨਾਮਚੇ ਦੇ ਹਾਲ

ਇਸ ਵਿੱਚ ਹਨ। ਜਹਾਂਗੀਰ ਨੇ ਪੰਜਾਬ ਦੇ ਗਵਰਨਰ ਮੁਰਤਜਾ ਖਾਨ ਨੂੰ ਸਾਫ ਆਖ ਦਿਤਾ ਸੀ, ਕਿ ਗੁਰੂ ਅਰਜਨ ਜੀ ਨੂੰ ਕਤਲ ਕਰ ਦਿਓ।

ਨੋਟ– ਜਹਾਂਗੀਰ ਕੂਟਲ ਨੀਤੀ ਵਿੱਚ ਬਹੁਤ ਹੁਸ਼ਿਆਰ ਸੀ, ਪਰ ਅਯਾਸ਼ੀ ਸੀ। ਹਮੇਸ਼ਾਂ ਸ਼ਰਾਬ ਵਿੱਚ ਮਸਤ ਰਹਿੰਦਾ, ਦੂਜਿਆਂ ਨੂੰ ਵਰਜਦਾ, ਆਪਣੇ ਇਨਸਾਫ ਦਾ ਢੋਲ ਕੁਟਣ ਵਾਸਤੇ ਇਸ ਨੇ ਮਹਿਲਾਂ ਪਾਸ ਟੱਲ ਟੰਗਵਾ ਰਖਿਆ ਸੀ ਪਰ ਮੁਖਾਲਫਾਂ ਨੂੰ ਝੂਠੀ ਸਾਜ਼ਸ਼ਾਂ ਨਾਲ ਮਾਰਦਾ ਸੀ। ਸਰ ਟਾਮਸ ਯੂਰਪੀਨ ਸੈਲਾਨੀ ਨੇ ਇਸ ਵਾਰੇ ਕਾਫੀ ਹਾਲ ਲਿਖੇ ਹਨ। ਅਹਿਮਦਾਬਾਦ ਸੂਰਤ ਵਿਖੇ ਇਸ ਨੇ ਅੰਗ੍ਰੇਜ਼ਾਂ ਦੀਆਂ ਕੋਠੀਆਂ ਪਵਾਕੇ, ਮੁਲਕ ਨੂੰ ਸੁਰੰਗਾਂ ਲਵਾਈਆਂ, ਬੇਗਮ ਨੂਰ ਜਹਾਨ, ਨੂੰ ਇਸ ਨੇ ਬਹੁਤ ਬੇਇਨਸਾਫੀ ਨਾਲ ਆਪਣੇ ਘਰ ਵਸਾਇਆ। ਨੂਰ ਜਹਾਨ ਦੀ ਸੰਖੇਪ ਕਥਾ ਇਸ ਪ੍ਰਕਾਰ ਹੈ। ਨੂਰ ਜਹਾਂ ਦਾ ਪਹਿਲਾ ਨਾਮ ਮਹਿਰਉਲ ਨਿਸ਼ਾ ਸੀ। ਇਹ ਮਿਰਜ਼ਾ ਗਯਾਸੱਦੀਨ ਈਰਾਨੀ ਵਾਪਾਰੀ ਦੀ ਲੜਕੀ ਸੀ। ਬਾਦਸ਼ਾਹ ਦਾ ਬੇਟਾ ਸਲੀਮ, (ਜਹਾਂਗੀਰ) ਇਸ ਪਰ ਮੋਹਿਤ ਹੋ ਗਿਆ। ਅਕਬਰ ਇਸ ਮੰਦ ਕਰਮ ਪਰ ਨਾਰਾਜ਼ ਹੋਇਆ ਜਿਸ ਕਰਕੇ ਅਕਬਰ ਨੇ, ਆਖਕੇ ਨੂਰ ਜਹਾਂ ਦੀ ਸ਼ਾਦੀ ਬੰਗਾਲ ਦੇ ਗਵਰਨਰ, ਸ਼ੇਰ ਅਫਗਨ ਖਾਂ ਨਾਲ ਕਰਵਾ ਦਿਤੀ ਸੀ। ਅਕਬਰ ਚਾਹੁੰਦਾ ਸੀ। ਕਿ ਮੇਰੇ ਪਿਛੋਂ ਗੱਦੀ ਸਲੀਮ ਦੇ ਪੁੱਤ੍ਰ ਖੁਸਰੋ ਨੂੰ ਮਿਲੇ, ਪਰ ਮਰਨ ਵੇਲੇ ਉਸਨੇ ਝਗੜੇ ਦੇ ਡਰ ਤੋਂ ਸਲੀਮ ਨੂੰ ਹੀ ਗੱਦੀ ਦੇਣ ਵਾਰੇ, ਆਪਣੇ ਅਹਿਲਕਾਰਾਂ ਨੂੰ ਕਿਹਾ। ਖੁਸਰੋ ਨੂੰ ਪੱਕਾ ਨਿਸਚਾ ਸੀ ਕਿ ਗੱਦੀ ਉਸਨੂੰ ਮਿਲੇਗੀ ਸਲੀਮ, ਨੇ ਗੱਦੀ ਪਰ ਬੈਠਣ ਸਾਰ ਸ਼ੇਰ ਅਫਗਨ ਖਾਂ ਨੂੰ ਕਤਲ ਕਰਵਾਕੇ, ਉਸਦੀ ਇਸਤ੍ਰੀ ਮਹਿਰਉਲ ਨਿਸ਼ਾ ਨੂੰ ਆਪਣੇ ਹਰਮਾਂ ਵਿੱਚ ਦਾਖਲ ਕਰ ਲਿਆ ਸੀ, ਇਸ ਦਾ ਨਾਮ ਨੂਰ ਜਹਾਂ ਰਖ ਲਿਆ। ਨੂਰ ਜਹਾਂ ਅਤਿ ਸਿਆਣੀ ਔਰਤ ਸੀ, ਉਸ ਨੇ ਜਹਾਂਗੀਰ ਨੂੰ ਐਸਾ ਕਾਬੂ ਕੀਤਾ ਕਿ ਰਾਜ ਹੀ ਆਪ ਕਰਦੀ ਸੀ, ਉਸਨੇ ਆਪਣੇ ਬਾਪ ਨੂੰ ਵਜੀਰਾਂ ਵਿਚ ਕਰਵਾਲਿਆ, ਅਤੇ ਉਸਦੇ ਭਾਈ ਆਸਫ ਖਾਂ ਨੂੰ ਜਹਾਂਗੀਰ ਨੇ ਆਲ੍ਹਾ ਮਸ਼ੀਰ ਬਣਾ ਦਿਤਾ। ਜਹਾਂਗੀਰ ਨੂਰ ਜਹਾਂ, ਪਰ ਇਤਨਾ ਮੋਹਿਤ ਹੋਇਆ ਕਿ ਉਸੀ ਨੂੰ ਬਾਦਸ਼ਾਹ ਸਮਝਦਾ ਤੇ ਉਸਦੇ ਦਿਤੇ ਸ਼ਰਾਬ ਦੇ ਪਿਆਲੇ ਵਿੱਚ ਰਾਜ ਨੂੰ ਮਨਦਾ ਸੀ। ਨੂਰ ਜਹਾਂ ਖੁਦ ਰਾਜ ਪ੍ਰਬੰਧ ਕਰਦੀ ਸੀ, ਇਹ ਸੰਨ ੧੬੨੧ ਈ: ਵਿੱਚ ਦਿੱਲੀ ਵਿਖੇ ਚਲਾਣੇ ਕਰ ਗਈ, ਜਹਾਂਗੀਰ ਨੇ ਉਸਦੀ ਇੱਛਾ ਮੂਜਬ ਸਾਢੇ ਚਾਰ ਕਰੋੜ ਰੁਪਿਆ ਖਰਚਕੇ ਮਕਬਰਾ ਬਣਵਾਇਆ।

## ਗਹਾਂਗੀਰ ਦਾ ਮਨੋਰਥ

ਬਾਦਸ਼ਾਹ ਜਹਾਂਗੀਰ ਪਹਿਲਾਂ ਹੀ ਚਾਹੁੰਦਾ ਸੀ ਕਿ ਕੋਈ ਬਹਾਨਾ ਲੱਭੇ ਤਾਂ ਮੈਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਰੀਰ ਦਾ ਖਾਤਮਾ ਕਰਾਂ ਔਰ ਸਿੱਖ ਧਰਮ ਨੂੰ ਮੂਲੋਂ ਹੀ ਉਡਾ ਦਿਆਂ। ਉਸ ਨੇ 'ਤੋਜ਼ਕਿ ਜਹਾਂਗੀਰੀ' ਵਿਚ ਖੁਦ ਇਸ ਤਰਾਂ ਦੇ ਮਨੋਰਥ ਨੂੰ ਲਿਖਕੇ ਪ੍ਰਗਟ ਕੀਤਾ ਹੈ। ਯਥਾ:– ਨਗੱਰ ਗੋਇੰਦਵਾਲ ਜੋ ਕਿ ਦਰਯਾਏ ਬਿਆਸਾ ਕੇ ਕਿਨਾਰੇ ਪਰ ਹੈ ਉਥੇ ਪੀਰਾਂ ਬਜ਼ੁਰਗਾਂ ਦੇ ਭੇਸ ਵਿੱਚ (ਗੁਰੂ) ਅਰਜਨ ਨਾਮ ਦਾ ਇਕ ਹਿੰਦੂ ਰਹਿੰਦਾ ਸੀ। ਉਸ ਨੇ ਬਹੁਤ ਸਾਰੇ ਭੋਲੇ ਭਾਲੇ ਹਿੰਦੂ ਬਲਕਿ ਬੇ ਸਮਝ ਤੇ ਮੂਰਖ ਮੁਸਲਮਾਨਾਂ ਨੂੰ ਭੀ ਆਪਣੇ ਧਰਮ ਦਾ ਸਿਦਕੀ ਬਣਾਕੇ ਆਪਣੀ ਬਜ਼ੁਰਗੀ ਤੇ ਖੁਦਾ ਨਾਲ ਨਜ਼ਦੀਕੀ ਦਾ ਢੋਲ ਬਹੁਤ ਉੱਚਾ ਬਜਾਇਆ ਹੋਇਆ ਸੀ। ਲੋਕ ਉਸਨੂੰ ਗੁਰੂ ਕਹਿੰਦੇ ਸਨ ਤੇ ਸਾਰਿਆਂ ਪਾਸਿਆਂ ਤੋਂ ਫਰੇਬੀ ਤੇ ਝੂਠ ਦੇ ਪੁਜਾਰੀ ਉਸ ਪਾਸ ਆਕੇ ਉਸ ਉਪਰ ਪੂਰਾ ਪੂਰਾ

ਇਤਕਾਦ ਜ਼ਾਹਰ ਕਰਦੇ ਸਨ । ਤਿੰਨ ਚਾਰ ਪੀੜੀਆਂ ਥੀਂ ਉਨ੍ਹਾਂ ਦੀ ਇਹ ਦੁਕਾਨ ਗਰਮ ਸੀ । ਕਿਤਨੇ ਚਿਰ ਤੋਂ ਮੇਰੇ ਅੰਦਰ ਇਹ ਖਿਆਲ ਔਂਦਾ ਸੀ ਕਿ ਇਸ ਝੂਠ ਦੀ ਦੁਕਾਨ ਨੂੰ (ਸਿਖ ਧਰਮ ਦੇ ਪ੍ਰਚਾਰ ਨੂੰ) ਬੰਦ ਕਰਨਾ ਚਾਹੀਦਾ ਹੈ । ਜਾਂ ਉਸ ਨੂੰ (ਗੁਰੂ ਅਰਜਨ ਦੇਵ ਜੀ ਨੂੰ) ਮੁਸਲਮਾਨਾਂ ਦੇ ਮਤ ਵਿਚ ਲਿਆਵਣਾ ਚਾਹੀਦਾ ਹੈ ! ਇਨ੍ਹਾਂ ਦਿਨਾਂ ਵਿਚ ਹੀ ਖੁਸਰੋ ਦਰਿਆਇ ਪਾਰ ਹੋਇਆ, ਇਸ ਜਾਹਲ ਤੇ ਹਕੀਰ (ਖੁਸਰੋ) ਆਦਮੀ ਨੇ ਇਰਾਦਾ ਕੀਤਾ ਕਿ ਉਸਦੇ ਹਮੇਸ਼ਾ ਨਜ਼ਦੀਕ ਰਹੇ (ਗੁਰੂ ਜੀ ਦੀ ਸ਼ਰਨ ਵਿਚ) ਉਸ ਥਾਂ ਤੇ ਜਿਥੇ ਕਿ ਉਸ ਦੇ ਰਹਿਣ ਦੀ ਥਾਂ ਸੀ । ਖੁਸਰੋ ਨੇ ਪੜਾਉ ਕੀਤਾ । ਇਹ ਉਸ (ਗੁਰੂ ਜੀ) ਨੂੰ ਮਿਲਿਆ ਤੇ ਕਈ ਮਿਥੀਆਂ ਹੋਇਆਂ ਗੱਲਾਂ ਉਸ ਨੂੰ ਸੁਣਾਈਆਂ ਅਤੇ ਕੇਸਰ ਨਾਲ ਇਕ ਉਂਗਲੀ ਉਸ ਦੇ ਮੱਥੇ ਤੇ ਲਗਾਈ, ਜਿਸ ਨੂੰ ਹਿੰਦੂ ਤਿਲਕ ਕਹਿੰਦੇ ਹਨ (ਭਾਵ ਗੁਰੂ ਅਰਜਨ ਦੇਵ ਜੀ ਨੇ ਖੁਸਰੋ ਦੇ ਕੇਸਰ ਦਾ ਟਿੱਕਾ ਲਗਾਇਆ) ਤੇ ਚੰਗਾ ਸ਼ਗਨ ਜਾਣਦੇ ਹਨ । ਜਦ ਇਹ ਬਾਤ ਮੇਰੇ ਕੰਨੀਂ ਪਈ ਅਗੇ ਹੀ ਇਨ੍ਹਾਂ ਦੇ ਝੂਠ ਨੂੰ ਮੈਂ ਚੰਗੀ ਤਰਾਂ ਜਾਣਦਾ ਸੀ (ਮਜ਼ਹਬੀ ਈਰਖਾ ਦੇ ਖਿਆਲ) ਮੈਂ ਹੁਕਮ ਦਿੱਤਾ ਕਿ ਉਸਨੂੰ ਹਾਜ਼ਰ ਕਰਨ ਤੇ ਫੇਰ ਉਸਦੇ **ਘਰ ਘਾਟ** ਤੇ ਬਚਿਆਂ ਨੂੰ ਮੁਰਤਜ਼ਾ ਖਾਨ ਨੂੰ ਬਖਸ਼ ਦਿੱਤਾ ਕਿ ਉਸ ਨੂੰ **ਡਰਾਉਣ ਮਾਰਨ** ਸਜ਼ਾ ਦੇਣ ਅਤੇ ਤਸੀਹੇ ਦੇਕੇ ਕਤਲ ਕਰ ਦੇਣ । ''ਉਕਤ ਲਿਖਤ ਤੋਂ ਬਾਦਸ਼ਾਹ ਜਹਾਂਗੀਰ ਦਾ ਇਰਾਦਾ ਸਪਸ਼ਟ ਹੈ ਕਿ ਓਹ ਸਿੱਖ ਗੁਰੂ ਅਤੇ ਸਿੱਖ ਧਰਮ ਨੂੰ ਬਿਲਕੁਲ ਮੁਕਾ ਦੇਣਾ ਚਾਹੁੰਦਾ ਸੀ ਅਰ ਉਸਨੇ ਗੁਰੂ ਜੀ ਨੂੰ ਖੁਦ ਸ਼ਹੀਦ ਕਰਵਾਇਆ ।''

ਨੋਟ—ਜਹਾਂਗੀਰ ਦੀ ਉਕਤ ਲਿਖਤ ਤੋਂ ਚੰਗੀ ਤਰਾਂ ਸਾਬਤ ਹੈ ਕਿ ਗੁਰੂ ਜੀ ਨੂੰ ਕਤਲ ਕਰੋਣ ਤੇ ਸਿਖ ਧਰਮ ਨੂੰ ਖਤਮ ਕਰਨੇ ਦਾ ਪਹਿਲਾ ਹੀ ਮਨਸ਼ਾ ਤੇ ਪ੍ਰਣ ਸੀ । ਖੁਸਰੋ ਦੀ ਬਗਾਵਤ ਦਾ ਤਾਂ ਇਕ ਢੌਂਗ ਤੇ ਸਾਜ਼ਸ਼ ਸੀ । ਖੁਸਰੋ ਭਗੌੜਾ ਸੀ ਨਾ ਕਿ ਬਗਾਵਤੀ । ਉਸ ਨੂੰ ਗੁਰੂ ਜੀ ਵਲੋਂ ਤਿਲਕ ਲੈਣਾ ਤੇ ਪੰਜ ਹਜ਼ਾਰ ਰੁਪਿਆ ਦੇਣਾ, ਮੂਲੋਂ ਝੂਠੇ ਇਲਜ਼ਾਮ ਸਨ । ਪਹਿਲਾਂ ਕਥੀ ਮਥੀ ਬਾਤ ਕੋਈ ਨਹੀਂ ਸੀ। ਜਹਾਂਗੀਰ ਨੇ ਬਗਾਵਤ ਦਾ ਕਿੱਸਾ ਗੱਦੀ ਬੈਠਕੇ ਸਾਲ ਕੁ ਪਿਛੋਂ ਘੜਿਆ । ਉਸ ਦਾ ਇਰਾਦਾ ਕਾਜ਼ੀਆਂ ਨਾਲ ਕੀਤੇ ਵਾਇਦੇ ਮੁਜਬ ਦੀਨ ਇਲਾਹੀ ਦੇ ਹਮਾਇਤੀਆਂ ਤੇ ਖੁਸਰੋ ਦੇ ਹਮਦਰਦੀਆਂ ਨੂੰ ਕੁਚਲਨਾ ਤੇ ਰਾਜਪੂਤਾਂ ਦੀ ਤਾਕਤ ਨੂੰ ਘਟੋਣਾ ਸੀ। ਜੇ ਜਹਾਂਗੀਰ ਸੱਚਾ ਹੁੰਦਾ, ਗੁਰੂ ਜੀ ਨੂੰ ਉਸੇ ਵੇਲੇ ਗ੍ਰਿਫਤਾਰ ਕਰਦਾ ਜਦੋਂ ਕਿ ਖੁਸਰੋ ਦੇ ਪਿਛੇ ਪਿੰਡ ਗੋਇੰਦਵਾਲ ਆਇਆ ਸੀ। ਉਸ ਪਾਸ ਰੋਜ਼ਾਨਾ ਦੀਆਂ ਰਪਟਾਂ ਸਨ। ਗੁਰੂ ਜੀ ਨੂੰ ਕਤਲ ਕਰਨ ਬਾਰੇ ਸਾਜ਼ਸ਼ ਪਿਛੋਂ ਘੜੀ ਗਈ, ਜਦੋਂ ਕਿ ਦੁਸ਼ਮਨਾਂ ਨੇ ਹਲਾ ਸ਼ੇਰੀ ਦਿਤੀ। ਗੁਰੂ ਜੀ ਦਾ ਸਾਮਾਨ ਘਰ ਬਾਰ ਪੰਜਾਬ ਦੇ ਗਵਰਨਰ ਮੁਰਤਜਾ ਖਾਨ ਨੂੰ ਸੌਂਪਣੇ ਦਾ ਮਨੋਰਥ ਸੀ ਕਿ ਉਨ੍ਹਾਂ ਨੂੰ ਕਤਲ ਕਰਨ ਬਾਰੇ ਲਾਲਚ ਦਿਤਾ ਗਿਆ, ਜਿਸ ਨਾਲ ਦੁਸ਼ਟ ਚੋਕੜੀ ਦੀ ਭਿਆਲੀ ਸੀ। ਨਹੀਂ ਤਾਂ ਬਖਸ਼ਸ਼ ਵਾਸਤੇ ਉਹ ਕਿਸੇ ਦਾਨ ਦੇ ਪਾਤ੍ਰ ਨਹੀਂ ਸਨ, ਇਹ ਬਖਸ਼ਸ਼ ਨਹੀਂ ਸੀ ਬਲਕਿ ਬਦੀ ਯਾਂ ਲਾਲਚ ਸੀ।

ਜਹਾਂਗੀਰ ਦੀ ਸਾਜ਼ਸ਼ ਨਾਲ ਕੌਣ ਕੌਣ ਸ਼ਾਮਲ ਸਨ ? ਇਸ ਦਾ ਸਬੂਤ ਮਿਲਨਾ ਕਠਨ ਹੈ, ਪਰ ਇਹ ਬਾਤ ਅਨਭਵ ਹੁੰਦੀ ਹੈ ਕਿ ਪ੍ਰਿਥੀਚੰਦ ਤੇ ਉਸਦਾ ਪੁਤਰ ਮੇਹਰਵਾਨ ਮਸੰਦ ਪਾਰਟੀ ਵਲੋਂ ਸਨ । ਭਗਤ ਕਾਨ੍ਹਾ ਜੋ ਕਿ ਚੰਦੂ ਸ਼ਾਹ ਦਾ ਸਬੰਧੀ ਸੀ ਤੇ ਹੋਰ ਲਾਹੌਰੀਏ ਅਖੌਤੀ ਭਗਤ ਜੋ ਕਿ

ਆਪਣੀਆਂ ਰਚਨਾਵਾਂ ਬੀੜ ਵਿਚ ਸ਼ਾਮਲ ਕਰਵੌਣ ਅੰਮ੍ਰਿਤਸਰ ਆਏ ਸਨ। ਵੇਦਾਂਤੀ ਭਗਤ ਕਾਨ੍ਹਾ ਜਹਾਂਗੀਰ ਦਾ ਮਸਦੀ ਸਾਜਸ਼ ਦੀ ਗੌਂਦ ਹੋਣ ਪਿਛੋਂ ਭੀ ਅੰਮ੍ਰਿਤਸਰ ਗਿਆ ਸੀ ਤਾਂਕਿ ਗੁਰੂ ਜ ਨੂੰ ਡਰਾ ਧਮਕਾ ਕੇ ਅਧੀਨ ਕਰੇ। (ਪੜ੍ਹੋ ਤਵਾਰੀਖ ਫਾਰਸੀ ਸਿਖਾਂ ਮੁਨਸ਼ੀ ਖੁਸ਼ਵਕਤ ਰਾਏ)। ਹੋਰ ਭੀ ਈਰਖਾਲੂ ਬ੍ਰਾਹਮਣ ਮੁਲਾਣੇ ਆਦਿ ਹਾਂ ਵਿਚ ਹਾਂ ਕਰਨ ਵਾਲੇ ਸਨ। ਇਹ ਵੇਖਕੇ ਹੀ ਜਹਾਂਗੀਰ ਨੂੰ ਆਪਣੀ ਮਨੋਰਥ ਸਿਧੀ ਕਰਨੇ ਦਾ ਹੌਸਲਾ ਪਿਆ ਜਾਪਦਾ ਹੈ।

## ਜਹਾਂਗੀਰ ਦਾ ਗੁਰੂ ਜੀ ਨੂੰ ਬੁਲੌਣਾ

ਗੁਰੂ ਜੀ ਨੇ ਜੋ ਅਕਾਲੀ ਭਾਣੇ ਤੋਂ ਗਜਾਤ ਸਨ, ਸਾਰੀ ਸੰਗਤ ਨੂੰ ਬੁਲਾ ਕੇ ਸ੍ਰੀ ਹਰਿਗੋਬਿੰਦ ਜੀ ਨੂੰ ਗੁਰਿਆਈ ਬਖਸ਼ ਦਿਤੀ। ਸਾਰੀ ਸੰਗਤ ਨੂੰ ਦਰਸ਼ਨ ਦੇ ਕੇ ਪੰਜਾਂ ਸਿਖਾਂ (ਭਾਈ ਬਿਧੀਆ, ਪੈੜਾ, ਪਿਰਾਣਾ, ਜੇਠਾ ਤੇ ਸਾਲੋ) ਨੂੰ ਨਾਲ ਲੈ ਕੇ ਅਰਦਾਸਾ ਕਰਕੇ ਲਾਹੌਰ ਨੂੰ ਤੁਰ ਪਏ।

ਜਦ ਗੁਰੂ ਜੀ ਜਹਾਂਗੀਰ ਦੇ ਦਰਬਾਰ ਵਿਖੇ ਪਹੁੰਚੇ ਤਾਂ ਉਸ ਨੇ ਪੁਛਿਆ, 'ਆਪ ਨੇ ਸ਼ਾਹਜ਼ਾਦੇ ਖੁਸਰੋ ਨੂੰ, ਜੋ ਬਾਗੀ ਸੀ, ਪਨਾਹ ਤੇ ਸਹਾਇਤਾ (ਰੁਪਏ ਆਦਿ ਦੀ) ਕਿਉਂ ਦਿਤੀ?' ਸਤਿਗੁਰੂ ਜੀ ਨੇ ਫੁਰਮਾਇਆ :- 'ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ' ॥ (ਕਾਨੜਾ ਮਃ ੫)

'ਇਹ ਗੁਰੂ ਨਾਨਕ ਨਿਰੰਕਾਰੀ ਦਾ ਘਰ ਹੈ। ਇਸ ਦੇ ਦਰ ਪਰ ਜੋ ਵੀ ਕੋਈ ਆਵੇ, ਚਾਹੇ ਉਹ ਮਿਤ੍ਰ ਹੋਵੇ, ਚਾਹੇ ਵੈਰੀ, ਬਾਦਸ਼ਾਹ ਹੋਵੇ ਚਾਹੇ ਕੰਗਾਲ, ਉਹ ਲੰਗਰ ਦੇ ਪ੍ਰਸ਼ਾਦੇ ਦਾ ਸਾਂਝੀਵਾਲ ਹੈ। ਲੰਗਰ ਹਰ ਵੇਲੇ ਤਿਆਰ ਹੈ, ਜੋ ਆਵੇ ਸੋ ਖਾਵੇ (ਰਾਜ਼ੀ ਜਾਵੇ) ਇਹ ਘਰ ਦੁਖੀਆਂ ਤੇ ਮੁਹਤਾਜਾਂ ਦੀ ਸਦਾ ਪਾਲਣਾ ਕਰਦਾ ਰਿਹਾ ਹੈ ਤੇ ਕਰਦਾ ਰਹੇਗਾ।' ਐਸੀ ਦਸ਼ਾ ਵਿਖੇ ਤਿੰਨਾਂ ਚਹੁੰ ਦਿਨਾਂ ਦਾ ਭੁਖਾ ਸ਼ਾਹਜ਼ਾਦਾ ਖੁਸਰੋ ਸਾਡੇ ਪਾਸ ਪਹੁੰਚਿਆ, ਸਾਡਾ ਧਰਮ ਸੀ ਕਿ ਵੈਰੀ, ਮਿਤ੍ਰ, ਹਿੰਦੂ, ਮੁਸਲਮਾਨ, ਉਚ, ਨੀਚ ਤੇ ਆਪਣੇ ਬਿਗਾਨੇ ਦੇ ਖਿਆਲਾਂ ਨੂੰ ਛਡਕੇ, ਉਸ ਨੂੰ ਪ੍ਰਸ਼ਾਦਾ ਛਕਾਇਆ ਜਾਂਦਾ। ਸੋ ਅਸੀ ਆਪਣੇ ਧਰਮ ਤੇ ਫਰਜ਼ ਨੂੰ ਹਮੇਸ਼ਾ ਪੂਰਾ ਕਰਦੇ ਹਾਂ। ਤੁਸਾਡਾ ਬਜ਼ੁਰਗ ਬਾਦਸ਼ਾਹ ਅਕਬਰ ਭੀ ਇਥੇ ਔਣ ਵੇਲੇ ਗੁਰੂ ਕੇ ਲੰਗਰ ਤੋਂ ਪ੍ਰਸ਼ਾਦਾ ਛਕਦਾ ਰਿਹਾ ਹੈ। ਬਾਦਸ਼ਾਹ ਹਮਾਯੂੰ ਭੀ ਗੁਰੂ ਅੰਗਦ ਦੇਵ ਜੀ ਪਾਸ ਖਡੂਰ ਗਿਆ ਸੀ।

ਦੂਜੇ ਜੋ ਰੁਪਏ ਆਦਿਕ ਦੀ ਸਹਾਇਤਾ ਬਾਬਤ ਕਿਹਾ ਜਾਂਦਾ ਹੈ, ਇਹ ਬਿਲਕੁਲ ਝੂਠ ਹੈ। ਅਸਾਂ ਸੰਤਾਂ ਪਾਸ ਇੰਨਾ ਰੁਪਿਆ ਕਿਥੇ ਜੋ ਲੋਕਾਂ ਨੂੰ ਵੰਡਿਆ ਜਾਵੇ ਤੇ ਸ਼ਾਹਜ਼ਾਦਿਆਂ ਨੂੰ ਸਹਾਇਤਾ ਦਿੱਤੀ ਜਾਵੇ। ਸੰਗਤ ਜੋ ਕੁਝ ਧਨ, ਪਦਾਰਥ ਮਾਇਆ ਆਦਿ ਲਿਆਉਂਦੀ ਹੈ, ਸਭ 'ਗੁਰੂ ਕੇ ਲੰਗਰ' ਵਿਖੇ ਖਰਚ ਹੁੰਦਾ ਹੈ।

ਭਾਵੇਂ ਗੁਰੂ ਜੀ ਦਾ ਉੱਤਰ ਸਾਫ ਸੀ, ਪਰੰਤੂ ਬਾਦਸ਼ਾਹ ਦੇ ਦਿਲ ਵਿਖੇ ਤਾਂ ਇਹ ਖਿਆਲ ਸੀ, ਕਿ ਗੁਰੂ ਜੀ ਨੂੰ ਕਿਸੇ ਨਾ ਕਿਸੇ ਤਰਾਂ ਮੁਸਲਮਾਨ ਬਣਾਇਆ ਜਾਵੇ ਜਾਂ ਕਤਲ ਕੀਤਾ ਜਾਵੇ ਕਾਜ਼ੀਆਂ ਪਾਸੋਂ ਪੁਛਿਆ ਗਿਆ, ਗੁਰੂ ਅਰਜਨ ਦੇਵ ਜੀ ਵਾਸਤੇ ਕੀ ਸਜ਼ਾ ਹੋਵੇ? ਉਨ੍ਹਾਂ ਨੇ ਫਤਵਾ ਦਿਤਾ ਮੁਸਲਮਾਨ ਹੋ ਜਾਣ ਜਾਂ ਸੰਗਸਾਰ ਕਰਕੇ ਮਾਰੇ ਜਾਣ, ਗਵਰਨਰ ਪੰਜਾਬ ਨੇ ਗੁਰੂ ਜੀ ਆਖਿਆ ਕਿ ਜੇ ਆਪ ਹਜ਼ਰਤ ਮੁਹੰਮਦ ਸਾਹਿਬ ਦੀ ਮਹਿਮਾਂ ਲਿਖ ਦਿਓ, ਤਾਂ ਆਪ ਲਈ ਰਹਿਮ

ਦੀ ਦਰਖਾਸਤ ਹੋ ਸਕਦੀ ਹੈ। ਗੁਰੂ ਜੀ ਨੇ ਨਿਧੜਕ ਹੋਕੇ ਉੱਤਰ,ਦਿਤਾ ਇਹ ਕੰਮ ਸਾਡੀ ਤਾਕਤ ਤੋਂ ਬਾਹਰ ਹੈ। ਜੋ ਕੁਝ ਸ੍ਰੀ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਜਾ ਚੁਕਾ ਹੈ, ਉਹ ਕਰਤਾਰ ਦੇ ਹੁਕਮ ਨਾਲ (ਅਨੁਸਾਰ) ਲਿਖਿਆ ਗਿਆ ਹੈ। ਇਸ ਵਿਖੇ ਇਕ ਕਰਤਾਰ ਤੋਂ ਬਿਨਾਂ ਕਿਸੇ ਦੂਜੇ ਦੀ ਉਪਮਾ ਨਹੀਂ ਦਰਜ ਹੋ ਸਕਦੀ। ਨਾ ਹੀ ਕਿਸੇ ਹੋਰਸ ਦੀ ਰਚਨਾ ਸ਼ਾਮਲ ਹੋ ਸਕਦੀ ਹੈ। ਇਸ ਉੱਤਰ ਨੂੰ ਸੁਣਕੇ ਜਹਾਂਗੀਰ ਬਹੁਤ ਸੜ ਬਲ ਗਿਆ, ਉਸ ਨੇ ਝਟ ਹੁਕਮ ਦਿਤਾ ਕਿ ਇਨਾਂ ਨੂੰ ਤਸੀਹੇ ਦੇਕੇ ਕਤਲ ਕਰ ਦਿਤਾ ਜਾਵੇ। ਜੈਸਾ ਕਿ ਤੁਜ਼ਕਿ ਜਹਾਂਗੀਰੀ ਦੀ ਲਿਖਤ ਤੋਂ ਸਾਬਤ ਹੈ।

## ਗੁਰੂ ਜੀ ਦੀ ਸ਼ਹੀਦੀ ਬਾਰੇ ਲਿਖਤਾਂ

ਪੁਰਾਣੇ ਸਿੱਖ ਇਤਿਹਾਸ ਵਿਖੇ ਪੰਚਮ ਗੁਰੂ ਜੀ ਦੀ ਸ਼ਹੀਦੀ ਵਾਰੇ ਅਸਲੀਅਤ ਦੀ ਬਹੁਤ ਘਟ ਰੋਸ਼ਨੀ ਪਾਈ ਗਈ ਹੈ 'ਗੁਰ ਬਿਲਾਸ ਦੇ ਪੰਨਾ ੧੩੪, ੨੧੦ ਦੇ ਲੰਮੇ ਲੇਖਾਂ ਦਾ ਭਾਵ ਏਹੀ ਹੈ ਕਿ 'ਹੁਇ ਸਨਮੁਖ ਪਾਪੀ (ਚੰਦੂ ਸ਼ਾਹ) ਤਬ ਕਹਾ ਮਾਨ ਸਗਾਈ ਨਹਿ ਦੁਖ ਮਹਾ॥ ਸ੍ਰੀ ਗੁਰੂ ਕਹਾ ਸ਼ਨਾਨ ਹੱਮ ਕਯੋ॥ ਪਾਂਚ ਸਿੱਖ ਹਮਰੇ ਸੰਗ ਦਯੋ॥ ਸਿਟਾ ਏਹੀ ਨਿਕਾਲਿਆ ਹੈ ਕਿ ਗੁਰੂ ਜੀ ਰਾਵੀ ਪਰ ਸ਼ਨਾਨ ਕਰਨ ਗਏ ਗੋਤਾ ਮਾਰਕੇ ਆਪੇ ਗੁਮ ਹੋ ਗਏ ਅਗੇ ਸੂਰਜ ਪ੍ਰਕਾਸ਼ ਨੇ ਭੀ ਏਸੇ ਪ੍ਰਕਾਰ ਦੀ ਕਥਾ ਲੰਮੀ ਕਰ ਵਿਖਾਈ ਹੈ ਸ਼ਹੀਦੀ ਦੀ ਬਜਾਏ ਆਤਮ ਘਾਤ ਕਰਨਾ ਦੱਸਿਆ ਹੈ। ਯਥਾ 'ਬੈਠਯੋ ਸਨਮੁਖ ਰਿਸ਼ਤੇ ਭਰਯੋ॥ ਕਹਿਤ ਭਯੋ ਬਚ ਦੁਖਤੇ ਜ਼ਰਯੋ॥ ਮੇਰਿ ਸੁਤਾ ਕੀ ਮੋਰ ਸਗਾਈ। ਕਯੋਂਹੂੰ ਨ ਮਾਨੀ ਬਿਨੈ ਅਲਾਈ॥ ਭੇਜੇ ਦੋਇ ਬਾਰ ਪੁਰ ਲਾਗੀ॥ ਅਤਿ ਚਿੰਤਾ ਚਿਤ ਹਮਰੇ ਲਾਗੀ॥ ਲੇਨਿ ਸਾਕ ਤੇ ਰਹਯੋ ਕਥਾਈ॥ ਦਈ ਮੋਹਿ ਕੂਕਰ ਸਮਤਾਈ॥ ਸੂਰਜ ਪ੍ਰਕਾਸ਼ ਨੇ ਸਾਰਾ ਝਗੜਾ ਤ ਸ਼ਹੀਦੀ ਦਾ ਕਾਰਨ ਇਸ ਤਰਾਂ ਦਾ ਬਣਾ ਧਰਿਆ ਹੈ। ਉਪ੍ਰੰਤ ਲਿਖਿਆ ਹੈ ਕਿ ਗੁਰੂ ਜੀ ਦੇ ਸਰੀਰ ਪਰ ਛਾਲੇ ਪੈਣ ਕਰਕੇ ਠੰਡੇ ਜਲ ਵਿਚ ਸ਼ਨਾਨ ਕਰੇਣ ਕਰਕੇ ਸਰੀਰ ਤਿਆਗ ਦਿਤਾ। 'ਸੁਨਿ ਕਰਿ ਦੁਸ਼ਟ ਰਿਦੇ ਹਰਖਯੋ॥ ਧਰਮ ਬਿਨਾ ਸਨਿ ਤੇ ਡਰ ਪਾਯੋ॥ ਅਬਿ ਇਹ ਮਾਨ ਲਇ ਹੈਂ ਨਾਤਾ॥ ਸੀਤਲ ਗਾਤ ਹੋਇ ਜਲ ਨਾਤਾ॥ ਭਾਵ ਚੰਦੂ ਸ਼ਾਹ ਨੇ ਗਊ ਦੇ ਚਮੜੇ ਵਿਚ ਸਲੋਣਾ ਧਰਮ ਦੀ ਹਾਨੀ ਮੰਨੀ ਅਤੇ ਇਸ ਬਾਤ ਪਰ ਖੁਸ਼ ਹੋਇਆ ਕਿ ਗੁਰੂ ਜੀ ਸੀਤ ਪਾਣੀ ਵਿਚ ਹੁਣ ਸ਼ਨਾਨ ਕਰਕੇ ਔਖੇ ਹੋਕੇ ਆਪੇ ਸਾਕ ਲੈਣਾ ਮੰਨ ਜਾਣਗੇ ਆਦਿ। ਸੋ ਕਰਤਾ ਸੂਰਜ ਪ੍ਰਕਾਸ਼ ਨੇ ਭੀ ਗੁਰ ਵਿਲਾਸ ਦੇ ਪਿਛੇ ਲਗਕੇ ਨਦੀ ਵਿਚ ਗੋਤਾ ਮਾਰਕੇ ਗੁਮ ਹੋਣਾ ਮੰਨਿਆ ਹੈ। ਅਗੇ ਗਿਆਨੀ ਗਿਆਨ ਸਿੰਘ ਜੀ ਨੇ ਭੀ ਉਕਤ ਸਾਖੀਆਂ ਨੂੰ ਹੀ ਵਧ ਘੱਟ ਕਰਕੇ ਪ੍ਰਸੰਗ ਬਣਾਇਆ ਹੈ ਜਿਹਾ ਕਿ 'ਸਤਿ ਗੁਰ ਪਹਿਰੇ ਮੇਂ ਰਹੇ ਇਕ ਦਿਵਸ ਇਕ ਰਾਤ। ਫਿਰ ਚੰਦੂ ਘਰ ਲੈ ਗਇਓ ਜ਼ਾਮਨ ਹੋਇ ਬਖਯਾਤ॥ ਸੋ ਨਾਤਾ ਮਨਵਾ ਰਹਿਓ, ਗੁਰੂ ਸੱਤ ਪਰਤੱਗ॥ ਨਹਿ ਮਾਨਿਓ ਉਨ ਕਸ਼ਟ ਦੀਨੇ ਰਾਖਕ ਲਗ॥ ਅਗੇ ਲਿਖਿਆ ਹੈ ਕਿ ਜਦੋਂ ਗੁਰੂ ਸਾਹਿਬ ਜੀ ਨੂੰ ਬਹੁਤ ਕਸ਼ਟ ਦੇਣੇ ਪਰ ਭੀ ਨਾਤਾ ਲੈਣਾ ਨਾ ਮੰਨਿਆਂ ਤਾਂ ਚੰਦੂ ਸ਼ਾਹ ਨੇ ਗਊ ਦਾ ਤਾਜ਼ਾ ਚਮੜਾ ਮੰਗਵਾਕੇ ਗੁਰੂ ਜੀ ਦੇ ਸਾਹਮਣੇ ਰਖਕੇ ਕਿਹਾ ਕਿ ਆਪ ਨੂੰ ਇਸ ਚਮੜੇ ਵਿਚ ਪਾਕੇ ਸਿਲਵਾ ਦਿਤਾ ਜਾਵੇਗਾ।

ਯਥਾ – 'ਤਾਜ਼ਾ ਚਮੜਾ ਗਊ ਕਾ ਸਨਮੁਖ ਧਰਿਓ ਤਾਹਿ॥ ਕੈ ਮਾਨੋ ਅਬ ਸਾਕ ਮਮ ਨਹੀ ਮਲਾਵੇ ਯਾਹਿ॥ ਧਰਮ ਰਖਣ ਹਿਤ ਗੁਰੂ ਕਹਿਓ ਰਾਵੀ ਕਰ ਇਸ਼ਨਾਨ ਫਿਰ ਉਤਰ ਤੁਮ ਦੇਂਹਗੇ

ਉਨ ਤਦ ਦੀਨੋ ਜਾਨ ॥ (ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ) ਅਗੇ ਪ੍ਰਸੰਗ ਉਹੀ ਹੈ ਕਿ ਆਪਿ ਗੁਰੂ ਜੀ ਗੋਤਾ ਮਾਰਕੇ ਪਾਣੀ ਵਿਚ ਗੁਮ ਹੋ ਗਏ। ਪਰ ਇਹ ਬਾਤ ਠੀਕ ਨਹੀਂ ਹੈ ਕਿ ਇਕ ਹਿੰਦੂ ਗਊ ਦਾ ਚਮੜਾ ਲਿਆਵੇ ਤੇ ਗੁਰੂ ਜੀ ਗਊ ਨੂੰ ਧਰਮ ਸਮਝਕੇ ਡਰ ਜਾਣ ਤੇ ਆਪਿ ਗੋਤਾ ਮਾਰਕੇ, ਆਤਮ ਘਾਤ ਦਾ ਤਰੀਕਾ ਵਰਤਣ। ਐਸੀ ਲਿਖਤਾਂ ਨੂੰ ਸੁਣ ਕੇ ਮਿਸਟਰ ਕਨਿੰਘਮ ਲਿਖਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਨ ੧੬੦੬ ਵਿਚ ਸ਼ਹੀਦੀ ਪਾਈ। ਕੈਦ ਦੀਆਂ ਸਖਤੀਆਂ ਦੇ ਕਾਰਨ ਆਪ ਕੁਝ ਅਗੇਤਰੇ ਹੀ ਜੋਤੀ ਜੋਤ ਸਮਾਏ। ਸਿਖਾਂ ਦਾ ਕਥਨ ਹੈ ਕਿ ਗੁਰੂ ਜੀ ਦਰਿਆ ਰਾਵੀ ਵਿਚ ਸ਼ਨਾਨ ਕਰਨ ਗਏ, ਉਥੇ ਐਸੇ ਗੁਮ ਹੋਏ ਕਿ ਬਾਹਰ ਨਾ ਨਿਕਲੇ। ਪੈਹਰੇਦਾਰ ਹੈਰਾਨੀ ਨਾਲ ਬਾਹਰ ਖੜੇ ਉਡੀਕਦੇ ਹੀ ਰਹਿ ਗਏ। (ਕਨਿੰਘਮ ਪੰਨਾ ੧੧੧) ਪ੍ਰਤੀਤ ਹੁੰਦਾ ਹੈ ਮਿ: ਕਨਿੰਘਮ ਨੇ ਭੀ ਆਪਣੀ ਵਲੋਂ ਸ਼ਹੀਦੀ ਬਾਰੇ ਖਾਸ ਖੋਜ ਨਹੀਂ ਕੀਤੀ। ਜੈਸਾ ਸੁਣਿਆਂ ਲਿਖ ਦਿਤਾ ਹੈ।

ਅਗੇ ਲਿਖਤ ਹੈ, ਕਿਹਾ ਜਾਂਦਾ ਹੈ ਲਾਹੌਰ ਦੇ ਦੀਵਾਨ (ਵਜ਼ੀਰ ਮਾਲੀਆਤ) ਦੀ ਬੇਟੀ ਦਾ ਸਾਕ ਲੈਣ ਤੋਂ ਇਨਕਾਰ ਕਰ ਦਿਤਾ ਸੀ (ਕਨਿੰਘਮ ਪੰਨਾ ੧੦੯)। ਚੰਦੂ ਸ਼ਾਹ ਸਿਖ ਨਹੀਂ ਸੀ (ਗੁਰੂ) ਹਰਿਗੋਬਿੰਦ ਜੀ ਛੋਟੀ ਉਮਰ ਵਿਚ ਸਨ. ਸਾਕ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਸਿਖ ਇਤਿਹਾਸਕਾਰ ਲਿਖਦੇ ਹਨ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਾਹਿਬਜ਼ਾਦੇ ਨੂੰ ਚੰਦੂ ਦੀ ਲੜਕੀ ਦਾ ਸਾਕ ਗਿਆ। ਤਦ ਚੰਦੂ ਨੇ ਇਹ ਇਤਰਾਜ਼ ਕੀਤਾ ਕਿ ਗੁਰੂ ਅਰਜਨ ਦੇਵ ਜੀ ਭਾਵੇਂ ਨਾਮੀ ਆਦਮੀ ਹਨ ਪਰ ਫੇਰ ਭੀ ਹਨ ਤਾਂ ਫਕੀਰ ਹੀ। ਤਦ ਗੁਰੂ ਜੀ ਨੇ ਸਾਕ ਛਡਿਆ (ਫੋਰਸਟਰ ਟਰੈਵਲਰ ੧॥ ੨੯੮॥)

ਚੰਦੂ ਨੇ ਬਾਦਸ਼ਾਹ ਨੂੰ ਇਹ ਕਹਿ ਕੇ ਭੜਕਾਇਆ ਕਿ ਗੁਰੂ ਬਾਗੀ ਹੈ ਅਤੇ ਬਾਗੀ ਖੁਸਰੋ ਦਾ ਸਹਾਇਕ। (ਕਨਿੰਘਮ ਪੰਨਾ ੧੧੦) ਸਿਖ ਇਤਿਹਾਸਕਾਰ ਲਾਏ ਗਏ ਦੋਸ਼ ਨੂੰ ਮੰਨਦੇ ਹਨ, ਪਰ ਆਪ ਦੀ ਬਗਾਵਤ ਬਾਰੇ ਚੁਪ ਹਨ, ਉਹਨਾਂ ਦਾ ਕਥਨ ਹੈ ਕਿ ਬਾਦਸ਼ਾਹ ਨੂੰ ਗੁਰੂ ਜੀ ਦੀ ਬੇਗੁਨਾਹੀ ਦਾ ਯਕੀਨ ਆ ਗਿਆ ਸੀ ਪਰ ਚੰਦੂ ਦੇ ਵੈਰ ਦੇ ਕਾਰਨ ਆਪ ਦੀ ਕੈਦ ਜਾਰੀ ਰਹੀ। (ਮੈਲਕਮ ਸਕੈਚ ਸਫਾ ੩੨) ਸ਼ਹੀਦੀ ਬਾਰੇ ਇਕ ਪਾਦਰੀ ਨੇ ਲਿਖਿਆ ਹੈ। ਗੁਰੂ ਸਾਹਿਬ ਉਨਹਿ (ਸਾਂਈਂ ਮੀਆਂ ਮੀਰ) ਨੇ ਇਹ ਇਜਾਜ਼ਤ ਨਾ ਦਿਤੀ (ਕਿ ਉਹ ਉਨ੍ਹਾਂ ਲਈ ਕੁਝ ਕਰੇ। ਉਨਹੋਂ ਨੇ ਕਿਹਾ ਕਿ ਮੈਂ ਯੇ ਸਭ ਦੁਖ ਅਜ਼ੀਤ ਔਰ ਤਕਲੀਫ ਬਰਦਾਸ਼ਤ ਕਰ ਰਹਾ ਹੂੰ, ਤਾਕਿ ਉਨਹੋਂ ਕੇ ਲੀਏ ਜੋ ਸੱਚੇ ਨਾਮ ਕਾ ਪ੍ਰਚਾਰ ਕਰੇਂਗੇ। ਯਥਾ—ਏਹ ਮਿਸਾਲ ਕਾਇਮ ਹੋ ਜਾਏ ਕਿ ਜਬ ਉਨ ਪਰ ਵਕਤ ਆ ਪੜੇ ਤੋ ਵੋਹ ਸਬਰ ਕਰੇਂ ਔਰ ਖੁਦਾ ਪਰ ਭਰੋਸਾ ਰਖੇਂ। ਔਰ ਮਸੀਬਤ ਮੇਂ ਵਕਤ ਈਮਾਨ ਕਾ ਸੱਚਾ ਇਮਤਿਹਾਨ ਹੈ। ਗੁਰੂ ਅਰਜਨ ਸਭ ਸੇ ਪਹਿਲੇ ਸਿਖ ਸ਼ਹੀਦ ਥੇ। ਵੋਹ ਇਸ ਲੀਏ ਮਰੇ ਕਿ ਵੋਹ ਗਰੀਬੋਂ ਕੀ ਮਦਦ ਕਰਨੇ ਪਰ ਮਸਅਦ ਥੇ। ਵੋਹ ਸੰਗਤ ਕੀ ਵਫਾਦਾਰੀ ਪਰ ਅੜੇ ਰਹੇ। ਵੋਹ ਮੁਸਤਕਲ ਮਜ਼ਾਜੀ ਕੇ ਸਾਥ ਗ੍ਰੰਥ ਸਾਹਿਬ ਮੇਂ ਤਬਦੀਲੀ ਕਰਨੇ ਸੇ ਇਨਕਾਰ ਕਰਤੇ ਰਹੇ। ਉਨਹੋਂ ਨੇ ਸਿਖੋਂ ਕੇ ਕੌਮੀ ਇੰਤਜ਼ਾਮ ਕਾ ਇਬਤਦਾਈ ਸਬਕ ਪੜ੍ਹਾਇਆ। ਉਨਹੋਂ ਨੇ ਇਬਾਦਤ ਕਰਨੇ ਕੇ ਲੀਏ ਏਕ ਮੰਦਰ ਬਨਾਇਆ। ਇਸ ਤਰਾਂ ਵੋਹ ਬਾਕਾਇਦਾ ਅਬਾਦਤ ਕਰਨੇ ਲਗੇ ਔਰ ਉਨਹੋਂ ਨੇ ਸਿਖੋਂ ਕੋ ਏਕ ਕਤਾਬ ਦੀ, ਜਿਸ ਮੇਂ ਉਨ ਕੀ ਰਹਿਨਮਾਈ ਕੇ ਲੀਏ ਤਾਲੀਮ ਦਰਜ ਥੀ। (ਸਿਖੋਂ ਕੇ ਗੁਰੂ ਉਰਦੂ ਸਫਾ ੩੮ ਪਾਦਰੀ ਡਬਲਯੂ) ਇਸ ਤੋਂ ਸਪਸ਼ਟ ਹੁੰਦਾ ਹੈ ਕਿ ਸ੍ਰੀ ਗੁਰੂ ਅਰਜਨ ਜੀ ਦੀ ਸ਼ਹੀਦੀ, ਨਿਰੋਲ ਗੁਰਬਾਣੀ ਦੇ ਪ੍ਰਚਾਰ ਵਾਸਤੇ ਹੋਈ। ਰਿਸ਼ਤੇ ਦਾ ਝਗੜਾ ਕੋਈ ਨਹੀਂ ਸੀ।

ਦਬਿਸਤਾਨੇ ਮਜ਼ਾਹਿਬ ਆਦਿ ਦੇ ਲੇਖ ਹਨ। ਇਹ ਦਰਬਾਰ ਉਰ ਬਸਤਾ ਦਰ ਰੇਗਸਤਾਨ। ਲਹੌਰ ਦਾਸਤੰਦ ਅਜ਼ ਤਾਬਿਸ਼ ਆਫਤਾਬਿ ਵਾ ਸ਼ਿਦਤੇ ਗਰਮ ਵਾ ਅਜ਼ਰ ਮਹੱਸਲ ਜਾਂ ਦਾਦ ਈਂ ਕਿਸਾ ਦਰ ਹਜ਼ਾਰ ਪਾਂਚ ਦਾਹ ਸੂਰਤ ਪਜ਼ੀ ਰਫਤਾ। ਦਬਿਸਤਾਨੇ ਮਜ਼ਾਹਿਬ ਪੰਨਾ ੨੩੪) ਇਸਦਾ ਭਾਵ ਹੈ ਕਿ ਅਜ਼ ਲਾਹੌਰ ਵਿਚ ਗੁਰੂ ਅਰਜਨ ਜੀ ਨੂੰ ਬੰਨ੍ਹ ਕੇ (ਮੁਸ਼ਕਾਂ ਦੇਣੀਆਂ) ਰੇਤ ਵਿਖੇ ਸੁਟਿਆ ਗਿਆ ਤੇ ਜੇਠ ਮਹੀਨੇ ਦੀ ਸਖਤ ਗਰਮੀ ਨਾਲ ਉਨ੍ਹਾਂ ਨੇ ਦੇਹ ਤਿਆਗ ਦਿਤੀ। ਇਹ ਕਿਸਾ ੯੯੫ ਹਿਜਰੀ ਦਾ ਹੈ। ਦਬਿਸਤਾਨੇ ਮਜ਼ਾਹਿਬ ਦਾ ਲਿਖਾਰੀ ਮੋਹਸਨ ਫਾਨੀ ਸੀ ਜੋ ਛੀਵੇਂ ਗੁਰੂ ਜੀ ਦੇ ਅਖੀਰ ਸਮੇਂ ਤਕ ਰਿਹਾ, ਆਮ ਤੌਰ ਪਰ ਬਹਿਰਾਮ ਅਰਥਾਤ ਜ਼ਲਫਕਾਰ ਕਸ਼ਮੀਰੀ ਭੀ ਪ੍ਰਸਿਧ ਹੈ।

ਮੁਸਲਮਾਨ ਮਵਰਖ ਖੁਦ ਮਨਦੇ ਹਨ, ਕਿ ਗੁਰੂ ਜੀ ਰਾਵੀ ਵਿਖੇ ਗੋਤਾ ਮਾਰਕੇ ਆਪੇ ਗੁਮ ਨਹੀਂ ਹੋਏ ਬਲਕੇ 'ਰਾਵੀ ਦੀ ਬਰੇਤੀ ਵਿਖੇ ਲੇਜਾਕੇ ਸ਼ਹੀਦ ਕੀਤੇ ਗਏ, ਇਕ ਹੋਰ ਲਿਖਤ ਭੀ ਹੈ ਜਿਸ ਤੋਂ ਸਾਬਤ ਹੁੰਦਾ ਹੈ ਕਿ ਗਰਮ ਬਰੇਤੀ ਵਿਖੇ ਲੈਜਾਕੇ ਗੁਰੂ ਜੀ ਨੂੰ ਮੁਸਲਮਾਨੀ ਸ਼ਰਹ ਦੇ ਤ੍ਰੀਕੇ ਨਾਲ ਪੱਥਰ ਮਾਰਕੇ ਸ਼ਹੀਦ ਕੀਤਾ ਗਿਆ ਸੀ ਅਤੇ ਨਰੜੇ ਗਏ ਸਰੀਰ ਨੂੰ ਜਿਉਂ ਦਾ ਤਿਉ ਉਠਾਕੇ ਨਦੀ ਵਿਖੇ ਰੁੜਾ ਦਿਤਾ ਗਿਆ ਸੀ। ਜਥਾ, ਓੜਕ ਬੰਦੇ ਰੇਤੀ ਵਿਚ ਸੁਟਾਇ॥ ਜੇਠ ਮਾਸ ਕੀ ਧੁਪ ਪਿੰਡਾ ਸੜ ਜਾਇ॥ ਇਕਸ ਮੁਗਲ ਕਾਫਰ ਨੇ ਇਟ ਚਲਾਈ। ਨਾਲੇ ਮੂਹ ਤੇ ਬੁਰਾ ਅਲਾਈ॥ ਸੋ ਭਰਵੱਟੇ ਉਪਰ ਚੋਟ ਆਇ ਲੱਗੀ॥ ਚਲਿਆ ਲਹੂ ਧਾਰਾ ਬਹੁ ਬਹੁ ਵੱਗੀ॥ ਤਿਸ ਚੋਟ ਕਰ ਛਡੀ ਦੇਹ। ਪਈ ਸਿਰ ਦੁਸਟਾਂ ਦੇ ਖੇਹ॥ ਡਰਦਾ ਹਿੰਦੂ ਪਾਸ ਨਾ ਕੋਈ ਜਾਇ॥ ਸੋ ਬੱਧੇ ਹੋਏ ਹੀ ਦਿਤੇ ਨਦੀ ਰੁੜਾਇ॥ ਸੰਮਤ ਸੋਲਾਂ ਸੈ ਤ੍ਰੇਸਟ ਮਹੀਨੇ ਚੰਨ ਚਾਨਣੀ ਚੌਥ, ਜਲ ਬਹਾਇ ਦੀਨੇ॥ (ਬੰਸਾਵਲੀ ਨਾਮਾ ਪਾਤਸ਼ਾਹੀਆ ਚਰਣ ੫ ਪੰਨਾ ੧੩੯੩ ਤੋਂ ੧੪੧ ਤਕ ਲੇਖ ਹੈ) ਕਰਤਾ 'ਸਚੀ ਖੋਜ ਨੇ ਇਸ ਵਾਰੇ ਕਾਫੀ ਸਬੂਤ ਦਿਤੇ ਹਨ ਲਾਲਾ ਮੋਹਨ ਲਾਲ, ਜੋ ਉਸ ਵੇਲੇ ਦਾ ਲਿਖਾਰੀ ਸੀ ਉਸਨੇ ਆਪਣੀ ਤਵਾਰੀਖ 'ਉਮਦਾ ਤ-ਤਵਾਰੀਖ' ਵਿਖੇ ਲਿਖਿਆ ਹੈ, 'ਕਈ ਸਖਤੀਆਂ ਹੋਣ ਦੇ ਪਿਛੋਂ, ਉਸ ਮਹਾਂ ਪੁਰਸ਼ ਭਾਵ ਗੁਰੂ ਜੀ ਨੂੰ ਰਾਵੀ ਵਿਚ ਸੁਟਿਆ ਗਿਆ 'ਇਸੇ ਲਿਖਤ ਅਨੁਸਾਰ ਭਾਈ ਰਤਨ ਸਿੰਘ ਜੀ ਭੰਗੂ ਨੇ ਆਪਣੇ ਪੰਥ ਪ੍ਰਕਾਸ਼ ਵਿਖੇ ਲਿਖਿਆ ਹੈ 'ਗੁਰੂ ਅਰਜਣ ਦਰਿਆਇ ਨਾ ਰੋੜਿਓ ? ਅਰਥਾਤ 'ਗੁਰੂ ਅਰਜਨ ਜੀ ਨੂੰ ਦਰਿਆਇ ਵਿਚ ਨਹੀਂ ਰੋੜ੍ਹਿਆ ? ਮੱਤਬ ਹੈ ਰੋੜਿਆ ਸੀ। 'ਸੋ ਦਰਿਆਇ ਵਿਚ ਮਾਰ ਕਰਕੇ ਸੁਟੇ ਜਾਣਾ ਜਾਂ ਬੰਨ੍ਹ ਕੇ ਸੁਟਣਾ ਇਕੋ ਬਾਤ ਹੈ। ਸੋ ਇਸ ਭਾਵ ਦੇ ਕਾਫੀ ਸਬੂਤ ਮਿਲਦੇ ਹਨ ਕਿ ਗੁਰੂ ਜੀ ਨੂੰ ਸ਼ਹੀਦ ਕਰਕੇ ਉਨ੍ਹਾਂ ਦੇ ਸਰੀਰ ਨੂੰ ਰਾਵੀ ਵਿਖੇ ਸੁਟਿਆ ਗਿਆ, ਪਰ ਪਿਛੋਂ ਪ੍ਰਸਿੱਧ ਇਹ ਕੀਤਾ ਗਿਆ ਕਿ ਓਹ ਗੋਤਾ ਮਾਰਕੇ ਆਪੇ ਹੀ ਗੁਮ ਹੋ ਗਏ ਸਨ।

## ਗੁਰੂ ਜੀ ਪਰ ਦੋ ਲਖ ਜੁਰਮਾਨਾ

ਇਹ ਬਾਤ ਠੀਕ ਨਹੀਂ ਕਿ ਜਹਾਂਗੀਰ ਨੇ ਗੁਰੂ ਜੀ ਪਰ ਦੋ ਲਖ ਜੁਰਮਾਨਾ ਕੀਤਾ ਸੀ। ਉਸਨੇ ਇਹ ਬਾਤ ਖੁਦ ਨਹੀਂ ਲਿਖੀ। ਜੁਰਮਾਨੇ ਦੀ ਬਾਤ ਪਿਛੋਂ ਚਲਾਈ ਗਈ ਹੈ। ਮੋਹਸਨ ਫਾਨੀ ਨੇ ਭੀ ਦਬਿਸਤਾਨੇ ਮਜ਼ਾਹਿਬ ਵਿਚ ਦੋ ਲਖ ਜੁਰਮਾਨਾ ਕਰਨਾ ਲਿਖ ਦਿਤਾ ਹੈ ਪਰ ਇਹ ਬਾਤ ਬਨੌਟੀ ਹੈ। ਗੁਰੂ ਗੋਲਕ ਵਿਚੋਂ ਪੌਣੇ ਦੋ ਲਖ ਰੁਪਿਆ ਤਾਂ ਮੁਰਤਜ਼ਾ ਖਾਂ ਤੇ ਚੰਦੂ ਲਾਲ ਆਦਿ ਦੁਸ਼ਟ ਚੋਕੜੀ ਨੇ ਨਕਦ ਉਠਾਕੇ ਵੰਡ ਲਿਆ, ਫੇਰ ਜੁਰਮਾਨਾ ਕਿਵੇਂ ? ਜਹਾਂਗੀਰ ਲਿਖਦਾ ਹੈ ਕਿ ਮੈਂ ਹੁਕਮ ਦਿਤਾ

ਕਿ ਰਾਜੂ ਨੂੰ ਤਾਂ ਫਾਂਸੀ ਦੇ ਦੇਣ ਤੇ ਅੰਬਾ ਤੋਂ ਜੋ ਧਨਾਢ ਮਸ਼ਹੂਰ ਹੈ, ਜੁਰਮਾਨਾ ਲੈਣ। ਸੋ ਇਕ ਲਖ ਪੰਦਰਾਂ ਹਜ਼ਾਰ ਰੁਪਿਆ ਉਸ ਪਾਸੋਂ ਵਸੂਲ ਹੋਇਆ। ਉਨ੍ਹਾਂ ਰੁਪਿਆਂ ਬਾਰੇ ਮੈਂ ਹੁਕਮ ਦਿਤਾ ਕਿ ਉਹ ਤੋਪਖਾਨ ਦੇ ਖੈਰਾਤ ਦੇ ਕੰਮਾਂ ਵਿਚ ਖਰਚ ਕੀਤੇ ਜਾਣ। (ਤੁਜ਼ਕਿ ਜਹਾਂਗੀਰੀ)। ਅਸਲੋਂ ਰਾਜੂ ਤੇ ਅੰਬਾ ਜੋ ਕਿ ਖ੍ਵਾਜਾ ਦੌਲਤ ਖਾਨ ਦੀ ਪਨਾਹ ਵਿਚ ਮਨ ਖੁਸਰੋ ਦੇ ਪੰਜਾਬ ਔਣ ਪਰ ਇਹ ਦਾਉ ਘਾਉ ਮਾਰਦੇ ਰਹੇ, ਪਰ ਇਨ੍ਹਾਂ ਨੂੰ ਕੁਚਲਿਆ ਗਿਆ ਖੁਸਰੋ ਦੀ ਮਦਦ ਦੇ ਬਹਾਨੇ ਨਾਲ । ਜਿਸ ਤਰਾਂ ਕਿ ਗੁਰੂ ਜੀ ਪਰ ਇਹ ਸਾਜ਼ਸ਼ ਬਣਾਈ ਕਿ ਉਨ੍ਹਾਂ ਨੇ ਖੁਸਰੋ ਨੂੰ ਰਾਜ ਤਿਲਕ ਦਿਤਾ ਅਤੇ ਪੰਜ ਹਜ਼ਾਰ ਸਫਰ ਖਰਚ ਵਾਸਤੇ ਦਿਤਾ ਸੀ। ਅਸਲੋਂ ਇਹ ਇਕ ਕਥੀ ਮਥੀ ਸਾਜ਼ਸ਼ ਸੀ। ਬਾਦਸ਼ਾਹ ਜਹਾਂਗੀਰ ਨੂੰ ਇਹ ਢੰਗ ਖੂਬ ਔਂਦਾ ਸੀ ਕਿ ਆਪਣੇ ਇਨਸਾਫ ਦਾ ਢੋਲ ਕੁਟਣਾ ਤੇ ਮੁਖਾਲਫਾਂ ਨੂੰ ਝੂਠੇ ਇਲਜ਼ਾਮ ਲਗਵਾਕੇ ਮਰਵੌਣਾ। ਪੁਰਾਣੇ ਸਿਖ ਇਤਿਹਾਸਕਾਰਾਂ ਨੇ ਜੁਰਮਾਨੇ ਕਰਨੇ ਦਾ ਆਪੇ ਹੀ ਪ੍ਰਚਾਰ ਕੀਤਾ ਹੈ, ਜੈਸਾ ਕਿ ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ 'ਖੁਸਰੋ ਕੋ ਦਯੋ ਲਾਖ ਹਮਕੋ ਦੋ ਲਖ ਦੇਹੁ'। ਪਾਸੋਂ ਚੰਦੂ ਆਦਿ ਨੇ ਕਿਹਾ 'ਤੁਮ ਕੋ ਦੋਸ਼ ਨ ਹੋਇ ਕੁਝ ਮੈਂ ਲੇਵੋਂ ਦੋਇ ਲਾਖ॥ ਕਹੋ ਖਜ਼ਾਨੇ ਦਾਖਲ ਤੀਨ ਚਾਰ ਦਿਨ ਰਾਖ॥

## ਮੀਆਂ ਮੀਰ ਕੌਣ ਸੀ?

ਸਾਂਈਂ ਮੀਰ ਦਾ ਅਸਲ ਨਾਮ ਮਹੰਮਦ ਮੀਰ ਸੀ, ਇਸ ਦਾ ਜਨਮ ਸੀਸਤਾਨ ਵਿਖੇ ਹੋਇਆ ਸੀ ਇਹ ਈਰਾਨ ਤੋਂ ਚਲਕੇ, ਫਕੀਰੀ ਹਾਲਤ ਵਿਚ ਪੰਜਾਬ ਵਿਖੇ ਆਇਆ, ਲਾਹੌਰ ਪਹੁੰਚ ਕੇ ਇਹ ਚਾਰ ਕੁ ਮੀਲ ਦੇ ਫਾਸਲੇ ਪਰ ਅੱਟਕ ਗਿਆ, ਉਥੇ ਤਕੀਆ ਬਣ ਗਿਆ, ਇਹ ਸੂਫੀ ਮਤ ਦਾ ਫਕੀਰ ਸੀ, ਆਮ ਲੋਕੀ ਇਸ ਨੂੰ ਸਾਂਈ ਮੀਆਂ ਮੀਰ ਕਹਿੰਦੇ ਸਨ, ਸ਼ੇਖ ਫਰੀਦ ਦੀ ਰਚਨਾ ਇਸਦੇ ਪਾਸ ਸੀ। ਇਸ ਦੀ ਪ੍ਰਸਿੱਧੀ ਹੋਣੇ ਪਰ ਜਹਾਂਗੀਰ ਭੀ ਇਸ ਦੀ ਇਜ਼ਤ ਰਖਦਾ ਸੀ ਇਸ ਦੇ ਅਸਰ ਰਸੂਖ ਨਾਲ ਅਕਸਰ ਹਿੰਦੂ ਭੀ, ਇਸਲਾਮ ਮਤ ਵਿਖੇ ਆਏ। ਵੈਸੇ ਇਸ ਦਾ ਪ੍ਰਚਾਰ ਸਾਂਝਾਂ ਸੀ, ਸ਼ਰਾਹ ਦਾ ਜ਼ਿਆਦਾ ਕਾਇਲ ਨਹੀਂ ਸੀ। ਕਟਰ ਸ਼ਰਈ ਮੁਸਲਮਾਨ ਸੂਫੀਆਂ ਨੂੰ ਕਾਫਰ ਹੀ ਮਨਦੇ ਸਨ। ਮਨਸੂਰ ਜੋ ਕਿ ਹੁਸੈਨ ਦਾ ਇਕਲੌਤਾ ਬੇਟਾ ਸੀ ਸੂਫੀ ਸੀ, 'ਅਨਲਹਕ ਦਾ ਨਾਹਰਾ ਲੌਣ ਕਰਕੇ ਉਸ ਨੂੰ ਸ਼ਰਈਆਂ ਨੇ ਮਰਵਾ ਦਿਤਾ ਸੀ ਅਨਲਹੱਕ ਦਾ ਭਾਵ ਹੈ ਮੈਂ ਹੱਕ ਹਾਂ ਭਾਵ ਖੁਦਾ ਮੈਂ ਹਾਂ, ਜਿਵੇਂ ਕਿ ਵਦਾਂਤੀ ਆਖਦੇ ਹਨ 'ਅਹੰ ਬ੍ਰਹਮ ਅਸਮੀ, ਭਾਵ ਮੈਂ ਹੀ ਬ੍ਰਹਮ ਹਾਂ ਮਨਸੂਰ, ਨੂੰ ੯੨੨ ਈਸਵੀ ਵਿਖੇ ਫਾਂਸੀ ਦਿਤੀ ਸੀ।

ਸਾਂਈਂ ਮੀਆਂਮੀਰ ਦਾ ਮਿਲਾਪ ਪੰਚਮ ਗੁਰੂ ਜੀ ਨਾਲ ਹੋਣ ਕਰਕੇ ਇਹ ਗੁਰੂ ਜੀ ਦਾ ਸ਼ਰਧਾਲੂ ਹੋ ਗਿਆ ਸੀ। ਗੁਰੂ ਜੀ ਨੇ ਇਸ ਨੂੰ ਸਾਂਝਾ ਆਦਮੀ ਮਨਕੇ, ਇਸ ਦੇ ਹਥੋਂ ੧ ਮਾਘ ਸੰਮਤ ੧੬੪੫ ਨੂੰ ਸ੍ਰੀ ਹਰਿਮੰਦਰ ਦੀ ਨੀਂਹ ਰਖਵਾਈ ਸੀ। ਜਿਸ ਕਾਰਨ ਸਿੱਖਾਂ ਵਿਚ ਇਸ ਦੀ ਇੱਜ਼ਤ ਵਧੀ। ਵੈਸੇ ਗੁਰੂ ਜੀ ਨਾਲ ਇਸ ਦਾ ਪ੍ਰੇਮ ਸੰਤੋਖਸਰ ਦੀ ਪੂਰਨਤਾ ਸਮੇਂ ੧ ਫਗਣ ਸੰਮਤ ੧੬੪੫ ਖਾਸ ਤੌਰ ਪਰ ਵਧਿਆ ਉਸ ਵੇਲੇ ਤੋਂ ਇਹ ਆਪ ਨੂੰ ਗੁਰੂ ਜੀ ਦਾ ਮੁਰੀਦ ਸਮਝਦਾ ਸੀ। ਪੰਚਮ ਗੁਰੂ ਜੀ ਦੀ ਸ਼ਹੀਦੀ ਦੇ ਮੌਕੇ ਪਰ ਇਸ ਨੇ ਉਨ੍ਹਾਂ ਦੀ ਰਿਹਾਈ ਤੇ ਬੇ-ਗੁਨਾਹੀ ਵਾਰੇ ਹਾਹ ਦਾ ਨਾਹਰਾ ਲਾਇਆ, ਕਰਨੀ ਵਾਲਾ ਫਕੀਰ ਹੋਣ ਕਰਕੇ ਉਸ ਨੇ ਗੁਸੇ ਵਿਚ ਆਕੇ ਨਾਹਰਾ

ਲਾਇਆ ਸੀ, ਕਿ ਹੁਕਮ ਕਰੋਂ ਤਾਂ ਮੈਂ ਹੁਣੇ ਲਾਹੌਰ ਨੂੰ ਤਬਾਹ ਕਰਾਂ? ਗੁਰੂ ਜੀ ਨੇ ਕਿਹਾ ਸਾਡੀ ਸ਼ਹੀਦੀ 'ਸ਼ਾਂਤਮਈ' ਰਹਿਕੇ ਹੋਣੀ ਹੈ, ਸਬਰ ਕਰੋ। ਅਸੀਂ ਅਕਾਲੀ ਭਾਣੇ ਪਰ ਸ਼ਾਂਕਰ ਹਾਂ, ਗੁਰੂ ਘਰ ਵਿਖੇ ਸਰਬ ਤਾਕਤਾਂ ਹਨ ਪਰ ਹਾਲੀ 'ਗਰੀਬੀ ਗਦਾ ਹਮਾਰੀ' ਪਰ ਅਮਲ ਕਰਨਾ ਹੈ ਸਮਾਂ ਆਵੇਗਾ ਦੁਸਟਾਂ ਦਾ ਨਾਸ਼ ਹੋ ਜਾਣਾ ਹੈ। ਹਰਿਗੋਬਿੰਦ ਜੀ ਦੁਸ਼ਟਾਂ ਦਾ ਨਸ਼ਟ ਕਰਨ ਵਾਸਤੇ ਪ੍ਰਗਟੇ ਹਨ। ਮੀਆਂ ਮੀਰ ਦੇ ਨਾਮ ਪਰ ਛਾਵਨੀ ਤੇ ਰੇਲਵੇ ਸਟੇਸ਼ਨ ਭੀ ਪਿਆ।

## ਸ਼ਾਹਜ਼ਾਦਾ ਖੁਸਰੋ

ਸਲੀਮ (ਜਹਾਂਗੀਰ) ਦਾ ਪੁਤਰ ਖੁਸਰੋ, ਵੇਦਾਂਤੀ ਤੇ ਸੂਫੀ ਖਿਆਲੀਆ ਸੀ। ਇਹ ਆਪਣੇ ਦਾਦਾ ਅਕਬਰ ਬਾਦਸ਼ਾਹ ਦੇ ਖਿਆਲਾਂ ਨਾਲ ਸਹਿਮਤ ਸੀ। ਅਕਬਰ ਦਾ ਖਿਆਲ ਏਸੇ ਨੂੰ ਰਾਜ ਗੱਦੀ ਦੇਣੇ ਦਾ ਸੀ, ਜਿਸ ਕਾਰਨ ਇਸਦਾ ਪਿਉ ਸਲੀਮ ਸ਼ਾਹ ਚਿਤੋਂ ਇਸਦਾ ਵੈਰੀ ਸੀ। ਰਾਜਪੂਤ ਰਾਜੇ ਜੋ ਕਿ ਅਕਬਰ ਨੂੰ ਆਪਣੀ ਲੜਕੀਆਂ ਦੇ ਡੋਲੇ ਦੇਕੇ, ਵਡੇ ਵਡੇ ਔਹਦਿਆਂ ਪਰ ਸਨ ਔਰ ਮੀਏ ਕੇ ਬਣਕੇ ਅਕਬਰ ਦੇ ਚਲਾਏ ਮਤ ਦੀਨੇ ਇਲਾਹੀ ਦੇ ਹਾਮੀ ਸਨ। ਜਹਾਂਗੀਰ ਖੁਦ ਰਾਜਪੂਤਣੀ ਦੇ ਪੇਟੋਂ ਸੀ. ਇਸ ਨੇ ਰਾਜਾ ਭਗਵਾਨ ਦਾਸ ਦੀ ਲੜਕੀ ਦਾ ਡੋਲਾ ਲਿਤਾ ਜਿਸ ਥੀਂ ਸੰਨ ੧੫੮੭ ਵਿਖੇ ਸ਼ਾਹਜ਼ਾਦਾ ਖੁਸਰੋ ਜਨਮਿਆ।

ਰਾਜਪੂਤ ਚਿਤੋਂ ਚਾਹੁੰਦੇ ਸਨ ਕਿ ਗੱਦੀ ਖੁਸਰੋ ਨੂੰ ਮਿਲੇ ਤਾਂ ਠੀਕ ਹੈ, ਕਿਉਂਕਿ ਸਲੀਮ ਸ਼ਾਹ (ਜਹਾਂਗੀਰ ਸ਼ੁਰੂ ਤੋਂ ਕੱਟਰ ਮੁਲਾਣਿਆਂ ਦੀ ਸੀਖਤ ਹੇਠਾਂ ਸੀ ਜੋ ਕਿ ਦੀਨੇ ਇਲਾਹੀ ਦੇ ਦੁਸ਼ਮਨ ਸਨ। ਖੁਸਰੋ ਦਾ ਮਾਮਾ ਮਾਨ ਸਿੰਘ ਭੀ ਖੁਸਰੋ ਦੇ ਹਕ ਵਿਚ ਸੀ। ਬਾਦਸ਼ਾਹ ਅਕਬਰ ਨੇ ਸੋਚਕੇ ਕਿ ਮਤਾਂ ਪਿਉ ਪੁਤ ਵਿਚ ਬਗਾਵਤ ਨਾ ਹੋ ਜਾਵੇ, ਅਖੀਰ ਸਮੇਂ ਸਲੀਮ ਨੂੰ ਗੱਦੀ ਦੇ ਗਿਆ। ਸਲੀਮ ਨੂੰ ਖੁਸਰੋ ਵਲੋਂ ਡਰ ਸੀ ਮਤਾਂ ਇਹ ਰਾਜਪੂਤਾਂ ਦੀ ਮਦਦ ਨਾਲ ਬਗਾਵਤ ਨਾ ਕਰ ਦੇਵੇ ਤੇ ਇਸ ਦੇ ਹਮਾਇਤੀਆਂ ਦਾ ਭੀ ਉਸਨੂੰ ਪਤਾ ਸੀ। ਇਸਨੇ ਮੁਲਾਂ ਮੁਲਾਣਿਆਂ ਨੂੰ ਸਦਕੇ ਆਪਣੇ ਪੱਖ ਵਿਚ ਕੀਤਾ ਤੇ ਇਕਰਾਰ ਕੀਤਾ ਕਿ ਉਹ ਦੀਨੇ ਇਲਾਹੀ ਦੇ ਹਕੀਆਂ ਤੇ ਖੁਸਰੋ ਔਰ ਉਸਦੇ ਮਦਦੀਆਂ ਨੂੰ ਕੁਚਲ ਕੇ ਠੀਕ ਤੌਰ ਪਰ ਇਸਲਾਮ ਮਤ ਦਾ ਪ੍ਰਚਾਰ ਕਰੇਗਾ। ਇਸ ਨੇ ਗੱਦੀ ਪਰ ਬੈਠਣ ਸਾਰ ਖੁਸਰੋ ਨੂੰ ਕੈਦ ਕਰ ਲਿਆ। ਖੁਸਰੋ ਨੂੰ ਰਾਜ ਕਰਨੇ ਦੀ ਲਾਲਸਾ ਨਹੀਂ ਸੀ, ਉਹ ਫਕੀਰ ਦੋਸਤ ਬੰਦਾ ਸੀ ਹਾਂ ਰਾਜਪੂਤ ਉਸ ਦੀ ਗੱਦੀ ਦੇ ਹਕ ਵਿਚ ਸਨ। ਰਾਜਪੂਤਾਂ ਨੇ ਗੰਢ ਤਰੁਪ ਕਰਕੇ ਸ਼ਾਹਜ਼ਾਦੇ ਨੂੰ ਆਗਰੇ ਦੀ ਕੈਦ ਵਿਚੋਂ ਨਿਕਲਵਾਕੇ ਨਠਾ ਦਿਤਾ, ਖੁਸਰੋ ਤੇ ਉਸਦੇ ਕੁਝ ਮਦਦੀ ਅਹਿਲਕਾਰ ਮਾਰੇ ਡਰ ਦੇ ਪੰਜਾਬ ਵਿਚ ਦੀ ਕਾਬਲ ਵਲ ਨੂੰ ਨਠੇ ਜਾ ਰਹੇ ਸਨ। ਜਹਾਂਗੀਰ ਨੇ ਪਤਾ ਲਗਣ ਸਾਰ, ਆਪਣੀ ਫੌਜ ਲੈਕੇ ਇਨ੍ਹਾਂ ਨੂੰ ਗ੍ਰਿਫਤਾਰ ਕਰਣ ਵਾਸਤੇ ਪਿਛੇ ਲਗ ਪਿਆ। ਖੁਸਰੋ ਤੇ ਇਸਦੇ ਹਾਮੀਆਂ ਨੂੰ ਇਲਮ ਸੀ ਕਿ ਜਹਾਂਗੀਰ ਉਨ੍ਹਾਂ ਨੂੰ ਬੁਰੀ ਮੌਤੇ ਮਰਵਾ ਸੁਟੇਗਾ। ਬਸ! ਇਸੇ ਦਾ ਨਾਮ ਬਗਾਵਤ ਸੀ। ਖੁਸਰੋ ਪਾਸ ਕੋਈ ਫੌਜ ਨਹੀਂ ਸੀ। ਦੋ ਚਾਰ ਸੌ ਸਾਥੀ ਕੇਵਲ ਜਾਨਾਂ ਬਚੌਣ ਵਾਲੇ ਸਨ। ਚੂੰਕਿ ਬਿਆਸਾ ਤੋਂ ਪਾਰ ਹੋਣ ਦਾ ਰਸਤਾ ਗੋਇੰਦਵਾਲ ਦੇ ਪਾਸ ਦੀ ਸੀ, ਹੋ ਸਕਦਾ ਹੈ ਕਿ ਖੁਸਰੋ ਕੋਈ ਮਿੰਟ ਘੰਟੇ ਪੰਰਮ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਅਟਕਿਆ ਹੋਵੇ। ਪਰ ਗੁਰੂ ਜੀ ਤਾਂ ਅੰਮ੍ਰਿਤਸਰ ਸਨ, ਸੁਤੇ ਗੋਇੰਦਵਾਲ ਆਏ ਹੋਏ ਹੋਣ, ਨਿਆਰੀ ਬਾਤ ਹੈ। ਖੁਸਰੋ ਵਧ ਅਟਕ ਹੀ ਨਹੀਂ ਸਕਦਾ ਸੀ ਉਸ ਨੂੰ ਪਤਾ ਸੀ, ਉਸਦੇ ਪਿਛੇ

ਜਹਾਂਗੀਰ ਫੌਜ ਲਈ ਆ ਰਿਹਾ ਹੈ। ਵਿਪਦਾ ਵਿਚ ਮਹਾਤਮਾਂ ਦੇ ਦਰਸ਼ਨ ਕਰਨ ਦੇ ਕੁਦਰਤੀ ਖਿਆਲ
ਹੁੰਦੇ ਹਨ, ਜਿਵੇਂ ਕਿ ਹਮਾਯੂੰ ਬਾਦਸ਼ਾਹ ਕਾਬਲ ਨੂੰ ਨਠਿਆ ਜਾਂਦਾ ਗੁਰੂ ਅੰਗਦ ਦੇਵ ਜੀ ਦੇ ਦਰਸ਼ਨਾਂ
ਵਾਸਤੇ ਖਡੂਰ ਪਹੁੰਚਿਆ, ਪਰ ਪਿਛੋਂ ਉਸਦੇ ਮਿਲਣ ਨੂੰ ਬਗਾਵਤ ਬਣਾ ਕੇ ਗੁਰੂ ਅੰਗਦ ਦੇਵ ਜੀ ਨੂੰ
ਤਕਲੀਫ ਦਿਤੀ ਜਾ ਸਕਦੀ ਸੀ। ਦਰਿਆਇ ਚਨਾਬ ਦਾ ਰਸਤਾ ਖਰਾਬ ਹੋ ਜਾਣ ਕਰਕੇ, ਖੁਸਰੋ ਔਰ
ਉਸਦੇ ਸਾਥੀ ਪੱਤਣ ਪਰ ਜਹਾਂਗੀਰ ਨੇ ਫੌਜ ਨਾਲ ਜਾ ਗ੍ਰਿਫਤਾਰ ਕੀਤੇ। ਉਹ ਲਾਹੌਰ ਲਿਆਕੇ
ਗਾਈਆਂ, ਖੋਤੀਆਂ ਦੇ ਚਮਾਂ ਵਿਚ ਸਲਵਾਕੇ ਬਹੁਤ ਬੁਰੀ ਤਰਾਂ ਮਾਰੇ ਗਏ। ਖੁਸਰੋ ਨੂੰ ਲਾਹੌਰ ਲਿਆਕੇ,
ਉਸਦੇ ਜਨਮ ਸਥਾਨ ਵਿਚ ਕੈਦ ਕਰ ਲਿਆ। ਅਸਲੀ ਬਗਾਵਤ ਤਾਂ ਦੀਨੇ ਇਲਾਹੀ ਦੇ ਹਾਮੀਆਂ ਤੇ
ਰਾਜਪੂਤਾਂ ਨੂੰ ਕੁਚਲਨੇ ਦਾ ਨਾਮ ਹੀ ਸੀ, ਖੁਸਰੋ ਨੇ ਕੋਈ ਬਗਾਵਤ ਨਹੀਂ ਕੀਤੀ ਤੇ ਨਾ ਹੀ ਉਹ ਰਾਜ
ਗੱਦੀ ਦਾ ਲਾਲਚੀ ਸੀ। ਬਗਾਵਤ ਦੇ ਨਾਮ ਹੇਠਾਂ ਜਹਾਂਗੀਰ ਨੇ ਆਪਣੇ ਮੁਖਾਲਫਾਂ ਤੇ ਦੀਨ ਇਲਾਹੀ
ਦੇ ਪ੍ਰਚਾਰਕਾਂ ਨੂੰ ਮਾਰਿਆ। ਅਬੁਲ ਫਜ਼ਲ ਜੈਸੇ ਏਸੇ ਕਾਰਨ ਮਰਵਾਏ ਗਏ। ਏਸੇ ਤਰਾਂ ਗੁਰੂ ਜੀ ਪਰ
ਬਗਾਵਤ ਦੀ ਸਾਜ਼ਸ਼ ਘੜੀ ਗਈ। ਖੁਸਰੋ ਨੂੰ ਗੁਰੂ ਜੀ ਨੇ ਕੋਈ ਤਿਲਕ ਨਹੀਂ ਲਾਇਆ ਤੇ ਨਾਹੀ
ਕੋਈ ਰੁਪਿਆ ਦਿਤਾ ਸੀ ਤੇ ਨਾ ਹੀ ਕੋਈ ਪਹਿਲਾਂ ਕਥੀ ਮਥੀ ਬਾਤ ਸੀ। ਜਦ ਖੁਸਰੋ ਹੀ ਜਾਨ ਬਚਾਕੇ
ਨਠਿਆ ਜਾਂਦਾ ਭਗੌੜਾ ਸੀ, ਗੁਰੂ ਜੀ ਬਾਗੀ ਕਿਵੇਂ ਹੋਏ? ਸਿਖਾਂ ਪਾਸ ਸਵਾਏ ਮਾਲਾ ਦੇ ਸ਼ਸਤ੍ਰ ਅਸਤ੍ਰ
ਹੀ ਨਹੀਂ ਸਨ। ਬਾਗੀ ਕਿਵੇਂ ਬਣੇ? ਭਾਰਤ ਵਰਸ਼ ਇਤਿਹਾਸ ਦੇ ਕਰਤਾ ਈਸ਼ਵਰੀ ਪ੍ਰਸਾਦ ਨੇ ਭਾਗ
ਦੂਜੇ ਪੰਨਾ ੪੫ ਵਿਖੇ ਸਾਫ ਲਿਖਿਆ ਹੈ ਕਿ ਖੁਸਰੋ ਚਾਰ ਸਾਲ ਲਾਹੌਰ ਕੈਦ ਰਿਹਾ, ਉਪਰੰਤ ਜਹਾਂਗੀਰ
ਉਸ ਨੂੰ ਦਖਣ ਵਲ ਨਾਲ ਲੈ ਗਿਆ, ਇਸ ਦੀਆਂ ਅਖਾਂ ਨਿਕਲਵਾ ਦਿਤੀਆਂ, ਪੰਦਰਾਂ ਸਾਲ ਕੈਦ ਰਖ
ਕੇ ਪੈਂਤੀਸ ਸਾਲ ਦੀ ਉਮਰ ਵਿਚ ਮਾਰਿਆ।

ਨੋਟ–ਕਈਆਂ ਨੇ ਇਸਦੀ ਮੌਤ ਦਾ ਸੰਨ ੧੬੨੨ ਈ: ਮੰਨਿਆ ਹੈ ਇਸ ਦੀ ਮੌਤ
ਸ਼ਾਹਜ਼ਾਦਾ ਖੁਰਮ (ਸ਼ਾਹਜਹਾਨ) ਦੇ ਹਥੋਂ ਹੋਣੀ ਦੱਸੀ ਹੈ।

ਬੁਰਹਾਨ ਪੁਰ ਵਿਖੇ ਮਰਵਾਇਆ ਗਿਆ ਇਸ ਦੇ ਹਮਾਇਤੀਆਂ ਦੇ ਮਾਰਨ ਵਾਰੇ ਹਿੰਦ
ਦੇ ਇਤਿਹਾਸ ਵਿਖੇ ਪੰਨਾ ੧੭੧ ਪਰ ਜ਼ਿਕਰ ਹੈ। ਹਿੰਦੁਸਤਾਨ ਦਾ ਇਤਿਹਾਸ ਭਾਗ ਦੂਜੇ ਵਿਖੇ,
ਭਾਗ ਚੰਦ ਦੀ ਲਿਖਤ ਪੰਨਾ ੯੧ ਪਰ ਜ਼ਿਕਰ ਹੈ। ਖੁਸਰੋ ਦੀ ਬਗਾਵਤ ਦਾ ਜ਼ਿਕਰ ਕਿਸੇ ਭੀ ਪੁਰਾਣੇ
ਇਤਿਹਾਸ ਵਿਖੇ ਸਪਸ਼ਟ ਨਹੀਂ ਔਂਦਾ। ਸਿਰਫ ਇਤਨਾ ਹੀ ਕਸੂਰ ਸੀ ਕਿ ਓਹ ਆਪਣੇ ਬਾਪ ਨੂੰ
ਬੇਅਦਬੀ ਨਾਲ ਪੇਸ਼ ਆਇਆ। ਤਾਰੀਖ ਅਲਾਹਾਬਾਦ ਪਹਿਲੇ ਭਾਗ ਵਿਚ ਸਯਦ ਮਕਬੂਲ ਅਹਿਮਦ
ਨੇ ਸਿੱਧ ਕੀਤਾ ਹੈ ਕਿ ਖੁਸਰੋ ਬੇਕਸੂਰ ਹੀ ਮਾਰਿਆ ਗਿਆ, ਸੋ ਜਦ ਖੁਸਰੋ ਹੀ ਬਾਗੀ ਸਿੱਧ ਨਹੀਂ
ਹੁੰਦਾ, ਗੁਰੂ ਜੀ ਬਾਗੀ ਕਿਵੇਂ ਬਣੇ? ਬਾਗੀ ਹੋਣ ਦੀ ਮਨ ਘੜਤ ਸਾਜ਼ਸ਼ ਸੀ।

ਨੋਟ:–ਤੁਜ਼ਕੇ ਜਹਾਂਗੀਰੀ ਦੀ ਲਿਖਤ ਦਾ ਪਹਿਲੇ ਲਿਖਾਰੀਆਂ ਨੂੰ ਇਲਮ ਨਹੀਂ ਸੀ
ਛਪਣੇ ਪਰ ਹੀ ਆਮ ਲੋਕਾਂ ਵਿਚ ਆਈ ਹੈ, ਨਹੀਂ ਤਾਂ ਓਹ ਜ਼ਰੂਰ ਆਪਣੀ ਲਿਖਤਾਂ ਵਿਚ ਜਹਾਂਗੀਰ
ਦੇ ਇਰਾਦੇ ਨੂੰ ਲਿਖਦੇ 'ਮੋਹਸਨ ਫਾਨੀ ਲਿਖਦਾ ਹੈ ਕਿ ਥਾਨੇਸਰ ਦੇ ਸ਼ੇਖ ਨਿਜ਼ਾਮ ਨੂੰ, ਖੁਸਰੋ ਦੇ
ਹੱਕ ਵਿਚ ਕਰਨ ਬਦਲੇ ਜਹਾਂਗੀਰ ਨੇ ਉਸ ਨੂੰ ਜਲਾਵਤਨ ਕੀਤਾ ਸੀ (ਦੁਬਿਸਤਾਨੇ ਮਜ਼ਾਹਿਬ੨–੨੭੩)
ਮਿਸਟਰ ਕਨਿੰਘਮ ਨੇ ਲਿਖਿਆ ਹੈ ਕਿ 'ਮੈਮਾਇਰ ਦੇ ਪੰਨਾ ੮੮ ਦੀ ਲਿਖਤ ਹੈ ਕਿ ਜਹਾਂਗੀਰ ਨੇ
ਸੱਤ ਸੋ ਬਾਗੀਆਂ ਦੇ ਸਿਰ ਕਟਕੇ, ਸ਼ੇਖ ਨਿਜ਼ਾਮ ਥਾਨੇਸਰੀ ਨੂੰ ਬਤੌਰ ਤੁਹਫੇ ਦੇ ਪੇਸ਼ ਕੀਤੇ ਸਨ,

ਮੋਹਸਨ ਫਾਨੀ ਲਿਖਦਾ ਹੈ ਕਿ ਚੰਦੂ ਸ਼ਾਹ ਨੇ ਬਾਦਸ਼ਾਹ ਨੂੰ ਇਹ ਕਹਿਕੇ ਭੜਕਾਇਆ ਕਿ ਗੁਰੂ ਬਾਗੀ ਅਰ ਖੁਸਰੋ ਦੀ ਬਗਾਵਤ ਦਾ ਸਹਾਇਕ ਹੈ। ਇਸ ਤੋਂ ਸਾਬਤ ਹੈ। ਕਿ ਜਹਾਂਗੀਰ ਦਾ ਇਹ ਲਿਖਣਾਂ ਕਿ ਗੁਰੂ ਜੀ ਨੇ ਬਾਗੀ ਖੁਸਰੋ ਦੇ ਹੱਕ ਵਿਚ ਦੁਆ ਕੀਤੀ ਤੇ ਤਿਲਕ ਲਾਇਆ ਝੂਠਾ ਇਲਜ਼ਾਮ ਹੈ। ਦੁਆ ਕਰਨੇ ਵਾਲਾ ਅਸਲੋਂ ਸ਼ੇਖ ਨਿਜ਼ਾਮ ਸੀ, ਜਹਾਂਗੀਰ ਨੇ ਉਸ ਨੂੰ ਦੇਸ਼ ਨਿਕਾਲੇ ਨਾਲ ਮੱਕੇ ਦੇ ਹਜ ਕਰਨੇ ਦਾ ਖਰਚਾ ਭੀ ਦਿਤਾ ਸੀ, ਕਿਉਂਕਿ ਓਹ ਮੰਨਿਆ ਹੋਇਆ ਮੁਸਲਮਾਨ ਪੀਰ ਸੀ।

## ਗੁਰਿਆਈ ਤੇ ਸ਼ਹੀਦੀ ਸਮਾਂ

ਸ੍ਰੀ ਗੁਰੂ ਅਰਜਨ ਦੇਵ ਜੀ ੧੯ ਵੈਸਾਖ ਸੰਮਤ ੧੬੨੦ ਮੁਤਾਬਕ ੧੫ ਅਪ੍ਰੈਲ ਸੰਨ ੧੫੬੩ ਨੂੰ ਗੋਇੰਦਵਾਲ ਵਿਖੇ ਜਨਮੇ ਸਨ।

੨ ਅੱਸੂ ਸੰਮਤ ੧੬੩੮ ਮੁਤਾਬਿਕ ੧ ਸਤੰਬਰ ਸੰਨ ੧੫੮੧ ਨੂੰ ਗੁਰੂ ਗੱਦੀ ਪਰ ਸੁਸ਼ੋਭਤ ਹੋਏ। ਗੁਰੂ ਜੀ ਦੋ ਹਾੜ (ਜੇਠ ਸੁਦੀ ਚੌਥ) ਸੰਮਤ ੧੬੬੩ ਬਿਃ ਮੁਤਾਬਕ ੩੦ ਮਈ ਸੰਨ ੧੬੦੬ ਈਃ ਨੂੰ ਸ਼ਹੀਦ ਹੋਏ। ਚੌਤੀਸ ਸਾਲ ਨੌਂ ਮਹੀਨੇ ਗੁਰਿਆਈ ਕੀਤੀ। ਆਪ ਜੀ ਦੀ ਕੁਲ ਉਮਰ ਤ੍ਰਿਤਾਲੀ ਸਾਲ ਡੂਢ ਮਹੀਨੇ ਦੀ ਸੀ।

ਗੁਰੂ ਅਰਜਨ ਦੇਵ ਜੀ ਨੇ ੨੩੨੧ ਸ਼ਬਦ ਸਲੋਕ ਉਚਾਰਕੇ 'ਮੁੰਦਾਵਣੀ, ਉਚਾਰਕੇ ਭੋਗ ਪਾਇਆ। ਆਪ ਦੀ ਰਚਨਾ ਤੋਂ ਪਤਾ ਲਗਦਾ ਹੈ ਕਿ ਆਪ ਮਹਾਂ ਕਵੀ ਸਨ, ਸਭ ਨਾਲੋਂ ਵਧ ਆਪ ਦੀ ਰਚਨਾ ਹੈ। 'ਸ਼ਾਂਤਿ-ਪੁੰਜ' ਮੂਰਤਿ ਸਤਿਗੁਰੂ ਅਰਜਨ ਦੇਵ ਜੀ ਸ਼ਹੀਦਾਂ ਦੇ ਸਿਰਤਾਜ ਜੀ ਦੀ ਸਿੱਖ ਧਰਮ ਵਿਖੇ ਸਭ ਤੋਂ ਪਹਿਲੀ ਸ਼ਹੀਦੀ ਹੋਈ ਹੈ। ਇਸ ਪਵਿੱਤ੍ਰ ਸ਼ਹੀਦੀ ਨੇ ਸਿੱਖਾਂ ਦੀ ਹੀ ਕਾਇਆਂ ਨਹੀਂ ਪਲਟ ਸੁਟੀ, ਬਲਕਿ ਸਾਰੇ ਭਾਰਤ ਵਰਸ਼ ਨੂੰ ਸ਼ਾਂਤੀ ਤੇ ਸਬਰ ਦਾ ਸਬਕ ਸਿਖਾ ਕੇ ਉਸ ਪਰ ਚੱਲਣ ਲਈ ਨਮੂਨਾ ਬਣਕੇ ਦਿਖਾ ਦਿੱਤਾ ਤੇ ਮੁਰਦਿਆਂ ਵਿਚ ਧਰਮ ਜੀਵਨ ਦੀ ਰੂਹ ਫੂਕ ਦਿਤੀ। ਭਾਈ ਗੁਰਦਾਸ ਜੀ ਨੇ ਪੰਚਮ ਗੁਰੂ ਜੀ ਦੇ ਅਸਹਿ ਦੁਖ ਝੱਲਕੇ ਨਿਰਲੇਪ ਰਹਿਣ ਤੇ ਭਾਣਾ ਮੰਨਣ ਦੇ ਸਬੰਧ ਵਿਚ ਵਾਰ ੨੪ ਦੀ ਪੌੜੀ ੨੩ ਦੁਆਰੇ ਪ੍ਰਗਟ ਕੀਤਾ ਹੈ। ਯਥਾਃ-

> ਰਹਿੰਦੇ ਗੁਰ ਦਰਿਆਉ ਵਿਚ, ਮੀਨ ਕੁਲੀਨ ਹੇਤ ਨਿਰਬਾਣੀ। ਦਰਸ਼ਨ ਦੇਖ ਪਤੰਗ ਜਿਉਂ, ਜੋਤੀ ਅੰਦਰ ਜੋਤ ਸਮਾਣੀ। ਸ਼ਬਦ ਸੁਰਤ ਲਿਵ ਮ੍ਰਿਗ ਜਿਉਂ, ਭੀੜ ਪਈ ਚਿਤ ਅਵਰ ਨ ਜਾਣੀ। ਚਰਨ ਕਵਲ ਮਿਲ ਭਵਰ ਜਿਉਂ, ਸੁਖ ਸੰਪਟ ਵਿਚ ਰੈਣ ਵਿਹਾਣੀ। ਗੁਰ ਉਪਦੇਸ਼ ਨ ਵਿਸਰੇ, ਬਾਬੀਹੇ ਜਿਉਂ ਆਖ ਵਖਾਣੀ। ਗੁਰਮੁਖ ਸੁਖ ਫਲ ਪਿਰਮ ਰਸ, ਸਹਿਜ ਸਮਾਧਿ ਸਾਧ ਸੰਗ ਜਾਣੀ। ਗੁਰੂ ਅਰਜਨ ਵਿਟਹੁ ਕੁਰਬਾਣੀ॥

ਗੁਰੂ ਜੀ ਨੇ ਅੰਤਮ ਸਮੇਂ ਹੇਠਾਂ ਲਿਖਿਆ ਸ਼ਬਦ ਗਾਵਿਆ ਸੀ। ਗੁਰ ਪੂਰੇ ਰਖਿਆ ਦੇ ਹਾਥਿ॥ ਪ੍ਰਗਟ ਭਇਆ ਜਨ ਕਾ ਪ੍ਰਤਾਪ॥ ਹਰ ਗੁਰ ਜਪੀ ਗੁਰੂ ਗੁਰ ਧਿਆਈ॥ ਜੀਆ ਕੀ

ਅਰਦਾਸਿ ਗੁਰੂ ਮਹਿ ਪਾਈ ॥ ਰਹਾਉ ॥ ਸਰਨ ਪਰੇ ਸਾਚੇ ਗੁਰ ਦੇਵ ॥ ਪੂਰਨ ਹੋਈ ਸੇਵਕ ਕੀ ਸੇਵ ॥ ਜੀਓ ਪਿੰਡ ਜੋਬਨ ਰਾਖਿ ਪ੍ਰਾਨ ॥ ਕਹੁ ਨਾਨਕ ਗੁਰ ਕਉ ਕੁਰਬਾਨ ॥ ਆਸਾ ਮਃ ੫ ॥

ਨੋਟਃ—ਭਾਈ ਗੁਰਦਾਸ ਜੀ ਲਿਖਦੇ ਹਨ ਕਿ 'ਗੁਰੂ ਅਰਜਨ ਦੇਵ ਜੀ, ਗੁਰੂ ਹਰਿਗੋਬਿੰਦ ਇਕੋ ਸਰੂਪ ਹਨ, ਫਰਕ ਮਨਣਾ ਭੁਲੇਖਾ ਹੀ ਹੈ 'ਹਰਿਗੋਬਿੰਦ ਗੁਰ ਅਰਜਨ ਹੁ ਆਦਿ ਪੁਰਖ ਆਦੇਸ਼ ਕਰਾਯਾ ॥ ਸੱਚੇ ਸੁਝ ਨ ਲੁਕੇ ਲੁਕਾਯਾ ॥ ੨੬ ॥ ੩੪ ॥ ਹਰਿਗੋਬਿੰਦ ਗੁਰੂ ਅਰਜਨ ਹੁ, ਗੁਰ ਗੋਬਿੰਦ ਹੋਈ ॥ ਗੁਰਮੁਖ ਫਲ ਪਿਰਮ ਰਸ ਸਤਸੰਗ ਅਲੋਈ ॥ ਗੁਰੂ ਗੋਵਿੰਦ ਹੁ ਬਾਹਿਰਾ, ਦੂਜਾ ਨਹੀਂ ਕੋਈ ॥ ੩੮ ॥ ੨੦ ॥

# ਪੰਚਮ ਗੁਰੂ ਜੀ ਦੇ ਖਾਸ ਪ੍ਰੇਮੀ ਸਿੱਖ

## ਭਾਈ ਬੂੜਾ (ਬਾਬਾ ਬੁੱਢਾ) ਜੀ

ਆਪ ਦਾ ਪਿੰਡ ਕਥੂ ਨੰਗਲ (ਅੰਮ੍ਰਿਤਸਰ) ਪਿਤਾ ਦਾ ਨਾਮ ਸੁੱਘਾ (ਰੰਧਾਵਾ ਜ਼ੀਮੀਦਾਰ) ਤੇ ਮਾਤਾ ਗੌਰਾਂ ਸੀ। ਜਨਮ ਸੱਤ ਕਤਕ ਸੰਮਤ ੧੫੬੩ ਬਿਃ ਅਤੇ ਸੰਮਤ ੧੫੭੫ ਬਿਃ ਦਾ ਸੀ। ਆਪ ਨੇ ਕਰਤਾਰਪੁਰ ਪਹੁੰਚਕੇ ਗੁਰੂ ਨਾਨਕ ਜੀ ਪਾਸੋਂ ਦੀਖਿਆ ਲਿਤੀ। ਆਪ ਸੰਮਤ ੧੬੬੧ ਬਿਃ ਨੂੰ ਸ੍ਰੀ ਹਰਿਮੰਦਰ ਸਾਹਿਬ ਦੇ ਪਹਿਲੇ ਗ੍ਰੰਥੀ ਨੀਯਤ ਹੋਏ। ਆਪ ਦਾ ਦੇਹਾਂਤ ਸੰਮਤ ੧੬੮੮ ਬਿਃ ਵਿਖੇ ਰਮਦਾਸ ਪਿੰਡ ਹੋਇਆ। ਸਥਾਨ ਦਾ ਨਾਮ 'ਸਚ ਖੰਡ' ਹੈ ਆਪ ਦੀ ਵੰਸ ਵਿਚ ਭਾਈ ਭਾਨਾ, ਝੰਡਾ ਰਾਮ ਕੋਇਰ (ਗੁਰਬਖਸ਼ ਸਿੰਘ) ਕਈ ਪ੍ਰਸਿੱਧ ਸਿੱਖ ਹੋਏ।

ਆਪ ਵਧ ਸਮਾਂ ਚੰਡ ਕਸੈਲ ਦੇ ਬੀੜ ਵਿਖੇ ਰਹੇ, ਜੋ ਕਿ ਅੰਮ੍ਰਿਤਸਰ ਤੋਂ ਪੰਜ ਕੋਹ ਤੇ ਬਾਸਰਕੇ ਤੋਂ ਤਿੰਨ ਕੋਹ ਪਰ ਹੈ। ਬਾਬਾ ਜੀ ਕਰਤਾਰ ਪੁਰ ਵਿਖੇ ਸੰਮਤ ੧੫੯੩ ਬਿਃ ਵਿਖੇ ਆਏ, ਚੰਗੀਆਂ ਬਾਤਾਂ ਕਰਨ ਕਰਕੇ ਗੁਰੂ ਨਾਨਕ ਜੀ ਨੇ ਫੁਰਮਾਯਾ ਸੀ ਉਮਰ ਤਾਂ ਹਾਲੀ ਛੋਟੀ ਹੈ ਪਰ ਬਾਤਾਂ ਬੁਢਿਆਂ ਵਾਲੀਆਂ ਹਨ 'ਜਿਸ ਪਰ ਆਪ ਦਾ ਨਾਮ ਹੀ ਬਾਬਾ ਬੁੱਢਾ ਜੀ ਪ੍ਰਚਲਤ ਹੋ ਗਿਆ। ਆਪ ਨੇ ਗੁਰੂ ਨਾਨਕ ਜੀ ਦੀ ਹਜੂਰੀ ਵਿਚ ਰਹਿਕੇ ਗੁਰਮਤ ਸਿੱਖੀ ਅਤੇ ਕਰਤਾਰ ਪੁਰ ਰਹਿਣ ਵੇਲੇ ਗੁਰਮੁਖੀ ਅੱਖਰ ਪੜ੍ਹੇ ਸਨ, ਗੁਰੂ ਅੰਗਦ ਦੇਵ ਜੀ ਪਾਸ ਆਪ ਖਡੂਰ ਸਾਹਿਬ ਭੀ ਰਹੇ ਉਥੇ ਆਪ ਨੇ ਗੁਰੂ ਹੁਕਮ ਨਾਲ ਗੁਰਮਖੀ ਪਾਠਸ਼ਾਲਾ ਖੋਲ੍ਹ ਕੇ ਗੁਰ ਸਿਖਾਂ ਨੂੰ ਗੁਰਮੁਖੀ ਪੜ੍ਹੌਣ ਦੀ ਸੇਵਾ ਭੀ ਉਠਾਈ, ਖੋਜ ਤੋਂ ਇਓ ਸਾਬਤ ਹੁੰਦਾ ਹੈ, ਕਿ ਭਾਈ ਗੁਰਦਾਸ ਜੀ ਅਚਲ ਵਟਾਲੇ ਦੀ ਸਿਧ ਗੋਸਟ ਸਮੇਂ ਆਪ ਦੇ ਨਾਲ ਹਾਜ਼ਰ ਸਨ ਆਪ ਨੇ ਗੋਸ਼ਟ ਅਖੀਂ ਵੇਖੀ ਤੇ ਕੰਨੀ ਸੁਣੀ ਸੀ।

ਭਾਈ ਗੁਰਦਾਸ ਜੀ ਪਹਿਲੀ ਅਵਸਥਾ ਵਿਦਯਾ ਪੜ੍ਹਦੇ ਰਹੇ ਪਰ ਆਪ ਦੀ ਪ੍ਰਸਿੱਧੀ ਤੀਜੇ ਗੁਰੂ ਜੀ ਦੇ ਸਮੇਂ ਗੋਇੰਦਵਾਲ ਰਹਿਣੇ ਪਰ ਹੋਈ ਸੀ। ਬਾਬਾ ਬੁੱਢਾ ਜੀ ਦਾ ਗੁਰੂ ਘਰ ਵਿਖੇ ਇਤਨਾ ਮਾਣ ਰਿਹਾ ਹੈ, ਕਿ ਛੀਵੇਂ ਗੁਰੂ ਜੀ ਤੀਕ ਆਪ ਜੀ ਦੇ ਹਥੀਂ 'ਗੁਰੂ ਗੱਦੀ ਰਸਮ ਅਦਾ ਕਰਵਾਈ ਜਾਂਦੀ ਰਹੀ। ਤੀਜੇ ਤੇ ਚੌਥੇ ਗੁਰੂ ਜੀ ਪਾਸ ਰਹਿਕੇ ਭੀ ਸੇਵਾ ਕਰਦੇ ਰਹੇ ਪੰਜਵੇਂ ਗੁਰੂ ਜੀ ਦੇ ਸਮੇਂ ਆਪ ਦੀ ਧਾਰਮਿਕ ਅਵਸਥਾ ਬ੍ਰਹਮ ਗਿਆਨੀ ਮਹਾਂ ਪੁਰਸ਼ਾਂ ਦਾ ਰੂਪ ਧਾਰ ਚੁਕੀ ਸੀ। ਆਪ ਉਸ ਸਮੇਂ ਭੀ ਗੁਰੂ ਕੇ ਬੀੜ ਵਿਖੇ ਹੀ ਵਧ ਰਹਿੰਦੇ ਸਨ। ਆਪ ਹਮੇਸ਼ਾ ਸੇਵਾ ਵਿਖੇ ਜੁਟੇ ਰਹੇ,

ਪ੍ਰਕਰਮਾਂ ਵਿਖੇ ਆਪ ਦੀ ਯਾਦ ਵਿਚ ਇਕ ਬੇਰੀ ਵੇਖੀਦੀ ਹੈ ਜਿਥੇ ਆਪ ਬੈਠਿਆ ਕਰਦੇ ਸਨ, ਦੂਜੀ ਤਰਫ ਲਾਗੀ ਬੇਰੀ ਭਾਈ ਸਾਲੋ ਵਾਲੀ ਅਖੌਂਦੀ ਹੈ, ਜਿਸ ਨਾਲ ਭਾਈ ਸੁਖਾ ਸਿੰਘ ਤੇ ਮਹਿਤਾਬ ਸਿੰਘ ਨੇ ਮੱਸੇ ਰੰਘੜ ਨੂੰ ਮਾਰਨ ਵੇਲੇ ਘੋੜੇ ਬੱਧੇ ਸਨ। ਪੰਚਮ ਗੁਰੂ ਜੀ ਕਈ ਵੇਰੀ ਬੀੜ ਵਿਖੇ ਬਾਬਾ ਜੀ ਪਾਸ ਗਏ ਸਨ, ਉਥੇ ਮਾਤਾ ਗੰਗਾ ਜੀ ਤੇ ਗੁਰੂ ਜੀ ਦੀ ਯਾਦ ਵਿਖੇ ਇਕ ਗੁਰਦੁਆਰਾ ਭੀ ਹੈ ਉਥੇ ੨੧ ਅਸੂ ਨੂੰ ਆਮ ਮੇਲਾ ਭਰਦਾ ਹੈ।

ਬਾਬਾ ਜੀ ਪਾਸੋਂ ਪੰਚਮ ਗੁਰੂ ਜੀ ਨੇ (ਗੁਰੂ) ਹਰਿਗੋਬਿੰਦ ਜੀ ਨੂੰ ਗੁਰਮੁਖੀ ਵਿਦਯਾ ਪੜ੍ਹਾਈ ਸੀ ਅਤੇ ਸ਼ਸਤ੍ਰ ਅਸਤ੍ਰ ਵਿਦਯਾ ਵਾਸਤੇ ਹੋਰ ਮਾਸਟਰ ਰਖੇ ਸਨ ਗੁਰ ਬਿਲਾਸ ਮ: ੬ ਵਿਖੇ ਆਪ ਦੇ ਚਲਾਣੇ ਦੀ ਤ੍ਰੀਕ ਇਕਰ ਦਿਤੀ ਹੈ ਭਗਤ ਸਿੰਘ ਸੰਮਤ ਸੁਨੋ, ਮੋਰਾਂ ਸੈ ਵਸ ਜਾਨਾ। ਪਾਂਚੇ ਔਰ ਅੱਸੂ ਸੁਖਦ ਮਾਸ, ਨਵਮ ਦਿਨ ਜਾਨ॥ ਬਾਬਾ ਜੀ ਦੀ ਸਮਾਧੀ ਪਿੰਡ ਕਥੂ ਨੰਗਲ ਵਿਖੇ ਪਠਾਨ ਕੋਟ ਵਾਲੀ ਸੜਕ ਲਾਗੇ ਭੀ ਵੇਖੀ ਜਾਂਦੀ ਹੈ। ਆਪ ਦੇ ਚਲਾਣੇ ਦੀ ਸਹੀ ਤ੍ਰੀਕ ੨੯ ਜੇਠ ਸੰਮਤ ੧੬੯੯ ਬਿ: ਹੈ।

ਨੋਟ:-ਬਾਬਾ ਬੁੱਢਾ ਜੀ ਦੀ ਬੰਸਾਵਲੀ ਇਉਂ ਹੈ:-ਇਨ੍ਹਾਂ ਦਾ ਸਪੁੱਤਰ 'ਭਾਨਾ' ਨੇ ਛੀਵੇ ਗੁਰੂ ਜੀ ਦੇ ਜੰਗ ਵਿਚ ਸ਼ਹੀਦੀ ਪਾਈ। ਅਗੇ 'ਸਰਵਣ' ਪ੍ਰਸਿੱਧ ਸੇਵਕ ਸਤਵੇਂ ਗੁਰੂ ਜੀ ਅਗੇ ਭਾਈ ਝੰਡਾ ਜੀ ਪ੍ਰਚਾਰਕ ਰਹੇ, ਇਨ੍ਹਾਂ ਦੇ ਸਪੁਤ੍ਰ ਭਾਈ ਗੁਰਦਿਤਾ ਜੀ ਨੌਵੇਂ ਗੁਰੂ ਜੀ ਨਾਲ ਦਿਲੀ ਵਿਚ ਸ਼ਹੀਦ ਹੋਏ। ਇਸ ਦਾ ਪੁਤ੍ਰ ਭਾਈ ਰਾਮਕੋਇਰ ਅੰਮ੍ਰਿਤ ਛਕਕੇ ਦਸਮ ਗੁਰੂ ਜੀ ਦੀ ਹਜ਼ੂਰੀ ਵਿਚ ਗੁਰਬਖਸ਼ ਸਿੰਘ ਬ੍ਰਹਮ ਗਿਆਨੀ ਮੰਨਿਆਂ ਹੈ। ਦਸਿਆ ਹੈ ਕਿ ਇਸ ਨੇ ਦਸਾਂ ਗੁਰਾਂ ਦਾ ਜੀਵਨ ਬ੍ਰਿਤਾਂਤ ਜਬਾਨੀ ਲਿਖਵਾਇਆ, ਸੋ ਸਾਖੀ ਭੀ ਇਸ ਦੇ ਨਾਮ ਪਰ ਦਸੀ ਗਈ ਹੈ ਪਰ ਹੈ ਕਿਸੇ ਪੰਡਿਤ ਦੀ ਲਿਖੀ ਹੋਈ।

ਨੋਟ:-ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜਨਮ ਬਾਬਾ ਬੁਢਾ ਜੀ ਦੇ ਵਰ ਨਾਲ ਹੋਣਾ ਲਿਖਿਆ ਹੈ ਪਰ ਇਹ ਕੋਈ ਅਸਚੁਜ ਬਾਤ ਨਹੀਂ ਹੈ। ਬਾਬਾ ਜੀ ਪੂਰਨ ਬ੍ਰਹਮ ਗਿਆਨੀ ਮਹਾਤਮਾਂ ਸਨ। ਮਾਤਾ ਗੰਗਾ ਜੀ ਨੇ ਗੁਰੂ ਜੀ ਪਾਸ ਪੁਤ੍ਰ ਵਾਸਤੇ ਅਰਜ਼ ਗੁਜ਼ਾਰੀ, ਤਾਂ ਗੁਰੂ ਜੀ ਨੇ ਫਰਮਾਯਾ ਅਫਲ ਜਾਣ ਵਾਲੀਆਂ ਹਸਤੀਆਂ ਨੂੰ ਸੰਤਾ ਦੇ ਬਚਨ ਫਲ ਸਹਿਤ ਕਰ ਸਕਦੇ ਹਨ, ਮਾਤਾ ਜੀ ਨੇ ਪੁਛਿਆ, ਮਹਾਰਾਜ ਜੀ! ਕੋਈ ਐਸਾ ਪੂਰਨ ਸੰਤ ਹੈ? ਗੁਰੂ ਜੀ ਨੇ ਫੁਰਮਾਯਾ ਬਾਬਾ ਬੁੱਢਾ ਜੀ ਜੋ ਗੁਰੂ ਨਾਨਕ ਜੀ ਦੇ ਸਿੱਖ ਹਨ ਪੂਰਨ ਸੰਤ ਹਨ ਜੋ ਕਿ ਇਥੋਂ ਸਤਾਂ ਕੋਹਾਂ ਪਰ ਬੀੜ ਵਿਚ ਨਿਵਾਸ ਰਖਦੇ ਹਨ। ਲਿਖਿਆ ਹੈ ਕਿ ਮਾਤਾ ਗੰਗਾ ਜੀ ਰਥ ਪਰ ਸਵਾਰ ਹੋਕੇ ਆਸ਼ੀਰ ਬਾਦ ਵਾਸਤੇ ਜਾਹੋ ਜਲਾਲ ਨਾਲ ਗਏ ਸਨ ਅਗੋਂ ਰਥ ਦੀ ਧੂੜ ਉਡਦੀ ਨੂੰ ਤੱਕ ਕੇ ਬਾਬਾ ਜੀ ਨੇ ਫੁਰਮਾਯਾ, ਇਹ ਕੌਣ ਔਂਦੇ ਹਨ? ਲੋਕਾਂ ਨੇ ਆਖਿਆ ਗੁਰੂ ਕੇ ਮਹਿਲ ਪੁਤ੍ਰ ਦੀ ਆਸ਼ੀਰ ਬਾਦ ਵਾਸਤੇ ਔਂਦੇ ਹਨ। ਬਾਬਾ ਜੀ ਨੇ ਕਿਹਾ ਗੁਰੂ ਕਿਆਂ ਨੂੰ ਭਾਜੜਾਂ ਕਿਉਂ ਪਈਆਂ ਹਨ, ਮੈਂ ਤਾਂ ਗੁਰੂ ਘਰ ਦਾ ਕੂਕਰ ਹਾਂ। ਇਉਂ ਆਖਕੇ ਆਪ ਆਪਣਾ ਟਿਕਾਣਾਂ ਛਡਕੇ ਦੂਰ ਚਲੇ ਗਏ, ਮਾਤਾ ਜੀ ਨੇ ਇਹ ਵੇਖ ਸੁਣਕੇ ਤੇ ਨਿਰਾਸ ਹੋ ਵਾਪਸ ਆਕੇ ਗੁਰੂ ਜੀ ਨੂੰ ਸਾਰਾ ਬ੍ਰਿਤਾਂਤ ਦਸਿਆ। ਗੁਰੂ ਜੀ ਨੇ ਫੁਰਮਾਯਾ ਸੰਤਾ ਪਾਸ ਵਡਪਣ ਨਹੀਂ ਜਾ ਸਕਦਾ ਨਿਮ੍ਰਤਾ ਹੀ ਪਹੁੰਚਾ ਸਕਦੀ ਹੈ। ਦੂਸਰੇ ਦਿਨ ਮਾਤਾ ਜੀ ਨੇ ਹਥੀਂ ਆਟਾ ਪੀਸਕੇ, ਮਿੱਸੇ ਪ੍ਰਸ਼ਾਦੇ ਸਜਾਕੇ ਲੱਸੀ ਦੀ ਮਟਕੀ ਆਪਣੇ ਸਿਰ ਪਰ ਉਠਾਈ ਤੇ ਨੰਗੇ ਪੈਰੀਂ, ਉਥੇ

ਪਹੁੰਚੇ। ਬਾਬਾ ਜੀ ਨੇ ਅਗੋਂ ਵੱਡਾ ਸਤਿਕਾਰ ਕੀਤਾ ਤੇ ਆਖਿਆ ਕਿ ਮਾਤਾ ਜੀ ਅਜ ਬਹੁਤ ਭੁਖ ਲਗੀ
ਸੀ ਤੁਸੀਂ ਅਤਿ ਕ੍ਰਿਪਾ ਕੀਤੀ ਹੈ, ਜੋ ਇਤਨੀ ਦੂਰ ਤੋਂ ਪ੍ਰਸ਼ਾਦੇ ਲੈਕੇ ਆਏ ਹੋ! ਗੁਰੂ ਘਰ ਦੇ ਟਹਿਲੂਆਂ
ਦੀ ਆਪ ਹਮੇਸ਼ਾ ਪ੍ਰਿਤਪਾਲਾ ਕਰਕੇ ਨਿਹਾਲ ਹੁੰਦੇ ਹੋ। ਬਾਬਾ ਜੀ ਨੇ ਪ੍ਰਸ਼ਾਦੇ ਛਕਦਿਆਂ ਬਚਨ
ਕੀਤਾ ਮਾਤਾ ਜੀ, ਆਪ ਨੂੰ ਅਕਾਲ ਪੁਰਖ ਦੁਸ਼ਟਦਮਨ, ਮਹਾਂ ਬਲੀ ਪੁਤ੍ਰ ਬਖਸ਼ੇ ਆਦਿ 'ਇਤਿਹਾਸ-
ਕਾਰਾਂ ਨੇ ਇਹ ਸਮਾਂ ੨੧ ਅਸੂ ਸੰਨ ੧੬੫੧ ਦਾ ਮੰਨਿਆ ਹੈ, ਛੀਵੇਂ ਗੁਰੂ ਜੀ ਦਾ ਜਨਮ ੨੧ ਹਾੜ
ਸੰਮਤ ੧੬੫੨ ਬਿ: ਦਾ ਸੀ।

ਕਰਤਾ ਸੂਰਜ ਪ੍ਰਕਾਸ਼ ਨੇ ਲਿਖਿਆ ਹੈ, ਕਿ ਗੁਰੂ ਜੀ ਨੇ ਫੁਰਮਾਯਾ ਸੀ, 'ਜ਼ਾਟ ਸਿੱਖ ਪੁਨ
ਇੰਦਰ ਜਿਤ ਹੈ, ਸੇਵੇ ਆਪਨੇ ਕਰ ਨਾਲ। ਧਰੇ ਪ੍ਰੇਮ ਆਪਾ ਨਾ ਜਨਾਵੇ, ਕਰੇ ਕਾਰ ਉੱਠ ਭੋਰ
ਬਿਸਾਲ॥ ਬਾਬਾ ਜੀ ਗੁਰੂ ਨਾਨਕ ਜੀ ਦੇ ਅਨਨ ਸਿੱਖ ਸਨ ਉਸ ਵੇਲੇ ਸੱਤਰ ਸਾਲਾਂ ਦੀ ਉਮਰ
ਸੀ, ਤਦ ਭੀ ਇਕਾਂਤ ਰਹਿਕੇ ਦਿਨ ਰਾਤ ਭਜਨ ਕਰਦੇ ਸਨ।

ਨੋਟ:-ਮਾਤਾ ਗੰਗਾ ਜੀ ਪਿੰਡ ਮਊ (ਮੌ) ਜ਼ਿਲਾ ਜਾਲੰਧਰ, ਵਾਸੀ ਭਾਈ ਕਿਸ਼ਨ ਚੰਦ
ਦੀ ਪੁਤ੍ਰੀ ਸੀ। ਮਾਤਾ ਦਾ ਨਾਮ ਧਨਵੰਤੀ ਸੀ। ਆਪ ਦਾ ਅਨੰਦ ਕਾਰਜ ੨੩ ਹਾੜ ਸੰਮਤ ੧੬੪੬
ਬਿ: ਨੂੰ ਗੁਰੂ ਅਰਜਨ ਦੇਵ ਜੀ ਦੇ ਸਾਥ ਹੋਇਆ ਸੀ। ਜਿਨ੍ਹਾਂ ਦੇ ਉਦਰ ਥੀਂ (ਗੁਰੂ) ਹਰਿਗੋਬਿੰਦ
ਸਾਹਿਬ ਜੀ ਪ੍ਰਗਟੇ ਸਨ। ਮਾਤਾ ਜੀ ਦਾ ਦੇਹਾਂਤ ਪੰਦਰਾਂ ਹਾੜ ਸੰਮਤ ੧੬੯੫ ਬਿ: ਨੂੰ ਬਾਬਾ ਬਕਾਲਾ
(ਅੰਮ੍ਰਿਤਸਰ) ਵਿਖੇ ਹੋਇਆ, ਆਪ ਦਾ ਵਧ ਬ੍ਰਿਤਾਂਤ ਛੀਵੇਂ ਗੁਰੂ ਜੀ ਦੇ ਜੀਵਨ ਬ੍ਰਿਤਾਂਤ ਵਿਖੇ
ਆਇਆ ਹੈ।

## ਪੈਦਾਇਸ਼ ਦਾ ਸਿਲਸਲਾ

ਮਾਨਖੀ ਨਸਲ ਦੀ ਪੈਦਾਇਸ਼ ਦਾ ਸਿਲਸਿਲਾ ਯਾਂ ਉਤਪਤੀ ਮਾਤਾ ਪਿਤਾ (ਨਰ ਮਾਦਾ)
ਦੀ ਬਿੰਦ ਰਕਤ ਤੋਂ ਮੰਨਿਆਂ ਗਿਆ ਹੈ, ਗੁਰਬਾਣੀ ਨੇ ਇਸ ਪਰ ਆਪਣੀ ਮੋਹਰ ਛਾਪ ਲਗਾਈ
ਹੈ ਮਾਤ ਪਿਤਾ ਭੀ ਰਕਤੁ ਨਿ ਪੁੰਨੇ। ਵਾਰ ਮਲਾਰ ਮ: ੧॥ ਅਤੇ ਮਾਨਖੀ ਦੀ ਸਰੀਰ ਦੀ ਉਤਪਤੀ
ਮਾਤਾ ਪਿਤਾ ਦੇ ਸੰਜੋਗ ਸੇ ਹੁੰਦੀ ਹੈ 'ਗੁਰਵਾਰਾ ਹੈ ਮਾਤਾ ਪਿਤਾ ਸੰਜੋਗਿ ਉਪਾਏ, ਰਕਤ ਬਿੰਦ
ਮਿਲ ਪਿੰਡ ਕਰੇ॥ ਰਾਗੁ ਮਾਰੂ ਮਹਲਾ ੧॥ ਇਸ ਨਿਜ਼ਮ ਤੋਂ ਵਿਰੁਧ ਹਿੰਦੂ ਗ੍ਰੰਥਾਂ ਵਿਖੇ ਮਾਤਾ ਪਿਤਾ
ਦੇ ਸੰਜੋਗ ਤੋਂ ਬਿਨਾ ਅਥਵਾ, ਪਿਤਾ ਹੀਣ ਬਾਲਕਾਂ ਦੇ ਜਨਮ ਹੋਣੇ ਕਾਫੀ ਲਿਖੇ ਹਨ। ਜੋ ਕੁਦਰਤ ਨੇਮਾਂ
ਥੀਂ ਵਿਰੁਧ, ਅਥਵਾ ਮਨ ਘੜਤ ਬਾਤਾਂ ਹਨ। ਐਸੀਆਂ ਸਾਖੀਆਂ ਕੇਵਲ ਵਡੱਪਣ ਯਾਂ ਵਿਲਖਣਤਾਂ
ਦਸਣੇ ਵਾਸਤੇ ਘੜੀਆਂ ਜਾਪਦੀਆਂ ਹਨ। ਜਿਵੇਂ ਕਿ ਹਜ਼ਰਤ ਈਸਾ ਜੀ ਦਾ ਜਨਮ ਕੇਵਲ ਕੁਆਰੀ
ਹਜ਼ਰਤ ਮਰੀਅਮ ਤੋਂ ਹੋਣਾ ਮੰਨਿਆਂ ਹੈ ਇਸਤਰਾਂ ਭਗਤ ਕਬੀਰ ਜੀ ਦਾ ਜਨਮ ਉਨ੍ਹਾਂ ਦੇ ਚੇਲੇ ਲਿਖਣ ਲਗ
ਪਏ ਹਨ ਪਰ ਇਹ ਬਾਤਾਂ ਮਨ ਕਲਪਤ ਹਨ। 'ਸਰੀਰ ਦੀ ਬਨੌਟ' ਕੁਦਰਤ ਦੇ ਨੇਮਾਂ ਅਨੁਸਾਰ ਨੌਂ ਦਸ
ਮਹੀਨੇ ਵਿਚ,ਮਾਤਾ ਦੇ ਉਦਰ ਵਿਚ ਹੁੰਦੀ ਹੈ। ਗੁਰੂ ਪੰਚਮ ਪਾਤਸ਼ਾਹ ਜੀ ਨੇ ਇਸ ਬਾਤ ਨੂੰ ਖੋਲਕੇ ਦਸਿਆ ਹੈ।
'ਸਤਿਗੁਰ ਸਾਚੇ ਦੀਆ ਭੇਜ, ਚਿਰ ਜੀਵਨ ਉਪਜਿਆ ਸੰਜੋਗ॥ ਉਦਰੈ ਮਾਹਿ ਆਇ ਕੀਆ ਨਿਵਾਸ, ਮਾਤਾ
ਕੇ ਮਨ ਬਹੁਤ ਬਿਲਾਸ॥ ਦਸੀ ਮਾਸੀ ਹੁਕਮ ਬਾਲਕ ਜਨਮ ਲੀਆ॥ ਮਿਟਿਆ ਸੋਗ ਮਹਾਂ ਅਨੰਦ
ਥੀਆ॥ ਆਸਾ ਮ: ੫॥ ਸਪਸਟ ਹੈ ਕਿ ਬਾਲਕ ਦੀ ਉਤਪਤੀ ਮਾਤਾ ਪਿਤਾ ਦੇ ਸੰਜੋਗ ਸੇ ਹੈ ਅਰ
ਦਸ ਮਹੀਨਿਆਂ ਵਿਚ ਸਰੀਰ ਸੰਪੂਰਨ ਹੁੰਦਾ ਹੈ।

ਇਹ ਬਾਤ ਅਡਰੀ ਹੈ ਕਿ ਕਿਸੇ ਦੀ ਉਤਪਤੀ ਯਾਂ ਆਮਦ ਆਸ਼ੀਰ ਬਾਦ, ਵਰ ਯਾਂ ਅਰਦਾਸ ਕਰਨ ਨਾਲ ਹੋਈ ਹੈ। ਪਰ ਕੁਦਰਤ ਕਾਨੂੰਨ ਯਾਂ ਉਤਪਤੀ ਸਿਲਸਿਲਾ ਜਿਉਂ ਦਾ ਤਿਉਂ ਹੁੰਦਾ ਹੈ। ਜਿਸ ਤਰਾਂ ਕਿ ਦੁਖੀ ਦੁਨੀਆਂ ਦੀ ਹਾਹਾਕਾਰ ਪੁਕਾਰ ਸੁਣਕੇ ਅਕਾਲ ਪੁਰਖ ਨੇ ਗੁਰੂ ਨਾਨਕ ਜੀ ਨੂੰ ਸੰਸਾਰ ਪਰ ਘਲਿਆ 'ਸੁਣੀ ਪੁਕਾਰ ਦਾਤਾਰ ਪ੍ਰਭੁ ਗੁਰ ਨਾਨਕ ਜਗ ਮਾਹਿ ਪਠਾਇਆ। ਭਾ: ਗੁ ॥ ਪਰ ਗੁਰੂ ਨਾਨਕ ਜੀ ਮਾਤਾ ਪ੍ਰਿਪਤਾ ਤੇ ਬਾਬਾ ਕਾਲ ਚੰਦ ਦੇ ਗ੍ਰਹਿ ਵਿਖੇ ਹੋਰਨਾਂ ਬਾਲਕਾਂ ਦੀ ਭਾਂਤ ਜਨਮੇ ਸਨ ਅਰਥਾਤ ਜਨਮ ਦਾ ਤ੍ਰੀਕਾ ਕੋਈ ਨਿਆਰਾ ਨਹੀਂ ਸੀ। ਸਾਰੇ ਮਹਾਂ ਪੁਰਸ਼ ਏਸੇ ਤਰਾਂ ਜਨਮੇ ਸਨ।

ਅਕਸਰ ਸਿੱਖ ਇਤਿਹਾਸ ਦੇ ਲਿਖਾਰੀਆਂ ਨੇ ਭੀ ਇਸ ਤਰਾਂ ਵਹਿਮਾਂ ਯਾਂ ਗਲਤੀਆਂ ਨੂੰ ਦੂਜਿਆਂ ਦੀ ਰੀਸੇ ਆਪਣਾਇਆ ਹੈ, ਕਈ ਜਗਾ ਮੰਤ੍ਰਾਂ ਤਾਵੀਜਾਂ ਨਾਲ ਉਤਪਤੀ ਸਿਲਸਿਲਾ ਲਿਖਿਆ ਹੈ ਜੈਸਾ ਕਿ ਮੰਤ੍ਰ ਚੂਸਤ ਭਯੋ ਅਧਾਨਾ ॥ ਮਾਤਾ ਦਮੋਦਰੀ ਅਤਿ ਸੁਖ ਮਾਨਾ ॥ ਗੁਰ ਬਿਲਾਸ ਧਿ: ੮ ਪੰਨਾ ੨੦੩ ॥ ਇਸ ਦਾ ਮੰਤਬ ਕਿ ਛੀਵੇਂ ਗੁਰੂ ਜੀ ਨੇ (ਮਾਤਾ) ਦਾਮੋਦਰੀ ਨੂੰ ਮੰਤ੍ਰ ਲਿਖਕੇ ਦਿੱਤਾ ਸੀ। ਉਸ ਥੀਂ ਬੱਚਾ ਜਨਮਿਆ। ''ਇਸੇ ਤਰਾਂ ਗੁਰ ਬਿਲਾਸ: ੬ ਦੇ ਪੰਨਾ ੨੫੨ ਅਧਿਆਇ ੯ ਵਿਖੇ ਲਿਖਿਆ ਹੈ 'ਦਸਮ ਰੂਪ ਤਕ ਹਉਂ ਸੁਨੋ ਮੈਥਨ ਨਾਰ ਤਿਆਗ ॥ ਸਾਹਿਬ ਬੁੱਢੇ ਅੰਸ ਜੋ ਤਜੇ ਸੋਇ ਵਡ ਭਾਗ ॥ ਇਸ ਦਾ ਭਾਵ ਹੈ ਦਸ ਗੁਰੂ ਸਾਹਿਬਾਨ ਨੇਂ ਸੰਜੋਗ ਸੇ ਉਤਪਤੀ ਨਹੀਂ ਕੀਤੀ, ਮੰਤ੍ਰ ਆਦਿ ਚੂਸਣੇ ਸੇ ਹੁੰਦੀ ਸੀ, ਏਸੇ ਤਰਾਂ ਸਾਹਿਬ ਬਾਬਾ ਬੁੱਢਾ ਜੀ ਦੀ ਸਤਵੀਂ ਪੀੜ੍ਹੀ ਤੀਕ ਮੰਤ੍ਰ ਚੂਸਣੇ ਸੇ ਉਲਾਦ ਹੁੰਦੀ ਸੀ। ਯਥਾ ਸਪਤ ਰੂਪ ਇਹ ਭੋਗਨ ਕਰ ਹੈ। ਸਤਿਨਾਮ ਮੁਖ ਮੰਤ੍ਰ ਧਰ ਹੈ। ਧਿ: ੯ ਪੰਨਾ ੨੫੨। ਪਰ ਇਹ ਬਾਤਾਂ ਗੁਰਮਤ ਅਤੇ ਕੁਦਰਤ ਕਾਨੂੰਨ ਥੀਂ ਵਿਰੁਧ ਹਨ। ਬਾਬਾ ਜੀ ਦੀ ਵੰਸ ਵਿਖੇ ਭਾਈ ਭਾਨਾ, ਸਰਵਣ ਲਾਲ, ਝੰਡਾ, ਗੁਰਦਿਤਾ, ਰਾਮ ਕੋਇਰ (ਗੁਰਬਖਸ਼ ਸਿੰਘ) ਚੰਗੇ ਮਹਾਤਮਾਂ ਪੁਰਸ਼ ਹੋਏ ਹਨ। ਐਸੇ ਪਾਖੰਡੀ ਵੇਖੇ ਗਏ ਹਨ। ਜੋ ਐਸੀ ਸਾਖੀਆਂ ਨੂੰ ਲੈ ਕੇ ਪੁਤ੍ਰਾਂ ਦੇ ਜਨਮ ਲਈ ਮੰਤ੍ਰ ਲਿਖ ਕੇ ਭੋਲੇ ਭਾਲੇ ਲੋਕਾਂ ਨੂੰ ਠਗਦੇ ਰਹਿੰਦੇ ਹਨ ਅਰ ਆਪ ਨੂੰ ਮਹਾਤਮਾਂ ਸਿੱਧ ਕਰਨ ਵਾਸਤੇ ਅਨੇਕਾਂ ਤਰਾਂ ਦੇ ਡਿੰਭਰ ਰਚਦੇ ਹਨ।

## ਭਾਈ ਸਾਹਿਬ ਗੁਰਦਾਸ ਜੀ

ਇਹ ਮਾਨ ਯੋਗ ਬੀਬੀ ਭਾਨੀ ਜੀ ਦੇ ਚਚੇਰੇ ਭਰਾ ਸਨ। ਇਹ ਸ੍ਰੀ ਗੁਰੂ ਅਰਜਨ ਦੇਵ ਦੇ ਮਾਮੇ ਲਗਦੇ ਸੀ, ਇਨ੍ਹਾਂ ਦੀ ਪਿਛਲੀ ਬਰਾਦਰੀ ਭੱਲੇ ਖੱਤਰੀ ਸੀ। ਇਨ੍ਹਾਂ ਦੇ ਕਬਿੱਤ ਸਵੱਯੇ ਤੇ ਵਾਰ ਪੰਥ ਵਿਚ ਪ੍ਰਸਿਧ ਹਨ। ਭਾਈ ਸਾਹਿਬ ਜੀ ਦੀ ਰਚਨਾ ਸਿਖਾਂ ਵਿਚ ਇਸਲਾਮ ਮਤ ਦੀਆਂ 'ਹਦੀਸਾਂ' ਦੀ ਤਰ੍ਹਾਂ ਦਰਜਾ ਰਖਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਪਹਿਲੇ ਲਿਖਾਰੀ ਏਹੋ ਭਾਈ ਸਾਹਿਬ ਸਨ। ਇਨ੍ਹਾਂ ਨੇ ਲਾਹੌਰ, ਆਗਰੇ, ਕਾਂਸ਼ੀ ਆਦਿ ਰਹਿਕੇ ਸਿਖ ਧਰਮ ਦਾ ਬਹੁਤ ਪ੍ਰਚਾਰ ਕੀਤਾ। ਇਨ੍ਹਾਂ ਦਾ ਦੇਹਾਂਤ ਛੀਵੇਂ ਗੁਰੂ ਸਾਹਿਬਾਨ ਦੇ ਸਮੇਂ ਭਾਦਰੋਂ ਸੁਦੀ ਅਠ ਸੰਮਤ ੧੬੯੪ ਨੂੰ ਗੋਇੰਦਵਾਲ ਵਿਖੇ ਹੋਇਆ। ਸ੍ਰੀ ਗੁਰੂ ਹਰਿ ਗੋਬਿੰਦ ਜੀ ਇਨ੍ਹਾਂ ਪਰ ਬਹੁਤ ਦਿਆਲੂ ਸਨ। ਆਪ ਦਾ ਮ੍ਰਿਤਕ ਸੰਸਕਾਰ ਛੀਵੇਂ ਗੁਰੂ ਜੀ ਨੇ ਹਥੀਂ ਕੀਤਾ। ਆਪ ਦੇ ਦੇਹਾਂਤ ਬਾਰੇ ਕਈਆਂ ਦੀ ਖੋਜ ਹੈ ਕਿ ਸੰਮਤ ੧੬੯੭ ਬਿਃ ਸੀ, ਪਰ ਭਾਈ ਸਾਹਿਬ ਦੀ ਉਮਰ ਸੌ ਸਾਲ ਲਿਖੀ ਮਿਲਦੀ ਹੈ। ਇਸ ਲੇਖੇ ਨਾਲ ਦੇਹਾਂਤ ਦਾ ਸੰਮਤ ੧੬੯੩, ੯੪ ਬਣਦਾ ਹੈ। ਭਾਈ ਸਾਹਿਬ ਸੰਸਕ੍ਰਿਤ ਦੇ ਪੰਡਿਤ ਸਨ ਇਨ੍ਹਾਂ ਦੀ ਰਚਨਾ ਉਨਤਾਲੀ

ਵਾਰਾਂ ਹਨ।

ਨੋਟ–ਭਾਈ ਸਾਹਿਬ ਜੀ ਦੇ ਜਨਮ ਦੇ ਸਬੰਧ ਵਿਚ ਕਈ ਤ੍ਰੀਕਾਂ ਮਿਲਦੀਆਂ ਹਨ ਕਿਧਰੇ ੧੬੦੯, ੧੬੩੬। ਆਪ ਤੀਜੇ ਗੁਰੂ ਜੀ ਪਾਸ ਵਧ ਰਹੇ ਹਨ। ਗੋਇੰਦਵਾਲ ਦੀ ਆਬਾਦੀ ਆਪ ਦੇ ਪ੍ਰਬੰਧ ਵਿਚ ਹੋਈ। ੧੬੨੪ ਬਿ: ਦੀ ਵੈਸਾਖੀ ਨੂੰ ਆਪ ਨੂੰ ਭਾਈ ਸਾਹਿਬ ਦਾ ਖਿਤਾਬ ਮਿਲਿਆ। ਅੰਮ੍ਰਿਤਸਰ ਦੀ ਆਬਾਦੀ ਸਮੇਂ ਭੀ ਆਪ ਮੋਢੀ ਸਨ, ਆਗਰੇ ਰਹਿਕੇ ਪ੍ਰਚਾਰ ਸਮੇਂ ਬਾਦਸ਼ਾਹ ਅਕਬਰ ਨੇ ਆਪ ਨੂੰ ਮੌਜ ਪ੍ਰਕਾਸ਼ ਧਰਮ ਸਾਲਾ ਵਿਚ ਬੁਲਾਕੇ ਸਿਖ ਧਰਮ ਦੀ ਵਾਕਫੀ ਕੀਤੀ। ਭਾਈ ਸਾਲੋ, ਗੁਰੀਆ, ਜੇਠਾ, ਪੈੜਾ, ਬੂੜਾ (ਬੁਢਾ) ਆਦਿ ਆਪ ਦੇ ਸਾਥੀ ਸਨ। ਆਪ ਹਮੇਸ਼ਾ ਕਥਾ ਕਰਦੇ ਸਨ, ਦੀਵਾਨ ਦੇ ਪ੍ਰਬੰਧ ਦੇ ਹਮੇਸ਼ਾ ਮੁਖੀ ਹੁੰਦੇ ਸਨ।

ਇਕ ਪੁਰਾਣੀ ਹਥ ਲਿਖਤ ਵਾਰਾਂ ਵਿਖੇ ਭਾਈ ਸਾਹਿਬ ਦਾ ਜਨਮ ਸੰਮਤ ੧੬੦੯ ਬਿ: ਦਾ ਲਿਖਿਆ ਹੈ। ਗੁਰ ਬਿਲਾਸ ਧਿ: ੧੯ ਪੰਨਾ ੪੨੨ ਪਰ ਭਾਈ ਗੁਰਦਾਸ ਜੀ ਦੇ ਚਲਾਣੇ ਦਾ ਸੰਮਤ ੧੬੯੬ ਬਿ: ਦਿਤਾ ਹੈ। ਜੈਸਾ ਕਿ 'ਭਾਦਰੋ ਸੁਦਿ ਥਿੱਤ ਪੰਜਮੀ ਭਾਈ ਨਿਜ ਤਨ ਤਿਆਗ॥ ਗੁਰੂ ਨਾਨਕ ਧਾਮ ਜੋ ਤਹਾ ਗਯੋ ਵਡਭਾਗ' ॥ ਸਰ ਗੁਰਵਾਰ ਦਿਨ (ਵੀਰਵਾਰ) ਚਲਾਣਾ ਗੋਇੰਦਵਾਲ ਕੀਤਾ ਸੀ। ਛੀਵੇਂ ਗੁਰੂ ਜੀ ਨੇ ਆਪ ਪਹੁੰਚਕੇ ਹਥੀਂ ਮ੍ਰਿਤਕ ਸੰਸਕਾਰ ਕੀਤਾ।

ਨੋਟ–ਚਲਾਣੇ ਦੀ ਠੀਕ ਤ੍ਰੀਕ ੧੧ ਅਸੂ ਸੰਮਤ ੧੬੯੭ ਬਿ: ਸਿਧ ਹੁੰਦੀ ਹੈ। ਗੁਰ ਬਿਲਾਸ ਵਿਖੇ ਤ੍ਰੀਕਾਂ ਅਗੇ ਪਿਛੇ ਹਨ।

## ਭਾਈ ਬਹਿਲੋ

ਮਾਲਵੇ ਦੇ ਇਕ ਉੱਘੇ ਪਿੰਡ 'ਫਫੜੇ' (ਹੁਣ ਭਾਈ ਕੇ ਫਫੜੇ) ਦਾ ਵਾਸੀ ਸੰਧੂ ਜੱਟਾਂ ਵਿਚੋਂ ਸੀ। ਪਹਿਲੋਂ ਇਹ ਸੁਲਤਾਨੀਆਂ ਸੀ। ਸੰਮਤ ੧੬੬੦ ਵਿਖੇ ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿੱਖ ਸਜਿਆ। ਇਸਦਾ ਜਨਮ ੧੬੪੦ ਬਿ: ਵਿਖੇ ਹੋਇਆ। ਇਸਨੇ ਅਮ੍ਰਿਤਸਰ ਵਿਖੇ ਹਰਿ ਮੰਦਰ ਬਣਨ ਸਮੇਂ ਬਹੁਤ ਸੇਵਾ ਉਠਾਈ। ਦੱਸਿਆ ਹੈ ਕਿ ਆਪ ਵਿਸ਼ਟਾ ਢੋਕੇ ਆਵੇ ਪਕੌਂਦੇ ਹਨ। ਆਪ ਦਾ ਦੇਹਾਂਤ ਸੰਮਤ ੧੭੦੦ ਵਿਖੇ ਹੋਇਆ। ਫੱਫੜੇ ਆਪ ਦੀ ਉਲਾਦ ਵਸਦੀ ਹੈ। ਹੁਣ ਰਿਆਸਤ ਪਟਿਆਲੇ ਵਿੱਚ ਹੈ। ਏਥੇ ਦਸਮੇਸ਼ ਜੀ ਦੀਆਂ ਬਖਸ਼ੀਆਂ ਹੋਈਆਂ ਵਸਤਾਂ ਵੀ ਹਨ। ਭਾਈ ਬਹਿਲੋ ਨੇ ਮਾਲਵੇ ਵਿਚ ਗੁਰ ਸਿੱਖੀ ਦਾ ਕਾਫੀ ਪ੍ਰਚਾਰ ਕੀਤਾ, ਪਰ ਫਲ ਇਹ ਹੋਇਆ ਕਿ ਇਸਦੇ ਮਗਰ ਲੱਗੂ ਇਸੇ ਦੇ ਹੀ ਸਿੱਖ ਕਹੌਣ ਲੱਗ ਪਏ ਤੇ ਅੱਡਰੀ ਜਿਹੀ ਸ਼ਾਖ ਚਲ ਪਈ।

ਭਾਈ ਬਹਿਲੋ ਯਾਂ ਭਗਤੇ ਕੇ ਸਿੱਖ ਇੱਕੋ ਬਾਤ ਹੈ। ਇਹ ਮਾਲਵੇ ਦੇਸ ਦਾ ਮਸੰਦ ਭੀ ਕਹੌਂਦਾ ਸੀ। ਇਨ੍ਹਾਂ ਦੇ ਪਿਛੋਂ ਬਾਈ ਭਗਤਾ ਕਰਣੀ ਵਾਲਾ ਹੋਇਆ ਹੈ ਤਦੇ ਭਗਤੇ ਕੇ ਸਿੱਖ ਪ੍ਰਸਿੱਧ ਹੋਏ।

ਇਹ ਮਸ਼ਹੂਰ ਸੀ ਕਿ ਸਤਿਗੁਰੂ ਜੀ ਨੇ ਭਾਈ ਭਗਤੇ ਦੇ ਅਧੀਨ ਭੂਤ ਪ੍ਰੇਤ ਕਰ ਦਿਤੇ ਹਨ। ਫਫੜਿਆਂ ਵਿਖੇ ਮੇਲਾ ਲਗਦਾ ਹੈ ਲੋਕੀਂ ਸੁਖਾਂ ਦਿੰਦੇ ਹਨ 'ਬਹਿਲੋ ਸਭ ਤੋਂ ਪਹਿਲੋਂ', ਪੰਚਮ ਗੁਰੂ ਜੀ ਨੇ ਇਸੇ ਨੂੰ ਬਚਨ ਕੀਤਾ ਸੀ।

## ਭਾਈ ਭਗਤੂ

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਵੱਡਾ ਪ੍ਰੇਮੀ ਸਿੱਖ ਹੋਇਆ ਹੈ । ਭਾਈ ਊੱਦਮ ਜਿਮੀਦਾਰ ਵਰਾੜ ਜੋ ਕਿ ਸ੍ਰੀ ਗੁਰੂ ਰਾਮਦਾਸ ਜੀ ਦਾ ਪ੍ਰੇਮੀ ਸਿੱਖ ਸੀ, ਉਸਦੇ ਘਰ ਭਾਈ ਭਗਤਾ ਗੁਰੂ ਜੀ ਦੇ ਬੋਰ ਨਾਲ ਜਨਮਿਆਂ। ਸ੍ਰੀ ਹਰਿਮੰਦਰ ਸਾਹਿਬ ਜੀ ਦੀ ਤਿਆਰੀ ਸਮੇਂ ਇਸ ਭਾਈ ਭਗਤੇ ਦੀ ਸੇਵਾ ਵੱਡੀ ਪ੍ਰਸਿੱਧ ਹੈਸੀ। ਰਿਆਸਤ ਕੈਂਥਲ ਦੀ ਕਾਇਮੀ ਭਾਈ ਭਗਤੇ ਦੀ ਉਲਾਦ ਨੇ ਕੀਤੀ, ਭਾਈ ਗੁਰਬਖਸ਼ ਸਿੰਘ ਦਾ ਪੁੱਤ੍ਰ ਭਾਈ ਦੇਸੂ ਸਿੰਘ ਵੱਡਾ ਪ੍ਰਤਾਪੀ ਖਾਲਸਾ ਸੀ, ਇਨ੍ਹਾਂ ਦੇ ਪੋਤ੍ਰੇ ਭਾਈ ਸੰਤੋਖ ਸਿੰਘ ਜੀ ਕਵਿਰਾਜ ਨੂੰ ਆਪਣੇ ਪਾਸ ਰਖਕੇ ਗੁਰਪ੍ਰਤਾਪ ਸੂਰਜ ਗ੍ਰੰਥ ਤਿਆਰ ਕਰਵਾਇਆ। ਭਗਤੂ ਜੀ ਦਾ ਦੇਹਾਂਤ ਸ੍ਰੀ ਗੁਰੂ ਹਰਿਰਾਇ ਜੀ ਦੇ ਹਜ਼ੂਰ ਕਰਤਾਰ ਪੁਰ ਵਿਖੇ ਹੋਇਆ।

ਭਾਈ ਉਦਯ ਸਿੰਘ ਜੀ ਦੇ ਅਗੇ ਬੰਸ ਨਾ ਚਲਣੇ ਕਰਕੇ ਰਿਆਸਤ ਕੈਂਥਲ ਅੰਗ੍ਰੇਜ਼ੀ ਇਲਾਕੇ ਵਿਖੇ ਸ਼ਾਮਲ ਹੋ ਗਈ । ਭਾਈ ਭਗਤੂ ਦੀ ਵੰਸ ਵਿਚੋਂ ਅਰਨੌਲੀ ਸੰਧੂ ਵਾਲੀਏ ਸਰਦਾਰ ਹਨ, ਕਿਤਨੇ ਚੱਕ ਭਾਈਕੇ, ਭੁਚੋ, ਫਕਸਰ, ਬੇੜ੍ਹੀ ਆਦਿਕ ਪਿੰਡਾਂ ਵਿਖੇ ਰਹਿੰਦੇ ਹਨ।

## ਭਾਈ ਮੰਝ ਜੀ

ਇਹ ਇਲਾਕਾ ਦੁਆਬਾ ਦੇ ਨਗਰ ਮੰਝਕੀ ਦਾ ਮੰਝ ਰਾਜਪੂਤ ਸੀ ਇਸ ਪ੍ਰੇਮੀ ਦਾ ਨਾਮ ਸਿੱਖ ਇਤਿਹਾਸ ਵਿੱਚ ਬਹੁਤ ਪ੍ਰਸਿੱਧ ਹੈ ਪਹਿਲੇ ਇਹ 'ਸੁਲਤਾਨੀਆਂ' ਸੀ, ਅਰ ਇਸਦਾ ਨਾਮ ਤੀਰਥਾ ਸੀ। ਸੰਮਤ ੧੬੪੨ ਵਿਚੇ 'ਤੀਰਥਾ' ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਰਣ ਵਿਚ ਆਕੇ ਸਿੱਖ ਬਣਿਆਂ। ਇਤਿਹਾਸ ਵਿਚ ਲਿਖਿਆ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸਦੀ ਪ੍ਰੇਮ ਸੇਵਾ ਪਰ ਪ੍ਰਸੰਨ ਹੋਕੇ ਇਸਤਰਾਂ ਵਾਕ ਉਚਾਰੇ ਸਨ :—

ਮੰਝ ਪਿਆਰਾ ਗੁਰੂ ਕੋ, ਗੁਰੂ ਮੰਝ ਪਿਆਰਾ ॥  
ਮੰਝ ਗੁਰੂ ਕਾ ਬੋਹਿਥਾ, ਜਗ ਲੰਘਣ ਹਾਰਾ ॥

ਗੁਰੂ ਜੀ ਨੇ ਇਸ ਨੂੰ ਇਲਾਕੇ ਦੁਆਬੇ ਵਿਖੇ ਪ੍ਰਚਾਰਕ ਥਾਪਿਆ। ਇਸਦਾ ਦੇਹਾਂਤ ਪਿੰਡ ਕੰਗ (ਹੁਸ਼ਿਆਰਪੁਰ) ਵਿਖੇ ਹੋਇਆ, ਇਥੇ ਭਾਈ ਮੰਝ ਦਾ ਸਥਾਨ ਹੈ। ਭਾਈ ਮੰਝ ਵਾਲਾ ਖੂਹ ਸੁਲਤਾਨ ਵਿੰਡ ਨਗਰ ਵਿਖੇ ਹੈ।

ਨੋਟਃ—ਸ੍ਰੀ ਗੁਰੂ ਪੰਚਮ ਪਾਤਸ਼ਾਹ ਜੀ ਦੇ ਆਤਮ ਗਿਆਨੀ ਸਿੱਖਾਂ ਵਿਚੋਂ ਨਗਰ ਖਾਨ ਛਪਰੀ ਦਾ ਭਾਈ ਹੇਮਾ, ਭਾਈ ਬਹੋੜੂ ਮਾਲਵੇ ਦਾ, ਭਾਈ ਬਿਧੀ ਚੰਦ ਸੁਰ ਸਿੰਘ (ਲਾਹੌਰ) ਦਾ, ਭਾਈ ਏਨੋ ਇਲਾਕਾ ਗੁਜਰਾਤ (ਮਾਂਗਟਾ ਦਾ ਮਸੰਦ), ਭਾਈ ਬੁਧੂ ਘੁਮਾਰ ਲਾਹੌਰ ਵਾਸੀ ਆਦਿ ਅਨੇਕਾਂ ਪ੍ਰੇਮੀ ਸਿੱਖ ਸਨ, ਗੜ੍ਹ ਸ਼ੰਕਰ ਦਾ ਭਾਈ ਤਿਲਕੂ ਜਿਸ ਨੇ ਕਿ ਇਕ ਜੋਗੀ ਨੂੰ ਗੁਰੂ ਚਰਨੀ ਲਾਕੇ ਸਿੱਖ ਬਣਾਇਆ ਸੀ।

## ਸੰਗਤੀਆ

ਸੋਢੀ ਖੱਤਰੀਆਂ ਵਿਚੋਂ ਇਕ ਸੰਗਤੀਆ ਸੰਮਤ ੧੬੩੦ ਨੂੰ ਲਾਹੌਰ ਵਿਚ ਜਨਮਿਆਂ, ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿਖ ਸਜਿਆ, ਅਤੁਟ ਸੇਵਾ ਕਰਕੇ ਗੁਰੂ ਕ੍ਰਿਪਾ ਦਾ ਪਾਤਰ ਬਣਿਆਂ।

ਸਤਿਗੁਰੂ ਜੀ ਨੇ ਸਿਰੋਪਾਉ ਦੇਕੇ ਨਿਵਾਜਿਆ, ਜਿਸ ਕਰਕੇ ਰਿਧੀਆਂ ਸਿਧੀਆਂ ਮਿਲ ਗਈਆਂ, ਇਨ੍ਹਾਂ ਨੂੰ ਗੁਰੂ ਘਰ ਦਾ ਪ੍ਰਚਾਰਕ ਥਾਪਿਆ ਪਰ ਸਮਾਂ ਪਾਕੇ ਏਨ੍ਹਾਂ ਦਾ ਪੰਥ ਹੀ ਚਲ ਪਿਆ। ਇਨ੍ਹਾਂ ਵਿਚ ਇਕ ਹੋਰ ਸੰਗਤ ਦਾਸ ਨਾਮੀ ਹੋਇਆ ਹੈ ਜੋ ਪਿਛੋਂ ਚੰਗਾ ਕਰਾਮਾਤੀਆ ਉਠਿਆ, ਉਚੀ ਉਚੀ ਸਤਿ ਕਰਤਾਰ, ਸਤਿ ਕਰਤਾਰ ਕਹਿੰਦਾ, ਉਸਦੇ ਪਿਛੇ ਹੋਰ ਭੀ ਗੁਰੂ ਘਰ ਦਾ ਇਹ ਅਕਾਲੀ ਬੋਲਾ ਬੋਲਦੇ ਰਹਿੰਦੇ ਜਿਸ ਕਰਕੇ ਸਤਿਕਰਤਾਰੀਏ ਹੀ ਨਾਮ ਚਲ ਪਿਆ। ਸੰਗਤ ਦਾਸ ਦੇ ਪਿਛੋਂ ਇਸ ਦਾ ਪੁਤਰ ਹਜ਼ਾਰੀ ਦਾਸ ਇਸ ਚਲਦੀ ਸੰਪਰਦਾਇ ਦਾ ਪ੍ਰਚਾਰਕ ਹੋਇਆ। ਇਨ੍ਹਾਂ ਨੇ ਹਰਗੋਬਿੰਦ ਪੁਰਾ ਵਿਖੇ (ਬਿਆਸ ਦੇ ਕੰਢੇ) ਇਕ ਮੰਦਰ ਗੁਰੂ ਸਾਹਿਬ ਦੇ ਨਾਮ ਪਰ ਪਵਾਇਆ ਹੈ ਅਗੇ ਇਸਦਾ ਪੁਤਰ ਹਰਲਾਲ ਦਾਸ ਮਹੰਤ ਬਣ ਗਿਆ ਹੈ। ਇਸਦੇ ਪਿਛੋਂ ਇਕ ਭਾਈ ਹਰੀਦਾਸ ਨਾਮੀ ਮਹੰਤ ਹੋ ਗਿਆ ਇਸ ਤਰਾਂ ਸਤਿਕਰਤਾਰੀਏ ਨਾਮ ਦੇ ਮਹੰਤਾਂ ਦੀ ਖ਼ਾਸੀ ਪੱਧਤੀ ਚਲੀ ਆ ਰਹੀ ਹੈ, ਇਨ੍ਹਾਂ ਵਿਚੋਂ ਅਜਕਲ ਸਤਿਕਰਤਾਰੀਏ ਸਾਧ ਭੀ ਮਿਲਦੇ ਹਨ ਜਿਨ੍ਹਾਂ ਨੇ ਮਜੀਠੀ ਰੰਗ ਦਾ ਚੋਲਣਾ ਪਾਇਆ ਹੁੰਦਾ ਹੈ। ਅਥਵਾ ਪਗੜੀ ਭਗਵੀ ਰੰਗਦੇ ਹਨ ਪਰ ਬਾਕੀ ਬਸਤਰਾਂ ਦਾ ਕੋਈ ਸੰਕੇਤ ਨਹੀਂ ਹੈ। ਸਮਾਂ ਪਾਕੇ ਇਹ ਸਾਧੂ ਉਦਾਸੀ ਸੰਤਾਂ ਦੀ ਸੰਪਰਦਾਇ ਨਾਲ ਭੀ ਆ ਰਲੇ ਹਨ, ਹੁਣ ਨਿਯਮ ਭੀ ਅਕਸਰ ਉਦਾਸੀਆਂ ਦੇ ਹੀ ਵਰਤਣ ਲਗ ਪਏ ਹਨ। ਸਤਿਨਾਮ ਜਾਂ ਸਤਿਕਰਤਾਰ ਜਪਦੇ ਹਨ ਏਹੀ ਗੁਰਮੰਤਰ ਮੰਨਦੇ ਹਨ, ਪਰਸ਼ਪਰ ਮਿਲਣੇ ਪਰ ਭੀ ਸਤਿ ਕਰਤਾਰ ਕਹਿਣੇ ਦਾ ਸੰਕੇਤ ਹੈ। ਸਿਖ ਪੰਥ ਵਿਚ ਫਿਰਕੇ ਬੰਦੀਆਂ ਦਾ ਪ੍ਰਚਾਰ ਸਖਤ ਹਾਨੀ-ਕਾਰਕ ਸਿਧ ਹੋਇਆ।

## ਸੰਮਨ ਤੇ ਮੂਸਨ

ਦੋਵੇਂ ਪਿਉ ਪੁਤਰ ਕਾਰੀਗਰ (ਰਾਜ ਤਰਖਾਣ) ਸਨ ਲਾਹੌਰ ਸ਼ਾਹੀ ਇਮਾਰਤਾਂ ਦਾ ਕੰਮ ਕਰਦੇ ਸਨ, ਦਸਾਂ ਨੌਹਾਂ ਦੀ ਕ੍ਰਿਤ ਕਰਕੇ ਵੰਡ ਛਕਣ ਵਾਲੇ ਪ੍ਰੇਮੀ ਸਿਖ ਸਨ। ਇਨ੍ਹਾਂ ਨੇ ਗੁਰ ਸੰਗਤ ਦੀ ਸੇਵਾ ਹਿਤ ਲੰਗਰ ਤਿਆਰ ਕੀਤਾ, ਪੰਚਮ ਗੁਰੂ ਜੀ ਸੰਗਤ ਸਮੇਤ ਪਹੁੰਚੇ। ਦੈਵ ਨੇਤ ਨਾਲ ਭਾਈ ਸੰਮਨ ਦਾ ਪੁਤਰ ਮੂਸਨ ਕੰਮ ਕਰਦਾ ਇਕ ਬੁਰਜ ਥੀਂ ਡਿਗ ਕੇ ਮਰ ਗਿਆ, ਗੁਰੂ ਸੰਗਤ ਸੇਵਾ ਵਿਚ ਵਿਘਨ ਨਾ ਪੈ ਜਾਣ ਦੇ ਖਿਆਲ ਨਾਲ ਭਾਈ ਸੰਮਨ ਤੇ ਉਸਦੇ ਮ੍ਰਿਤਕ ਸਰੀਰ ਦੇ ਸਸਕਾਰ ਕਰਨ ਵਿਚ ਰੁਝਣ ਦੀ ਬਜਾਏ ਅੰਦਰ ਮਕਾਨ ਵਿਚ ਪੁਤਰ ਦੀ ਲੋਥ ਨੂੰ ਲਿਟਾ ਛਡਿਆ, ਤਾਂਕਿ ਲੰਗਰ ਦੀ ਸੇਵਾ ਥੀਂ ਵੇਹਲੇ ਹੋ ਕੇ ਸਸਕਾਰ ਹੋ ਸਕੇ। ਅੰਤਰਜਾਮੀ ਗੁਰੂ ਪੰਚਮ ਪਾਤਸ਼ਾਹ ਜੀ ਨੇ ਲੰਗਰ ਛਕਣ ਵੇਲੇ ਮੂਸਨ ਨੂੰ ਯਾਦ ਫੁਰਮਾਯਾ ਕਿ ਉਹ ਭੀ ਆਕੇ ਪੰਗਤ ਵਿਚ ਪ੍ਰਸ਼ਾਦਾ ਛਕੇ। ਮੂਸਨ ਨੇ ਪ੍ਰਾਰਥਨਾ ਕੀਤੀ ਕਿ ਸਤਿ ਗੁਰੂ ਜੀ ਉਹ ਤਾਂ ਬੁਰਜ ਥੀਂ ਡਿਗਕੇ ਗੁਜ਼ਰ ਗਿਆ ਹੈ, ਸੰਗਤ ਦੀ ਸੇਵਾ ਥੀਂ ਵੇਹਲ ਹੋਣ ਪਰ ਉਸ ਦੀ ਦੇਹ ਦਾ ਸਸਕਾਰ ਕਰਨਾ ਹੈ। ਗੁਰੂ ਜੀ ਨੇ ਸਿਖ ਦੀ ਗਾਖੜੀ ਸੇਵਾ ਦੇ ਵਸ ਹੋਕੇ ਆਵਾਜ਼ ਦਿਤੀ ਕਿ ਆਓ ਪਿਆਰੇ ਮੂਸਨ ਜੀ ਪ੍ਰਸ਼ਾਦ ਛਕੋ। ਬ੍ਰਹਮ ਗਿਆਨੀ ਗੁਰੂ ਜੀ ਦੀ ਪ੍ਰੇਮ ਭਰੀ ਆਵਾਜ਼ ਨੇ ਮੂਸਨ ਦੀ ਲੋਥ ਵਿਚ ਜਿੰਦ ਪਾ ਦਿਤੀ। ਗੁਰੂ ਜੀ ਨੇ ਉਸ ਨੂੰ ਜੀਅ ਦਾਨ ਬਖਸ਼ ਕੇ ਆਪ ਪ੍ਰਸ਼ਾਦ ਛਕਾਇਆ।

ਨੋਟ—ਭਾਈ ਸੰਤੋਖ ਸਿੰਘ ਨੇ ਇਹ ਪ੍ਰੇਮੀ ਸ਼ਾਹਬਾਜ਼ਪੁਰ (ਅੰਬਾਲੇ) ਦੇ ਮਿਸਤਰੀ ਮੰਨੇ ਹਨ। ਇਹ ਭੀ ਲਿਖਿਆ ਹੈ ਕਿ 'ਮੂਸਨ ਅਰ ਜਮਾਲ ਜੁਗ ਭ੍ਰਾਤਾ॥ ਸੰਮਨ ਪਤੰਗ ਜੁਗਨ ਕੇ ਤਾਤਾ'। ਅਰਥਾਤ ਮੂਸਨ ਤੇ ਜਮਾਲ ਦੋਨੋਂ ਭਾਈ ਸਨ, ਸੰਮਨ ਤੇ ਪਤੰਗ ਉਨ੍ਹਾਂ ਦੇ ਪੁਤਰ ਸਨ।

ਨੋਟ-ਸੰਮਨ ਤੇ ਮੂਸਨ ਦੀ ਰਚਨਾ ਚੌਬੋਲੇ ਦੀ ਸੁਰਖੀ ਹੇਠ ਬੀੜ ਵਿਖੇ ਵੇਖੀਦੀ ਹੈ। ਕਈਆਂ ਨੇ ਇਸ ਰਚਨਾ ਨੂੰ ਚੌਂਹ (ਸੰਮਨ, ਮੂਸਨ, ਪਤੰਗ, ਜਮਾਲ) ਦੀ ਸਾਂਝੀ ਮੰਨਿਆ ਹੈ । ਮੂਸਨ ਦੀ ਰਚਨਾ ਬੀੜ ਤੋਂ ਬਾਹਰ ਹੋਰ ਭੀ ਵੇਖੀ ਜਾਂਦੀ ਹੈ। ਚੌਬੋਲੇ ਇਕ ਛੰਤ ਦਾ ਨਾਮ ਭੀ ਹੈ। ਇਹ ਸਾਖੀ ਗਲਤ ਪ੍ਰਚਲਤ ਹੋ ਗਈ ਹੈ ਕਿ ਉਹ ਗੁਰੂ ਕੇ ਲੰਗਰ ਵਾਸਤੇ ਕਿਸੇ ਸ਼ਾਹੂਕਾਰ ਦੇ ਚੋਰੀ ਕਰਨ ਗਏ ਸਨ। 'ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ, ਸੰਨੀ ਦੇਨ ਵਿਖੰਮ ਥਾਇ ਮਿਠਾ ਮਦ ਮਾਣੀ। ਅਜਰਾ ਈਲ ਫਰੇਸਤਾ ਤਿਲ ਪੀੜੇ ਘਾਣੀ ॥ ਮਃ ੪ ॥ ਵਾਰ ਗਉੜੀ ॥ ਚੋਰ ਦੀ ਸਾਖੀ ਭਰਨੀ ਗੁਰੂ ਜੀ ਮਾੜੀ ਮੰਨਦੇ ਹਨ 'ਚੋਰ ਕੀ ਹਾਮਤ ਭਰੇ ਨ ਕੋਇ। ਚੋਰ ਕੀਆ ਚੰਗਾ ਕਿਉ ਹੋਇ ॥ ਧਨਾਸਰੀ ਮਃ ੧ ॥

## ਮੁਸਲਮਾਨ ਵਿਚੋਂ ਸਿਖ

ਪੰਚਮ ਗੁਰੂ ਜੀ ਦੀ ਉਚ ਕਰਣੀ ਕਮਾਈ ਨੂੰ ਵੇਖਕੇ ਕਿਤਨੇ ਮੁਸਲਮਾਨ ਸਿਖ ਬਣ ਗਏ ਸਨ। ਜਹਾਂਗੀਰ ਨੇ ਭੀ ਤਸਦੀਕ ਕੀਤੀ ਹੈ। ਕਈ ਕੁ ਹਾਕਮਾਂ ਦਾ ਸਿਖ ਧਰਮ ਪਰ ਨਿਸਚਾ ਹੋਣ ਕਰ ਕੇ ਬਾਦਸ਼ਾਹ ਜਹਾਂਗੀਰ ਬਹੁਤ ਚਿੜ ਗਿਆ ਸੀ। ਜਹਾਂਗੀਰ ਦਾ ਆਪਣਾ ਹੀ ਵਜ਼ੀਰ ਵਜ਼ੀਰ ਖਾਂ ਗੁਰੂ ਜੀ ਦਾ ਅਤਿ ਸ਼ਰਧਾਲੂ ਸੀ, ਚੰਗਾ ਹਕੀਮ ਤੇ ਨੂਰਜਹਾਂ ਦਾ ਇਲਾਜ ਕਰਨ ਦੇ ਕਾਰਨ ਬਾਦਸ਼ਾਹ ਇਸ ਪਰ ਖਾਸ ਮੇਹਰਬਾਨ ਸੀ। ਇਹ ਪਿੰਡ ਚਨਿਓਟ (ਝੰਗ) ਦਾ ਬਾਸ਼ਿੰਦਾ ਸੀ । ਪੰਜਾਬ ਨਾਲ ਇਸ ਨੂੰ ਖਾਸ ਪ੍ਰੇਮ ਸੀ। ਸ਼ਾਹਜ਼ਾਦਾ ਖੁਰਮ (ਬਾਦਸ਼ਾਹ ਸ਼ਾਹਜਹਾਨ) ਦਾ ਇਸ ਨਾਲ ਖਾਸ ਪ੍ਰੇਮ ਸੀ । ਉਸਨੇ ਗੱਦੀ ਬੈਠ ਕੇ ਇਸਨੂੰ ਲਾਹੌਰ ਦਾ ਸੂਬਾ ਬਣਾਇਆ ਸੀ। ਵਜ਼ੀਰ ਖਾਂ ਦਾ ਅਸਲੀ ਨਾਮ ਇਲਮਦੀਨ ਸੀ।

ਨੇਕ ਦਿਲ ਬੰਦਾ ਹੋਣ ਕਰਕੇ ਇਸ ਦਾ ਰਸੂਖ ਚੰਗਾ ਸੀ। ਇਕ ਵੇਰ ਇਹ ਜਲੋਧਰ ਦੀ ਬੀਮਾਰੀ ਨਾਲ ਬੀਮਾਰ ਹੋ ਕੇ ਸਖਤ ਲਾਚਾਰ ਹੋ ਗਿਆ, ਬੀਮਾਰੀ ਲਾ ਇਲਾਜ ਰੂਪ ਧਾਰ ਗਈ ਆਖਰ ਇਹ ਪੰਚਮ ਗੁਰੂ ਜੀ ਦੀ ਸ਼ਰਨ ਵਿਚ ਆ ਕੇ ਆਸ਼ੀਰਬਾਦ ਲਈ ਭਿਛੱਕ ਬਣਿਆ। ਗੁਰੂ ਜੀ ਉਸ ਵੇਲੇ ਕਾਰ ਸੇਵਾ ਕਰੌਂਦੇ ਸਨ। ਉਨ੍ਹਾਂ ਨੇ ਇਸ ਦੀ ਤਰਸ ਯੋਗ ਹਾਲਤ ਵੇਖਕੇ ਬਾਬਾ ਬੁੱਢਾ ਜੀ ਵਲ ਇਸ਼ਾਰਾ ਕੀਤਾ, ਬਾਬਾ ਜੀ ਨੇ ਗਾਰੇ ਦੀ ਭਰੀ ਟੋਕਰੀ ਇਸ ਉਪਰ ਮਾਰੀ ਇਸ ਨੂੰ ਜਲਾਬ ਲਗ ਗਏ ਤੇ ਰਾਜੀ ਹੋ ਗਿਆ। ਗੁਰੂ ਜੀ ਦੀ ਇਸ ਕ੍ਰਿਪਾ ਦਾ ਇਹ ਰਿਣੀ ਬਣ ਗਿਆ, ਹਮੇਸ਼ਾ ਗੁਰੂ ਦੀ ਯਥਾ ਜੋਗ ਸੇਵਾ ਕਰੌਂਦਾ ਤੇ ਦਿਲੋਂ ਹਮਦਰਦੀ ਰਖਦਾ ਸੀ, ਪੰਚਮ ਗੁਰੂ ਜੀ ਦੀ ਕ੍ਰਿਪਾ ਨੂੰ ਯਾਦ ਕਰਕੇ ਛੀਵੇਂ ਗੁਰੂ ਜੀ ਦੇ ਚਿਤੋਂ ਹੱਕ ਵਿਚ ਰਿਹਾ। ਜੰਗਾਂ ਜੁਧਾਂ ਤੇ ਅਣ ਬਣ ਸਮੇਂ ਸ਼ਾਹਜਹਾਨ ਨੂੰ ਸ਼ਾਂਤ ਰਖਣੇ ਦਾ ਯਤਨ ਕਰਦਾ ਰਹਿੰਦਾ ਸੀ । ਸਨ ੧੬੩੪ ਈਸਵੀ ਵਿਖੇ ਵਜ਼ੀਰ ਖਾਨ ਚਲਾਣੇ ਕਰ ਗਿਆ ਸੀ। ਅੰਦਰ ਖਾਨਿਓਂ ਇਹ ਗੁਰੂ ਜੀ ਦਾ ਸਿੱਖ ਸੀ, ਹਮੇਸ਼ਾ ਸੁਖਮਨੀ ਸਾਹਿਬ ਦਾ ਪਾਠ ਸੁਣਦਾ ਅਤੇ ਸਿਖਾਂ ਨਾਲ ਪ੍ਰੇਮ ਰਖਦਾ ਸੀ। ਇਸੇ ਤਰਾਂ ਪੰਚਮ ਗੁਰੂ ਜੀ ਦੇ ਪ੍ਰੇਮੀ ਸਿੱਖ ਮੁਸਲਮਾਨ ਹੋਰ ਭੀ ਕਾਫੀ ਹੋ ਗਏ ਸਨ, ਸਾਈਂ ਮੀਆਂ ਮੀਰ ਜੋ ਕਿ ਖਲੀਫਾ ਉਮਰ ਦੀ ਵੰਸ ਵਿਚੋਂ ਸੀ ਇਹ ਸੀਸਤਾਨ ਵਿਖੇ ੧੫੫੦ ਈ: ਨੂੰ ਜਨਮਿਆ ਛੀਵੇਂ ਗੁਰੂ ਜੀ ਤੱਕ ਰਿਹਾ, ਇਸ ਦਾ ਚਲਾਣਾ ਸੰਨ ੧੬੩੫ ਈਸਵੀ ਵਿਖੇ ਹੋਇਆ ਹੈ। ਇਸੇ ਦੇ ਹਥੋਂ ਪੰਚਮ ਗੁਰੂ ਜੀ ਨੇ ਹਰਿਮੰਦਰ ਸਾਹਿਬ ਦੀ ਨੀਂਹ ਰਖਵਾਈ ਸੀ ।

ਨੋਟ—ਸਿਖ ਤਾਂ ਗੁਰੂ ਸਾਹਿਬਾਨ ਦੇ ਬੇਅੰਤ ਹੋਏ, ਪਰ ਪ੍ਰਸਿਧ ਸਿਖਾਂ ਦੇ ਹਾਲਾਤ ਖਾਸ ਹਨ। ਜਿਹਾ ਕਿ, ਸਿਰਮੌਰ ਦੇ ਇਲਾਕੇ ਦਾ ਪ੍ਰਚਾਰਕ ਗੰਗੂ ਸ਼ਾਹ, ਇਸ ਦਾ ਕੇਂਦਰ ਪਿੰਡ ਦਾਊ ਜ਼ਿਲਾ ਜਲੰਧਰ ਸੀ, ਇਸ ਦਾ ਪੋਤਰਾ ਜਵਾਹਰ ਸਿੰਘ ਖਟਕੜ ਕਲਾਂ ਸੀ, ਪਿਛਲਗ ਆਪ ਨੂੰ ਗੰਗੂ ਸ਼ਾਹੀ ਸਿਖ ਅਖਵਾਏ। ਭਾਈ ਸੋਮਾ ਇਲਾਕਾ ਝੰਗ ਦਾ ਸੀ। ਪੰਚਮ ਗੁਰੂ ਜੀ ਨੇ ਇਸ ਨੂੰ ਸ਼ਾਹ ਖਿਤਾਬ ਦਿਤਾ ਸੀ। ਕ੍ਰਿਸ਼ਨ ਲਾਲ ਪੰਡਿਤ ਇਸਦਾ ਭ੍ਰਾਤਾ ਹਰਿ ਲਾਲ ਚੰਗੇ ਵਿਦਵਾਨ ਪ੍ਰਚਾਰਕ ਸਨ ॥ ੪ ॥ ਭਾਈ ਹਰਬੰਸ ਇਹ ਭਾਈ ਗੁਰਦਾਸ ਜੀ ਦੀ ਰਚਨਾ ਦਾ ਪ੍ਰਸਿਧ ਪ੍ਰਚਾਰਕ ਸੀ।

ਪਟਨਾ ਵਾਸੀ ਭਾਈ ਨਿਹਾਲਾ ਪ੍ਰਚਾਰਕ, ਭਾਈ ਕਲਿਆਣਾ, ਇਸ ਨੇ ਸਕੇਤ ਮੰਡੀ ਜਾਕੇ ਸਿਖ ਧਰਮ ਦਾ ਪ੍ਰਚਾਰ ਕੀਤਾ, ਉਥੋਂ ਦਾ ਰਾਜਾ ਸਿਖ ਬਣਿਆ। ਭਾਈ ਭਿਖਾਰੀ ਇਹ ਪ੍ਰੇਮ ਇਲਾਕਾ ਗੁਜਰਾਤ ਦਾ ਬ੍ਰਹਮ ਗਿਆਨੀ ਸਿਖ ਸੀ। ਭੁਜੰਗੀ ਦੀ ਸ਼ਾਦੀ ਪਰ ਪਹੁੰਚਕੇ ਭਾਈ ਗੁਰਮੁਖ ਨਾਮੀ ਪ੍ਰੇਮੀ ਨੇ ਇਸ ਤੋਂ ਭਾਣਾ ਮੰਨਣੇ ਦੀ ਸਿਖਿਆ ਹਾਸਲ ਕੀਤੀ ਸੀ। ਭਾਈ ਲੰਗਹਾਂ ਨਾਮ ਦੇ ਦੋ ਸਿਖ ਪ੍ਰਸਿਧ ਸਨ। ਇਕ ਪਿੰਡ ਝਬਾਲ (ਅੰਮ੍ਰਿਤਸਰ) ਦਾ ਜੋ ਕਿ ਮਾਈ ਭਾਗ ਕੌਰ ਦੇ ਵੰਸ ਵਿਚੋਂ ਸੀ ਇਸਨੇ ਸਰੋਵਰ ਦੀ ਤਿਆਰੀ ਸਮੇਂ ਅਥੱਕ ਸੇਵਾ ਉਠਾਈ, ਪੰਚਮ ਗੁਰੂ ਜੀ ਦੇ ਨਾਲ ਲਾਹੌਰ ਰਿਹਾ।

ਦੂਸਰਾ ਭਾਈ ਲੰਗਾਹ ਪਿੰਡ ਨਾਨੋ ਕੇ ਵਾਸੀ ਛੀਵੇਂ ਗੁਰੂ ਜੀ ਦਾ ਸ਼ਨਾਨੀ ਭੀ ਰਿਹਾ ਅਤੇ ਜੰਗਾਂ ਜੁਧਾਂ ਵਿਖੇ ਅਗਲੀ ਕਤਾਰ ਵਿਚ ਰਹਿੰਦਾ। ਭਾਈ ਪਿਰਾਣਾ ਤੇ ਜੇਠਾ ਇਸ ਦੇ ਸਾਥੀ ਸਨ। ਭਾਈ ਲੱਧਾ ਲਾਹੌਰ ਵਾਸੀ (ਪਰਉਪਕਾਰੀ) ਦਸਿਆ ਹੈ ਇਸ ਨੇ ਸੱਤੇ ਬਲਵੰਡ ਰਬਾਬੀ ਨੂੰ ਅੰਮ੍ਰਿਤਸਰ ਪਹੁੰਚਕੇ ਬਖਸ਼ਵਾਇਆ ਸੀ, ਭਾਈ ਲਖੂ ਲਾਹੌਰ ਦਾ ਬਾਸ਼ਿੰਦਾ, ਬੁਧੂ ਘੁਮਾਰ ਦਾ ਆਵਾ ਕੱਚਾ ਹੀ ਰਹੇਗਾ, ਇਸੇ ਨੇ ਆਖਿਆ ਸੀ। ਕਮਲੀਆਂ ਤੇ ਗੋਦੜੀਆਂ ਭੀ ਏਸੇ ਨੂੰ ਆਖਦੇ ਸਨ। ਭਗਤੂ, ਪੈੜਾ ਬਹਿਲੂ, ਵਾਸੂ, ਸਾਲੋ (ਇਸ ਦੇ ਨਾਮ ਪਰ ਅੰਮ੍ਰਿਤਸਰ ਵਿਖੇ ਇਕ ਧਰਮਸ਼ਾਲਾ ਹੈ)।

ਗੁਰੂ ਜੀ ਨੇ ਆਪਣੇ ਸਿਖਾਂ ਦੇ ਨਾਮ ਪਰ ਕਈ ਯਾਦਗਾਰਾਂ ਭੀ ਕਾਇਮ ਕੀਤੀਆਂ ਜੈਸਾ ਕਿ ਭਾਈ ਸੰਤੋਖ ਪਸ਼ੌਰੀ ਦੇ ਨਾਮ ਪਰ ਸੰਤੋਖਸਰ, ਭਾਈ ਮੰਝ, ਪਿਰਾਣਾ, ਬਿਧੀ ਚੰਦ ਆਦਿ ਛੀਵੇਂ ਗੁਰੂ ਜੀ ਦੇ ਜੰਗਾਂ ਜੁਧਾਂ ਵਿਖੇ ਰਹੇ।

## ਪੰਚਮ ਗੁਰੂ ਜੀ ਇਤਿਹਾਸ ਕਾਰਾਂ ਦੀ ਨਜ਼ਰਾਂ ਵਿਚ

'ਇਸ ਤਰਾਂ ਸਿਖ ਇਕ ਬਾਕਾਇਦਾ ਗੌਰਮਿੰਟ ਦੇ ਆਦੀ ਬਣ ਗਏ। ਇਸ ਤੋਂ ਛੁਟ ਗੁਰੂ ਅਰਜਨ ਦੇਵ ਜੀ ਧਨ ਅਤੇ ਰਸੂਖ ਪੈਦਾ ਕਰਨ ਦੇ ਦੂਜੇ ਵਸੀਲਿਆਂ ਤੋਂ ਭੀ ਗਾਫਲ ਨਹੀਂ ਰਹੇ। ਆਪਣੇ ਸਿੱਖਾਂ ਨੂੰ ਗ਼ੈਰ ਮੁਲਕਾਂ ਵਿਚ ਭੇਜਿਆ ਅਤੇ ਉਨ੍ਹਾਂ ਨੂੰ ਬੜੀ ਸਰਗਰਮੀ ਨਾਲ ਤੇਜਾਰਤ ਕਰਨ ਦਾ ਹੁਕਮ ਦਿਤਾ। ਐਨ ਸੰਭਵ ਹੈ ਕਿ ਇਸ ਤ੍ਰੀਕੇ ਨਾਲ ਆਪ ਵੱਡੇ ਪੈਮਾਨੇ ਉਤੇ ਕਾਰੋਵਾਰ ਕਰਦੇ ਹੋਣ। ਖਾਸ ਕਰਕੇ ਤੁਰਕਿਸਤਾਨ ਵਿਚੋਂ, ਘੋੜੇ ਖਰੀਦਣ ਦੀ ਤਜਾਰਤ ਬਹੁਤ ਜ਼ੋਰਾਂ ਉਤੇ ਸੀ। ਦਬਿਸਤਾਨੇ ਮਜ਼ਾਹਿਬ ੨-੨੭੦, ਮੈਲਕਮ ਸਫ਼ਾ ੩੦। ਦੁਬਿਸਤਾਨ ੨ – ੨੭੯। ਉਕਤ ਲਿਖਾਰੀਆਂ ਦੇ ਹਵਾਲਿਆਂ ਤੋਂ ਸਾਬਤ ਹੁੰਦਾ ਹੈ ਕਿ ਜਿਥੇ ਪੰਚਮ ਗੁਰੂ ਜੀ ਨੇ ਸੁਖਮਨੀ ਸਾਹਿਬ ਆਦਿ ਬਾਣੀ ਰਚਕੇ, ਬ੍ਰਹਮ ਗਿਆਨ ਦ੍ਰਿੜਾ ਕੇ ਹੱਦ ਕਰ ਛਡੀ ਅਤੇ ਸੰਸਾਰ ਨੂੰ ਇਕ ਸੁਪਨਾ ਮੰਨਿਆ ਹੈ, ਉਥੇ ਸੰਸਾਰਕ ਤ੍ਰਕੀ ਵਿਚ ਭੀ ਆਪ ਪਿੱਛੇ ਨਹੀਂ ਅਤੇ ਰਾਜਸੀ ਹਾਲਤਾਂ ਨੂੰ ਚੰਗੀ ਤਰਾਂ ਅਨਭਵ

ਕਰਦੇ ਸਨ। ਕਨਿੰਘਮ ਲਿਖਦਾ ਹੈ ਕਿ ਪੰਚਮ ਗੁਰੂ ਜੀ ਧਨ ਅਤੇ ਰਸੂਖ ਪੈਦਾ ਕਰਨ ਤੇ ਦੂਜੇ ਵਸੀਲਿਆਂ ਤੋਂ ਭੀ ਗਾਫਲ ਨਹੀਂ ਰਹੇ, ਜਿਥੇ ਆਪ ਪੂਰਨ ਬ੍ਰਹਮ ਗਿਆਨੀ ਸਨ, ਉਥੇ ਸੰਸਾਰੀ ਵੀ ਪੂਰੇ ਸਨ ਭਾਈ ਗੁਰਦਾਸ ਜੀ ਨੇ ਭੀ ਟੂਕ ਦਿਤੀ ਹੈ 'ਸੰਸਾਰੀ ਪੁਤ ਗੁਰੂ ਕਹਾਵੇ। ਗੁਰੂ ਜੀ ਨੇ ਸਿੱਖਾਂ ਨੂੰ ਧਨਵਾਨ ਹੋਣ ਦੇ ਵੀ ਵਸੀਲੇ ਸਮਝਾਏ ਤੇ ਵਾਪਾਰ ਵਲ ਲਾ ਲਿਆ ਕਿਉਂਕਿ ਸੰਸਾਰ ਵਿਚ ਧਨਵਾਨ ਹੋਣ ਦਾ ਵੱਡਾ ਵਸੀਲਾ ਹੀ ਵਾਪਾਰ ਹੈ।

ਚੌਥੇ ਅਤੇ ਪੰਜਵੇਂ ਗੁਰੂ ਜੀ ਸਿੱਖ ਬਾਕਾਇਦੇ ਟੈਕਸ (ਦਸਵੰਧ) ਦੇਣ ਕਰਕੇ ਗੌਰਮੈਂਟ ਦੇ ਆਦੀ ਬਣ ਗਏ ਸਨ, ਜੋ ਕਿ ਸਰਕਾਰੀ ਮਾਮਲੇ ਦੀ ਮਾਨਿੰਦ ਮਸੰਦ ਕੱਠਾ ਕਰਕੇ ਬਾਕਾਇਦੇ ਗੁਰੂ ਗੋਲਕ ਵਾਸਤੇ ਹਾਜਰ ਕਰਦੇ ਸਨ ਦਬਿਸਤਾਨੇ ਮਜਾਹਿਬ ੨੭੦। ਕਨਿੰਘਮ ਪੰਨਾ ੧੦੯। ਮੈਲਕਮ ਸਫਾ ੩੦।

## ਪੰਚਮ ਗੁਰੂ ਜੀ ਦੇ ਉਪਦੇਸ਼

ਪੰਚਮ ਗੁਰੂ ਜੀ ਨੂੰ ਤੀਜੇ ਗੁਰੂ ਜੀ ਨੇ 'ਦੋਹਿਤਾ ਬਾਣੀ ਦਾ ਬੋਹਿਥਾ' ਆਖ ਕੇ ਨਿਵਾਜਿਆ ਸੀ। ਗੁਰੂ ਜੀ ਨੇ ਸਭ ਨਾਲੋਂ ਵਧ ਸੇਵਾ ਗੁਰੂ ਸਾਹਿਬਾਨ ਦੀ ਬਾਣੀ ਨੂੰ ਇਕੱਤ੍ਰ ਕਰਕੇ ਬੀੜ ਤਿਆਰ ਕਰਨ ਦੀ ਕੀਤੀ ਹੈ। ਸਿਖ ਧਰਮ ਦਾ ਸਾਰਾ ਦਾਰੋਮਦਾਰ, ਗੁਰਬਾਣੀ ਦੀ ਬੀੜ ਪਰ ਹੈ, ਪੰਚਮ ਗੁਰੂ ਜੀ ਨੇ ਬੀੜ ਤਿਆਰ ਕਰਕੇ ਸਿਖ ਧਰਮ ਨੂੰ ਜੁਗੋ ਜੁਗ ਅਟੱਲ ਰਹਿਣ ਵਾਲਾ ਕਾਰਜ ਕੀਤਾ। ਆਪ ਨੇ ਸਿਖ ਧਰਮ ਦੇ ਸਿਧਾਂਤ ਤੇ ਅਲਹਿਦਗੀ ਨੂੰ ਹੇਠਲੇ ਉਪਦੇਸ਼ ਦੁਆਰੇ ਸਪੱਸ਼ਟ ਤੌਰ ਪਰ ਪ੍ਰਗਟ ਕੀਤਾ ਹੈ।

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥ ਕੋਈ ਸੇਵੈ ਗੁਸਈਆਂ ਕੋਈ ਅਲਾਹਿ ॥ ਕਾਰਣ ਕਰਣ ਕਰੀਮ ਕਿਰਪਾ ਧਾਰ ਰਹੀਮ ॥ ਰਹਾਉ ॥ ਕੋਈ ਨਾਵੈ ਤੀਰਥ ਕੋਈ ਹਜ ਜਾਇ ॥ ਕੋਈ ਕਰੈ ਪੂਜਾ ਕੋਈ ਸਿਰਨਿਵਾਇ ॥ ਕੋਈ ਪੜੈ ਬੇਦ ਕੋਈ ਕਤੇਬ ॥ ਕੋਈ ਓਢੈ ਨੀਲ ਕੋਈ ਸੁਪੇਦ ॥ ਕੋਈ ਕਹੈ ਤੁਰਕ ਕੋਈ ਕਹੈ ਹਿੰਦੂ ॥ ਕੋਈ ਬਾਛੈ ਭਿਸਤ ਕੋਈ ਸੁਰਗਿੰਦੂ ॥ ਕਹੁ ਨਾਨਕ ਜਿਨ ਹੁਕਮ ਪਛਾਤਾ ॥ ਪ੍ਰਭੁ ਸਾਹਿਬ ਕਾ ਤਿਨ ਭੇਦ ਜਾਤਾ ॥ (ਰਾਮਕਲੀ ਮ: ੫) ਵਰਤ ਨ ਰਹਉ ਨ ਮਹਰਮ ਦਾਨਾ ॥ ਤਿਸੁ ਸੇਵੀ ਜੋ ਰਖੈ ਨਿਦਾਨਾ ॥ ਏਕ ਗੁਸਾਈਂ ਅਲਹੁ ਮੇਰਾ ਹਿੰਦੂ ਤੁਰਕ ਦੁਹਾ ਨੇਬੇਰਾ ॥ ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥ ਪੂਜ ਕਰਉ ਨ ਨਿਵਾਜ ਗੁਜਾਰਉ ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥ ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡ ਪਰਾਣ।

---

ਪੰਜ ਪਿਆਲੇ ਪੰਜ ਪੀਰ, ਛਠਮ ਪੀਰ ਬੈਠਾ ਗੁਰ ਭਾਰੀ ॥
ਅਰਜਨ ਕਾਇਆ ਪਲਟਕੇ, ਮੂਰਤ 'ਹਰਿਗੋਬਿੰਦ ਸਵਾਰੀ ॥ (ਭਾ: ਗੁ:)

# ਛੇਵੀਂ ਪਾਤਿਸ਼ਾਹੀ
# ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ੨੧ ਹਾੜ (ਵਦੀ ੬) ਸੰਮਤ ੧੬੫੨ ਬਿਕ੍ਰਮੀ ਮੁਤਾਬਿਕ ੧੪ ਜੂਨ ਸੰਨ ੧੫੯੫ ਈ: ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ, ਮਾਤਾ ਗੰਗਾ ਜੀ ਦੇ ਉਦਰੋਂ ਪਿੰਡ ਵਡਾਲੀ, ਜ਼ਿਲਾ ਅੰਮ੍ਰਿਤਸਰ ਵਿਖੇ ਜਨਮੇ।

ਨੋਟ—ਵਡਾਲੀ ਦਾ ਨਾਮ ਹੁਣ 'ਵਡਾਲੀ ਗੁਰੂ ਕੀ' ਪ੍ਰਸਿਧ ਹੈ, ਜੋ ਛਿਹਰਟੇ ਤੋਂ ਅਧ ਕੁ ਮੀਲ ਪਰ ਹੈ। ਇਥੇ ਭੀ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਲਗਵਾਇਆ ਹਲਟਾਂ ਵਾਲਾ ਖੂਹ (ਵਡਾ ਖੂਹ) ਹੈ। ਮੰਜੀ ਸਾਹਿਬ ਭੀ ਹੈ ਜਿਥੇ ਸ੍ਰੀ ਗੁਰੂ ਜੀ ਭਾਈ ਸਹਾਰੀ ਦੇ ਪ੍ਰਬੰਧ ਹੇਠਾਂ ਖੇਤੀ ਕਰਵਾਉਂਦੇ ਸਨ। ਜਿਥੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਪ੍ਰਗਟੇ ਉਸ ਸਥਾਨ ਦਾ ਨਾਮ 'ਅਟਾਰੀ ਸਾਹਿਬ' ਹੈ। ਪਿੰਡ ਦੇ ਪਾਸ ਹੀ ਛੀਵੇਂ ਗੁਰੂ ਜੀ ਦਾ 'ਦਮਦਮਾ ਸਾਹਿਬ' ਭੀ ਹੈ। ਅੰਮ੍ਰਿਤਸਰ ਤੋਂ ਵਡਾਲੀ ਚਾਰ ਕੋਹ ਹੈ।

ਗੁਰੂ ਹਰਗੋਬਿੰਦ ਸਾਹਿਬ ਜੀ ਦੇ ਜਨਮ ਬਾਰੇ ਸਿਖ ਇਤਿਹਾਸ ਵਿਖੇ ਲੰਮੇ ਪ੍ਰਸੰਗ ਔਂਦੇ ਹਨ ਕਿ ਆਪ ਜੀ ਦਾ ਜਨਮ ਬਾਬਾ ਬੁਢਾ ਜੀ ਦੇ ਵਰ ਨਾਲ ਹੋਇਆ ਸੀ। ਵਰ ਦਾ ਭਾਵ ਹੈ ਵਰੋਸੌਣਾ, ਆਸ਼ੀਰਵਾਦ ਦੇਣੀ ਪ੍ਰਸੰਨਤਾ ਪੂਰਵਕ ਬ੍ਰਹਮ ਗਿਆਨੀ ਮਹਾਂ ਪੁਰਸ਼ਾਂ ਦੇ ਅਟੱਲ ਬਚਨ। ਸੋ ਇਹ ਬਾਤ ਗੁਰਮਤ ਤੋਂ ਵਿਰੁਧ ਨਹੀਂ ਹੈ। ਪਰ ਭਾਈ ਗੁਰਦਾਸ ਜੀ ਨੇ ਇਸ ਪ੍ਰਸੰਗ ਨੂੰ ਨਹੀਂ ਲਿਖਿਆ। ਇਹ ਪ੍ਰਸੰਗ ਪਹਿਲਾਂ ਗੁਰ ਬਿਲਾਸ ਪਾ: ੬ ਵਿਖੇ ਆਇਆ, ਜੋ ਕਿ ਪੰਚਮ ਗੁਰੂ ਜੀ ਦੀ ਸ਼ਹੀਦੀ ਤੋਂ ਇਕ ਸੌ ਬਾਰਾਂ ਸਾਲ ਪਿਛੋਂ ਲਿਖਿਆ ਤੇ ਸੂਰਜ ਪ੍ਰਕਾਸ਼ ਦੇ ਸੌ ਚਾਲੀ ਸਾਲ ਪਿਛੋਂ ਦਾ ਹੈ। ਇਨ੍ਹਾਂ ਗ੍ਰੰਥਾਂ ਨੇ ਵਿਸਥਾਰ ਨਾਲ ਉਕਤ ਵਰ ਦਾ ਪ੍ਰਸੰਗ ਲਿਖਿਆ ਹੈ।

ਪੰਚਮ ਗੁਰੂ ਜੀ ਨੇ ਛਟਮ ਗੁਰੂ ਜੀ ਦਾ ਆਗਮਨ, ਕਰਤਾਰ ਦੇ ਹੁਕਮ ਨਾਲ ਮੰਨਿਆ ਹੈ, ਜਿਹਾ ਕਿ 'ਸਤਿਗੁਰ ਸਾਚੇ ਦੀਆ ਭੇਜ' ਆਸਾ ਮ: ੫ ਵਾਕ ਤੋਂ ਸਿਧ ਹੈ। ਵਰ ਦਾ ਕੋਈ ਜ਼ਿਕਰ ਤਕ ਨਹੀਂ ਹੈ। ਜਨਮ ਸਮੇਂ ਭੀ ਗੁਰੂ ਜੀ ਨੇ ਫੁਰਮਾਯਾ ਹੈ, 'ਜਨਮਿਆ ਭਗਤ ਗੋਬਿੰਦ ਕਾ' ਇਹ ਇਸ਼ਾਰਾ ਭੀ ਛੀਵੇਂ ਗੁਰੂ ਜੀ ਬਾਰੇ ਹੈ। ਭਾਈ ਗੁਰਦਾਸ ਜੀ ਨੇ ਭੀ ਲਿਖਿਆ ਹੈ 'ਦਲ ਭੰਜਨ ਗੁਰ ਸੂਰਮਾ ਵਡ ਜੋਧਾ ਪਰ ਉਪਕਾਰੀ'। ਇਸ ਤੋਂ ਏਹੀ ਸਿਧ ਹੈ ਛੀਵੇਂ ਗੁਰੂ ਜੀ ਦਾ ਔਣਾ ਖਾਸ ਵਸ਼ਿਸ਼ਤਾਈ ਤੇ ਨਵੀਨਤਾ ਰਖਦਾ ਹੈ। ਪੰਚਮ ਗੁਰੂ ਜੀ ਨੇ ਆਪ ਦੇ ਜਨਮ ਸਮੇਂ ਖਾਸ ਤੌਰ ਪਰ ਮੰਗਲਾਚਾਰ ਕੀਤੀ, ਜਿਹਾ ਕਿ, 'ਸਗਲ ਅਨੰਦ ਕੀਆ ਪਰਮੇਸਰ'। ਬਿਲਾਵਲ ਮ: ੫ ਸ਼ਬਦ ਥੀਂ ਸਾਬਤ ਹੈ। ਇਸ ਤੋਂ ਪਿੰਡ ਵਡਾਲੀ ਵਿਖੇ ਛੀਵੇਂ ਗੁਰੂ ਜੀ ਦੀ ਜਨਮ ਯਾਦ ਵਿਖੇ ਬਸੰਤ ਪੰਚਮੀ ਦਾ ਮੇਲਾ ਭਰਦਾ ਹੈ।

## ਬਾਲ ਅਵਸਥਾ

ਆਪ ਦੀ ਬਾਲ ਅਵਸਥਾ ਬੜੇ ਭੈਦਾਇਕ ਹਾਲਾਤ ਤੇ ਕਸ਼ਟਾਂ ਵਿਚ ਗੁਜ਼ਰੀ। ਇਸ ਦਾ ਕਾਰਨ ਇਹ ਸੀ ਕਿ ਆਪਦਾ ਤਾਇਆ (ਪੰਚਮ ਗੁਰੂ ਜੀ ਦਾ ਵੱਡਾ ਭਰਾ ਪ੍ਰਿਥੀਚੰਦ) ਆਪ ਨੂੰ ਮਾਰ ਕੇ ਗੁਰੂ-ਗੱਦੀ ਤੇ ਸਾਰੀ ਜਾਇਦਾਦ ਦਾ ਮਾਲਿਕ ਬਣਨਾ ਚਾਹੁੰਦਾ ਸੀ। ਇਸੇ ਕਾਰਨ ਉਸਨੇ ਜੋਗੀਆਂ, ਕਹਾਰਾਂ ਤੇ ਚੂਹੜੇ ਚਮਾਰ ਆਦਿਕਾਂ ਤੋਂ ਆਪ ਦੇ ਮਰਵਾਉਣ ਲਈ ਜੰਤ੍ਰ, ਮੰਤ੍ਰ, ਟੂਣੇ, ਟਾਮਣ ਬਹੁਤ ਕਰਵਾਏ ਪਰ ਜਦ ਇਨ੍ਹਾਂ ਦਾ ਕੋਈ ਅਸਰ ਨਾ ਹੋਇਆ ਤਾਂ ਇਕ ਦਾਈ ਨੂੰ ਉਸ ਦੀਆਂ ਦੁਧੀਆਂ ਪਰ ਜ਼ਹਿਰ ਲਾਕੇ ਘੱਲਿਆ। ਇਸ ਦਾ ਮਤਲਬ ਸੀ, ਕਿ ਜਦ ਹਰਿਗੋਬਿੰਦ ਜੀ ਚੁੰਘਣਗੇ ਤਾਂ ਮਰ ਜਾਣਗੇ। ਪ੍ਰੰਤੂ ਕਰਤਾਰ ਦਾ ਭਾਣਾ, ਉਹ ਆਪ ਹੀ ਜ਼ਹਿਰ ਚੜ੍ਹਕੇ ਮਰ ਗਈ।

ਜਦ ਆਪ ਦੀ ਆਯੂ ਦੋ ਤਿੰਨ ਕੁ ਬਰਸ ਦੀ ਸੀ, ਤਾਂ ਪ੍ਰਿਥੀਏ ਨੇ ਦੁਨੀਚੰਦ ਨਾਮੀ ਬ੍ਰਾਹਮਣ ਨੂੰ ਪੰਜ ਸੌ ਰੁਪਿਆ ਦੇਣਾ ਕਰਕੇ ਆਪ ਦੇ ਖਾਣ ਵਾਲੇ ਦਹੀਂ ਵਿਚ ਜ਼ਹਿਰ ਮਿਲਵਾ ਦਿਤਾ। ਜਦ ਉਹ ਦਹੀਂ ਗੁਰੂ ਜੀ ਨੂੰ ਖੁਲਾਉਣ ਲੱਗਾ ਤਾਂ ਉਸ ਦੇ ਬਾਰ ਬਾਰ ਕਹਿਣ ਤੇ ਜ਼ਿਦ ਕਰਨ ਪਰ ਵੀ ਨਾ ਖਾਧਾ ਜਿਸ ਵੇਲੇ ਉਹ ਪੰਡਿਤ ਜ਼ੋਰੋ ਜ਼ੋਰੀ ਖੁਲਾਉਣ ਲੱਗਾ ਤਾਂ ਆਪ ਆਵਾਜ਼ਾਂ ਮਾਰਨੇ ਲਗ ਪਏ। ਆਵਾਜ਼ ਸੁਣਕੇ ਗੁਰੂ ਪੰਚਮ ਪਾਤਿਸ਼ਾਹ ਜੀ ਆ ਪਹੁੰਚੇ ਤੇ ਇਸ ਦਾ ਕਾਰਨ ਪੁਛਿਆ। ਬ੍ਰਾਮਣ ਦੇ ਉੱਤਰ ਪਰ, ਉਹੀ ਦਹੀਂ ਇਕ ਕੁੱਤੇ ਨੂੰ ਪਵਾ ਦਿਤਾ ਕੁਝ ਚਿਰ ਪਿਛੋਂ ਕੁੱਤਾ ਅਤੀ ਵਿਆਕੁਲ ਹੋਕੇ ਮਰ ਗਿਆ।

ਇਸ ਪਰ ਸਿੱਖਾਂ ਨੂੰ ਕੁਝ ਸ਼ੱਕ ਹੋਇਆ, ਸੋ ਉਨ੍ਹਾਂ ਨੇ ਬ੍ਰਾਹਮਣ ਨੂੰ ਧਮਕਾਕੇ ਪੁਛਿਆ, ਤ ਉਸਨੇ ਸਾਰੀ ਗੱਲ ਦਸ ਦਿੱਤੀ। ਲੋਕਾਂ ਨੇ ਪ੍ਰਿਥੀਚੰਦ ਤੇ ਉਸ ਦੁਸ਼ਟ ਬ੍ਰਾਹਮਣ ਨੂੰ ਫਿਟਕਾਰਾਂ ਪਾਈਆਂ ਪ੍ਰੰਤੂ ਗੁਰੂ ਜੀ ਨੇ ਉਸ ਬ੍ਰਾਹਮਣ ਨੂੰ ਖਿਮਾਂ ਤੋਂ ਬਿਨਾਂ ਹੋਰ ਕੋਈ ਡੰਡ ਨਾ ਦਿੱਤਾ। ਕਰਤਾਰ ਦ, ਕੁਦਰਤ ਉਹ ਦੁਸ਼ਟ ਬ੍ਰਾਹਮਣ ਅਗਲੀ ਸਵੇਰ ਸੂਲ ਹੋਕੇ ਤੜਫ ਤੜਫ ਕੇ ਮਰ ਗਿਆ।

'ਲੇਪੁ ਨ ਲਾਗੋ ਤਿਲਕਾ ਮੂਲਿ ॥ ਦੁਸਟੁ ਬ੍ਰਾਹਮਣੁ ਮੂਆ ਹੋਇਕੇ ਸੂਲ<br>
॥ ੧ ॥ ਹਰਿ ਜਨ ਰਾਖੇ ਪਾਰਬ੍ਰਹਮਿ ਆਪਿ ॥ ਪਾਪੀ ਮੂਆ ਗੁਰ<br>
ਪ੍ਰਤਾਪਿ ॥ ੧ ॥ ਰਹਾਉ ॥ ਆਪਣਾ ਖਸਮੁ ਜਨਿ ਆਪਿ ਧਿਆਇਆ ॥<br>
ਇਆਣਾ ਪਾਪੀ ਓਹ ਆਪਿ ਪਚਾਇਆ ॥ ੨ ॥ ਪ੍ਰਭ ਮਾਤ ਪਿਤਾ<br>
ਅਪਣੇ ਦਾਸ ਕਾ ਰਖਵਾਲਾ ॥ ਨਿੰਦਕ ਕਾ ਮਾਥਾ ਈਹਾਂ ਊਹਾ ਕਾਲਾ ॥<br>
ਜਨ ਨਾਨਕ ਕੀ ਪ੍ਰਮੇਸਰਿ ਸੁਣੀ ਅਰਦਾਸਿ ॥ ਮਲੇਛੁ ਪਾਪੀ ਪਚਿਆ<br>
ਭਇਆ ਨਿਰਾਸੁ' ॥ ੪ ॥ ੯ ॥ ਭੈਰਉ ਮਃ ੫

## ਚੇਚਕ ਤੇ ਬੁਖਾਰ ਔਣਾ

ਸ੍ਰੀ ਹਰਿਗੋਬਿੰਦ ਜੀ ਨੂੰ ਤਿਨ ਕੁ ਸਾਲਾਂ ਦੀ ਅਵਸਥਾ ਵਿਚ ਤਾਪ, ਚੀਚਕ (ਸੀਤਲਾ) ਆਦਿ ਰੋਗਾਂ ਦਾ ਬਹੁਤ ਕੁਝ ਟਾਕਰਾ ਕਰਨਾ ਪਿਆ। ਇਕ ਵਾਰੀ ਆਪ ਦੇ ਸਰੀਰ ਪਰ ਸੀਤਲਾ ਅਜਿਹੀ ਤਕੜੀ ਨਿਕਲੀ ਕਿ ਆਪ ਦੇ ਜੀਵਨ ਦੀ ਆਸ ਨਾ ਰਹੀ, ਗੁਰੂ ਜੀ ਨੇ ਸ਼ਬਦ ਉਚਾਰਿਆ,

ਸਦਾ ਸਦਾ ਹਰਿ ਜਾਪੇ ॥ ਪ੍ਰਭੁ ਬਾਲਕ ਰਾਖੇ ਆਪੇ ॥ ਸੀਤਲਾ ਠਾਕਿ ਰਹਾਈ ॥ (ਬਿਘਨ ਗਏ ਹਰਿ ਨਾਈ॥ ਸੋਰਠਿ ਮ: ੫ ॥ ਇਸ ਤਰਾਂ ਕਰਤਾਰ ਅਗੇ ਸੰਗਤਾਂ ਨੇ ਅਰਦਾਸ ਕੀਤੀ, ਜੋ ਕਰਤਾਰ ਨੇ ਪਰਵਾਨ ਕਰ ਲਿਤੀ। 'ਜਨ ਕੀ ਪੈਜ ਸਵਾਰੀ ਆਪ॥ ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ ਉਤਰਿ ਗਇਓ ਸਭੁ ਤਾਪ ॥੧॥ ਰਹਾਉ ॥ ਹਰਿਗੋਬਿੰਦ ਰਖਿਓ ਪ੍ਰਮੇਸਰਿ ਆਪਨੀ ਕਿਰਪਾ ਧਾਰਿ॥ ਗੂਜਰੀ ਮ: ੫ ॥ ਸੰਗਤ ਦੀ ਬੇਨਤੀ ਪਰ ਹਰਿਗੋਬਿੰਦ ਨਵਾਂ ਨਰੋਆ ਹੋ ਗਿਆ।

ਨੋਟ:-ਗੁਰ ਬਿਲਾਸ ਦੇ ਕਰਤਾ ਨੇ ਲਿਖਿਆ ਹੈ ਕਿ 'ਛੀਵੇਂ' ਗੁਰੂ ਜੀ ਦੇ ਮਾਤਾ (ਦੇਚਕ) ਨਿਕਲਨੇ ਪਰ ਮਾਤਾ ਗੰਗਾ ਜੀ ਢੋਲ ਬਜਾਕੇ ਦੁਰਗਿਆਣੇ ਸੀਤਲਾ ਪੂਜਣੇ ਗਏ ਸਨ 'ਹਾਲਾਂ ਕਿ ਪੰਚਮ ਗੁਰੂ ਜੀ ਦੇ ਸਮੇਂ ਦੁਰਗਿਆਣੇ ਮੰਦਰ ਦਾ ਨਾਮ ਨਿਸ਼ਾਨ ਭੀ ਨਹੀਂ ਸੀ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਡੋਗਰਿਆਂ ਇਹ ਸਥਾਨ ਪਵਾਇਆ ਤੇ ੧੯੦੫ ਬਿ: ਵਿਖੇ ਪੱਕਾ ਬਣਿਆ। ਗੁਰੂ ਜੀ ਫਰਮੌਂਦੇ ਹਨ 'ਸੀਤਲਾ ਠਾਕ ਰਹਾਈ। ਬਿਘਨ ਗਏ ਹਰਿ ਨਾਈ ॥ ਸੋਰਠ ਮ: ੫'। ਇਹ ਸੀਤਲਾ ਮਨੌਤ ਦਾ ਖੰਡਣ ਹੈ, ਫਿਰ ਮਾਤਾ ਜੀ ਕਿਵੇਂ ਜਾ ਸਕਦੇ ਸਨ। ਪਾਰ ਬ੍ਰਹਮ ਦੀ ਕ੍ਰਿਪਾ ਹੀ ਕਾਰਗਰ ਹੈ। 'ਸੀਤਲਾ ਤੇ ਰਖਿਆ ਬਿਹਾਰੀ। ਪਾਰ ਬ੍ਰਹਮ ਪ੍ਰਭੁ ਕ੍ਰਿਪਾ ਧਾਰੀ॥ ਗਉੜੀ ਮ: ੫ ॥

ਗੁਰ ਬਿਲਾਸ ਦੇ ਕਰਤਾ ਜੀ ਲਿਖਤ ਨਾਲੋਂ ਤਾਂ ਭਗਤ ਨਾਮ ਦੇਵ ਜੀ ਹੀ ਚੰਗੇ ਰਹੇ। ਭੈਰਉ ਭੂਤ ਸੀਤਲਾ ਧਾਵੈ, ਖਾਰ ਬਾਹਨ ਓਹ ਛਾਰ ਉਡਾਵੈ॥ ਕਬੀਰ ਜੀ ਨੇ ਉਚਾਰਿਆ ਹੈ 'ਹਰਿ ਕਾ ਸਿਮਰਨ ਛਾਡਕੇ ਅਹੋਈ ਰਾਖੈ ਨਾਰ॥ ਗਦਹੀ ਹੋਇਕੇ ਅਉਤਰੈ, ਭਾਰ ਸਹੈ ਮਨ ਚਾਰ॥ ਚੇਚਕ ਵਾਸਤੇ ਦਵਾਈ ਬੂਟੀ ਕਰਨੀ ਜੋਗ ਹੈ। ਮੜ੍ਹੀ ਮਸਾਣੀ ਜਾਕੇ ਮਥਾ ਟੇਕਣਾ ਭਾਰੀ ਭੁਲ ਹੈ।

ਗੁਰੂ ਅਰਜਨ ਦੇਵ ਜੀ ੨ ਹਾੜ (ਜੇਠ ਸੁਦੀ ਚੌਥ) ਸੰਮਤ ੧੬੬੩ (੩੦ ਮਈ ੧੬੦੬ ਈ:) ਨੂੰ ਲਾਹੌਰ ਵਿਖੇ ਸ਼ਹੀਦ ਹੋ ਗਏ। ਇਸ ਦਾ ਅਸਰ ਗਿਆਰਾਂ ਸਾਲਾਂ ਦੇ ਬਾਲਕ ਪਰ ਜੋ ਹੋ ਸਕਦਾ ਹੈ ਅਕਹਿ ਤੇ ਅਸਹਿ ਸੀ। ਗੁਰੂ ਹਰਗੋਬਿੰਦ ਜੀ ਨੂੰ ਭਾਵੇਂ ਭਾਣੇ ਦਾ ਪਹਿਲਾਂ ਭੀ ਪਤਾ ਸੀ, ਕਿਉਂਕਿ ਗੁਰੂ ਜੀ ਗੱਦੀ ਜੋ ਸੌਂਪ ਗਏ ਸਨ, ਲਾਹੌਰ ਤੋਂ ਭੀ ਪੰਜਾਂ ਸਿਖਾਂ ਦੀ ਰਾਹੀਂ ਗੁਰਿਆਈ ਦਾ ਸਿਰੋਪਾਉ ਦਸਤਾਰ ਪਹੁੰਚ ਗਿਆ ਸੀ, ਇਸ ਦੇ ਨਾਲ ਇਹ ਮੁਸ਼ਕਲ ਆ ਬਣੀ ਕਿ ਘਰ ਘਾਟ, ਸਾਮਾਨ, ਰੁਪਿਆ ਜਬਤੀ ਦਾ ਹੁਕਮ ਹੋ ਗਿਆ ਸੀ। ਲਾਹੌਰ ਦਾ ਗਵਰਨਰ ਮੁਰਤਜਾ ਖਾਂ ਤੇ ਉਸ ਦੀ ਪਾਰਟੀ ਚੰਦੂ ਸ਼ਾਹ ਆਦਿਕਾਂ ਨੂੰ ਬਤੌਰ ਬਖਸ਼ਸ਼ (ਇਨਾਮ, ਸਿਰੋਪਾਉ) ਦੇ ਸਭ ਕੁਝ ਮਿਲ ਗਿਆ ਸੀ। ਇਨ੍ਹਾਂ ਨੇ ਇਕ ਲਖ ਸਤਵੰਜਾ ਹਜ਼ਾਰ ਰੁਪਿਆ ਜੋ ਗੁਰੂ ਗੋਲਕ ਦਾ ਸੰਗਤਾਂ ਨੇ ਲੰਗਰ ਆਦਿ ਦੇ ਖਰਚਾਂ ਲਈ ਫੰਡ ਕੀਤਾ ਸੀ, ਨਕਦ ਉਠਾ ਕੇ ਲੈ ਗਏ ਅਤੇ ਲਖਾਂ ਰੁਪਿਆਂ ਦਾ ਸਾਮਾਨ ਚਾਹੇ ਗੁਰੂ ਸੰਗਤਾਂ ਦਾ ਸੀ। ਗੁਰੂ ਜੀ ਦਾ ਆਖਕੇ ਲੁਟ ਲਿਆ। 'ਮਾਤਾ ਗੰਗਾ ਜੀ ਤੇ ਗੁਰੂ ਹਰਿਗੋਬਿੰਦ ਸਾਹਿਬ ਜੀ (ਹੋਰ ਪਰਿਵਾਰੀ) ਉਨ੍ਹਾਂ ਦੇ ਰਹਾਇਸ਼ੀ ਮਕਾਨਾਂ ਵਿਚ ਸੰਗੀਨ ਪਹਿਰੇ ਵਿਚ ਨਜ਼ਰ ਬੰਦ ਕਰ ਲਿਤੇ ਗਏ, ਅਤੇ ਮੁਖੀ ਸਿੱਖਾਂ ਨੂੰ ਜਿਸ ਨੇ ਭੀ ਜਰਾ ਕੁ ਸਿਰ ਚੁਕਿਆ, ਦੂਰ ਨੇੜੇ ਪਿੰਡਾਂ ਵਿਚ ਨਜ਼ਰ ਬੰਦ ਕਰ ਦਿਤੇ। ਸਿੱਖਾਂ ਪਾਸ ਬਿਨਾ ਸ਼ਾਂਤ ਮਈ ਕੁਰਬਾਨੀ ਦੇਣ ਦੇ ਫੌਜੀ ਤਾਕਤ ਕੋਈ ਨਹੀਂ ਸੀ, ਜਿਸ ਕਰਕੇ ਜ਼ਾਲਮ ਮਨ ਆਈਆਂ ਕਰਦੇ ਸਨ।

ਨੋਟ:-ਜਹਾਂਗੀਰ ਦੇ ਹੁਕਮ ਨਾਲ ਕਿ ਗੁਰੂ ਜੀ ਦਾ ਘਰ ਬਾਰ ਜ਼ਬਤ ਤੇ ਬਾਲ ਬਚੇ ਨੂੰ ਮੁਰਤਜਾ ਖਾਂ ਦੇ ਸਪੁਰਦ ਕੀਤਾ ਜਾਵੇ, ਇਸ ਹੁਕਮ ਅਨੁਸਾਰ, ਗੁਰੂ ਹਰਿਗੋਬਿੰਦ ਸਾਹਿਬ ਜੀ ਅਰ

ਉਨ੍ਹਾਂ ਦੀ ਮਾਤਾ ਗੰਗਾ ਜੀ ਕਾਫੀ ਸਮਾਂ ਬਤੌਰ ਕੈਦੀ ਦੇ ਰਹੇ. ਪੋਲਿਸ ਚੌਕੀ ਹਮੇਸ਼ਾ ਨਿਗਰਾਨੀ ਰਖਦੀ ਸੀ ।

## ਗੁਰੂ ਗੱਦੀ ਦੀ ਰਸਮ

ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰੂ ਗੱਦੀ ਦੀ ਰਸਮ ਅਦਾ ਕਰਨ ਵੇਲੇ, ਪਿਛੋਂ ਆ ਰਹੀ ਮ੍ਰਯਾਦਾ ਤੋਂ ਵਲੱਖਣ, ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਰੀਆਂ, ਇਸ ਵਰਤੋਂ ਨੂੰ ਵੇਖ ਕੇ ਗੁਰ ਸਿਖ ਹੈਰਾਨ ਸਨ ਪਰ ਭਾਈ ਗੁਰਦਾਸ ਜੀ ਨੇ ਇਸ ਦਾ ਨਿਰਣਾਂ ਇਸ ਤਰਾਂ ਕੀਤਾ ਹੈ। 'ਪੰਜ ਪਿਆਲੇ ਪੰਜ ਪੀਰ, ਛਟਮ ਪੀਰ ਬੈਠਾ ਗੁਰ ਭਾਰੀ॥ ਅਰਜਨ ਕਾਇਆ ਪਲਟ ਕੈ ਮੂਰਤਿ ਹਰਿਗੋਬਿੰਦ ਸਵਾਰੀ॥ ਭਾਵ ਪੰਚਮ ਗੁਰੂ ਜੀ ਤੀਕਰ ਸ਼ਾਂਤਮਈ ਦਾ ਪ੍ਰਚਾਰ ਕਰਕੇ ਸਤ ਸੰਤੋਖ ਦਿਆ ਧਰਮ ਧੀਰਜ ਨੂੰ ਕਾਇਮ ਕਰ ਦਿਤਾ। ਪਰ ਜ਼ਾਲਮ ਦਿਨ ਬਦਿਨ ਅਗੇ ਵਧਦੇ ਹੀ ਗਏ ਉਨ੍ਹਾਂ ਨੇ ਪੰਚਮ ਗੁਰੂ ਜੀ ਨੂੰ ਸ਼ਹੀਦ ਕਰ ਦਿਤਾ। ਇਹ ਅਤਿ ਜ਼ੁਲਮ ਦੀ ਹਾਲਤ ਹੁਣ ਜਰਨੇ ਵਾਲੀ ਨਹੀਂ ਸੀ। ਲੋੜ ਸੀ, ਦੁਸ਼ਟਾਂ ਦੋਖੀਆਂ ਜ਼ਾਲਮਾਂ ਨੂੰ ਯੋਗ ਦੰਡ ਭੁਗਤਾਏ ਜਾਣ। ਇਸਿ ਕਰਕੇ ਗੁਰੂ ਜੀ ਨੇ ਪੀਰੀ ਦੇ ਨਾਲੇ ਨਾਲ ਮੀਰੀ ਅਰਥਾਤ ਰਾਜ ਸਾਜ ਵਿਖੇ ਵਿਚਰਨੇ ਨੂੰ ਪਰਵਿਰਤੀ ਦਿਤੀ। ਹਾੜ ਵਦੀ ਪੰਚਮੀ ੧੬੬੩ ਨੂੰ ਅਕਾਲ ਤਖਤ ਦੀ ਨੀਂਹ ਰਖੀ ਅਤੇ ਬਾਦਸ਼ਾਹੀ ਠਾਠ ਬਾਠ ਆਰੰਭਿਆ, ਸੀਸ ਪਰ ਕਲਗੀ ਜਿਗਾ ਸਜਾਈ। ਆਪਣੇ ਸਿਦਕੀ ਸਿਖਾਂ ਵਿਚੋਂ ਬੁਵੰਜਾ ਕੁ ਬਹਾਦਰ ਸਿਖ ਚੁਣਕੇ ਇਕ ਬਾਡੀਗਾਰਡ ਦੇ ਰੂਪ ਵਿਚ ਸਨਬੱਧ (ਸ਼ਸਤ੍ਰਧਾਰੀ) ਕਰ ਦਿਤੇ, ਅਤੇ ਭਾਈ ਬਿਧੀ ਚੰਦ, ਪਿਰਾਣਾ, ਜੇਠਾ, ਲੰਗਾਹਾ ਆਦਿ ਬਹਾਦਰਾਂ ਨੂੰ ਸੈ ਸੈ ਸਿਖਾਂ ਦੇ ਜਥੇਦਾਰ ਥਾਪ ਕੇ ਹਰ ਇਕ ਨੂੰ ਸ਼ਸ਼ਤਰ ਅਸਤਰ ਪਹਿਰਿ ਰਖਣ ਦਾ ਹੁਕਮ ਦੇ ਦਿਤਾ ਅਤੇ ਅਗੇ ਨੂੰ ਇਸ ਪ੍ਰਕਾਰ ਦਾ ਪਰੋਗਰਾਮ ਨੀਯਤ ਕਰ ਦਿਤਾ।

ਅੰਮ੍ਰਿਤ ਵੇਲੇ ਹਮੇਸ਼ਾ ਆਸਾ ਜੀ ਦੀ ਵਾਰ ਦਾ ਕੀਰਤਨ ਹੁੰਦਾ। ਪ੍ਰਕਰਮਾਂ ਦੀ ਚੌਂਕੀ ਦਾ ਅਰਦਾਸਾ ਕਰਕੇ ਨੇਜ਼ਾ ਬਾਜ਼ੀ, ਗਤਕਾ, ਘੋੜ ਸਵਾਰੀ, ਘੁਲਣੇ ਦੁਆਰੇ ਕਸਰਤ ਹੁੰਦੀ ਅਤੇ ਸ਼ਿਕਾਰ ਖੇਡਣੇ ਦੇ ਢੰਗ ਨਾਲ ਜੰਗੀ ਸਿਖਿਆ ਦਿਤੀ ਜਾਂਦੀ। ਸ਼ਿਕਾਰ ਅਕਸਰ ਸ਼ੇਰਾਂ ਚਿਤਿਆਂ ਆਦਿ ਦਾ ਹੁੰਦਾ ਜੋ ਕਿ ਜੰਗਲੀ ਦਰਿੰਦੇ, ਪਬਲਿਕ ਨੂੰ ਦੁਖ ਦਿੰਦੇ ਸਨ ਮਾਰੇ ਜਾਂਦੇ, ਜਿਸ ਕਰਕੇ ਲੋਕਾਂ ਨੂੰ ਭਾਰੀ ਸੁਖ ਹੋ ਗਿਆ। ਚੋਰਾਂ ਡਾਕੂਆਂ ਤੋਂ ਭੀ ਲੋਕਾਂ ਨੂੰ ਬਚਾਇਆ ਜਾਂਦਾ, ਸ਼ਾਮ ਨੂੰ ਰਹਿਰਾਸ ਦਾ ਦੀਵਾਨ ਸਜਦਾ, ਕੀਰਤਨ ਤੋਂ ਪਿਛੋਂ ਢਾਡੀਆਂ ਪਾਸੋਂ ਸੂਰਮਿਆਂ ਦੇ ਪ੍ਰਸੰਗ ਸੁਣੇ ਜਾਂਦੇ, ਲੋਕਾਂ ਦੀ ਰਿੱਛਾ ਵਾਸਤੇ ਥਾਂ ਥਾਂ ਤੇ ਘੋੜ ਚੜ੍ਹਿਆਂ ਦੇ ਜਥੇ ਨੀਯਤ ਹੁੰਦੇ ਗਏ। ਹੋਮ ਗਾਰਡਾਂ ਕਾਇਮ ਹੋਣ ਨਾਲ, ਲੋਕਾਂ ਨੂੰ ਆਪਣੀ ਰਖਿਆ ਵਲੋਂ ਬਹੁਤ ਸੁਖ ਹੋ ਗਏ। ਸਿਖਾਂ ਵਿਖੇ ਬੀਰ ਰਸ ਪੈਦਾ ਕਰਨ ਵਾਸਤੇ ਢਾਡੀਆਂ ਪਾਸੋਂ ਸੂਰਮਿਆਂ ਦੀਆਂ ਵਾਰਾਂ ਗਵਾਈਆਂ ਜਾਂਦੀਆਂ ਸਨ। ਲਿਖਿਆ ਹੈ ਸ੍ਰੀ ਗੁਰੂ ਤਖਤ ਵਿਰਾਜੇ ਪ੍ਰਭੁ ਧਿਆਇ ਕੈ। ਮੀਰ ਅਬਦੁਲ ਐ ਨਥਾ ਜਸ਼ ਕਹੇ ਬਨਾਇ ਕੈ। ਗੁਰ ਬਿਲਾਸ ਧਿ: ੮ ਪੰਨਾ ੧੩੮।

ਫੌਜੀ ਛਾਵਣੀ, ਤਬੇਲੇ, ਕਿਲੇ, ਅਸਲਾ ਘਰ ਦੀ ਨਾਲੋਂ ਨਾਲ ਲੋੜ ਪੈਂਦੀ ਗਈ। ਗੁਰੂ ਜੀ ਆਪ ਤਖਤ ਪਰ ਸਜਕੇ ਲੋੜ ਮੁਜਬ ਲੋਕਾਂ ਦੇ ਝਗੜੇ ਨਬੇੜਦੇ, ਅਦਾਲਤਾਂ ਦੀ ਖੁਆਰੀ ਤੇ ਹਕੂਮਤ ਦੀ ਬੱਦੀਆਂ ਝਿੜਕਾਂ, ਬੇਇਨਸਾਫੀਆਂ ਦੇ ਦੁਖਾਂ ਵਲੋਂ ਆਰਾਮ ਹੋਣ ਲਗ ਪਿਆ, ਝਗੜੇ ਘਟਣ ਲਗੇ, ਘਰ ਵਿਚੇ ਨਬੇੜੇ ਹੋਣ ਲਗੇ। ਲੋਕੀਂ ਗੁਰੂ ਜੀ ਨੂੰ ਸਚਾ ਪਾਤਸ਼ਾਹ ਦੀਨ ਦੁਨੀ ਦਾ ਮਾਲਕ ਆਖਦੇ

ਸਨ। ਭਾਈ ਸਾਹਿਬ ਗੁਰਦਾਸ ਜੀ ਨੇ ਉਸ ਸਮੇਂ ਦੀ ਹਾਲਤ ਨੂੰ ਤਕ ਵੇਖਕੇ ਇਸ ਤਰਾਂ ਲਿਖਿਆ ਹੈ।

'ਦਸਤਗੀਰ ਹੋਇ ਪੰਜ ਪੀਰ, ਹਰਿ ਗੁਰੂ ਹਰਿਗੋਬਿੰਦ ਅਤੋਲਾ॥ ਦੀਨ ਦੁਨੀ ਦਾ ਪਾਤਸ਼ਾਹ, ਪਾਤਸ਼ਾਹਾਂ, ਪਾਤਸ਼ਾਹ ਅਡੋਲਾ॥ ਪੰਜ ਪਿਆਲੇ ਅਜਰ ਜਰ ਹੋਇ ਮਸਤਾਨ ਸੁਜਾਨ ਵਿਚੋਲਾ॥ ਤੁਰੀਆ ਚੜ੍ਹ ਜਿਣ ਪਰਮ ਤੱਤ ਛਿਆ ਵਰਤਾਰੇ ਕੋਲੋਂ ਕੋਲਾ॥ ਵਾਰ ੩੯। ਪਉੜੀ ੩॥

ਅਗੇ ਚੌਥੀ ਪਉੜੀ ਵਿਖੇ ਲਿਖਿਆ ਹੈ ਕਿ ਗੁਰੂ ਜੀ ਮੁਸਲਮਾਨਾਂ ਹਿੰਦੂਆਂ ਵਾਸਤੇ ਸਾਂਝੇ ਖੁਦਾ ਅਰ ਪੀਰਾਂ ਦੇ ਪੀਰ ਹਨ।

ਗੁਰ ਗੋਬਿੰਦ ਖੁਦਾਇ ਪੀਰ ਗੁਰ ਚੇਲਾ, ਚੇਲਾ ਗੁਰ ਹੋਆ। ਨਿਰੰਕਾਰ ਅੰਕਾਰ, ਅਕਾਰ ਕਰ, ਏਕੰਕਾਰ ਅਕਾਰ ਪਛੋਆ। ਓ ਅੰਕਾਰ ਅਕਾਰ ਲੱਖ ਲੱਖ ਦਰੀਯਾਓ ਕਰੇਂਦੇ ਢੋਆ॥ * * * ਹਰਿ ਗੋਬਿੰਦ ਗੁਰ ਛੱਤ੍ਰ ਚੰਦੋਆ। ੩੯। ੪। ਇਸ ਤਰਾਂ ਗੁਰੂ ਹਰਿ ਗੋਬਿੰਦ ਸਾਹਿਬ ਜੀ ਗੁਰ ਸਿੱਖਾਂ ਨੂੰ ਗੁਰੂ ਗੋਬਿੰਦ, ਦਿਖਦੇ ਅਤੇ ਮੁਸਲਮਾਨਾਂ ਨੂੰ ਖੁਦਾਈ ਪੀਰ, ਭਾਈ ਸਾਹਿਬ ਜੀ ਆਖਦੇ ਹਨ, ਮਾਨੋ ਨਿਰੰਕਾਰ ਨੇ ਹੀ ਆਪਣਾ ਨਿਆ ਸਰੂਪ ਧਾਰ ਲਿਤਾ ਹੈ ਅਤੇ ਗੁਰੂ ਜੀ ਦੇ ਸੀਸ ਪਰ ਹਰਵੇਲੇ ਛਤ੍ਰ ਤੇ ਚੰਦੋਆ ਤਣਿਆ ਰਹਿੰਦਾ ਸੀ ਅਤੇ ਅਰਦਲੀ ਸਿੱਖ ਚੌਰ ਝੁਲਾਂਦੇ ਰਹਿੰਦੇ ਹਨ। ਗੁਰੂ ਜੀ ਨੂੰ ਸਾਰੇ ਪਾਸੀਂ ਸੱਚਾ ਪਾਤਸ਼ਾਹ ਆਖਦੇ ਸਨ। ਸੰਸਾਰੀ ਬਾਦਸ਼ਾਹ ਦੀ ਸ਼ਾਨ ਆਪ ਦੇ ਅਗੇ ਸੂਰਜ ਅਗੇ ਦੀਵੇ ਦੀ ਮਾਨਿੰਦ ਭਾਸਦੀ ਸੀ। ਪਰ ਅਣਜਾਣ ਸਿੱਖ ਹੈਰਾਨ ਸਨ ਕਿ ਗੁਰੂ ਜੀ ਨੇ ਇਹ ਕੈਸਾ ਸ੍ਵਾਂਗ ਰਚਿਆ ਹੈ, ਪੰਚਮ ਗੁਰੂ ਤੀਕਰ, ਤਾਂ ਹਰ ਵੇਲੇ ਕੇਵਲ ਧਾਰਮਿਕ ਦੀਵਾਨ ਹੀ ਸਜਦੇ ਸਨ, ਸ਼ਸਤ੍ਰਾਂ ਅਸਤ੍ਰਾਂ ਦਾ ਕੋਈ ਪ੍ਰਚਾਰ ਨਹੀਂ ਸੀ, ਕਈ ਐਸੇ ਭੀ ਸਨ ਜੋ ਕਿ ਗੁਰੂ ਜੀ ਦੀ ਵਰਤੋਂ ਵੇਖਕੇ ਲੁਕਣ ਲਗੇ ਅਤੇ ਹਕੂਮਤ ਤੋਂ ਭੀ ਡਰਦੇ ਸਨ। ਕਿਉਂਕਿ ਗੁਰੂ ਜੀ ਦਾ ਸ਼ਾਹੀ ਠਾਠ ਬਾਠ ਤੇ ਜੰਗੀ ਸਿਖਿਆ ਵੇਖਕੇ, ਹਰ ਵੇਲੇ ਸਰਕਾਰੀ ਹਾਕਮ ਔਂਦੇ ਜਾਂਦੇ ਤੇ ਬਾਦਸ਼ਾਹ ਪਾਸ ਵਿਰੁਧ ਰੀਪੋਟਾਂ ਲਿਖ ਲਿਖ ਘਲਦੇ ਸਨ ਉਸ ਸਮੇ ਦੀ ਹਾਲਤ ਅਤੇ ਲੋਕ ਚਰਚਾ ਨੂੰ ਸੁਣ ਵੇਖਕੇ ਭਾਈ ਸਾਹਿਬ ਜੀ ਨੇ ਲਿਖਿਆ ਹੈ ਯਥਾ।

ਧਰਮ ਸਾਲ ਕਰ ਬਹੀ ਦਾ ਇਕੱਤ ਥਾਂ ਨ ਟਿਕੇ ਟਿਕਾਯਾ। ਪਾਤਿਸ਼ਾਹ ਘਰ ਆਂਵਦੇ ਗੜ੍ਹ ਚੜ੍ਹਿਆ ਪਾਤਿਸ਼ਾਹ ਚੜਾਯਾ। ਉਮੱਤ ਮਹਿਲ ਨਾ ਪਾਂਵਦੀ ਨੱਠਾ ਫਿਰੇ ਨਾ ਡਰੇ ਡਰਾਯਾ। ਮੰਜੀ ਬਹਿ ਸੰਤੋਖ ਦਾ ਕੁੱਤੇ ਰਖ ਸ਼ਿਕਾਰ ਖਿਲਾਯਾ। ਬਾਣੀ ਕਰ ਸੁਣ ਗਾਂਵਦਾ ਕਥੈ ਨ ਸੁਣੈ ਨ ਗਾਂਵ ਸੁਣਾਯਾ। ਸੇਵਕ ਪਾਸ ਨਾ ਰੱਖੀਆ ਕਿ ਦੋਖੀ ਦੁਸ਼ਟ ਆਗੂ ਮੁਹਿ ਲਾਯਾ। ਸੱਚ ਨ ਲੁਕੇ ਲੁਕਾਇਆ। ਚਰਨ ਕਵਲ ਸਿੱਖ ਭਵਰ ਲੁਭਾਯਾ। ਅਜਰ ਜਰੇ ਨ ਆਪ ਜਣਾਯਾ। ੨੬। ੨੪।

ਗੁਰੂ ਜੀ ਲੋਕ ਚਰਚਾ ਦੀ ਪਰਵਾਹ ਨਾ ਕਰਦੇ ਹੋਏ ਦਿਨ ਰਾਤ ਇਕ ਕਰਕੇ ਆਪਣੇ ਨੀਯਤ ਪ੍ਰੋਗਰਾਮ ਦੀ ਸਫਲਤਾ ਵਿਖੇ ਲਗੇ ਰਹਿੰਦੇ, ਹਰ ਇਕ ਸਿੱਖ ਨੂੰ ਹੁਕਮ ਦੇ ਦਿਤਾ ਕਿ ਜੋ ਕੋਈ ਸਿੱਖ ਅਗੇ ਨੂੰ ਗੁਰੂ ਘਰ ਨੂੰ ਭੇਟਾ ਲਿਆਵੇ, ਓਹ ਘੋੜੇ ਅਤੇ ਸ਼ਸਤ੍ਰ ਅਸਤ੍ਰ ਲਿਆਵੇ, ਇਸ ਤਰਾਂ ਸਿੱਖਾਂ

ਨੇ ਬਹੁਤ ਸਾਰੇ ਘੋੜੇ 'ਤੇ ਹਥਿਆਰ ਪੇਸ਼ ਕਰਨੇ ਆਰੰਭ ਦਿਤੇ। ਇਸ ਹਾਲਤ ਨੂੰ ਤੱਕਕੇ ਸੂਬਾ ਲਾਹੌਰ ਨੇ ਬਾਦਸ਼ਾਹ ਜਹਾਂਗੀਰ ਨੂੰ ਦਿੱਲੀ ਵਿਖੇ ਰੀਪੋਰਟ ਲਿਖ ਕੇ ਘਲੀ ਕਿ।

'ਜਹਾਂ ਪਨਾਹ ! ਗੁਰੂ ਹਰਿਗੋਬਿੰਦ ਨੇ (ਜਿਸਦੇ ਪਿਤਾ ਸ੍ਰੀ ਗੁਰੂ ਅਰਜਨ ਨੂੰ ਆਪ ਨੇ ਲਾਹੌਰ ਵਿਖੇ ਸ਼ਾਹਜ਼ਾਦਾ ਖੁਸਰੋ ਦੀ ਸਹਾਇਤਾ ਕਰਨ ਦੇ ਕਾਰਨ ਕਤਲ ਦਾ ਹੁਕਮ ਦਿੱਤਾ ਸੀ), ਫਕੀਰਾਂ ਵਾਲੀ ਮਰਯਾਦਾ ਛੱਡਕੇ ਧਾੜਵੀਆਂ ਤੇ ਡਾਕੂਆਂ ਵਾਲਾ ਤਰੀਕਾ ਫੜ ਲਿਆ ਹੈ, ਅਤੇ ਆਪਣਾ ਇਕ ਤਖਤ ਬਣਾਕੇ ਸ਼ਾਹੀ ਲਿਬਾਸ ਪਾਕੇ ਉਸ ਪਰ ਬੈਠਦਾ ਹੈ। ਆਪਣੇ ਆਪ ਨੂੰ 'ਸੱਚਾ ਪਾਤਸ਼ਾਹ' ਕਹਾਉਂਦਾ ਹੈ ਸਾਰੇ ਦੇਸ਼ ਦੇ ਝਗੜੇ ਆਪਹੀ ਨਿਬੇੜਨ ਲੱਗ ਪਿਆ ਹੈ। ਸ਼ਸਤ੍ਰ ਵਿਦਯਾ ਸਿੱਖਣ ਦਾ ਉਪਦੇਸ਼ ਦਿੰਦਾ ਹੈ ਅਤੇ ਆਪਣੇ ਸਿੱਖਾਂ ਨੂੰ ਹਥਿਆਰ ਪਹਿਨਾ ਦਿਤੇ ਹਨ। ਫੌਜੀ ਤੇ ਜੰਗੀ ਸਮਾਨ ਇਕੱਠਾ ਕਰ ਰਿਹਾ ਹੈ। ਸੈਂਕੜੇ ਚੋਰ ਧਾੜਵੀ ਇਸਦੇ ਪਾਸ ਆਕੇ ਰਹਿੰਦੇ ਤੇ ਉਸਦੇ ਲੰਗਰੋਂ ਰੋਟੀ ਖਾਂਦੇ ਹਨ। ਸੋ ਜੇ ਇਸਦਾ ਬੰਦੋਬਸਤ ਨਾ ਕੀਤਾ ਗਿਆ ਤਾਂ ਜ਼ਰੂਰ ਫਸਾਦ ਹੋਵੇਗਾ ਤੇ ਫੇਰ ਇਸਦਾ ਸੰਭਾਲਣਾ ਮੁਸ਼ਕਲ ਹੋ ਜਾਵੇਗਾ'।

ਇਸ ਮੌਕੇ ਨੂੰ ਤਾੜਕੇ ਬਾਬਾ ਪ੍ਰਿਥੀ ਚੰਦ ਦਾ ਪੁਤਰ ਮੇਹਰਬਾਨ ਦਿਲੀ ਨੂੰ ਗਿਆ ਤੇ ਉਥੇ ਜਾਕੇ ਚੰਦੂ ਲਾਲ ਨੂੰ ਦਸਿਆ ਕਿ ਗੁਰੂ ਜੀ ਜੰਗੀ ਤਿਆਰੀ ਕਰ ਰਹੇ ਹਨ, ਬਾਦਸ਼ਾਹ ਨੂੰ ਆਖਕੇ ਉਨ੍ਹਾਂ ਨੂੰ ਕੈਦ ਕਰਵਾਕੇ, ਗੁਰੂ ਅਰਜਨ ਦੇਵ ਦੀ ਤਰਾਂ ਕਤਲ ਕਰਵਾਓ, ਨਹੀਂ ਤਾਂ ਆਪ ਪਾਸੋਂ ਭੀ ਬਦਲਾ ਲੈਣਗੇ। ਚੰਦੂ ਲਾਲ ਪਹਿਲਾਂ ਹੀ ਫਿਕਰਾਂ ਵਿਚ ਸੀ ਕਿ ਕੋਈ ਮੌਕਾ ਮਿਲੇ ਤਾਂ ਬਾਦਸ਼ਾਹ ਨੂੰ ਉਕਸਾਕੇ ਗੁਰੂ ਹਰਿਗੋਬਿੰਦ ਜੀ ਨੂੰ ਕੈਦ ਵਿਚ ਸੁਟਵਾਵਾਂ। ਸੋ ਇਨ੍ਹਾਂ ਨੇ ਮਿਲਕੇ ਜਾ ਸ਼ਕਾਇਤ ਕੀਤੀ, ਉਧਰੋਂ ਸੂਬਾ ਲਾਹੌਰ ਦੀਆਂ ਰੀਪੋਟਾਂ ਪਹੁੰਚ ਹੀ ਰਹੀਆਂ ਸਨ। ਜਹਾਂਗੀਰ ਭੀ ਇਸੇ ਧੁਨ ਵਿਚ ਸੀ ਕਿਉਂਕਿ ਉਸ ਨੂੰ ਭੀ ਦਿਨ ਰਾਤ ਪੰਚਮ ਗੁਰੂ ਜੀ ਦੇ ਕਤਲ ਦਾ ਤਾਪ ਵਢ ਵਢ ਕੇ ਖਾ ਰਿਹਾ ਸੀ, ਕਿ ਗੁਰੂ ਜੀ ਉਸ ਪਾਸੋਂ ਬਦਲਾ ਲੈਣਗੇ। ਜਹਾਂਗੀਰ ਨੇ ਆਪਣੇ ਨਾਇਬ ਵਜ਼ੀਰ, ਵਜ਼ੀਰ ਖਾਂ ਲਾਹੌਰੀ ਨੂੰ ਫੌਜ ਦੇਕੇ ਆਖਿਆ ਗੁਰੂ ਜੀ ਨੂੰ ਇਕ ਦਮ ਦਿਲੀ ਹਾਜ਼ਰ ਕਰੋ। ਉਸ ਦੀ ਮਦਦ ਵਾਸਤੇ ਫੌਜਦਾਰ ਗੁੰਚਾ ਖਾਂ ਨੂੰ ਦਿਤਾ ਅਤੇ ਬਾਕੀ ਇੰਤਜ਼ਾਮ ਵਾਸਤੇ ਲਾਹੌਰ ਨੂੰ ਹੁਕਮ ਘਲ ਦਿਤਾ ਗਿਆ।

## ਗੁਰੂ ਜੀ ਦਾ ਦਿਲੀ ਨੂੰ ਜਾਣਾ

ਵਜ਼ੀਰ ਖਾਂ ਅਤੇ ਗੁੰਚਾ ਖਾਂ ਦਿਲੀ ਤੋਂ ਫੌਜ ਲੈਕੇ ਅੰਮ੍ਰਿਤਸਰ ਪਹੁੰਚੇ, ਇਧਰੋਂ ਸੂਬਾ ਲਾਹੌਰ ਭੀ ਆ ਗਿਆ। ਵਜ਼ੀਰ ਖਾਂ ਜੋ ਕਿ ਗੁਰੂ ਜੀ ਪਰ ਧਾਰਮਿਕ ਸ਼ਰਧਾ ਰਖਦਾ ਸੀ, ਉਸ ਨੇ ਗੁਰੂ ਜੀ ਨੂੰ ਸਾਰੀ ਬਾਤ ਜੋ ਦਿਲੀ ਵਿਖੇ ਹੋਈ ਸੀ, ਦੱਸੀ ਤੇ ਦਿਲੀ ਪਹੁੰਚਣੇ ਬਾਰੇ ਕਿਹਾ। ਗੁਰੂ ਜੀ ਨੇ ਸਾਰੀ ਸੰਗਤ ਨੂੰ ਇਕੱਤ੍ਰ ਕਰਕੇ ਗੁਰਮਤਾ ਕੀਤਾ, ਮਾਤਾ ਗੰਗਾ ਜੀ ਨੂੰ ਭੀ ਸੰਗਤ ਵਿਖੇ ਸੱਦਕੇ ਸਾਰੀ ਬਾਤ ਦੱਸੀ। ਅਖੀਰ ਸਰਬ ਸੰਮਤੀ ਨਾਲ ਫੈਸਲਾ ਹੋਇਆ ਕਿ ਗੁਰੂ ਜੀ ਦਿਲੀ ਨੂੰ ਜਾਣ ਅਤੇ ਬਾਦਸ਼ਾਹ ਨੂੰ ਕੋਰੀਆਂ ਕਰਾਰੀਆਂ ਬਾਤਾਂ ਆਖਕੇ ਸਚਾਈ ਪ੍ਰਗਟ ਕਰਨ। ਇਸ ਤਰਾਂ ਫੈਸਲਾ ਕਰਕੇ ਗੁਰੂ ਸਾਹਿਬ ਜੀ ਨਿਰਭੈਤਾ ਨਾਲ ਦੋ ਮਾਘ ਸੰਮਤ ੧੬੬੯ ਬਿ: ਦਿਨ ਸੋਮਵਾਰ ਨੂੰ ਦਿਲੀ ਜਾਣ ਨੂੰ ਤਿਆਰ ਹੋ ਗਏ।

ਨੋਟ—ਦਿਲੀ ਨੂੰ ਜਾਣ ਦੇ ਸੰਮਤਾਂ ਤ੍ਰੀਕਾਂ ਬਾਰੇ ਕਈ ਇਖਤਲਾਫ ਹਨ। ਪੰਡਿਤ ਤਾਰਾ ਜੀ ਨਰੋਤਮ ਨੇ ਸੰਮਤ ੧੬੬੮ ਬਿ: ਲਿਖਿਆ ਹੈ, ਦਸਿਆ ਹੈ ਕਿ ਗੁਰੂ ਜੀ ਉਸ ਵੇਲੇ ਪੰਦਰਾਂ ਸਾਲਾਂ

ਦੇ ਸਨ।

## ਸੰਮਤਾਂ ਤ੍ਰੀਕਾਂ ਦੇ ਫਰਕ

ਕਈਆਂ ਨੇ ਗੁਰੂ ਗੱਦੀ ਨਸ਼ੀਨੀ ਦੀ ਤ੍ਰੀਕ ੨੯ ਜੇਠ (ਵਦੀ ੧੪) ਸੰਮਤ ੧੫੯੩ ਬਿ: ਦਿਤਾ ਹੈ। ਕਈ ਹੋਰ ਤਰੀਕਾਂ ਭੀ ਲਿਖਦੇ ਹਨ। ਅਕਾਲ ਬੁੰਗੇ ਦੀ ਤਿਆਰੀ ਦੇ ਸੰਮਤਾਂ ਵਿਚ ਫਰਕ ਦੇਖੀਦਾ ਹੈ। ਸੂਰਜ ਪ੍ਰਕਾਸ਼ ੧੬੬੩ ਕਹਿੰਦਾ ਹੈ। ਗਿਆਨੀ ਗਿਆਨ ਸਿੰਘ ੬੬ ਤੇ ਮਹਾਨ ਕੋਸ਼ ੬੫, ਕਈਆਂ ਨੇ ਬਸੰਤ ਪੰਚਮੀ ਲਿਖਿਆ ਹੈ। ਇਸਤਰਾਂ ਦੇ ਅਗੇ ਪਿਛੇ ਬਣਨ ਕਰਕੇ ਇਹ ਫਰਕ ਪਏ ਜਾਪਦੇ ਹਨ ਪਰ ਸੰਮਤ ੧੬੬੫ ਬਿ: ਨੂੰ ਇਮਾਰਤ ਆਰੰਭ ਹੋਈ ਸੀ ਅਤੇ ਸੰਮਤ ੧੬੬੯ ਬਿ: ਵਿਖੇ ਗੁਰੂ ਅਰਜਨ ਜੀ ਦਾ ਦੇਹਰਾ ਲਾਹੌਰ ਵਿਖੇ ਪੈਣਾ ਆਰੰਭ ਹੋਇਆ ਅਤੇ ੧੬੭੦ ਬਿ: ਨੂੰ ਪੂਰਨਤਾ ਹੋਈ ਸੀ।

ਪੰਚਮ ਗੁਰੂ ਜੀ ਨੇ ਰਸਮੀ ਤੌਰ ਪਰ ਤਾਂ ਲਾਹੌਰ ਨੂੰ ਜਾਣ ਤੋਂ ਪਹਿਲਾਂ ੭ ਜੇਠ ਨੂੰ ਗੁਰੂ ਗੱਦੀ ਦੇ ਦਿਤੀ ਸੀ। ਆਪ ਨੂੰ ਪਤਾ ਸੀ ਕਿ ਉਹ ਲਾਹੌਰ ਤੋਂ ਵਾਪਸ ਨਹੀਂ ਮੁੜਨਗੇ। ਪ੍ਰਿਥੀ ਚਦ ਗੁਰੂ ਜੀ ਦੀ ਸ਼ਹੀਦੀ ਤੋਂ ਪਹਿਲਾਂ ਸਾਜ਼ਸ਼ਾਂ ਗੁੰਦਦਾ ਫਿਰਦਾ। ੨੭ ਮਘਰ ਸੰਮਤ ੧੬੬੨ ਨੂੰ ਸੂਲ ਉਠਕੇ ਉਧਰੇ ਚਲਾਣੇ ਕਰ ਗਿਆ ਸੀ। ਉਸ ਪਾਸੇ ਦੇ ਪਿੰਡ ਹੇਹਰਾਂ ਵਿਖੇ ਸਸਕਾਰ ਹੋਇਆ। ਸ੍ਰੀਮਤੀ ਬੀਬੀ ਭਾਨੀ ਜੀ ਨੇ ਭੀ ਏਸੇ ਸਾਲ ਗੋਇੰਦਵਾਲ ਵਿਖੇ ਚਲਾਣੇ ਕੀਤੇ ਸਨ ਅਤੇ ਪੰਜ ਕਤਕ ਸੰਮਤ ੧੬੬੨ ਬਿ: ਨੂੰ ਪੰਚਮ ਗੁਰੂ ਜੀ ਦਾ ਮੰਝਲਾ ਭਾਈ ਮਹਾਂਦੇਵ ਚਲਾਣੇ ਕਰ ਗਿਆ ਸੀ। ਕਈ ਕੁ ਕਾਰਨਾਂ ਕਰਕੇ ਗੁਰੂ ਹਰਿਗੋਬਿੰਦ ਸਾਹਿਬ ਨੇ ੯ ਹਾੜ ਸੰਮਤ ੧੬੬੩ ਬਿ: ਨੂੰ ਗੁਰੂ ਗੱਦੀ ਦਾ ਜਸ਼ਨ ਕੀਤਾ ਸੀ ਜੋ ਕਈ ਦਿਹਾੜੇ ਇਕੱਠ ਰਿਹਾ।

ਨੋਟ—ਕਈਆਂ ਨੇ ਲਿਖਿਆ ਹੈ ਕਿ ਅਕਾਲ ਤਖਤ ਦੀ ਨੀਂਹ ੫ ਹਾੜ ਸੰਮਤ ੧੬੬੯ ਬਿ: ਨੂੰ ਰਖੀ ਸੀ। ਇਸੇ ਤਰਾਂ ਕਿਲਾ ਲੋਹਗੜ੍ਹ ਦੀ ਕਾਇਮੀ ਬਾਰੇ ਕਿਤੇ ੬੧ ਤੇ ਕਿਤੇ ੭੧ ਲਿਖਿਆ ਹੈ, ਕੀਰਤਨ ਦੀ ਵਡੀ ਚੌਕੀ ਦਾ ਆਰੰਭ ਸੰਮਤ ੧੬੬੪ ਬਿ: ਨੂੰ ਲਿਖਿਆ ਹੈ।

ਕਰਤਾ ਗੁਰ ਬਿਲਾਸ ਅਤੇ ਸੂਰਜ ਪ੍ਰਕਾਸ਼ ਦੀਆਂ ਤ੍ਰੀਕਾਂ ਲਿਖਣ ਵਿਚ ਕਿਤਨੇ ਹੀ ਫਰਕ ਵੇਖੇ ਗਏ ਹਨ। ਗੁਰ ਬਿਲਾਸ ਪਾ: ੬ ਵਿਚ ਮਹਾਦੇਵ ਜੀ ਦੇ ਜਨਮ ਅਰ ਚਲਾਣੇ ਦੀ ਤ੍ਰੀਕ ਇਸ ਤਰਾਂ ਲਿਖੀ ਹੈ 'ਸੰਮਤ ਸੋਰਾਂ ਸੈ ਰਿਖ ਜਨਮੰ (੧੬੦੭) ਹਾੜ ਚੌਥ ਇਹ ਜਾਨੋ ਮਨਮੰ॥ ਸਸ ਖਟ ਰੁਤ ਨੈਨ ਮੈਂ ਜਾਨੋ (੧੬੬੨) ਭਾਦੋਂ ਚੌਥ ਚਲਾਣਾ ਠਾਨੋ॥ ਪਚਵੰਜਾ ਬਰਸ ਮਾਸ ਦੋਇ ਪਗ ਉਮਰ॥ ਮਹਾਦੇਵ ਭੋਗੀ ਧਰ॥ ਧਿ ਆਇ ੭ ਪੰਨਾ ੧੨੦॥ ਇਹ ਤ੍ਰੀਕਾਂ ਵਖੋ ਵਖ ਹਨ। ਠੀਕ ਸੰਮਤਾਂ ਤ੍ਰੀਕਾਂ ਬਾਰੇ ਪੜਤਾਲ ਦੀ ਅਤਿ ਲੋੜ ਹੈ।

## ਅਕਾਲ ਤਖਤ ਦੇ ਸ਼ਸਤ੍ਰ

ਅਕਾਲ ਬੁੰਗਾ ਅੰਮ੍ਰਿਤਸਰ ਵਿਖੇ ਜਿਨ੍ਹਾਂ ਸ਼ਸਤ੍ਰਾਂ ਦੇ ਦਰਸ਼ਨ ਹੁੰਦੇ ਹਨ, ਉਨ੍ਹਾਂ ਵਿਚ ਛੀਵੇਂ ਗੁਰੂ ਸਾਹਿਬ ਜੀ ਦੀਆਂ ਦੋ ਤਲਵਾਰਾਂ ਹਨ, ਜੋ ਮੀਰੀ ਅਰ ਪੀਰੀ ਦੀਆਂ ਪਹਿਰੀਆਂ ਸਨ। ਇਕ ਸੋਲਾਂ ਸੇਰ ਪੱਕੇ ਦਾ ਗੁਰੂ ਜੀ ਦਾ ਗੁਰਜ ਹੈ ਜੋ ਕਿ ਮਾਤਾ ਸੁੰਦਰ ਕੌਰ ਜੀ ਨੇ ਜਥੇਦਾਰ ਜੱਸਾ ਸਿੰਘ

ਜੀ ਨੂੰ ਬਖਸ਼ਿਆ ਸੀ । ਗੁਰੂ ਜੀ ਦੀ ਇਕ ਕਟਾਰ ਅਰ ਦੋ ਕ੍ਰਿਪਾਨਾਂ ਹਨ, ਇਕ ਪੇਸ਼ਕਬਜ਼ ਹੈ। ਛੀਵੇਂ ਗੁਰੂ ਜੀ ਦੇ ਏਹੀ ਸ਼ਸਤ੍ਰ ਹਨ ਅਰ ਦਸਮ ਗੁਰੂ ਜੀ ਦੀ ਇਕ ਤਲਵਾਰ ਅਰ ਦੋ ਤੀਰ ਹਨ, ਜਿਨ੍ਹਾਂ ਦੇ ਉਪਰ ਤੋਲਾ ਤੋਲਾ ਭਰ ਸੋਨਾ ਲੱਗਾ ਹੋਯਾ ਹੈ। ਬਾਕੀ ਸ਼ਸਤ੍ਰ ਸਿਦਕੀ ਤੇ ਸ਼ਹੀਦਾਂ ਸਿੰਘਾਂ ਦੇ ਕਾਫੀ ਹਨ ਜੈਸਾ ਕਿ ਬਾਬਾ ਬੁੱਢਾ ਜੀ ਦੀ ਤਲਵਾਰ, ਭਾਈ ਬਿਧੀ ਚੰਦ ਸੁਰ-ਸਿੰਘੀਏ ਦੀ ਤਲਵਾਰ, ਦੋ ਧਾਰਾ ਖੰਡਾ ਤੇ ਪਸਤੌਲ ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ ਦਾ ਅਰ ਸ਼ਹੀਦ ਬਾਬਾ ਨੌਧ ਸਿੰਘ ਜੀ ਦਾ ਖੰਡਾ. ਦਸ ਸੇਰ ਪਕੇ ਦਾ ਖੜਗ ਬਹਾਦੁਰ ਭਾਈ ਬਚਿਤ੍ਰ ਸਿੰਘ ਜੀ ਦਾ ਹੈ। ਬਾਬਾ ਅਜੀਤ ਸਿੰਘ ਅਰ ਬਾਬਾ ਜੁਝਾਰ ਸਿੰਘ ਜੀ ਦੀਆਂ ਦੋ ਕਟਾਰਾਂ ਹਨ। ਬਾਬਾ ਕਰਮ ਸਿੰਘ ਜੀ ਸ਼ਹੀਦ ਦੀ ਤਲਵਾਰ। ਇਕ ਤਲਵਾਰ ਭਾਈ ਉਦਯ ਸਿੰਘ ਜੀ ਸ਼ਹੀਦ ਦੀ ਹੈ। ਬਾਬਾ ਦੀਪ ਸਿੰਘ ਜੀ ਸ਼ਹੀਦ ਦੇ ਸ਼ਸਤ੍ਰ ਇਥੇ ਵਧ ਹਨ ਜੈਸਾ ਕਿ ਪਸਤੌਲ, ਪੇਸ਼ਕਬਜ਼ ਦੋਧਾਰੇ ਖੰਡੇ ਚਾਰ ਹਨ, ਦੋ ਕ੍ਰਿਪਾਨਾਂ ਹਨ ਤਿੰਨ ਚੱਕਰ ਹਨ । ਅਕਾਲ ਬੁੰਗੇ ਪਰ ਉਕਤ ਸ਼ਸਤ੍ਰ ਵੱਡੇ ਅਦਬ ਅਰ ਪ੍ਰੇਮ ਨਾਲ ਰੱਖੇ ਜਾਂਦੇ ਹਨ ਅਰ ਰਹਿਰਾਸ ਦੇ ਭੋਗ ਉਪ੍ਰੰਤ ਰੋਜ਼ਾਨਾ ਦਰਸ਼ਨ ਹੁੰਦੇ ਹਨ ।

## ਜਾਣ ਪਛਾਣ

ਅਕਾਲ ਤਖਤ (ਸ਼ਾਹੀ ਤਖਤ) ਪਰ ਗੁਰੂ ਜੀ ਨੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਰਖਕੇ 'ਸ਼ਾਹੀ ਠਾਠ' ਰਚਕੇ "ਰਾਜ ਸਿੰਘਾਸਨ" ਪਰ ਬਿਰਾਜਦੇ। ਪਹਿਲਾਂ ਇਸ ਦਾ ਨਾਮ "ਅਕਾਲ ਬੁੰਗਾ" ਰਿਹਾ ਹੈ। ਅਕਾਲ ਬੁੰਗੇ ਦੇ ਅਗੇ ਦੋ ਨਿਸ਼ਾਨ ਸਾਹਿਬ ਝੁਲਾਏ ਗਏ (ਮੀਰੀ ਅਰ ਪੀਰੀ ਦਾ) ਅੰਮ੍ਰਿਤ ਵੇਲੇ ਤੇ ਸ਼ਾਮ ਨੂੰ ਹਮੇਸ਼ਾਂ ਦੀਵਾਨ ਸਜਦਾ । ਕਈ ਵਾਰ ਢਾਡੀ ਲੋਕ ਸੂਰਮਿਆਂ ਦੀਆਂ ਵਾਰਾਂ ਭੀ ਪੜ੍ਹਦੇ ਇਸ ਤਰਾਂ ਧਰਮ ਤੇ ਬੀਰ ਰਸ ਦਾ ਪ੍ਰਚਾਰ ਹੁੰਦਾ। ਹਜ਼ਾਰਾਂ ਧਰਮੀ ਯੋਧੇ ਪੈਦਾ ਹੋ ਗਏ।

ਅੰਮ੍ਰਿਤਸਰ ਚੁਰਸਤੀ ਅਟਾਰੀ" ਨਾਮਕ ਗੁਰਦੁਆਰਾ ਹੈ, ਜੋ ਗੁਰੂ ਕੇ ਬਾਜ਼ਾਰ ਦੇ ਸਿਰ੍ਹੇ ਪਰ ਹੈ। ਗੁਰੂ ਜੀ ਕਈ ਵੇਰ ਇਥੇ ਆਕੇ ਬਿਰਾਜਦੇ ਸਨ। ਗੁਰੂ ਜੀ ਨੇ ਇਥੇ ਹੀ ਸ਼ਾਹਜਹਾਨ ਦੇ ਘਲੇ ਹੋਏ ਫੌਜਦਾਰ ਮੁਗਲਖਾਨ ਨਾਲ ਜੰਗ ਕੀਤਾ ਸੀ। ਏਕਮ ਅਰ ਪੰਚਮੀ ਨੂੰ ਜੋੜਮੇਲ ਹੁੰਦਾ ਹੈ। ਲੋਹਗੜ੍ਹ ਕਿਲਾ ਸ਼ਹਿਰ ਦੀ ਹਫਾਜ਼ਤ ਵਾਸਤੇ ਤਿਆਰ ਕੀਤਾ ਗਿਆ। ਸੰਮਤ ੧੬੮੯ ਨੂੰ ਇਸੇ ਕਿਲੇ ਵਿਚੋਂ ਸ਼ਾਹੀ ਫੌਜ ਨਾਲ ਜੰਗ ਕੀਤਾ ਸੀ। ਹੁਣ ਇਹ ਕਿਲਾ ਚਿਨ੍ਹ ਮਾਤ੍ਰ ਹੀ ਰੇਹ ਗਿਆ ਹੈ ਇਥੇ ਗੁਰਦੁਆਰਾ ਹੈ। ਅਰ ਉਸ ਵੇਲੇ ਦੀ ਇਕ ਬੇਰੀ ਭੀ ਹੈ। ਗੁਰੂ ਜੀ ਨੇ ਇਥੇ ਕਾਠ ਦੀਆਂ ਬਣੀਆਂ ਤੋਪਾਂ ਢਲਵਾਈਆਂ ਸਨ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਪ੍ਰਚਾਰ ਦਾ ਕੇਂਦਰ ਅਮ੍ਰਿਤਸਰ ਰਖਣ ਵੇਲੇ ਇਸ ਜ਼ਿਲੇ ਵਿਚ ਬਾਹਰ ਚਕ੍ਰ ਲਾਕੇ ਭੀ ਪ੍ਰਚਾਰ ਕੀਤਾ ਸੀ। ਜਿਨ੍ਹਾਂ ਸਥਾਨਾਂ ਦੀ ਸੰਭਾਲ ਹੋ ਗਈ, ਗੁਰਦੁਆਰੇ ਮੌਜੂਦ ਹਨ।

੧. ਵਡਾਲੀ ਗੁਰੂ ਕੀ–ਇਹ ਛੇਹਰਟਾ ਸਾਹਿਬ ਦੇ ਨੇੜੇ ਹੈ। ਸ੍ਰੀ ਗੁਰੂ ਜੀ ਨੇ ਛੇਹਰਟੇ ਸਾਹਿਬ ਵਿਖੇ ਇਕ ਖੂਹ ਲਗਵਾਇਆ ਸੀ। ਜਿਸ ਪਰ ਛੀ ਹਰਟ ਚਲਦੇ ਸਨ। ਮਾਘ ਸੁਦੀ ਪੰਚਮੀ ਦਾ ਜੋੜ ਮੇਲਾ ਹੁੰਦਾ ਹੈ। ਸਾਧਾਰਨ ਇਕੱਠ ਚਾਨਣੀ ਪੰਚਮੀ ਦੇ ਵੀ ਹਰ ਮਹੀਨੇ ਹੁੰਦੇ ਹਨ। ਲਾਗੇ

ਪੰਚਵੇਂ ਗੁਰੂ ਜੀ ਦੀ ਮੰਜੀ ਸਾਹਿਬ ਹੈ । ਇਕ ਪੁਰਾਣਾ ਖੂਹ ਹੈ । ਪੰਚਮ ਗੁਰੂ ਜੀ ਦਾ ਚਹੇਤਾ ਭ੍ਰਾਤਾ ਭਾਈ ਸਹਾਰੀ ਇਥੇ ਗੁਰੂ ਕੇ ਲੰਗਰ ਲਈ ਖੇਤੀ ਕਰਵੇਂਦਾ ਹੁੰਦਾ ਸੀ। ਵਡਾਲੀ ਗੁਰੂ ਕੀ ਵਿਚ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਜਨਮ ਹੋਇਆ ਸੀ। ਉਥੇ ਗੁਰਦੁਆਰਾ ਦਮਦਮਾ ਸਾਹਿਬ ਹੈ। ਜਨਮ ਸਥਾਨ ਦਾ ਨਾਮ ਅਟਾਰੀ ਸਾਹਿਬ ਹੈ।

੨. ਅਮ੍ਰਿਤਸਰ ਤੋਂ ਚਾਰ ਕੁ ਮੀਲਾਂ ਪਰ ਨਗਰ 'ਖੈਰਾਬਾਦ' ਹੈ ਇਥੇ ਦੋ ਗੁਰਦੁਆਰੇ ਹਨ। ਇਕ 'ਗੁਰੂ ਪਲਾਹ' ਜਿਸ ਪਲਾਹ ਦੇ ਹੇਠਾਂ ਗੁਰੂ ਜੀ ਬੈਠਦੇ ਹੁੰਦੇ ਸਨ। ਦੂਜਾ "ਕਲਪ-ਬਿਰਛ" ਇਥੇ ਸਿਰਫ ਥੜਾ ਹੈ। ਸਾਖੀ ਹੈ:-ਕਿ ਕਾਬਲ ਦੀ ਸੰਗਤ ਇਥੇ ਚੋਰਾਂ ਨੇ ਲੁਟੀ ਸੀ। ਗੁਰੂ ਜੀ ਨੇ ਚੋਰਾਂ ਨੂੰ ਸੁਮੱਤ ਬਖਸ਼ੀ ਸੀ। ਉਹ ਚੋਰੀ ਛਡਕੇ ਸਿਖ ਬਣ ਗਏ ਸਨ, ਅਮ੍ਰਿਤਸਰੋਂ ਦਸ ਕੋਹ ਪਰ ਨਗਰ "ਗਗੋ ਬੂਹਾ" ਹੈ। ਸ਼ਿਕਾਰ ਖੇਡਕੇ ਗੁਰੂ ਜੀ ਪਿੱਪਲ ਹੇਠਾਂ ਬਿਰਾਜੇ ਸਨ। ਗੁਰਦੁਆਰਾ ਹੈ, ਪੰਜ ਜੇਠ ਦਾ ਮੇਲਾ ਹੁੰਦਾ ਹੈ। ਇਥੇ ਬਾਬਾ ਖੁਦਾ ਸਿੰਘ ਦੇ ਚਾਟੜੇ ਭਾਈ ਵੀਰ ਸਿੰਘ ਜੀ ਸਿੱਦਕੀ ਰਿਹਾ ਕਰਦੇ ਸਨ।

੩. ਗੁਰੂ ਸਰ ਸਤਲਾਣੀ ਸਟੇਸ਼ਨ ਹੈ, ਇਥੇ ਕੱਚਾ ਛੰਭ ਸੀ, ਜਿਸ ਪਰ ਗੁਰੂ ਜੀ ਬਿਰਾਜੇ ਸਨ। ਇਹ ਜਗਾ ਪ੍ਰਚਾਰ ਦਾ ਕੇਂਦਰ ਸੀ। ਕਈ ਗੁਰੂ ਸਥਾਨ ਇਸ ਨਾਲ ਸਬੰਧਤ ਹਨ। ਨਗਰ ਦਾ ਨਾਮ ਹੁਸ਼ਿਆਰਾ ਹੈ। ਚੌਥੀ ਤੇ ਪੰਜਵੀਂ ਪਾਤਸ਼ਾਹੀ ਨੇ ਭੀ ਇਥੇ ਚਰਨ ਪਾਏ ਸਨ। ਅਸੂ ਸੁਦੀ ਚੌਥ ਅਰ ਪੂੰਨਿਆਂ ਤੇ ਕੱਤਕ ਦੀ ਪਹਿਲੀ ਨੂੰ ਮੇਲੇ ਹੁੰਦੇ ਹਨ।

੪. ਤਸੀਲ ਤਰਨਤਾਰਨ ਵਿਚ ਜੀਉਵਾਲ, ਝਬਾਲ, ਢੰਡ ਆਦਿ ਗੁਰਦੁਆਰੇ ਹਨ। ਜੀਉਵਾਲ ਓਸ ਵੇਲੇ ਦੇ ਕਰੀਰ ਹਨ। ਇਨ੍ਹਾਂ ਸਥਾਨਾਂ ਦਾ ਨਾਮ ਅਗਾੜੀ, ਪਛਾੜੀ ਸਾਹਿਬ ਹੈ (ਘੋੜੇ ਬੰਨ੍ਹਣ ਤੋਂ ਮੁਰਾਦ ਹੈ) ਝਬਾਲ ਨਗਰ ਤੋਂ ਗੁਰੂ ਜੀ ਇਥੇ ਆਏ ਸਨ। ਸਟੇਸ਼ਨ ਜੰਡੋ ਕੀ ਹੈ। ਗੁਰੂ ਜੀ ਦੇ ਜਨਮ ਵਾਲੇ ਦਿਨ ਮੇਲਾ ਭਰਦਾ ਹੈ।

੫. ਝਬਾਲ ਤਰਨ ਤਾਰਨ ਤੋਂ ਸਤ ਕੁ ਮੀਲਾਂ ਪਰ ਹੈ। ਇਥੇ ਬੀਬੀ ਵੀਰੋ ਜੀ ਦਾ ਅਨੰਦ ਇਸ ਨਗਰ ਅਟਕਕੇ ਕੀਤਾ ਸੀ। ਗੁਰਦੁਆਰੇ ਦਾ ਨਾਮ "ਮਾਣਕ ਚੌਂਕ" ਹੈ। ਛਬੀ ਜੇਠ ਦਾ ਮੇਲਾ ਭਰਦਾ ਹੈ। ਮਾਤਾ ਭਾਗ ਕੌਰ ਜੋ ਕਿ ਚਾਲੀ ਸਿੱਖਾਂ ਨਾਲ ਮੁਕਤਸਰ ਦੇ ਜੰਗ ਵਿਚ ਸਿੰਘਾਂ ਨੂੰ ਲੈਕੇ ਪਹੁੰਚੀ ਸੀ, ਇਸੇ ਨਗਰ ਦੀ ਸੀ।

੬. ਸਟੇਸ਼ਨ ਖਾਸੇ ਤੋਂ ਪੰਜਾਂ ਮੀਲਾਂ ਪਰ ਨਗਰ ਢੰਡ ਹੈ ਇਥੇ ਪਹੁੰਚੇ, ਅਰ ਨਗਰ ਘਮਿਲ ਪ੍ਰਚਾਰ ਕੀਤਾ। ਭਾਦਰੋਂ ਦੀ ਮਸਿਆ ਦਾ ਮੇਲਾ ਹੁੰਦਾ ਹੈ। ਉਸ ਵੇਲੇ ਦੀ ਢਾਬ ਮੌਜੂਦ ਹੈ।

੭. ਅਜਨਾਲਾ ਤਹਿਸੀਲ ਵਿਚ, ਪਿੰਡ 'ਬੋਰਾੜ ਮੱਦੋਕੇ' ਹੈ ਇਥੇ ਇਕ ਤਾਲਾਬ ਹੈ। ਪਾਸ ਗੁਰਦੁਆਰਾ ਹੈ। ਗੁਰੂ ਜੀ ਦੀ ਇਥੇ ਇਕ ਕਟਾਰ ਹੈ ਗੁਰੂਸਰ ਸਤਲਾਣੀ ਸਟੇਸ਼ਨ ਹੈ ਜੇਠ ਦੀ ਸੰਗ੍ਰਾਂਦ ਨੂੰ ਤਿੰਨ ਦਿਨ ਮੇਲਾ ਭਰਦਾ ਹੈ। ਤਾਲਾਬ ਨੂੰ 'ਗੁਰੂਸਰ' ਆਖਦੇ ਹਨ। 'ਗੁਰੂਸਰ ਨਾਮ ਕਿਤਨੇ ਹੀ ਗੁਰਦੁਆਰੇ ਅਰ ਪਿੰਡ ਹਨ ਜੈਸਾ ਕਿ ਸੁਧਾਰ, ਚਕਰ, ਗੁਜਰਵਾਲ, (ਲੁਦਿਹਾਨਾ) ਪੜੇ, ਭੂਚੋ, ਮਹਿਰੋਂ, ਵਜੀਦ ਪੁਰ (ਫੀਰੋਜ਼ਪੁਰ), ਢਿਲਵਾਂ, ਖੇਮ ਕਰਨ, ਤਿਲਕ ਪੂਰਾ, ਰਹਿਸਮਾਂ ਆਦਿ।

# ਜਹਾਂਗੀਰ ਨੇ ਗੁਰੂ ਜੀ ਨੂੰ ਦਿੱਲੀ ਸੱਦਕੇ ਧੋਖੇ ਨਾਲ ਕੈਦ ਕਰਨਾ

ਸਾਜ਼ਸ਼ੀ ਪਾਰਟੀ ਜਿਉਂ ਦੀ ਤਿਉਂ ਗੁਰੂ ਹਰਿਗੋਬਿੰਦ ਜੀ ਨੂੰ ਸ਼ਹੀਦ ਕਰਵਾ ਦੇਣ ਦੇ ਫਿਕਰਾਂ ਵਿਚ ਲਗੀ ਹੋਈ ਸੀ। ਚੰਦੂ ਨੂੰ ਬਹੁਤ ਡਰ ਸੀ ਕਿ ਗੁਰੂ ਜੀ ਉਸ ਦੇ ਜ਼ੁਲਮਾਂ ਦਾ ਬਦਲਾ ਲੈਣਗੇ। ਜਹਾਂਗੀਰ ਦਾ ਹਿਰਦਾ ਪੰਜਵੇਂ ਗੁਰੂ ਜੀ ਨੂੰ ਕਤਲ ਕਰਵਾਕੇ ਭੈ-ਭੀਤ ਹੋ ਰਿਹਾ ਸੀ। ਇਸ ਕਾਰਨ ਦਿੱਲੀ ਵਿਖੇ ਸਾਜ਼ਸ਼ ਘੜੀ ਗਈ ਕਿ ਗੁਰੂ ਜੀ ਨੂੰ ਦਿੱਲੀ ਸੱਦਕੇ ਕੈਦ ਕਰ ਲਿਆ ਜਾਵੇ।

ਰੋਬਕਾਰ ਪਹੁੰਚਣੇ ਪਰ ਗੁਰੂ ਜੀ ਨੇ ਦਰਬਾਰ ਸਾਹਿਬ ਤੇ ਘਰ ਦਾ ਸਭ ਪ੍ਰਬੰਧ ਭਾਈ ਗੁਰਦਾਸ ਜੀ ਤੇ ਬਾਬਾ ਬੁਢਾ ਜੀ ਦੇ ਸਪੁਰਦ ਕਰ ਦਿਤਾ ਅਤੇ ਗੁਰੂ ਜੀ ਆਪਣੇ ਨਾਲ ਭਾਈ ਬਿਧੀਚੰਦ, ਪੈੜਾ, ਜੇਠਾ ਆਦਿਕ ਸੌ ਕੁ ਸਿਖਾਂ ਨੂੰ ਲੈ ਕੇ ਰਸਤੇ ਵਿਖੇ ਲੋਕਾਂ ਨੂੰ ਇਕ ਅਕਾਲ ਪੁਰਖ ਦੇ ਪਵਿਤਰ ਨਾਮ ਦਾ ਉਪਦੇਸ਼ ਦਿੰਦੇ ਤੇ ਉਨ੍ਹਾਂ ਨੂੰ ਸੁਮਾਰਗ ਪਾਉਂਦੇ ਦਿੱਲੀ ਜਾ ਪਹੁੰਚੇ।

ਹੁਣ ਵਜ਼ੀਰ ਖਾਂ ਨੇ (ਜੋ ਅੰਮ੍ਰਿਤਸਰ ਜਾਣ ਤੇ ਕੁਝ ਚਿਰ ਗੁਰੂ ਜੀ ਨਾਲ ਰਹਿਣ ਕਰਕੇ ਸਾਰੇ ਹਾਲ ਤੋਂ ਠੀਕ ਠੀਕ ਜਾਣੂ ਹੋ ਗਿਆ ਸੀ) ਬਾਦਸ਼ਾਹ ਅਗੇ ਚੰਦੂ ਦੀ ਦੁਸ਼ਟਤਾ ਪ੍ਰਗਟ ਕਰ ਦਿਤੀ। ਇਹ ਭੀ ਦਸਿਆ ਕਿ ਆਪਦੇ ਦੀਵਾਨ ਨੇ ਗੁਰੂ ਅਰਜਨ ਦੇਵ ਜੀ ਸਬੰਧੀ ਆਪਦੇ ਹੁਕਮ ਨੂੰ ਕਿਸ ਤਰਾਂ ਅਯੋਗ ਵਰਤਿਆ ਹੈ, ਪਰ ਇਸ ਸਮੇਂ ਜਹਾਂਗੀਰ ਇਹ ਸਭ ਬਾਤਾਂ ਸੁਣਕੇ ਚੁਪ ਕਰ ਰਿਹਾ। ਗੁਰੂ ਜੀ ਨੂੰ ਅਗਲੇ ਦਿਨ ਆਪਣੇ ਦਰਬਾਰ ਵਿਖੇ ਬੁਲਾਕੇ ਬੜੀ ਇਜ਼ਤ ਨਾਲ ਬਿਠਾਇਆ। ਬਾਦਸ਼ਾਹ ਨੇ ਜਾਣ ਲਿਆ ਸੀ ਕਿ ਗੁਰੂ ਜੀ ਭੈ ਜਾਂ ਸਖਤੀ ਨਾਲ ਡਰਨ ਵਾਲੇ ਨਹੀਂ ਹਨ। ਇਨ੍ਹਾਂ ਦੇ ਪਿਤਾ ਨੇ ਸ਼ਹੀਦ ਹੋਣਾ ਮਨਜ਼ੂਰ ਕਰ ਲਿਆ ਪਰ ਕਿਸੇ ਦੇ ਦਬਾਉ ਵਿਖੇ ਨਹੀਂ ਆਏ। ਇਸ ਕਾਰਨ ਬੜੀ ਨਰਮਾਈ ਨਾਲ ਖੁਸ਼ ਹੋ ਕੇ ਬੋਲਿਆ ਕਿ ਆਪ ਸਦਾ ਮੇਰੇ ਪਾਸ ਹੀ ਰਿਹਾ ਕਰੋ ਤੇ ਮੈਨੂੰ ਦੀਦਾਰ ਦਿਆ ਕਰੋ। ਪੰਜ ਸੌ ਦਮੜੇ ਵੀ ਰੋਜ਼ ਲੰਗਰ ਲਈ ਸ਼ਾਹੀ ਖਜ਼ਾਨੇ ਵਿਚੋਂ ਦੇਣੇ ਪ੍ਰਵਾਨ ਕਰ ਦਿਤੇ।

ਅੰਦਰੋਂ ਇਸ ਦਾ ਭਾਵ ਇਹ ਸੀ ਕਿ ਜੇਕਰ ਗੁਰੂ ਜੀ ਬਾਦਸ਼ਾਹ ਪਾਸ ਠਹਿਰੇ ਤਾਂ ਉਨ੍ਹਾਂ ਦੇ ਹਰ ਇਕ ਕੰਮ ਦੀ ਨਿਗਰਾਨੀ ਹੁੰਦੀ ਰਹੇਗੀ ਤੇ ਕੋਈ ਕਾਰਵਾਈ ਵਿਰੁਧ ਨਹੀਂ ਕਰ ਸਕਣਗੇ। ਦੂਜੇ ਇਹ ਭੀ ਖਿਆਲ ਸੀ, ਕਿ ਬਾਦਸ਼ਾਹੀ ਸ਼ਾਨ ਤੇ ਮੁਸਲਮਾਨਾਂ ਦੀ ਸੰਗਤ ਦੇ ਕਾਰਨ ਸ਼ਾਇਦ ਮੁਸਲਮਾਨ ਹੀ ਹੋ ਜਾਣ।

## ਜਾਣ ਪਛਾਣ

ਗੁਰੂ ਜੀ ਨਾਲ ਬਾਤ ਚੀਤ ਕਰਨ ਪਿਛੋਂ ਬਾਦਸ਼ਾਹ ਆਗਰੇ ਨੂੰ ਜਾਣ ਵੇਲੇ ਗੁਰੂ ਜੀ ਨੂੰ ਸ਼ਿਕਾਰ ਖੇਡਣ ਦੇ ਪੱਜ ਨਾਲੇ ਲੈ ਗਿਆ ਪਰ ਚਿਤੋਂ ਉਸਨੇ ਗੁਰੂ ਜੀ ਨੂੰ ਆਪਣੀ ਨਿਗਰਾਨੀ ਹੇਠਾਂ ਕੈਦ ਰਖਣਾ ਠਾਣ ਲਿਤਾ ਸੀ। ਆਗਰੇ ਜਾਕੇ ਗੁਰੂ ਜੀ ਮਾਈ ਥਾਨ ਮਹੱਲੇ ਵਿਖੇ ਅਟਕੇ ਸਨ ਹੁਣ ਉਥੇ ਗੁਰਦੁਆਰਾ ਹੈ। ਜਦੋਂ ਗੁਰੂ ਜੀ ਬਾਹਰ ਸ਼ਿਕਾਰ ਖੇਡਣ ਗਏ ਤਾਂ ਉਥੇ ਸਾਰੇ ਹਿੰਦੁਸਤਾਨ ਦੇ ਰਾਜਪੂਤ ਰਜਵਾੜੇ ਪਹੁੰਚੇ ਹੋਏ ਸਨ। ਤੀਰ ਅੰਦਾਜ਼ੀ ਵਿਚ ਗੁਰੂ ਜੀ ਸਾਰਿਆਂ ਨਾਲੋਂ ਵਧ ਨਿਸ਼ਾਨਚੀ ਗਿਣੇ ਗਏ, ਅਗਲੇ ਦਿਨ ਸ਼ੇਰਾਂ ਦਾ ਸ਼ਿਕਾਰ ਸੀ। ਜਹਾਂਗੀਰ ਦਾ ਦਿਲੀ ਇਰਾਦਾ ਸੀ ਕਿ ਗੁਰੂ ਜੀ ਨੂੰ ਸ਼ੇਰ ਦੇ ਸਾਹਮਣੇ ਕਰਕੇ, ਤਲਵਾਰ ਨਾਲ ਸ਼ੇਰ ਨੂੰ ਮਾਰਨ ਦੇ ਬਹਾਨੇ ਮਰਵਾਇਆ ਜਾਵੇ। ਸ਼ੇਰ ਦੇ ਨਿਕਲਣੇ

ਪਰ ਬਾਦਸ਼ਾਹ ਤੇ ਰਾਜੇ ਤਾਂ ਡਰ ਕੇ ਪਿਛੇ ਛੁਪ ਗਏ ਪਰ ਗੁਰੂ ਜੀ ਨੇ ਅਗੇ ਵਧ ਕੇ ਪੈਦਲ ਹੋ ਕੇ ਸ਼ੇਰ ਨੂੰ ਮਾਰ ਲਿਆ, ਜਿਸ ਪਰ ਸਾਰੇ ਹੈਰਾਨ ਹੋਏ ਤੇ ਗੁਰੂ ਜੀ ਦਾ ਬਲ ਵੇਖਕੇ ਭੈ ਭੀਤ ਹੋਏ। ਦੂਸਰੇ ਦਿਨ ਇਕ ਝਲੀ ਸ਼ੇਰਨੀ ਨਿਕਲੀ ਤਾਂ ਭਾਈ ਜੇਠੇ ਨੇ ਅਗੇ ਵਧਕੇ ਉਸ ਪਰ ਆਪਣਾ ਕੰਬਲ ਸੁਟਕੇ ਲਾਠੀਆਂ ਨਾਲ ਕੁਟ ਕੇ ਉਸਨੂੰ ਮਾਰ ਸੁਟਿਆ। ਬਾਦਸ਼ਾਹ ਹੋਰ ਭੀ ਡਰ ਗਿਆ ਕਿ ਗੁਰੂ ਜੀ ਪਾਸ ਇਤਨੇ ਬਹਾਦਰ ਸੂਰਮੇ ਹਨ।

## ਸੱਚੇ ਪਾਤਸ਼ਾਹ ਤੇ ਉਸਦੇ ਸਿਖ

ਜਿਤਨੇ ਸਿਖ ਗੁਰੂ ਜੀ ਦੇ ਦਰਸ਼ਨ ਨੂੰ ਔਂਦੇ ਸਾਰੇ ਪੁਛਦੇ ਸਚੇ ਪਾਤਸ਼ਾਹ ਦਾ ਕੈਂਪ ਕਿਥੇ ਹੈ? ਜਹਾਂਗੀਰ ਇਹ ਬਾਤ ਸੁਣ ਕੇ ਬਹੁਤ ਕੁੜ੍ਹਦਾ। ਇਕ ਦਿਨ ਇਕ ਸਿਖ ਜੋ ਅਜਨਬੀ ਸੀ ਗੁਰੂ ਜੀ ਦੇ ਘੋੜਿਆਂ ਵਾਸਤੇ ਹਰੇ ਘਾਹ ਦੀ ਪੰਡ ਖੋਤ ਕੇ ਲਿਆਇਆ। ਉਸਨੇ ਪੁਛਿਆ ਸਚੇ ਪਾਤਸ਼ਾਹ ਦਾ ਤੰਬੂ ਕਿਥੇ ਹੈ? ਸਿਪਾਹੀਆਂ ਨੇ ਜਹਾਂਗੀਰ ਦੇ ਤੰਬੂ ਵਲ ਇਸ਼ਾਰਾ ਕੀਤਾ, ਤਾਂ ਉਹ ਸਿਖ ਅੰਦਰ ਗਿਆ ਤੇ ਘਾਸ ਦੀ ਪੰਡ ਜਹਾਂਗੀਰ ਦੇ ਅਗੇ ਰਖ ਕੇ ਤੇ ਇਕ ਟਕਾ ਅਰਦਾਸਾ ਅਗੇ ਧਰਕੇ ਬੇਨਤੀ ਕਰਨ ਲਗ ਪਿਆ, ਹੇ ਸੱਚੇ ਪਾਤਸ਼ਾਹ ਮੇਰਾ ਬੇੜਾ ਪਾਰ ਕਰੋ। ਜਹਾਂਗੀਰ ਨੇ ਆਖਿਆ ਤੇਰਾ ਕੀ ਕੰਮ ਹੈ। ਕਿਸੇ ਨੇ ਤੈਨੂੰ ਦੁਖ ਦਿਤਾ ਹੈ ਜਾਂ ਰੁਪਏ ਦੀ ਲੋੜ ਹੈ? ਸਿਖ ਨੇ ਕਿਹਾ, ਸਚੇ ਪਾਤਸ਼ਾਹ, ਮੇਰਾ ਜਨਮ ਮਰਨ ਕਟਕੇ ਸੰਸਾਰ ਸਾਗਰੋਂ ਪਾਰ ਕਰੋ। ਜਹਾਂਗੀਰ ਹੈਰਾਨ ਹੋ ਕੇ ਪਾਸ ਦਿਆਂ ਨੂੰ ਪੁਛਣ ਲਗਿਆ, ਇਹ ਕੀ ਆਖਦਾ ਹੈ? ਸਿਖ ਨੇ ਫੇਰ ਕਿਹਾ ਮਹਾਰਾਜ ਮੈਨੂੰ ਮੌਤ ਥੀਂ ਬਚਾਉ। ਜਹਾਂਗੀਰ ਨੇ ਕਿਹਾ ਇਹ ਬਾਤ ਮੇਰੇ ਵਸ ਵਿਚ ਨਹੀਂ ਹੈ। ਸਿਖ ਨੇ ਫੇਰ ਕਿਹਾ, ਕੀ ਆਪ ਸਚੇ ਪਾਤਸ਼ਾਹ ਨਹੀਂ ਹੋ? ਜੋ ਮੈਨੂੰ ਮੌਤ ਪਾਸੋਂ ਨਹੀਂ ਬਚਾ ਸਕਦੇ? ਜਹਾਂਗੀਰ ਨੇ ਕਿਹਾ ਮੈਂ ਸਾਰੇ ਹਿੰਦੁਸਤਾਨ ਦਾ ਬਾਦਸ਼ਾਹ ਹਾਂ। ਜ਼ਮੀਨ ਮੰਗ, ਰੁਪਿਆ ਮੰਗ ਜੇ ਤੈਨੂੰ ਕੋਈ ਦੁਖ ਦਿੰਦਾ ਹੈ ਤਦ ਦਸ। ਮੌਤ ਪਾਸੋਂ ਬਚੌਣਾ ਮੇਰੀ ਤਾਕਤ ਤੋਂ ਬਾਹਰ ਹੈ। ਸਿਖ ਸਮਝ ਗਿਆ ਕਿ ਮੈਂ ਤਾਂ ਭੁਲ ਵਿਚ ਹਾਂ। ਇਹ ਤਾਂ ਦਿਲੀ ਦਾ ਝੂਠਾ ਬਾਦਸ਼ਾਹ ਹੈ। ਉਸਨੇ ਘਾਸ ਦੀ ਪੰਡ ਉਠਾ ਲਿਤੀ ਤੇ ਟਕਾ ਉਠਾ ਕੇ ਕਿਹਾ ਕਿ ਮੇਰੀ ਭੁਲ ਹੈ, ਮੈਂ ਸਮਝਿਆ ਸੀ, ਆਪ ਸਚੇ ਪਾਤਸ਼ਾਹ ਹੋ, ਮੈਂ ਤਾਂ ਸਚੇ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਦੇ ਦਰਸ਼ਨ ਕਰਨੇ ਹਨ। ਜਹਾਂਗੀਰ ਭੀ ਸਮਝ ਗਿਆ ਕਿ ਇਹ ਤਾਂ ਗੁਰੂ ਜੀ ਦਾ ਸਿੱਖ ਉਨ੍ਹਾਂ ਦੀ ਭਾਲ ਵਿਚ ਹੈ। ਜਹਾਂਗੀਰ ਨੇ ਕਿਹਾ ਅਛਾ ਘਾਸ ਤੇ ਟਕਾ ਇਥੇ ਹੀ ਰਖਦੇ ਕਿਉਂਕਿ ਇਹ ਹੁਣ ਬਾਦਸ਼ਾਹ ਹਿੰਦ ਦੀ ਨਜ਼ਰ ਹੋ ਚੁਕਿਆ ਹੈ। ਨਾਲੇ ਇਹ ਤੁਛ ਵਸਤੂ ਹੈ ਆਹ ਲੈ ਪਚੀਸ ਮੋਹਰਾਂ ਲੈ ਜਾਕੇ ਗੁਰੂ ਜੀ ਦੀ ਭੇਟਾ ਕਰਦੇ, ਉਨ੍ਹਾਂ ਦੇ ਤੰਬੂ ਅਗੇ ਹਨ। ਸਿਖ ਨੇ ਕਿਹਾ ਇਹ ਮੋਹਰਾਂ ਨਹੀਂ ਹਨ, ਇਹ ਤਾਂ ਗਰੀਬਾਂ ਦਾ ਖੂਨ ਹੈ, ਮੈਂ ਇਨ੍ਹਾਂ ਨੂੰ ਹਥ ਭੀ ਨਹੀਂ ਲੌਂਦਾ। ਇਹ ਆਖ ਕੇ ਸਿਖ ਤੰਬੂ ਤੋਂ ਬਾਹਰ ਹੋ ਗਿਆ ਤੇ ਜਾਣੀ ਜਾਣ ਗੁਰੂ ਜੀ ਆਪਣੇ ਤੰਬੂ ਤੋਂ ਬਾਹਰ ਨਿਕਲ ਕੇ ਸਿਖ ਨੂੰ ਅਗੋਂ ਲੈਣ ਆਏ ਤੇ ਉਸ ਦੀ ਘਾਸ ਦੀ ਪੰਡ ਆਪਣੇ ਸਿਰ ਪਰ ਉਠਾਕੇ ਆਖਣ ਲਗੇ, ਧਨ ਗੁਰੂ ਨਾਨਕ ਜੀ ਦੀ ਸਿਖੀ! ਸੋ ਗੁਰੂ ਜੀ ਨੇ ਉਸ ਸਿਖ ਪਾਸੋਂ ਟਕਾ ਲੈਕੇ ਉਸ ਨੂੰ ਨਦਰੀ ਨਦਰ ਨਿਹਾਲ ਕਰ ਦਿਤਾ। ਉਸ ਨੂੰ ਲੋਕ ਪ੍ਰਲੋਕ ਦੇ ਸੁਖ ਤੁਛ ਦਿਖਣ ਲਗੇ ਤੇ ਉਹ ਆਤਮ ਗਿਆਨੀ ਬਣ ਗਿਆ।

## ਗੁਰੂ ਜੀ ਨੂੰ ਕਿਲੇ ਬੰਦ ਕਰਨ ਦੀ ਸਲਾਹ ਤੇ ਬਹਾਨੇ ਸਾਜ਼ੀਆਂ

ਇਸ ਤਰਾਂ ਬਾਦਸ਼ਾਹ ਨੇ ਕਾਫੀ ਸਮਾਂ ਗੁਰੂ ਜੀ ਨੂੰ ਆਪਣੀ ਨਿਗਰਾਨੀ ਵਿਚ ਰਖਿਆ ਦਿਖਾਵੇ ਮਾਤ੍ਰ ਤਾਂ ਗੁਰੂ ਜੀ ਦੀ ਮਹਾਨ ਇਜ਼ਤ ਹੁੰਦੀ, ਪਰ ਚਿਤੋਂ ਬਾਦਸ਼ਾਹ ਕੈਦੀ ਸਮਝਦਾ ਸੀ। ਇਕ ਵੇਰ ਗੁਰੂ ਜੀ ਨੇ, ਬਾਦਸ਼ਾਹ ਨੂੰ ਆਖਿਆ ਕਿ ਸਾਨੂੰ ਜੋ ਅੰਮ੍ਰਤਸਰ ਤੋਂ ਬੁਲਾਇਆ ਸੀ ਓਹ ਕੰਮ ਕੀ ਸੀ? ਅਜ ਤੀਕਰ ਉਸ ਵਾਰੇ ਕੋਈ ਨਿਰਨਾ ਨਹੀਂ ਕੀਤਾ ਗਿਆ? ਬਾਦਸ਼ਾਹ ਇਸ ਬਾਤ ਨੂੰ ਤਾੜ ਗਿਆ ਤੇ ਆਖਣੇ ਲਗਿਆ ਆਪ ਦੇ ਜ਼ਿੰਮੇ ਆਪ ਦੇ ਪਿਤਾ ਗੁਰੂ ਅਰਜਨ ਦੇਵ ਜੀ ਦੇ ਦੋ ਲੱਖ ਰੁਪਏ ਦੇ ਜੁਰਮਾਨੇ ਵਿਚੋਂ ਸਰਕਾਰੀ ਬਕਾਇਆ ਰਹਿੰਦਾ ਹੈ। ਉਸ ਨੂੰ ਪੂਰਨ ਕਰੋ! ਗੁਰੂ ਜੀ ਨੇ ਫੁਰਮਾਯਾ, ਜਦ ਪਿਤਾ ਜੀ ਨਿਰਦੋਸ਼ ਸਨ, ਉਨ੍ਹਾਂ ਨੂੰ ਕਤਲ ਕੀਤਾ ਗਿਆ, ਅਸੀਂ ਰੁਪਿਆ ਕਿਵੇਂ ਭਰਨਾ ਹੈ? ਮੋਹਸਨ ਫਾਨੀ ਕਰਤਾ ਦਬਿਸਤਾਨੇ ਮਜ਼ਾਹਿਬ ਨੇ ਭੀ ਇਸ ਬਾਤ ਦੀ ਗਵਾਹੀ ਦਿਤੀ ਹੈ ਕਿ ਗੁਰੂ ਜੀ ਪਾਸੋਂ ਜੁਰਮਾਨਾ ਮੰਗਿਆ ਗਿਆ ਸੀ। ਯਥਾ

ਹਜ਼ਰਤ ਜੰਨਤ ਮਕਾਨੀ ਬਿਨ ਬਰ ਤਲਬ ਬਾਕੀ ਆਂਤੇ ਮਤਾਲਵਾ ਕਿ ਬਰਾਏ ਜ਼ੁਰੀਮਾਂ ਬਰ ਅਰਜਨ ਮੱਲ ਮਕੱਰਰ ਫਰਮੂਦਾ ਬੂਦੰਦ, ਹਰਿਗੋਬਿੰਦ ਰਾ ਦਰ ਗਵਾਲੀਅਰ ਫ਼ਿਸਤਾਦ ਦੁਆਜ਼ਦਾ ਸਾਲ ਵਰਾਂ ਮਕਾਮ ਮਾਂਦਵ ਨਮੀ ਗੁਜ਼ਾਸ਼ਤਮ ਕਿ ਤੁਆਮ ਨਮਕੀਨੇ ਖੁਰਦ।

ਭਾਵ ਸੁਰਗਵਾਸੀ ਬਾਦਸ਼ਾਹ ਨੇ ਉਸ ਤਾਵਾਨ ਦੇ ਬਕਾਏ ਦੀ ਮੰਗ ਦੀ ਵਜਾ ਕਰਕੇ ਜੋ ਉਸਨੇ (ਸਤਿਗੁਰੂ) ਅਰਜਨ ਮੱਲ (ਸ੍ਰੀ ਗੁਰੂ ਅਰਜਨ ਦੇਵ) ਤੇ ਲਾਇਆ ਸੀ। (ਸ੍ਰੀ ਗੁਰੂ) ਹਰਗੋਬਿੰਦ ਜੀ ਨੂੰ ਗਵਾਲੀਅਰ ਘੱਲ ਦਿਤਾ ਅਤੇ ਓਹ ਬਾਰਾਂ ਸਾਲ ਉਸ ਥਾਂ ਤੇ ਰਿਹਾ ਉਥੇ ਉਨ੍ਹਾਂ ਨੂੰ ਖਾਣ ਵਾਸਤੇ ਨਮਕੀਨ ਖਾਣਾ ਭੀ ਨਹੀਂ ਦਿਤਾ ਜਾਂਦਾ ਸੀ। (ਦਬਿਸਤਾਨੇ ਮਜ਼ਾਹਿਬ)।

ਨੋਟ—ਮੋਹਸਨ ਫਾਨੀ ਦੀ ਲਿਖਤ ਮੂਜਬ ਬਾਰਾਂ ਸਾਲ ਇਸ ਤਰਾਂ ਹੁੰਦਾ ਹੈ ਕਿ ਜਹਾਂਗੀਰ ਆਪਣੇ ਸਾਥ ਰਖਕੇ ਭੀ ਚਿਤੋਂ ਗੁਰੂ ਜੀ ਨੂੰ ਬਤੌਰ ਕੈਦੀ ਦੇ ਸਮਝਦਾ ਸੀ। ਮੋਹਸਨ ਫਾਨੀ ਲਿਖਦਾ ਹੈ, ਅਜ਼ ਰਕਾਬੇ ਜ਼ਫਰ ਇੰਤਸਾਬੇ ਜਹਾਂਗੀਰ ਜ਼ੁਦਾ ਨਬੂਦ ਉਰਾ ਦੁਸ਼ਵਾਰੀ ਹਾਂ ਪੇਸ਼ ਆਮਦ (ਦਬਿਸਤਾਨੇ ਮਜ਼ਾਹਿਬ) ਉਕਤ ਲਿਖਤ ਦਾ ਭਾਵ ਹੈ ਕਿ ਉਹ ਕੈਦੀ (ਛੀਵੇਂ ਗੁਰੂ ਜੀ) ਕਦੀ ਭੀ ਜਹਾਂਗੀਰ ਦੀ ਫਤਹ ਮੰਦ ਰਿਕਾਬ ਥੀਂ ਦੂਰ ਨਹੀਂ ਰਿਹਾ, ਉਸ ਨੂੰ (ਜਹਾਂਗੀਰ) ਬਹੁਤ ਔਕੜਾਂ ਪੇਸ਼ ਆਈਆਂ ਵਾਸਤਵ ਵਿਚੋਂ ਗੁਰੂ ਜੀ ਫੌਜੀ ਤਿਆਰੀ ਕਰਕੇ ਜੰਗ ਦੇ ਸਮੇਂ ਨੂੰ ਉਡੀਕ ਰਹੇ ਸਨ।

ਨੋਟ—ਬਾਰਾਂ ਸਾਲਾਂ ਦੀ ਕੈਦ ਦਾ ਸਮਾਂ, ਇਸ ਤਰਾਂ ਭੀ ਹੋ ਸਕਦਾ ਹੈ ਕਿ ਗੁਰੂ ਜੀ ੧੬੬੬ ਨੂੰ ਦਿਲੀ ਗਏ ਤੇ ੧੬੭੬ ਬਿ: ਨੂੰ ਵਾਪਸ ਆਏ ਇਹ ਸੱਤ ਸਾਲ ਹੁੰਦੇ ਹਨ। ਕਸ਼ਮੀਰ ਦੌਰੇ ਸਮੇਂ ਭੀ ਜਹਾਂਗੀਰ ਦੇ ਸਾਥ ਰਹੇ ਹੋਣ ਜਹਾਂਗੀਰ ਕਸ਼ਮੀਰ ਤੋਂ ਆ ਰਿਹਾ, ਸੰਮਤ ੧੬੮੪ ਬਿਃ (੧੬੨੮ ਈਃ) ਵਿਖੇ ਚਲਾਣੇ ਕਰ ਗਿਆ ਸੀ।

## ਜਹਾਂਗੀਰ ਦਾ ਨਵਾਂ ਢੰਗ

ਜੁਰਮਾਨੇ ਦੀ ਬਾਤ ਕੇਵਲ ਪਿਛਲੀ ਘੜੀ ਹੋਈ ਸੀ ਜਦੋਂ ਗੁਰੂ ਜੀ ਨੇ ਜੁਰਮਾਨੇ ਵਲੋਂ

ਜਵਾਬ ਦੇ ਦਿਤਾ ਤਾਂ ਬਾਦਸ਼ਾਹ ਨੂੰ ਹੋਰ ਭੀ ਫਿਕਰ ਹੋ ਗਿਆ ਕਿ ਗੁਰੂ ਜੀ ਨੂੰ ਮੇਰੇ ਖੋਟੇ ਮੰਤਵ ਦਾ ਪਤਾ ਭੀ ਲਗ ਗਿਆ ਅਤੇ ਬਾਤ ਭੀ ਕੋਈ ਨਾ ਬਣੀ, ਗੁਰੂ ਜੀ ਡਰੇ ਤੇ ਘਬਰਾਏ ਨਹੀਂ ਬਲਕੇ, ਕੋਰੀਆਂ ਕਰਾਰੀਆਂ ਬਾਤਾਂ ਆਖੀਆਂ। ਬਾਦਸ਼ਾਹ ਨੇ ਲਾ ਜਵਾਬ ਹੋ ਕੇ ਫੇਰ ਨਰਮੀ ਦੀਆਂ ਬਾਤਾਂ ਆਖੀਆਂ, ਕਿ ਕੋਈ ਬਾਤ ਨਹੀਂ ਅਸੀਂ ਤਾਂ ਆਪ ਨੂੰ ਆਪਣੇ ਪਾਸ ਦਰਸ਼ਨਾਂ ਵਾਸਤੇ ਸੱਦਿਆ ਹੈ, ਆਪ ਇਥੇ ਹੀ ਰਹੋ? ਆਪ ਨੂੰ ਤਕਲੀਫ ਕੋਈ ਨਹੀਂ ਹੋਵੇਗੀ। ਪਰ ਬਾਦਸ਼ਾਹ ਅੰਦਰ ਖਾਨਿਓਂ ਬਹੁਤ ਡਰਦਾ ਸੀ, ਉਸ ਨੂੰ ਪਤਾ ਸੀ ਕਿ ਗੁਰੂ ਜੀ ਨੂੰ ਜੇ ਕੋਈ ਤਕਲੀਫ ਹੋਈ, ਮਤਾਂ ਸਿੱਖ ਬਗਾਵਤ ਨਾ ਕਰ ਦੇਣ, ਕਿਉਂ ਕਿ ਸਿਖਾਂ ਪਾਸ ਹੁਣ ਜੰਗੀ ਤਾਕਤ ਆ ਚੁਕੀ ਹੈ ਇਸ ਵਾਰੇ ਮੋਹਸਨ ਫਾਨੀ ਲਿਖਦਾ ਹੈ ਉਰਾ ਦੁਸ਼ਵਾਰੀ ਹਾ ਪੇਸ਼ ਆਮਦ। ਯਕੇ ਅਜ਼ਾਂ ਆਨ ਅਸਤ ਕਿ ਵਜ਼ਾਹਿ ਸਿਪਾਹੀਆਂ, ਪੇਸ਼ ਗ੍ਰਿਫਤ ਵ ਬਰ ਖਿਲਾਫੇ ਪਿਦਰ ਸ਼ਮਸ਼ੀਰ ਬਸਤ ਵ ਨੌਕਰਾਂ ਨਿਗਾਹ ਦਾਸ਼ਤ, ਵ ਸ਼ਿਕਾਰ ਕਰਦਨ ਗ੍ਰਿਫਤ (ਦਬਿਸਤਾਨੇ ਮਜ਼ਾਹਿਬ) ਉਕਤ ਲਿਖਤ ਦਾ ਭਾਵ ਹੈ ਕਿ ਬਾਦਸ਼ਾਹ ਜਹਾਂਗੀਰ ਨੂੰ, ਬਹੁਤ ਸਾਰੀਆਂ ਮੁਸ਼ਕਲਾਂ ਪੇਸ਼ ਆਈਆਂ, ਉਨ੍ਹਾਂ ਦਾ ਸਬੱਬ ਇਕ ਇਹ ਭੀ ਸੀ, ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਿਪਾਹੀਆਂ ਵਾਲਾ ਠਾਠ, ਬਾਠ ਬਣਾ ਰਖਿਆ ਸੀ ਅਤੇ ਆਪਣੇ ਪਿਤਾ ਦੀ, ਰੀਤੀ ਤੋਂ ਉਲਟ, ਤਲਵਾਰ ਧਾਰਨ ਕਰ ਲਿੱਤੀ ਸੀ। ਫੌਜੀ ਨੌਕਰ ਰਖ ਲਿਤੇ ਸਨ ਤੇ ਸ਼ਿਕਾਰ ਕਰਨ ਲਗ ਪਏ। ਸੋ ਬਾਦਸ਼ਾਹ ਪਾਸ ਇਹ ਰੀਪੋਟਾਂ ਸਨ, ਪਰ ਉਹ ਡਰਦਾ ਮਾਰਿਆ, ਗੁਰੂ ਜੀ ਨੂੰ ਸਾਫ ਸਾਫ ਆਖਣੋ ਝਿਝਕਦਾ ਸੀ ਉਸ ਦਾ ਖਿਆਲ ਸੀ, ਮਤਾਂ ਇਸ ਤਰਾਂ ਆਖਣ ਨਾਲ ਮਾਮਲਾ ਬਿਗੜ ਹੀ ਨਾ ਜਾਵੇ। ਉਸ ਦੇ ਚਿਤ ਪਰ ਬਗਾਵਤ ਦਾ ਅਤਿ ਭੈ ਸੀ। ਕਿਉਂਕਿ ਈਰਖਾਵਾਦੀ ਮੁਸਲਮਾਨ ਅਹਿਲਕਾਰਾਂ ਅਤੇ ਦੁਸ਼ਟ ਚੰਦੂ ਨੇ ਸਮਾਂ ਪਾਕੇ ਬਾਦਸ਼ਾਹ ਨੂੰ ਉਕਸਾਇਆ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਭਾਵੇਂ ਆਪਦੇ ਪਾਸ ਰਹਿੰਦੇ ਹਨ, ਪ੍ਰੰਤੂ ਇਨਾਂ ਦੀ ਜੰਗੀ ਤਾਕਤ ਦਿਨੋਂ ਦਿਨ ਵਧ ਰਹੀ ਹੈ। ਅਤੇ ਇਨ੍ਹਾਂ ਦੇ ਦਿਲ ਵਿਚ ਖਿਆਲ ਹੈ ਕਿ ਪੰਜਾਬ ਵਿੱਚ ਸਿੱਖ ਰਾਜ ਕਾਇਮ ਕੀਤਾ ਜਾਵੇ। ਇਨ੍ਹਾਂ ਦੇ ਇਸ ਖਤਰੇ ਤੋਂ ਬਚਣ ਲਈ ਇਨਾਂ ਨੂੰ ਪੰਜਾਬ ਤੋਂ ਬਾਹਰ ਕਿਸੇ ਕਿਲੇ ਵਿਚ ਕੈਦ ਰਖਿਆ ਜਾਵੇ। ਕਮਜ਼ੋਰ ਤੇ ਮੁਤਅੱਸਬ (ਈਰਖਾਲੂ) ਬਾਦਸ਼ਾਹ ਨੇ ਆਪਣੇ ਦਰਬਾਰੀਆਂ ਦੀ ਸਲਾਹ ਤੇ ਫਰੇਬ ਅਨੁਸਾਰ ਗੁਰੂ ਸਾਹਿਬ ਨੂੰ ਗਵਾਲੀਅਰ ਦੇ ਕਿਲੇ ਵਿਚ ਰਹਿਣ ਦਾ ਹੁਕਮ ਦੇ ਦਿੱਤਾ। ਖਰਚ ਵਾਸਤੇ ੧੦੦) ਇਕ ਸੌ ਰੁਪਏ ਰੋਜ਼ਾਨਾ ਲੰਗਰ ਆਦਿ ਖਰਚ ਦੇ ਨੀਯਤ ਕੀਤੇ। ਗੁਰੂ ਜੀ ਨੂੰ ਕੈਦ ਕਰਨੇ ਦਾ ਢੰਗ ਇਕ ਇਹ ਰਚਿਆ ਗਿਆ ਸੀ, ਕਿ ਬਾਦਸ਼ਾਹ ਦੇ ਸਾਥ ਜਦ ਗੁਰੂ ਜੀ ਆਗਰੇ ਪਹੁੰਚੇ ਸਨ ਤਾਂ ਉਥੇ ਬਹਾਨਾ ਰਚਿਆ ਕਿ ਬਾਦਸ਼ਾਹ ਬੀਮਾਰ ਹੈ। ਇਕ ਨਜੂਮੀ ਪਾਸੋਂ ਕਹਾਇਆ ਗਿਆ ਕਿ ਜੇਕਰ ਗੁਰੂ ਜੀ (੪੧) ਇਕਤਾਲੀ ਦਿਨ ਕਿਸੇ ਕਿਲੇ ਵਿਚ ਇਕਾਂਤ ਰਹਿਕੇ ਛਿਤਾਬੀ (ਛਿਲਾ) ਕਰਨ ਤਦ ਬਾਦਸ਼ਾਹ ਰਾਜੀ ਹੋ ਸਕਦਾ ਹੈ। ਬਾਦਸ਼ਾਹ ਨੇ ਗੁਰੂ ਜੀ ਪਾਸ ਪ੍ਰਾਰਥਨਾ ਕੀਤੀ ਕਿ ਮੇਰੀ ਮੱਦਦ ਕਰੋ। ਦਇਆਵਾਨ ਗੁਰੂ ਜੀ ਨੇ ਸਭ ਕਿਛੁ ਜਾਣਦਿਆਂ ਫੁਰਮਾਇਆ ਕਿ ਜਿਵੇਂ ਰਾਜੀ ਹੋ ਸਕੇ ਦਸੋ। ਜਿਸ ਪਰ ਚਾਲੀਸਾ ਕੱਟਣ ਲਈ ਗਿਆਰਾਂ ਵੈਸਾਖ ਸੰਮਤ ੧੬੭੪ ਬਿ: ਨੂੰ ਗੁਰੂ ਜੀ ਨੂੰ ਗਵਾਲੀਅਰ ਦੇ ਕਿਲੇ ਵਿਚ ਫਰੇਬ ਨਾਲ ਕੈਦ ਕੀਤਾ।

ਨੋਟ ਗਵਾਲੀਅਰ ਦੇ ਕਿਲੇ ਵਿਖੇ ਬੰਦ ਕਰਨ ਦੀ ਤ੍ਰੀਕਾਂ ਵਿਚ ਵਖੋ ਵਖ ਕਈ ਤ੍ਰੀਕਾਂ ਵੇਖੀਦੀਆਂ ਹਨ। ਜਦ ਗੁਰੂ ਜੀ ੧੬੬੯ ਨੂੰ ਅੰਮ੍ਰਿਤਸਰ ਤੋਂ ਗਏ ਤਾਂ, ਸੰਮਤ ੧੬੭੦ ਕਿਲੇ ਵਿਖੇ

ਜਾਣਦਾ ਹੋ ਸਕਦਾ ਹੈ, ਪਰ ਕਿਲੇ ਵਿਖੇ ਦਾਖਲ ਹੋਣ ਦੀ ਤਰੀਕ ੧੧ ਵੈਸਾਖ ਸੰਮਤ ੧੬੭੪ ਹੈ ਇਸ ਕਰਕੇ ਚਾਰ ਪੰਜ ਸਾਲ ਕਿਥੇ ਰਹੇ ?

## ਜਾਣ ਪਛਾਣ

ਦਿਲੀ ਜਾ ਕੇ ਗੁਰੂ ਜੀ ਨੇ ਆਪਣਾ ਕੈਂਪ ਮਜਨੂੰ ਦੇ ਟਿੱਲੇ ਪਰ ਲਾਇਆ ਸੀ ਇਹ ਭਾਈ ਮਜਨੂੰ ਸਤਿਗੁਰੂ ਨਾਨਕ ਜੀ ਦਾ ਅਨਨ ਸਿਖ ਸੀ। ਇਸ ਦੀ ਅਲ ਮਜਨੂੰ ਸੀ। ਕਈ ਸੱਜਣ ਗਲਤੀ ਨਾਲ ਇਸ ਥਾਂ ਨੂੰ ਲੈਲੀ ਦੇ ਮਜਨੂੰ ਦਾ ਟਿੱਲਾ ਸਮਝਦੇ ਹਨ। ਪਹਿਲੇ, ਛੀਵੇਂ, ਅਠਵੇਂ, ਨੌਮੇ ਤੇ ਦਸਮੇ ਗੁਰੂ ਜੀ ਨੇ ਇਥੇ ਚਰਨ ਪਾਏ ਸਨ। ਇਹ ਥਾਂ ਖਾਸ ਅਹਿਮੀਅਤ ਰਖਦੀ ਹੈ। ਭਾਈ ਮਜਨੂੰ ਦੀ ਉਥੇ ਸਮਾਧੀ ਭੀ ਹੈ। ਗੁਰੂ ਜੀ ਤੋਂ ਬਿਨਾ ਇਸ ਕਿਲੇ ਵਿਖੇ ਪਰ ਰਾਜੇ ਸ਼ਾਹੀ ਕੈਦੀ ਕਰਕੇ ਰਖੇ ਹੋਏ ਸਨ। ਇਹ ਸਭ ਰਾਜੇ ਸਤਿਗੁਰੂ ਜੀ ਦਾ ਦਰਸ਼ਨ ਕਰਕੇ ਅਤਿਅੰਤ ਪ੍ਰਸੰਨ ਹੋ ਗਏ। ਹਰ ਰੋਜ਼ ਨਿਤਨੇਮ ਅਨੁਸਾਰ ਕਿਲੇ ਵਿਚ ਦੀਵਾਨ ਸਜਦੇ ਤੇ ਨਾਮ ਦੀ ਵਰਖਾ ਹੁੰਦੀ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਤੇ ਆਥਣ ਵੇਲੇ ਗੁਰਬਾਨੀ ਦਾ ਕੀਰਤਨ ਤੇ ਰਹਿਰਾਸ ਦਾ ਪਾਠ ਹੁੰਦਾ। ਜਿਸ ਵੇਲੇ ਉਨ੍ਹਾਂ ਕੈਦੀ ਰਾਜਿਆਂ ਨੇ ਗੁਰਬਾਣੀ ਕੀਰਤਨ ਦੀ ਮਿਠੀ ਧੁਨੀ ਸੁਣੀ ਤਾਂ ਉਨ੍ਹਾਂ ਦੇ ਦੁਖੀ ਮਨਾਂ ਨੂੰ ਸ਼ਾਂਤੀ ਪ੍ਰਾਪਤ ਹੋਈ। ਗਵਾਲੀਅਰ ਪ੍ਰਸਿਧ ਕਿਲਾ ਹੈ, ਮੁਗਲ ਬਾਦਸ਼ਾਹ ਇਥੇ ਸ਼ਾਹੀ ਕੈਦੀਆਂ ਨੂੰ ਰਖਦੇ ਸਨ। ਇਥੋਂ ਹੀ ਬਵੰਜਾ ਕੈਦੀ ਰਾਜੇ ਆਜ਼ਾਦ ਕਰੌਣ ਕਰਕੇ ਗੁਰੂ ਜੀ ਦਾ ਖਿਤਾਬ 'ਬੰਦੀ ਛੋੜ' ਪ੍ਰਚਲਤ ਹੋ ਗਿਆ ਸੀ। ਉਥੇ ਇਕ ਹੋਰ ਸਥਾਨ ਹੈ ਜਿਸ ਦਾ ਨਾਮ 'ਬੰਦੀ ਛੋੜ ਦਾਤਾ' ਹੈ। ਅਸਲੋਂ ਇਹੋ ਗੁਰਦੁਆਰਾ ਹੈ। ਪਰ ਪੁਜਾਰੀ ਮੁਸਲਮਾਨ ਹਨ। ਸਿਖ ਪੰਥ ਦੀ ਅਨਗਹਿਲੀ ਕਰਕੇ ਸੰਭਾਲ ਨਹੀਂ ਹੋਈ। ਗਵਾਲੀਅਰ ਮੁਸਲਮਾਨੀ ਰਿਆਸਤ ਹੈ, ਇਲਾਕਾ ਸੈਂਟਰਲ ਇੰਡੀਆ ਹੈ।

ਗਵਾਲੀਅਰ ਦਾ ਕਿਲਾ ਤਿੰਨ ਸੌ ਫੁਟ ਉਚੀ ਇਕ ਪਹਾੜੀ ਪਰ ਹੈ। ਇਸ ਵੇਲੇ ਗੁਰੂ ਜੀ ਨੇ ਸੀ. ਪੀ. ਦੇ ਇਲਾਕੇ ਵਿਚ ਬਹੁਤ ਪ੍ਰਚਾਰ ਕੀਤਾ ਸੀ।

## ਕਿਲੇ ਦੀ ਕੈਦ ਦਾ ਸਮਾਂ

ਗੁਰੂ ਜੀ ਨੂੰ ਅਤੇ ਕੁਝ ਕੁ ਸਾਥੀ ਸਿਖਾਂ ਨੂੰ ਕਿਲੇ ਵਿਚ ਬੰਦ ਕਰ ਦਿਤਾ ਗਿਆ। ਸਿਖਾਂ ਨੂੰ ਇਤਨੀ ਖੁਲ੍ਹ ਸੀ ਕਿ ਉਹ ਦਿਨੇ ਕਿਲੇ ਤੋਂ ਬਾਹਰ ਜਾ ਸਕਦੇ ਸਨ। ਗੁਰੂ ਜੀ ਨੂੰ ਸਰਕਾਰੀ ਰਸਤ ਦਾ ਰੁਪਿਆ ਆਦਿ ਜੋ ਮਿਲਦਾ ਉਹ ਕਿਲੇ ਦੇ ਕੈਦੀਆਂ ਵਿਚ ਵੰਡ ਦਿੰਦੇ ਅਤੇ ਆਪ ਉਸ ਲੰਗਰ ਵਿਚੋਂ ਪ੍ਰਸ਼ਾਦਾ ਛਕਦੇ, ਜੋ ਸਿਖ ਬਾਹਰੋਂ ਦਿਨੇ ਮਜ਼ਦੂਰੀ ਕਰਕੇ ਲਿਆਉਂਦੇ ਸਨ। ਚੂੰਕਿ ਕਿਲੇ ਦਾ ਦਰੋਗਾ ਭਾਈ ਹਰੀਦਾਸ ਆਗਰਾ ਨਿਵਾਸੀ ਗੁਰੂ ਜੀ ਦਾ ਸ਼ਰਧਾਲੂ ਹੋ ਗਿਆ ਸੀ, ਇਸ ਕਰਕੇ ਬਾਹਰ ਜਾਣੇ ਵਾਲੇ ਸਿਖਾਂ ਨੂੰ ਕੋਈ ਤਕਲੀਫ ਨਾ ਹੁੰਦੀ, ਉਸਨੂੰ ਨਿਸਚਾ ਸੀ ਕਿ ਸਿਖ ਗੁਰੂ ਜੀ ਦੀ ਆਗਿਆ ਬਿਨਾਂ ਕਿਧਰੇ ਨਹੀਂ ਜਾਂਦੇ।

ਗੁਰੂ ਜੀ ਦੇ ਕਿਲੇ ਵਿਖੇ ਬੰਦ ਹੋਣ ਪਰ ਪੰਜਾਬ ਦੇ ਸਿਖਾਂ ਵਿਚ ਬਹੁਤ ਜੋਸ਼ ਵਧ ਗਿਆ, ਪਰ ਬਾਦਸ਼ਾਹ ਵਲੋਂ ਸ਼ਾਂਤੀ ਵਰਤੌਣ ਵਾਸਤੇ ਇਹ ਢੰਡੋਰਾ ਪਿੱਟਿਆ ਗਿਆ ਕਿ ਗੁਰੂ ਜੀ ਬਾਦਸ਼ਾਹ ਦੀ ਬੀਮਾਰੀ ਦੇ ਕਾਰਨ ਕਿਲੇ ਵਿਖੇ ਥੋੜੇ ਸਮੇਂ ਵਾਸਤੇ ਤਪੱਸਿਆ ਕਰਨਗੇ, ਉਹ ਕੈਦ ਨਹੀਂ ਹਨ। ਪਰ

ਸਿਖਾਂ ਨੂੰ ਅਸਲੀਅਤ ਦਾ ਪਤਾ ਸੀ ਪਰ ਉਹ ਗੁਰੂ ਜੀ ਦੇ ਹੁਕਮ ਬਿਨਾ ਕੁਝ ਨਹੀਂ ਕਰ ਸਕਦੇ ਸਨ। ਗੁਰੂ ਜੀ ਹਰ ਇਕ ਨੂੰ ਸ਼ਾਂਤ ਰਹਿਣ ਦਾ ਹੁਕਮ ਘਲਦੇ ਰਹੇ। ਮੋਹਸਨ ਫਾਨੀ ਨੇ ਲਿਖਿਆ ਹੈ 'ਦਰਾਂ ਹੰਗਾਮ ਮਸੰਦਾਂ ਵ ਸਿਖਾਂ ਮੇ ਰਫਤੰਦ ਵ ਦੀਵਾਰੇ ਕਿਲਾ ਰਾ ਸਜਦਾ ਮੀ ਕਰਦੰਦ, ਆਖਰ ਹਜ਼ਰਤ ਜੰਨਤ ਮਕਾਨੀ ਅਜ਼ ਰਾਹੇ ਸ਼ਫਕਤ ਗੁਰੂ ਰਾ ਰਿਹਾਏ ਦਾਦਾ।' (ਦਬਿਸਤਾਨੇ ਮਜ਼ਾਹਿਬ) ਇਸ ਦਾ ਭਾਵ ਹੈ ਕਿ ਚਾਰਾਂ ਤਰਫਾਂ ਤੋਂ ਮਸੰਦ ਅਤੇ ਸਿਖ ਗੁਰੂ ਜੀ ਦੇ ਦਰਸ਼ਨਾਂ ਨੂੰ ਗਵਾਲੀਅਰ ਜਾਂਦੇ ਸਨ ਅਤੇ ਉਹ ਕਿਲੇ ਦੀ ਦੀਵਾਰ ਅਗੇ ਮਥਾ ਟੇਕਦੇ ਸਨ, ਜਿਸ ਕਾਰਨ ਅਖੀਰ ਬਾਦਸ਼ਾਹ ਸਲਾਮਤ ਨੇ ਮੇਹਰਬਾਨੀ ਕਰਕੇ ਗੁਰੂ ਜੀ ਨੂੰ ਰਿਹਾ ਕਰ ਦਿਤਾ। ਸਪੱਸ਼ਟ ਹੈ ਕਿ ਗੁਰੂ ਜੀ ਨੂੰ ਗਵਾਲੀਅਰ ਦੇ ਕਿਲੇ ਤੋਂ ਰਿਹਾ ਕਰਨ ਦਾ ਕਾਰਨ ਸਿਖਾਂ ਦੀ ਬਗਾਵਤ ਦਾ ਡਰ ਸੀ ਕਿਉਂਕਿ ਹਜ਼ਾਰਾਂ ਸਿਖ ਰੋਜ਼ਾਨਾ ਆਕੇ ਕਿਲੇ ਅਗੇ ਨਮਿਸ਼ਕਾਰਾਂ ਕਰਦੇ ਤੇ ਹੁਕਮ ਪੁਛਦੇ। ਗੁਰੂ ਜੀ ਸਭ ਨੂੰ ਅੰਦਰੋਂ ਸ਼ਾਂਤ ਰਹਿਣ ਦਾ ਹੁਕਮ ਘਲਦੇ ਤੇ ਆਖਦੇ ਕੋਈ ਤਕਲੀਫ ਨਹੀਂ ਹੈ। ਅਸੀਂ ਅਕਾਲ ਪੁਰਖ ਦੇ ਹੁਕਮ ਅੰਦਰ ਅਨੰਦ ਹਾਂ।

ਨੋਟ—ਸਿਖ ਇਤਿਹਾਸਕਾਰਾਂ ਨੇ ਇਸ ਬਾਤ ਪਰ ਬਹੁਤ ਜ਼ੋਰ ਦਿਤਾ ਹੈ ਕਿ ਗੁਰੂ ਜੀ ਜਹਾਂਗੀਰ ਦੀ ਬੀਮਾਰੀ ਦੇ ਕਾਰਨ ਛਿਲਾ ਕੱਟਣ ਕਰਕੇ ਕਿਲੇ ਵਿਚ ਗਏ ਹਨ ਪਰ ਇਹ ਬਾਤ ਠੀਕ ਨਹੀਂ ਹੈ। ਗੁਰੂ ਜੀ ਨੂੰ ਇਸ ਬਾਤ ਦੀ ਲੋੜ ਹੀ ਕੀ ਸੀ ਕਿ ਛਿਲੇ ਕੱਟਣ ਦੇ ਵਹਿਮਾਂ ਵਿਖੇ ਪੈਂਦੇ ਜੇ ਉਹ ਚਾਹੁੰਦੇ ਬਾਹਰ ਰਹਿਕੇ ਹੀ ਜਹਾਂਗੀਰ ਨੂੰ ਰਾਜ਼ੀ ਕਰ ਸਕਦੇ ਸਨ।

## ਨਿਗਰਾਨੀ ਤੇ ਕੈਦ ਵਾਰੇ ਕੁਝਕ ਜਾਣ ਪਛਾਣ

ਛੀਵੇਂ ਗੁਰੂ ਜੀ ਦੀ ਕੈਦ ਦੀ ਮੁਨਿਆਦ ਨੂੰ ਸਪਸ਼ਟ ਤੌਰ ਪਰ ਸਿੱਖ ਇਤਿਹਾਸ ਨੇ ਨਹੀਂ ਦਸਿਆ, ਅਰ ਮੋਹਸਨ ਫਾਨੀ ਬਾਰਾਂ ਸਾਲ ਗਿਣਦਾ ਹੈ, ਹੋ ਸਕਦਾ ਹੈ ਕਿ ਓਹ ਬਾਲ ਅਵਸਥਾ ਸਮੇਂ ਦੀ ਨਜ਼ਰ ਬੰਦੀ ਨੂੰ ਭੀ ਕੈਦ ਸਮੇ ਨਾਲ ਸ਼ੁਮਾਰ ਕਰਦਾ ਹੋਵੇ। ਸਿੱਖ ਇਤਿਹਾਸਕਾਰ ਅੰਮ੍ਰਿਤਸਰ ਤੋਂ ਦਿਲੀ ਨੂੰ ਜਾਣ ਦੀਆਂ ਤ੍ਰੀਕਾਂ ਵਖੋ ਵਖ ਲਿਖਦੇ ਹਨ ਕਿਸੇ ਨੇ ੨ ਮਾਘ ੧੬੬੯ ਦਿਨ ਸੋਮਵਾਰ, ਦੂਜੇ ਨੇ ਸੰਮਤ ੧੬੬੮, ਅਤੇ ਤੀਸਰੇ ਨੇ ੩ ਦਿਨ ਜੇਠ ਸੰਮਤ ੧੬੭੩ ਕਈ ਸੰਮਤ ਲਿਖੇ ਜਾਣ ਕਰਕੇ ਭੁਲੇਖਾ ਲਗਦਾ ਹੈ।

ਇਸੇ ਕਾਰਨ ਗਵਾਲੀਅਰ ਦੇ ਕਿਲੇ ਵਿਖੇ ਦਾਖਲ ਹੋਣ ਦੀਆਂ ਤ੍ਰੀਕਾਂ ਫਰਕ ਨਾਲ ਹੈਨ। ਜੈਸਾ ੧੧ ਵੈਸਾਖ ਸੰਮਤ ੧੬੭੪, ਕਿਸੇ ਨੇ ਹੋਰ ਲਿਖਿਆ, ਅਤੇ ਰਿਹਾਈ ਵਾਰੇ ਵੀ ਤ੍ਰੀਕਾਂ ਦਾ ਈਹੋ ਹਾਲ ਹੈ ਭਾਵ ਰਿਹਾਈ ਦਾ ਸੰਮਤ ੧੬੭੬, ਆਦਿ ਹੈ। ਇਹ ਹਿਸਾਬ, ਤਿੰਨ ਜਾਂ ਛੀ ਮਹੀਨੇ ਦੀ ਕੈਦ ਸਿੱਧ ਨਹੀਂ ਕਰਦਾ, ਕੋਈ ਲਿਖਦਾ ਹੈ ਰਿਹਾਈ ਦਾ ਸੰਮਤ ੧੬੭੮ ਸੀ। ਫੇਰ ੯ ਨੌ ਸਾਲ ਕਿਥੇ ਰਹੇ? ਕੁਝ ਸੱਜਣਾਂ ਨੇ ਆਪੇ ਹੀ ਰਿਹਾਈ ਦਾ ਸਮਾਂ ਦੀਪਮਾਲਾ ਨਾਲ ਜੋੜ ਕੇ ਭੁਲਖਾ ਪਾ ਦਿਤਾ ਹੈ। ਕਿਸੇ ਨੇ ਦਿਲੀ ਨੂੰ ਜਾਣ ਸਮੇ ਗੁਰੂ ਜੀ ਦੀ ਉਮਰ ੧੫ ਸਾਲਾਂ ਦੀ ਦਸੀ ਹੈ। ਇਹ ਜਾਣਨਾ ਜ਼ਰੂਰੀ ਹੈ ਕਿ ਗੁਰੂ ਪੰਚਮ ਪਾਤਸ਼ਾਹ ਜੀ ਸੰਮਤ ੧੬੬੩ ਬਿ: ਨੂੰ ਸ਼ਹੀਦ ਹੋਏ, ਛੀਵੇਂ ਗੁਰੂ ਜੀ ਉਸ ਵੇਲੇ ਗਿਆਰਾਂ ਸਾਲਾਂ ਦੇ ਸਨ, ਚਾਰਾਂ ਪੰਜਾਂ ਸਾਲਾਂ ਵਿਚ ਆਪ ਨੇ ਸਿੱਖਾਂ ਵਿਚ ਜੰਗੀ ਸਪਿਰਟ ਭਰੀ ਤਦੇ, ਬਾਦਸ਼ਾਹ ਪਾਸ ਰਿਪੋਟਾਂ ਗਈਆਂ ਯਾਂ ਸੋਲਾਂ ਕੁ ਸਾਲਾਂ ਦੀ ਉਮਰ ਵਿਚ ਦਿਲੀ ਨੂੰ ਜਾਣਾਂ ਠੀਕ ਢੁਕਦਾ ਹੈ, ਉਸ ਵੇਲੇ ਸੰਮਤ ੧੬੬੯ ਬਿ: ਸੀ। ਗਵਾਲੀਅਰ ਕਿਲੇ ਵਿਖੇ

ਛੀ ਕੁ ਮਹੀਨੇ ਹੀ ਰਹੇ ਸਨ, ਆਪ ਦਿਲੀ ਤੋਂ ਸੰਮਤ ੧੬੭੬ ਬਿ: ਨੂੰ ਵਾਪਸ ਆਏ ਇਸ ਤਰਾਂ ਆਪ ਸੱਤ ਸਾਲ ਨਿਗਰਾਨੀ ਜਾਂ ਮਹਿਜ਼ ਕੈਦ ਵਿਚ ਰਹੇ, ਇਹ ਬਾਤ ਅਡਰੀ ਹੈ ਕਿ ਆਪ ਕੁਝ ਸਮੇ ਲਈ ਬਾਦਸ਼ਾਹ ਤੋਂ ਦੂਰ ਰਹਿ ਕੇ, ਭੀ ਨਗਰਾਨੀ ਵਿਚ ਚੱਕਰ ਲਗਾ ਲੈਂਦੇ ਜਾਂ ਲੋੜ ਮੁਜਬ ਚੱਕਰ ਲਗਾ ਸਕਦੇ ਸਨ। ਕਿਉਂਕਿ ਆਪ ਨੂੰ ਤੰਗ ਕਰਨੋਂ ਬਾਦਸ਼ਾਹ ਜਹਾਂਗੀਰ ਬਹੁਤ ਭੈ ਖਾਂਦਾ ਸੀ, ਉਸ ਨੂੰ ਬਗਾਵਤ ਦਾ ਬਹੁਤ ਡਰ ਸੀ । ਪਰ ਜਹਾਂਗੀਰ ਨੇ ਆਪਣੀ ਉਮਰ ਵਿਚ ਛੀਵੇਂ ਗੁਰੂ ਜੀ ਵਲੋਂ ਬੇਫਿਕਰੀ ਨਹੀਂ ਰੱਖੀ ਓਹ ਨਿਗਰਾਨੀ ਜ਼ਰੂਰ ਰਖਦਾ ਸੀ । ਜਹਾਂਗੀਰ ੧੬੬੩ ਬਿ: ਤੋਂ ਲਾ ਕੇ ਸੰਮਤ ੧੬੮੪ ਬਿ: ਤੀਕ ਛੀਵੇਂ ਗੁਰੂ ਜੀ ਦੇ ਸਮੇਂ ਇਕੀ ਸਾਲ ਰਿਹਾ, ਜੇ ਵਧ ਨਹੀਂ ਤਾਂ ਉਸਨੇ ਬਾਰਾਂ ਸਾਲ ਕਰੜੀ ਨਿਗਰਾਨੀ ਜ਼ਰੂਰ ਰੱਖੀ, ਪਰ ਗੁਰੂ ਜੀ ਨੇ ਉਸ ਦੇ ਸਮੇਂ ਸਿੱਖਾਂ ਦੀ ਫੌਜੀ ਤਾਕਤ ਇਤਨੀ ਵਧਾ ਲਿਤੀ ਸੀ ਕਿ ਉਹ ਹਕੂਮਤ ਨਾਲ ਟੱਕਰ ਲੈਣ ਵਾਸਤੇ ਤਿਆਰ ਖੜੇ ਸਨ।

ਗੁਰੂ ਜੀ ਬਾਦਸ਼ਾਹ ਨਾਲ ਆਗਰੇ ਵਲ ਵਿਚਰਦੇ ਰਹੇ, ਇਹ ਸਮਾਂ ਭੀ ਨਿਗਰਾਨੀ ਦਾ ਹੀ ਸੀ। ਵੈਸੇ ਆਪ ਨੂੰ ਪ੍ਰਚਾਰ ਦੇ ਦੌਰਿਆਂ ਦੀ ਮਨਾਹੀ ਨਹੀਂ ਸੀ ਤਾਂਕਿ ਸਿਖਾਂ ਨੂੰ ਸ਼ਾਂਤ ਰਖਿਆ ਜਾਵੇ, ਬਾਦਸ਼ਾਹ ਇਹ ਸਮਝਦਾ ਸੀ ਸਿਖ ਗੁਰੂ ਜੀ ਦੇ ਹੁਕਮ ਤੋਂ ਬਿਨਾਂ ਬਗਾਵਤ ਨਹੀਂ ਕਰਨਗੇ । ਇਹ ਭੀ ਜਾਣਨਾ ਜ਼ਰੂਰੀ ਹੈ ਕਿ ਸੱਤਾਂ ਸਾਲਾਂ ਵਿਚ ਗੁਰੂ ਜੀ ਦੇ ਮਹਿਲ ਉਨ੍ਹਾਂ ਪਾਸ ਜਾਂਦੇ ਔਂਦੇ ਰਹੇ ਤੇ ਹਰ ਇਕ ਸਿਖ ਦਰਸ਼ਨ ਕਰ ਸਕਦਾ ਸੀ, ਪਰਿਵਾਰ ਵਾਸਤੇ ਬੰਦਸ਼ਾਂ ਨਹੀਂ ਸਨ। ਬਾਦਸ਼ਾਹ ਇਹ ਖਿਆਲ ਰਖਦਾ ਸੀ ਕਿ ਗੁਰੂ ਜੀ ਨੂੰ ਕੋਈ ਤਕਲੀਫ ਮਹਿਸੂਸ ਨਾ ਹੋਵੇ ਅਰ ਨਾਰਾਜ਼ ਭੀ ਨਾ ਹੋਣ ਅਤੇ ਮੇਰੀ ਨਿਗਰਾਨੀ ਭੀ ਬਣੀ ਰਹੇ। ਰੋਜ਼ਾਨਾ ਰਪਟ ਰਪੋਟਾਂ ਪਹੁੰਚਦੀਆਂ ਹੀ ਸਨ। ਇਹ ਬਾਤ ਭੀ ਵਿਚਾਰਨ ਜੋਗ ਹੈ ਕਿ ਗੁਰੂ ਜੀ ਗਵਾਲੀਅਰ ਦੇ ਕਿਲੇ ਵਿਚੋਂ ਆਜ਼ਾਦ ਹੋਕੇ ਅੰਮ੍ਰਿਤਸਰ ਨੂੰ ਸਿਧੇ ਨਹੀਂ ਆਏ ਸਨ, ਉਹ ਸਾਥੀ ਰਾਜਿਆਂ ਨੂੰ ਉਨ੍ਹਾਂ ਦੇ ਘਰੀਂ ਪਹੁੰਚਾਣ ਦੀ ਭੀ ਆਪਣੀ ਜ਼ਿਮੇਂਵਾਰੀ ਸਮਝਦੇ ਸਨ ਇਹ ਬਾਤ ਠੀਕ ਹੈ ਕਿ ਗੁਰੂ ਜੀ ਉਨ੍ਹਾਂ ਨੂੰ ਘਰਾਂ ਪਰ ਛਡਣ ਵਾਸਤੇ ਨਾਲ ਗਏ ਸਨ ਕਿਉਂਕਿ ਉਹ ਦਿਲੀ ਤੋਂ ਜਹਾਂਗੀਰ ਦੀ ਆਗਿਆ ਨਾਲ ਹੀ ਜਾਣੇ ਸਨ। ਰਾਜਿਆਂ ਪਾਸੋਂ ਕਿਸੇ ਬਗਾਵਤ ਦਾ ਡਰ ਭੀ ਹੋ ਸਕਦਾ ਸੀ। ਸੋ ਪੰਜ ਛੀ ਮਹੀਨੇ ਇਸੇ ਪਾਸੇ ਲਗੇ। ਇਸ ਥੀਂ ਬਿਨਾਂ ਨਾਲਾ ਗੜ੍ਹ ਦੇ ਰਾਜਾ ਤਾਰਾ ਚੰਦ ਨੇ ਬਗਾਵਤ ਕੀਤੀ, ਗੁਰੂ ਜੀ ਨੇ ਸਮਝਾ ਬੁਝਾ ਕੇ ਉਸਦੀ ਸੁਲਾਹ ਜੇਠ ਸੰਮਤ ੧੬੭੫ ਵਿਖੇ ਜਹਾਂਗੀਰ ਨਾਲ ਕਰਵਾਈ। ਤਵਾਰੀਖ ਇਸ ਬਾਤ ਦੀ ਭੀ ਗਵਾਹ ਹੈ ਕਿ ਸੰਮਤ ੧੬੭੩ ਬਿ: ਵਿਖੇ ਦੱਖਣ ਵਿਚ ਬਗਾਵਤ ਹੋ ਗਈ ਸੀ, ਜਿਸ ਕਰਕੇ ਅਹਿਮਦ ਨਗਰ ਵਿਖੇ ਮਲਿਕ ਅੰਬਰ ਨੇ ਸ਼ਹਿਜ਼ਾਦਾ ਪ੍ਰਵੇਜ਼ ਤੇ ਖਾਨਜਹਾਨ ਨੂੰ ਜੋ ਬਾਦਸ਼ਾਹ ਵਲੋਂ ਗਏ ਸਨ ਹਾਰ ਦਿਤੀ। ਉਸ ਵੇਲੇ ਬਾਦਸ਼ਾਹ ਨੂੰ ਆਪਣੀ ਸਾਰੀ ਫੌਜ ਆਪਣੇ ਸ਼ਾਹਜ਼ਾਦੇ ਸ਼ਾਹਜਹਾਨ ਦੇ ਅਧੀਨ ਉਥੇ ਭੇਜਣੀ ਪਈ ਸੀ। ਅਖੀਰ ਬਾਦਸ਼ਾਹ ਆਪ ਭੀ ਗਿਆ। ਉਸ ਵੇਲੇ ਸੁਲਹ ਕਰੋਣ ਸਮੇਂ ਗੁਰੂ ਜੀ ਪਾਸੋਂ ਮਦਦ ਮੰਗੀ ਗਈ ਕਿਉਂਕਿ ਗੁਰੂ ਜੀ ਐਸੀ ਬਗਾਵਤ ਦੇ ਵਿਰੁਧ ਸਨ, ਜਿਸ ਨਾਲ ਰਯਤ ਦੀ ਜਾਨ ਮਾਲ ਦਾ ਅਜਾਈਂ ਨੁਕਸਾਨ ਹੋਵੇ ਤੇ ਦੇਸ਼ ਵਿਚ ਬੇਅਰਥ ਅਸ਼ਾਂਤੀ ਫੈਲੇ, ਕਿਉਂਕਿ ਗੜ ਬੜ ਹੋਣ ਨਾਲ ਕਾਬਲ ਵਲੋਂ ਭਾਰੀ ਹੱਲੇ ਹੋਣ ਦਾ ਖਤਰਾ ਸਾਹਮਣੇ ਸੀ। ਲੋਧੀ ਪਠਾਨ ਚਾਹੁੰਦੇ ਸਨ ਕਿ ਮੁਗਲਾਂ ਨੂੰ ਕਿਸੇ ਵੇਲੇ ਲਿਤਾੜਿਆ ਜਾਵੇ ਪਰ ਇਸ ਤਰਾਂ ਹੋਣ ਨਾਲ ਦੇਸ਼ ਦੀ ਬਰਬਾਦੀ ਹੁੰਦੀ ਸੀ। ਇਸ ਕਰਕੇ ਗੁਰੂ ਜੀ ਕਿਸੇ ਵਲੋਂ ਭੀ ਬਗਾਵਤ ਹੋਣ ਦੇਣ ਦੇ ਹੱਕ ਵਿਚ ਨਹੀਂ ਸਨ। ਇਨ੍ਹਾਂ ਖਿਆਲਾਂ ਨੂੰ ਵੇਖ ਕੇ ਹੀ ਜਹਾਂਗੀਰ ਗੁਰੂ ਜੀ ਦੀ ਮਿੰਨਤ ਖੁਸ਼ਾਮਦ ਭੀ ਕਰਦਾ ਰਹਿੰਦਾ ਸੀ ਅਰ ਗੁਰੂ ਜੀ ਦੀ ਹੋਂਦ ਨੂੰ ਆਪਣਾ ਰਾਖਾ ਸਮਝਦਾ ਸੀ।

ਪਰ ਇਸ ਬਾਤ ਤੋਂ ਅੰਦਰੋਂ ਡਰਦਾ ਭੀ ਸੀ ਮਤਾਂ ਗੁਰੂ ਜੀ ਆਪਣੀ ਤਾਕਤ ਨਾਲ ਮੁਗਲ ਸ਼ਾਹੀ ਨੂੰ ਆਪਣੇ ਅਧੀਨ ਹੀ ਨਾ ਕਰ ਲੈਣ। ਹਾਲਾਂਕਿ ਗੁਰੂ ਜੀ ਦਾ ਰਾਜ ਕਰਨ ਦਾ ਬਿਲਕੁਲ ਮਨਸ਼ਾ ਨਹੀਂ ਸੀ ਬਲਕਿ ਸੁਧਾਰ ਦਾ ਸੀ, ਉਹ ਚਾਹੁੰਦੇ ਸਨ ਇਨਸਾਫ ਤੇ ਸ਼ਾਂਤੀ ਦਾ ਰਾਜ ਹੋਵੇ। ਕਿਸੇ ਪਰ ਭੀ ਜ਼ੁਲਮ ਨਾ ਹੋਵੇ।

ਇਹ ਬਾਤ ਠੀਕ ਜਾਪਦੀ ਹੈ ਕਿ ਗੁਰੂ ਜੀ ਦਿਲੀ ਆਕੇ ਬਾਦਸ਼ਾਹ ਦੇ ਸੱਦੇ ਮੁਜਬ ਲਾਹੌਰ ਪਹੁੰਚੇ ਅਤੇ ਉਥੋਂ ਹੀ ਜਹਾਂਗੀਰ ਨਾਲ ਕਸ਼ਮੀਰ ਨੂੰ ਗਏ ਸਨ। ਦਿਲੀ ਤੋਂ ਪੰਜਾਬ ਵਾਪਸੀ ੨ ਚੇਤ੍ਰ ਸੰਮਤ ੧੬੭੬ ਬਿਃ ਦੀ ਲਿਖੀ ਮਿਲਦੀ ਹੈ।

ਪਰ ਕਈਆਂ ਦਾ ਖਿਆਲ ਹੈ ਗੁਰੂ ਜੀ ਫਗਣ ਸੰਮਤ ੧੬੭੪ ਬਿਃ ਨੂੰ ਦਿਲੀ ਤੋਂ ਵਾਪਸ ਆਏ ਸਨ। ਜੇ ਇਹ ਸੰਮਤ ਮੰਨੀਏ ਤਾਂ ਕਸ਼ਮੀਰ ਕਿਸ ਸੰਮਤ ਵਿਚ ਗਏ? ਯਾ ਤੇ ਇਹ ਸੰਮਤ ਵਾਪਸੀ ਦਾ ਠੀਕ ਨਹੀਂ ਹੈ। ਗੁਰੂ ਜੀ ਦੋ ਵੇਰੀ ਕਸ਼ਮੀਰ ਨੂੰ ਗਏ, ਪਹਿਲਾਂ ੧੬੭੬ ਬਿਃ ਨੂੰ ਦੋਬਾਰੇ ਸੰਮਤ ੧੬੮੩ ਵਿਚ। ਗੁਰੂ ਜੀ ਪੰਜਾਬ ਪਹੁੰਚ ਚੁਕੇ ਸਨ, ਪਿਛੋਂ ਜਹਾਂਗੀਰ ਕਸ਼ਮੀਰ ਤੋਂ ਆ ਰਿਹਾ ਕਤਕ ਸੰਮਤ ੧੬੮੪ ਬਿਃ ਨੂੰ ਚਲਾਣੇ ਕਰ ਗਿਆ ਸੀ।

ਇਸ ਤੋਂ ਬਾਦ ਜਨਵਰੀ ਸੰਨ ੧੬੨੯ (ਪੋਹ ਸੰਮਤ ੧੬੮੫) ਨੂੰ ਜਹਾਂਗੀਰ ਦਾ ਪੁਤਰ ਸ਼ਾਹਜਹਾਨ ਆਗਰੇ ਜਾ ਕੇ ਰਾਜ ਗੱਦੀ ਪਰ ਬੈਠਿਆ ਗੁਰੂ ਜੀ ਉਸ ਸਮੇਂ ਪੰਜਾਬ ਵਿਚ ਸਨ। ਜੇ ਗੁਰੂ ਜੀ ਚਾਹੁੰਦੇ ਉਸ ਵੇਲੇ ਪੰਜਾਬ ਵਿਚ ਬਗਾਵਤ ਕਰਵਾ ਦਿੰਦੇ,ਪਰ ਆਪ ਨਹੀਂ ਚਾਹੁੰਦੇ ਸਨ ਕਿ ਐਸੀ ਅਸ਼ਾਂਤੀ ਹੋਣ ਨਾਲ ਨਿਹਥੇ ਗਰੀਬ ਮਾਰੇ ਜਾਣ ਤੇ ਹਥ ਕਿਸੀ ਦੇ ਕੁਝ ਨਾ ਆਵੇ।

ਨੋਟ–ਗੁਰੂ ਜੀ ਪਾਸ ਜੰਗ ਦਾ ਕੀ ਸਮਾਨ ਸੀ, ਉਸ ਦਾ ਪੂਰਨ ਵੇਰਵਾ ਮਿਲਣਾ ਕਠਨ ਹੈ ਕਿਉਂਕਿ ਗੁਰੂ ਜੀ ਪਾਸ ਗੁਪਤ ਫੌਜਾਂ ਬਹੁਤ ਸਨ ਜੋ ਸਮੇ ਪਰ ਜੰਗ ਲੜਕੇ, ਆਪੋ ਆਪਣੇ ਘਰੀਂ ਜਾ ਰਹਿੰਦੇ ਸਨ। ਮੋਹਸਨ ਫਾਨੀ ਲਿਖਦਾ ਹੈ ਕਿ ਗੁਰੂ ਹਫਤ ਸਦ ਅਸਪ ਦਰ ਤਬੇਲਾ ਦਾਸਤ ਵ ਸੇਹ ਸਦ ਸਵਾਰੇ ਸ਼ਸਤ ਤੋਪਚੀ, ਹਮੇਸ਼ਾ ਦਰ ਬੰਦਗੀ ਓ ਬੂਦੰਦ ਦਰਾਂ ਜਮਣੀ ਬਾ ਸੁਦਾਗਰੀਓ ਖਿਦਮਾਓ ਵਾਉ ਕਾਰ ਗੁਜ਼ਾਰੀ ਬਸਰ ਮੇਂ ਬੁਰਦੰਦ। ਇਸ ਦਾ ਭਾਵ ਹੈ ਕਿ ਗੁਰੂ ਜੀ ਪਾਸ ਤਬੇਲੇ ਵਿਚ ਸੱਤ ਸੌ ਘੋੜੇ ਤਿੰਨ ਸੌ ਸਵਾਰ (ਘੋੜ ਚੜ੍ਹਾ ਰਿਸਾਲਾ) ਅਤੇ ਸੱਠ ਤੋਪਚੀ ਹਰ ਵੇਲੇ ਉਸ ਦੀ ਸੇਵਾ ਵਿਚ ਰਹਿੰਦੇ ਸਨ, ਇਨਾਂ ਵਿਚ ਬਹੁਤ ਸਾਰੇ ਸੌਦਾਗਰੀ, ਨੌਕਰੀ ਅਤੇ ਹੋਰ ਕੰਮ ਕਰਦੇ ਸਨ। ਉਕਤ ਗਿਣਤੀ ਕੇਵਲ ਬਾਡੀ ਗਾਰਡਾਂ ਦੀ ਹੈ, ਜੋ ਹਰ ਵੇਲੇ ਕੰਮ ਦਿੰਦੇ ਸਨ ਪਰ ਇਹ ਤਨਖਾਹ ਦਾਰ ਨਹੀਂ ਸਨ, ਲੋੜ ਮੁਜਬ ਆਪਣੇ ਗੁਜਰਾਨ ਵਾਸਤੇ ਕੰਮ ਵੀ ਕਰਦੇ ਸਨ ਜੰਗ ਦੇ ਸਮੇਂ ਗੁਰੂ ਜੀ ਦਾ ਹੁਕਮ ਨਾਮਾ ਪਹੁੰਚਣ ਸਾਰ ਬਤੌਰ ਵਾਲੰਟੀਅਰਾਂ ਅਤੇ ਹੋਮ ਗਾਰਡਾਂ ਦੀ ਮਾਨਿੰਦ ਕੱਠੇ ਹੋ ਜਾਂਦੇ ਸਨ।

## ਗੁਰੂ ਜੀ ਨੂੰ ਖੁਸ਼ ਕਰਨ ਦੇ ਸਾਧਨ ਤੇ ਜਹਾਂਗੀਰ ਦੇ ਤਰਲੇ ਤੇ ਕੁਟਲ ਨੀਤੀ

ਗੁਰੂ ਜੀ ਜਿਸ ਵੇਲੇ ਦਿਲੀ ਤੋਂ ਪੰਜਾਬ ਨੂੰ ਵਾਪਸ ਆਏ, ਜਹਾਂਗੀਰ ਨੇ ਗੁਰੂ ਜੀ ਦੀ ਭੇਟਾ ਪੰਜ ਹਜ਼ਾਰ ਰੁਪਏ ਦਾ ਖਿਲੱਤ (ਸਿਰੋਪਾਉ) ਪੇਸ਼ ਕੀਤਾ ਅਰਥਾਤ ਇਕ ਸੌ ਸੋਨੇ ਦੀ ਅਕਬਰੀ ਮੋਹਰ ਅਤੇ

ਪੰਜ ਬਹੁਤ ਵਧੀਆ ਘੋੜੇ ਤੇ ਕੁਝ ਹੋਰ ਸਾਮਾਨ। ਇਸਤੋਂ ਬਿਨਾਂ ਆਪ ਹੀ ਗੁਰੂ ਜੀ ਨੂੰ ਆਨਰੇਰੀ ਤੌਰ ਪਰ ਪੰਜਾਬ ਦੇ ਗਵਰਨਰ ਹੋਣ ਦਾ ਐਲਾਨ ਕਰਕੇ ਹੁਕਮ ਦਿਤਾ ਕਿ ਗੁਰੂ ਜੀ ਪੰਜਾਬ ਦੇ ਹਾਕਮਾਂ ਪਰ ਨਿਗਰਾਨੀ ਰਖਣਗੇ।

ਸਦੀਵੀ ਸਲਾਮੀ ਵਾਸਤੇ ਸੱਤ ਤੋਪਾਂ ਵਾਲਾ ਇਕ ਤੋਪ ਖਾਨਾ ਅਤੇ ਇਕ ਹਜ਼ਾਰ ਘੋੜ ਚੜ੍ਹਾ ਰਸਾਲਾ ਅਰਦਲ ਵਿਚ ਰਹੇਗਾ। ਗੁਰੂ ਜੀ ਨੇ ਆਖਿਆ ਅਸੀਂ ਕਿਸੇ ਦੀ ਅਧੀਨਤਾ ਨਹੀਂ ਝਲ ਸਕਦੇ ਤੇ ਨਾਹੀ ਸਾਨੂੰ ਕਿਸੇ ਭੀ ਸੰਸਾਰੀ ਇਜ਼ਤ ਦੀ ਲੋੜ ਹੈ। ਮਾਇਆ ਗੁਰੂ ਘਰ ਵਿਖੇ ਬੇਅੰਤ ਹੈ। ਰਿਸਾਲੇ ਫੌਜਾਂ ਗੁਰੂ ਨਾਨਕ ਜੀ ਦੇ ਸਾਰੇ ਸਿਖ ਹਨ, ਅਸੀਂ ਤਾਂ ਸਿਖਾਂ ਦੇ ਸੇਵਾਦਾਰ ਹਾਂ। ਭਾਵੇਂ ਬਾਦਸ਼ਾਹ ਤੇ ਗੁਰੂ ਜੀ ਹਰ ਬਾਤ ਤੋਂ ਜਾਣੂ ਸਨ, ਪਰ ਜਹਾਂਗੀਰ ਨੇ ਨੀਤੀ ਨਾਲ ਗੁਰੂ ਜੀ ਦੀ ਸਰਕਾਰੀ ਨਿਗਰਾਨੀ ਰਖਣੇ ਦਾ ਪ੍ਰਬੰਧ ਸੋਚਿਆ ਸੀ ਅਤੇ ਰੋਜ਼ਾਨਾ ਰਪੋਟਾਂ ਲੈਣ ਦਾ ਇੰਤਜ਼ਾਮ ਸੀ। ਪੰਜਾਬ ਦੇ ਅਣਜਾਣ ਹਾਕਮ ਅਤੇ ਜ਼ਾਲਮ ਬਹੁਤ ਘਬਰਾਏ ਕਿ ਬਾਦਸ਼ਾਹ ਨੇ ਬਹੁਤ ਗਲਤੀ ਕੀਤੀ ਹੈ ਜੋ ਸਾਡੇ ਪਰ ਹੀ ਗੁਰੂ ਜੀ ਨੂੰ ਹਾਕਮ ਬਣਾ ਦਿਤਾ ਹੈ ਪਰ ਅੰਦਰੂਨੀ ਨਕਸ਼ਾ ਗੁਰੂ ਜੀ ਦੀ ਨਿਗਰਾਨੀ ਦਾ ਸੀ। ਕਈਆਂ ਨੇ ਲਿਖਿਆ ਹੈ ਕਿ ਇਹ ਬਾਤ ਗਲਤ ਹੈ ਕਿ ਗੁਰੂ ਜੀ ਨੂੰ ਜਹਾਂਗੀਰ ਨੇ ਤੋਪ ਖਾਨਾ ਤੇ ਅਖਤਿਆਰ ਆਦਿ ਦਿਤੇ ਸਨ, ਪਰ ਇਸ ਦੇ ਕਾਫੀ ਸਬੂਤ ਮਿਲਦੇ ਹਨ। ਜਹਾਂਗੀਰ ਸਮਝਦਾ ਸੀ ਕਿ ਜਿਸ ਗੁਰੂ ਦੇ ਸਿਖ ਸੋਟਿਆਂ ਨਾਲ ਕੁਟਕੇ ਸ਼ੇਰ ਮਾਰ ਸਕਦੇ ਹਨ ਉਨ੍ਹਾਂ ਅਗੇ ਹੋ ਕੇ ਮੇਰਾ ਲੜਨਾ ਅਸੰਭਵ ਹੈ। ਗੁਰੂ ਜੀ ਜਿਸ ਵੇਲੇ ਜਹਾਂਗੀਰ ਨਾਲ ਸ਼ਿਕਾਰ ਖੇਡਦੇ ਖੁਆਜੇ ਦੀ ਸਰਾਂ ਪਹੁੰਚੇ ਸਨ, ਉਥੇ ਹੀ ਗੁਰੂ ਜੀ ਦੀ ਅਚੂਕ ਤੀਰ ਅੰਦਾਜ਼ੀ ਵੇਖਕੇ ਸਾਰੇ ਰਾਜਪੂਤ ਰਜਵਾੜਿਆਂ ਨੇ ਇਕ ਜ਼ਬਾਨ ਹੋ ਕੇ ਜਹਾਂਗੀਰ ਨੂੰ ਆਖਿਆ ਸੀ ਕਿ ਗੁਰੂ ਜੀ ਦੇ ਬਰਾਬਰ ਦਾ ਨਿਸ਼ਾਨਚੀ ਤੇ ਬਹਾਦਰ ਇਸ ਵੇਲੇ ਸਾਰੇ ਹਿੰਦੁਸਤਾਨ ਵਿਚ ਕੋਈ ਨਹੀਂ ਹੈ। ਗੁਰੂ ਜੀ ਨੇ ਉਥੇ ਹੀ ਪੈਦਲ ਹੋਕੇ ਤਲਵਾਰ ਨਾਲ ਜੰਗਲੀ ਸ਼ੇਰ ਨੂੰ ਮਾਰਿਆ ਹੈ। ਬਾਦਸ਼ਾਹ ਸਮਝ ਗਿਆ ਸੀ ਕਿ ਮੈਂ ਇਨ੍ਹਾਂ ਨਾਲ ਕਿਸੇ ਤਰਾਂ ਭੀ ਜੰਗ ਨਹੀਂ ਕਰ ਸਕਦਾ। ਗੁਰੂ ਜੀ ਨੂੰ ਤੋਪਖਾਨਾ ਰਿਸਾਲਾ ਆਦਿ ਦੇਣ ਅਤੇ ਗਵਰਨਰੀ ਦੇਣ ਦੀ ਤਸਦੀਕ ਦਬਿਸਤਾਨੇ ਮਜ਼ਾਹਿਬ ਅਤੇ ਇਤਿਹਾਸ ਮੌਲਵੀ ਗੁਲਾਮ ਅਲੀ ਤੋਂ ਭੀ ਮਿਲਦੀ ਹੈ। ਗੁਰੂ ਜੀ ਨੂੰ ਬੇਨਤੀ ਕਰਕੇ ਜਹਾਂਗੀਰ ਇਸੇ ਕਰਕੇ ਕਸ਼ਮੀਰ ਲੈ ਗਿਆ ਸੀ ਕਿ ਗੁਰੂ ਜੀ ਦੀ ਹਾਜ਼ਰੀ ਤੇ ਆਗਿਆ ਬਿਨਾਂ ਸਿਖ ਬਗਾਵਤ ਨਹੀਂ ਕਰਨਗੇ। ਪਰ ਗੁਰੂ ਜੀ ਬਗਾਵਤ ਨਹੀਂ ਕਰਨੀ ਚਾਹੁੰਦੇ ਸਨ, ਇਹ ਉਸ ਨੂੰ ਭਰਮ ਸੀ। ਹਾਂ ਗੁਰੂ ਜੀ ਇਹ ਸਮਝਦੇ ਸਨ ਕਿ ਅਖੀਰ ਹਕੂਮਤ ਨੇ ਉਨ੍ਹਾਂ ਨਾਲ ਟਕਰ ਲੈਣੀ ਹੈ। ਜੇ ਸਿਖ ਅਗੋਂ ਸੁਰਿਛਾ ਲਈ ਤਿਆਰ ਨਾ ਹੋਏ ਤਾਂ ਹਕੂਮਤ ਬਹੁਤ ਨੁਕਸਾਨ ਕਰੇਗੀ। ਗੁਰੂ ਜੀ ਸਮਝਦੇ ਸਨ ਕਿ ਜਦ ਤੀਕਰ ਸਿਖ ਪੂਰੀ ਤਰਾਂ ਫੌਜੀ ਟਰੇਨਿੰਗ ਹਾਸਲ ਨਾ ਕਰ ਲੈਣ ਜਹਾਂਗੀਰ ਨਾਲ ਹਾਂ ਹੂੰ ਰਖਣੀ ਹੀ ਨੀਤੀ ਹੈ ਮੋਹਰੀ ਸਿਖ ਜਥੇਦਾਰ ਭੀ ਗੁਰੂ ਜੀ ਦੇ ਆਸ਼ੇ ਅਨੁਸਾਰ ਤਿਆਰੀ ਕਰਾਈ ਜਾਂਦੇ ਸਨ ਤੇ ਸਮੇਂ ਦੀ ਉਡੀਕ ਵਿਚ ਸਨ। ਬਾਦਸ਼ਾਹ ਜਹਾਂਗੀਰ ਦੇ ਨਾਲ ਰਹਿਣ ਕਰਕੇ ਦੂਜੇ ਹਾਕਮਾਂ ਨੂੰ ਚੁਗਲੀ ਕਰਨ ਯਾ ਗੁਰੂ ਜੀ ਦੇ ਵਿਰੁਧ ਕਹਿਣ ਦਾ ਸਮਾਂ ਬਹੁਤ ਘਟ ਮਿਲਦਾ ਸੀ। ਬਲਕਿ ਉਹ ਆਪ ਹੀ ਡਰਦੇ ਸਨ ਮਤਾਂ ਗੁਰੂ ਜੀ ਜਹਾਂਗੀਰ ਨੂੰ ਸਾਥੋਂ ਵਿਰੁਧ ਕੁਝ ਆਖ ਨਾ ਦੇਣ। ਗੁਰੂ ਜੀ ਆਪ ਨੂੰ ਕੈਦੀ ਨਹੀਂ ਸਮਝਦੇ ਸਨ। ਉਹ ਨਿਰਭੈਤਾ ਨਾਲ ਆਪਣੀ ਤਿਆਰੀ ਕਰੀ ਜਾਂਦੇ ਸਨ ਜੇ ਉਹ ਚਾਹੁੰਦੇ ਜਦੋਂ ਖੁਸ਼ੀ ਜਹਾਂਗੀਰ ਨਾਲ ਜੰਗ ਕਰ ਸਕਦੇ ਸਨ, ਪਰ ਉਹ ਤਿਆਰੀ ਤੋਂ ਪਹਿਲਾਂ ਜੰਗ ਕਰਨਾ ਗਲਤ ਸਮਝਦੇ ਸਨ ਏਸੇ ਕਰਕੇ ਸਮੇਂ ਨੂੰ ਵਿਚਾਰਦੇ ਸਨ।

# ਗੁਰੂ ਜੀ ਨੂੰ ਕਿਲੇ ਵਿਚੋਂ ਰਿਹਾ ਕਿਵੇਂ ਕੀਤਾ?

ਸਿੱਖ ਇਤਿਹਾਸ ਕਾਰਾਂ ਨੇ ਗੁਰੂ ਜੀ ਦੇ ਗਵਾਲੀਅਰ ਦੇ ਕਿਲੇ ਤੋਂ ਰਿਹਾ ਕਰਨ ਦੇ ਕਈ ਕਾਰਨ ਲਿਖੇ ਹਨ। ਇਕ ਇਹ ਕਿ ਭਾਈ ਜੇਠਾ ਆਦਿ ਸਿੱਖਾਂ ਨੇ ਬਾਦਸ਼ਾਹ ਨੂੰ ਸ਼ੇਰ ਦਾ ਰੂਪ ਧਾਰ ਕੇ ਡਰੌਣਾ। ਭਾਈ ਜੇਠਾ ਜੀ ਆਦਿ ਗੁਰੂ ਜੀ ਦੇ ਸਾਥੀ ਸਿੱਖ, ਉੱਚ ਕਰਣੀ ਵਾਲੇ ਤੇ ਰਿਧੀਆਂ ਸਿੱਧੀਆਂ ਦੇ ਮਾਲਕ ਸਨ ਉਹ ਇਸ ਤੋਂ ਵੱਧ ਕਰ ਸਕਦੇ ਸਨ, ਪਰ ਅਸਲੀ ਸ਼ੇਰ ਦਾ ਡਰ ਪੰਚਮ ਗੁਰੂ ਜੀ ਦੇ ਕਤਲ ਕਰਨ ਦਾ ਪਾਪ ਸੀ, ਜੋ ਜਹਾਂਗੀਰ ਦੀ ਛਾਤੀ ਪਰ ਹਮੇਸ਼ਾ ਸਵਾਰ ਰਹਿੰਦਾ ਸੀ, ਦੂਜਾ ਸੀ, ਸਿਖਾਂ ਦੀ ਬਗਾਵਤ ਦਾ ਡਰ ਉਸ ਨੂੰ ਨਿਸਚਾ ਸੀ ਕਿ ਸਿੱਖ ਜ਼ਰੂਰ ਮੇਰੇ ਪਾਸੋਂ ਬਦਲਾ ਲੈਣਗੀ, ਅਰ ਉਨਾਂ ਦੀ ਤਾਕਤ ਵਧ ਰਹੀ ਹੈ। ਜਹਾਂਗੀਰ ਇਸ ਸ਼ੇਰ ਦੇ ਡਰ ਤੋਂ ਰਾਤ ਨੂੰ ਬਰੜਾ ਬਰੜਾ ਉਠਦਾ ਸੀ। ਉਸ ਨੇ ਆਪਣੇ ਨਿਕਟ ਵਰਤੀਆਂ ਨੂੰ ਮਨ ਦੇ ਭੇਦ ਤੇ ਸੁਪਨੇ ਦਸੇ। ਨਜ਼ਾਮੁੱਦੀਨ ਔਲਏ ਦਾ ਸ਼ਿਸ਼ ਪੀਰ ਜਲਾਲਉਦੀਨ, ਮੀਆਂ ਮੀਰ ਆਦਿ ਇਨ੍ਹਾਂ ਪਰ ਜਹਾਂਗੀਰ ਕੁਝ ਯਕੀਨ ਰਖਦਾ ਸੀ, ਉਨ੍ਹਾਂ ਨੇ ਭੀ ਪੁੱਛਦੇ ਉਤਰ ਵਿਚ ਆਖਿਆ, ਗੁਰੂ ਹਰਿਗੋਬਿੰਦ ਸਾਹਿਬ ਨੂੰ ਕੈਦ ਕਰ ਰਖਣਾ ਆਪ ਦੀ ਬੀਮਾਰੀ ਦਾ ਕਾਰਨ ਹੈ, ਜੇ ਆਪ ਨੇ ਇਸੇ ਤਰਾਂ ਕੈਦ ਰਖਿਆ ਤਾਂ ਪੰਜਾਬ ਵਿਚ ਐਸੀ ਬਗਾਵਤ ਹੋ ਜਾਵੇਗੀ ਕਿ ਉਸ ਨੂੰ ਕੋਈ ਭੀ ਦਬਾ ਨਹੀਂ ਸਕੇਗਾ ਭਾਵੇਂ ਜਹਾਂਗੀਰ ਇਹ ਬਾਤਾਂ ਪਹਿਲਾਂ ਹੀ ਜਾਣਦਾ ਸੀ, ਪਰ ਉਸਦੇ ਸਾਹਮਣੇ ਇਹ ਅਮਿੱਟ ਦੁਖ ਸੀ, ਕਿ ਸਿੱਖ ਹਥਿਆਰ ਬੰਦ ਹੋ ਕੇ ਫੌਜੀ ਤਰਤੀਬ ਨਾਲ ਜੱਥੇਬੰਦ ਹੋ ਰਹੇ ਹਨ ਉਸਨੇ ਅਖੀਰ ਇਹ ਸੋਚਿਆ ਕਿ ਗੁਰੂ ਜੀ ਨੂੰ ਰਿਹਾ ਕਰਕੇ ਕਿਸੇ ਤਰੀਕੇ ਨਾਲ ਖੁਸ਼ ਕੀਤਾ ਜਾਵੇ, ਜੇ ਗੁਰੂ ਜੀ ਪ੍ਰਸੰਨ ਹੋ ਜਾਣ ਤਾਂ ਬਗਾਵਤ ਦਾ ਕੋਈ ਡਰ ਨਹੀਂ ਹੋ ਸਕਦਾ ਇਸ ਵਾਸਤੇ ਉਸਨੇ, ਆਪਣੇ ਨਾਇਬ ਵਜੀਰ, ਵਜੀਰ ਖਾਂ ਨੂੰ ਸਦਕੇ ਕਿਹਾ ਕਿ ਗੁਰੂ ਜੀ ਨੂੰ ਆਜ਼ਾਦ ਕਰਕੇ ਕਿਸੇ ਤਰਾਂ ਖੁਸ਼ ਕਰੋ ਤਾਂ ਕਿ ਪੰਜਾਬ ਵਿਖੇ ਸ਼ਾਂਤੀ ਰਹੇ।

ਸਾਥ ਹੀ ਗੁਰੂ ਜੀ ਨੂੰ ਪਤਾ ਸੀ ਕਿ ਪੰਚਮ ਗੁਰੂ ਜੀ ਦਾ ਕਾਤਲ ਜਹਾਂਗੀਰ ਹੈ। ਜਹਾਂਗੀਰ ਨੇ ਆਪਣੀ ਬਰੀਅਤ ਵਾਸਤੇ ਸੌਹਾਂ ਭੀ ਉਠਾਈਆਂ ਪਰ ਗੁਰੂ ਜੀ ਜਾਣੀ ਜਾਣ ਸਨ।

ਵਜ਼ੀਰ ਖਾਂ ਛੇਤੀ ਹੀ ਗ਼ਵਾਲੀਅਰ ਪੁਜ ਗਿਆ। ਜਦ ਉਨ੍ਹਾਂ ਕੈਦੀ ਰਾਜਿਆਂ ਨੂੰ ਗੁਰੂ ਸਾਹਿਬ ਦੇ ਜਾਣ ਦੀ ਖਬਰ ਹੋਈ ਤਾਂ ਅਤੀ ਵਯਾਕੁਲ ਹੋਕੇ ਗੁਰੂ ਜੀ ਪਾਸ ਬੇਨਤੀ ਕਰਨ ਲੱਗੇ, "ਅਸਾਨੂੰ ਆਪ ਜੀ ਦੇ ਇਥੋਂ ਜਾਣ ਦੀ ਬੜੀ ਖੁਸ਼ੀ ਹੈ, ਪਰ ਅਸਾਡਾ ਪਿੱਛੋਂ ਕੀ ਬਣੇਗਾ? ਆਪ ਤੋਂ ਬਿਨਾਂ ਕਿਸ ਦੇ ਦਰਸ਼ਨ ਨਾਲ ਅਸੀਂ ਆਪਣੇ ਦੁਖੀ ਦਿਲਾਂ ਨੂੰ ਸ਼ਾਂਤ ਕਰਿਆ ਕਰਾਂਗੇ? ਕੌਣ ਅਸਾਂ ਨੂੰ ਸੱਤਯ ਧਰਮ ਦੇ ਅਤੀ ਉੱਤਮ ਤੇ ਮਨੋਹਰ ਉਪਦੇਸ਼ ਦਿਆ ਕਰੇਗਾ? ਤੇ ਸਾਡੇ ਦੁੱਖਾਂ ਨੂੰ ਕੌਣ ਦੂਰ ਕਰਿਆ ਕਰੇਗਾ? ਸੱਚ ਪੁਛੋਂ ਤਾਂ ਅਸੀਂ ਆਪਦੇ ਪਿੱਛੋਂ ਇਥੇ ਤੜਫ ਤੜਫ ਕੇ ਹੀ ਮਰ ਜਾਵਾਂਗੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਨਾਲ ਬਾਬਰ ਦੀ ਕੈਦ ਵਿਚੋਂ ਸਾਰੇ ਕੈਦੀਆਂ ਨੂੰ ਛੁਡਾਇਆ ਸੀ, ਕੀ ਤੁਸੀਂ ਸਾਨੂੰ ਏਥੇ ਇਸੇਤਰਾਂ ਹੀ ਛਡ ਜਾਓਗੇ"?

ਗੁਰੂ ਜੀ ਪਰ ਪਿਛਲੀ ਗੱਲ ਦਾ ਬਹੁਤ ਹੀ ਅਸਰ ਹੋਇਆ। ਸੋ ਗੁਰੂ ਜੀ ਨੇ ਉਸੇ ਵੇਲੇ ਵਜ਼ੀਰ ਖਾਂ ਨੂੰ ਕਿਹਾ ਕਿ ਜਦ ਤਕ ਨਾਲ ਦੇ ਸਾਰੇ ਕੈਦੀ ਨਹੀਂ ਛੱਡੇ ਜਾਂਦੇ ਅਸੀਂ ਕਿਲੇ ਵਿਚੋਂ ਬਾਹਰ ਨਹੀਂ ਜਾਵਾਂਗੇ।

ਗੁਰੂ ਜੀ ਦਾ ਇਹ ਬਚਨ ਸੁਣਕੇ ਵਜ਼ੀਰ ਖਾਂ ਨੇ ਸਾਰੀ ਗੱਲ ਲਿਖਕੇ ਬਾਦਸ਼ਾਹ ਨੂੰ ਭੇਜੀ। ਬਾਦਸ਼ਾਹ ਵਲੋਂ ਉੱਤਰ ਆਇਆ ਕਿ ਜੇਹੜੇ ਜੇਹੜੇ ਕੈਦੀ ਗੁਰੂ ਜੀ ਦਾ ਪੱਲਾ ਫੜਕੇ ਨਾਲ ਚਲੇ ਜਾਣ, ਉ ਛਡੇ ਜਾਣ। ਉਸਨੇ ਤਾਂ ਖਿਆਲ ਕੀਤਾ ਸੀ ਕਿ ਆਕੜਖਾਨ ਰਾਜਪੂਤਾਂ ਤੇ ਪਠਾਣਾਂ ਨੇ ਕਦੇ ਵੀ ਗੁਰੂ ਜੀ ਦਾ ਪੱਲਾ ਨਹੀਂ ਫੜਨਾ, ਪਰੰਤੂ ਜਿਸ ਵੇਲੇ ਬਾਦਸ਼ਾਹੀ ਹੁਕਮ ਸੁਣਾਇਆ ਗਿਆ ਤਾਂ ਸਾਰੇ ਹੀ ਕੈਦੀ ਰਾਜੇ ਗੁਰੂ ਜੀ ਦੀ ਚਰਨੀਂ ਆ ਪਏ। ਗੁਰੂ ਜੀ ਨੇ ਬਵੰਜਾ ਕਲੀਆਂ ਵਾਲਾ ਚੋਗਾ ਪਹਿਨਿਆਂ ਤੇ ਸਭ ਨੇ ਇਕ ਇਕ ਕਲੀ ਫੜ ਲਈ ਤੇ ਨਾਲ ਹੀ ਬਾਹਰ ਨਿਕਲ ਆਏ। ਕਿਲੇ ਤੋਂ ਬਾਹਰ ਆਕੇ ਗੁਰੂ ਜੀ ਨੇ ਉਨ੍ਹਾਂ ਨੂੰ ਆਪਣੇ ਆਪਣੇ ਘਰੀਂ ਜਾਣ ਦੀ ਆਗਯਾ ਦਿੱਤੀ। ਇਨ੍ਹਾਂ ਨੂੰ ਸਾਰੇ ਕੈਦੀ ਰਾਜਿਆਂ ਨੂੰ ਸ਼ਾਹੀ ਕੈਦ ਵਿਚੋਂ ਛੁਡਾਉਣ ਕਰਕੇ ਗੁਰੂ ਜੀ ਦੀ ਪ੍ਰਸਿੱਧੀ "ਬੰਦੀ ਛੋੜ" ਕਰਕੇ ਹੋ ਗਈ ਤੇ ਆਪ ਦਾ ਜਸ ਦੂਰ ਦੂਰ ਫੈਲ ਗਿਆ। ਆਪ ਦੀ ਇਹ ਯਾਦਗਾਰ ਹੁਣ ਤੱਕ ਗਵਾਲੀਅਰ ਦੇ ਕਿਲੇ ਵਿਖੇ ਵਿਦਮਾਨ ਹੈ।

ਵਜ਼ੀਰ ਖਾਂ ਸਤਿਗੁਰੂ ਜੀ ਨੂੰ ਬੜੇ ਆਦਰ ਤੇ ਸਤਿਕਾਰ ਨਾਲ ਬਾਦਸ਼ਾਹ ਪਾਸ ਦਿੱਲੀ ਲੈ ਆਇਆ। ਜਦ ਮੁਲਾਕਾਤ ਹੋਈ, ਤਾਂ ਪ੍ਰਸਪਰ ਰਾਜ਼ੀ ਖੁਸ਼ੀ ਪੁੱਛਣ ਪਿਛੋਂ ਸਤਿਗੁਰੂ ਜੀ ਨੇ ਉਹ ਪੱਤਰਕਾ, ਜੋ ਚੰਦੂ ਵਲੋਂ ਗਵਾਲੀਅਰ ਦੇ ਕਿਲੇ ਦੇ ਦਰੋਗੇ ਦੇ ਨਾਉਂ ਭੇਜੀ ਗਈ ਸੀ, ਬਾਦਸ਼ਾਹ ਦੇ ਅੱਗੇ ਰਖ ਦਿੱਤੀ। ਜਿਸ ਪਰ ਬਾਦਸ਼ਾਹ ਨੇ ਪਛਤਾਵਾ ਕੀਤਾ।

ਅਤੇ ਸੌਂਹ ਉਠਾਈ ਕਿ ਮੈਨੂੰ ਇਸ ਦਾ ਕੋਈ ਇਲਮ ਨਹੀਂ ਹੈ, ਚੰਦੂ ਸ਼ਾਹ ਨੇ ਚਿੱਠੀ ਦੇ ਨਾਲ ਇਕ ਜ਼ਹਿਰੀਲੀ ਪੁਸ਼ਾਕ ਭੀ ਘੱਲੀ ਸੀ ਜਿਸ ਦੇ ਪੈਣ ਨਾਲ ਆਦਮੀ ਮਰ ਸਕਦਾ ਸੀ ਪਰ ਇਹ ਸਾਰਾ ਭੇਦ ਦਾਰੋਗੇ ਨੇ ਗੁਰੂ ਜੀ ਨੂੰ ਦਸ ਦਿਤਾ ਸੀ ਕਿਉਂਕਿ ਉਹ ਗੁਰੂ ਜੀ ਦਾ ਸ਼ਰਧਾਲੂ ਬਣ ਚੁਕਿਆ ਸੀ, ਹੋ ਸਕਦਾ ਹੈ ਕਿ ਜਹਾਂਗੀਰ ਦੀ ਸੰਮਤੀ ਇਸ ਸਾਜ਼ਸ਼ ਨਾਲ ਹੋਵੇ। ਪਰ ਗੁਰੂ ਜੀ ਨੇ ਇਸ ਬਾਤ ਨੂੰ ਹੋਰ ਅਗੇ ਨਹੀਂ ਵਧਾਇਆ। ਜਹਾਂਗੀਰ ਹੋਰ ਭੀ ਗੁਰੂ ਜੀ ਨੂੰ ਖੁਸ਼ ਕਰਨ ਦੇ ਯਤਨ ਕਰਨ ਲੱਗ ਪਿਆ। ਕਿਲੇ ਵਿਚੋਂ ਗੁਰੂ ਜੀ ਨੂੰ ਖੁਸ਼ ਕਰਨ ਵਾਸਤੇ ਹੀ ਰਾਜਪੂਤ ਰਾਜੇ ਛੱਡੇ ਸਨ, ਨਹੀਂ ਤਾਂ ਉਨ੍ਹਾਂ ਨੂੰ ਕੈਦ ਵਿਚੇ ਮਰਨਾ ਪੈਣਾ ਸੀ।

ਨੋਟ—ਅਸੀਂ ਪਿਛੇ ਦਸ ਆਏ ਹਾਂ ਕਿ ਜਹਾਂਗੀਰ ਨੂੰ ਇਹ ਭਾਰੀ ਡਰ ਸੀ ਪੰਚਮ ਗੁਰੂ ਜੀ ਦੇ ਖੂਨ ਦਾ ਬਦਲਾ ਗੁਰੂ ਹਰਿਗੋਬਿੰਦ ਜੀ ਜ਼ਰੂਰ ਲੈਣਗੇ, ਇਸ ਕਰਕੇ ਉਸ ਨੇ ਬਹੁਤ ਯਤਨ ਕੀਤੇ ਕਿ ਕਿਸੇ ਤਰਾਂ ਦੀਵਾਨ ਚੰਦੂ ਲਾਲ ਜ਼ਿਮੇ ਇਹ ਪਾਪ ਕਰਮ ਸਿਧ ਹੋਵੇ। ਜਿਸ ਵੇਲੇ ਗੁਰੂ ਜੀ ਨੂੰ ਗਵਾਲੀਅਰ ਦੇ ਕਿਲੇ ਤੋਂ ਰਿਹਾ ਕਰਕੇ ਦਿਲੀ ਲਿਆਂਦਾ ਗਿਆ, ਬਾਦਸ਼ਾਹ ਨੇ ਆਪਣੀ ਨਿਰਪ੍ਰਾਧਤਾ ਦੀ ਬਾਬਤ ਗੁਰੂ ਜੀ ਪਾਸ ਬੇਨਤੀ ਕੀਤੀ ਯਥਾ 'ਬੈਠੇ ਤਖਤ (ਅਕਾਲ ਤਖਤ) ਵਾਕ ਉਚਰ ਹੈ ॥ ਗੁਰੂ ਪਿਤਾ ਕੋ ਬਦਲਾ ਲੈ ਹੈਂ' ॥ ਜਹਾਂਗੀਰ ਨੇ ਕਿਹਾ ਤੁਸਾਡੇ ਇਹ ਵਾਕ ਸੁਣ ਕੇ ਮੈਨੂੰ 'ਭਰਮ ਉਪਜਿਓ ਮੋਰੇ ॥ ਪਠਿਓ ਖਾਨ ਵਜ਼ੀਰ ਤੁਮ ਡੋਰੇ' ॥ (ਸੂਰਜ ਪ੍ਰਕਾਸ਼) ਜਹਾਂਗੀਰ ਨੇ ਆਖਿਆ ਮੈਂ ਨੇ ਵਜ਼ੀਰ ਖਾਨ ਘਲ ਕੇ ਇਸ ਕਾਰਨ ਆਪ ਨੂੰ ਦਿਲੀ ਸਦਿਆ ਸੀ ਸੋ ਆਪ ਨੇ ਕਿਰਪਾ ਧਾਰ ਦਰਸ਼ਨ ਦੀਨਾ ॥ ਨਹੀਂ ਬਿਕਾਰ ਆਪ ਸੇ ਚੀਨਾ ॥ ਮੁਝ ਸੇ ਬਦਲਾ ਕਿਮ ਤੁਮ ਚਾਹੋ? ਮਨ ਕੀ ਨਹੀ ਪਾਪ ਕੇ ਮਾਹੇ ॥ ਭਾਵ ਮੇਰੇ ਪਾਸੋਂ ਬਦਲਾ ਕਿਉਂ ਲਵੇ ਕਿਉਂਕਿ ਮੈਨੇ ਕੋਈ ਇਹ ਪਾਪ ਨਹੀਂ ਕੀਤਾ। ਕੀਤਾ ਕਿਸ? 'ਜਿਨ ਕੀਨ, ਤਿਨ ਤੇ ਅਬ ਲੀਜੇ ॥ ਮੈਂ ਨਿਸ ਪਾਪ ਕਿਰਪਾ ਨਿਜ ਕੀਜੇ ॥ (ਸੂਰਜ ਪ੍ਰਕਾਸ਼) ਜਹਾਂਗੀਰ ਨੇ

ਆਖਿਆ ਪੰਚਮ ਗੁਰੂ ਜੀ ਨੂੰ ਚੰਦੂ ਲਾਲ ਨੇ ਕਤਲ ਕੀਤਾ ਹੈ। ਪਰ ਗੁਰੂ ਜੀ ਨੂੰ ਸਭ ਪਤਾ ਸੀ। ਕਤਲ ਕਰੌਣੇ ਵਾਲਾ ਜਹਾਂਗੀਰ ਆਪ ਹੈ ਪਰ ਗੁਰੂ ਜੀ ਨੇ ਨੀਤੀ ਨੂੰ ਅਗੇ ਰਖਕੇ ਜਹਾਂਗੀਰ ਨੂੰ ਇਸ ਤਰਾਂ ਦਾ ਉਤਰ ਦਿਤਾ।'ਗੁਰ ਹਰਿਗੋਬਿੰਦ ਗਿਰਾ ਉਚਾਰੀ॥ ਛੋਰੋ ਕਹਾ ਜਿਕਰ ਅਤਿ ਭਾਰੀ॥ ਇਹ ਲੇਖਾ ਦਰਗਹਿ ਖੁਦਾਇ ॥ ਤਬ ਲੈ ਹੈ ਜਬ ਕਰੇ ਨਿਆਇ ॥ (ਸੂਰਜ ਪ੍ਰਕਾਸ਼) ਗੁਰੂ ਜੀ ਨੇ ਕਿਹਾ ਬਾਦਸ਼ਾਹ ਇਸ ਭਾਰੀ ਪਾਪ ਦਾ ਇਥੇ ਜ਼ਿਕਰ ਹੀ ਕਾਸਨੂੰ ਕੀਤਾ ਹੈ। ਇਸ ਦਾ ਫੈਸਲਾ ਤਾਂ ਖੁਦਾ ਦੀ ਦਰਗਾਹ ਵਿਚ ਹੋਣਾ ਹੈ। ਜਦੋਂ ਉਹ ਸਭ ਦਾ ਨਿਆਉਂ ਕਰੇਗਾ। ਇਸ ਤੋਂ ਸਪੱਸ਼ਟ ਹੈ ਕਿ ਗੁਰੂ ਜੀ ਨੂੰ ਜਹਾਂਗੀਰ ਦੇ ਪਾਪ ਦਾ ਪਤਾ ਸੀ। ਜਹਾਂਗੀਰ ਨੇ ਚੰਦੂ ਨੂੰ ਕੈਦ ਕਰਕੇ ਬਦੋ ਬਦੀ ਸਿਖਾਂ ਦੇ ਹਵਾਲੇ ਕਰ ਦਿਤਾ। ਬਾਦਸ਼ਾਹ ਨੇ ਉਸ ਦਾ ਪਰਿਵਾਰ ਤੇ ਜਾਇਦਾਦ ਭੀ ਕਿਹਾ ਸਿਖ ਸੰਭਾਲਣ ਤੇ ਜੋ ਖੁਸ਼ੀ ਹੈ ਇਸ ਨਾਲ ਸਲੂਕ ਕਰਨ। ਦਿਆਲੂ ਗੁਰੂ ਜੀ ਨੇ ਪਰਿਵਾਰ ਨੂੰ ਤਾਂ ਦਿਲੀ ਵਿਖੇ ਹੀ ਛੁਡਵਾ ਦਿਤਾ ਕਿ ਇਨ੍ਹਾਂ ਦਾ ਕੋਈ ਕਸੂਰ ਨਹੀਂ ਹੈ। ਤੇ ਚੰਦੂ ਦੀਆਂ ਬੇੜੀਆਂ (ਮੁਸ਼ਕਾਂ) ਖੁਲਵਾ ਦਿਤੀਆਂ। ਬਾਦਸ਼ਾਹ ਕਸ਼ਮੀਰ ਜਾਣ ਦੇ ਪੱਜ ਨਾਲ ਗੁਰੂ ਜੀ ਦੇ ਪਿਛੇ ਪਿਛੇ ਪੰਜਾਬ ਨੂੰ ਆਇਆ। ਗੁਰੂ ਜੀ ਰਸਤੇ ਵਿਚ ਦੀਵਾਨ ਲਗਾ ਕੇ ਪ੍ਰਚਾਰ ਕਰਦੇ ਆਏ। ਜਿਸ ਵੇਲੇ ਬਿਆਸਾ ਦੇ ਪੱਤਣ ਪਰ ਗੁਜ਼ਰ ਕੇ ਗੋਇੰਦਵਾਲ ਕੈਂਪ ਲਗਿਆ, ਪਿਛੋਂ ਜਹਾਂਗੀਰ ਭੀ ਸਮੇਤ ਆਪਣੀ ਬੇਗਮਾਂ ਦੇ ਆ ਗਿਆ। ਵਡੀ ਮਹਾਰਾਣੀ ਨੂਰ ਜਹਾਂ ਨੇ ਬਾਦਸ਼ਾਹ ਪਾਸੋਂ ਆਗਿਆ ਲੈ ਕੇ ਸਮੇਤ ਆਪਣੇ ਅਮਲੇ ਫੈਲੇ ਦੇ ਗੁਰੂ ਜੀ ਦੇ ਦੀਵਾਨ ਵਿਖੇ ਆਕੇ ਦਰਸ਼ਨ ਕੀਤੇ, ਗੁਰੂ ਜੀ ਨੇ ਨੂਰ ਜਹਾਂ ਨੂੰ ਸ਼ੁਭ ਉਪਦੇਸ਼ ਦਿਤਾ।

ਨੋਟ—ਨੂਰ ਜਹਾਂ ਨੂੰ ਗੁਰੂ ਜੀ ਨੇ ਇਸ ਭਾਂਤ ਦਾ ਉਪਦੇਸ਼ ਦਿਤਾ, ਆਪਣਾ ਭਰਤਾ ਸਮਝ ਖੁਦਾਇ। ਅਹਿਨਿਸ ਤਾਂ ਕੀ ਸੇਵ ਕਮਾਇ, ਜਾਂ ਸਮ ਔਰ ਜਗਤ ਫਲ ਨਾਹੀ। ਗੁਰ ਬਿਲਾਸ ਪਿ: ੮ ਪੰਨਾ ੧੭੬ ਅਗੇ ਦਸਿਆ ਹੈ। ਮਾਤਾ ਦਾਮੋਦਰੀ ਜੀ ਨੇ ਭੀ ਉਪਦੇਸ਼ ਦਿਤਾ, ਨਾਰਿ ਧਰਮ ਪਤਿ ਸੇਵ ਕਰੇ, ਔਰ ਕਿਸੀ ਪੈ ਨਦਰ ਨ ਧਰੇ। ਦਮੋਦਰੀ ਕੇ ਇਮ ਬਚਨ ਸੁਨਾਇ। ਬੇਗਮ ਗਈ ਹਰਖ ਮਨ ਪਾਇ। ਧਿ: ੮ ਪੰਨਾ ੧੮੦। ਬੇਗਮ ਨੂਰ ਜਹਾਂ ਨੇ ਬਾਦਸ਼ਾਹ ਪਾਸ ਜਾਕੇ ਗੁਰੂ ਜੀ ਦੀ ਅਤਿ ਸਲਾਹਿਤਾ ਕੀਤੀ।

ਅੰਮ੍ਰਿਤਸਰ ਔਣ ਸਮੇਂ ਬਾਦਸ਼ਾਹ ਗੁਮਟਾਲੇ ਜਾਕੇ ਰਿਹਾ ਸੀ। ਲਾਹੌਰ ਜਾ ਕੇ ਉਥੋਂ ਲਾਹੌਰ ਸਦਿਆ ਸੀ। ਕਈਆਂ ਦਾ ਖਿਆਲ ਹੈ ਕਿ ਕਸ਼ਮੀਰ ਨੂੰ ਜਾਣ ਸਮੇਂ ਗੁਰੂ ਜੀ ਸਾਥ ਹੀ ਗਏ ਸਨ, ਲਾਹੌਰ ਜਾਣ ਸਮੇਂ ਗੁਰੂ ਜੀ ਪਿੰਡ ਮਜਗੀ ਅਟਕੇ ਸਨ। ਇਥੇ ਹੀ ਗੁਰੂ ਜੀ ਨੂੰ ਲਾਹੌਰ ਦੇ ਮੁਖੀਏ ਮਿਲੇ ਸਨ। ਜੈਸਾ ਕਿ ਬਾਬਾ ਜਵੰਦਾ, ਬਾਂਕਾ ਸ਼ਾਹ ਆਲਮੀ, ਛੱਜੂ ਭਗਤ ਤੇ ਸ਼ਾਹ ਹਸਨ ਫਕੀਰ, ਸ਼ਾਹੀ ਦਾਸ ਆਦਿ ਵੈਰਾਗੀ, ਸ਼ਾਹ ਮਹੰਮਦ ਗੌਸ, ਭੈਰੋ ਨਾਥ ਜੋਗੀ, ਸ਼ੇਖ ਅਬਦੁੱਲਾ, ਮਾਈ ਰਾਜੋ ਆਦਿ ਇਹ ਸਮਝਦੇ ਸਨ, ਗੁਰੂ ਜੀ ਦੀ ਜਹਾਂਗੀਰ ਨਾਲ ਸੁਲਹ ਹੋ ਗਈ ਹੈ, ਸਾਰੇ ਮਿਲਕੇ ਅਤਿ ਖੁਸ਼ੀ ਹੋਏ।

## ਚੰਦੂ ਲਾਲ ਪਾਪੀ ਦਾ ਅੰਤ

ਦਸਿਆ ਹੈ ਕਿ ਚੰਦੂ ਮਾਮੂਲੀ ਮਾਲੀ ਅਫਸਰ ਸੀ, ਪਰ ਚੁਗਲ ਖੋਰ, ਲਾਲਚੀ, ਦੁਸ਼ਟ ਆਤਮਾਂ ਪਰਲੇ ਦਰਜੇ ਦਾ ਸੀ। ਇਸਨੇ ਮੁਰਤਜਾ ਖਾਂ ਗਵਰਨਰ ਨਾਲ ਮਿਲਕੇ ਪੰਚਮ ਗੁਰੂ ਜੀ ਨੂੰ ਬਅੰਤ ਤਸੀਹੇ ਦਿਤੇ ਸਨ। ਹਰ ਇਕ ਵਿਦਵਾਨ ਪੁਰਸ਼ ਇਸ ਪਾਸੋਂ ਘਿਰਣਾ ਕਰਦਾ ਸੀ। ਇਸ ਪਾਪੀ

ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗਵਾਲੀਅਰ ਦੇ ਕਿਲੇ ਵਿਚ ਮਾਰਨ ਦੀ ਸਾਜ਼ਸ਼ ਕੀਤੀ ਤਾਂਕਿ ਮੁਰਤਜ਼ਾ ਖਾਂ ਨਾਲ ਮਿਲ ਕੇ ਗੁਰੂ ਘਰ ਦਾ ਲੁਟਿਆ ਮਾਲ ਹਜ਼ਮ ਹੋ ਜਾਵੇ ਤੇ ਇਹ ਗੁਰੂ ਜੀ ਵਲੋਂ ਨਿਸਚਿੰਤ ਹੋ ਜਾਵੇ ਤੇ ਜਹਾਂਗੀਰ ਨੂੰ ਖੁਸ਼ ਰਖੇ। ਪਰ ਪਾਪੀ ਦੇ ਮਾਰਨ ਨੂੰ ਉਸ ਦਾ ਪਾਪ ਮਹਾਂ ਬਲੀ ਹੁੰਦਾ ਹੈ ਉਧਰ ਜਹਾਂਗੀਰ ਨੇ ਆਪ ਨੂੰ ਗੁਰੂ ਜੀ ਦੇ ਕਤਲ ਤੋਂ ਬਰੀ ਸਾਬਤ ਕਰਨ ਤੇ ਗੁਰੂ ਜੀ ਤੇ ਸਿਖਾਂ ਨੂੰ ਖੁਸ਼ ਕਰਨ ਦੇ ਖਿਆਲ ਨਾਲ ਚੰਦੂ ਨੂੰ ਸਮੇਤ ਉਸਦੀ ਜਾਇਦਾਦ ਤੇ ਪਰਿਵਾਰ ਦੇ ਗੁਰੂ ਜੀ ਦੇ ਹਵਾਲੇ ਕਰ ਦਿਤਾ, ਜਿਵੇਂ ਕਿ ਪੰਚਮ ਗੁਰੂ ਜੀ ਨੂੰ ਇਨ੍ਹਾਂ ਦੇ ਹਵਾਲੇ ਕੀਤਾ ਸੀ। ਇਹ ਭੀ ਜਹਾਂਗੀਰ ਦੀ ਕੁਟਲ ਨੀਤੀ ਸੀ ਕਿਉਂਕਿ ਪਹਿਲਾਂ ਇਕ ਲਾਲਚੀ ਹਿੰਦੂ ਦੇ ਹਥੋਂ ਗੁਰੂ ਜੀ ਨੂੰ ਦੁਖ ਦਿਲਵਾਏ ਤੇ ਫੇਰ ਇਸੇ ਹਿੰਦੂ ਨੂੰ ਸਿਖਾਂ ਦੇ ਹਵਾਲੇ ਕਰ ਦਿਤਾ। ਪਰ ਗੁਰੂ ਜੀ ਸਮਝਦੇ ਸਨ ਕਿ ਬੇਸ਼ਕ ਚੰਦੂ ਮਹਾਂ ਦੁਸ਼ਟ ਆਤਮਾ ਹੈ ਪਰ ਅਸਲੀ ਕਾਤਲ ਤਾਂ ਜਹਾਂਗੀਰ ਹੈ। ਜਿਸ ਨੇ ਹੁਕਮ ਦਿਤਾ ਸੀ ਕਿ ਗੁਰੂ ਜੀ ਨੂੰ ਤਸੀਹੇ ਦੇਕੇ ਮਾਰ ਦਿਤਾ ਜਾਵੇ। ਸੋ ਗੁਰੂ ਜੀ ਨੇ ਚੰਦੂ ਲਾਲ ਦੀ ਜਾਇਦਾਦ (ਪਾਪਾਂ ਦੀ ਕਮਾਈ) ਲੈਣੋਂ ਇਨਕਾਰ ਕਰ ਦਿਤਾ ਅਤੇ ਉਸ ਦੇ ਪਰਿਵਾਰ ਨੂੰ ਬੇਕਸੂਰ ਸਮਝ ਕੇ ਆਜ਼ਾਦ ਕਰਵਾ ਦਿਤਾ। ਪਰ ਸਿਖਾਂ ਨੇ ਚੰਦੂ ਨੂੰ ਗ੍ਰਿਫਤਾਰ ਕਰਕੇ ਉਸਦੀਆਂ ਮੁਸ਼ਕਾਂ ਕਸਕੇ ਗੁਰੂ ਜੀ ਅਗੇ ਪੇਸ਼ ਕੀਤਾ। ਗੁਰੂ ਜੀ ਨੇ ਉਸ ਦੀਆਂ ਮੁਸ਼ਕਾਂ ਖੁਲਵਾ ਦਿਤੀਆਂ। ਕਈਆਂ ਨੇ ਲਿਖਿਆ ਹੈ ਕਿ ਸਿਖਾਂ ਨੇ ਚੰਦੂ ਦੇ ਨਕ ਵਿਚ ਨਕੇਲ ਪਾ ਕੇ ਉਸ ਨੂੰ ਲਾਹੌਰ ਦੇ ਬਾਜ਼ਾਰਾਂ ਵਿਖੇ ਰਿਛ ਦੀ ਮਾਨਿੰਦ ਫੇਰਿਆ। ਲੋਕ ਉਸ ਨੂੰ ਧਿਰਕਾਰਾਂ ਪਾਉਂਦੇ ਤੇ ਉਸ ਉਪਰ ਥੁਕਦੇ ਸਨ। ਇਸ ਤਰਾਂ ਉਸ ਨੂੰ ਨਸ਼ਰ ਕਰਕੇ ਸਿਖਾਂ ਨੇ ਛਡ ਦਿਤਾ ਸੀ। ਪਰ ਆਮ ਜੰਤਾ ਨੇ ਉਸ ਨੂੰ ਜੋਸ਼ ਵਿਚ ਆਕੇ ਜਾਨੋਂ ਹੀ ਮਾਰ ਕੇ ਸੁਟ ਦਿਤਾ। ਕਈਆਂ ਨੇ ਲਿਖਿਆ ਹੈ ਕਿ ਗੁਰਦਿਤੇ ਭੜਭੂੰਜੇ ਨੇ ਉਸ ਦੇ ਸਿਰ ਵਿਚ ਕੜਛਾ ਮਾਰਕੇ ਉਸ ਦਾ ਅੰਤ ਕਰ ਦਿਤਾ ਸੀ। ਇਸ ਤਰਾਂ ਪਬਲਿਕ ਨੇ ਉਸ ਨੂੰ ਬਹੁਤ ਬੁਰੀ ਤਰਾਂ ਮਾਰ ਘਤਿਆ। ਜਿਸ ਵੇਲੇ ਗੁਰੂ ਜੀ ਨੂੰ ਪਤਾ ਲਗਿਆ ਕਿ ਲੋਕਾਂ ਨੇ ਜੋਸ਼ ਵਿਚ ਆਕੇ ਚੰਦੂ ਨੂੰ ਮਾਰ ਦਿਤਾ ਹੈ ਤਾਂ ਗੁਰੂ ਜੀ ਨੇ ਫੁਰਮਾਯਾ ਅਛਾ ਉਸ ਨੂੰ ਇਥੇ ਹੀ ਲੋਕ ਦੰਡ ਮਿਲ ਗਿਆ ਹੈ ਜਿਸ ਕਰਕੇ ਪ੍ਰਲੋਕ ਦੇ ਦੰਡ ਤੋਂ ਬਚ ਗਿਆ ਹੈ ਪਰ ਜਹਾਂਗੀਰ ਲਈ ਪ੍ਰਲੋਕ ਦਾ ਸਖਤ ਦੰਡ ਮਿਲੇਗਾ।

## ਹਕੂਮਤ ਨਾਲ ਜੰਗ ਹੋਣ ਦੇ ਕਾਰਨ

ਗੁਰੂ ਜੀ ਨਹੀਂ ਚਾਹੁੰਦੇ ਸਨ ਕਿ ਹਕੂਮਤ ਨਾਲ ਜੰਗ ਲੜੇ ਜਾਣ, ਕਿਉਂਕਿ ਉਹ ਕਿਸੇ ਪਰ ਰਾਜ ਕਰਨਾ ਯੋਗ ਨਹੀਂ ਸਮਝਦੇ ਸਨ। ਪਰ ਉਹ ਦੁਸ਼ਟਾਂ ਜ਼ਾਲਮਾਂ ਨੂੰ ਸਜ਼ਾ ਦੇਣੀ ਜ਼ਰੂਰ ਚਾਹੁੰਦੇ ਸਨ। ਪਰ ਓਹ ਬਿਨਾ ਸ਼ਸਤਰ ਉਠਾਏ ਦੇ ਭੁਗਤੋਣੀ ਔਖੀ ਸੀ। ਚੰਦੂ ਸ਼ਾਹ ਨੂੰ ਤਾਂ ਸਜ਼ਾ ਮਿਲ ਚੁਕੀ ਸੀ, ਜਹਾਂਗੀਰ ਪ੍ਰਲੋਕ ਦੀ ਸਜ਼ਾ ਭੁਗਤਣ ਵਾਸਤੇ ਸੰਸਾਰ ਤੋਂ ਚਲ ਗਿਆ ਸੀ। ਸਿੱਖਾਂ ਦੀ ਜੰਗੀ ਤ਼ਾਕਤ ਜੋਬਨ ਪਰ ਆ ਚੁਕੀ ਸੀ। ਜਹਾਂਗੀਰ ਦਾ ਪੁਤਰ ਸ਼ਾਹਜਹਾਨ ਬਹੁਤ ਫਿਕਰਾਂ ਵਿਚ ਸੀ ਕਿ ਸਿੱਖਾਂ ਦੀ ਤਾਕਤ ਨੂੰ ਕੁਚਲਿਆ ਜਾਵੇ ਤਾਂ ਹੀ ਉਹ ਸੁਖ ਦਾ ਸਾਹ ਲੈ ਸਕਦਾ ਹੈ। ਜਹਾਂਗੀਰ ਦੀ ਮਾਨਿੰਦ ਸ਼ਾਹਜਹਾਨ ਕੁਟਲ ਨੀਤੀ ਤੇ ਜ਼ੁਲਮ ਦਾ ਹਾਮੀ ਨਹੀਂ ਸੀ, ਅਰ ਦੂਰ ਅੰਦੇਸ਼ ਭੀ ਘੱਟ ਸੀ, ਉਸਨੇ ਪਹਿਲਾਂ ਹੱਥ ਇਹ ਕੀਤਾ ਕਿ ਲਾਹੌਰ ਔਣ ਵੇਲੇ ਸ਼ਕਾਇਤੀਆਂ ਨੇ ਆਖਿਆ ਕਿ ਬਾਦਸ਼ਾਹ ਜਹਾਂਗੀਰ ਨੇ ਇਹ ਗਲਤੀ ਕੀਤੀ ਹੈ ਕਿ ਗੁਰੂ ਜੀ ਦੀ ਅਰਦਲ ਵਿਚ, ਤੋਪਖਾਨਾ ਰਖਿਆ ਤੇ ਬਾਡੀਗਾਰਡ ਫੋਜ ਇਜ਼ਤ ਹਿੱਤ ਦਿਤੇ ਤੇ ਉਨ੍ਹਾਂ ਨੂੰ ਪੰਜਾਬ ਦੇ ਅਫਸਰਾਂ ਦੀ ਨਿਗਰਾਨੀ ਰਖਣੇ ਦੇ

ਅਖਤਿਆਰ ਦੇ ਛੱਡੇ ਹਨ, ਜਿਸ ਕਰਕੇ ਗੁਰੂ ਜੀ ਦੀ ਇਜ਼ਤ ਤੇ ਤਾਕਤ ਵਧ ਜਾਂਦੀ ਹੈ। ਜਹਾਂਗੀਰ ਦੀ ਨੀਤੀ ਤਾਂ, ਗੁਰੂ ਜੀ ਦੇ ਗਿਰਦੇ ਪਹਿਰਾ ਰਖਕੇ ਨਿਗਰਾਨੀ ਵਿਚ ਰਖਣਾ ਸੀ। ਨਾਕਿ ਇਜ਼ਤ ਯਾਂ ਅਖਤਿਆਰ ਦਾ ਮਾਦਾ ਸੀ। ਇਜ਼ਤ ਗੁਰੂ ਜੀ ਦੀ ਕੁਦਰਤੀ ਹੁੰਦੀ ਸੀ, ਜਗਤ ਦੇ ਰਾਜਵਾੜੇ ਆਪ ਜੀ ਦੇ ਰਿਣੀ ਸਨ। ਜਿਨ੍ਹਾਂ ਦੀ ਗਵਾਲੀਅਰ ਤੋਂ ਖਲਾਸੀ ਕਰਵਾਈ ਸੀ। ਸ਼ਾਹਜਹਾਨ ਨੇ ਹੁਕਮ ਦੇ ਦਿਤਾ ਕਿ ਗੁਰੂ ਜੀ ਦੀ ਅੰਦਲ ਵਿਚੋਂ, ਤੋਪਖਾਨਾ ਤੇ ਫੌਜ ਹਟਾਈ ਜਾਵੇ, ਅਤੇ ਅਖਤਿਆਰ ਭੀ ਵਾਪਸ ਲਿਤੇ ਜਾਣ, ਇਹ ਹੁਕਮ ਸ਼ਾਹਜਹਾਨ ਨੇ ਗੁਰੂ ਜੀ ਨੂੰ ਲਾਹੌਰ ਸਦ ਕੇ ਸੰਮਤ ੧੬੯੪ ਬਿਃ ਨੂੰ ਸੁਣਾਇਆ ਸੀ, ਗੁਰੂ ਜੀ ਨੇ ਫੁਰਮਾਯਾ ਸਾਨੂੰ ਤਾਂ ਪਹਿਲਾਂ ਤੋਂ ਹੀ ਕਿਸੇ ਫੌਜ ਦਾ ਅਖਤਿਆਰ ਦੀ ਲੋੜ ਨਹੀਂ ਸੀ, ਸਾਡੇ ਪਾਸ ਸਾਰੇ ਸਿੱਖ ਫੌਜ ਹੀ ਹਨ। ਗੁਰੂ ਕੀ ਗੋਲਕ ਗੁਰ ਸਿੱਖਾਂ ਦਾ ਅਮੁਕ ਦੌਲਤ ਹੈ, ਅਖਤਿਆਰ ਦੇਣ ਵਾਲੇ ਅਕਾਲ ਪੁਰਖ ਨੇ, ਜਿਸ ਨੇ ਕਿ ਸਾਨੂੰ ਲੋੜ ਸੇਵਾ ਵਾਸਤੇ ਘੱਲਿਆ ਹੈ। ਸਤਿ ਗੁਰੂ ਜੀ ਨੇ ਦੋ ਢਾਈ ਸੌ ਨਾਮਕਟੇ ਪਠਾਨ ਭੀ ਨੌਕਰ ਰੱਖ ਲਿਤੇ। ਬਾਕਾਇਦੇ ਫੌਜ ਭਰਤੀ ਕਰ ਦਿਤੀ। ਸ਼ਾਹਜਹਾਨ ਗੁਰੂ ਜੀ ਦੀਆਂ ਪਹੁੰਚੀਆਂ ਰੀਪੋਟਾਂ ਨੂੰ ਪੜ੍ਹਕੇ ਅਤਿ ਫਿਕਰ ਮੰਦ ਹੋ ਗਿਆ, ਉਸ ਨੇ ਲਾਹੌਰ ਪਹੁੰਚ ਕੇ ਇਕ ਦਰਬਾਰ ਕਰਕੇ ਉਸ ਵਿਚ ਸਾਰੇ ਹਿੰਦੂ ਮੁਸਲਮਾਨ ਰਾਜਵਾੜੇ ਰਈਸ ਜਾਗੀਰਦਾਰ, ਸਰਕਾਰੀ ਵੱਡੇ ਵੱਡੇ ਅਫਸਰ ਭੀ ਸੱਦੇ। ਗੁਰੂ ਜੀ ਪਾਸ ਭੀ ਰੋਬਕਾਰ ਪਹੁੰਚ ਕਿ ਆਪ ਭੀ ਲਾਹੌਰ ਦਰਬਾਰ ਵਿਖੇ ਦਰਸ਼ਨ ਦਿਓ। ਗੁਰੂ ਜੀ ਆਪਣੇ ਨਾਲ ਦੋ ਢਾਈ ਸੌ ਜਵਾਨਾਂ ਦੀ ਫੌਜ ਲੈ ਕੇ ਸ਼ਾਹੀ ਠਾਠ ਬਾਠ ਨਾਲ ਪਹੁੰਚੇ ਤੇ ਰਾਜਿਆਂ ਭਾਂਤ ਆਪਣਾ ਕੈਂਪ ਸਜਾਇਆ। ਇਕ ਦਿਨ ਦਰਬਾਰ ਕਰਕੇ ਜਦੋਂ ਗੁਰੂ ਜੀ ਬਾਦਸ਼ਾਹ ਨਾਲ ਸ਼ਿਕਾਰ ਨੂੰ, ਨਿਕਲੇ ਤਾਂ ਬਾਦਸ਼ਾਹ ਦੀ ਸ਼ਾਨ ਗੁਰੂ ਜੀ ਦੇ ਬਹਾਦਰਾਂ ਦੇ ਅਗੇ ਤੁੱਛ ਲੱਗੀ, ਅਤੇ ਸ਼ਿਕਾਰ ਵਿਚ ਭੀ ਹਰ ਭਾਂਤ ਦੀ ਜਿੱਤ ਗੁਰੂ ਜੀ ਦੀ ਹੋਈ। ਇਹ ਵੇਖ ਕੇ ਸ਼ਾਹਜਹਾਨ ਸੜ ਬਲ ਗਿਆ, ਉਸਨੇ ਆਪਣੇ ਮੁਸਾਹਿਬਾਂ ਨਾਲ ਗੁਪਤ ਮਸ਼ਵਰਾ ਕੀਤਾ, ਕਿ ਸਿੱਖਾਂ ਨੂੰ ਕਿਸੇ ਬਹਾਨੇ ਨਾਲ ਕੁਚਲ ਦੇਣਾ ਚਾਹੀਦਾ ਹੈ। ਮਤਾਂ ਇਹ ਪੰਜਾਬ ਵਿਖੇ ਰਾਜ ਨਾ ਕਾਇਮ ਕਰ ਲੈਣ ਸੋ ਇਸ ਗੁਪਤ ਮਸ਼ਵਰੇ ਦੇ ਸਾਰੀ ਰੀਪੋਟ ਗੁਰੂ ਜੀ ਪਾਸ ਪਹੁੰਚ ਗਈ ਸੀ, ਗੁਰੂ ਜੀ ਨੇ ਮੁਖੀ ਸਿੱਖਾਂ ਨੂੰ ਏਕੱਤਰ ਕਰਕੇ ਸਭ ਬਾਤ ਸਮਝਾਈ ਤੇ ਸਿੱਖਾਂ ਨੂੰ ਤਿਆਰ ਰਹਿਣ ਤੇ ਸਾਵਧਾਨਤਾ ਰੱਖਣੇ ਵਾਸਤੇ ਜਾਣੂ ਕਰ ਦਿਤਾ, ਗੁਰੂ ਜੀ ਨੇ ਬਾਕਾਇਦੇ ਯਥਾ ਯੋਗ ਤ੍ਰੀਕੇ ਨਾਲ ਅਡੋ ਅਡ ਫੌਜੀ ਦਸਤੇ ਬਣਾਕੇ, ਖਾਸ ਖਾਸ ਮੁਖੀ ਸਿੱਖਾਂ ਦੀ ਕਮਾਨ ਹੇਠਾਂ ਕਰ ਦਿਤੇ, ਡਿਸਪਲਨ ਠੀਕ ਰਖਣ ਵਾਸਤੇ ਕਵਾਇਦ ਦੀ ਤਰਤੀਬ ਦਿਤੀ ਗਈ। ਸ਼ਸਤਰਾਂ ਅਸਤਰਾਂ ਨਾਲ ਅਸਲੇ ਖਾਨੇ ਭਰ ਦਿਤੇ ਗੋਲੀ ਬਾਰੂਦ ਆਦਿ ਥਾਂ ਥਾਂ ਜਮਾ ਹੋਣ ਲਗਿਆ, ਤੇ ਲੋਹਗੜ੍ਹ ਕਿਲੇ ਦੇ ਤਿਆਰ ਹੋਣ ਨਾਲ, ਤੋਪਖਾਨੇ ਦਾ ਇੰਤਜ਼ਾਮ ਭੀ ਮੁਕੰਮਲ ਹੋ ਗਿਆ।

ਹਕੂਮਤ ਨੂੰ ਭੀ ਤਿਆਰੀ ਦੀਆਂ ਰਪੋਟਾਂ ਪਹੁੰਚਦੀਆਂ ਸਨ। ਹਕੂਮਤ ਵਲੋਂ ਸੂਚਨਾ ਆਈ ਕਿ ਸਿਖ ਫੌਜੀ ਟਰੇਨਿੰਗ ਨਹੀਂ ਲੈ ਸਕਦੇ, ਗੁਰੂ ਜੀ ਨੇ ਉਤਰ ਵਿਚ ਆਖਿਆ ਕਿ ਸਿਖ ਆਪਣੀ ਸੁਰੱਛਿਆ ਲਈ ਸਭ ਕੁਛ ਕਰਨਗੇ ਪਰ ਕਿਸੇ ਦਾ ਰਾਜ ਨਹੀਂ ਲੈਣਗੇ ਤੇ ਨਾ ਹੀ ਉਨ੍ਹਾਂ ਨੂੰ ਰਾਜ ਦੀ ਇਛਾ ਹੈ। ਜੋ ਉਨ੍ਹਾਂ ਪਰ ਜ਼ੁਲਮ ਢਾਹੇਗਾ। ਉਹ ਆਪਣੀ ਆਪ ਰਖਿਆ ਕਰਨਗੇ। ਇਹੋ ਮਨੁਖੀ ਧਰਮ ਹੈ। ਇਸ ਤਰਾਂ ਦੇ ਉਤਰ ਜਾਣ ਪਰ ਹਕੂਮਤ ਨੇ ਸਮਝ ਲਿਆ ਕਿ ਸਿਖ ਬਾਗੀ ਹਨ, ਜਿਸ ਕਰ ਕੇ ਸਿਖਾਂ ਪਰ ਸਖਤ ਪਾਬੰਦੀਆਂ ਲਗਾ ਦਿਤੀਆਂ। ਹਾਕਮ ਥਾਂ ਥਾਂ ਸਿਖਾਂ ਨੂੰ ਤੰਗ ਕਰਨ ਲਗ ਪਏ। ਸਿਖਾਂ ਦੀਆਂ ਫਰਿਆਦਾਂ ਗੁਰੂ ਜੀ ਪਾਸ ਆਈਆਂ ਕਿ ਉਨ੍ਹਾਂ ਪਰ ਸਖਤ ਜ਼ੁਲਮ ਕੀਤੇ ਜਾ ਰਹੇ ਹਨ।

ਪਿੰਡ ਪਿੰਡ ਸਿਖਾਂ ਦੇ ਘਰ ਬਾਰ ਜਾਇਦਾਦਾਂ ਜ਼ਬਤ ਹੋਣ ਲਗ ਪਈਆਂ। ਗੁਰੂ ਜੀ ਨੇ ਫਰਮਾਯਾ ਸਿਖ ਸ਼ਸਤਰ ਧਾਰ ਕੇ ਤਿਆਰ ਹੋ ਕੇ ਰਹਿਣ। ਹਕੂਮਤ ਉਨ੍ਹਾਂ ਪਰ ਹੱਲਾ ਬੋਲੇਗੀ, ਧਰਮ ਅਤੇ ਜ਼ੁਲਮ ਦਾ ਟਾਕਰਾ ਹੋਣਾ ਕੁਦਰਤੀ ਬਾਤ ਹੈ। ਘਬਰੌਣ ਦੀ ਲੋੜ ਨਹੀਂ ਹੈ।

ਨੋਟ–ਕਈ ਕੁ ਇਤਿਹਾਸਕਾਰਾਂ ਨੇ ਹਕੂਮਤ ਨਾਲ ਟਕਰ ਹੋਣ ਦੇ ਕਾਰਨ ਅਸਚਜ ਹੀ ਲਿਖੇ ਹਨ। ਜੈਸਾ ਕਿ ਸ਼ਿਕਾਰ ਖੇਡਣ ਵੇਲੇ ਸ਼ਾਹੀ ਬਾਜ਼ ਦਾ ਸਿਖਾਂ ਦੇ ਹਥ ਔਣਾ ਤੇ ਮੰਗਣੇ ਪਰ ਸਿਖਾਂ ਨੇ ਆਪਣਾ ਹਕ ਜਤਾ ਕੇ ਵਾਪਸ ਨਾ ਕਰਨਾ। ਲਾਹੌਰ ਦੇ ਕਾਜ਼ੀ ਪਾਸੋਂ ਘੋੜਾ ਖਰੀਦਨਾ, ਕਾਜ਼ੀ ਦਾ ਕੀਮਤ ਲੈਣ ਔਣਾਂ ਤੇ ਦੇਰੀ ਲਗਣ ਪਰ ਉਸਦਾ ਆਖਣਾ ਕਿ ਮੈਂ ਜਵਾਈ ਬਣ ਕੇ ਲਵਾਂਗਾ। ਤਕਰਾਰ ਹੋਣ ਪਰ ਬਾਬਾ ਬੁਢਾ ਜੀ ਦਾ ਕਹਿਣਾ, ਖਬਰੇ, ਗੁਰੂ ਜੀ ਹੀ ਤੁਸਾਡੇ ਜਵਾਈ ਬਣਨ? ਇਸੇ ਕਥਾ ਨਾਲ ਬੀਬੀ ਕੌਲਾਂ ਜੋ ਕਾਜ਼ੀ ਦੀ ਪਾਲਕ ਲੜਕੀ ਸੀ, ਗੁਰੂ ਜੀ ਦੇ ਆਪ ਜਾਕੇ ਲਿਆਵਨ ਦਾ ਪ੍ਰਸੰਗ ਬਣਾਇਆ ਗਿਆ ਜੋ ਕਿ ਜਮਾਂ ਹੀ ਬੇਹੂਦਾ ਤੇ ਬੇ ਪੈਰਾ ਹੈ। ਮੁਖ ਕਾਰਨ ਬਾਬਾ ਬੁਢਾ ਜੀ ਦਾ ਬਚਨ ਸਿਧ ਕਰਨੇ ਦਾ ਰਖਿਆ ਹੈ ਜੋ ਠੀਕ ਨਹੀਂ ਹੈ।

ਇਸ ਪ੍ਰਕਾਰ ਦੀਆਂ ਕਈ ਕੁ ਸਾਖੀਆਂ ਘੜ ਕੇ ਜੰਗ ਦਾ ਕਾਰਨ ਬਣਾਇਆ ਹੈ। ਹਾਲਾਂਕਿ ਜੰਗ ਦਾ ਕਾਰਨ ਧਰਮ ਤੇ ਜ਼ੁਲਮ ਦਾ ਟਾਕਰਾ ਸੀ। ਹਕੂਮਤ ਚਾਹੁੰਦੀ ਸੀ ਸਿਖ ਤੇ ਉਨ੍ਹਾਂ ਦਾ ਧਰਮ ਕੁਚਲਿਆ ਜਾਵੇ। ਸਿਖ ਆਪਣੀ ਆਪ ਰਿਛਾ ਕਰਨ ਪਰ ਡਟ ਗਏ, ਕਿਉਂਕਿ ਤੰਗ ਆਮਦ ਬਜੰਗ ਆਮਦ ਕੁਦਰਤੀ ਨੇਮ ਹੈ। ਇਤਿਹਾਸ ਇਸ ਬਾਤ ਦਾ ਗਵਾਹ ਹੈ ਕਿ ਹਕੂਮਤ ਪੰਜਵੇਂ ਗੁਰੂ ਜੀ ਤੀਕਰ ਸਿਖਾਂ ਨੂੰ ਤੰਗ ਕਰਦੀ ਰਹੀ। ਸਿਖ ਸ਼ਾਂਤਮਈ ਰਹਿਕੇ ਦੁਖ ਸਹਾਰਦੇ ਰਹੇ। ਪੰਚਮ ਗੁਰੂ ਜੀ ਨੂੰ ਬੇਗੁਨਾਹੀ ਦੀ ਹਾਲਤ ਵਿਚ ਸ਼ਹੀਦ ਕਰ ਦਿਤਾ ਗਿਆ। ਛੀਵੇਂ ਗੁਰੂ ਜੀ ਨੂੰ ਬਿਲਾ ਕਸੂਰ ਕੈਦ ਰਖਿਆ। ਸਿਖਾਂ ਨੂੰ ਮਜ਼ਹਬੀ ਈਰਖਾ ਨਾਲ ਤੰਗ ਕੀਤਾ ਜਾਂਦਾ।

ਨੋਟ–ਮੋਹਸਨ ਫਾਨੀ ਕਰਤਾ ਦਬਿਸਤਾਨੇ ਮਜ਼ਾਹਬ ਜੋ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਪਾਸ ਭੀ ਔਂਦਾ ਰਹਿੰਦਾ ਸੀ ਤੇ ਪੱਕਾ ਮੁਸਲਮਾਨ ਸੀ, ਉਸਨੇ ਲਿਖਿਆ ਹੈ। ਬਖਾਤਰ ਮੇ ਰਸਦ ਕਿ ਤੇਗ ਅੰਦਾਖਤਨੇ ਗੁਰੂ ਹਮ ਅਜ਼ ਰਾਹੇ ਆਮੋਜ਼ਾਨੀਦਨ ਬਵਦ ਚੇ ਗੁਰੂ ਆਮੋਜ਼ ਗਾਰ ਰਾ ਗੋਇੰਦ ਵ ਨਾਖਸ਼ਮ। ਇਸਦਾ ਮਤਲਬ ਹੈ ਕਿ ਮੋਹਸਨ ਫਾਨੀ ਕਹਿੰਦਾ ਹੈ ਮੇਰੇ ਚਿਤ ਜੋ ਔਂਦਾ ਹੈ ਕਿ ਗੁਰੂ ਤਲਵਾਰ ਭੀ ਸਿਖੌਣ ਵਾਸਤੇ ਹੀ ਚਲੌਂਦਾ ਹੈ, ਕਿਉਂਕਿ ਗੁਰੂ ਦੇ ਅਰਥ ਭੀ ਸਿਖੌਣ ਵਾਲਾ ਆਖੀਦਾ ਹੈ ਨਾ ਕਿ ਗੁਸੇ ਨਾਲ, ਭਾਵ ਗੁਰੂ ਜੀ ਨੇ ਤਲਵਾਰ ਕਿਸੇ ਪਰ ਕ੍ਰੋਧ ਤੇ ਗੁਸੇ ਨਾਲ ਨਹੀਂ ਚਲਾਈ ਬਲਕਿ ਸਿਖਿਆ ਦੇਣ ਵਾਸਤੇ ਚਲਾਈ।

## ਹਕੂਮਤ ਦਾ ਸਿੱਖਾਂ ਪਰ ਬੇਖਬਰੇ ਹਮਲਾ ਕਰਨਾ

੨੨ ਜੇਠ ਸੰਮਤ ੧੬੮੫ ਬਿਃ (੧੬੨੮ ਈਃ) ਨੂੰ ਗੁਰੂ ਜੀ ਦੀ ਸਪੁੱਤਰੀ ਬੀਬੀ ਵੀਰੋ ਜੀ ਦੇ ਅਨੰਦਾਂ ਦਾ ਦਿਨ ਨੀਯਤ ਸੀ, ਗੁਰੂ ਜੀ ਤੇ ਸਿੱਖ, ਕਾਰਜ ਦਾ ਪ੍ਰਬੰਧ ਕਰਨ ਵਿਖੇ ਲੱਗੇ ਹੋਏ ਸਨ, ਹਕੂਮਤ ਨੇ ਇਹ ਮੌਕਾ ਗਨੀਮਤ ਸਮਝਕੇ, ਸਿੱਖਾਂ ਪਰ ਬੇਖਬਰਾਂ ਹੱਲਾ ਬੋਲ ਦਿਤਾ, ਬਾਦਸ਼ਾਹ ਸ਼ਾਹਜਹਾਨ ਨੇ ਐਨ ਮੌਕਾ ਤਾੜ ਕੇ, ਆਪਣੇ ਸ਼ੈਤਾਨੀ, ਮੁਖਲਿਸ ਖਾਨ ਨੂੰ ਦਸ ਹਜ਼ਾਰ ਫੌਜ ਦੇਕੇ ੧੨ ਜੇਠ ਨੂੰ ਅੰਮ੍ਰਿਤਸਰ ਪਰ ਰਾਤ ਨੂੰ ਆ ਹਮਲਾ ਕੀਤਾ ਤਾਂ ਕਿ ਸਿੱਖਾਂ ਨੂੰ ਚੁਪਕੇ ਹੀ ਕੁਚਲ ਦਿਤਾ

ਜਾਵੇ। ਭਾਵੇਂ ਗੁਰੂ ਜੀ ਪਾਸ ਭੀ ਰਪੋਟ ਪਹੁੰਚ ਗਈ ਸੀ ਕਿ ਫੌਜ ਹੱਲਾ ਕਰਨ ਵਾਸਤੇ ਆ ਰਹੀ ਹੈ। ਪਰ ਸਿੱਖਾਂ ਨੂੰ ਹੁਕਮ ਨਾਮੇ ਘਲਣ ਅਤੇ ਫੌਜ ਦੀ ਤਿਆਰੀ ਤੇ ਰੋਕ ਥਾਮ ਕਰਨੇ ਦਾ ਸਮਾਂ ਬਹੁਤ ਘਟ ਸੀ, ਤਦ ਵੀ ਗੁਰੂ ਜੀ ਨੇ ਬਿਨਾ ਕਿਸੇ ਘਬਰਾਹਟ ਦੇ ਆਪਣੇ ਪਰਿਵਾਰ ਨੂੰ ਝਬਾਲ, ਜਾਕੇ ਬੀਬੀ ਵੀਰੋ ਜੀ ਦੇ ਅਨੰਦ ਕਰਨ ਦਾ ਹੁਕਮ ਦੇ ਦਿਤਾ ਕਿਉਂਕਿ ਅਨੰਦਾਂ ਦੀ ਤ੍ਰੀਕ ਬਦਲੀ ਨਹੀਂ ਜਾ ਸਕਦੀ ਸੀ। ਅਤੇ ਫੌਜ ਦੇ ਮੁਖੀਆਂ (ਜਰਨੈਲਾਂ, ਕਰਨੈਲਾਂ ਸੂਬੇਦਾਰਾਂ ਆਦਿ) ਨੂੰ ਹੁਕਮ ਦਿਤਾ ਕਿ ਉਹ ਆਪੋ ਆਪਣੇ ਫੌਜੀ ਦਸਤੇ ਲੈਕੇ, ਅੰਮ੍ਰਿਤਸਰ ਤੋਂ ਅਗੇ ਵਧਕੇ ਪਿਪਲੀ ਸਾਹਿਬ ਪਾਸ ਜਾਕੇ ਸ਼ਾਹੀ ਫੌਜ ਦੀ ਰੋਕ ਥਾਮ ਕਰਨ, ਤਾਂ ਕਿ ਸ਼ਾਹੀ ਫੌਜ ਅੰਮ੍ਰਿਤਸਰ ਆ ਕੇ ਸ਼ਹਿਰ ਦੀ ਬਰਬਾਦੀ ਨਾ ਕਰੇ। ਸ਼ਹਿਰ ਵਿਖੇ ਡੌਂਡੀ ਕਰਵਾਈ ਗਈ, ਕਿ ਕੋਈ ਭਜੇ ਨੱਠੇ ਨਾ, ਆ ਰਹੀ ਫੌਜ ਦਾ ਡਟਕੇ ਟਾਕਰਾ ਕੀਤਾ ਜਾਊਗਾ। ਕਿਸੇ ਦੀ ਜਾਨ ਮਾਲ ਦਾ ਨੁਕਸਾਨ ਨਹੀਂ ਹੋਣ ਦਿਤਾ ਜਾਵੇਗਾ। ਆਦਿ ਆਦਿ।

ਇਹ ਹੁਕਮ ਸੁਣਦਿਆਂ ਹੀ ਝੱਟ ਬੜੇ ਬੜੇ ਸੂਰਮਿਆਂ ਤੇ ਹੋਰ ਸੰਗਤਾਂ ਨੂੰ ਨਾਲ ਲੈਕੇ ਗੁਰੂ ਜੀ ਅਗੇ ਪਹੁੰਚੇ। ਪਿੰਡਾਂ ਤੇ ਹੋਰ ਉਦਾਲੇ ਦੇ ਪ੍ਰੇਮੀ ਤੇ ਸਿਦੱਕੀ ਸਿਖ ਸ਼ਸਤ੍ਰ ਤੇ ਘੋੜੇ ਆਦਿ ਲੈਕੇ ਗੁਰੂ ਜੀ ਦੇ ਝੰਡੇ ਹੇਠ ਜਾਨਾਂ ਦੇਣ ਲਈ ਆ ਹਾਜ਼ਰ ਹੋਏ। ੧੯ ਜੇਠ ਨੂੰ ਸਾਰਾ ਦਿਨ ਬੜੇ ਜ਼ੋਰ ਦੀ ਲੜਾਈ ਹੁੰਦੀ ਰਹੀ ਤੇ ਦੋਹਾਂ ਪਾਸਿਆਂ ਦੇ ਕੁਝ ਬਹਾਦਰ ਮਾਰੇ ਗਏ, ਪ੍ਰੰਤੂ ਫੈਸਲਾ ਕੋਈ ਨਾ ਹੋਇਆ ਤੇ ਉਪਰੋਂ ਰਾਤ ਪੈ ਗਈ, ਸੋ ਲੜਾਈ ਬੰਦ ਹੋ ਗਈ। ਰਾਤ ਦੇ ਸਮੇਂ ਸਿੱਖਾਂ ਨੇ ਲੋਹਗੜ੍ਹ ਦੇ ਕਿਲੇ ਵਿਚੋਂ ਨਿਕਲਕੇ ਸ਼ਾਹੀ ਸੈਨਾਂ ਪਰ ਛਾਪਾ ਮਾਰਿਆ, ਜਿਸ ਕਰਕੇ ਉਨ੍ਹਾਂ ਦੀ ਹੋਸ਼ ਗੁੰਮ ਹੋ ਗਈ ਤੇ ਹਜ਼ਾਰਾਂ ਆਦਮੀ ਮਾਰੇ ਗਏ। ਦਿਨ ਚੜ੍ਹਦੇ ਹੀ ਮੁਖਲਿਸ ਖਾਂ ਨੇ ਬੜੀ ਬਹਾਦਰੀ ਨਾਲ ਕਿਲ੍ਹੇ ਲੋਹਗੜ੍ਹ ਦੇ ਉਦਾਲੇ ਘੇਰਾ ਪਾ ਲਿਆ ਤੇ ਸ਼ਹਿਰ ਨੂੰ ਲੁੱਟਣਾ ਅਰੰਭ ਦਿਤਾ। ਕਿਲੇ ਦੀ ਕੰਧ ਇਕ ਪਾਸੇ ਤੋਂ ਤੋਪਾਂ ਨਾਲ ਉੜਾ ਦਿਤੀ ਗਈ।

ਗੁਰੂ ਜੀ ਨੇ ਇਸ ਤੋਂ ਪਿਛੋਂ ਭਾਈ ਸਿੰਘੇ, ਬਾਵਕ ਰਬਾਬੀ ਜਮਾਲਖਾਂ ਰਾਜਪੂਤ ਤੇ ਭਾਈ ਭਾਗੋ ਨੂੰ ਹੁਕਮ ਦਿੱਤਾ ਕਿ ਤੁਸੀਂ ਸਾਡੇ ਪਰਿਵਾਰ ਨੂੰ ਬੀਬੀ ਵੀਰੋ ਸਮੇਤ ਜਿਤਨੀ ਛੇਤੀ ਹੋ ਸਕੇ ਝਬਾਲ ਪਿੰਡ ਵਿਚ ਪਹੁੰਚਾਓ ਤੇ ਜੰਞ ਜੋ ਮੱਲੇ ਪਿੰਡ ਤੋਂ ਅੰਮ੍ਰਿਤਸਰ ਆਉਣੀ ਸੀ, ਸਵਾਰ ਭੇਜਕੇ ਉਸ ਨੂੰ ਵੀ ਝਬਾਲ ਪਹੁੰਚਣ ਲਈ ਖਬਰ ਕਰ ਦਿੱਤੀ। ਆਪਣੇ ਪਹੁੰਚਣ ਲਈ ਕਹਿ ਦਿੱਤਾ ਕਿ ਅਸੀਂ ਆਕੇ ਬੀਬੀ ਵੀਰੋ ਦਾ ਅਨੰਦ ਕਾਰਜ ਕਰਾਂਗੇ ਇਹ ਪ੍ਰਬੰਧ ਕਰਕੇ ਗੁਰੂ ਜੀ ਬੇਫਿਕਰ ਹੋ ਗਏ ਤੇ ਜੰਗ ਵਿਚ ਡਟ ਗਏ।

ਬਸ! ਗੁਰੂ ਜੀ ਦੇ ਕਮਾਨ ਵਿਚ ਤੀਰ ਚੜ੍ਹਾਉਣ ਦੀ ਦੇਰ ਸੀ ਕਿ ਸਿੱਖਾਂ ਦੇ ਹੌਸਲੇ ਬਹੁਤ ਵਧ ਗਏ ਤੇ ਕਿਲੇ ਤੋਂ ਬਾਹਰ ਆ ਕੇ ਮੈਦਾਨ ਵਿਚ ਅਜਿਹਾ ਯੁੱਧ ਕੀਤਾ ਕਿ ਸ਼ਾਹੀ ਫੌਜ ਨੂੰ ਭਾਜੜਾਂ ਪਾ ਦਿੱਤੀਆਂ। ਅਖੀਰ ਮੁਖਲਿਸਖਾਂ ਗੁਰੂ ਜੀ ਦੇ ਸਾਹਮਣੇ ਆਇਆ ਤੇ ਤਲਵਾਰ ਨਾਲ ਝਟਕ ਦਿੱਤਾ ਗਿਆ। ਜਦ ਆਗੂ ਹੀ ਕਤਲ ਹੋ ਗਿਆ ਤਾਂ ਕੌਣ ਸਾਹਮਣੇ ਆਵੇ, ਸੋ ਸਾਰੀ ਤੁਰਕ ਸੈਨਾਂ ਨਸ ਚੱਲੀ। ਗੁਰੂ ਜੀ ਨੇ ਕਿਹਾ ਭੱਜੇ ਜਾਂਦਿਆਂ ਦਾ ਪਿੱਛਾ ਕਰਨਾ ਬਹਾਦਰੀ ਨਹੀਂ ਹੈ। ਗੁਰੂ ਜੀ ਨੇ ਆਪਣੇ ਸ਼ਹੀਦ ਸਿੰਘਾਂ ਦਾ ਸਸਕਾਰ ਬਿਬੇਕਸਰ ਦੇ ਪਾਸ ਕਰਵਾ ਦਿੱਤਾ ਤੇ ਮੁਸਲਮਾਨਾਂ ਦੀਆਂ ਲੋਥਾਂ ਨੂੰ ਦਬਵਾ ਦਿੱਤਾ।

ਇਸਤੋਂ ਪਿਛੋਂ ਫਤਹ ਦਾ ਨਗਾਰਾ ਵਜਾਉਂਦੇ ਹੋਏ ਝਬਾਲ ਪਹੁੰਚ ਗਏ। ਓਥੋਂ ਦੀ ਸੰਗਤ ਨੇ ਇਸ ਖੁਸ਼ੀ ਵਿਚ ਦੇਗ ਤਿਆਰ ਕਰਕੇ ਸਭਸ ਨੂੰ ਵਰਤਾਈ।

## ਜਾਣ ਪਛਾਣ

ਪਹਿਲਾਂ ਲਾਹੌਰ ਤੋਂ ਰਸੂਲ ਖਾਨ ਸਤ ਹਜ਼ਾਰ ਫੌਜ ਨਾਲ ਆਇਆ। ਸਿੱਖਾਂ ਨੇ ੨੩ ਜੇਠ, ਨੂੰ ਪਿਪਲੀ ਸਾਹਿਬ ਪਾਸ ਅਗੇ ਵਧਕੇ ਜਾ ਟਾਕਰਾ ਕੀਤਾ, ਤੁਰਕੀ ਸੈਨਾ ਦਾ ਮੰਤਵ ਸੀ, ਬੀਬੀ ਵੀਰੋ ਦੇ ਆਨੰਦ ਮੌਕੇ ਪਰ ਹੱਲਾ ਹੋਵੇ, ਉਸ ਵੇਲੇ ਬਾਬਾ ਗੁਰਦਿਤਾਜੀ ਦੀ ਸ਼ਾਦੀ ਦੀ ਭੀ ਤਿਆਰੀ ਸੀ, ਗੁਰੂ ਜੀ ਪਾਸ ਭਾਈ ਭੁੱਲਣ ਜੈਸੇ ਬਹਾਦੁਰ ਸਿੱਖ ਸਨ ਜੋ ਸ਼ੇਰਾਂ ਪਰ ਭੂਰੇ ਸੁਟਕੇ ਸੋਟਿਆਂ ਨਾਲ ਕੁੱਟਕੇ ਮਾਰ ਲੈਂਦੇ ਸਨ। ਇਸ ਜੰਗ ਵਿਚ ਮੋਹਨ, ਗੋਪਾਲ, ਭਾਨਾ, ਸੰਘਾ ਪ੍ਰੋਹਤ ਆਦਿ ਬਹਾਦੁਰ ਸੈਂਕੜੇ ਬਹਾਦਰ ਤੁਰਕਾਂ ਨੂੰ ਮਾਰਕੇ ਸ਼ਹੀਦ ਹੋ ਗਏ। ਪਰ ਜੰਗ ਨੂੰ ਫਤਹ ਕਰਕੇ ਸਾਬਤ ਕਰ ਦਿਤਾ ਕਿ ਸਿਖ ਸ੍ਵੈ-ਰੱਛਾ ਲਈ ਤਿਆਰ ਬਰਤਿਆਰ ਹਨ। ਸਿੱਖਾਂ ਪਾਸ ਮਾਮੂਲੀ ਹਥਿਆਰ ਤੇ ਲੱਕੜ ਦੀਆਂ ਤੋਪਾਂ ਸਨ ਪਰ ਲਾਹੌਰ ਦੀ ਆਈ ਦਸ ਪੰਦਰਾਂ ਹਜ਼ਾਰ ਸਿਪਾਹ ਨੂੰ ਮੁੜ ਲਾਹੌਰ ਵਾੜ ਦਿੱਤਾ, ਜੰਗ ਚੱਬੇ ਦੀ ਜੂਹ ਤੀਕਰ ਵਧ ਗਈ ਸੀ। ਜੰਗ ਵਲੋਂ ਵੇਹਲੇ ਹੋਕੇ ਗੁਰੂ ਜੀ ਨੇ ਆਪਣੀ ਸਪੁਤਰੀ ਦਾ ਆਨੰਦ ਕਾਰਜ ੨੬ ਜੇਠ ਨੂੰ ਨਗਰ ਮੱਲਾਂ ਦੇ ਭਾਈ ਸਾਧੂ ਨਾਲ ਕੀਤਾ, ਆਨੰਦ ਮੰਡਪ ਸਥਾਨ ਪਰ ਗੁਰਦੁਆਰਾ "ਬੀਬੀ ਵੀਰੋ" ਨਾਮ ਨਾਲ ਪ੍ਰਸਿੱਧ ਹੈ।

ਇਹ ਜੰਗ ਬਰਾਬਰ ਤਿੰਨ ਦਿਨ ਹੁੰਦੀ ਰਹੀ ਸੀ, ਜੰਗ ਚਾਰ ਮੀਲਾਂ ਵਿਚ ਫੈਲ ਗਈ। ਗੁਰੂ ਜੀ ਦੀ ਫਤਹ ਇਸ ਯਾਦ ਵਿਚ ਗੁਰਦੁਆਰਾ ਸੰਗਰਾਣਾ ਸਾਹਿਬ ਬਣਾਇਆ ਗਿਆ। ਅੰਮ੍ਰਿਤਸਰ ਦੇ ਜੰਗ ਵਿਖੇ ਹਾਰ ਜਾਣ ਕਰਕੇ ਸ਼ਾਹਜਹਾਨ ਬਹੁਤ ਘਬਰਾਇਆ, ਉਸਨੇ ਸੂਬੇਦਾਰ ਜਾਲਧਰ ਨੂੰ ਲਿਖਿਆ ਕਿ ਉਹ ਫੌਜ ਲੈ ਕੇ ਗੁਰੂ ਜੀ ਦਾ ਪਿੱਛਾ ਕਰੇ, ਤੇ ਗ੍ਰਿਫਤਾਰ ਕਰਕੇ ਕੈਦ ਕਰੇ।

ਨੋਟ—ਮਿਸਟਰ ਕਨਿੰਘਮ ਨੇ ਆਪਣੇ ਸਿਖ ਇਤਿਹਾਸ ਵਿਖੇ ਲਿਖਿਆ ਹੈ ਕਿ ਇਹ ਗਲ ਯਕੀਨੀ ਹੈ ਕਿ ਥੋੜੇ ਜਿਹੇ ਸਮੇਂ ਦੇ ਅੰਦਰ ਹੀ ਅੰਦਰ ਗੁਰੂ ਜੀ ਸਿਖਾਂ ਦੇ ਆਤਮਕ ਤੇ ਜੰਗੀ ਲੀਡਰ ਬਣ ਗਏ। (ਮੀਰੀ ਪੀਰੀ ਦੇ ਸ਼ਹਿਨਸ਼ਾਹ) ਪਿਤਾ ਦੀ ਸ਼ਹੀਦੀ ਨੇ ਆਪ ਦੇ ਅੰਦਰ (ਤੇ ਸਿਖਾਂ ਵਿਖੇ) ਜੋਸ਼ ਪੈਦਾ ਕਰ ਦਿਤਾ। ਆਪ ਨਾ ਕੇਵਲ ਆਪਣੇ ਸਿਖਾਂ ਸਮੇਤ ਸ਼ਾਹੀ ਫੌਜ ਵਿਚ ਹੀ ਜਾ ਬੜੇ ਸਗੋਂ ਆਪ ਦੀ ਜੰਗਜੂ ਕਮਾਨ ਹੇਠਾਂ ਸਿਖਾਂ ਨੇ ਸ਼ਾਹੀ ਫੌਜ ਦੀ ਵਿਰੋਧਤਾ ਭੀ ਕੀਤੀ ਅਤੇ ਸੂਬਕ ਗਵਰਨਰਾਂ ਤੇ ਧਰਮ ਦੇ ਵੈਰੀਆਂ ਨੂੰ ਭੀ ਈਨ ਮਨਾਈ (ਪੰਨਾ ੧੧੪, ੧੧੫)।

ਮਿਸਟਰ ਕਨਿੰਘਮ ਤੇ ਮੋਹਸਨ ਫਾਨੀ ਆਦਿ ਮਵੱਰਖਾਂ ਨੇ ਲਿਖਿਆ ਹੈ, ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਸਿਖਾਂ ਦੀ ਗਿਣਤੀ ਵਿਚ ਬਹੁਤ ਵਾਧਾ ਹੋ ਗਿਆ ਸੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਾਹਿਬਜ਼ਾਦੇ ਦੀਆਂ ਚੰਗੀਆਂ ਕਾਰਵਾਈਆਂ ਦੇ ਕਾਰਨ ਸਿਖਾਂ ਨੇ ਸਲਤਨਤ ਵਿਚ ਆਪਣਾ ਇਕ ਪ੍ਰਕਾਰ ਦਾ ਵਖਰਾ ਹੀ ਰਾਜ ਕਾਇਮ ਕਰ ਲਿਆ ਸੀ। ਗੁਰੂ ਹਰਿਗੋਬਿੰਦ ਜੀ ਭੀ ਆਪਣੇ ਅਸਰ ਰਸੂਖ ਤੋਂ ਅਣਜਾਣ ਨਹੀਂ ਸਨ। ਏਹੀ ਕਾਰਨ ਸੀ ਆਪ ਨੇ ਆਪਣੇ ਮੁਸਲਮਾਨ ਮਿਤਰ ਦੇ ਘਮੰਡ ਨੂੰ ਤੋੜਕੇ ਵਿਖਾਇਆ। ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਆਪਣੀ ਹੁਝੇਵੇਂ ਭਰੀ ਜ਼ਿੰਦਗੀ ਦੇ ਬਾਵਜੂਦ ਆਪਣੇ ਅਸਲ ਕਰੈਕਟਰ (ਨੇਕ ਚਾਲ ਚਲਣ ਨੂੰ) ਨਜ਼ਰੋਂ ਉਹਲੇ ਨਹੀਂ ਕੀਤਾ। ਆਪ ਸਦਾ ਹੀ ਆਪਣੇ ਆਪ

ਨੂੰ ਨਾਨਕ ਨਾਮ ਨਾਲ ਸੰਬੋਧਨ ਕਰਦੇ ਰਹੇ। (ਭਾਵ ਆਪ ਨੂੰ ਛੀਵਾਂ ਰੂਪ ਗੁਰੂ ਨਾਨਕ ਮੰਨਦੇ ਸਨ)। ਮੋਹਸਨ ਫਾਨੀ ਨੇ ਛੀਵੇਂ ਗੁਰੂ ਜੀ ਦੀ ਬਹੁਤ ਉਪਮਾ ਕੀਤੀ ਹੈ। ਇਹ ਗੁਰੂ ਜੀ ਨੂੰ ਸੰਨ ੧੬੪੦ ਵਿਖੇ ਅੰਮ੍ਰਿਤਸਰ ਆ ਕੇ ਮਿਲਿਆ ਸੀ। ਇਸ ਨੇ ਲਿਖਿਆ ਹੈ ਕਿ ਜੋ ਖਤ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੈਨੂੰ ਲਿਖਿਆ ਸੀ ਉਸ ਵਿਚ ਆਪ ਨੂੰ ਨਾਨਕ ਹੀ ਲਿਖਿਆ ਸੀ। (ਦਬਿਸਤਾਨੇ ਮਜ਼ਾਹਿਬ ਭਾਗ ੨ ਪੰਨਾ ੨੫੩) (ਕਮਿੰਘਮ ਪੰਨਾ ੧੦੦)

ਮੋਹਸਨ ਫਾਨੀ ਲਿਖਦਾ ਹੈ ਕਿ ਗੁਰੂ ਸਾਹਿਬਾਨ ਨੂੰ ਹਰ ਮੈਦਾਨ ਫਤਹ ਹਾਸਲ ਹੁੰਦੀ ਰਹੀ ਹੈ। ਹਾਲਾਂਕਿ ਕਟਰ ਮੁਸਲਮਾਨ ਅਤੇ ਹਕੂਮਤ ਦਾ ਪੱਖੀ ਸੀ। ਯਬਾ ਵਾਪਸ ਅਜ਼ਾਂ ਬਸਾ ਲਸ਼ਕਰੇ ਗਿਰਾ ਸੰਗ ਬਰ ਸਰੇ ਉ ਤਾਖਤੰਦ ਬਾਏ ਜ਼ਦੀ ਤਾਈਦ ਸਾਲਮ ਬਰੂ ਰਫਤ। ਇਸ ਦਾ ਭਾਵ ਹੈ ਕਿ ਹਰਿ-ਗੋਬਿੰਦਪੁਰੇ ਦੇ ਜੰਗ ਤੋਂ ਪਿਛੋਂ ਬਹੁਤ ਭਾਰੇ ਭਾਰੇ ਲਸ਼ਕਰ ਉਸ ਤੇ (ਗੁਰੂ ਜੀ ਪਰ) ਚੜ੍ਹਾਏ ਗਏ (ਜਿਹਾ ਕਿ ਨਥਾਣੇ ਬੀਸ ਪਚੀਸ ਹਜ਼ਾਰ ਫੌਜ ਲਾਹੌਰੋਂ ਗਈ) ਪਰ ਉਹ ਰਬ ਦੀ ਮਦਦ ਸੇ ਹਰ ਇਕ ਜੰਗ ਵਿਚ ਕਾਮਯਾਬ ਨਿਕਲਿਆ। ਭਾਵ ਗੁਰੂ ਜੀ ਨੂੰ ਹਰ ਮੈਦਾਨ ਵਿਚ ਫਤਹ ਹਾਸਲ ਹੋਈ।

ਨੋਟ—ਅਗੇ ਜਾਕੇ ਗੁਰੂ ਜੀ ਦੀ ਬਹਾਦਰੀ ਬਾਰੇ ਇਸ ਤਰਾਂ ਲਿਖਦਾ ਹੈ। ਬਖਾਤਰ ਮੇ ਰਵੱਦ ਕਿ ਤੇਗ ਅੰਦਾਖਤਨੇ, ਗੁਰੂ ਹਮ ਅਜ਼ ਰਾਹੇ ਅਮੋਜ਼ਾਨੀਦਨ ਬਵੱਦ ਚੇ ਗੁਰੂ ਆਮੋਜ਼ਗਾਰ ਰਾ ਗੋਬਿੰਦ ਵ ਨਾਖਸ਼ਮ। ਮੋਹਸਨ ਫਾਨੀ ਆਖਦਾ ਹੈ ਕਿ ਮੇਰੇ ਚਿਤ ਵਿਚ ਔਂਦਾ ਹੈ, ਕਿ ਗੁਰੂ ਹਰਿਗੋਬਿੰਦ ਜੀ ਤਲਵਾਰ ਭੀ ਸਿਖਾਉਣ ਲਈ (ਟਰੇਂਡ ਕਰਨ ਵਾਸਤੇ) ਹੀ ਵਾਹੁੰਦਾ ਹੈ, ਨਾਕਿ ਗੁਸੇ ਨਾਲ (ਭਾਵ ਕ੍ਰੋਧ ਰਹਿਤ ਹੋਕੇ) ਉਸ ਦਾ ਮੰਤਵ ਹੈ ਕਿ ਗੁਰੂ ਜੀ ਦੀ ਤਲਵਾਰ ਭੀ ਸਿਖਿਆ (ਉਪਦੇਸ਼) ਦਿੰਦੀ ਹੈ। ਕਿਉਂਕ ਗੁਰੂ ਦੇ ਅਰਥ ਭੀ ਸਿਖਿਆ ਦੇਣੇ ਵਾਲਾ ਹਨ।

ਇਕ ਵੇਰ ਮੋਹਸਨ ਫਾਨੀ ਇਹ ਵੇਖ ਸੁਣ ਕੇ ਹੈਰਾਨ ਹੋਇਆ ਕਿ 'ਸ਼ਖਸ਼ੇ ਦੌਰਾਨੇ ਜੰਗ ਤੇਗ ਬਰ ਗੁਰੂ ਅੰਦਾਖਤ ਗੁਰੂ ਰੱਦ ਕਰਦਾ, ਸ਼ਮਸ਼ੀਰਜ਼ਨ ਰਾ ਗੁਫਤ ਚੁਨੀ ਨਮੇਂ ਜ਼ਵੰਦ, ਜ਼ਦਨ ਈ ਅਸਤ ਬਦੇ ਜ਼ਰਬਤ ਕਾਰੇ ਗਨੀਮ ਬਸਾਖਤ। ਉਹ ਆਖਦਾ ਹੈ ਕਿ ਗੁਰੂ ਜੀ ਦੇ ਉਪਰ ਲੜਾਈ ਵਿਚ ਇਕ ਆਦਮੀ ਨੇ ਤਲਵਾਰ ਦਾ ਵਾਰ ਕੀਤਾ, ਅਗੋਂ ਗੁਰੂ ਜੀ ਨੇ ਉਸਦੇ ਤਲਵਾਰ ਦੇ ਵਾਰ ਨੂੰ ਨਿਸਫਲ ਕਰਦਿਆਂ ਹੋਇਆਂ ਆਖਿਆ, ਤਲਵਾਰ ਇਸ ਤਰਾਂ ਨਹੀਂ ਮਾਰੀਦੀ ਅਰਥਾਤ ਮਾਰਦੀ ਇਸ ਤਰਾਂ ਹੈ। ਭਾਵ ਦੁਸ਼ਮਨ ਨੂੰ ਤਲਵਾਰ ਚਲੌਣ ਦੀ ਸਿਖਿਆ ਦਿੰਦੇ ਸਨ। ਗੁਰੂ ਜੀ ਦਾ ਮਨੋਰਥ ਤਲਵਾਰ ਮਾਰਨੀ ਨਹੀਂ ਬਲਕਿ ਤਲਵਾਰ ਚਲੌਣ ਦੀ ਟਰੇਨਿੰਗ ਦੇਣਾ ਸੀ।

ਅਗੇ ਜਾ ਕੇ ਮੋਹਸਨ ਫਾਨੀ ਲਿਖਦਾ ਹੈ ਕਿ ਗੁਰੂ ਹਰਿਗੋਬਿੰਦ ਜੀ ਨੇ ਇਕ ਅਸਤਬਲ ਤਿਆਰ ਕਰਵਾਇਆ ਜਿਸ ਵਿਚ ਅਠ ਸੌ ਘੋੜੇ ਰਖੇ ਗਏ ਤਿੰਨ ਸੌ ਸਵਾਰਾਂ ਦੀ ਫੌਜ ਹਮੇਸ਼ਾ ਗੁਰੂ ਜੀ ਦੀ ਕਮਾਨ ਵਿਚ ਰਹਿੰਦੀ ਸੀ। ਗੁਰੂ ਜੀ ਦੇ ਬਾਡੀਗਾਰਡ ਵਿਚ ਸਠ ਬੰਦੂਕਚੀ ਸਨ ਜੋ ਆਪ ਦੀ ਜ਼ਾਤੀ ਰਖਿਆ ਕਰਦੇ ਸਨ (ਦਬਿਸਤਾਨੇ ਮਜ਼ਾਹਬ ੨੯੪, ੨੯੬ ॥ ੨ ॥ ੨੭੭ ॥ ਕਨਿੰਘਮ ੧੧੬) ਮਃ ਕਨਿੰਘਮ ਅੰਮ੍ਰਿਤਸਰ ਦੀ ਜੰਗ ਬਾਰੇ ਇਸ ਤਰਾਂ ਲਿਖਦਾ ਹੈ। ਗੁਰੂ ਹਰਿਗੋਬਿੰਦ ਜੀ ਦੇ ਪੰਜ ਹਜ਼ਾਰ ਜਵਾਨਾਂ ਨੇ ਸ਼ਾਹੀ ਫੌਜ ਦੇ ਸਤ ਹਜ਼ਾਰ ਜੋਧਿਆਂ ਨੂੰ ਮਾਰ ਮਾਰ ਕੇ ਭਜਾ ਦਿਤਾ (ਕਨਿੰਘਮ ਦਾ ਇਤਿਹਾਸ ਪੰਨਾ ੧੧੯)

ਨੋਟ-ਬੀਬੀ ਵੀਰੋ ਜੀ ਦੀ ਸ਼ਾਦੀ ਦੀ ਤ੍ਰੀਕ ੨੨ ਜੇਠ ਦਸੀ ਹੈ ਅਰ ਹਮਲਾ ੧੩ ਜੇਠ ਨੂੰ ਹੋਇਆ। ਜਹਾਂਗੀਰ ੧੬੮੪ (੧੬੨੭ ਈਃ) ਨੂੰ ਚਾਲੇ ਪਾ ਗਿਆ ਸੀ। ਸ਼ਾਹਜਹਾਨ ੧੬੨੮ ਈਃ ਨੂੰ ਆਗਰੇ ਵਿਖੇ ਰਾਜ ਗੱਦੀ ਪਰ ਬੈਠਿਆ। ਮੋਹਸਨ ਫਾਨੀ ਕਰਤਾ ਦਬਿਸਤਾਨੈ ਮਜ਼ਾਹਿਬ ਲਿਖਦਾ ਹੈ। ਊਰਾ ਬਾਅਫਵਾ ਜੇ ਹਜਰਤੇ ਜਲੇ ਇਲਾਹੀ ਬਰ ਸਰੇ ਊ ਰਫਤੰਦ ਮਹਾਰ ਬਾ ਵਾਕੇ ਸ਼ੁਦ। ਇਸਦਾ ਮੱਤਵ ਹੈ ਅੰਮ੍ਰਿਤਸਰ ਵਾਲਾ ਹਮਲਾ ਸ਼ਾਹਜਹਾਨ ਦੇ ਨੌਕਰਾਂ ਦੇ ਝਗੜੇ ਨਾਲ ਹੋਇਆ, ਜੋ ਬਾਦਸ਼ਾਹ ਦੇ ਹੁਕਮ ਨਾਲ ਪੰਜਾਬ ਦੇ ਦੌਰੇ ਵਿਖੇ ਸਨ। ਬਾਦਸ਼ਾਹ ਦਾ ਇਸ ਹਮਲੇ ਨਾਲ ਸਬੰਧ ਨਹੀਂ ਸੀ। ਪਰ ਬਾਦਸ਼ਾਹ ਦੇ ਇਸ਼ਾਰੇ ਬਿਨਾਂ ਮੁਖਲਸ ਖਾਂ ਨੂੰ ਜੰਗ ਕਰਨ ਦਾ ਹੱਕ ਕੀ ਸੀ ? ਸ੍ਰੀ ਮਾਤਾ ਗੰਗਾ ਜੀ ਗੁਰੂ ਜੀ ਦੇ ਜੰਗਾਂ ਜੁਧਾਂ ਨੂੰ ਨਹੀਂ ਵੇਖ ਸਕੇ। ਜਿਸ ਵੇਲੇ ਗੁਰੂ ਜੀ ਦਿਲੀ ਵਲੋਂ ਆਏ ਸਨ ਮਾਤਾ ਜੀ ਨੇ ਬਾਬਾ ਬਕਾਲੇ ਵਿਖੇ ਸੰਮਤ ੧੬੭੯ ਬਿਃ ਨੂੰ ਚਲਾਣਾ ਕੀਤਾ। ਗੁਰੂ ਜੀ ਨੇ ਆਪਣੀ ਹਥੀਂ ਮ੍ਰਿਤਕ ਸੰਸਕਾਰ ਕੀਤਾ।

## ਹਰਿ ਗੋਬਿੰਦ ਪੁਰੇ ਦਾ ਜੰਗ

ਗੁਰੂ ਪੰਚਮ ਪਾਤਸ਼ਾਹ ਨੇ ਬਿਆਸਾ ਦੇ ਕਿਨਾਰੇ ਪਰ ਇਹ ਨੱਗਰ ਜਮੀਨ ਮੁਲ ਲੈ ਕੇ ਆਪਣੇਸਾਹਿਬ ਜ਼ਾਦੇ ਹਰਿਗੋਬਿੰਦ ਸਾਹਿਬ ਦੇ ਨਾਮ ਪਰ ਵਸਾਇਆ ਸੀ, ਗੁਰੂ ਜੀ ਦੀ ਸ਼ਹੀਦੀ ਤੇ ਜਾਇਦਾਦ ਜ਼ਬਤੀ ਪਰ ਚੰਦੂ ਦੇ ਰਿਸ਼ਤੇਦਾਰ ਭਗਵਾਨ ਦਾਸ ਘੇਰੜ ਖਤਰੀ ਨੇ ਇਸ ਪਰ ਕਬਜ਼ਾ ਕਰ ਲਿਆ ਸੀ, ਭਗਵਾਨ ਦਾਸ ਸਰਕਾਰੀ ਨੌਕਰ ਸੀ ਗੁਰੂ ਜੀ ਚਾਹੁੰਦੇ ਸਨ, ਮੁੜ ਇਥੇ ਸਿੱਖਾਂ ਨੂੰ ਆਬਾਦ ਕੀਤਾ ਜਾਵੇ, ਇਥੇ ਦੀਵਾਨ ਲਾਇਆ ਭਗਵਾਨ ਦਾਸ ਨੇ ਉਥੇ ਸਿੱਖਾਂ ਨੂੰ ਅਬਾ ਤਬਾ ਕਿਹਾ ਤੇ ਹਕੂਮਤ ਦਾ ਜੋਰ ਜਤਾਇਆ, ਗੁਰੂ ਜੀ ਨੇ ਉਸ ਨੂੰ ਸਮਝਾਇਆ ਕਿ ਇਹ ਪਿੰਡ ਪਿਤਾ ਜੀ ਦੀ ਜ਼ਰਖ੍ਰੀਦ ਹੈ, ਪਰ ਓਹ ਬਹੁਤ ਉਲਟਾ ਪਿਆ ਤੇ ਅਰਲ ਬਰਲ ਬਕਿਆ। ਆਪਣੇ ਪਖੀਆਂ ਨੂੰ ਲਿਆ ਕੇ ਤੰਬੂ ਪੁਟਣ ਲਗਾ ਤੇ ਸਿੱਖ ਦੀਵਾਨ ਵਿਖੇ ਇਟਾਂ ਮਾਰੀਆਂ, ਅੰਤ ਸਿੱਖਾਂ ਨੇ ਭਗਵਾਨ ਦਾਸ ਨੂੰ ਚੁਕਕੇ ਦਰਿਆ ਵਿਖੇ ਸੁੱਟ ਦਿਤਾ।

ਨੋਟ–ਇਸ ਨਗਰ ਦਾ ਨਾਮ ਗੋਬਿੰਦ ਪੁਰਾ ਤੇ ਹਰਿਗੋਬਿੰਦ ਪੁਰਾ ਦੋਵੇਂ ਨਾਮ ਲਿਤੇ ਜਾਂਦੇ ਹਨ। ਪੰਚਮ ਗੁਰੂ ਜੀ ਨੇ ਇਹ ਨੱਗਰ ਸੰਮਤ ੧੬੫੨ ਬਿਃ ਨੂੰ ਬਿਆਸਾ ਦੇ ਕਿਨਾਰੇ ਵਸਾਇਆ ਸੀ। ਜ਼ਿਲਾ ਗੁਰਦਾਸ ਪੁਰ ਤਹਿਸੀਲ ਵਟਾਲਾ ਹੈ। ਛੀਵੇਂ ਗੁਰੂ ਜੀ ਸੰਮਤ ੧੬੮੭ ਬਿਃ ਨੂੰ ਇਥੇ ਪਹੁੰਚੇ ਸਨ। ਗੁਰਦੁਆਰਾ ਦਮਦਮਾਂ ਸਾਹਿਬ ਹੈ, ਵੈਸਾਖੀ ਦਾ ਮੇਲਾ ਹੁੰਦਾ ਹੈ।

ਪਿਛੋਂ ਉਸਦਾ ਪੁਤਰ ਰਤਨ ਚੰਦ ਤੇ ਚੰਦੂ ਦੇ ਭ੍ਰਾਤਾ ਲਾਲ ਚੰਦ ਦਾ ਪੁਤਰ ਕਰਮ ਚੰਦ ਅਬਦੁੱਲਾ ਖਾਂ ਫੌਜਦਾਰ ਜਾਲੰਧਰ ਦੇ ਪੈਰੀਂ ਜਾ ਡਿਗੇ ਤੇ ਉਸ ਤੋਂ ਸਹਾਇਤਾ ਮੰਗੀ, ਤਾਂਕਿ ਉਹ ਗੁਰੂ ਜੀ ਨੂੰ ਹਰਿਗੋਬਿੰਦ ਪੁਰੇ ਵਿਚੋਂ ਕਢ ਦੇਣ ਤੇ ਫੜਕੇ ਬਾਦਸ਼ਾਹ ਦੇ ਪਾਸ ਭੇਜਕੇ ਇਨਾਮ ਲੈਣ। ਅਬਦੁੱਲਾਖਾਂ (ਸੂਬਾ ਜਾਲੰਧਰ) ਝਟ ਹੀ ਕਈ ਹਜ਼ਾਰ ਪਿਆਦਾ ਤੇ ਸਵਾਰ ਫੌਜ ਸਮੇਤ ਚੜ੍ਹ ਆਇਆ। ਇਸ ਵੇਲੇ ਗੁਰੂ ਜੀ ਪਾਸ ਬਹੁਤ ਥੋੜੇ ਸਿਖ ਸਿਪਾਹੀ ਸਨ। ਪਤਾ ਲਗਣ ਪਰ ਗੁਰੂ ਜੀ ਨੇ ਆਲੇ ਦੁਆਲੇ ਦੇ ਪਿੰਡਾਂ ਵਿਚ ਹੁਕਮ ਨਾਮੇ ਘਲ ਕੇ ਸਿਖਾਂ ਨੂੰ ਇਕਠੇ ਕਰ ਲਿਆ। ਇਧਰੋਂ ਅਬਦੁੱਲਾ ਭੀ ੧੭ ਅਸੂ ਸੰਮਤ ੧੬੮੭ ਨੂੰ ਲੌਢੇ ਵੇਲੇ ਦਰਿਆ ਬਿਆਸਾ ਨੂੰ ਵਜ਼ੀਰਕੇ ਪੱਤਣ ਤੋਂ ਪਾਰ ਕਰਕੇ ਆ ਪਹੁੰਚਿਆ ਤੇ

ਗੁਰੂ ਜੀ ਦੀ ਸੈਨਾਂ ਪਰ ਹੱਲਾ ਬੋਲ ਦਿਤਾ। ਦੋਨੋਂ ਪਾਸਿਆਂ ਵਲੋਂ ਤਿੰਨ ਦਿਨ ਤਕ ਬੜੇ ਘਮਸਾਨ ਦਾ ਯੁਧ ਹੁੰਦਾ ਰਿਹਾ ਤੇ ਬਹੁਤ ਨੁਕਸਾਨ ਹੋਇਆ। ਅੰਤ ਨੂੰ ਅਬਦੁੱਲਾ ਖਾਂ ਤੇ ਉਸਦੇ ਬਹੁਤ ਸਾਰੇ ਸਰਦਾਰ ਮੈਦਾਨ ਜੰਗ ਵਿਚ ਰਹੇ ਤੇ ਸਿਖਾਂ ਦੀ ਫਤਹ ਹੋਈ। ਬਹੁਤ ਸਾਰਾ ਜੰਗ ਦਾ ਸਾਮਾਨ ਵੀ ਹਥ ਆਇਆ।

ਨੋਟ—ਹਰਿਗੋਬਿੰਦਪੁਰੇ ਦੇ ਜੰਗ ਵਿਚ ਹਕੂਮਤ ਨੇ ਜਾਣ ਲਿਆ ਕਿ ਗੁਰੂ ਸਾਹਿਬਾਨ ਦਾ ਜਿਤਣਾ ਸਾਡੀ ਤਾਕਤੋਂ ਬਾਹਰ ਹੈ ਇਹ ਜੰਗ ਸੰਮਤ ੧੬੯੭ ਦੀ ਮੰਨੀ ਗਈ ਹੈ। ਟਾਕਰਾ ੧੭ ਅਸੂ ਦੀ ਸ਼ਾਮ ਨੂੰ ਹੋਇਆ। ਸ਼ੇਰ ਅਹਿਮਦ ਅਕਬਰ ਖਾਨ, ਇਮਾਮ ਬਖਸ਼, ਬੈਹਰਾਮ ਖਾਨ ਸਰਦਾਰ ਜੰਗ ਤੋਂ ਪਹਿਲਾਂ ਬਹੁਤ ਹੰਕਾਰੇ ਸਨ। ਅਬਦੁਲ ਖਾਨ ਜ਼ਾਲੰਧਰੀ ਆਪਣੇ ਪੁਤਰਾਂ ਨਬੀ ਬਖਸ਼ ਤੇ ਰਹੀਮ ਖਾਂ ਨੂੰ ਭੀ ਲਿਆਇਆ। ਸਿਖਾਂ ਵਲੋਂ ਫੌਜੀ ਜਰਨੈਲ ਭਾਈ ਕਲਿਆਣਾ, ਪਿਰਾਗਾ, ਜਟੂ, ਮਥਰਾ, ਤੋਤਾ, ਬਿਧੀ ਚੰਦ ਆਦਿ ਸਨ। ਤੁਰਕੀ ਫੌਜ ਛੀ ਸਤ ਹਜ਼ਾਰ ਸੀ, ਪਹਿਲੇ ਹਥ ਭਾਈ ਮਥਰੇ ਨੇ ਬੈਹਰਾਮ ਖਾਨ ਨੂੰ ਪਾਰ ਬੁਲਾਇਆ। ਦੂਜੇ ਦਿਨ ਅਲੀ ਨੂੰ ਮਾਰਕੇ ਸ਼ਹੀਦੀ ਪਾਈ, ਤੀਜੇ ਦਿਨ ਭਾਈ ਭਗਤੂ, ਗੱਜਣ, ਪਰਸੂ, ਸਕਤੂ, ਭਾਮਾਂ, ਤੋਤਾ ਆਦਿ ਸੂਰਬੀਰ ਸੈਂਕੜਿਆਂ ਨੂੰ ਮਾਰਕੇ ਸ਼ਹੀਦ ਹੋਏ। ਫੇਰ ਕੀ ਸੀ ਗੁਰੂ ਜੀ ਨੇ ਇਕਦਮ ਤੀਰ ਕਮਾਨ ਪਕੜ ਕੇ ਤੁਰਕੀ ਸੈਨਾ ਸਰਦਾਰ ਚਿੱਤ ਕਰ ਦਿਤੇ। ਸ਼ਾਹੀ ਸੈਨਾ ਨੂੰ ਭਾਜੜਾਂ ਪੈ ਗਈਆਂ, ਤੁਰਕੀ ਸੈਨਾ ਦੇ ਮੁਰਦੇ ਖੂਹ ਪੁਟਕੇ ਦਬਾਏ ਗਏ, ਸਿੱਖਾਂ ਦੀਆਂ ਦੇਹਾਂ ਚੰਡੋ ਦੀ ਭੇਟਾ ਕਰਕੇ ਉਥੇ ਦਮਦਮਾ ਕਾਇਮ ਕੀਤਾ ਜੋ ਅਜ ਤੀਕਰ ਮੌਜੂਦ ਹੈ।

ਨੋਟ—ਇਹ ਜੰਗ ਸ਼ਾਹਜਹਾਨ ਦੇ ਹੁਕਮ ਨਾਲ ਲੜੀ ਗਈ, ਹਰਗੋਬਿੰਦ ਪੁਰੇ ਦੀ ਛੇੜ ਛਾੜ ਹਕੂਮਤ ਨੇ ਆਪ ਕਰਵਾਈ ਸੀ, ਤਾਂ ਕਿ ਸਿੱਖ ਕਿਧਰੇ ਕੱਠੇ ਹੋਕੇ ਵਸ ਨਾ ਜਾਣ।

## ਮਾਲਵੇ ਵਿਖੇ ਲਹਿਰੇ ਦਾ ਯੁੱਧ

ਭਾਈ ਬਿਧੀ ਚੰਦ ਦੇ ਇਸ ਤਰਾਂ ਘੋੜੇ ਲੈ ਜਾਣ ਕਰਕੇ ਸੂਬੇਦਾਰ ਕਾਸਮਬੇਗ ਦੇ ਤਨ ਮਨ ਨੂੰ ਲਗ ਗਈ। ਉਸੇ ਵੇਲੇ ਬਾਦਸ਼ਾਹ ਤੋਂ ਮਨਜ਼ੂਰੀ ਲੈਕੇ ਮਿਰਜ਼ਾ ਕਮਰਬੇਗ ਖਾਂ ਸੈਨਾਨੀ ਤੇ ਲਲਾਬੇਗ ਖਾਂ ਨੂੰ ੨੨੦੦੦ (ਬਾਈ ਹਜ਼ਾਰ) ਫੌਜ ਦੇਕੇ ਗੁਰੂ ਜੀ ਦੇ ਫੜਨ ਲਈ ਹੁਕਮ ਦੇ ਦਿਤਾ। ਗੁਰੂ ਜੀ ਨੂੰ ਇਸ ਦਾ ਪਤਾ ਹੋਣ ਪਰ ਝੱਟ ਤਿਆਰੀ ਦਾ ਨਗਾਰਾ ਵਜਾ ਦਿੱਤਾ। ਨਥਾਣੇ ਤੋਂ ਤਿੰਨ ਕੋਹ, ਲਹਿਰੇ ਦੇ ਮੁਕਾਮ ਤੇ ਇਕ ਜਲ ਦੀ ਢਾਬ ਦੇ ਕਿਨਾਰੇ, ਜਿਥੇ ਚਾਰੇ ਪਾਸੀਂ ਦਸ ਦਸ ਕੋਹ ਤਕ ਰੇਤ ਦੇ ਟਿੱਬੇ ਸਨ ਤੇ ਉਸ ਤੇ ਉਸ ਸਮੇਂ ਪਾਣੀ ਦਾ ਨਾਉਂ ਨਿਸ਼ਾਨ ਤੱਕ ਵੀ ਨਹੀਂ ਸੀ, ਰਣਭੂਮੀ ਪਸੰਦ ਕਰਕੇ, ਜਾ ਡੇਰੇ ਲਾਏ। ਜਿਉਂ ਜਿਉਂ ਇਸ ਯੁੱਧ ਦੀ ਤਿਆਰੀ ਦੀ ਖਬਰ ਮਾਲਵੇ ਦੇ ਸਿੱਖਾਂ ਨੂੰ ਹੁੰਦੀ ਗਈ, ਉਹ ਦੂਰ ਨੇੜੇ ਤੋਂ ਸ਼ਸਤ੍ਰ ਘੋੜੇ ਆਦਿ ਲੈਕੇ ਹਾਜ਼ਰ ਹੁੰਦੇ ਗਏ। ਨਾਲ ਹੀ ਰਸਦ ਤੇ ਹੋਰ ਸਮਾਨ ਜਮਾ ਕਰਕੇ ਜੰਗ ਦੀ ਪੂਰੀ ਪੂਰੀ ਤਿਆਰੀ ਕਰ ਲਈ ਗਈ। ਇਤਨੇ ਸਮੇਂ ਵਿਚ ਸ਼ਾਹੀ ਫੌਜ ਭੀ ਗੁਰੂ ਜੀ ਦੀ ਭਾਲ ਕਰਦੀ ਆ ਪਹੁੰਚੀ। ੧੭ ਪੋਹ ਸੰਮਤ ੧੬੮੮ ਬਿ: ਨੂੰ ਦੁਵੱਲੀ ਸੈਨਾਂ ਆਮ੍ਹੋ ਸਮ੍ਹਣੇ ਹੋਈਆਂ। ਸਾਰਾ ਦਿਨ ਬੜੀ ਸਖਤ ਲੜਾਈ ਹੁੰਦੀ ਰਹੀ। ਸਿੱਖਾਂ ਨੇ ਵਿਰੋਧੀ ਸੈਨਾਂ ਨੂੰ ਮਾਰ ਕੇ ਸੱਥਰ ਲਾ ਦਿੱਤੇ ਤੇ ਬੇਅੰਤ ਕਟਾ ਵੱਢ ਹੋਈ। ਪਾਣੀ ਨਾ ਮਿਲਣ ਕਰਕੇ ਸ਼ਾਹੀ ਫੌਜ ਘਬਰਾ ਗਈ ਤੇ ਉੱਪਰੋਂ ਰਾਤ ਪੈ ਗਈ। ਸਿਆਲੇ ਦਾ ਮੌਸਮ ਹੋਣ ਕਰਕੇ ਸਿਪਾਹੀਆਂ ਦੇ ਕੋਰੜੂ ਬਣ ਗਏ। ਦੇਸ਼ ਬਿਗਾਨਾ ਹੋਣ ਕਰਕੇ ਵਿਰੋਧੀਆਂ ਦਾ ਬਹੁਤ ਬੁਰਾ ਹਾਲ ਹੋਇਆ ਤੇ ਉਨ੍ਹਾਂ

ਦੇ ਛੱਕੇ ਛੁਟ ਗਏ, ਪ੍ਰੰਤੂ ਸਿੱਖ ਚੱਪਾ ਚੱਪਾ ਧਰਤੀ ਦੇ ਜਾਣੂ ਸਨ। ਭਾਵੇਂ ਪਠਾਣ ਬੜੇ ਤੀਰਅੰਦਾਜ਼, ਲੜਾਕੇ ਤੇ ਪ੍ਰਸਿੱਧ ਸਿਪਾਹੀ ਸਨ, ਪਰ ਸਿੱਖਾਂ ਦੇ ਜੋਸ਼ ਨੇ ਉਨ੍ਹਾਂ ਦੀਆਂ ਸੱਤੇ-ਸੁਧਾਂ ਭੁਲਾ ਦਿਤੀਆਂ। ਤੁਰਕ ਤਾਂ ਜਾਨਾਂ ਬਚਾ ਬਚਾ ਕੇ ਲੜਦੇ ਸਨ, ਪ੍ਰੰਤੂ ਇਧਰੋਂ ਸਿਦਕੀ ਸਿੱਖ ਕੇਵਲ ਸ਼ਹੀਦੀਆਂ ਪ੍ਰਾਪਤ ਕਰਨ ਲਈ ਹੀ ਘਰੋਂ ਆਏ ਸਨ। ਅੰਤ ਦੋਨੋਂ ਸਿਪਾਹ-ਸਾਲਾਰ ਗੁਰੂ ਜੀ ਦੇ ਹੱਥੋਂ ਖੰਡੇ ਨਾਲ ਕਤਲ ਹੋਏ। ਇਨ੍ਹਾਂ ਦਾ ਡਿੱਗਣਾ ਹੀ ਸੀ, ਕਿ ਸ਼ਾਹੀ ਫੌਜ ਵਿਚ ਭਾਜੜ ਪੈ ਗਈ। ਜਾਨਾਂ ਬਚਾਕੇ ਸਭ ਨੱਠ ਗਏ ਤੇ ਲਾਹੌਰ ਪਹੁੰਚ ਕੇ ਦਮ ਲਿਆ। ਸੈਂਕੜੇ ਤੰਬੂ, ਹਥਿਆਰ, ਦਾਰੂ ਸਿੱਕਾ ਤੇ ਜੰਗ ਦਾ ਹੋਰ ਸਾਮਾਨ ਪਿੱਛੇ ਰਹਿ ਗਿਆ, ਜੋ ਗੁਰੂ ਜੀ ਦੇ ਹੱਥ ਆਇਆ।

ਗੁਰੂ ਜੀ ਨੇ ਸ਼ਹੀਦ ਸਿੱਖਾਂ ਦੀਆਂ ਲੋਥਾਂ ਨੂੰ ਇਕੱਠੇ ਕਰਵਾਕੇ ਸਸਕਾਰ ਕਰਵਾਇਆ ਤੇ ਮੁਸਲਮਾਨ ਮੁਰਦਿਆਂ ਨੂੰ ਦਬਵਾ ਦਿੱਤਾ ਤੇ ਜ਼ਖਮੀਆਂ ਨੂੰ ਉਠਵਾਕੇ ਉਨ੍ਹਾਂ ਦਾ ਇਲਾਜ ਕਰਵਾਇਆ। ਮੁਸਲਮਾਨਾਂ ਦੀ ਮੱਲ੍ਹਮ ਪੱਟੀ ਤੇ ਹੋਰ ਸਭ ਕੁਝ ਖਾਣ ਪੀਣ ਆਦਿ ਸਿੱਖਾਂ ਜਿਹਾ ਹੀ ਹੁੰਦਾ ਰਿਹਾ। ਉਨ੍ਹਾਂ ਦੇ ਰਾਜ਼ੀ ਹੋਣ ਪਰ ਖਰਚ ਦੇਕੇ ਉਨ੍ਹਾਂ ਨੂੰ ਵਾਪਸ ਲਾਹੌਰ ਭੇਜ ਦਿੱਤਾ ਗਿਆ। ਇਸ ਯੁਧ ਵਿਚ ੧੨੭੩ ਸਿੱਖ ਤੇ ੧੯੦੦੦ ਦੇ ਲਗ ਪਗ ਮੁਸਲਮਾਨ ਕੰਮ ਆਏ। ਇਸ ਪਿਛੋਂ ਸ਼ਾਹੀ ਸੈਨਾ ਨੂੰ ਗੁਰੂ ਜੀ ਨਾਲ ਯੁੱਧ ਕਰਨ ਦਾ ਹੌਂਸਲਾ ਨਾ ਪਿਆ। ਇਸ ਜੰਗ ਵਿਚ ਭਾਈ ਜੇਠਾ, ਕਟਾਰਾ ਭੇਮਾਂ ਆਦਿ ਬਹਾਦਰ ਸ਼ਹੀਦ ਹੋਏ।

## ਜਾਣ ਪਛਾਣ

ਗੁਰੂ ਸਰ ਮਰਾਝ ਦੀ ਜੰਗ ਭੀ ਇਸੇ ਨੂੰ ਆਖਦੇ ਹਨ। ਸੰਮਤ ੧੬੯੪ ਵਿਚ ਗੁਰੂ ਜੀ ਮਰਾੜ ਆਬਾਦ ਕੀਤਾ ਸੀ। ਇਸ ਜੰਗ ਵਿਚ ਜੋਧ ਰਾਇ ਕਾਂਗੜ ਨੇ ਆਪਣੇ ਭਾਈ ਸਲੇਮ ਸ਼ਾਹ ਨੂੰ ਆਪਣੀ ਸਿਪਾਹ ਦੇ ਕੇ ਗੁਰੂ ਜੀ ਪਾਸ ਘੱਲਿਆ ਸੀ ਸ਼ਾਹੀ ਫੌਜ ਪੈਂਤੀਸ ਹਜ਼ਾਰ ਕੱਠੀ ਹੋ ਗਈ ਸੀ, ਇਹ ਜੰਗ ਛੀ ਮੀਲਾਂ ਵਿਚ ਹੋਈ, ਲਲਾ ਬੇਗ ਦੇ ਤਿੰਨ ਪੁੱਤ੍ਰ ਕਾਸਮ ਬੇਗ, ਸਮਸ਼ ਬੇਗ, ਇਨ੍ਹਾਂ ਦੇ ਨਾਲੇ ਲਲਾ ਬੇਗ ਦਾ ਮਾਮਾ ਕਾਬਲ ਬੇਗ ਮਾਰਿਆ ਗਿਆ। ਅਖੀਰ ਲਲਾ ਬੇਗ ਦੇ ਮਰਨ ਸਾਰ ਸ਼ਾਹੀ ਫੌਜ ਪਿੱਛੇ ਨੂੰ ਨੱਠ ਉੱਠੀ, ਗੁਰੂ ਜੀ ਨੇ ਹੁਕਮ ਦਿਤਾ ਭੱਜੇ ਜਾਂਦੇ ਕਿਸੇ ਨੂੰ ਨਹੀਂ ਮਾਰਨਾ।

ਮਾਲਵੇ ਵਿਖੇ ਨਥਾਣੇ ਦੇ ਲਾਗੇ ਜੋ ਜੰਗ ਹੋਈ ਇਹ ਮਾਰਕੇ ਦੀ ਜੰਗ ਇਕ ਦੂ ਕਰਨੇ ਵਾਲੀ ਸੀ। ਬਾਦਸ਼ਾਹ ਨੇ ਆਪ ਲਾਹੌਰ ਪਹੁੰਚਕੇ, ਲਲਾ ਬੇਗ ਕਾਬਲੀ ਦੀ ਕਮਾਨ ਹੇਠਾਂ ਬੀਸ ਹਜ਼ਾਰ, ਨਾਮੀ ਸਿਪਾਹੀ ਤੇ ਉਨ੍ਹਾਂ ਦੇ ਅਫਸਰ ਗਿਣਵੇਂ ਸੂਰਮੇ ਘੱਲੇ ਸਨ। ਲਲਾ ਬੇਗ ਦਾ ਭਾਈ ਕਮਰ ਬੇਗ ਤਕੜਾ ਲੜਾਕਾ ਸੀ। ਘੱਲੀ ਗਈ ਫੌਜਾਂ ਵਿਚ ਜਿਆਦਾ ਕਰਕੇ, ਯੂਸਫ ਜ਼ਈ, ਗੁਲ ਜ਼ਈ, ਦਾਊਦ ਜ਼ਈ ਅਬਦਾਲੀ ਕੌਮ ਦੇ ਬਹਾਦਰ ਸਨ ਲਾਹੌਰ ਤੋਂ ਫੌਜਾਂ ਦੀ ਆਮਦ ਦੀਆਂ ਖਬਰਾਂ ਗੁਰੂ ਜੀ ਪਾਸ ਪਹੁੰਚ ਰਹੀਆਂ ਸਨ। ਗੁਰੂ ਜੀ ਪਾਸ ਉਸ ਵੇਲੇ ਤਿੰਨ ਕੁ ਹਜ਼ਾਰ ਸਿੱਖ ਬਹਾਦਰ ਸਨ। ਹਜ਼ਾਰ ਕੁ ਦੀ ਫੌਜ ਰਾਇ ਜੋਧ ਪਾਸ ਸੀ, ਬੀਸ ਹਜ਼ਾਰ ਦੇ ਮੁਕਾਬਲੇ ਪਰ ਘੱਟ ਫੌਜ ਹੋਣੇ ਕਰਕੇ ਰਾਇ ਜੋਧ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਘਟ ਫੌਜ ਹੋਣ ਕਰਕੇ ਇਧਰ ਉਧਰ ਹੋ ਜਾਣਾ ਠੀਕ ਹੈ। ਆਪ ਖੁਲੇ ਮੈਦਾਨ ਵਿਚ ਨਿਕਲਕੇ ਸ਼ਾਹੀ ਫੌਜ ਨੂੰ ਖੁਆਰ ਕਰੋ। ਗੁਰੂ ਜੀ ਨੇ ਫੁਰਮਾਇਆ ਕਿ ਹਕੂਮਤ ਨਾਲ ਧਰਮ

ਯੁਧ ਜ਼ਰੂਰ ਹੋਕੇ ਰਹੇਗਾ। ਜ਼ਾਲਮ ਬਿਨਾ ਤਲਵਾਰ ਦੇ ਸ਼ਾਤ ਨਹੀਂ ਹੁੰਦੇ। ਜਿਸ ਪਰ ਜੋਧ ਰਾਇ ਨੇ ਆਪਣੀ ਫੌਜ ਭੀ ਦਿਤੀ ਤੇ ਫੈਸਲਾ ਹੋਇਆ, ਕਿ ਪਾਣੀ ਵਾਸਤੇ ਕਾਰੂ ਨਾਥ ਦੀ ਢਾਬ ਰੋਕ ਲਵੋ ਦੁਸ਼ਮਣਾਂ ਨੂੰ ਹੋਰ ਕਿਧਰੇ ਪਾਣੀ ਨਹੀਂ ਮਿਲਣਾ। ਕਾਰੂ ਨਾਥ ਗੁਰੂ ਜੀ ਦਾ ਸ਼ਰਧਾਲੂ ਸੀ। ਗੁਰੂ ਜੀ ਨੇ ਸਾਰੇ ਮਾਲਵੇ ਵਿੱਚ ਧਰਮਯੁਧ ਲਈ ਚਾਰੇ ਪਾਸੀਂ ਹੁਕਮ ਨਾਮੇ ਘਲੇ ਪਿੰਡਾਂ ਵਿਚੋਂ ਧਾਰੀਵਾਲ, ਗਿੱਲ, ਸਿਧੂ, ਭੁਲਰ, ਬੈਰਾੜ, ਦੁਲਟ, ਰੰਧਾਵੇ, ਚਾਹਲ, ਸੰਧੂ, ਢਿਲੋਂ, ਬੜੈਂਚ, ਆਦਿ ਮਲਵਈ ਬਹਾਦਰ, ਆਪੋ ਆਪਣੇ ਸ਼ਸਤਰ ਅਸਤਰ ਲੈਕੇ ਨਿਕਲੇ ਅਰ ਇਹ ਸਾਰੇ ਜਥੇ ਸ਼ਹੀਦੀਆਂ ਪੈਣ ਦਾ ਪੁਨ, ਕਰਕੇ ਗੁਰੂ ਜੀ ਦੀਆਂ ਫੌਜਾਂ ਨਾਲ ਆ ਮਿਲੇ। ਅਰ ਮਾਲਵੇ ਦੇ ਮਸੰਦ, ਭਾਈ ਡਰੋਲੀ ਨਗ, ਬਹਿਲੋ ਕੇ, ਭਗਤੂ ਕੇ, ਭੂਪਾ, ਸ਼ਰਨਾ ਕਲਿਆਣਾ ਪੰਜਾਬਾ ਆਦਿ ਸਾਰੇ ਆਪੋ ਆਪਣੇ ਜਥੇ ਲੈਕੇ ਪਹੁੰਚ ਗਏ। ਢੋਲ ਬਜਾ ਕੇ ਪਿੰਡਾਂ ਦੇ ਜਥੇ ਪਹੁੰਚੇ। ਸ਼ਾਹੀ ਫੌਜ ਨਾਲ, ਰਾਏਕੋਟੀਏ ਰਾਜਪੂਤ ਮੁਸਲਮਾਨ, ਹਲਵਾਰੇ ਦੇ ਰੰਗੜ ਮਿਲਕੇ ਜੰਗ ਹਿਤ ਆਏ। ਇਸ ਜੰਗ ਵਿਚ ਸ਼ਾਹੀ ਫੌਜ ਦੀ ਅੱਠ ਦਸ ਹਜ਼ਾਰ ਸਿਪਾਹ ਮਰੀ, ਲਾਲਾਂ ਬੇਗ ਕਾਮ ਬੇਗ ਆਦਿ ਗੁਰੂ ਜੀ ਦੇ ਹਥੋਂ ਮਾਰੇ ਗਏ। ਇਹ ਜੰਗ ੧੬ ਮੱਘਰ ਸੰਮਤ ੧੬੯੮ ਬਿਃ ਨੂੰ ਫਤਹ ਹੋ ਗਈ। ਗੁਰੂ ਜੀ ਨੇ ਮੁਸਲਮਾਨ ਫਟੜਾਂ ਨੂੰ ਰਾਜ਼ੀ ਕਰਕੇ ਲਾਹੌਰ ਘਲਿਆ ਨੱਠੀ ਹੋਈ ਫੌਜ ਲਾਹੌਰ ਨੂੰ ਚਲੀ ਗਈ ਬਾਦਸ਼ਾਹ ਇਹ ਵੇਖਕੇ ਬਹੁਤ ਮਾਯੂਸ ਹੋਕੇ ਘਬਰਾਇਆ। ਸਾਰੇ ਅਹਿਲਕਾਰਾਂ ਨੇ ਸਲਾਹ ਦਿਤੀ, ਗੁਰੂ ਜੀ ਨਾਲ ਜੰਗ ਕਰਨਾ ਠੀਕ ਨਹੀਂ ਹੈ, ਉਸ ਵਿਚ ਅਤੇ ਖੁਦਾ ਵਿਚ ਕੋਈ ਭੇਦ ਨਹੀਂ। ਗੁਰੂ ਜੀ ਪਾਸੋਂ ਕੋਈ ਕਿਲਾ ਮੁਲਕ ਨਹੀਂ ਮਿਲਣਾ। ਨਾ ਹੀ ਗੁਰੂ ਜੀ ਰਾਜ ਕਰਨ ਦੇ ਚਾਹਵਾਨ ਹਨ, ਫੌਜ ਨੂੰ ਉਨ੍ਹਾਂ ਪਾਸੋਂ ਮਰਵੌਣਾਂ ਤੇ ਦੌਲਤ ਖਰਚ ਕਰਨੀ ਗਲਤੀ ਹੈ। ਇਸ ਲਈ ਹੋਰ ਫੌਜ ਘਲਕੇ ਜੰਗ ਕਰਨਾ ਠੀਕ ਨਹੀਂ ਹੈ ਇਸ ਤਰਾਂ ਦਾ ਫੈਸਲਾ ਕਰ ਲਿਆ, ਗੁਰੂ ਜੀ ਸ਼ਾਹੀ ਹੋਰ ਫੌਜ ਦੀ ਉਡੀਕ ਵਿਚ ਬੀਸ ਦਿਨ ਕਾਂਗੜ ਅਟਕੇ, ਉਡੀਕਦੇ ਰਹੇ ਪਰ ਉਨ੍ਹਾਂ ਨੂੰ ਪਤਾ ਲਗ ਗਿਆ ਕਿ ਹਕੂਮਤ ਦੇ ਦੰਦ ਖਟੇ ਹੋ ਚੁਕੇ ਹਨ ਇਸ ਕਰਕੇ ਗੁਰੂ ਜੀ ਕੀਰਤ ਪੁਰ ਚਲੇ ਗਏ। ਰਾਇ ਜੋਧ ਨੇ ਬੇਨਤੀ ਕੀਤੀ ਕਿ ਮੈਂ ਰਹਿੰਦੀ ਉਮਰ ਗੁਰੂ ਜੀ ਦੇ ਚਰਨਾਂ ਵਿਚ ਬਤੌਣਾ ਚਾਹੁੰਦਾ ਹਾਂ ਗੁਰੂ ਜੀ ਨੇ ਉਸਨੂੰ ਆਤਮ ਗਿਆਨੀ ਬਣਾਕੇ ਘਰੇ ਵਿਚ ਰਹਿਣ ਲਈ ਉਪਦਸ਼ਿਆ। ਗੁਰੂ ਜੀ ੧੭ ਫਗਣ ਨੂੰ ਕਾਂਗੜ ਤੋਂ ਚਲਕੇ ਮਲਾ, ਖਾਈ, ਛਪਾਰ ਵਿਚ ਦੀ ਉਪਦੇਸ਼ ਦਿੰਦੇ ਤਖਤੂ ਪੁਰੇ ਪਹੁੰਚੇ, ਕੁਝ ਸਮਾਂ ਅਟਕ ਕੇ ਹਠੂਰ ਹੋਕੇ ਪੱਖੋ ਪਹੁੰਚੇ, ਅਗੇ ਗੁਜਰਵਾਲ ਪਹੁੰਚੇ, ਇਥੇ ਭਾਈ ਫਤੂਹੀ ਨੇ ਅਤਿ ਸੇਵਾ ਕੀਤੀ। ਅਗੇ ਘੁਡਾਣੀ, ਸੂਰਤੀ ਮਸੰਦ ਦੇ ਰਹੇ, ਅਗੇ ਜੰਡਿਆਲੀ ਈਸੜੂ, ਇਕਲਾਹਾ, ਬੁਆਣੀ, ਸੈਂਟੀ ਖਮਾਣੋ, ਮਨੌਲੀ, ਸੰਗਲ, ਰੋਪੜ ਆਦਿ ਦੀ ਸੰਗਤਾਂ ਨੂੰ ਨਿਹਾਲ ਕਰਦੇ ੨੨ ਵੈਸਾਖ ਸੰਮਤ ੧੬੯੯ ਨੂੰ ਕੀਰਤ ਪੁਰ ਜਾ ਪਹੁੰਚੇ। ਇਸੇ ਸਮੇਂ ਬੁਢਣ ਸ਼ਾਹ ਫਕੀਰ ਗੁਰੂ ਜੀ ਦੇ ਦਰਸ਼ਨ ਪਾਕੇ ਚਲਾਣੇ ਕਰ ਗਿਆ ਸੀ।

## ਕਰਤਾਰਪੁਰ ਦੀ ਜੰਗ ਦਾ ਸੰਖੇਪ ਹਾਲ

ਪਸ਼ਾਵਰ ਵਾਲੇ ਕਾਲੇਖਾਂ ਦੇ ਅਧੀਨ ਲੂਣ ਹਰਾਮੀ ਪੈਂਦੇ ਖਾਂ ਦੀ ਚੁਕ ਨਾਲ ਕਰਤਾਰਪੁਰ ਵਿਖੇ ਵੈਸਾਖ ਵਦੀ ੭ ਸੰਮਤ ੧੬੯੩ ਬਿਃ ਨੂੰ ਗੁਰੂ ਜੀ ਪਰ ਅੰਮ੍ਰਿਤ ਵੇਲੇ ਹੀ ਆ ਹੱਲਾ ਕੀਤਾ। ਤਿੰਨ ਦਿਨ ਤਕ ਬੜਾ ਘੋਰ ਯੁਧ ਹੋਇਆ। ਦੋਹਾਂ ਪਾਸਿਆਂ ਕਿਸੇ ਗਲੋਂ ਘਟ ਨਾ ਗੁਜ਼ਾਰੀ ਗਈ ਤੇ ਆਪਣਾ ਆਪਣਾ ਜ਼ੋਰ ਲਾ ਦਿਤਾ ਗਿਆ। ਲਹੂ ਦੀਆਂ ਨਦੀਆਂ ਵਹਿਣ ਲਗ ਪਈਆਂ ਤੇ ਆਕਾਸ਼ ਭੀ

ਗੂੰਜਾਂ ਦੇ ਕਾਰਨ ਕੰਬ ਉਠਿਆ। ਅਖੀਰ ਤੀਜੇ ਦਿਨ ਸ਼ਾਹੀ ਫੌਜ ਦੇ ਪੈਰ ਉਖੜ ਗਏ। ਪੈਂਦੇ ਖਾਂ ਜਿਸ ਨੂੰ ਆਪਣੇ ਬਲ ਤੇ ਜੁਆਨੀ ਪਰ ਅਤਯੰਤ ਹੀ ਘੁਮੰਡ ਸੀ ਤੇ ਜੋ ਸਮਝਦਾ ਸੀ ਕਿ ਗੁਰੂ ਜੀ ਦੀ ਜਿਤ ਮੇਰੇ ਹੀ ਕਾਰਨ ਹੁੰਦੀ ਹੈ, ਖਾਸ ਗੁਰੂ ਜੀ ਦੇ ਹਥੋਂ ਤੇ ਉਨ੍ਹਾਂ ਦੀ ਤਲਵਾਰ ਦੇ ਨਾਲ ਝਟਕਾ ਦਿਤਾ ਗਿਆ। ਇਸੇ ਤਰਾਂ ਕੁਤਬ ਖਾਂ ਸੂਬੇਦਾਰ ਜਲੰਧਰ ਤੇ ਕਾਲੇ ਖਾਂ ਸਿਪਾਹ ਸਲਾਰ ਭੀ ਗੁਰੂ ਜੀ ਦੇ ਹਥੋਂ ਤਲਵਾਰ ਦੇ ਘਾਟ ਉਤਾਰੇ ਗਏ. ਤਾਂ ਬਾਕੀ ਦੀ ਵਿਰੋਧੀ ਫੌਜ ਪੁਠੇ ਪੈਰੀਂ ਨਸ ਚਲੀ। ਸਿਖਾਂ ਨੇ ਉਨ੍ਹਾਂ ਦਾ ਬਹੁਤ ਦੂਰ ਤਕ ਪਿੱਛਾ ਕੀਤਾ ਤੇ ਫਤਹ ਦੇ ਜੈਕਾਰੇ ਗਜਾਉਂਦੇ, ਧੌਂਸੇ ਵਜਾਉਂਦੇ ਪਿਛੇ ਮੁੜੇ। ਇਸਤਰਾਂ ਵਿਰੋਧੀ ਸੈਨਾ ਦਾ ਸਾਮਾਨ ਭੀ ਬਹੁਤ ਹਥ ਆਇਆ, ਇਸ ਯੁਧ ਵਿਖੇ ਬਾਦਸ਼ਾਹੀ ਫੌਜ ਦੇ ੫੦੦੦ ਦੇ ਲਗ ਪਗ ਸਿਪਾਹੀ ਕਤਲ ਹੋਏ ਤੇ ੭੦੦ ਦੇ ਨੇੜੇ ਸਿਖ ਸ਼ਹੀਦ ਹੋਏ।

ਸੈਨਾਪਤਿ ਕਾਲਾਖਾਨ, ਜੋਰ ਕੈ ਚਮੂ ਮਹਾਨ, ਧਾਰ ਬਲ ਅਭਿਮਾਨ, ਡਟਯੋ ਹੈ
ਮੈਦਾਨ ਆਨ। ਰਿਸ ਕਰ ਪੈਂਦਾ ਖਾਨ, ਭਯੋ ਗੁਰੂ ਸਮੁਹਾਨ, ਸਿੰਘਨਾਦ ਉੱਚ
ਠਾਨ, ਬੋਲਯੋ, 'ਨਹਿ ਪੈਹੋਂ ਜਾਨ'। ਗਹਿਕੈ ਰਕਾਬ ਪਾਨ, ਰੋਕ ਲੀਨ ਹੈ
ਕਿਕਾਨ, ਹੋਤ ਭੂਮਿ ਪੈ ਗਿਰਾਨ, ਲਾਵਤ ਸਰੀਰ ਤਾਨ। ਸ਼ਤ੍ਰਬਨ ਕੋ ਕ੍ਰਿਸ਼ਾਨ.
ਵੀਰ ਗੁਰਵੰਸ ਭਾਨ, ਕਾਲੱਜੀਹ ਕੇ ਸਮਾਨ, ਝਾਰੀ ਸਿਰ ਪੈ ਕ੍ਰਿਪਾਨ।

## ਜਾਣ ਪਛਾਣ

ਕਰਤਾਰਪੁਰ ਦੇ ਜੰਗ ਵਿਚ ਪੈਂਦੇ ਖਾਨ ਵਲੋਂ ਖਵਾਜਾ ਅਨਵਰ (ਖੋਜਾ ਜਨਵਰ) ਜਸੂਸ ਬਣ ਕੇ ਸਿਖਾਂ ਪਾਸ ਗਿਆਸੀ। ਇਹ ਚੋਰੀ ਨਾਲ ਗੁਰੂ ਜੀ ਨੂੰ ਕਤਲ ਕਰਨਾ ਚਾਹੁੰਦਾ ਸੀ, ਸਾਹਮਣੇ ਹੋਣ ਦਾ ਹੀਆ ਨਾ ਪਿਆ, ਜੰਗ ਵਿਚ ਔਣ ਪਰ ਬਿਧੀਚੰਦ ਨੇ ਇਸ ਨੂੰ ਇਕੋ ਤੀਰ ਨਾਲ ਪਛਾੜਿਆ। (ਅਮ੍ਰਿਤਸਰ ਧਾਵਾ ਕਰਨੇ ਵਾਲਾ ਅਨਵਰ ਖਾਨ ਹੋਰ ਸੀ) 'ਖਵਾਜਾ ਅਨਵਰ ਖਿਤਾਬ ਭੀ ਹੈ' (ਪ੍ਰਸਿਧ ਸਰਦਾਰ)। ਕਰਤਾਰਪੁਰ ਦੇ ਜੰਗ ਵੇਲੇ ਧੀਰਮਲ ਨੇ ਗੁਰੂ ਜੀ ਦੀ ਵਿਰੋਧਤਾ ਕੀਤੀ. ਗੁਰੂ ਜੀ ਨੇ ਇਸ ਨੂੰ ਦੂਜਾ ਪ੍ਰਿਥੀਆ ਕਿਹਾ, ਅਖੀਰ ਇਹ ਹਕੂਮਤ ਨਾਲ ਰਲਿਆ, ਧੀਰ ਮਲ ਦੇ ਉਲਾਦ ਨਹੀਂ ਸੀ, ਮੁਤਬੰਨਿਆਂ ਨਾਲ ਗੱਦੀ ਦੀ ਗੁਜਰਾਨ ਚਲਦੀ ਰਹੀ। ਇਸ ਦਾ ਦੇਹਾਂਤ ੧੭੩੪ ਬਿ: ਵਿਚ ਹੋਇਆ ਧੀਰਮਲ ਦੇ ਪੋਤਰੇ ਨਿਰੰਜਨ ਰਾਇ ਨੇ ਗੁਰਬਾਣੀ ਵਿਚ ਕੱਚੀਆਂ ਬਾਣੀਆਂ ਰਲੌਣ ਦੀ ਬਹੁਤ ਬੁਰਾਈ ਕੀਤੀ, ਕਰਤਾਰ ਪੁਰ ਵਾਲੀ ਬੀੜ ਇਸੇ ਦੇ ਸਮੇਂ ਸਾਖੀਆਂ ਦੀ ਘਾੜਤ ਨਾਲ ਪ੍ਰਸਿਧ ਹੋਈ ਕਿ ਇਹ ਅਸਲੀ ਬੀੜ ਹੈ। ਬਾਬਾ ਦੀਪ ਸਿੰਘ ਨੇ ੧੭੭੭ ਬਿ: ਦੇ ਗਿਰਦੇ ਕਰਤਾਰ ਪੁਰ ਵਾਲੀ ਬੀੜ ਦੀ ਇਸੇ ਪ੍ਰਸਿਧੀ ਦੇ ਕਾਰਨ ਨਕਲ ਕਰਵਾਈ ਸੀ, ਜੋ ਬਾਬਾ ਦੀਪ ਸਿੰਘ ਵਾਲੀ ਬੀੜ ਕਹੀ ਗਈ। ਪਿਛੋਂ ਇਸੇ ਨੂੰ ਦਮਦਮੀ ਬੀੜ ਕਹਿਣ ਲਗ ਪਏ। ਧੀਰਮਲ ਦੀ ਉਮਰ ਤਕਰੀਬਨ ਚਾਲੀ ਕੁ ਸਾਲਾਂ ਦੀ ਸੀ, ਜੋ ਕਿ ਨਾਵੇਂ ਗੁਰੂ ਜੀ ਤੀਕਰ ਰਿਹਾ, ਪਰ ਨਿਰੰਜਨ ਰਾਇ ਉਸ ਨਾਲੋਂ ਭੀ ਅਗੇ ਸੀ।

ਗੁਰੂ ਸਰ ਦਾ ਜੰਗ ਕਰਕੇ ਗੁਰੂ ਜੀ ੧੬੯੧ ਬਿ: ਵਿਚ ਕੀਰਤ ਪੁਰ ਜਾ ਰਹੇ ਸਨ, ਉਥੇ ਹੀ ਪੈਂਦੇ ਖਾਨ ਨੂੰ ਘੋੜਾ ਤੇ ਸ਼ਸਤਰ ਬਖਸ਼ੇ ਸਨ। ਇਸ ਦੇ ਜਵਾਈ ਉਸਮਾਨ ਖਾਨ ਨੇ ਉਕਸਾਇਆ ਕਿ ਪਠਾਨ ਹੋ ਕੇ ਸਿਖਾਂ ਦੀ ਨੌਕਰੀ ਕਰਦਾ ਹੈਂ। ਖਰਾਬੀ ਕਰਨੇ ਕਰਕੇ ਗੁਰੂ ਜੀ ਨੇ ਇਸ ਨੂੰ ਨੌਕਰੀ ਤੋਂ ਅਲਹਿਦਾ ਕਰ ਦਿਤਾ ਸੀ। ਫਗਵਾੜੇ ਦੀ ਜੰਗ ਦੀ ਯਾਦ ਵਿਚ ਗੁਰਦੁਆਰਾ ਪਲਾਹੀ ਸਾਹਿਬ ਹੈ।

ਪੈਂਦੇ ਖਾਨ ਨੂੰ ਮਾਰਨੇ ਵਾਲਾ ਸੱਤ ਸੇਰ ਪੱਕੇ ਦਾ ਭਗੌਤਾ ਕਰਤਾਰ ਪੁਰ ਦਖਾਇਆ ਜਾਂਦਾ ਹੈ। ਦਸਿਆ ਹੈ ਕਿ ਦਸਮੇਸ਼ ਗੁਰੂ ਜੀ ਦੇ ਕਟਾਰੀ ਮਾਰਨੇ ਵਾਲਾ ਗੁਲ ਖਾਂ ਪੈਂਦੇ ਖਾਂ ਦਾ ਪੋਤਰਾ ਸੀ ਜੋ ਦਸਮੇਸ਼ ਜੀ ਦੇ ਹਥੋਂ ਮਾਰਿਆ ਗਿਆ। ਉਸ ਦਾ ਭਾਈ ਅਤਾਉੱਲਾ ਭਜਿਆ ਜਾਂਦਾ ਭਾਈ ਲੱਖਾ ਸਿੰਘ ਨੇ ਮਾਰਿਆ ਸੀ। ਕੋਈ ਭੀ ਹੋਵੇ ਪਰ ਇਸ ਸਾਜ਼ਸ਼ ਦਾ ਮੋਢੀ ਸੂਬਾ ਸਰਹਿੰਦ ਸੀ ਜਿਸ ਨੇ ਕਿ ਸਾਹਿਬਜ਼ਾਦੇ ਨੀਂਹਾਂ ਵਿਚ ਚੁਣਵਾਏ ਸਨ।

## ਜਾਣ ਪਛਾਣ

ਸਤਿਗੁਰੂ ਜੀ ਆਬਾਦ ਇਲਾਕੇ ਨੂੰ ਛਡ ਕੇ ਹਰਿਆਨੇ ਦੇ ਰੇਤਲੇ ਮੈਦਾਨਾਂ ਵਿਚ ਜਾ ਨਿਕਲੇ, ਉਨ੍ਹਾਂ ਦਾ ਮਨਸ਼ਾ ਸੀ ਕਿ ਸ਼ਾਹੀ ਫੌਜ ਉਨ੍ਹਾਂ ਦਾ ਪਿਛਾ ਕਰ੍ਹਗੀ ਅਰ ਉਹ ਰੇਤਲੇ ਥਲਾਂ (ਬਠਿੰਡੇ ਵਲ ਦੇ ਇਲਾਕੇ) ਵਿਖੇ ਸ਼ਾਹੀ ਫੌਜ ਨਾਲ ਟਾਕਰਾ ਕਰਕੇ ਉਸ ਦਾ ਜਮਾਂ ਹੀ ਸਫਾਇਆ ਕਰ ਦੇਣਗੇ। ਪਰ ਸ਼ਾਹੀ ਫੌਜ ਨੂੰ ਆਪ ਦਾ ਪਿਛਾ ਕਰਨ ਦਾ ਹੌਸਲਾ ਨਾ ਪਿਆ। ਮੁੜ ਆਪ ਪੰਜਾਬ ਦੇ ਮਧ ਵਿਖੇ ਆਏ। ਅਖੀਰ ਆਪ ਕਰਤਾਰਪੁਰ ਪਹੁੰਚੇ ਤਾਂਕਿ ਸ਼ਾਹੀ ਫੌਜ ਉਨ੍ਹਾਂ ਪਰ ਹਮਲਾ ਕਰਕੇ ਆਪਣਾ ਰਹਿੰਦਾ ਖੂੰਹਦਾ ਅਰਮਾਨ ਨਿਕਾਲ ਲਵੇ, ਗੁਰੂ ਜੀ ਦਾ ਇਹ ਪੱਕਾ ਅਸੂਲ ਸੀ ਕਿ ਕਿਸੇ ਪਰ ਚੜ੍ਹਾਈ ਕਰਕੇ ਨਹੀਂ ਜਾਣਾ ਅਤੇ ਨਾਹੀ ਹਾਰ ਖਾਕੇ ਨਠੇ ਜਾਂਦੇ ਨੂੰ ਪਿਛਾ ਕਰਕੇ ਮਾਰਨਾ। ਉਹ ਹਮੇਸ਼ਾ ਚੜ੍ਹ ਕੇ ਆਏ ਗਨੀਮ ਪਾਸੋਂ ਸ੍ਵੈਰਿਛਾ ਦੇ ਅਸੂਲ ਅਨੁਸਾਰ ਜ਼ਾਲਮਾਂ ਨੂੰ ਸੋਧਾ ਦਿੰਦੇ ਸਨ। ਗੁਰੂ ਜੀ ਸ੍ਵੈਰਿਛਾ ਕਰਨੀ ਧਰਮ ਮੰਨਦੇ ਸਨ।

ਸ਼ਾਹਜਹਾਨ ਨੇ ਮਾਲਵੇ ਦੇ ਜੰਗ ਤੋਂ ਪਿਛੋਂ ਗੁਰੂ ਜੀ ਨਾਲ ਸੁਲਹ ਕਰਨ ਵਾਸਤੇ ਮਸਾਹਿਬ ਘੱਲੇ। ਗੁਰੂ ਜੀ ਨੇ ਆਖਿਆ ਸਾਡਾ ਜ਼ੁਲਮ ਨਾਲ ਵੈਰ ਹੈ। ਜ਼ਾਤੀ ਝਗੜਾ ਕਿਸੇ ਨਾਲ ਨਹੀਂ ਹੈ। ਜੇ ਸਾਡੇ ਪਰ ਸ਼ਾਹੀ ਫੌਜ ਹਮਲਾ ਨਹੀਂ ਕਰੇਗੀ ਤਾਂ ਅਸੀਂ ਪਹਿਲ ਨਹੀਂ ਕਰਾਂਗੇ। ਇਸਤਰਾਂ ਬਾਤ ਮੁਕ ਗਈ ਪਰ ਪਾਇੰਦੇ ਖਾਨ ਦੇ ਦਿਲੀ ਪਹੁੰਚਣੇ ਪਰ ਸ਼ਾਹਜਹਾਨ ਦੀ ਨੀਯਤ ਫਿਰ ਗਈ ਤੇ ਸੁਲਹ ਦੀ ਬਾਤ ਭੁਲ ਗਿਆ, ਉਸਨੂੰ ਨਿਸਚਾ ਹੋ ਗਿਆ ਸੀ ਕਿ ਪੈਂਦੇ ਖਾਂ ਆਦਿ ਦੇ ਵਖ ਹੋਣ ਨਾਲ ਸਿਖ ਫੌਜ ਕਮਜ਼ੋਰ ਹੋ ਗਈ ਹੈ ਹੁਣ ਮਾਰ ਲੈਣਾ ਆਸਾਨ ਹੀ ਹੈ।

ਏਧਰੋਂ ਪੈਂਦੇ ਖਾਨ ਦਾ ਜਵਾਈ ਅਸਮਾਨ ਖਾਨ, ਕਾਲੇ ਖਾਂ ਪਸ਼ੌਰੀ, ਮੁਖਲਿਸ ਖਾਨ ਦਾ ਭਾਈ ਅਨਵਰ ਖਾਨ। ਸੂਬੇਦਾਰ ਅਬਦੁਲ ਖਾਂ ਨੇ ਸੂਬੇਦਾਰ ਲਾਹੌਰ ਨੂੰ ਜਾ ਢੁਕਿਆ, ਲਾਹੌਰ ਦੇ ਸੂਬੇ ਨੇ ਆਖਿਆ ਦਿਲੀ ਦੀ ਭਾਰੀ ਫੌਜ ਆਵੇ। ਸਿਖ ਫੌਜ ਤੋਂ ਮੇਰੀ ਤਾਕਤ ਘਟ ਹੈ। ਇਸ ਤਰਾਂ ਉਕਤ ਟੋਲਾ ਪੈਂਦੇ ਖਾਨ ਨੂੰ ਲੈਕੇ ਦਿਲੀ ਗਿਆ ਜਿਸ ਪਰ ਸ਼ਾਹਜਹਾਨ ਨੇ ਤੀਸ ਹਜ਼ਾਰ ਫੌਜ ਘਲੀ ਸੀ। ਸਿਖ ਫੌਜ ਉਸ ਵੇਲੇ ਪੰਜ ਹਜ਼ਾਰ ਮੁਕਾਬਲੇ ਪਰ ਜਮਾਂ ਸੀ। ਚਾਰ ਪੰਜ ਹਜ਼ਾਰ ਸਿਖ ਨਗਰਾਂ ਵਿਚੋਂ ਆ ਜੁੜੇ। ਟਾਕਰਾ ਬਹੁਤ ਸਖਤ ਸੀ। ਪੈਂਦੇ ਖਾਨ ਨੇ ਆਪਣੇ ਪਿੰਡ ਅਲਮ ਪੁਰ ਦੇ ਪਠਾਨ ਭੀ ਮੰਗਵਾਏ। ਇਸਦਾ ਪਿਉ ਫਤਹ ਖਾਨ ਸੀ। ਇਹ ਜੰਗ ਜਹਾਦ ਦੀ ਸ਼ਕਲ ਵਿਚ ਮਬ ਕਥ ਕੇ ਹੋਇਆ। ਤੀਸ ਹਜ਼ਾਰ ਦਿਲ ਦੀ ਫੌਜ ਅਤੇ ਦਸ ਕੁ ਹਜ਼ਾਰ ਲਾਹੌਰ ਤੇ ਜਲੰਧਰ ਦੀ ਸੀ। ਸ਼ਾਹਜਹਾਨ ਨੇ ਜਲੰਧਰ ਦੇ ਸੂਬੇਦਾਰ ਨੂੰ ਭੀ ਹੁਕਮ ਘਲਿਆ। ਪਰ ਇਨ੍ਹਾਂ ਨੇ ਬਹਾਦਰੀ ਦਖੌਣ ਦੇ ਮਾਰਿਆਂ ਨੇ ਦਿਲੀ ਦੀ ਫੌਜ ਪਹੁੰਚਣ ਤੋਂ ਪਹਿਲਾਂ ਹੀ ਹੱਲਾ ਬੋਲ ਦਿਤਾ ਸੀ। ਜੋ ਕਿ ਇਕੋ ਝੜਪ ਨਾਲ ਸਿਖ ਫੌਜਾਂ ਨੇ ਬੇਰੀ ਦੇ ਬੇਰਾਂ ਦੀ ਮਾਨਿੰਦ ਝੰਬ

ਸੁਟੇ ਸਨ। ਪਿਛੋਂ ਦਿਲੀ ਦੀ ਫੌਜ ਨੇ ਫਗਵਾੜੇ ਪਹੁੰਚਕੇ ਟੱਕਰ ਲਿਤੀ ਪਰ ਉਹ ਸਿਖਾਂ ਦੀਆਂ ਸ਼ੇਰਾਂ ਵਾਲੀਆਂ ਝਪਟਾਂ ਤੋਂ ਡਰ ਕੇ ਤੇ ਮਾਰ ਖਾਕੇ ਸ਼ਹਿਰ ਨੂੰ ਲੁਟਣ ਲਗ ਪਏ। ਜੰਗ ਕਰਨਾ ਹੀ ਭੁਲ ਗਏ।

# ਪੈਂਦੇ ਖਾਂ ਵਾਰੇ ਵਾਕਫੀ

ਪਾਇੰਦੇ ਖਾਨ ਨੂੰ ਚੰਗਾ ਜਵਾਨ ਹੋਣ ਕਰਕੇ ਗੁਰੂ ਜੀ ਤਨਖਾਹ ਤੋਂ ਬਿਨਾ ੫ ਰੁਪਏ ਰੋਜ਼ ਦੇ ਖੁਰਾਕ ਅਲੌਂਸ ਦਿੰਦੇ ਸਨ, ਗੁਰੂ ਜੀ ੯ ਫਗਣ ਸੰਮਤ ੧੬੭੯ ਨੂੰ ਕਰਤਾਰ ਪੁਰ ਵਿਖੇ ਛੋਟੇ ਸਾਹਿਬ ਜ਼ਾਦੇ (ਗੁਰੂ ਤੇਗ ਬਹਾਦਰ ਜੀ) ਦੇ ਅਨੰਦਾਂ ਦੇ ਮੌਕਿਆ ਪਰ ਗੁਰੂ ਜੀ ਨੇ ਪੈਂਦੇ ਖਾਨ ਨੂੰ ਇਕ ਜੜਾਊ ਤਲਵਾਰ, ਇਕ ਘੋੜਾ ਅਤੇ ਕੀਮਤੀ ਪੋਸ਼ਾਕ ਦਿੱਤਾ ਸੀ ਕਿ ਇਸ ਨੂੰ ਪਹਿਰ ਕੇ ਸਾਡੇ ਹਜ਼ੂਰ ਆਇਆ ਕਰ, ਪਰ ਇਹ ਇਸਨੇ ਵਸਤਾਂ ਆਪਣੇ ਜਵਾਈ ਅਸਮਾਨ ਖਾਨ ਨੂੰ ਦੇ ਦਿਤੀਆਂ ਜੋ ਕਿ ਨੇਮ ਵਿਰੁਧ ਵਰਤੋਂ ਸੀ। ਪੈਂਦੇ ਦੀ ਰਹਾਇਸ਼ ਛੋਟੇ ਪੀਰ ਪਿੰਡ ਵਿਚ ਸੀ ਜੋ ਕਿ ਅੰਮ੍ਰਿਤਸਰ ਦੇ ਲਾਗੇ ਸੀ ਉਥੇ ਹੀ ਉਸਦਾ ਜਵਾਈ ਰਹਿੰਦਾ ਸੀ, ਇਨਾਮੀ ਵਰਦੀ ਨਾ ਪਹਿਨਣ ਦਾ ਕਾਰਨ ਪੁਛਣ ਤੇ ਪੈਂਦੇ ਖਾਂ ਗੁਰੂ ਜੀ ਨੂੰ ਅਬਾ ਤਬਾ ਬੋਲਿਆ। ਤੇ ਆਪਣਾ ਬਲ ਜਤਾਇਆ, ਜਿਸ ਕਾਰਨ ਗੁਰੂ ਜੀ ਦ ਮੂਹੋਂ ਉਤਰ ਗਿਆ।

ਗੁਰੂ ਜੀ ਨੇ ਪੈਂਦੇ ਖਾਨ ਨੂੰ ਬਾਗੀ ਤੇ ਨਿਮਕ ਹਰਾਮ ਸਿਧ ਹੋਣ ਪਰ ਹੀ ਪਠਾਣੀ ਫੌਜ ਦੀ ਕਮਾਨ ਅਫਸਰੀ ਤੋਂ ਅਲਹਿਦਾ ਕੀਤਾ ਸੀ। ਇਸ ਨੇ ਜਲੰਧਰ ਦੇ ਸੂਬੇਦਾਰ ਕੁਤਬਦੀਨ ਪਾਸ ਕਿਹਾ, ਗੁਰੂ ਜੀ ਦੀ ਫੌਜ ਵਿਚ ਭਰਤੀ ਪਠਾਨ ਮੇਰੇ ਵਲ ਹਨ ਅਰ ਬਸੀ ਤੇ ਦੁਆਬੇ ਦੇ ਪਠਾਨ ਜੰਗ ਵਿਚ ਮੇਰੇ ਨਾਲ ਹੋਣਗੇ। ਜੰਗ ਵੇਲੇ ਕੁਝ ਪਠਾਨੀ ਫੌਜ ਨੇ ਦਗਾ ਭੀ ਦਿਤਾ, ਪਰ ਸਿਖ ਫੌਜ ਖਬਰਦਾਰੀ ਰਖਦੀ ਸੀ। ਕੁਤਬਦੀਨ ਨੇ ਕਿਹਾ ਪੈਂਦੇ ਖਾਨ ਤੂੰ ਸਾਰੀ ਉਮਰ ਗੁਰੂ ਜੀ ਦਾ ਨਿਮਕ ਖਾ ਕੇ ਪਲਿਆ ਹੈਂ, ਹੁਣ ਗੁਰੂ ਤੋਂ ਤੇਰਾ ਬਾਗੀ ਹੋਣਾ ਬਹਾਦਰ ਪਠਾਣਾਂ ਵਾਸਤੇ ਕਲੰਕ ਖਟਣਾ ਹੈ। ਪੈਂਦੇ ਖਾਨ ਨੇ ਕਿਹਾ, ਮੈਂ ਹੁਣ ਤਕ ਕਾਫਰਾਂ ਦੀ ਮਦਦ ਕਰਕੇ ਇਸਲਾਮੀ ਹਕੂਮਤ ਨੂੰ ਨੁਕਸਾਨ ਪਹੁੰਚਾਂਦਾ ਰਿਹਾ ਹਾਂ। ਇਹ ਮੇਰਾ ਭਾਰੀ ਕਸੂਰ ਹੈ ਜਿਸ ਕਾਰਨ ਮੈਂ ਹੁਣ ਉਨ੍ਹਾਂ ਦਾ ਬਦਲਾ ਲੈਕੇ ਗੁਨਾਹਾਂ ਵਲੋਂ ਤੋਬਾ ਕਰਨੀ ਹੈ। ਅਖੀਰ ਕੁਤਬਦੀਨ ਨੇ ਕਿਹਾ ਅਛਾ ਜੇ ਤੂੰ ਸ਼ਾਹੀ ਬਾਗੀ ਨੂੰ ਸਰ ਕਰਨਾ ਹੀ ਹੈ ਤਾਂ ਲਾਹੌਰ ਚਲ। ਸ਼ਾਹੀ ਫੌਜ ਦੀ ਮਦਦ ਮੰਗ ਜੇ ਮਿਲ ਗਈ ਤਾਂ ਮੈਂ ਭੀ ਤੇਰੇ ਨਾਲ ਹਾਂ। ਕੁਤਬਦੀਨ ਭੀ ਲਾਹੌਰ ਪਹੁੰਚ ਗਿਆ। ਇਨ੍ਹਾਂ ਨੇ ਮੁਖਲਿਸ ਖਾਂ ਦੇ ਭਾਈ ਕਾਲੇ ਖਾਂ ਨਾਲ ਮਸ਼ਵਰਾ ਕੀਤਾ। ਇਸ ਨਾਲ ਅਨਵਰ ਖਾਂ ਅਤੇ ਲਲਾ ਬੇਗ ਦਾ ਪੁਤਰ ਮਲਕ ਅਨਵਰ ਖਾਂ ਤੇ ਜਾਫਰ ਬੇਗ, ਮਿਰਜ਼ਾ ਹਸਨ ਬੇਗ, ਆਦਿ ਨੇ ਸ਼ਾਹਜਹਾਨ ਨੂੰ ਮਨਾਕੇ ਕਰਤਾਰਪੁਰ ਵਲ ਫੌਜ ਕਸ਼ੀ ਕੀਤੀ। ਗੁਰੂ ਜੀ ਨੂੰ ਨਾਲੋ ਨਾਲ ਰਪੋਟਾਂ ਮਿਲਦੀਆਂ ਸਨ, ਕਰਤਾਰ ਪੁਰ ਭੀ ਜੰਗ ਵਾਸਤੇ ਸਿਖ ਜਮਾਂ ਹੋਣ ਲਗ ਪਏ, ਮਾਲਵੇ ਤੇ ਮਾਝੇ ਤੋਂ ਵਹੀਰ ਚਲ ਪਏ। ਬਹੁਤ ਭਿਆਨਕ ਜੰਗ ਹੋਇਆ, ਦੋਹਾਂ ਧਿਰਾਂ ਦੇ ਕਈ ਸੂਰਮੇ ਮਾਰੇ ਗਏ। ਅਖੀਰ ੨੪ ਹਾੜ ਸੰਮਤ ੧੬੯੧ ਬਿ: ਨੂੰ ਗੁਰੂ ਜੀ ਦੇ ਦਲਾਂ ਦੀ ਫਤਹ ਹੋ ਗਈ। ਤੁਰਕੀ ਸੈਨਾ ਨੂੰ ਭਜਦਿਆਂ ਨੂੰ ਰਸਤਾ ਨਾ ਮਿਲਿਆ। ਧੀਰ ਮਲ ਨੇ ਇਸ ਜੰਗ ਵਿਚ ਹਕੂਮਤ ਦਾ ਸਾਥ ਦਿਤਾ।

ਧੀਰਮਲ ਦੇ ਲਾਹੌਰ ਨੂੰ ਘਲੇ ਖਤ ਕਰਮੇ ਪਾਸੋਂ ਫੜੇ ਭੀ ਗਏ। ਧੀਰ ਮਲ ਬਾਬਾ ਗੁਰਦਿਤਾ ਜੀ ਦਾ ਪੁਤ੍ਰ ਤੇ ਗੁਰੂ ਜੀ ਦਾ ਪੋਤ੍ਰਾ ਸੀ, ਗੁਰੂ ਜੀ ਨੇ ਉਸ ਨੂੰ ਕਿਹਾ ਇਹ

ਦੂਜਾ ਪ੍ਰਿਥੀਆ ਹੈ। ਕਰਤਾਰਪੁਰ ਤੋਂ ਗੁਰੂ ਜੀ ਨੇ ਕੀਰਤਪੁਰ ਵਲ ਚਾਲੇ ਪਾਏ, ਜਿਸ ਵੇਲੇ ਗੁਰੂ ਜੀ ਪਲਾਹੀ (ਫਗਵਾੜਾ) ਪਿੰਡ ਪਹੁੰਚੇ ਸਨ, ਨਵੀਂ ਘਲੀ ਗਈ ਫੌਜ ਇਥੇ ਆ ਪਹੁੰਚੀ, ਜੋ ਕਿ ਅਬਦੁਲਾ ਖਾਨ ਦੇ ਬੇਟੇ ਅਹਿਮਦ ਖਾਂ ਦੇ ਮਾਤਹਿਤ ਸੀ ਇਸ ਫੌਜ ਦੀ ਆਮਦ ਧੀਰ ਮਲ ਦੀ ਗਦਾਰੀ ਦਾ ਕਾਰਨ ਸੀ। ਧੀਰ ਮਲ ਨੇ ਚਿਠੀ ਘਲੀ ਸੀ ਕਿ ਗੁਰੂ ਜੀ ਕਰਤਾਰ ਪੁਰ ਤੋਂ ਚਲੇ ਗਏ ਹਨ, ਹੁਣ ਪਿੱਛਾ ਕਰਨਾ ਚਾਹੀਦਾ ਹੈ। ਇਸ ਫੌਜ ਨਾਲ ਸ਼ੇਖਾਂ ਵਾਲੀ ਬੱਸੀ ਦੇ ਰਈਸ ਜਮਾਲ ਖਾਂ ਫਤਹ ਖਾਂ ਅਤੇ ਅਲੌਲ ਪੁਰ ਦੇ ਜ਼ਾਵਤਾ ਖਾਂ ਆਦਿ ਪਠਾਨ ਆਪੋ ਆਪਣੀਆਂ ਫੌਜਾਂ ਲੈ ਕੇ ਆ ਮਿਲੇ, ਇਸ ਤਰਾਂ ਤੁਰਕੀ ਸੈਨਾ ਪੰਜਾਹ ਹਜ਼ਾਰ ਦੀ ਗਿਣਤੀ ਵਿਚ ਚੜ੍ਹ ਪਈ ਪਰ ਸਿਖਾਂ ਨੇ ਮੁੜਕੇ ਭੁਖੇ ਸ਼ੇਰਾਂ ਦੀ ਮਾਨਿੰਦ ਇਕੋ ਹੱਲਾ ਕਰਕੇ ਸ਼ਾਹੀ ਫੌਜ ਨੂੰ ਭਾਜੜਾਂ ਪਾ ਦਿਤੀਆਂ ਸ਼ਾਹੀ ਫੌਜ ਲੁਟ ਕੁਸਟ ਵਿਚ ਜਾ ਲਗੀ ਅਤੇ ਸ਼ਾਹੀ ਫੌਜ ਆਪ ਮੁਹਾਰੀ ਹੋ ਗਈ। ਗੁਰੂ ਜੀ ਇਤਨੇ ਸਮੇਂ ਵਿਚ ਬੰਗਾ ਜੀਂਦ, ਦੁਰਗਾ, ਨੰਗਲ ਦੇ ਘਾਟ ਲੰਘ ਕੇ ਪਾਇਲ ਵਿਚ ਦੀ ਸਾਵਣ ਦੀ ਤ੍ਰੈਦਸੀ ਨੂੰ ਕੀਰਤਪੁਰ ਪੁਜ ਗਏ। ਸ਼ਾਹੀ ਫੌਜ ਲੋਕਾਂ ਨੂੰ ਲੁਟਦੀ ਹੋਈ, ਮੁੜ ਲਾਹੌਰ ਜਾ ਰਹੀ। ਜਾਕੇ ਆਖਿਆ ਕਿ ਗੁਰੂ ਜੀ ਭਜਾ ਦਿਤਾ ਗਿਆ ਹੈ ਹਾਲਾਂ ਕਿ ਮੂੰਹ ਦੀ ਖਾਕੇ ਭਜੇ ਸਨ।

ਮਿ ਕਨਿੰਘਮ ਨੇ ਆਪਣੇ ਸਿਖ ਇਤਿਹਾਸ ਵਿਚੋ ਲਿਖਿਆ ਹੈ ਪਾਇੰਦੇ ਖਾਂ ਸੂਰਮੇ ਦੀ ਮਾਤਾ ਸ੍ਰੀ ਗੁਰੂ ਹਰਿਗੋਬਿੰਦ ਦੀ ਦਾਈ ਰਹਿ ਚੁਕੀ ਸੀ। ਪੈਂਦੇ ਖਾਂ ਨੂੰ ਸ਼ਾਹੀ ਫੌਜਾਂ ਵਿਚ ਇਕ ਉੱਚਾ ਔਹਦਾ ਮਿਲ ਗਿਆ। ਗੁਰੂ ਜੀ ਪਾਇੰਦੇ ਖਾਂ ਨਾਲ ਭਾਈਆਂ ਵਾਂਗ ਸਲੂਕ ਕਰਦੇ ਸਨ। ਤੇ ਉਸ ਉਤੇ ਬੜੇ ਮੇਹਰਵਾਨ ਸਨ। ਇਕ ਵੇਰ ਗੁਰੂ ਜੀ ਦੇ ਵਡੇ ਸਾਹਿਬਜ਼ਾਦੇ ਦਾ (ਬਾਬਾ ਗੁਰਦਿਤਾ ਜੀ) ਵੱਡ ਮੁਲਾ ਬਾਜ਼ ਉਡਕੇ ਪਾਇੰਦੇ ਖਾਂ ਦੇ ਮਕਾਨ ਉਪਰ ਜਾ ਬੈਠਿਆ, ਤੇ ਪਾਇੰਦੇ ਖਾਂ ਨੇ ਉਸ ਬਾਜ਼ ਨੂੰ ਫੜ ਲਿਆ, ਕਿਸੇ ਦੇ ਵਰਗਲਾਉਣ ਉਤੇ ਉਸ ਨੇ ਬਾਜ਼ ਵਾਪਸ ਮੋੜਨੇ ਤੋਂ ਇਨਕਾਰ ਕਰ ਦਿਤਾ ਤੇ ਉਸ ਉਤੇ ਜਾਨਵਰ ਦੀ ਚੋਰੀ ਦਾ ਦੋਸ਼ ਲਗਾ। ਪਾਇੰਦੇ ਖਾਨ ਨੇ ਕ੍ਰੋਧ ਵਿਚ ਆਕੇ ਕੁਬਚਨ ਬੋਲੇ। ਉਦੋਂ ਤੋਂ ਓਹ ਗੁਰੂ ਜੀ ਨਾਲ ਖੁਣਸ ਖਾਣ ਲਗ ਪਿਆ, ਸ਼ਾਹੀ ਫੌਜਾਂ ਵਿਚ, ਗੁਰੂ ਜੀ ਦੀ ਮੌਜੂਦਗੀ ਮੁਸਲਮਾਨ ਹਾਕਮਾਂ ਨੂੰ ਇਕ ਅੱਖ ਨਹੀਂ ਸੀ ਭਾਉਂਦੀ, ਇਸ ਲਈ ਓਹਨਾਂ ਨੇ ਪਾਇੰਦੇ ਖਾਂ ਨੂੰ ਹੱਲਾ ਸ਼ੇਰੀ ਦੇ ਕੇ ਉਸ ਨੂੰ ਗੁਰੂ ਜੀ ਉਪਰ ਹਮਲਾ ਕਰਨ ਲਈ ਤਿਆਰ ਕਰ ਦਿਤਾ। (ਕਨਿੰਘਮ ਪੰਨਾ ੧੧੬,੨੦) ਪੈਂਦੇ ਖਾਂ ਵਾਰੇ ਉਕਤ ਪੜਤਾਲ ਕਨਿੰਘਮ ਦੀ ਹੈ। ਲਗ ਪਗ ਏਹੀ ਰਾਇ ਕਰਤਾ ਦਬਿਸਤਾਨੇ ਮਜ਼ਾਹਿਬ ਦੀ ਹੈ।

ਅਗੋ ਜਾ ਕੇ ਕਨਿੰਘਮ ਲਿਖਦਾ ਹੈ ਕਿ ਪਾਇੰਦੇ ਖਾਂ ਮੌਕਾ ਤਾੜ ਕੇ, ਗੁਰੂ ਜੀ ਉਤੇ ਹਮਲਾ ਕਰ ਦਿਤਾ, ਪਰ ਲੜਾਈ ਵਿਚ ਓਹ ਗੁਰੂ ਜੀ ਦੇ ਹਥੋਂ ਮਾਰਿਆ ਗਿਆ, ਇਸ ਵਾਰ ਭੀ ਜਿੱਤ ਗੁਰੂ ਜੀ ਦੀ ਹੀ ਰਹੀ। ਇਸ ਲੜਾਈ ਦੇ ਵਿਚਕਾਰ, ਇਕ ਹੋਰ ਸਿਪਾਹੀ ਨੇ, ਜੋਸ਼ ਵਿਚ ਆਕੇ ਗੁਰੂ ਜੀ ਉਤੇ ਹਲਾ ਬੋਲਿਆ, ਗੁਰੂ ਜੀ ਨੇ ਉਸਦਾ ਵਾਰ ਰੋਕ ਲਿਆ, ਤੇ ਐਸਾ ਵਾਰ ਕੀਤਾ, ਕਿ ਓਹ ਲੁੜਕ ਕੇ ਗੁਰੂ ਜੀ ਦੇ ਪੈਰਾਂ ਵਿਚ ਆਨ ਡਿਗਾ। ਗੁਰੂ ਜੀ ਨੇ ਫੁਰਮਾਯਾ ਉਂਝ ਨਹੀਂ ਇੰਝ ਤਲਵਾਰ ਦਾ ਵਾਰ ਕਰੀਦਾ ਹੈ। ਗੁਰੂ ਜੀ ਦੇ ਇਨ੍ਹਾਂ ਲਫਜ਼ਾਂ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਗੁਰੂ ਹਰਿਗੋਬਿੰਦ ਜੀ ਨੇ ਕਰੋਧ ਵਿਚ ਆਕੇ ਵਾਰ ਨਹੀਂ ਸੀ ਕੀਤਾ, ਸਗੋਂ ਉਸ ਨੂੰ ਤਲਵਾਰ ਦਾ ਹੱਥ ਸਖੌਣ ਲਈ ਜਾਣ ਬੁਝਕੇ ਵਾਰ ਕੀਤਾ ਸੀ ਕਿਉਂਕਿ ਗੁਰੂ ਦਾ ਫਰਜ਼ ਹੈ ਸਿਖਿਆ ਦੇਣਾ (ਕਨਿੰਘਮ

੧੨੦) ਇਸੇ ਵਾਰਤਾ ਨੂੰ ਮੋਹਸਨ ਫਾਨੀ ਨੇ ਦਬਿਸਤਾਨੇ ਮਜ਼ਾਹਿਬ ਪੰਨਾ ੨੭੫ ਭਾਗ ਦੂਜੇ ਵਿਚ ਲਿਖਿਆ ਹੈ। ਉਸਨੇ ਇਹ ਭੀ ਦਸਿਆ ਹੈ, ਕਿ ਪੈਂਦੇ ਖਾਂ ਨੇ ਗੁਰੂ ਜੀ ਦੇ ਘੋੜੇ ਨੂੰ ਜਾ ਫੜਿਆ ਸੀ, ਜਿਸ ਪਰ ਗੁਰੂ ਜੀ ਨੇ ਘੋੜੇ ਤੋਂ ਨੀਚੇ ਉਤਰ ਕੇ ਪੈਦਲ ਜੰਗ ਲੜੀ।

ਮੋਹਸਨ ਫਾਨੀ ਕਰਤਾਰ ਪੁਰ ਦੀ ਜੰਗ ਬਾਰੇ ਲਿਖਦਾ ਹੈ। ਅਜ਼ਾਂ ਮਕਾਂ ਬਾ ਕਰਤਾਰਪੁਰ ਸਤਾਫਤ ਦਰ ਅਜ਼ਾਂ ਨੀਜ਼ ਮਹਾਰ ਬਾ ਦਸਤ ਦਾਦ, ਦੌਰਾਨੇ ਜੰਗ ਪੀਰ, ਬਦੇਹਰਾ ਵਾ ਪੈਂਦਾ ਖਾਂ ਕਿ ਪਿਸਰੇ ਫਤਹ ਖਾਂ ਕੁਨੀਦ ਬੂਦ ਬਕਤਲ ਰਸੀਦ ਵ ਪੇਸ਼ ਅਜ਼ਾਂ ਵ ਪਸ, ਅਜ਼ਾਂ ਬਸਾ ਲਸ਼ਕਰੇ ਗਿਰਾਂ ਸੰਗ ਬਰ ਸਰੇ ਊ ਅੰਦਾਖਤ ਬਾ ਤਾਈਦੇ ਏਜ਼ਦੀ ਸਾਲਮ ਬਰੂ ਰਫਤਾ। (ਦਬਿਸਤਾਨੇ ਮਜ਼ਾਹਿਬ) ਉਕਤ ਲਿਖਤ ਦਾ ਭਾਵ ਇਹ ਹੈ ਕਿ ਗੁਰੂ ਜੀ ਕਰਤਾਰ ਪੁਰ ਜਾ ਨਿਕਲੇ। ਉਥੇ ਭੀ ਸ਼ਾਹੀ ਫੌਜ ਨਾਲ ਜੰਗ ਹੋਈ ਅਤੇ ਉਸ ਲੜਾਈ ਵਿਚ ਪੀਰ ਬਦੇਹਰਾ ਫਤਹ ਖਾਂ ਦਾ ਪੁਤਰ ਪੈਂਦੇ ਖਾਂ ਮਾਰੇ ਗਏ। ਇਸ ਤੋਂ ਪਹਿਲਾਂ ਤੇ ਪਿਛੋਂ ਕਈ ਵੇਰੀ ਬੜੇ ਬੜੇ ਭਾਰੀ ਸ਼ਾਹੀ ਲਸ਼ਕਰਾਂ ਨੇ ਗੁਰੂ ਜੀ ਪਰ ਚੜ੍ਹਾਈ ਕੀਤੀ, ਪਰ ਉਹ (ਗੁਰੂ ਜੀ) ਖੁਦਾ ਦੀ ਕਿਰਪਾ ਨਾਲ ਸਹੀ ਸਲਾਮਤ ਹੀ ਬਚਦਾ ਰਿਹਾ। ਭਾਵ ਮੁਸਲਮਾਨਾਂ ਨੂੰ ਨਿਸਚਾ ਹੋ ਗਿਆ ਸੀ ਕਿ ਗੁਰੂ ਜੀ ਦੀ ਮਦਦ ਪਰ ਖੁਦਾ ਹੈ ਇਸ ਕਰਕੇ ਉਨ੍ਹਾਂ ਦੀ ਫਤਹ ਹੁੰਦੀ ਹੈ।

ਨੋਟ-ਇਤਿਹਾਸ ਗਵਾਹ ਹੈ ਕਿ ਗੁਰੂ ਜੀ ਨੇ ਆਪ ਚਲ ਕੇ ਕਿਸੇ ਪਰ ਹਮਲਾ ਨਹੀਂ ਕੀਤਾ। ਉਨ੍ਹਾਂ ਦਾ ਜੰਗ ਸ੍ਵੈ ਧਰਮ ਤੇ ਗਰੀਬ ਰਿਛਾ ਕਰਨਾ ਸੀ। ਭੱਜਿਆ ਜਾਂਦਾ ਕਦੇ ਨਹੀਂ ਮਾਰਿਆ, ਆਪ ਪਹਿਲੇ ਤਿਨ ਵਾਰ ਕਰਨ ਵਾਸਤੇ ਮੁਕਾਬਲੇ ਵਾਲੇ ਨੂੰ ਹਕ ਦਿੰਦੇ। ਆਪ ਹਮੇਸ਼ਾ ਹਮਲਾ ਆਵਰ ਪਰ ਇਕੋ ਵਾਰ ਕਰਕੇ ਉਸਦਾ ਅੰਤ ਕਰ ਦਿੰਦੇ, ਦੂਜਾ ਵਾਰ ਨਹੀਂ ਕੀਤਾ। ਲਲਕਾਰਨ ਵਾਲੇ ਦੇ ਸਨਮੁਖ ਆਪ ਔਂਦੇ, ਜੇ ਉਹ ਪੈਦਲ ਹੁੰਦਾ ਆਪ ਭੀ ਘੋੜੇ ਤੋਂ ਉਤਰ ਕੇ ਲੜਦੇ। ਦੂਜੇ ਦਾ ਵਾਰ ਢਾਲ ਪਰ ਰੋਕਣ ਦੀ ਆਪ ਨੂੰ ਅਤਿ ਮਹਾਰਤ ਸੀ। ਵਾਰ ਆਪ ਦਾ ਕਦੀ ਖਾਲੀ ਨਹੀਂ ਜਾਂਦਾ ਸੀ। ਦੂਰ ਦੀ ਮਾਰ ਲਈ ਤੀਰ ਕਮਾਨ ਵਰਤਦੇ ਸਨ। ਸਮੇਂ ਦੇ ਮਵੱਰਖਾਂ ਨੇ ਗੁਰੂ ਜੀ ਦੀ ਬਹਾਦਰੀ ਦੀ ਅਤਿ ਤਾਰੀਫ ਕੀਤੀ ਹੈ। ਗੁਰੂ ਜੀ ਆਪ ਦੌਰੇ ਕਰਨ ਵੇਲੇ ਹਮੇਸ਼ਾ ਤਿਨ ਕੁ ਸੌ ਘੋੜ ਚੜ੍ਹਾ (ਰਸਾਲਾ) ਅਰ ਸਠ ਕੁ ਸਿਪਾਹੀ ਤੋਪਖਾਨੇ ਵਾਲੇ ਰਖਦੇ ਸਨ। ਗੁਰੂ ਜੀ ਦੇ ਅਸਤਬਲ ਵਿਚ ਹਮੇਸ਼ਾ ਸਤ ਸੌ ਘੋੜਾ ਫਾਲਤੂ ਰਹਿੰਦਾ ਸੀ ਜੋ ਲੋੜ ਵੇਲੇ ਸੂਰਮਿਆਂ ਨੂੰ ਮੁਫਤ ਮਿਲਦੇ ਸਨ।

# ਕੁਰਬਾਨੀ ਲਈ ਤਿਆਰੀ

ਕਰਤਾਰ ਪੁਰ ਦੇ ਜੰਗ ਵਿਚ ਸ੍ਰੀ ਗੁਰੂ ਜੀ ਦੇ ਸਪੁਤਰ ਤੇਗ ਬਹਾਦਰ ਅਰ ਟਿੱਕਾ ਗੁਰਦਿਤਾ ਜੀ ਨੇ ਜੰਗ ਵਿਚ ਬਹੁਤ ਹਿਸਾ ਲਿਆ। ਇਨ੍ਹਾਂ ਦੀ ਅਰਦਲ ਵਿਚ ਭਾਈ ਬਿਧੀ ਚੰਦ, ਲੱਖੂ, ਅਮੀਆਂ, ਚੂਹੜ ਕੁਸਾਲੀ, ਸੰਘਾ ਪਰੋਹਤ ਦਾ ਪੁਤਰ ਜੀਤ ਮਲ ਆਦਿ ਰਹਿੰਦੇ ਸਨ, ਹਾੜ ਵਦੀ ੭ ਨੂੰ ਘੋਰ ਯੁਧ ਮੱਚਿਆ। ਬਾਬਾ ਗੁਰਦਿਤਾ ਜੀ ਦੇ ਪੁਤਰ ਧੀਰ ਮਲ ਨੇ ਬਹੁਤ ਗਦਾਰੀ ਕੀਤੀ, ਗੁਰੂ ਜੀ ਨੇ ਫੁਰਮਾਯ ਇਹ ਦੂਜਾ ਪ੍ਰਿਥੀਆ ਹੈ। ਕਾਲੇ ਖਾਨ, ਉਸਮਾਨ ਖਾਨ ਪਠਾਣਾਂ ਦੇ ਮਰਨ ਪਰ ਪੈਂਦੇ ਖਾਨ ਗੁਰੂ ਜੀ ਦੇ ਸਾਹਮਣੇ ਆਇਆ ਸੀ, ਫਗਵਾੜੇ ਦੇ ਲਾਗੇ ਜਿਥੇ ਹੁਣ ਗੁਰਦੁਆਰਾ ਪਲਾਹੀ ਸਾਹਿਬ ਹੈ ਦੋਬਾਰੇ ਜੰਗ ਹੋਈ। ਉਪਰੰਤ ਗੁਰੂ ਜੀ ਨੇ ਤੇਗ ਬਹਾਦਰ ਜੀ ਨੂੰ ਸ਼ਾਂਤ ਮਈ ਰਹਿਕੇ ਕੁਰਬਾਨੀ ਕਰਨ ਦੀ ਤਿਆਰੀ ਦੀ ਆਗਿਆ ਕੀਤੀ।

ਨੋਟ—ਪ੍ਰਸਿੱਧ ਕਰਤਾਰ ਪੁਰ ਦੋ ਹਨ ਇਕ ਤਾਂ ਸਤਿਗੁਰੂ ਨਾਨਕ ਦੇਵ ਜੀ ਨੇ ਵਸਾਇਆ ਜਿਸ ਨੂੰ ਕਿ ਦੇਹਰਾ ਬਾਬਾ ਨਾਨਕ ਭੀ ਆਖਦੇ ਹਨ ਜ਼ਿਲਾ ਗੁਰਦਾਸਪੁਰ ਲਗਦਾ ਹੈ। ਦੂਜਾ ਪੰਚਮ ਗੁਰੂ ਜੀ ਨੇ ਸੰਮਤ ੧੬੫੧ ਬਿ: ਵਿਖੇ ਬਿਆਸਾ ਤੇ ਸਤਿਲੁਜ ਦੇ ਵਿਚਕਾਰ (ਦੁਆਬਾ) ਜ਼ਿਲਾ ਜਾਲੰਧਰ ਹੈ। ਛੀਵੇਂ ਗੁਰੂ ਜੀ ਨੇ ਇਥੇ ੧੬੯੧ ਬਿ: ਵਿਖੇ ਸ਼ਾਹਜਹਾਨ ਦੀਆਂ ਫੌਜਾਂ ਨਾਲ ਮਾਰਕੇ ਦੀ ਜੰਗ ਲੜਕੇ ਫਤਹ ਪਾਈ, ਪੈਂਦੇ ਖਾਂ ਇਥੇ ਹੀ ਮਾਰਿਆ, ਗੁਰੂ ਜੀ ਦਾ ਸਾਢੇ ਸੱਤ ਸੇਰ ਪਕੇ ਦਾ ਤੇਗਾ ਕਰਤਾਰ ਪੁਰ ਵੇਖੀਦਾ ਹੈ।

ਤਵਾਰੀਖ ਤੋਂ ਪਤਾ ਲਗਦਾ ਹੈ ਕਿ ਅਹਿਮਦ ਸ਼ਾਹ ਅਬਦਾਲੀ ਨੇ ਸੰਮਤ ੧੮੫੬ ਦੀਂ ਵਿਖੇ ਇਸ ਸ਼ਹਿਰ ਪਰ ਹਮਲਾ ਕਰਕੇ ਅਗ ਲਗਾ ਦਿਤੀ ਸੀ। ਕਾਫੀ ਪੁਰਾਣਾ ਰੀਕਾਰਡ ਫੁਕ ਗਿਆ ਸੀ: ਫਗਵਾੜੇ ਵਾਲਾ ਆਖਰੀ ਜੰਗ ਕਰਕੇ ਗੁਰੂ ਕੀਰਤਪੁਰ ਜਾ ਵਿਰਾਜੇ ਸਨ, ਉਥੇ ਜਾਣ ਪਰ ਬਾਬਾ ਗੁਰਦਿਤਾ ਜੀ ਚਲਾਣੇ ਕਰ ਗਿਆ, ਧੀਰ ਮਲ ਐਸਾ ਬੇ ਰੁਖਾ ਹੋਇਆ ਕਿ ਪਿਤਾ ਦੇ ਚਲਾਣੇ ਦੇ ਭੋਗ ਪਰ ਕਈ ਵੇਰੀ ਸਦਣੇ ਪਰ ਭੀ ਨਾ ਪਹੁੰਚਿਆ।

## ਛੋਟੇ ਮੋਟੇ ਜੰਗ

ਗੁਰੂ ਜੀ ਨੇ ਅੰਮ੍ਰਿਤਸਰ, ਹਰਿਗੋਬਿੰਦਪੁਰਾ, ਲਹਿਰਾ (ਮਾਲਵਾ), ਕਰਤਾਰ ਪੁਰ, ਪਲਾਹੀ ਸਾਹਿਬ (ਫਗਵਾੜਾ ਦੁਆਬਾ) ਆਦਿ ਦੇ ਪੰਜ ਜੰਗ ਕਰਕੇ ਪੂਰਨ ਫਤਹ ਹਾਸਲ ਕੀਤੀ। ਗੁਰੂ ਜੀ ਦਾ ਦਿਲੀ ਮਨਸ਼ਾ ਇਕ ਹੋਰ ਮਹਾਨ ਜੰਗ ਲੜਨ ਦਾ ਸੀ, ਉਹ ਮਾਲਵੇ ਦੇ ਰੇਤਲੇ ਥਲਾਂ ਵਲ (ਬਠਿੰਡਾ ਆਦਿ) ਗਏ, ਤਾਂਕਿ ਹਕੂਮਤ ਉਹਨਾਂ ਦਾ ਪਿਛਾ ਕਰਕੇ ਹਮਲਾ ਕਰਨ, ਅਰ ਸ਼ਾਹੀ ਫੌਜ ਨੂੰ ਥਲਾਂ ਵਿਚ ਲੈ ਜਾਕੇ ਜਮਾਂ ਹੀ ਸਫਾਇਆ ਕਰ ਸੁਟਣ। ਪਰ ਸ਼ਾਹੀ ਫੌਜਾਂ ਆਪ ਦਾ ਪਿਛਾ ਕਰਨੋਂ ਡਰ ਗਈਆਂ। ਆਖਰ ਆਪ ਨੇ ਪਹਾੜਾਂ ਵਿਚ ਜੰਗ ਕਰਨ ਵਾਸਤੇ ਭੀ ਕੀਰਤ ਪੁਰ ਨੂੰ ਕੇਂਦਰ ਚੁਣਿਆ ਪਰ ਉਥੇ ਭੀ ਬਾਦਸ਼ਾਹ ਨੂੰ ਸ਼ਾਹੀ ਫੌਜ ਭੇਜਣ ਦਾ ਹੀਆਂ ਨਾ ਪਿਆ। ਸਾਥ ਹੀ ਉਹ ਸਮਝ ਚੁਕੇ ਸਨ, ਜਦ ਗੁਰੂ ਸਾਹਿਬ ਕੋਈ ਇਲਾਕਾ ਨਹੀਂ ਦਬੌਂਦੇ ਤੇ ਨਾ ਹੀ ਉਨ੍ਹਾਂ ਪਾਸੋਂ ਕਿਸੇ ਮੁਲਕ ਖਜ਼ਾਨੇ ਆਦਿ ਦੀ ਪ੍ਰਾਪਤੀ ਹੋਣੀ ਹੈ। ਜੰਗ ਦਾ ਲਾਭ ਕੀ? ਹਕੂਮਤ ਨੂੰ ਬਗਾਵਤ ਤੇ ਸਿਖ ਧਰਮ ਦੇ ਫੈਲਣ ਦਾ ਡਰ ਜ਼ਰੂਰੀ ਸੀ। ਰਾਜਾ ਤਾਰਾ ਚੰਦ ਨੇ ਗੁਰੂ ਜੀ ਦੇ ਘੋੜਿਆਂ ਦੀ ਚਰਾਂਦ ਵਾਸਤੇ ਤਿੰਨ ਚਾਰ ਪਿੰਡ ਗੁਰੂ ਘਰ ਨੂੰ ਅਰਦਾਸ ਕਰਾ ਦਿਤੇ ਸਨ। ਬੁਢਣ ਸ਼ਾਹ ਚੇਲਾ ਸੁੰਦਰ ਦਾਸ ਗੁਰੂ ਜੀ ਦੀ ਸੇਵਾ ਕਰਨ ਲਗ ਪਿਆ। ਮਾਲਵੇ ਦੇ ਪ੍ਰੇਮੀ ਜੋਧ ਰਾਇ, ਰੂਪ ਚੰਦ ਆਦਿ ਏਥੇ ਹੀ ਆ ਵਸੇ। ਬਹੁਤ ਤਾਕਤ ਵਧਣ ਪਰ ਪਹਾੜੀ ਰਜਵਾੜੇ ਗੁਰੂ ਜੀ ਦੀ ਈਨ ਭਰਨ ਲਗੇ, ਹਰ ਬਾਤ ਪੁਛ ਕੇ ਕਰਦੇ ਸਨ। ਰਾਜਾ ਤਾਰਾ ਚੰਦ ਦੇ ਕਈ ਕੁ ਪਿੰਡ ਰੋਪੜੀਏ ਪਠਾਣਾਂ ਨੇ ਖੋਹ ਲਿਤੇ। ਗੁਰੂ ਜੀ ਨੇ ਜੰਗ ਕਰਕੇ ਵਾਪਸ ਦਿਲਾ ਦਿਤੇ। ਇਸ ਤਰਾਂ ਪਹਾੜੀਏ ਗੁਰੂ ਜੀ ਨੂੰ ਆਪਣੀ ਓਟ ਸਮਝਣ ਲਗ ਪਏ। ਗੁਰੂ ਜੀ ਦੇ ਹਜ਼ਾਰਾਂ ਘੋੜੇ ਕਲਿਆਣਪੁਰ ਕੋਟਲਾ, ਪਾਇਲ, ਅਨੰਦ ਪੁਰ ਦੀ ਬੀੜਾਂ ਵਿਚ ਖੁਲੇ ਚਰਦੇ ਸਨ, ਕਿਸੇ ਨੂੰ ਪਕੜਨ ਦੀ ਜਾਂ ਨਹੀਂ ਸੀ।

ਇਕ ਵੇਰ ਗੁਰੂ ਜੀ ਸੰਮਤ ੧੬੯੫ ਬਿ: ਵਿਖੇ ਸੂਰਜ ਗ੍ਰਹਿਣ ਦੇ ਮੇਲੇ ਪਰ ਗੁਰਮਤ ਦੇ ਪ੍ਰਚਾਰ ਵਾਸਤੇ ਗਏ ਸਨ, ਵਾਪਸੀ ਵੇਲੇ ਆਪ ਨਾਲ ਸੈ ਕੁ ਸਿਖ ਸਿਪਾਹੀ ਸਨ, ਜਿਸ ਨੂੰ ਵੇਖ ਕੇ, ਜਦੋਂ ਕਿ ਗੁਰੂ ਜੀ ਦਾ ਕੈਂਪ ਬਾਗਾਂ ਵਾਲੇ ਲਗਿਆ ਸੀ ਸ਼ਿਕਾਰ ਨੂੰ ਨਿਕਲੇ ਤਾਂ ਰੋਪੜ, ਬਸੀ,

ਕੋਟਲਾ, ਬਹਿਲੋਲਪੁਰ ਦੇ ਪਠਾਨਾਂ ਨੇ, ਮਿਲਕੇ ਪੰਦਰਾਂ ਬੀਸ ਹਜ਼ਾਰ ਪਠਾਨਾਂ ਨੂੰ ਲੈਕੇ ਬੇਖਬਰ ਹੱਲਾ ਬੋਲ ਦਿਤਾ ਗੁਰੂ ਜੀ ਨੇ ਬਾਮਣ ਮਾਜਰੇ ਦੀ ਗੜ੍ਹੀ ਵਿਚ ਮਕੀਮ ਹੋ ਕੇ ਜੰਗ ਸ਼ੁਰੂ ਕਰ ਦਿਤਾ, ਤਿੰਨ ਦਿਨ ਜੰਗ ਹੋਈ। ਕੀਰਤ ਪੁਰ ਖਬਰ ਪਹੁੰਚਣ ਸਾਰ ਗੁਰੂ ਜੀ ਦੀ ਘੋੜ ਚੜ੍ਹ ਫੌਜ ਆ ਪਹੁੰਚੀ, ਗੁਰੂ ਜੀ ਨੇ ਗੜ੍ਹੀ ਤੋਂ ਬਾਹਰ ਨਿਕਲ ਕੇ ਹਲਾ ਬੋਲਿਆ, ਹਜ਼ਾਰਾਂ ਪਠਾਨ ਮਾਰੇ ਗਏ, ਰਹਿੰਦੇ ਨਠ ਗਏ। ਪਠਾਨਾਂ ਨੇ ਇਹ ਜੰਗ ਢੋਲ ਬਜ ਕੇ ਜਹਾਦ ਦੀ ਸ਼ਕਲ ਵਿਚ ਲੜੀ ਸੀ, ਇਸ ਤਰਾਂ ਦੇ ਜੰਗ ਕਈ ਥਾਈਂ ਹੋਏ, ਪਰ ਗੁਰੂ ਜੀ ਨੂੰ ਹਰ ਮੈਦਾਨ ਫਤਹ ਹੁੰਦੀ ਰਹਿੰਦੀ ਸੀ।

## ਹਿੰਦੁਸਤਾਨ ਦੀ ਗ਼ੁਲਾਮੀ ਦੇ ਕਾਰਨ

ਹਿੰਦੁਸਤਾਨ ਵਿਚ ਹਿੰਦੀ ਨਸਲਾਂ ਹੀ ਰਾਜ ਕਰਦੀਆਂ ਸਨ। ਸ਼ਹਾਬੁੱਦੀਨ ਮੁਹੰਮਦ ਨੇ ਸੰਨ ੧੧੭੫ ਈਃ ਵਿਚ ਮੁਲਤਾਨ ਆ ਮਾਰੀ। ਸੰਨ ੧੧੮੬ ਵਿਚ ਲਾਹੌਰ ਫਤਹ ਕਰਕੇ ਪੰਜਾਬ ਪਰ ਕਾਬਜ਼ ਹੋਇਆ। ਸੰਨ ੧੧੯੧ ਵਿਖੇ ਦਿੱਲੀ ਮਾਰੀ। ਕਰਨਾਲ ਦੇ ਜੰਗ ਵਿਚ ਗੌਰੀ ਨੂੰ ਪ੍ਰਿਥੀ ਰਾਜ ਚੌਹਾਨ ਨੇ ਹਾਰ ਦਿੱਤੀ। ਪਰ ਅਗਲੇ ਸਾਲ ਚੌਹਾਨ ਨੂੰ ਮਾਰਕੇ ਹਿੰਦੁਸਤਾਨ ਸੰਭਾਲਿਆ। ਇਸ ਬਾਦਸ਼ਾਹ ਨੂੰ ਸੰਨ ੧੨੦੬ ਈਃ ਵਿਚ (੧੪ ਮਾਰਚ) ਕੈਂਪ ਵਿਚ ਕਿਸੇ ਵੈਰੀ ਨੇ ਕਤਲ ਕਰ ਦਿਤਾ ਸੀ।

ਮੁਹੰਮਦ ਸ਼ਾਹ ਗੌਰੀ ਜਿਸ ਵੇਲੇ ਹਿੰਦੁਸਤਾਨ ਵਿਚ ਆਇਆ ਸੀ, ਉਸ ਵੇਲੇ ਹਿੰਦ ਵਿਚ ਗਊ ਪੂਜਾ ਅਰ ਵਹਿਮਾਂ ਦੀ ਪੂਜਾ ਦਾ ਜ਼ੋਰ ਸੀ। ਹਿੰਦੁਸਤਾਨ ਦੇ ਆਗੂ ਪਾਂਡੇ (ਪੁਜਾਰੀ ਬ੍ਰਾਹਮਣ) ਸਨ। ਇਨ੍ਹਾਂ ਪਾਸੋਂ ਪੁਛਿਆ ਲਏ ਬਿਨਾ ਕੋਈ ਹਿੰਦੂ ਜੰਗ ਵਾਸਤੇ ਨਹੀਂ ਜਾਂਦਾ ਸੀ। ਸ਼ਹਾਬੁੱਦੀਨ ਮੁਹੰਮਦ ਗੌਰੀ ਨੇ ਪਾਂਡਿਆਂ ਨੂੰ ਲਾਲਚ ਵਿਚ ਵਸ ਕਰਕੇ ਹਿੰਦੁਸਤਾਨ ਨੂੰ ਫਤਹ ਕਰਨ ਦਾ ਮੰਤ੍ਰ ਪਾਂਡਿਆਂ ਦੇ ਦਸੇ ਅਨੁਸਾਰ ਜੁੱਧ ਵਿਚ ਆਪਣੀ ਫੌਜ ਅਗੇ ਗਊਆਂ ਦੀਆਂ ਕਤਾਰਾਂ ਖੜੀਆਂ ਕਰਨੀਆਂ ਲਿਆ ਸੀ। ਹਿੰਦੂ ਦੇਵਤਿਆਂ ਨੇ ਗਊਆਂ ਅਗੇ ਹਥਿਆਰ ਸੁਟ ਦਿਤੇ ਕਿ ਅਸੀਂ ਗਊ ਮਾਤਾ ਪਰ ਗੋਲੀ ਨਹੀਂ ਚਲਾ ਸਕਦੇ, ਗਊਆਂ ਦੀ ਢਾਲ ਨਾਲ ਗੌਰੀ ਨੇ ਹਿੰਦੁਸਤਾਨ ਫਤਹ ਕਰ ਲਿਆ ਸੀ ਅਰ ਬਾਦ ਅਰਬਾਂ ਗਾਈਆਂ ਮਾਰੀਆਂ ਗਈਆਂ।

ਇਸ ਦੇਸ ਵਿਚ ਭਾਵੇਂ ਸੁਬਕਤਗੀਨ (ਨਸੀਰੁੱਦੀਨ) ਗਜ਼ਨੀ ਦਾ ਬਾਦਸ਼ਾਹ ਆਇਆ, ਇਹ ਰਾਜਾ ਜੈਪਾਲ ਦੇ ਵਿਰੁਧ ਜੰਗ ਕਰਕੇ ੯੭੭ ਈਃ ਵਿਚ ਤਖਤ ਪਰ ਬੈਠਾ ਉਸ ਵੇਲੇ ਸਾਰੇ ਹਿੰਦੂ ਰਾਜੇ ਇਕੱਠੇ ਸਨ। ਪ੍ਰੰਤੂ ਇਸਦੇ ਮਰਨ ਪਰ ਅਰਥਾਤ ਸੰਨ ੯੭੭ ਈਃ ਦੇ ਪਿਛੋਂ ਇਸਦੇ ਬੇਟੇ ਮਹਮੂਦ ਗਜ਼ਨਵੀ ਨੇ ਹਿੰਦੁਸਤਾਨ ਨੂੰ ਬਹੁਤ ਵਾਰੀ ਲੁਟਿਆ ਪਰ ਇਹ ਬਾਦਸ਼ਾਹੀ ਤ੍ਰਿਕਾ ਨਹੀਂ ਸੀ। ਇਸਨੇ ਰਾਜ ਦਾ ਤਹਿਤ ਨਹੀਂ ਬਠਾਇਆ ਬਲਕੇ ਲੁਟਾਂ ਨਾਲ ਬਰਬਾਦੀ ਕਰ ਦਿਤੀ।

ਅਕਬਰ ਵਡਾ ਨੀਤੀ ਨਿਪੁੰਨ ਸੀ, ਉਸਨੇ ਹਿੰਦੂਆਂ ਨਾਲ ਰਿਸ਼ਤੇ ਨਾਤੇ ਵਡੀ ਹੁਸ਼ਿਆਰੀ ਨਾਲ ਗੰਢੇ। ਦੀਨ ਅਲਾਹੀ ਵੱਖਰਾ ਫਿਰਕਾ ਕਾਇਮ ਕੀਤਾ। ਇਸਦਾ ਵਜ਼ੀਰ ਬੈਰਾਮ ਖਾਂ (ਜਿਸਨੂੰ ਹਿਸਟਰੀ ਵਿਚ ਖਾਨ ਖਾਨਾ ਬੀ ਲਿਖਿਆ ਹੈ। ਸੈਨਾਪਤ ਭੀ ਏਹੀ ਸੀ)। ਸੰਮਤ ੧੬੧੯ ਬਿਃ ਵਿਚ ਅਕਬਰ ਨੇ ਅੰਬਰ ਦੇ ਰਾਜਾ ਬਿਹਾਰੀ ਮਲ ਦੀ ਲੜਕੀ ਨਾਲ ਸ਼ਾਦੀ ਕਰਾਈ। ਬਾਦ ਵਿਚ ਜੋਧ ਪੁਰੀਏ ਜੇ ਸਿੰਘ ਨਾਲ ਰਿਸ਼ਤਾ ਗੰਢਿਆ। ਬਿਹਾਰੀ ਮਲ ਦਾ ਪੁਤ੍ਰ ਭਗਵਾਨ ਦਾਸ ਅਗੇ ਪੋਤਰਾ ਮਾਨ ਸਿੰਘ ਵੱਡਾ ਮਸ਼ਹੂਰ ਜਰਨੈਲ ਸਨ। ਇਸਤਰਾਂ ਰਾਜਪੂਤਾਨੇ ਵਿਖੇ ਅਕਬਰ ਨਾਲ ਰਿਸ਼ਤੇ ਗੰਢਕੇ ਉਸਦੀ

ਹਕੂਮਤ ਨੂੰ ਵਧਾਇਆ ਤੇ ਪੱਕਿਆਂ ਕੀਤਾ। ਟੋਡਰ ਮਲ ਅਰ ਬੀਰਬਲ ਜੈਸੇ ਹਿੰਦੂਆਂ ਨੂੰ ਦੀਵਾਨਾਂ ਵਿਚ ਭਰਤੀ ਕਰਕੇ ਇਸਨੇ ਸੁਲਹ ਕੁਲ ਹੋਣ ਦਾ ਦਾਵਾ ਕੀਤਾ। ਅਰ ਦੀਨ ਅਲਾਹੀ ਵਿਚ ਰਲਾਏ ਗਏ ਸਨ। ਰਾਜਾ ਉਦਯ ਸਿੰਘ ਇਸ ਬਾਤ ਤੋਂ ਵਿਰੁੱਧ ਰਿਹਾ ਕਿ ਤੁਸੀਂ ਹਿੰਦੂ ਰਾਜਪੂਤ ਸਦਾਕੇ ਮੁਸਲਮਾਨਾਂ ਨੂੰ ਡੋਲੇ ਦਿੰਦੇ ਹੋ। ਜਿਸ ਕਾਰਨ ਅਕਬਰ ਉਨ੍ਹਾਂ ਦੀ ਖਬਰ ਲੈਂਦਾ। ਅਕਬਰ ਨੇ ਸੰਮਤ ੧੬੨੪ ਵਿਚ ਚਤੌੜਗੜ੍ਹ ਪਰ ਹੱਲਾ ਕੀਤਾ। ਜੈਮਲ ਤੇ ਫੱਤਾ ਨੇ ਇਥੇ ਜਾਨ ਤੋੜਕੇ ਜੰਗ ਕੀਤਾ।

ਬਾਦਸ਼ਾਹ ਅਕਬਰ ਰਿਸ਼ਤਿਆਂ ਦੀ ਪਾਲਿਸੀ ਨਾਲ ਹਿੰਦ ਦਾ ਸ਼ਹਿਨਸ਼ਾਹ ਹੋਇਆ। ਇਸਦੀ ਹਕੂਮਤ ਅਠਾਰਾਂ ਸੂਬਿਆਂ ਵਿਚ ਸੀ ਜਿਹਾ ਕਿ:-੧. ਮਾਲਵਾ, ੨. ਬੈਂਗਰ, ੩. ਲਾਹੌਰ, ੪. ਮੁਲਤਾਨ, ੫. ਅਵਧ, ੬. ਗੁਜਰਾਤ, ੭. ਆਗਰਾ, (ਅਕਬਰਾ ਬਾਦ) ੮. ਅਜਮੇਰ, ੯. ਦਿੱਲੀ, ੧੦. ਕਾਬਲ, ੧੧. ਬਿਹਾਰ, ੧੨. ਬੰਗਾਲ, ੧੩. ਅਲਾਹਾ ਬਾਦ, ੧੪. ਅਹਿਮਦ ਨਗਰ, ੧੫. ਬਿਜਾਪੁਰ, ੧੬. ਹੈਦਰਾਬਾਦ, ੧੭. ਬਿਦਰ, ੧੮. ਖਾਨ ਦੇਸ਼ ਆਦਿ।

ਬਾਦਸ਼ਾਹ ਅਕਬਰ ਦੇ ਬਾਦ ਰਾਜਪੂਤ ਆਪਣੀ ਖੁਸ਼ੀ ਨਾਲ ਲੜਕੀਆਂ ਦੇ ਰਿਸ਼ਤੇ ਮੁਸਲਮਾਨਾ ਨੂੰ ਦਿੰਦੇ ਰਹੇ। ਇਹ ਅਸਚਰਜ ਹੀ ਬਾਤ ਹੈ ਕਿ ਰਾਜਪੂਤਣੀਆਂ ਦੇ ਉਦਰ ਤੋਂ ਜਿਤਨੇ ਮੁਸਲਮਾਨ ਬਾਦਸ਼ਾਹ ਯਾ ਹਾਕਮ ਹੋਏ ਓਹ ਭੀ ਹਿੰਦੂਆਂ ਪਰ ਜ਼ੁਲਮ ਕਰਦੇ ਰਹੇ। ਉਨ੍ਹਾਂ ਵਿਚ ਹਿੰਦੂ ਮਾਤਾ ਹੋਣ ਦਾ ਯਾਂ ਦੁਧ ਦਾ ਜ਼ਰਾ ਭਰ ਵੀ ਅਸਰ ਨਹੀਂ ਸੀ।

ਹਿੰਦੁਸਤਾਨ ਵਿਚ ਉਸ ਵੇਲੇ ਦੇ ਬਣੇ ਮੁਸਲਮਾਨ ਰਾਜਪੂਤ ਕਾਫੀ ਮਿਲਦੇ ਹਨ। ਰਾਜਪੂਤ ਦੇ ਅਰਥ ਹਨ, "ਰਾਜਪੁਤਰ" ਅਥਵਾ ਰਾਜਪੂਤਾਨੇ ਦੇ ਵਾਸੀ। ਇਨ੍ਹਾਂ ਵਿਚ ਬਹੁਤ ਸਾਰੇ ਬਹਾਦੁਰ ਆਦਮੀ ਹੋਏ ਹਨ, ਪਰ ਮੁਸਲਮਾਨਾਂ ਨੂੰ ਡੋਲੇ ਦੇਕੇ ਰਾਜ ਕਰਨ ਯਾਂ ਜਾਗੀਰਾਂ ਲੈਣ ਅਥਵਾ ਓਹਦੇ ਹਾਸਲ ਕਰਨ ਵਿਚ ਹਿੰਦੂ ਰਾਜਪੂਤੀ ਢਲ ਗਈ ਸੀ। ਐਸੇ ਹੀ ਬਹਾਦੁਰ ਰਾਜਪੂਤ ਸਨ ਜਿਨ੍ਹਾਂ ਨੇ ਆਪਣੀ ਅਣਖ ਨੂੰ ਨੀਵਾਂ ਨਹੀਂ ਹੋਣ ਦਿਤਾ। ਬਹੁਤ ਸਾਰੇ ਲੋਕ ਆਪਣੀ ਨਸਲ ਯਾਂ ਖਾਨਦਾਨ ਰਾਜਪੂਤਾਂ ਨਾਲ ਰਲਾਕੇ ਮੁਛਾਂ ਨੂੰ ਤਾਉ ਦਿੰਦੇ ਵੇਖੇ ਹਨ, ਐਸੇ ਸਿੱਖ ਭੀ ਹਨ। ਪਰ ਇਹ ਪਤਾ ਨਹੀਂ ਲਗਦਾ ਕਿ ਓਹ ਕਿਨ੍ਹਾਂ ਰਾਜਪੂਤਾਂ ਨੂੰ ਵਡਾ ਸਮਝਦੇ ਹਨ।

ਉਸ ਵੇਲੇ ਮੁਗਲ ਬਾਦਸ਼ਾਹ ਨੇ ਵਡੇ ਵਡੇ ਰਾਜਿਆਂ ਦੇ ਡੋਲੇ ਲੈਕੇ ਧੌਣਾਂ ਨੀਵੀਆਂ ਕਰ ਦਿਤੀਆਂ ਸਨ। ਬਹਾਦੁਰੀ ਭੀ ਪ੍ਰੀਖਿਆ ਵੇਲੇ ਕੰਮ ਔਂਦੀ ਹੈ। ਇਸ ਦਾ ਸਬੰਧ ਨਿਰਾ ਕਿਸੇ ਜ਼ਾਤ ਨਾਲ ਭੀ ਨਹੀਂ ਹੁੰਦਾ। ਸਿੱਖਾਂ ਵਿਖੇ ਰੰਗਰੇਟੇ ਸੱਜਣਾਂ ਵਿਚੋਂ ਸਜੇ ਸਿੰਘ ਇਤਨੇ ਬਹਾਦਰ ਹੋਏ ਹਨ ਕਿ ਰਾਜਪੂਤਾਂ ਬਹਾਦਰਾਂ ਨਾਲੋਂ ਓਹ ਬਹੁਤ ਅਗੇ ਸਾਬਤ ਹੁੰਦੇ ਹਨ। ਖਤ੍ਰੀ, ਬ੍ਰਾਹਮਣ, ਨਾਈ, ਛੀਪੇ, ਝੀਵਰ ਆਦਿਕਾਂ ਵਿਚੋਂ ਭੀ ਸਜੇ ਸਿੰਘਾਂ ਨੇ ਇਤਨੀਆਂ ਕੁਰਬਾਨੀਆਂ ਕੀਤੀਆਂ ਹਨ ਕਿ ਰਾਜਪੂਤਾਂ ਦੀਆਂ ਲੜਕੀਆਂ ਮੁਸਲਮਾਨਾਂ ਪਾਸੋਂ ਛਡਵਾਈਆਂ। ਕਿਸੇ ਸਿੱਖ ਲਈ ਇਹ ਕਹਿਣਾ ਕਿ ਸਾਡੀ ਨਸਲ ਰਾਜਪੂਤ ਹੈ, ਕੇਹੜੀ ਉੱਚਤਾ ਹੈ?

ਦੂਰ ਨਾ ਜਾਓ! ਬਾਦਸ਼ਾਹ ਜਹਾਂਗੀਰ ਬਿਹਾਰੀ ਮਲ ਦੀ ਲੜਕੀ ਦਾ ਪੁਤ੍ਰ ਸੀ ਅਰ ਜਹਾਂਗੀਰ ਦਾ ਪੁਤ੍ਰ ਸ਼ਾਹਜਹਾਨ ਰਾਜਾ ਉਦੇ ਸਿੰਘ ਜੋਧਪੁਰੀਏ ਦੀ ਲੜਕੀ ਜੋਧਾ ਬਾਈ ਦੇ ਉਦਰ ਤੋਂ ਜਨਮਿਆਂ ਪਰ ਇਨ੍ਹਾਂ ਨੇ ਹਿੰਦੂਆਂ ਅਰ ਸਿਖਾਂ ਨਾਲ ਰੱਜਕੇ ਬਦਸਲੂਕੀ ਕੀਤੀ। ਪੰਚਮ ਪਾਤਸ਼ਾਹ

ਪਰ ਅਤਿ ਜ਼ੁਲਮ ਕੀਤਾ। ਛੀਵੇਂ ਗੁਰੂ ਜੀ ਨਾਲ ਜੰਗ ਹੋਏ। ਅਸਲੋਂ ਬਾਦਸ਼ਾਹ ਅਕਬਰ ਵੇਲੇ ਬਹੁਤ ਸੇ ਅਮੀਰ ਤੇ ਰਾਜੇ ਦੀਨ ਇਲਾਹੀ ਵਿਚ ਆ ਚੁਕੇ ਸਨ। ਨਾਮ ਮਾਤ੍ਰ ਹਿੰਦੂ ਕਹੇ ਜਾਂਦੇ ਸੀ। ਗੁਰੂ ਸਾਹਿਬ ਜੇ ਕੁਰਬਾਨੀਆਂ ਨਾ ਦਿੰਦੇ ਤਾਂ ਖਾਤਮਾ ਸੀ।

ਸਲੇਮਸ਼ਾਹ–ਇਹ ਸ਼ੇਰ ਸ਼ਾਹ ਸੂਰੀ ਦਾ ਛੋਟਾ ਲੜਕਾ ਸੀ ਤਖਤ ਪਰ ਬੈਠਕੇ ਇਸਨ ਆਪਣਾ ਨਾਮ ਇਸਲਾਮ ਸ਼ਾਹ ਰਖਾਇਆ, ਇਸਨੇ ਸ਼ੇਰਸ਼ਾਹ ਦੇ ਮਰਨ ਪਰ ਸੰਨ ੧੫੪੫ ਤੋਂ ਲਾਕੇ ੧੫੫੩ ਈ: ਤਕ ਰਾਜ ਕੀਤਾ। ਸਲੇਮ ਸ਼ਾਹ ਦਾ ਪੁਤ੍ਰ ਸ਼ੇਰ ਸ਼ਾਹ ਸੂਰੀ ਹਸਨ ਖਾਨ ਜਾਗੀਰਦਾਰ ਦਾ ਪੁਤ੍ਰ ਸੀ। ਇਸਨੇ ਵਡੀ ਬਹਾਦੁਰੀ ਨਾਲ ਬਾਦਸ਼ਾਹ ਹਮਾਯੂੰ ਨੂੰ ਕਨੌਜ ਦੇ ਜੰਗ ਵਿਚ ੧੭ ਮਈ ਸੰਨ ੧੫੪੦ ਨੂੰ ਬੁਰੀ ਤਰਾਂ ਹਾਰ ਦਿਤੀ, ਇਹ ੨੫ ਮਈ ਸੰਨ ੧੫੪੨ ਨੂੰ ਦਿਲੀ ਤਖਤ ਪਰ ਵਡੀ ਸਜ ਧਜ ਨਾਲ ਬੈਠਾ, ਇਸ ਦੀ ਪਦਵੀ "ਆਦਿਲ" ਸੀ, ਇਹ ਵਡਾ ਸਿਆਣਾ ਬਾਦਸ਼ਾਹ ਸੀ। ਸੰਨ ੧੫੪੫ ਵਿਚ ਮਰਿਆ।

ਬਾਦਸ਼ਾਹ ਹਮਾਯੂੰ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ਰਣ ਆਇਆ, ਪਰ ਇਸ ਸਬੰਧੀ ਸ਼ੇਰ ਸ਼ਾਹ ਸੂਰੀ ਨੇ ਕੋਈ ਇਲਜ਼ਾਮ ਖੜਾ ਨਹੀਂ ਕੀਤਾ, ਉਸ ਵੇਲੇ ਸਿਖਾਂ ਦੇ ਸਬੰਧ ਵਿਚ ਬਾਬਰ ਸ਼ਾਹੀ ਵਿਚ ਮਾੜੇ ਖਿਆਲ ਨਹੀਂ ਸਨ ਅਰ ਹਿੰਦੂਆਂ ਨੂੰ ਧੱਕੇ ਨਾਲ ਮੁਸਲਮਾਨ ਕਰਨੇ ਦੀ ਲਹਿਰ ਦਬੀ ਹੋਈ ਸੀ ਕਿਉਂਕਿ ਬਾਦਸ਼ਾਹ ਅਕਬਰ ਦੀ ਪਾਲਿਸੀ ਵਡੀ ਮਿੱਠੀ ਸੀ।

## ਹਿੰਦੁਸਤਾਨ ਦੀ ਆਜ਼ਾਦੀ ਦੇ ਜੰਗ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਜਹਾਂਗੀਰ ਕੁਟਲ ਨੀਤੀ ਨਾਲ ਪਰ ਪ੍ਰੇਮ ਨਾਲ ਵਰਤਾਉ ਕਰਦਾ ਰਿਹਾ। ਪ੍ਰੰਤੂ ਜਿਸ ਵੇਲੇ ਇਸਦਾ ਪੁੱਤ੍ਰ ਸ਼ਾਹ ਜਹਾਨ ਗੱਦੀ ਪਰ ਬੈਠਾ (ਸੰਮਤ ੧੬੮੫) ਉਸਨੇ ਸਿਖਾਂ ਨਾਲ ਸਖਤੀ ਦਾ ਵਤੀਰਾ ਅਰੰਭਿਆ ਅਰ ਗ੍ਰੀਬਾਂ ਪਰ ਜ਼ੁਲਮ ਕਰਨੇ ਉੱਤਮ ਮੰਨੇ। ਜਿਸ ਕਰਕੇ ਗੁਰੂ ਜੀ ਨੇ ਸ਼ਾਹੀ ਸੈਨਾ ਨੂੰ ਚਾਰ ਵਡੇ ਜੰਗ ਕਰਕੇ ਹਾਰ ਦਿਤੀ ਅਰ ਸਿੱਧ ਕੀਤਾ ਕਿ ਸ਼ਾਹੀ ਸੈਨਾ ਦਾ ਮੂੰਹ ਤੋੜਨ ਵਾਲੇ ਬੀ ਹਨ। ਪਹਿਲਾ ਜੰਗ ਸੰਮਤ ੧੬੮੫ ਬਿ: ਵਿਖੇ ਮੁਖਲਿਸ ਖਾਨੀ ਸੈਨਾਨੀ ਸਾਥ ਅਮ੍ਰਿਤਸਰ ਵਿਖੇ ਹੋਇਆ ਸੀ। ਦੂਸਰਾ ਜੰਗ ੧੬੮੭ ਵਿਚ ਜਲੰਧਰ ਦੇ ਹਾਕਮ ਅਬਦੁਲਾ ਨਾਲ ਸ੍ਰੀ ਗੋਬਿੰਦ ਪੁਰੇ ਹੋਇਆ। ਤੀਜਾ ਜੰਗ ਸੰਮਤ ੧੬੮੮ ਈ: ਵਿਚ ਮੇਹਰਾਜ ਨਗਰ ਦੇ ਲਾਗੇ (ਗੁਰੂ ਸਰ) ਮਾਲਵੇ ਵਿਚ ਹੋਇਆ। ਇਥੇ ਕਮਰਬੇਗ ਸੈਨਾਨੀ ਸਿਪਾਹ ਸਾਲਾਰ ਸੀ। ਚੌਥਾ ਜੰਗ ਸੰਮਤ ੧੬੯੧ ਈ: ਵਿਖੇ ਕਾਲੇ ਖਾਂ ਅਰ ਪੈਂਦੇ ਖਾਨ ਆਦਿਕਾਂ ਨਾਲ ਕਰਤਾਰਪੁਰ ਵਿਖੇ ਹੋਇਆ।

ਗੁਰੂ ਸਾਹਿਬ ਨੇ ਚਾਰੇ ਵਡੇ ਜੰਗ ਕਿਸੇ ਮੁਲਕ ਵਾਸਤੇ ਨਹੀਂ ਕੀਤੇ ਨਾ ਹੀ ਇਸ ਵਿਚ ਰਾਜ ਦੀ ਲਾਲਸਾ ਸੀ ਇਨਾਂ ਜੰਗਾਂ ਦਾ ਗ੍ਰੀਬਾਂ ਦੀ ਰਛਾ ਅਰ ਜ਼ੁਲਮ ਨੂੰ ਦੂਰ ਕਰਨਾ ਸੀ ਜਿਸਦਾ ਅਸਰ ਹਿੰਦੁਸਤਾਨ ਦੀ ਆਜ਼ਾਦੀ ਲਈ ਖੂਨ ਪੈਦਾ ਕਰਨਾ ਨਿਕਲਿਆ।

ਨੋਟ–ਬਾਦਸ਼ਾਹ ਸ਼ਾਹਜਹਾਨ, ਜਹਾਂਗੀਰ ਬਾਦਸ਼ਾਹ ਦਾ ਤੀਸਰਾ ਬੇਟਾ ਸੀ। ਇਸਦਾ ਪਹਿਲਾ ਨਾਮ ਮਿਰਜ਼ਾ ਖੁਰਮ ਸੀ। ਸ਼ਾਹਜਹਾਨ ਪੰਜ ਜਨਵਰੀ ਸੰਨ ੧੫੯੩ ਈ: ਨੂੰ ਲਾਹੌਰ ਪੈਦਾ

ਹੋਇਆ। ਇਸ ਦੀ ਮਾਤਾ ਜੋਧਾ ਬਾਈ ਰਾਜਾ ਉਦੋ ਸਿੰਘ ਜੋਧਪੁਰੀਏ ਹਿੰਦੂ ਰਾਜਪੂਤ ਦੀ ਸਪੁਤਰੀ ਸੀ। ਇਹ ਸੰਨ ੧੬੨੮ ਈ: ਵਿਖੇ ਤਖਤ ਪਰ ਬੈਠਾ। ਇਸ ਦੇ ਚਾਰ ਪੁਤ੍ਰ ਸਨ-ਸ਼ੁਜਾ, ਦਾਰਾਸ਼ਿਕੋਹ, ਮੁਰਾਦ ਅਰ ਔਰੰਗਜ਼ੇਬ। ਇਸ ਦਾ ਦਿਹਾਂਤ ੨੩ ਜਨਵਰੀ ਸੰ: ੧੬੬੬ ਈਸਵੀ ਨੂੰ ਔਰੰਗਜ਼ੇਬ ਦੀ ਕੈਦ ਵਿਚ ਬਹੁਤ ਦੁਖੀ ਹੋਕੇ ਹੋਇਆ। ਇਸ ਨੂੰ ਔਰੰਗਜ਼ੇਬ ਨੇ ਸੰਨ ੧੬੫੮ ਈ: ਨੂੰ ਕੈਦ ਕਰ ਲਿਆ ਸੀ। ਇਮਾਰਤਾਂ ਦਾ ਬਹੁਤ ਸ਼ੌਕੀ ਸੀ, ਨਦੀ ਜਮਨਾ ਦੇ ਕਿਨਾਰੇ ਪਰ ਵਸੀ ਹੋਈ ਦਿਲੀ ਇਸੇ ਨੇ ੧੬੩੧ ਈ: ਵਿਚ ਆਬਾਦ ਕਰਵਾਈ ਸੀ। ਬਾਦਸ਼ਾਹ ਸ਼ਾਹਜਹਾਨ ਨੇ ਮੁਲਾਣਿਆਂ ਦੇ ਕਹੇ ਹਿੰਦੂਆਂ ਨੂੰ ਬਹੁਤ ਦੁਖ ਦਿਤੇ, ਛੇਵੇਂ ਗੁਰੂ ਜੀ ਨਾਲ ਭੀ ਵਿਰੋਧ ਪਾਇਆ, ਜਿਸ ਕਾਰਨ ਗੁਰੂ ਜੀ ਨੂੰ ਸ਼ਸਤ੍ਰ ਚੁਕਣੇ ਪਏ। ਸ਼ਾਹਜਹਾਨ ਐਸ਼-ਪ੍ਰਸਤ ਬਹੁਤ ਹੋ ਗਿਆ ਸੀ। ਉਸਨੇ ਸੱਤ ਕਰੋੜ, ਦਸ ਲਖ ਰੁਪਏ ਖਰਚਕੇ 'ਤਖਤੇ ਤਾਊਸ' ਬਣਵਾਇਆ। ਸੰਸਾਰ ਪ੍ਰਸਿੱਧ ਕੋਹਨੂਰ ਹੀਰਾ, ਇਸਨੂੰ ਮੀਰ ਜੁਮਲਾ ਨੇ ਭੇਟਾ ਕੀਤਾ ਸੀ। ਜੋ ਕਿ ਮਹਾਰਾਜਾ ਰਣਜੀਤ ਸਿੰਘ ਪਾਸ ਆਇਆ, ਜੋ ਲਾਹੌਰ ਤੋਂ ਵਲੈਤ ਵਿਖੇ ਚਲਾ ਗਿਆ। ਇਸ ਦੀ ਕੀਮਤ ਸੱਤਰ ਅੱਸੀ ਲੱਖ ਰੁਪਏ ਮੰਨੀ ਜਾਂਦੀ ਹੈ। ਸ਼ਾਹਜਹਾਨ ਦਾ ਅੰਤ ਵਡੇ ਦੁਖਾਂ ਵਿਚ ਹੋਇਆ, ਇਸ ਦੇ ਪੁਤਰ ਔਰੰਗਜ਼ੇਬ ਨੇ ਸੱਤ ਸਾਲ ਜੇਲ੍ਹਖਾਨੇ ਵਿਚ ਰਖਿਆ, ਰਾਜ ਕਰਨੇ ਦੀ ਇੱਛਾ ਚਿਤ ਵਿਚ ਲੈਕੇ ਸੰਸਾਰ ਤੋਂ ਦੁਖੀ ਹੋਕੇ ਕੂਚ ਕਰ ਗਿਆ।

## ਧਰਮ ਪ੍ਰਚਾਰ ਵਾਸਤੇ ਦੌਰੇ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜਿਥੇ ਜੰਗ ਜੁਧ ਕਰਕੇ ਜ਼ਾਲਮਾਂ ਅਧਰਮੀਆਂ ਨੂੰ ਸਜ਼ਾਵਾਂ ਭੁਗਤਾਈਆਂ ਅਰ ਹਰ ਮੈਦਾਨ ਫਤਹ ਪਾਈ, ਉਥੇ ਧਰਮ ਪ੍ਰਚਾਰ ਹਿਤ ਭੀ ਕੋਈ ਕਸਰ ਬਾਕੀ ਨਹੀਂ ਛੱਡੀ। ਜੰਗਾਂ ਜੁਧਾਂ ਵਿਖੇ ਭੀ ਆਪ ਧਰਮ ਪ੍ਰਚਾਰ ਕਰਦੇ ਰਹੇ, ਆਸਾ ਜੀ ਦੀ ਵਾਰ ਅਰ ਰਹਿਰਾਸ ਦਾ ਦੀਵ ਨ ਆਪ ਹਮੇਸ਼ਾ ਬਿਲਾ ਨਾਗਾ ਲੈਂਦੇ ਸਨ। ਨਜ਼ਰਬੰਦੀਆਂ ਤੇ ਕੈਦਾਂ ਸਮੇਂ ਭੀ ਆਸਾ ਦੀ ਵਾਰ ਦਾ ਕੀਰਤਨ ਜ਼ਰੂਰ ਹੁੰਦਾ ਸੀ। ਪਾਠਕਾਂ ਦੀ ਸੁਖਾਲ ਤੇ ਗਿਆਤ ਵਾਸਤੇ, ਜੰਗਾਂ ਜੁਧਾਂ ਦੇ ਹਾਲ ਇਕੋ ਜਗਾ ਲਿਖੇ ਹਨ, ਭਾਵੇਂ ਹੋਏ ਸਮੇਂ ਦੇ ਫਰਕ ਨਾਲ ਹਨ। ਅਗੇ ਪ੍ਰਚਾਰ ਦੇ ਦੌਰਿਆਂ ਦਾ ਬ੍ਰਿਤਾਂਤ ਸੰਖੇਪ ਅਤੇ ਇਲਾਕੇ ਵਾਰ ਲਿਖਿਆ ਗਿਆ ਹੈ ਇਨ੍ਹਾਂ ਵਿਚ ਆਏ ਸੰਮਤ ਤੇ ਤ੍ਰੀਕਾਂ ਦਾ ਅਗਾ ਪਿਛਾ ਇਕੋ ਥਾਂ ਲਿਖੇ ਜਾਣ ਕਰਕੇ ਹੈ, ਭੁਲੇਖਾ ਨਹੀਂ ਖਾਣਾ ਚਾਹੀਦਾ। ਇਹ ਜਾਣਨਾ ਭੀ ਜ਼ਰੂਰੀ ਹੈ ਕਿ ਜਿਤਨੇ ਭੀ ਹਿੰਦੁਸਤਾਨ ਵਸ਼ੇਸ਼ ਕਰਕੇ ਪੰਜਾਬ ਵਿਖੇ ਗੁਰੂ ਸਥਾਨ ਹਨ, ਇਨ੍ਹਾਂ ਵਿਚੋਂ ਬਹੁਤਿਆਂ ਦੀ ਨੀਹਾਂ ਛੇਵੇਂ ਗੁਰੂ ਜੀ ਨੇ ਅਸਲ ਸਥਾਨ ਭਾਲਕੇ ਰਖਵਾਈਆਂ ਸਨ ਖਾਸ ਕਰਕੇ ਜਿਥੇ ਗੁਰੂ ਨਾਨਕ ਦੇਵ ਜੀ ਨੇ ਚਰਨ ਪਾਏ, ਉਥੇ ਉਥੇ ਗੁਰੂ ਜੀ ਵਧ ਗਏ ਸਨ। ਏਸੇ ਕਰਕੇ 'ਗੁਰੂ ਨਾਨਕ ਦੇਵ ਜੀ ਦੇ ਗੁਰਦੁਆਰਿਆਂ ਦੇ ਨਾਲ (ਅਗੇ ਪਿਛੇ) ਛੇਵੇਂ ਗੁਰੂ ਜੀ ਦੇ ਯਾਦਗਾਰੀ ਸਥਾਨ ਵੇਖੇ ਜਾਂਦੇ ਹਨ। ਲਾਲ ਸਿੰਘ ਗਿਆਨੀ)

## ਲਾਹੌਰ ਦੇ ਇਲਾਕੇ ਵਿਖੇ ਪ੍ਰਚਾਰ

ਲਾਹੌਰ ਦੇ ਇਲਾਕੇ ਵਿਚ ਛੇਵੇਂ ਗੁਰੂ ਜੀ ਨੇ ਕਾਫੀ ਪ੍ਰਚਾਰ ਕੀਤਾ ਹੈ। ਮੁਜੰਗ ਲਾਹੌਰ ਦਾ ਹੁਣ ਇਕ ਮਹੱਲਾ ਹੈ। ਇਥੇ ਗੁਰੂ ਜੀ ਕੁਝ ਸਮਾਂ ਅਟਕਕੇ ਪ੍ਰਚਾਰ ਕਰਦੇ ਰਹੇ। 'ਗੁਰਦੁਆਰਾ ਚਮਾਲਾ ਸਾਹਿਬ' ਭਾਟੀ ਦਰਵਾਜੇ ਹੈ। ਮੁਜੰਗਾਂ ਥੀਂ ਆਕੇ ਇਥੇ ਦੀਵਾਨ ਲਾਇਆ ਕਰਦੇ ਸਨ। ਜਿਸ ਬੇਰੀ

ਨਾਲ ਘੋੜਾ ਬੱਝਦਾ ਸੀ ਸੋ ਮੌਜੂਦ ਹੈ। ਬਸੰਤ ਪੰਚਮੀ ਦਾ ਮੇਲਾ ਹੁੰਦਾ ਹੈ ਮੁਜੰਗਾਂ ਵਿਖੇ ਜੇਠ ਸੁਦੀ ਚੌਥ ਦਾ ਜੋੜ ਮੇਲਾ ਹੁੰਦਾ ਹੈ। ਮੁਜੰਗਾਂ ਤੋਂ ਚਲਕੇ ਗੁਰੂ ਜੀ ਮਾਂਗਟ ਪਹੁੰਚੇ ਦੋ ਮੀਲਾਂ ਪਰ ਗੁਰਦੁਆਰਾ ਹੈ। ਮਾਘ ਵਦੀ ਪਹਿਲੀ ਦਾ ਮੇਲਾ ਲਗਦਾ ਹੈ। ਮਾਂਗਟ ਕਈ ਹਨ, ਮਾਂਗਟ ਗੋਤ੍ਰ ਹੈ।

ਸੂਚਨਾ-ਮੁਜੰਗਾਂ ਦੇ ਨੇੜੇ ਅਮਰ ਸਿੱਧੂ ਨਗਰ ਹੈ ਜਿਸ ਵੇਲੇ ਗੁਰੂ ਜੀ ਪਿੰਡ ਭਾਈ ਮੱਟੂ ਅਰ ਮਾਂਗਟ ਨੂੰ ਗਏ ਹਨ, ਮੁੜ ਅਮਰ ਸਿੱਧੂ ਕੈਂਪ ਕੀਤਾ ਸੀ, ਗੁਰਦੁਆਰਾ ਹੈ। ਸਟੇਸ਼ਨ ਕੋਟ ਲਖਪਤ ਦੋ ਮੀਲਾਂ ਪਰ ਹੈ।

## ਲਾਹੌਰ ਜ਼ਿਲੇ ਵਿਚ ਪ੍ਰਚਾਰ ਦੇ ਕੇਂਦਰ

(੧) ਸ੍ਰੀ ਗੁਰੂ ਜੀ ਨੇ ਲਾਹੌਰ ਦੇ ਜ਼ਿਲੇ ਵਿਚ ਕਈ ਚੱਕ੍ਰ ਲਗਾਏ ਸਨ, ਕਿਤਨੀ ਜਗਾ ਗੁਰਦੁਆਰੇ ਨਹੀਂ ਬਣੇ। ਲਾਹੌਰ ਤਹਿਸੀਲ ਵਿਚ 'ਬੇਰੀ ਸਾਹਿਬ' ਢਿਲਵਾਂ, ਰਾਮਪੁਰਾ, ਪਢਾਨਾ ਆਦਿ ਨਗਰਾਂ ਵਿਚ ਗੁਰਦੁਆਰੇ ਹਨ।

(੨) ਏਰੀ ਸਾਹਿਬ ਸਟੇਸ਼ਨ ਅਟਾਰੀ ਤੋਂ ਤਿੰਨ ਮੀਲ ਪਰ ਪਿੰਡ 'ਖਰਕ' ਬੇਰੀ ਸਾਹਿਬ ਗੁਰਦੁਆਰਾ ਹੈ, ਇਸ ਨਾਲ ਘੋੜਾ ਬੰਨ੍ਹਿਆਂ ਸੀ। ਪਢਾਣੇ ਥੀਂ ਚਲਕੇ ਇਥੇ ਪਹੁੰਚੇ ਸਨ, ਪੋਹ ਸੁਦੀ ਸੱਤਵੀਂ ਦਾ ਜੋੜ ਮੇਲਾ ਹੁੰਦਾ ਹੈ।

(੩) ਖਰਕ ਤੋਂ ਪਢਾਣਾ ਸੱਤਕੁ ਮੀਲਾਂ ਪਰ ਹੈ। ਇਥੋ ਦਾ ਜੱਲਣ (ਜ਼ਿਮੀਦਾਰ) 'ਭਗਤ' ਨਾਮ ਸੇ ਪ੍ਰਸਿੱਧ ਸੀ, ਗੁਰੂ ਜੀ ਦੀ ਉਸ ਨਾਲ ਚਰਚਾ ਹੋਈ। ਲਾਹੌਰ ਵਲੋਂ ਅਮ੍ਰਿਤਸਰ ਨੂੰ ਔਂਦੇ ਇਥੇ ਠਹਿਰੇ ਸਨ।

(੪) ਢਿੱਲਵਾਂ ਨਿੱਕਾ ਜਿਹਾ ਪਿੰਡ ਹੈ, ਝੱਲੀਆਂ ਵਲੋਂ ਆਕੇ ਗੁਰੂ ਜੀ ਇਥੇ ਅਟਕੇ ਸਨ। ਜਿਸ ਪਿੱਪਲ ਹੇਠਾਂ ਬਿਰਾਜੇ ਸਨ ਮੌਜੂਦ ਹੈ। (ਅਟਾਰੀ ਸਟੇਸ਼ਨ ਥੀਂ ਸੱਤ ਕੋਹ ਪਰ ਹੈ ਜੱਲੋ ਇਥੋਂ ਚਾਰ ਕੋਹ ਹੈ)।

(੫) ਜੱਲੋ ਸਟੇਸ਼ਨ ਤੋਂ ਨਾਲ ਹੀ ਰਾਮਪੁਰੇ ਨਗਰ ਗੁਰਦੁਆਰਾ ਹੈ।

(੬) ਅਗੇ ਪਿੰਡ ਹੁਡਿਆਰਾ ਭੀ ਗੁਰਦੁਆਰਾ ਹੈ ਇਥੇ ਪ੍ਰਚਾਰ ਕੀਤਾ ਸੀ। ਇਹ ਜੱਲੋ ਥੀਂ ਤਿੰਨ ਕੋਹ ਪਰ ਹੈ। ਬਰਕੀ ਦੇ ਪਾਸ ਹੈ।

(੭) ਕਸੂਰ ਦੀ ਤਹਿਸੀਲ ਵਿਚ ਕਈ ਗੁਰਦੁਆਰੇ ਹਨ ਜਿਹਾ ਕਿ ਝਾੜ ਸਾਹਿਬ, ਮਨਿਹਾਲਾ, ਗੁਰਦੁਆਰਾ ਨਗਰ ਵਲਟੋਹੇ ਦੇ ਪਾਸ ਹੀ ਹੈ, ਗ਼ਜ਼ਲ ਪਿੰਡ ਦੀ ਜੂਹ ਹੈ। (ਸਟੇਸ਼ਨ ਰੱਤੇਕੇ ਤੋਂ ਤਿੰਨ ਮੀਲ ਹੈ) ਗੁਰੂ ਜੀ ਨਗਰ ਮਨਿਹਾਲਾ ਥੀਂ ਇਥੇ ਆਏ ਸਨ। ਝਾੜ ਹੋਣੇ ਕਰਕੇ ਨਾਮ ਭੀ ਝਾੜ ਸਾਹਿਬ ਗੁਰਦੁਆਰਾ ਪੈਗਿਆ ਹੈ। ਨਗਰ ਮਨਿਹਾਲਾ ਪੱਤੀ ਤੋਂ ਚਾਰ ਕੋਸ ਪਰ ਹੈ। ਇਥੇ ਦੋ ਗੁਰਦੁਆਰੇ ਹਨ, ੨੧ ਹਾੜ ਦਾ ਮੇਲਾ ਹੁੰਦਾ ਹੈ।

(੮) ਖੇਮ ਕਰਨ ਵਿਖੇ ਗੁਰਦੁਆਰਾ ਥੰਮ੍ਹ ਸਾਹਿਬ ਹੈ ਥੰਮ੍ਹਾ ਭੀ ਹੈ ਛੋਟਾ ਜਿਹਾ ਸਥਾਨ ਹੈ। 'ਗੁਰੂਸਰ' ਪਰ ਨੌਵੇਂ ਗੁਰੂ ਜੀ ਨੇ ਚਰਨ ਪਾਏ ਸਨ (ਦੇਖੋ ਗੁਰੂਸਰ ਸਤਲਾਣੀ) ਸਟੇਸ਼ਨ ਖਾਸ ਹੈ ਹਾੜ ਦੀ ਪੂਰਨਮਾਸ਼ੀ ਨੂੰ ਜੋੜ ਮੇਲਾ ਹੁੰਦਾ ਹੈ। (ਖਾਲਸਾ ਜੀ! ਮੇਲਿਆਂ ਪਰ ਦੀਵਾਨ ਲਗਾਕੇ ਪ੍ਰਚਾਰ ਦਾ ਉੱਦਮ ਧਾਰੋ। ਲਾਲ ਸਿੰਘ)

# ਸਿੱਖ ਇਤਿਹਾਸ ਤੇ ਲਾਹੌਰ

ਲਾਹੌਰ ਸ਼ਹੀਦਾਂ ਦੀ ਧਰਤੀ ਹੈ ਕਿਤਨੇ ਸਿੰਘ ਤੇ ਸਿੰਘਣੀਆਂ ਇਥੇ ਸ਼ਹੀਦ ਹੋਏ, ਸਿੰਘਣੀਆਂ ਦਾ ਗੁਰ-ਦੁਆਰਾ ਸਟੇਸ਼ਨ ਲਾਗੇ ਹੈ ਜਿਥੇ ਹਜ਼ਾਰਾਂ ਸਿੱਖ ਬੱਚੇ ਤੇ ਸਿੰਘਣੀਆਂ ਸ਼ਹੀਦ ਹੋਈਆਂ। ਭਾਈ ਮਨੀ ਸਿੰਘ, ਤਾਰਾ ਸਿੰਘ, ਸਬੇਗ ਸਿੰਘ, ਸ਼ਾਹਬਾਜ਼ ਸਿੰਘ, ਤਾਰੂ ਸਿੰਘ, ਅਨੇਕਾਂ ਸ਼ਹੀਦਾਂ ਦੇ ਸਥਾਨ ਹਨ। ਭਾਈ ਮਨੀ ਸਿੰਘ ਜੀ ਦਾ ਸ਼ਹੀਦ ਗੰਜ ਕਿਲੇ ਦੇ ਲਾਗੇ ਹੈ, ਉਥੇ ਇਕ ਖੂਹ ਹੈ ਜਿਸ ਨੂੰ ਜ਼ਾਲਮ ਹਾਕਮਾਂ ਨੇ ਸਿੱਖਾਂ ਦੇ ਸਿਰਾਂ ਨਾਲ ਭਰਿਆ ਸੀ। ਭਾਈ ਤਾਰਾ ਸਿੰਘ ਦਾ ਸ਼ਹੀਦ ਗੰਜ ਲੰਡਾ ਬਾਜ਼ਾਰ ਵਿਚ ਹੈ। ਲਾਗੇ ਸਿੰਘਣੀਆਂ ਦਾ ਸ਼ਹੀਦ ਗੰਜ ਹੈ, ਇਸ ਦੇ ਕੋਲੇ ਇਕ ਭੋਰਾ ਸੀ, ਜਿਸ ਵਿਚ ਕਤਲ ਕੀਤੇ ਗਏ ਸਿੱਖ ਸੁਟੇ ਜਾਂਦੇ ਸਨ।

ਖਾਲਸਾ ਰਾਜ ਦਾ ਸਬੰਧ ਲਾਹੌਰ ਨਾਲ ਖਾਸ ਹੈ ਜਿਸ ਦਾ ਜ਼ਿਕਰ "ਖਾਲਸਾ ਦਰਬਾਰ ਭਾਗ ਵਿਚ ਆਵੇਗਾ।"

# ਕਸ਼ਮੀਰ ਦਾ ਦੌਰਾ ਅਤੇ ਪ੍ਰਚਾਰ ਦੇ ਕੇਂਦਰ ਰਚਣੇ

ਬਾਦਸ਼ਾਹ ਨਾਲ ਗੁਰੂ ਜੀ ਕਸ਼ਮੀਰ ਨੂੰ ਗਏ ਅਰ ਉਧਰ ਸਿੱਖ ਧਰਮ ਦਾ ਪ੍ਰਚਾਰ ਕੀਤਾ ਜਿਸਦਾ ਸੰਖੇਪ ਇਉਂ ਹੈ—

ਗੁਰੂ ਜੀ ਚਪਰਾਟ, (ਸਿਆਲਕੋਟ) ਗਰੋਟੀ, ਵਜ਼ੀਰਾਬਾਦ, ਰਹਿਸਆਂਟ, ਭਿੰਬਰ ਪ੍ਰਚਾਰ ਕਰਦੇ ਕਰਦੇ ਮੀਰ ਪੁਰ ਚੌਂਪ ਵਿਖੇ ਉਤਰੇ। ਉਥੇ 'ਬੀਰਮ' ਨਾਮ ਦੱਤ ਬ੍ਰਾਹਮਣ ਸਿੱਖ ਸਜ ਗਿਆ। ਇਥੋਂ ਬਾਰਾਂ ਕੋਹਾਂ ਪਰ ਕੋਣ ਨਗਰ ਹੈ ਇਥੇ ਦੇ ਪ੍ਰਸਿਧ ਪੰਡਿਤ ਮੂਲਾ ਅਰ 'ਝੰਗੜ' ਸਿੱਖ ਬਣੇ ਸਨ। ਇਹ ਉਸ ਇਲਾਕੇ ਵਿਚ ਪੂਜਨੀਯ ਮਹਾਤਮਾਂ ਸਨ। ਬਰਾਮ ਗਲੇ ਪਹੁੰਚਕੇ, ਭਾਈ ਝੰਡੇ ਨੂੰ ਪ੍ਰਚਾਰਕ ਨੀਯਤ ਕਰ ਦਿਤਾ।

ਇਸ ਇਲਾਕੇ ਵਿਚ ਕਟੂ ਸ਼ਾਹ ਵੱਡਾ ਪ੍ਰਸਿੱਧ ਸਿੱਖ ਰਹਿੰਦਾ ਸੀ, ਪਹਾੜ ਦੀ ਸੰਗਤ ਗੁਰੂ ਜੀ ਵਾਸਤੇ ਸ਼ਹਿਤ ਮੇਵੇ ਆਦਿ ਲਿਆਈ। ਕਟੂ ਸ਼ਾਹ ਨੇ ਕਿਹਾ ਮੈਨੂੰ ਭੀ ਦੇ ਜਾਵੋ, ਸੰਗਤ ਨੇ ਕਿਹਾ ਗੁਰੂ ਜੀ ਦੇ ਪਿਛੋਂ ਦੇਵਾਂਗੇ। ਜਦ ਮੇਵੇ ਆਦਿ ਗੁਰੂ ਜੀ ਦੇ ਪੇਸ਼ ਹੋਏ, ਗੁਰੂ ਜੀ ਨੇ ਫੁਰਮਾਇਆ ਇਹ ਚੰਗੇ ਨਹੀਂ ਹਨ। ਸਿੱਖ ਇਹ ਬਚਨ ਸੁਣਕੇ ਬਹੁਤ ਉਦਾਸ ਹੋਏ। ਗੁਰੂ ਜੀ ਨੇ ਕਿਹਾ ਭਾਈ ਸਿੱਖੋ! ਜਦੋਂ ਤਕ ਭਾਈ ਕਟੂਸ਼ਾਹ ਨਹੀਂ ਛਕਦਾ ਸੁਾਦੀਕ ਨਹੀਂ ਹੁੰਦੇ। ਸਿੱਖ ਮੁੜਕੇ ਭਾਈ ਕਟੂਸ਼ਾਹ ਨੂੰ ਛਕਾਕੇ ਆਏ ਤਾਂ ਗੁਰੂ ਜੀ ਨੇ ਕਿਹਾ ਸਿਖੋ! ਇਹ ਫਲ ਬੜੇ ਸਵਾਦ ਹਨ। ਬਚਨ ਕੀਤਾ ਜਦੋਂ ਤੀਕਰ ਸਿੱਖ ਪਹਿਲਾਂ ਨਾ ਛਕ ਲੇਣ ਕੋਈ ਵਸਤੂ ਭੀ ਸਾਨੂੰ ਸਵਾਦ ਨਹੀਂ ਲਗਦੀ। ਜੋ ਸਿੱਖਾਂ ਨੂੰ ਛਕੇਂਦਾ ਹੈ, ਉਸਦਾ ਅਨੰਦ ਮੈਨੂੰ ਔਂਦਾ ਹੈ। ਇਸ ਦੌਰੇ ਵਿਚ ਗੁਰੂ ਜੀ ਨੇ ਮੁਜ਼ੱਫਰਾ ਬਾਦ, ਪੰਜਾ ਸਾਹਿਬ, ਰਾਵਲਪਿੰਡੀ, ਗੁਜਰਾਤ ਆਦਿ ਇਲਾਕੇ ਵਿਚ ਦੌਰਾ ਕਰਕੇ ਪ੍ਰਚਾਰ ਕੀਤਾ ਸੀ।

ਸੰਮਤ ੧੬੯੩ ਬਿ: ਨੂੰ ਕਸ਼ਮੀਰ ਦੇ ਇਲਾਕੇ ਵਿਚ ਗੁਰੂ ਜੀ ਨੇ ਪ੍ਰਚਾਰ ਵਾਸਤੇ ਕਈ ਦੌਰੇ ਕੀਤੇ ਸਨ। ਸ੍ਰੀ ਨਗਰ ਜਿਥੇ ਗੁਰੂ ਜੀ ਠਹਿਰੇ ਸਨ ਕਾਠੀ ਦਰਵਾਜ਼ੇ ਗੁਰਦੁਆਰਾ ਵਿਦਮਾਨ ਹੈ। ਇਥੇ ਹੀ ਇਕ ਪ੍ਰੇਮਣ ਮਾਤਾ ਭਾਗ ਭਰੀ ਰਹਿੰਦੀ ਸੀ। ਜਿਸ ਪਾਸੋਂ ਉਸਦੀ ਸ਼ਰਧਾ ਪੂਰਨ ਕਰਨ ਹਿਤ ਆਪ

ਉਸਦੇ ਘਰ ਜਾਕੇ ਚੋਲਾ (ਗਲੇ ਪਹਿਰਨ ਦਾ ਬਸਤ੍ਰ) ਮੰਗਿਆ, ਅਰ ਪਰਸ਼ਾਦਾ ਭੀ ਉਸ ਪਾਸੋਂ ਮੰਗਕੇ ਲਿਆ। ਭਾਗ ਭਰੀ ਮਾਤਾ 'ਬ੍ਰਾਹਮਣ ਜ਼ਾਤੀ' ਵਿਚੋਂ ਸਿੱਖ ਸਜੀ ਸੀ। ਇਸਦਾ ਪੁਤਰ ਭਾਈ ਸੇਵਾ ਦਾਸ ਵੱਡਾ ਪ੍ਰੇਮੀ ਸਿੱਖ ਬਣਿਆਂ। ਇਸ ਮਾਈ ਦਾ ਘਰ ਹੀ ਹੁਣ 'ਭਾਗਭਰੀ ਦਾ ਗੁਰਦੁਆਰਾ ਹੈ'। ਇਹ ਸਮਾਂ ਸੰਮਤ ੧੬੭੨ ਬਿਃ ਦਾ ਸੀ।

(੨) ਬਾਰਾਂ ਮੂਲਾ 'ਬੜਾ ਸਾਹਿਬ' ਨਾਮ ਦਾ ਗੁਰਦੁਆਰਾ ਹੈ ਅਰ ਦੂਜਾ ਬੜਾ ਸਾਹਿਬ ਕਿਠਾਈ ਨਾਮਕ ਜਗਾ ਪਰ ਹੈ। ਗੁਰਦੁਆਰੇ ਦਾ ਨਾਮ 'ਕੋਟ ਤੀਰਥ' ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭੀ ਇਥੇ ਚਰਨ ਪਾਏ ਸਨ। ਪੂਰਨਮਾਸ਼ੀ ਵੈਸਾਖੀ ਅਤੇ ਪੋਹ ਸੁਦੀ ਸਤਮੀਂ ਨੂੰ ਤਿੰਨ ਮੇਲੇ ਹੁੰਦੇ ਹਨ। ਮਹਾਰਾਜਾ ਰਣਜੀਤ ਸਿੰਘ ਜੀ ਨੇ ਇਥੇ ਚਾਰਕੁ ਹਜ਼ਾਰ ਰੁਪਏ ਦੀ ਜਾਗੀਰ ਲਗਾਈ ਸੀ। ਕਸ਼ਮੀਰ ਰਿਆਸਤ ਵਲੋਂ ਭੀ ਸੇਵਾ ਹੁੰਦੀ ਹੈ। (ਹਿੰਦੂਆਂ ਦਾ ਖਿਆਲ ਹੈ ਕਿ ਬਾਰਾਂ ਮੂਲੇ ਬਾਵਨ ਅਵਤਾਰ ਹੋਇਆ ਸੀ)।

(੩) ਨਲੂਛੀ-ਇਸ ਜਗਾ ਗੁਰਦੁਆਰਾ ਹੈ, ਇਹ ਉਹ ਜਗਾ ਹੈ ਜਹਾਂ ਕ੍ਰਿਸ਼ਨ ਗੰਗਾ ਅਤੇ ਜੇਹਲਮ ਦਰਿਆਇ ਦਾ ਮਿਲਾਪ ਹੁੰਦਾ ਹੈ। ਵੈਸਾਖੀ ਦਾ ਮੇਲਾ ਭਰਦਾ ਹੈ, ਇਸ ਨੂੰ ਰਿਆਸਤ ਜੰਮੂ ਦੀ ਤਸੀਲ ਮੁਜ਼ਫਰਾ ਬਾਦ ਲਗਦੀ ਹੈ। (ਮੁਜ਼ੱਫਰਾ ਬਾਦ ਭੀ ਗੁਰੂ ਜੀ ਪਧਾਰੇ ਸਨ) ਇਥੇ ਕਸ਼ਮੀਰ ਦੀ ਵਾਪਸੀ ਵੇਲੇ ਬਿਰਾਜੇ ਸਨ। ਬਰਛਾ ਮਾਰਕੇ ਪਾਣੀ ਦਾ ਸੋਮਾਂ ਜਾਰੀ ਕੀਤਾ। ਨਲੂਛੀ ਮੁਜ਼ੱਫਰਾ ਬਾਦ ਥੀਂ ਦੋ ਕੁ ਮੀਲਾਂ ਪਰ ਹੈ। ਵੈਸਾਖੀ ਨੂੰ ਜੋੜ ਮੇਲਾ ਹੁੰਦਾ ਹੈ। ਕ੍ਰਿਸ਼ਨ ਗੰਗਾ ਦਾ ਕਿਨਾਰਾ ਹੈ।

(੪) ਸ਼ਹਿਰ ਜੰਮੂ ਜੋ ਕਿ ਰਿਆਸਤ ਦਾ ਪ੍ਰਧਾਨ ਨਗਰ ਹੈ ਇਥੇ ਗੁਰੂ ਨਾਨਕ ਦੇਵ ਜੀ ਪਧਾਰੇ ਸਨ, ਗੁਰਦੁਆਰੇ ਦਾ ਪ੍ਰਬੰਧ ਨਹੀਂ ਹੋਇਆ, ਛੀਵੇਂ ਗੁਰੂ ਜੀ ਭੀ ਇਥੇ ਹੀ ਪਹੁੰਚੇ ਸਨ। ਕਸ਼ਮੀਰ ਵਿਚ ਪ੍ਰਚਾਰ ਤਾਂ ਕਾਫੀ ਹੋਇਆ ਪਰ ਗੁਰਦੁਆਰੇ ਘੱਟ ਪਏ ਹਨ। ਜਸਰੋਟਾ ਤਹਿਸੀਲ ਦੇ ਨਗਰ ਸੋਹਲੀ ਵਿਚ ਸ੍ਰੀ ਗੁਰੂ ਦਸਮੇਸ਼ ਜੀ ਦਾ ਜਾਣਾ ਭੀ ਸਿੱਧ ਹੈ। ਪਹਿਲਾ ਨਾਮ ਬਸੋਲੀ ਸੀ।

## ਇਲਾਕਾ ਕਸ਼ਮੀਰ ਵਿਖੇ ਪ੍ਰਚਾਰਕ ਨੀਯਤ ਕਰਨੇ

ਇਲਾਕਾ ਕਸ਼ਮੀਰ ਵਿਚ ਗੁਰੂ ਜੀ ਨੇ ਪ੍ਰਚਾਰਕ ਨੀਯਤ ਕੀਤੇ ਸਨ। ਭਾਈ ਗੜ੍ਹੀਆ ਪ੍ਰਸਿੱਧ ਪ੍ਰਚਾਰਕ ਸੀ, ਭਾਈ 'ਦੌਲਾ ਸ਼ਾਹ' ਸੌਦਾਗਰ ਵਡਾ ਪ੍ਰੇਮੀ ਸੀ। ਇਸ ਨੂੰ ਭਾਈ ਗੜ੍ਹੀਆ ਗੁਰੂ ਜੀ ਦੀ ਸ਼ਰਨ ਵਿਚ ਲਿਆਇਆ। ਸਿੱਖ ਸਜਕੇ ਪ੍ਰਸਿਧ ਮਹਾਤਮਾਂ ਹੋਇਆ। ਭਾਈ ਦੌਲਾ ਸ਼ਾਹ ਦਸਮੇਸ਼ ਗੁਰੂ ਜੀ ਦੇ ਵੇਲੇ ਪ੍ਰਲੋਕ ਸਧਾਰਿਆ ਸੀ। ਇਸ ਨੇ ਗੁਰੂ ਜੀ ਦੇ ਤੀਰਾਂ ਲਈ ਇਕ ਸੌ ਤੋਲਾ ਸੋਨਾ ਭੇਟਾ ਕੀਤਾ ਸੀ।

ਨੋਟ-ਕਸ਼ਮੀਰ ਦੀ ਵਾਪਸੀ ਵੇਲੇ ਮੁਜ਼ਫਰਾਬਾਦ ਹੋ ਕੇ ਪੰਜਾ ਸਾਹਿਬ ਪਹੁੰਚੇ, ਅਗੇ ਨੜ੍ਹਾਲੀ ਗੁਜਰਾਤ ਦੌਲੇ ਸ਼ਾਹ ਨੂੰ ਨਿਵਾਜਿਆ ਤੇ ਗੁਜਰਾਤ ਦੇ ਪੀਰ ਜਹਾਂਗੀਰ ਨੂੰ ਰਸਤੇ ਪਾਇਆ। ਇਸੇ ਦੌਰੇ ਵਿਚ ਹਾਫਜ਼ਾ ਬਾਦ ਪਹੁੰਚੇ ਭਾਈ ਕੇ ਮੱਟ ਵੀ (ਦਸਿਆ ਹੈ ਕਿ ਇਥੇ ਦੀ ਮਾਤਾ ਮਹਾ ਦੇਵੀ ਦਿਆ ਰਾਮ ਦੀ ਪੁਤ੍ਰੀ ਸੀ) ਇਥੋਂ ਨਾਨਕਾਣਾ ਸਾਹਿਬ, ਮਾਂਗਾ (ਲਾਹੌਰ) ਆਦਿ ਨਗਰਾਂ ਨੂੰ ਤਾਰਦੇ ਅੰਮ੍ਰਿਤਸਰ ਪਹੁੰਚੇ ਸਨ ਅੰਮ੍ਰਿਤਸਰ ਤੋਂ ਬਕਾਲੇ ਗਏ, ਭਾਈ ਮਹਿਰੇ ਦੇ ਨਏ ਘਰ ਨੂੰ ਭਾਗ ਲਾਇਆ। ਇਸ ਸਮੇ ਅੰਮ੍ਰਿਤਸਰ ਦੇ ਗਿਰਦੇ ਕੋਟ ਬਣਾਇਆ ਸੀ ਤੇ ਕਈਕ ਬਾਗ ਲਗਵਾਏ।

ਨੋਟ– ਕਈਆਂ ਨੇ ਮਾਤਾ ਗੰਗਾ ਜੀ ਦਾ ਦੇਹਾਂਤ [illegible] ਸੰਮਤ ੧੬੭੮ ਇ: ਨੂੰ ਲਿਖਿਆ ਹੈ।

## ਸੁਥਰੇ ਸ਼ਾਹੀ ਸੰਪਰਦਾਇ

ਇਹ ਪਿੰਡ ਬਰਾਮਪੁਰ (ਉੱਤਰ ਪੰਜਾਬ) ਵਿਖੇ, ਜੋ ਬਾਰਾਂਮੂਲੇ ਦੇ ਪਾਸ ਹੈ, ਸੰਮਤ ੧੬੭੨ ਵਿਚ ਨੰਦੇ ਖੱਤਰੀ ਦੇ ਘਰ ਲੜਕਾ ਪੈਦਾ ਹੋਇਆ, ਜਿਸ ਦੇ ਜਨਮ ਸਮੇਂ ਤੋਂ ਹੀ ਦੰਦ ਸਨ। ਜੋਤਸ਼ੀਆਂ ਦੇ ਕਹੇ ਅਨੁਸਾਰ ਇਹ ਵਿਘਨਕਾਰੀ ਮੰਨਿਆਂ, ਜਿਸ ਕਰਕੇ ਜੰਗਲ ਵਿਚ ਸੁਟ ਦਿੱਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਜਿਸ ਵੇਲੇ ਕਸ਼ਮੀਰ ਤੋਂ ਵਾਪਸ ਆ ਰਹੇ ਸਨ ਤਾਂ ਝਾੜੀਆਂ ਵਿਚ ਇਹ ਬਾਲਕ ਨਜ਼ਰੀਂ ਪਿਆ। ਗੁਰੂ ਜੀ ਨੇ ਫੁਰਮਾਇਆ ਕਿ ਇਹ ਬੱਚਾ ਤਾਂ ਸੁਥਰਾ ਹੈ।

ਗੁਰੂ ਜੀ ਦੇ ਬਚਨ ਕਰਕੇ ਇਸ ਦਾ ਨਾਮ ਸੁਥਰਾ ਹੀ ਰਿਹਾ, ਗੁਰੂ ਜੀ ਦੀ ਛੱਤ੍ਰ ਛਾਇਆ ਹੇਠਾਂ ਇਸ ਦੀ ਪਾਲਨਾ ਹੋਈ, ਅਖੀਰ ਇਹ ਗੁਰ ਸਿੱਖ ਸਜਕੇ ਚੰਗੇ ਪਰਤਾਪ ਵਾਲਾ ਬਣ ਗਿਆ, ਇਹ ਆਪਣੇ ਸਭਾਉ ਅਨੁਸਾਰ ਕੋਈ ਨਵੀਂ ਗਲ ਕਹਿਕੇ ਹਸੌਂਦਾ ਰਹਿੰਦਾ। ਇਸ ਦੇ ਵਸ ਰਿੱਧੀਆਂ ਸਿੱਧੀਆਂ ਹੋਣ ਕਰਕੇ ਕਰਾਮਾਤਾਂ ਦਿਖੌਂਦਾ। ਇਕ ਵੇਰ ਇਸ ਦਾ ਟਾਕਰਾ ਇਕ ਸਾਧੂ ਨਾਲ ਹੋ ਗਿਆ, ਇਸ ਨੇ ਉਸਦੀ ਸੇਲੀ ਟੋਪੀ ਖੋਹ ਕੇ ਖੂਹ ਵਿਚ ਸੁੱਟ ਦਿੱਤੀ। ਦਸਿਆ ਜਾਂਦਾ ਹੈ ਕਿ ਇਸਦੇ ਬੁਲੌਣ ਪਰ ਟੋਪੀ ਖੂਹ ਵਿਚੋਂ ਨਿਕਲ ਆਈ। ਐਸੀਆਂ ਕਈ ਬਾਤਾਂ ਹੋਣ ਕਰਕੇ ਇਸਦੀ ਪ੍ਰਸਿੱਧੀ ਹੋਈ। ਗੁਰਸਿੱਖੀ ਦਾ ਪ੍ਰਚਾਰ ਹਮੇਸ਼ਾ ਵਿਚਰਕੇ ਕਰਦਾ ਰਹਿੰਦਾ, ਪਰ ਸਮਾਂ ਪਾਕੇ ਸੁਥਰੇ ਸ਼ਾਹੀ ਇਕ ਸੰਪਰਦਾ ਹੀ ਕਾਇਮ ਹੋ ਗਈ। ਇਸਨੇ ਸਤਵੇਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਹਿਕੇ ਵੀ ਸੇਵਾ ਕੀਤੀ। ਇਸ ਨੇ ਦਿੱਲੀ ਦੇ ਬਾਦਸ਼ਾਹ ਪਾਸੋਂ ਪੈਸਾ ਹੱਟੀ ਉਗਰਾਹੁਣ ਦਾ ਹੁਕਮ ਪਰਾਪਤ ਕੀਤਾ, ਜੋ ਹੁਣ ਤਕ ਸੁਥਰੇ ਡੰਡੇ ਵਜਾ ਕੇ ਬਾਣੀਆਂ ਦੀਆਂ ਹੱਟੀਆਂ ਤੋਂ ਲੈਂਦੇ ਹਨ। ਪਰ ਹੁਣ ਧੇਲਾ ਹੀ ਮਿਲਦਾ ਹੈ। ਸੰਮਤ ੧੭੩੮ ਵਿਖੇ ਪਰਲੋਕ ਸਧਾਰਿਆ। ਦੱਸਿਆ ਹੈ ਕਿ ਇਕ ਗੁਟਕਾ ਸ੍ਰੀ ਗੁਰੂ ਹਰਿਰਾਇ ਜੀ ਨੇ ਸੁਥਰੇ ਸ਼ਾਹ ਨੂੰ ਬਖਸ਼ਿਆ ਸੀ, ਜੋ ਇਸਨੇ ਆਪਣੇ ਚੇਲੇ ਰਜ਼ਾਲ ਸ਼ਾਹ ਨੂੰ ਦੇ ਦਿੱਤਾ। ਇਸ ਤਰਾਂ ਸੁਥਰੇ ਸ਼ਾਹੀ ਗੱਦੀ ਚਲ ਪਈ, ਰਜ਼ਾਲ ਸ਼ਾਹ ਦੇ ਪਿਛੋਂ ਸਹਿਜਾਨੰਦ ਸ਼ਾਹ ਤੇ ਝੰਗੜ ਸ਼ਾਹ ਦੋ ਚੇਲੇ ਹੋਏ। ਇਕ ਕਥਾ ਹੈ ਕਿ ਝੰਗੜ ਸ਼ਾਹ ਜੁਆਲਾ ਮੁਖੀ ਦੇ ਮੰਦਰ ਤੋਂ ਦੋ ਡੰਡੇ ਲੈ ਆਇਆ ਜਿਸ ਕਰਕੇ ਅਜ ਕਲ ਦੇ ਸੁਥਰੇ ਡੰਡੇ ਬਜੌਣਾ ਅਪਣਾ ਅਸੂਲ ਹੀ ਬਣਾਈ ਬੈਠੇ ਹਨ। ਇਹ ਲੋਕ ਸਤਿਗੁਰੂ ਨਾਨਕ ਜੀ ਦਾ ਜਸ ਗੌਂਦੇ ਹਨ ਤੇ ਹਿੰਦੂਆਂ ਪਾਸੋਂ ਮੰਗਣ ਦੇ ਖਯਾਲ ਨਾਲ ਦੇਵੀ ਦੀਆਂ ਭੇਟਾਂ ਵੀ ਗਾਉਣ ਲਗ ਪਏ ਹਨ। ਕਈ ਮੂੰਹ ਕਾਲਾ ਕਰਕੇ ਅਤੇ ਦਰਾਂ ਅਗੇ ਧਰਣਾ ਮਾਰ ਕੇ ਅਤੇ ਬੁਰੇ ਬਚਨ ਬੋਲਕੇ ਹਠ ਨਾਲ ਭਿਖਿਆ ਲੈਂਦੇ ਹਨ। ਚਰਸ, ਤੰਬਾਕੂ, ਸ਼ਰਾਬ ਆਦਿ ਦਾ ਕੋਈ ਪ੍ਰਹੇਜ਼ ਨਹੀਂ ਰਖਦੇ। ਚਰਨਾਮ੍ਰਿਤ ਪਿਲਾ ਕੇ ਚੇਲਾ ਕਰਦੇ ਹਨ ਅਤੇ ਮੰਤਰ ਸਤਿਨਾਮੁ ਦਾ ਦਿੰਦੇ ਹਨ। ਇਹ ਵੀ ਸਿੱਖ ਧਰਮ ਦੀ ਹੀ ਇਕ ਸ਼ਾਖ (ਸੰਪ੍ਰਦਾ) ਮੰਨੀ ਜਾਂਦੀ ਹੈ। ਅੱਜ ਕਲ ਸੁਥਰੇ ਲੋਕ ਸਿਰ ਮੂੰਹ ਮੁਨਾ ਕੇ ਮੁੱਛਾਂ ਹੀ ਰਖਦੇ ਹਨ। ਗ੍ਰਿਹਸਤੀ ਵੀ ਹੁੰਦੇ ਹਨ। ਵਿੱਦਯਾ ਪੜ੍ਹਨ ਵਲ ਉੱਕਾ ਧਿਆਨ ਨਹੀਂ ਦਿੰਦੇ। ਖਾਲਸਾ ਪੰਥ ਦੇ ਨਾ ਸੰਭਾਲਨ ਕਰਕੇ ਇਨ੍ਹਾਂ ਦੀ ਹਾਲਤ ਡਿਗਦੀ ਜਾ ਰਹੀ ਹੈ। ਪੰਜਾਬ ਵਿਚ ਕਈ ਜਗਾ ਸੁਥਰਿਆਂ ਦੇ ਚੜੇ ਬੜੇ ਡੇਰੇ ਵੀ ਹਨ।

ਸ੍ਰੀ ਗੁਰੂ ਹਰਿਰਾਇ ਜੀ ਨੇ ਸੁਥਰੇ ਨੂੰ ਪ੍ਰਚਾਰਕ ਨੀਯਤ ਕੀਤਾ, ਦਿਲੀ ਵਿਖੇ ਜਾਕੇ ਇਸਨੇ

ਸ਼ਰਈਆਂ ਨਾਲ ਵਡੇ ਮਖੌਲ ਕੀਤੇ। ਕਹਿੰਦੇ ਹਨ ਕਿ ਉਸ ਵੇਲੇ ਹਿੰਦੂਆਂ ਦੇ ਜੰਞੂ ਤੇ ਟਿੱਕਾ ਆਦਿ ਈਰਖੀ ਮੁਲਾਣੇ ਹਕੂਮਤ ਨੂੰ ਚੁਕਕੇ ਜਬਰਨ ਉਤਰਵਾ ਰਹੇ ਸਨ। ਸੁਥਰੇ ਨੇ ਵਿਸ਼ਟੇ ਦਾ ਟਿੱਕਾ ਲਾਇਆ ਤੇ ਸੂਰ ਦੇ ਚਮੜੇ ਦਾ ਜੰਞੂ ਪਾਕੇ ਕਿਹਾ ਕਿ ਮੇਰਾ ਜੰਞੂ ਉਤਾਰੋ ਤੇ ਟਿੱਕਾ ਚੱਟੋ ਨਹੀਂ ਤਾਂ ਇਸ ਜ਼ੁਲਮ ਨੂੰ ਛਡੋ। ਜਿਸ ਪਰ ਦਿੱਲੀਪਤਿ ਬਹੁਤ ਸ਼ਰਮਿੰਦਾ ਹੋਇਆ। ਇਕ ਹੋਰ ਕਥਾ ਹੈ ਕਿ ਇਸਨੇ ਢਾਈ ਗਜ਼ ਲੰਬੀ ਜੁਤੀ ਤਿਆਰ ਕਰਾਕੇ ਇਕ ਪੈਰ ਵੱਡੀ ਮਸੀਤੇ ਜਾ ਰਖਿਆ, ਮੁਲਾਂ ਕਾਜ਼ੀਆਂ ਨੇ ਕਿਹਾ ਇਹ ਜੁੱਤੀ ਆਦਮੀ ਦੀ ਨਹੀਂ, ਇਹ ਤਾਂ ਖੁਦਾ ਦੀ ਹੋ ਸਕਦੀ ਹੈ। ਉਸ ਦੀ ਪੂਜਾ ਸ਼ੁਰੂ ਹੋ ਪਈ, ਸੁਥਰੇ ਨੇ ਦਿਨ ਪਾਕੇ ਦੂਜੇ ਪੈਰ ਨੂੰ ਚੁਕਕੇ ਬਜ਼ਾਰਾਂ ਵਿਚ ਡੌਂਡੀ ਪਿੱਟੀ ਕਿ ਇਸ ਨਾਲ ਦਾ ਮੇਰਾ ਇਕ ਪੈਰ ਗੁਆਚ ਗਿਆ ਹੈ, ਕਿਸੇ ਪਾਸ ਹੋਵੇ ਤਾਂ ਦੇ ਦੇਵੇ, ਇਸ ਪੁਰ ਕਾਜ਼ੀ ਮੁਲਾਂ ਬਹੁਤ ਸ਼ਰਮਸਾਰ ਹੋਏ। ਇਸਤਰਾਂ ਇਸਨੇ ਮਖੌਲ ਕਰਕੇ ਪਰਸਿੱਧੀ ਕਰ ਲਈ, ਬਾਦਸ਼ਾਹ ਨੇ ਕਿਹਾ ਜੇ ਇਸ ਨਾਲ ਦਾ ਤੇਰਾ ਪੈਰ ਮਿਲ ਜਾਵੇ ਪਰ ਜੇ ਤੇਰੇ ਮੇਚ ਨਾ ਆਇਆ ਤਾਂ ਸਜ਼ਾ ਮਿਲੇਗੀ, ਇਸ ਨੇ ਕਿਹਾ ਬੜੀ ਖੁਸ਼ੀ ਨਾਲ। ਦਸਿਆ ਹੈ ਕਿ ਪੈਰ ਸੁਥਰੇ ਦੇ ਮੇਚ ਆ ਗਿਆ, ਜਿਸ ਪਰ ਇਸ ਨੂੰ ਸਭ ਨੇ ਕਰਾਮਾਤੀਆ ਫਕੀਰ ਮੰਨਕੇ ਨਮਸਕਾਰ ਕੀਤੀ। ਇਸਨੇ ਬਾਦਸ਼ਾਹ ਪਾਸੋਂ ਟਕਾ ਹਟੀ, ਆਪਣੇ ਲਈ ਟੈਕਸ ਉਗਰਾਹੁਣਾ ਲਿਖਵਾਇਆ ਸੀ ਇਸ ਪਰਕਾਰ ਦੀਆਂ ਬਹੁਤ ਕਥਾਵਾਂ ਹਨ।

ਅਲਮਸਤ ਜੀ ਦਾ ਛੋਟਾ ਭਾਈ ਬਾਲੂ ਹਸਨਾ ਭੀ ਕਰਣੀ ਵਾਲਾ ਮਹਾਤਮਾ ਸੀ। ਇਹ ਸੰਮਤ ੧੬੨੧ ਕਸ਼ਮੀਰ ਵਿਖੇ ਬ੍ਰਾਹਮਣਾਂ ਦੇ ਘਰ ਪੈਦਾ ਹੋਏ। ਇਹ ਚੰਗੇ ਮਹਾਤਮਾ ਹੋਏ ਹਨ। ਪਹਿਲਾਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਘੋੜੇ ਦੀ ਸੇਵਾ ਕੀਤਾ ਕਰਦੇ ਸਨ। ਸੰਮਤ ੧੬੯੩ ਵਿਖੇ ਇਹ ਬਾਬਾ ਗੁਰਦਿਤਾ ਜੀ ਦੇ ਚੇਲੇ ਬਣਕੇ ਉਦਾਸੀ ਬ੍ਰਿਤੀ ਵਿਚ ਰਹੇ। ਇਹ ਉਦਾਸੀ ਧੂਣੇ ਦੇ ਮੁਖੀ ਪ੍ਰਚਾਰਕ ਮੰਨੇ ਗਏ। ਇਨ੍ਹਾਂ ਦਾ ਦੇਹਾਂਤ ਸੰਮਤ ੧੭੧੭ ਵਿਚ ਦੇਹਰਾਦੂਨ ਹੋਇਆ ਜਿਸ ਕਰਕੇ ਬਾਬਾ ਰਾਮਰਾਇ ਦੇ ਦੇਹੁਰੇ ਦੇ ਮਹੰਤ ਵੀ ਇਨ੍ਹਾਂ ਵਿਚੋਂ ਹੀ ਹੋਏ। ਬਾਬਾ ਫੂਲ ਸਾਹਿਬ ਭੀ ਸਿਖ ਧਰਮ ਦੇ ਪ੍ਰਸਿਧ ਪ੍ਰਚਾਰਕ ਬਣੇ। ਇਹ ਬਾਬਾ ਗੋਇੰਦ ਜੀ ਦਾ ਛੋਟਾ ਭਾਈ ਕਰਣੀ ਵਾਲਾ ਮਹਾਤਮਾਂ ਸੀ, ਸੰਮਤ ੧੬੯੯ ਵਿਖੇ ਛੀਵੇਂ ਗੁਰੂ ਜੀ ਦੇ ਸਪੁਤਰ ਬਾਬਾ ਗੁਰਦਿਤਾ ਜੀ ਦਾ ਚੇਲਾ ਬਣਿਆਂ, ਇਨ੍ਹਾਂ ਦਾ ਜਨਮ ਸੰਮਤ ੧੬੨੦ ਵਿਖੇ ਅਰ ਦੇਹਾਂਤ ਸੰਮਤ ੧੭੩੦ ਵਿਚ ਪਿੰਡ ਬਹਾਦੁਰ ਪੁਰ (ਹੁਸ਼ਿਆਰ ਪੁਰ) ਹੋਇਆ।

ਇਨ੍ਹਾਂ ਪ੍ਰਚਾਰਕਾਂ ਵਿਚ ਬਾਬਾ ਬਖਤ ਮਲ ਭੀ ਪਹਾੜੀ ਇਲਾਕੇ ਦਾ ਪ੍ਰਚਾਰਕ ਰਿਹਾ ਹੈ, ਇਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਸਿਖ ਸੀ, ਜੋ ਮਸੰਦ ਥਾਪਿਆ ਗਿਆ, ਪਰ ਜਦੋਂ ਸ੍ਰੀ ਗੁਰੂ ਦਸਮੇਸ਼ ਜੀ ਨੇ ਮਸੰਦਾਂ ਨੂੰ ਉਨ੍ਹਾਂ ਦੇ ਮੰਦ ਕਰਮਾਂ ਦੀ ਸਜ਼ਾ ਦਿਤੀ ਤਾਂ ਇਹ ਇਸਤਰੀ ਦੇ ਭੇਸ ਵਿਚ ਮਾਤਾ ਗੁਜਰ ਕੌਰ ਜੀ ਦੀ ਚਰਨੀ ਜਾ ਪਿਆ, ਮਾਤਾ ਜੀ ਦੇ ਕਹਿਣੇ ਪਰ ਇਸਨੇ ਅਗੇ ਨੂੰ ਕੁਕਰਮ ਛਡ ਕੇ ਸਿਧੇ ਮਾਰਗ ਪਰ ਚਲਣ ਦਾ ਇਕਰਾਰ ਕਰਕੇ ਮਾਫੀ ਲੈ ਲੀਤੀ, ਇਸ ਦੇ ਪਿਛਲਗ ਬਖਤ ਮਲੀਏ ਉਦਾਸੀ ਸਿਖ ਕਹੌਂਦੇ ਹਨ।

## ਪੋਠੋਹਾਰ ਵਿਖੇ ਪ੍ਰਚਾਰ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜ਼ਿਲਾ ਵਜ਼ੀਰਾਬਾਦ, ਲਾਲਾ ਮੂਸਾ, ਗੁਜਰਾਤ,

ਸਿਆਲਕੋਟ, ਗੁਰਦਾਸ ਪੁਰ ਆਦਿ ਇਲਾਕੇ ਵਿਚ ਪ੍ਰਚਾਰ ਕੀਤਾ ਸੀ।

ਜਿਸ ਵੇਲੇ ਗੁਰੂ ਜੀ ਕਸ਼ਮੀਰ ਵਲ ਪਧਾਰੇ ਸਨ ਵਾਪਸੀ ਪਰ ਗੁਜਰਾਤ ਵਿਚ ਪਹੁੰਚੇ ਸਨ। ਗੁਰਦੁਆਰਾ ਕਾਬਲੀ ਦਰਵਾਜ਼ੇ ਹੈ। ਇਥੇ ਕੁਝ ਸ਼ਰਾਰਤੀ ਲੋਕਾਂ ਨੇ ਗੁਰੂ ਜੀ ਨੂੰ ਮਖੌਲ ਕੀਤਾ ਸੀ, ਜਿਸ ਪਰ ਗੁਰੂ ਜੀ ਨੇ ਫੁਰਮਾਇਆ 'ਗੁਜਰਾਤ ਮਸਕਰੀ ਪੜ੍ਹਕੇ ਖਲ। ਮਾਤਾ ਪਿਤਾ ਕੀ ਕਰੇ ਟਹਲ। ਕਦੇ ਡੂਡੇਂਗੇ ਹੜਕੇ ਜਲ'। ਸੋ ਬਚਨ ਸਤ ਹੋਇਆ। ਸ਼ਾਹਦੌਲਾ ਸੰਤ ਨੇ ਗੁਰੂ ਜੀ ਅਗੇ ਰੁਪਿਆ ਰਖਕੇ ਮਥਾ ਟੇਕਿਆ, ਗੁਰੂ ਜੀ ਨੇ ਫੁਰਮਾਇਆ 'ਸ਼ਾਹਦੌਲਾ ਮੌਲਾ ਦਾ ਫਕੀਰ। ਗੁਜਰਾਤ ਵਸੇ ਫਕੀਰ'। ਗੁਰੂ ਸਾਹਿਬ ਇਥੇ ਇਕ 'ਰਾਮਚੰਦ' ਛਿਬਰ ਗੋਤੀ ਬ੍ਰਾਹਮਨ ਦੇ ਘਰ ਉਤਰੇ ਸਨ ਜੋ ਸਿਖ ਸਜ ਗਿਆ। ਇਸ ਸ਼ਹਿਰ ਦਾ ਸਿਖ ਇਤਿਹਾਸ ਨਾਲ ਖਾਸ ਸਬੰਧ ਹੈ। ਸਿਖਾਂ ਦਾ ਅੰਗਰੇਜ਼ਾਂ ਨਾਲ ਜੰਗ ੨੧ ਫਰਵਰੀ ਸੰਨ ੧੮੪੯ ਨੂੰ ਇਥੇ ਹੀ ਹੋਇਆ ਸੀ। ਇਥੋਂ ਹੋਕੇ ਗੁਰੂ ਜੀ ਪਿੰਡ ਬਜਕਰਵਾਲ ਪਹੁੰਚੇ ਜੋ ਇਥੋਂ ਦਸ ਬਾਰਾਂ ਮੀਲ ਹੈ। ਪਿੰਡ ਮਾਂਗਟ ਵੀ ਇਸੇ ਜ਼ਿਲੇ ਵਿਚ ਹੈ ਜਿਥੇ ਭਾਈ ਬੰਨੋ ਵਾਲੀ 'ਖਾਰੀ ਬੀੜ' ਹੈ। ਇਹ ਸਟੇਸ਼ਨ ਮੰਡੀ ਬਹਾਉਦੀਨ ਤੋਂ ਪੰਜ ਕੋਹ ਪਰ ਹੈ, ਗੁਰਦੁਆਰਾ ਹੈ, ਬੀੜ ਦੇ ਦਰਸ਼ਨ ਸੰਗਰਾਂਦ ਨੂੰ ਹੁੰਦੇ ਹਨ, ਇਸ ਦੇ ੪੬੭ ਕਹਿਰੇ ਪੰਨੇ ਹਨ, ਪਰ ਇਹ ਬੀੜ ਪਿਛੋਂ ਦੀ ਲਿਖੀ ਸਾਬਤ ਹੁੰਦੀ ਹੈ।

## ਜਹਾਂਗੀਰ ਫਕੀਰ ਨਾਲ ਗੋਸ਼ਟ ਹੋਈ

ਗੁਜਰਾਤ ਦੇ ਇਲਾਕੇ ਪ੍ਰਸਿਧ ਕਰਾਮਾਤੀਆ ਮੁਸਲਮਾਨ ਫਕੀਰ ਜੋ ਸ਼ੇਰ ਦੀ ਸਵਾਰੀ ਕਰਕੇ ਹਥ ਵਿਚ ਕੋਰੜੇ ਦੀ ਥਾਂ ਸਰਪ ਰਖਦਾ ਸੀ। ਇਹ ਗੁਰੂ ਜੀ ਪਾਸ ਵਡੇ ਘੁਮੰਡ ਨਾਲ ਆਕ ਤਰਕਾਂ ਮਾਰਨ ਲਗਾ। ਗੁਰੂ ਜੀ ਦੇ ਸਾਹਮਣੇ ਔਣ ਸਾਰ ਇਸਦਾ ਸ਼ੇਰ ਇਸ ਨੂੰ ਸੁਟ ਕੇ ਨਠ ਗਿਆ ਸੀ। ਇਸ ਨੇ ਕਿਹਾ ੧. ਹਿੰਦੂ ਕਿਆ ਤੇ ਫਕੀਰ ਕਿਆ? ੨. ਔਰਤ ਕਿਆ ਤੇ ਫਕੀਰ ਕਿਆ? ੩. ਦੌਲਤ ਕਿਆ ਤੇ ਤਿਆਗ ਕਿਆ? ੪. ਲੜਕੇ ਕਿਆ ਤੇ ਵੈਰਾਗ ਕਿਆ? ੫. ਆਰਫ ਕਿਆ ਤੇ ਦੁਨੀਆਦਾਰ ਕਿਆ? ੬. ਮਜ਼ਹਬ ਕਿਆ ਤੇ ਸਚਿਆਰ ਕਿਆ? ੭. ਪੁਜਾਰੀ ਕਿਆ ਤੇ ਸਵਾਬ ਕਿਆ? ੮. ਮਾਰੂ ਬਲ ਕਿਆ ਤੇ ਆਬ ਕਿਆ? ਗੁਰੂ ਜੀ ਪਾਸੋਂ ਇਹ ਸਵਾਲ ਪੁਛੇ, ਗੁਰੂ ਜੀ ਨੇ ਫੁਰਮਾਯਾ, ੧. ਪੀਰ ਰਬ ਦਾ ਦਾਨ (ਬਖਸ਼) ਹੈ, ਜਿਸਨੂੰ ਦੇਵੇ। ੨. ਔਰਤ ਈਮਾਨ ਹੈ। ੩. ਦੌਲਤ ਗੁਜ਼ਰਾਨ ਹੈ। ੪. ਪੁਤਰ ਨਿਸ਼ਾਨ ਹੈ। ੫. ਆਰਫ ਵਿਚਾਰ ਹੈ। ੬. ਮਜ਼ਹਬ ਸੁਧਾਰ ਹੈ। ੭. ਪੁਜਾਰੀ ਆਚਾਰ ਹੈ। ੮. ਮਾਰੂ ਥਲ ਤੇ ਜਲ ਕੁਦਰਤ ਕਰਤਾਰ ਹੈ। ਗੁਰੂ ਜੀ ਦੇ ਬਚਨ ਸੁਣ ਕੇ ਫਕੀਰ ਨੇ ਕਿਹਾ, 'ਨਾਨਕ ਫਕੀਰ ਦੀਨ ਦੁਨੀ ਦੇ ਫਕੀਰ' ਇਹ ਆਖ ਕੇ ਫਕੀਰ ਨੇ ਗੁਰੂ ਜੀ ਦੇ ਚਰਨ ਫੜ ਲਏ, ਸਿਖ ਬਣ ਗਿਆ। ਗੁਜਰਾਤ ਦੇ ਇਲਾਕੇ ਵਿਚ ਇਸ ਦੀ ਯਾਦ ਵਿਚ ਮੇਲਾ ਹੁੰਦਾ ਹੈ ਇਥੋਂ ਗੁਰੂ ਜੀ ਤਲਵੰਡੀ (ਨਨਕਾਣਾ ਸਾਹਿਬ) ਹੋਕੇ, ਮੰਦਰ ਨਗਰ ਨੂੰ ਆਏ ਇਥੇ ਪੰਚਮ ਗੁਰੂ ਜੀ ਦਾ ਇਕ ਜੋੜਾ ਅਰ ਆਸਾ ਹੈ।

## ਸਿਆਲਕੋਟ

ਗੁਜਰਾਂਵਾਲੇ ਸਟੇਸ਼ਨ ਥੀਂ ਦਸ ਬਾਰਾਂ ਮੀਲ ਨਗਰ ਗਲੋਟੀਆਂ ਖੁਰਦ ਹੈ। ਕਸ਼ਮੀਰ ਵਲ ਜਾਂਦੇ ਗੁਰੂ ਜੀ ਇਥੇ ਅਟਕੇ ਸਨ। ਸਿਆਲਕੋਟ ਤੋਂ ਭੀ ਦਸ ਕੋਹ ਹੈ, ਡਸਕੇ ਥੀਂ ਦੋ ਕੋਸ ਪਰ

ਹੈ। ਸਤਵੇਂ ਗੁਰੂ ਜੀ ਭੀ ਇਥੇ ਪਧਾਰੇ ਸਨ, ਉਸ ਵੇਲੇ ਦਾ ਬੋਹੜ ਹੈ। ਕਸ਼ਮੀਰ ਵਲੋਂ ਔਂਦਿਆਂ ਨਗਰ ਰਹਿਸਮਾਂ ਠਹਿਰੇ ਸਨ, ਗੁਰਦੁਆਰਾ ਹੈ, ਇਥੇ ਤਿੰਨ ਗੁਰਦੁਆਰੇ ਹਨ, ਜਿਨ੍ਹਾਂ ਦੇ ਨਾਮ ਟਾਹਲੀ ਸਾਹਿਬ, ਕੁੰਡ ਸਾਹਿਬ, ਗੁਰੂ ਸਰ ਹਨ। ਜਿਨ੍ਹਾਂ ਟਾਹਲੀਆਂ ਨਾਲ ਘੋੜੇ ਬਧੇ ਸਨ ਮੌਜੂਦ ਹਨ। ਜਿਥੇ ਇਕ ਸਾਧੂ ਦੀ ਪ੍ਰਾਰਥਨਾ ਪਰ ਪਹੁੰਚੇ, ਉਥੇ ਚਰਨ ਧੋਤੇ ਸਨ ਉਸ ਜਗਾ ਚੁਬੱਚਾ ਹੈ ਉਸਦਾ ਨਾਮ 'ਕੁੰਡ ਸਰ' ਹੈ। ਗੁਰੂ ਜੀ ਨੇ ਉਸ ਗਰੀਬ ਸਾਧੂ ਦੀ ਲੜਕੀ ਦੀ ਸ਼ਾਦੀ ਲਈ ਧਨ ਬਖਸ਼ਿਆ ਸੀ। ਜਿਸ ਢਾਬ ਪਰ ਕੈਂਪ ਸੀ, ਉਸ ਦਾ ਨਾਮ ਭੀ 'ਗੁਰੂ ਸਰ' ਹੈ। ਪਹਿਲੇ ਉਸ ਢਾਬ ਵਿਚ ਪਾਣੀ ਨਹੀਂ ਰਹਿੰਦਾ ਸੀ। ਗੁਰੂ ਜੀ ਨੇ ਨੇਜਾ ਗਡ ਕੇ ਪਤਾਲੋਂ ਪਾਣੀ ਨਿਕਾਲ ਦਿਤਾ, ਹੁਣ ਸਦਾ ਭਰੀ ਰਹਿੰਦੀ ਹੈ। ਲਾਗੇ ਹੀ ਗੁਰਦੁਆਰਾ ਹੈ, ਸਿਆਲਕੋਟ ਥੀਂ ਇਹ ਜਗਾ ਸਤ ਕੋਸ ਪਰ ਹੈ। ਚਪਰਾੜ ਪਿੰਡ ਦਾ ਨਾਮ ਭੀ ਇਸ ਜਗਾ ਨਾਲ ਸਬੰਧ ਰਖਦਾ ਹੈ। ਅਵਤਾਰ ਧਾਰਨ ਵਾਲੇ ਦਿਨ ਮੇਲਾ ਹੁੰਦਾ ਹੈ।

## ਇਲਾਕਾ ਗੁਜਰਾਂਵਾਲੇ ਦਾ ਪ੍ਰਚਾਰ

ਵਜ਼ੀਰਾਬਾਦ ਨਗਰ ਵਿਖੇ ਗੁਰੂ ਜੀ ਕਸ਼ਮੀਰ ਦੀ ਵਾਪਸੀ ਵੇਲੇ ਪਹੁੰਚੇ ਸਨ। ਇਥੇ ਭਾਈ ਖੇਮ ਚੰਦ ਪ੍ਰੇਮੀ ਨੇ ਨਵਾਂ ਮਕਾਨ ਪਾਕੇ ਗੁਰੂ ਜੀ ਦੀ ਰਿਹਾਇਸ਼ ਹਿਤ ਭੇਟਾ ਕੀਤਾ ਸੀ। ਉਸਦਾ ਨਾਮ "ਗੁਰੂ ਕਾ ਕੋਠਾ" ਹੈ। ਬਸੰਤ ਪੰਚਮੀ ਅਰ ਦੀਵਾਲੀ ਨੂੰ ਮੇਲਾ ਹੁੰਦਾ ਹੈ। ਇਸ ਨਗਰ ਦੇ ਦੋ ਪ੍ਰੇਮੀ ਸਿਖ ਭਾਈ ਤਾਰੂ ਅਰ ਪੋਪਟ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਕੀਤਾ ਹੈ। ਸਟੇਸ਼ਨ ਵਜ਼ੀਰਾਬਾਦ ਜੰਕਸ਼ਨ ਹੈ।

੨. ਤਹਿਸੀਲ ਹਾਫਜ਼ਾਬਾਦ ਨਗਰ ਤੋਂ ਗੁਰੂ ਜੀ ਨਗਰ ਬੱਚੇ, ਪਹੁੰਚੇ ਸਨ। ਸਟੇਸ਼ਨ ਕਾਲੇਕੇ ਥੀਂ ਪੰਜ ਮੀਲ ਹੈ। ਵੈਸਾਖੀ ਦਾ ਮੇਲਾ ਗੁਰਦੁਆਰੇ ਹੁੰਦਾ ਹੈ। ਇਥੇ ਦੇ ਨਗਰ ਦਾ 'ਭਾਰਤੀ ਦਾਸ' ਸਿਖ ਅਨੰਦਪੁਰ ਤੋਂ ਇਕ ਬੀੜ ਲਿਆਇਆ ਸੀ ਜੋ ਕਿ ਗੁਰਦੁਆਰੇ ਵਿਚ ਹੈ। ਇਕ ਦਸਤਾਰ ਹੈ।

੩. ਹਾਫਜ਼ਾਬਾਦ ਭੀ ਗੁਰਦੁਆਰਾ ਹੈ। ਗੁਰੂ ਜੀ ਕਸ਼ਮੀਰ ਦੀ ਵਾਪਸੀ ਪਰ ਇਥੇ ਪਹੁੰਚੇ ਸਨ। ਪੰਦਰਾਂ ਹਾੜ ਦਾ ਮੇਲਾ ਹੁੰਦਾ ਹੈ। ਗੁਰੂ ਜੀ ਨੇ ਭਾਈ ਕਟਾਰੂ ਤੇ ਤਲੋਕੇ ਨੂੰ ਪ੍ਰਚਾਰਕ ਨੀਯਤ ਕੀਤਾ, ਬਲਖ ਵਿਚ ਭਾਈ ਸਾਧੂ ਨੂੰ ਪ੍ਰਚਾਰਕ ਥਾਪਿਆ। ਹਾਫਜ਼ਾਬਾਦ ਦੇ ਲਾਗੇ ਭਾਈ ਕੇ ਮੱਟ ਨਾਮ ਦਾ ਗੁਰਦੁਆਰਾ ਹੈ। ਇਕ ਨਗਰ ਸਿਉਂਕੇ ਗੁਰਦੁਆਰਾ ਹੈ। (ਸਿਆਲਕੋਟ ਏਮਨਾਬਾਦ ਵਾਲੀ ਸੜਕ ਪਰ ਹੈ) ਇਸ ਨੂੰ ਛੋਟਾ ਨਾਨਕਯਾਣਾ ਸਾਹਿਬ ਭੀ ਕਹਿੰਦੇ ਹਨ। ਗੁਰੂ ਨਾਨਕ ਦੇਵ ਜੀ ਪਧਾਰੇ ਸਨ। ਇਥੇ ਹੀ ਛੀਵੇਂ ਗੁਰੂ ਜੀ ਪਹੁੰਚੇ ਸਨ।

੪. ਕੋਟਲੀ ਬਾਘਾ (ਥਾਨਾ ਮਾਂਡੋ ਪਾਸ) ਥੜਾ ਸਾਹਿਬ ਹੈ। ਚੇਤ ਚੌਦਸ ਦਾ ਮੇਲਾ ਹੁੰਦਾ ਹੈ। ਗੁਰੂ ਜੀ ਇਕ ਪਿੱਪਲ ਹੇਠਾਂ ਬਿਰਾਜੇ ਸਨ ਜੋ ਹੁਣ ਤੀਕਰ ਮੌਜੂਦ ਹੈ। ਇਹ ਸਥਾਨ ਏਮਨਾਬਾਦ ਥੀਂ ਦਸ ਕੁ ਮੀਲਾਂ ਪਰ ਹੈ।

੫. ਖਾਰਾ ਸਾਹਿਬ ਗੁਰਦੁਆਰਾ ਭਾਈ ਕੇ ਮੱਟੂ ਨਗਰ ਵਿਚ ਹੈ। ਸਤ ਸੌਣ ਨੂੰ ਮੇਲਾ ਹੁੰਦਾ ਹੈ। ਗੁਜਰਾਂਵਾਲਾ ਇਥੋਂ ਸੋਲਾਂ ਮੀਲ ਹੈ। ਇਥੇ ਦੇ ਇਕ ਬ੍ਰਾਹਮਣ ਦਾ ਨਾਮ ਹਰਿਗੋਬਿੰਦ ਸੀ, ਉਸਦੀ ਦਾੜੀ ਮੁੱਛਾਂ ਹੁੱਕੇ ਦੇ ਧੂੰਏਂ ਨਾਲ ਪੀਲੀਆਂ ਸਨ, ਗੁਰੂ ਜੀ ਨੇ ਫੁਰਮਾਯਾ, ਜਾਂ ਆਪਣਾ

ਨਾਮ ਬਦਲ ਯਾ ਹੁੱਕਾ ਛੱਡਦੇ । ਉਸ ਨੇ ਗੁਰੂ ਜੀ ਪਾਸੋਂ ਹੁੱਕਾ ਪੀਣ ਦੀ ਮੁਆਫ਼ੀ ਮੰਗੀ, ਅਰ ਸਿਖ ਸਜਕੇ ਪ੍ਰੇਮੀ ਹੋਇਆ। ਸਾਰੀ ਉਮਰ ਹੁੱਕੇ ਦੇ ਤਿਆਗ ਦਾ ਪ੍ਰਚਾਰ ਕਰਦਾ ਰਿਹਾ। ਤੰਬਾਕੂ ਦੇ ਤਯਾਗ ਦਾ ਪ੍ਰਚਾਰ ਸ਼ੁਰੂ ਤੋਂ ਹੁੰਦਾ ਰਿਹਾ ਹੈ।

## ਇਲਾਕਾ ਗੁਰਦਾਸ ਪੁਰ ਵਿਖੇ ਪ੍ਰਚਾਰ

ਨਗਰ ਬਾਰਠ ਜਿਥੇ ਕਿ ਬਾਬਾ ਸ੍ਰੀ ਚੰਦ ਜੀ ਰਹਿੰਦੇ ਸਨ, ਗੁਰੂ ਜੀ ਪਹੁੰਚੇ ਸਨ। ਪੰਜਵੇਂ ਗੁਰੂ ਜੀ ਨੇ ਭੀ ਚਰਨ ਪਾਏ ਸਨ। (ਡੇਰਾ ਬਾਬਾ ਨਾਨਕ ਇਥੋਂ ਇੱਕੀ ਮੀਲਾਂ ਪਰ ਹੈ) ਇਥੇ ਬਾਬਾ ਸ੍ਰੀ ਚੰਦ ਜੀ ਨੇ ਗੁਰੂ ਜੀ ਪਾਸੋਂ ਮੰਗ ਕੇ ਬਾਬਾ ਗੁਰਦਿੱਤਾ ਜੀ ਨੂੰ ਆਪਣੀ ਥਾਂ ਕਾਇਮ ਕਰਨ ਲਈ ਲੀਤਾ ਸੀ, ਰੇਲ ਦਾ ਸਟੇਸ਼ਨ ਤਿੰਨ ਮੀਲ ਪਰ ਹੈ । ਸ੍ਰੀ ਗੁਰੂ ਅਰਜਨ ਦੇਵ ਜੀ ਦਾ ਦਮਦਮਾ ਇਕ ਤਾਲਾਬ ਪਰ ਹੈ ਉਸ ਨੂੰ ਬਾਵਲੀ ਸਾਹਿਬ ਭੀ ਕਹਿੰਦੇ ਹਨ। ਵੈਸਾਖੀ ਦਾ ਮੇਲਾ ਭਰਦਾ ਹੈ, ਗੁਰੂ ਕਾ ਬਾਗ ਗੁਰਦੁਆਰਾ ਹੈ।

(੧) ਡੇਹਰਾ ਬਾਬਾ ਨਾਨਕ ਥੀਂ ਛੀ ਕੋਹ ਪਰ 'ਟਾਹਲੀ ਸਾਹਿਬ' ਗੁਰਦੁਆਰਾ ਹੈ। ਬਾਬਾ ਸ੍ਰੀ ਚੰਦ ਜੀ ਭੀ ਇਥੇ ਰਹੇ ਸਨ, ਅਸੂ ਵਦੀ ਪੰਜ ਦਾ ਮੇਲਾ ਹੁੰਦਾ ਹੈ।

(੨) ਸ੍ਰੀ ਗੋਬਿੰਦ ਪੁਰਾ (ਬਟਾਲਾ ਤਹਿਸੀਲ ਵਿਚ) ਗੁਰਦੁਆਰਾ ਸ੍ਰੀ ਗੁਰੂ ਪੰਚਮ ਪਾਤਸ਼ਾਹ ਜੀ ਦਾ ਹੈ ਜੋ ਕਿ ਸੰਮਤ ੧੬੪੪ ਵਿਚ ਆਬਾਦ ਕੀਤਾ ਸੀ। ਬਿਆਸਾ ਦੇ ਕੰਢੇ ਬੜੀ ਸੁੰਦਰ ਜਗਾ ਹੈ। ਸ੍ਰੀ ਗੁਰੂ ਜੀ ਇਥੇ ਪਧਾਰੇ ਸਨ, ਸਾਂਝਾ ਗੁਰਦੁਆਰਾ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸੰਮਤ ੧੬੯੭ ਵਿਚ ਪਹੁੰਚੇ, ਇਥੇ ਭਗਵਾਨ ਦਾਸ ਨਾਲ ਜੰਗ ਹੋਇਆ ਸੀ। ਜੰਗ ਫਤਹ ਕਰਕੇ ਜਿਥੇ ਗੁਰੂ ਜੀ ਬਿਰਾਜੇ ਸਨ ਦਮਦਮਾ ਸਾਹਿਬ ਹੈ। ਪੰਚਮ ਗੁਰੂ ਜੀ ਨੇ ਇਥੇ ਭੀ ਮਕਾਨ ਪਵਾਏ ਸਨ, ਬਟਾਲਾ ਥੀਂ ਇਹ ਸਥਾਨ ਬਾਈਸ ਮੀਲਾਂ ਪਰ ਹੈ ।

੩. ਰਾਵਲਪਿੰਡੀ ਦੇ ਅਲਾਕੇ ਵਿਚ ਭੀ ਪਹੁੰਚੇ ਸਨ। ਨੜਾਲੀ (ਗੁਜਰ ਖਾਨ) ਵਿਖੇ ਗੁਰਦੁਆਰਾ ਹੈ। ਇਥੇ ਕਸ਼ਮੀਰ ਵਲੋਂ ਔਂਦੇ ਭਾਈ ਹਰਬੰਸ ਤਪੇ ਦੇ ਪ੍ਰੇਮ ਕਰਕੇ ਅਟਕੇ ਸਨ ਏਥੋਂ ਸਟੇਸ਼ਨ ਦੌਲਤਾਲਾ ਛੀ ਮੀਲ ਪਰ ਹੈ।

ਨੋਟ–ਮੇਲੇ ਦੱਸਣ ਤੋਂ ਭਾਵ ਇਹ ਹੈ ਕਿ ਸਿਖ ਹਰ ਥਾਂ ਪਹੁੰਚਕੇ ਸਿੱਖੀ ਦਾ ਪ੍ਰਚਾਰ ਕਰਿਆ ਕਰਨ । (ਲਾਲ ਸਿੰਘ)

ਨੋਟ–ਬਾਦਸ਼ਾਹ ਕਸ਼ਮੀਰ ਤੋਂ ਮੁੜਦਾ ਹੋਇਆ ਲਾਹੌਰ ਵਿਚ ਦੀ ਹੁੰਦਾ ਹੋਇਆ ਦਿੱਲੀ ਵਲ ਚਲਿਆ ਗਿਆ, ਪਰ ਗੁਰੂ ਜੀ ਨੂੰ ਲਾਹੌਰ ਮੁਜੰਗ ਦੀਆਂ ਸੰਗਤਾਂ ਦੇ ਪ੍ਰੇਮ ਕਰਨ ਕਰਕੇ ਉਰੇ ਠਹਿਰਨਾ ਪਿਆ। ਉਥੇ ਹਮੇਸ਼ਾਂ ਵਾਂਗ ਹੀ ਦੀਵਾਨ ਸਜਦੇ ਤੇ ਕਥਾ, ਕੀਰਤਨ ਤੇ ਵਖਿਆਨ ਹੁੰਦੇ। ਦੀਵਾਨਾਂ ਵਿਖੇ ਸੈਂਕੜੇ ਇਸਤ੍ਰੀ ਪੁਰਸ਼ ਹਾਜ਼ਰ ਹੁੰਦੇ ਤੇ ਸਿੱਖ ਸਜਦੇ।

ਗੁਰੂ ਜੀ ਨੇ ਅੰਮ੍ਰਿਤਸਰ ਪਹੁੰਚਕੇ ਭਾਵ ਸੰਮਤ ੧੬੭੫ ਬਿ: ਨੂੰ ਬਿਬੇਕਸਰ ਤਾਲਾਬ ਲਗਵਾਇਆ, ਜੋ ਕਿ ਰਾਮਸਰ ਦੇ ਸਾਹਮਣੇ ਹੈ, ਇਥੇ ਫੌਜਾਂ ਦੀ ਛਾਵਨੀ ਸੀ ਬਾਬਾ ਅਟੱਲ ਰਾਇ ਦੀ ਯਾਦਗਾਰ ਸੰਮਤ ੧੬੭੧ ਤੋਂ ਕਾਇਮ ਸੀ ।

# ਮਾਲਵੇ ਵਿਖੇ ਸਿੱਖੀ ਪ੍ਰਚਾਰ

ਉਪ੍ਰੰਤ ਸਤਿਗੁਰੂ ਜੀ ਦੁਆਬੇ ਤੇ ਕਰਤਾਰ ਪੁਰ ਵਿਚ ਦੀ ਪ੍ਰਚਾਰ ਕਰਦੇ ਹੋਏ ਆਪਣੇ ਪਰਿਵਾਰ ਸਮੇਤ ਮਾਲਵੇ ਵਿਚ ਆ ਪਹੁੰਚੇ । ਇਸ ਇਲਾਕੇ ਵਿਚ ਸਿੱਖੀ ਪ੍ਰਚਾਰ ਦਾ ਬਹੁਤ ਅਸਰ ਹੋਇਆ, ਏਥੋਂ ਦਾ ਸਰਦਾਰ ਜੋਧ ਸਿੱਖ ਸਜ ਗਿਆ । ਇਸ ਦੇ ਪਿੱਛੇ ਪਿੰਡਾਂ ਦੇ ਪਿੰਡ ਸਿਖੀ-ਮੰਡਲ ਵਿਚ ਸ਼ਾਮਲ ਹੋਏ ।

ਜੋਧ ਰਾਇ ਕਾਂਗੜ (ਦੀਨਾ) ਦਾ ਤਅੱਲਕੇਦਾਰ ਸੀ ਵੱਡਾ ਪਰਤਾਪੀ ਜੋਧਾ ਸੀ । ਜੋਧ ਰਾਇ ਨੇ ਗੁਰੂ ਸਰ ਦੇ ਜੰਗ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪ੍ਰੇਮ ਨਾਲ ਸੇਵਾ ਕੀਤੀ ਅਰ ਆਪਣਾ ਪੰਜ ਸੌ ਹਥਿਆਰ ਬੰਦ ਸਿਪਾਹੀ ਜੰਗ ਵਿਖੇ ਘਲਿਆ । ਸੰਮਤ ੧੭੬੨ ਵਿਖੇ ਇਸਦੇ ਪੋਤਰੇ ਲਖਮੀਰ ਅਰ ਸਮੀਰ ਨੇ ਸ੍ਰੀ ਗੁਰੂ ਦਸਮੇਸ਼ ਜੀ ਨਾਲ ਸੱਚਾ ਪ੍ਰੇਮ ਜ਼ਾਹਰ ਕਰਕੇ ਸੇਵਾ ਉਠਾਈ । ਮਾਲਵੇ ਵਿਖੇ ਸਿਧੂ ਤੇ ਬੈਰਾੜ ਕੌਮ ਵਿਚੋਂ ਛਾਂਟਵੇਂ ਜੋਧੇ ਗੁਰੂ ਜੀ ਦੇ ਸਿੱਖ ਸਜ ਗਏ । ਇਨਾਂ ਤੋਂ ਬਿਨਾਂ ਭਾਈ ਅਬਦੁੱਲਾ ਢਾਡੀ ਹਮੇਸ਼ਾਂ ਗੁਰੂ ਜੀ ਦੇ ਦੀਵਾਨ ਵਿਚ ਜੋਧਿਆਂ ਦੀਆਂ ਵਾਰਾਂ ਗਾਉਂਦਾ । ਭਾਈ ਮਦੂ (ਤਰਖਾਣਾਂ ਵਿਚੋਂ) ਲੰਗਰ ਦੀ ਅਥੱਕ ਸੇਵਾ ਕਰਦਾ । ਗੁਰੂ ਜੀ ਇਸ ਪਰ ਅਤਯੰਤ ਪ੍ਰਸੰਨ ਸਨ, ਇਸ ਦਾ ਮ੍ਰਿਤਕ ਸੰਸਕਾਰ ਗੁਰੂ ਜੀ ਨੇ ਹਥੀਂ ਕੀਤਾ ਸੀ ।

ਪਿੰਡ ਡਰੋਲੀ (ਫੀਰੋਜ਼ ਪੁਰ) ਵਾਲਾ ਭਾਈ ਸਾਈਂ ਦਾਸ ਵੱਡਾ ਜੋਧਾ ਸੀ, (ਇਹ ਗੁਰੂ ਜੀ ਦਾ ਸਾਂਢੂ ਸੀ) ਇਸ ਨੇ ਜੰਗ ਵਿਚ ਵਡੀ ਕੁਰਬਾਨੀ ਕੀਤੀ । ਭਾਈ 'ਜਗਤਾ' ਬਰਾੜ ਪ੍ਰਸਿੱਧ ਸੂਰਮਾ ਸੀ, ਇਸਤਰਾਂ ਮਾਲਵੇ ਵਿਚੋਂ ਬਹੁਤ ਸਾਰੇ ਜੋਧੇ ਸਿੱਖ ਸਜਕੇ ਗੁਰੂ ਜੀ ਦੀ ਅਰਦਲ ਵਿਖੇ ਹੋ ਤੁਰੇ । ਸ਼ਹੀਦੀਆਂ ਲਈ ਅਗੇ ਵਧਕੇ ਲੜਦੇ ਸਨ ।

# ਮਾਲਵੇ ਵਿਚ ਦੌਰੇ ਕਰਕੇ ਪ੍ਰਚਾਰ ਕਰਨਾ ਅਤੇ ਗੁਰਦੁਆਰਿਆਂ ਦੀ ਕਾਇਮੀ

ਸ੍ਰੀ ਮਤੀ ਬੀਬੀ ਵੀਰੋ ਜੀ ਦੀ ਸ਼ਾਦੀ ਕਰਨ ਤੋਂ ਬਾਦ ਗੁਰੂ ਜੀ ਲਾਹੌਰ ਅੰਮ੍ਰਿਤਸਰ ਵਲ ਬਹੁਤ ਘਟ ਗਏ ਸਨ । ਕਰਤਾਰਪੁਰ ਦਾ ਜੰਗ ਕਰਕੇ ਮਾਲਵੇ ਵਿਚ ਕਈ ਜੰਗ ਕੀਤੇ ਅਰ ਆਪਣੀ ਵਧ ਰਿਹਾਇਸ਼ ਪਹਾੜੀ ਇਲਾਕਾ ਕੀਰਤਪੁਰ ਵਿਖੇ ਕਾਇਮ ਕੀਤੀ । ਗੁਰੂ ਜੀ ਕਰਤਾਰਪੁਰ ਔਣ ਜਾਣ ਵੇਲੇ ਭੀ ਮਾਲਵੇ ਵਿਚ ਪ੍ਰਚਾਰ ਕਰਦੇ ਰਹੇ । ਮਾਲਵੇ ਪਰ ਗੁਰੂ ਜੀ ਦੀ ਖਾਸ ਪ੍ਰਸੰਨਤਾ ਸੀ । ਇਸ ਵੇਰਵੇ ਨੂੰ ਵੱਖ ਰਖਕੇ ਕਿ ਗੁਰੂ ਜੀ ਕਿਥੋਂ ਕਿਥੇ ਨੂੰ ਗਏ ਅਰ ਸੰਮਤ ਆਦਿ ਕੀ ਸੀ, ਸਮੁਚੇ ਤੌਰ ਪਰ ਸੰਖੇਪ ਵੇਰਵਾ ਦਿੰਦੇ ਹਾਂ । ਉਸ ਵੇਲੇ ਜ਼ਿਲਿਆਂ ਦੀਆਂ ਵੰਡਾਂ ਮੁਸਲਮਾਨੀ ਰਾਜ ਬਣਤਰ ਅਨੁਸਾਰ ਸਨ । ਅਜ ਕਲ ਹੋਰ ਹਨ ।

## ਜ਼ਿਲਾ ਫੀਰੋਜ਼ਪੁਰ

ਇਹ ਸ਼ਹਿਰ ਫੀਰੋਜ਼ ਤੁਗਲਕ ਦੇ ਨਾਮ ਪਰ ਬਝਿਆ ਸੀ, ਦਰਿਆਇ ਸਤਿਲੁਜ ਦੇ ਕੰਢੇ ਹੈ । ਦੁਆਬੇ ਦੇ ਨਾਲ ਲਗਦਾ ਹੈ । ਸੰਨ ੧੮੩੫ ਈ: ਵਿਚ ਅੰਗ੍ਰੇਜ਼ਾਂ ਨੇ ਮੁੱਦਕੀ ਦੇ ਜੰਗ ਵੇਲੇ

ਕਬਜ਼ੇ ਵਿਚ ਲਿਆਂਦਾ। ਇਥੇ ਪੁਰਾਣਾ ਕਿਲਾ ਹੈ। ਧੂਰੀ, ਬਠਿੰਡਾ, ਲੁਦਿਹਾਨਾ, ਮੋਗਾ ਰੇਲ ਜਾਂਦੀ ਹੈ। ਸਿਖ ਵਸੋਂ ਦਾ ਕੇਂਦਰ ਹੈ। ਸਭਰਾਉਂ ਦੀ ਜੰਗ ਤੋਂ ਪਿਛੋਂ ਇਹ ਅੰਗ੍ਰੇਜ਼ਾਂ ਨੇ ਫਤਹ ਕੀਤਾ।

੧. ਮੋਗੇ ਤੋਂ ਤਖਤੂ ਪੁਰਾ ਸਤਾਰਾਂ ਮੀਲਾਂ ਪਰ ਹੈ। ਗੁਰੂ ਨਾਨਕ ਜੀ ਨੇ ਇਥੇ ਯੋਗੀ ਗੋਪੀਚੰਦ ਅਰ ਭਰਥਰੀ ਦੂਜੇ ਨੂੰ ਸਤਿਨਾਮ ਦਾ ਉਪਦੇਸ਼ ਦਿਤਾ ਸੀ। ਛੀਵੇਂ ਗੁਰੂ ਜੀ ਦਾ ਦਮਦਮਾ ਸਾਹਿਬ ਤਾਲ ਤੇ ਗੁਰਦੁਆਰੇ ਦੇ ਪਾਸ ਹੈ। ਲੋਹੜੀ ਤੇ ਵਿਸਾਖੀ ਨੂੰ ਮੇਲਾ ਭਰਦਾ ਹੈ। ਇਥੇ ਦੇ ਨਾਨਕ ਸਰ ਵਿਚ ਦਸਮੇਸ਼ ਜੀ ਨੇ ਅਸ਼ਨਾਨ ਕੀਤਾ ਸੀ। ਇਹ ਜੋਗੀ ਉਨ੍ਹਾਂ ਦੀ ਸੰਪ੍ਰਦਾਇ ਦੇ ਮਹੰਤ ਸਨ, ਨਾਮ ਗੋਪੀਚੰਦ ਆਦਿ ਹੀ ਰਖੌਂਦੇ ਸਨ।

੨. ਗੋਬਿੰਦ ਗੜ੍ਹ, (ਮੋਗਾ) ਇਥੇ ਪਹਿਲੇ ਅਰ ਦਸਮੇ ਗੁਰੂ ਜੀ ਦਾ ਇਕੱਠਾ ਗੁਰਦੁਆਰਾ ਹੈ। ਦੋਧਰ ਪਾਸ ਹੈ, (੧੯੧੪ ਵਿਚ ਪ੍ਰਗਟ ਹੋਇਆ, ਜ਼ਮੀਨ ਵਿਚੋਂ ਤਾਂਬੇ ਦਾ ਪਤ੍ਰਾ ਨਿਕਲਿਆ, ਜਿਸ ਪਰ ਲਿਖਿਆ ਹੈ 'ਨਾਨਕ ਤਪਾ ਈਹਾਂ ਰਮੇ')।

੩. ਪਿੰਡ ਪਤੋ ਮੋਗੇ ਤੋਂ ਸੋਲਾਂ ਮੀਲ ਹੈ। ਇਥੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਅਰ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗੁਰਦੁਆਰਾ 'ਗੁਰੂਸਰ' ਇਕੱਠਾ ਹੈ। ਸ੍ਰੀ ਗੁਰੂ ਦਸਮੇਸ਼ ਜੀ ਨੇ ਭੀ ਇਥੇ ਚਰਨ ਪਾਏ ਸਨ। ਪਹਿਲੇ ਤੇ ਛੀਵੇਂ ਗੁਰੂ ਜੀ ਤਖਤੂ ਪੁਰੇ ਤੋਂ ਇਥੇ ਪਹੁੰਚੇ ਸਨ। ਦਸਮੇਸ਼ ਗੁਰੂ ਜੀ ਦੀਨੇ ਵਲੋਂ ਸੈਰ ਕਰਦੇ ਆਏ ਸਨ। (ਅਣਜਾਣ ਪੁਰਸ਼ ਇਸਦੇ ਮੁਕਾਬਲੇ ਭਾਈ ਵੀਰ ਸਿੰਘ ਦੇ ਡੇਰੇ ਨੂੰ ਤਰਜੀਹ ਦਿੰਦੇ ਹਨ)।

੪. ਸਮਾਧ ਭਾਈ, ਇਥੇ ਗੁਰੂ ਜੀ ਪਧਾਰੇ ਸਨ। ਗੁਰਦੁਆਰਾ ਹੈ, ਪਰ ਇਥੇ ਭਾਈ ਰੂਪ ਚੰਦ ਦੀ ਸਮਾਧ ਹੋਣ ਕਰਕੇ ਪਿੰਡ ਦਾ ਨਾਮ ਭੀ ਏਹੋ ਹੋ ਗਿਆ, ਪਹਿਲਾਂ ਇਥੇ ਜੰਗਲ ਸੀ।

੫. ਮੋਗੇ ਦੇ ਨੇੜੇ ਘੱਲਕਲਾਂ ਗੁਰਦੁਆਰਾ ਹੈ (ਸਟੇਸ਼ਨ ਖਾਸ ਹੈ) ਇਥੋਂ ਗੁਰੂ ਜੀ ਭਾਈ ਕੀ ਡਰੋਲੀ ਨੂੰ ਪਧਾਰੇ ਸਨ।

੬. ਡਰੋਲੀ ਗੁਰੂ ਜੀ ਦਾ ਸਾਂਢੂ ਭਾਈ ਸਾਈਂ ਦਾਸ ਇਥੇ ਦਾ ਸੀ। ਗੁਰੂ ਜੀ ਨੇ ਇਥੇ ਚਰਨ ਪਾਏ। ਮਾਤਾ ਦਮੋਦਰੀ ਜੀ ਦਾ ਦੇਹਾਂਤ ਇਸਿ ਪਿੰਡ ਹੋਇਆ ਸੀ। ਭਾਈ ਨੰਦ ਚੰਦ ਵਾਲੀ ਬੀੜ ਡਰੋਲੀ ਹੈ ਜੋ ਉਨ੍ਹਾਂ ਨੇ ਉਦਾਸੀ ਸਾਧਾਂ ਪਾਸੋਂ ਖੋਹੀ ਸੀ। ਗੁਰੂ ਜੀ ਇਥੇ ਕਈ ਵੇਰ ਆਏ ਸਨ। ਗੁਰੂ ਜੀ ਦੇ ਵੱਡੇ ਸਪੁਤ੍ਰ ਬਾਬਾ ਗੁਰਦਿਤਾ ਜੀ ਇਥੇ ਹੀ ਜਨਮੇ ਸਨ। ਉਥੇ ਇਕ ਦਮਦਮਾ ਹੈ ਜਿਥੇ ਗੁਰੂ ਜੀ ਦੀਵਾਨ ਲਗਾਉਂਦੇ 'ਦਰਬਾਰ' ਹੈ। ਡਗਰੂ ਸਟੇਸ਼ਨ ਤੋਂ ਡੇਢ ਮੀਲ ਹੈ। ਮਾਘੀ ਅਰ ਵਿਸਾਖੀ ਦੇ ਦੋ ਮੇਲੇ ਹੁੰਦੇ ਹਨ। ਗੁਰੂ ਜੀ ਨੇ ਭਾਈ ਰੂਪ ਚੰਦ ਪਾਸੋਂ ਪ੍ਰੇਮ ਵਸ ਹੋ ਉਸ ਦਾ ਠੰਢਾ ਜਲ ਆਪ ਜਾਕੇ ਛਕਿਆ ਸੀ। ਗੁਰੂ ਜੀ ਨੇ ਉਥੇ ਇਕ ਖੂਹ ਲਗਵਾਇਆ ਸੀ। (ਸ੍ਰੀ ਗੁਰੂ ਹਰਰਾਇ ਸੱਤਵੇਂ ਗੁਰੂ ਜੀ ਨੇ ਭੀ ਚਰਨ ਪਾਏ ਸਨ)।

੭. ਮਹਰਿੰ ਨਗਰ ਮੋਗੇ ਤੋਂ ਪੰਜ ਮੀਲ ਹੈ, ਗੁਰਦੁਆਰੇ ਦਾ ਨਾਮ "ਗੁਰੂ ਸਰ" ਹੈ। ਗੁਰੂ ਜੀ ਇਥੋਂ ਨਗਰ ਮੱਦੋ ਕੇ ਵਲੋਂ ਆਕੇ ਡਰੋਲੀ ਨੂੰ ਪਧਾਰੇ ਸਨ। ਨਗਰ ਮੱਦੋ ਕੇ ਅਜਿੱਤਵਾਲ ਸਟੇਸ਼ਨ ਤੋਂ ਚਾਰ ਕੋਸ ਪਰ ਹੈ। ਇਥੋਂ ਦੇ ਚੋਰ ਬਹੁਤ ਪ੍ਰਸਿੱਧ ਹਨ ਜੋ ਗੁਰੂ ਜੀ ਦੇ ਉਪਦੇਸ਼ ਨਾਲ

ਸਿੱਖ ਬਣ ਗਏ। ਗੁਰੂ ਜੀ ਦਾ ਇਹ ਦੌਰਾ ਨਾਨਕ ਮਤੇ ਜਾਣ ਦਾ ਸੀ।

੮ ਮੇਹਰਾਜ–ਗੁਰੂ ਜੀ ਦੀ ਆਗਯਾ ਨਾਲ ਭਾਈ ਮੋਹਨ ਨੇ ਇਸ ਨਗਰ ਨੂੰ ਆਬਾਦ ਕੀਤਾ ਸੀ। (ਹੁਣ ਬਾਹੀਏ ਵਿੱਚ ਹੈ) ਗੁਰੂ ਸਾਹਿਬਾਂ ਦੇ ਦੋ ਗੁਰਦੁਆਰੇ ਹਨ। ਵੱਡਾ ਤੇ ਛੋਟਾ, 'ਗੁਰੂ ਸਰ' ਨਾਮ ਪੈਂਦੇ ਹਨ। ਜੋ ਕਿ ਪਿੰਡ ਤੋਂ ਕਾਫੀ ਫਾਸਲੇ ਪਰ ਹਨ। ਵੱਡੇ 'ਗੁਰੂ ਸਰ' ਪਰ ਗੁਰੂ ਜੀ ਨੇ ਤੁਰਕਾਂ ਨਾਲ ਜੰਗ ਕੀਤਾ ਸੀ ਇਹ ਦੋ ਮੀਲਾਂ ਪਰ ਹੈ। ਭਾਈ ਮੋਹਨ ਦੇ ਪ੍ਰੇਮ ਕਰਕੇ ਇਥੇ ਅਟਕੇ ਸਨ। ਵੱਡੇ 'ਗੁਰੂ ਸਰ' ਦੇ ਲਾਗੇ ਇਕ ਦਮਦਮਾ ਹੈ ਜਿਥੇ ਕਿ ਜੰਗ ਵਿਚ ਮਾਰੇ ਗਏ ਫੌਜੀ ਮੁਸਲਮਾਨ ਦਬਾਏ ਸਨ। ਉਸ ਦੇ ਪਾਸ ਹੀ ਗੁਰੂ ਜੀ ਨੇ ਤੰਬੂ ਲਗਾਇਆ ਸੀ। ਮੇਹਰਾਜ ਰਾਮਪੁਰਾ ਫੂਲ ਤੋਂ ਚਾਰ ਮੀਲ ਪਰ ਹੈ। ਸੱਤਵੇਂ ਗੁਰੂ ਜੀ ਭੀ ਇਥੇ ਹੀ ਪਧਾਰੇ ਸਨ। ਪਰ ਗੁਰਦੁਆਰਾ ਵੱਖਰਾ ਨਹੀਂ ਹੈ।

੯. ਅਜਿੱਤਵਾਲ ਦੇ ਸਟੇਸ਼ਨ ਤੋਂ ਨੌਂ ਕੋਹਾਂ ਪਰ ਪਿੰਡ ਲੋਪੋ, ਇਥੇ ਭੀ "ਗੁਰੂ ਸਰ" ਨਾਮ ਦਾ ਗੁਰਦੁਆਰਾ ਹੈ। ਗੁਰੂ ਜੀ ਇਥੇ "ਮਧੇਹ" ਨਗਰ ਥੀਂ ਆਏ ਸਨ।

੧੦. ਵੱਡਾਘਰ–ਇਸ ਨਗਰ ਡਰੋਲੀ ਵਲੋਂ ਆਕੇ ਦੀਵਾਨ ਕੀਤਾ ਸੀ। ਡਗਰੂ ਸਟੇਸ਼ਨ ਇਥੋਂ ਪੰਜ ਕੋਹ ਹੈ। ਮੱਸਿਆ ਦਾ ਮੇਲਾ ਹੁੰਦਾ ਹੈ।

੧੧ ਨਗਰ ਠੱਟਾ (ਜ਼ੀਰਾ) ਗੁਰਦੁਆਰਾ ਹੈ। ਮੱਸਿਆ ਦਾ ਮੇਲਾ ਹੁੰਦਾ ਹੈ, ਮੂਲਾਂ ਵਾਲ ਦਸ ਮੀਲ ਪਰ ਹੈ।

੧੨. ਖੋਸਾ ਕੋਟਲਾ (ਜ਼ੀਰਾ) ਡਗਰੂ ਤੋਂ ਸੱਤ ਮੀਲਾਂ ਪਰ ਹੈ। ਢਾਬ ਦੇ ਕਿਨਾਰੇ ਗੁਰੂ ਜੀ ਬਿਰਾਜੇ ਸਨ। ਮੰਜੀ ਸਾਹਿਬ ਦੀ ਜਗਾ ਨਵਾਂ ਗੁਰਦੁਆਰਾ ਪਿਆ ਹੈ। ਬਸੰਤ ਪੰਚਮੀ ਅਰ ਮਾਘੀ ਨੂੰ ਮੇਲਾ ਭਰਦਾ ਹੈ।

੧੩. ਨਿਧਾਨਾ–ਭੁੱਚੋ ਸਟੇਸ਼ਨ ਥੀਂ ਸੱਤ ਮੀਲਾਂ ਪਰ ਹੈ। ਉਸੇ ਵੇਲੇ ਦੀ ਢਾਬ ਹੈ। ਗੁਰੂ ਜੀ ਇਥੇ 'ਗੁਰੂ ਸਰ ਮੇਹਰਾਜ' ਵਲੋਂ ਆਏ ਸਨ। ਇਥੇ ਗੁਰੂ ਜੀ ਦਾ ਪ੍ਰੇਮੀ ਸਿੱਖ ਭਾਈ ਕਾਲੂ ਨਾਥ ਰਹਿੰਦਾ ਸੀ। ਜੰਗ ਫਤਹ ਕਰਕੇ ਇਥੇ ਪਹੁੰਚੇ ਸਨ। ਚੇਤਰ ਚੌਦਸ ਦਾ ਮੇਲਾ ਭਰਦਾ ਹੈ। (ਖਾਲਸਾ ਜੀ! ਇਨ੍ਹਾਂ ਮੇਲਿਆਂ ਪਰ ਗੁਰਮਤ ਦੇ ਪ੍ਰਚਾਰ ਦਾ ਪ੍ਰਬੰਧ ਕਰਕੇ ਨਿਹਾਲ ਹੋਵੋ)।

## ਜ਼ਿਲਾ ਲੁਧਿਆਣਾ

ਜਲੰਧਰ ਦੀ ਕਮਿਸ਼ਨਰੀ ਵਿਚ ਲੋਧੀ ਦਾ ਵਸਾਇਆ ਲੁਧਿਹਾਣਾ, ਸਤਿਲੁਜ ਦੇ ਕੰਢੇ ਪਰ ਹੈ। ਖਾਲਸਾ ਰਾਜ ਦੀ ਇਹ ਹੱਦ ਸੀ। ਅੰਗਰੇਜ਼ੀ ਰਾਜ ਵਿਚ ਇਹ ੧੮੦੯ ਵਿਚ ਸ਼ਾਮਲ ਹੋਇਆ, ਦਸਮੇਸ਼ ਜੀ ਇਥੇ ਪਧਾਰੇ ਸਨ, ਇਕਬਾਲ ਗੰਜ ਵਿਚ ਗੁਰਦੁਆਰਾ ਹੈ। ਛੇਵੇਂ ਗੁਰੂ ਜੀ ਨੇ ਇਸ ਜ਼ਿਲੇ ਵਿਚ ਪ੍ਰਚਾਰ ਕੀਤਾ।

੧. ਗੁੱਜਰ ਵਾਲ (ਸਟੇਸ਼ਨ ਕਿਲਾ ਰਾਇ ਪੁਰ ਲੁਧਿਆਣਾ ਧੂਰੀ ਲਾਈਨ ਪਰ) ਛੇਵੇਂ ਗੁਰੂ ਜੀ ਦਾ 'ਗੁਰੂ ਸਰ' ਨਾਮ ਦਾ ਗੁਰਦੁਆਰਾ ਹੈ ਚੇਤ ਚੌਦਸ ਦਾ ਮੇਲਾ ਹੁੰਦਾ ਹੈ। ਸੁਧਾਰ–(ਮੁਲਾਂ ਪੁਰ ਸਟੇਸ਼ਨ ਦੇ ਨੇੜੇ) ਇਥੇ ਦੇ ਗੁਰਦੁਆਰੇ ਦਾ ਨਾਮ ਭੀ "ਗੁਰੂ ਸਰ" ਹੈ।

ਇਥੇ 'ਪ੍ਰੇਮਾ ਸਿੱਖ' ਗੁਰੂ ਜੀ ਦੀ ਕ੍ਰਿਪਾ ਦਾ ਪਾਤ੍ਰ ਹੋਇਆ, ਉਸਨੂੰ ਜੋੜਾ ਬਖਸ਼ਿਆ ਸੀ। ਇਹ ਹੁਣ ਪੰਚਾਇਤੀ ਡੇਰੇ ਵਿਚ ਹੈ। ਪੂਰਨਮਾਸ਼ੀ ਦਾ ਜੋੜ ਮੇਲ ਹੁੰਦਾ ਹੈ।

੨. ਰਾਇ ਕੋਟ ਦੇ ਪਾਸ ਪਿੰਡ ਲਿੱਤਰ ਹੈ, ਇਥੇ ਗੁਰੂ ਜੀ ਨੇ ਚਰਨ ਪਾਏ ਸਨ, ਇਲਾਕੇ ਦੇ ਸਿੱਖੋ ! ਪ੍ਰਚਾਰ ਦਾ ਪ੍ਰਬੰਧ ਕਰੋ।

੩. ਥਾਣਾ ਡੇਹਲੋਂ (ਸਟੇਸ਼ਨ ਰਾਇ ਪੁਰੋਂ ਡੇਢ ਮੀਲ) ਗੁਰੂ ਜੀ ਜਰੇਗੜੇ ਅਰ ਗੁਜਰਵਾਲ ਦੀ ਤਰਫ ਜਾਣ ਵੇਲੇ ਇਥੇ ਠਹਿਰੇ ਸਨ। ਦਮਦਮਾ ਹੈ ਨਹਿਰ ਦੇ ਉੱਪਰ ਜਰੇਗੜਾ ਨਗਰ ਹੈ (ਛਪਾਰੋਂ ਦੋ ਮੀਲ) ਗੁਰਦੁਆਰਾ ਹੈ।

੪. ਰਾਇ ਕੋਟ ਦੇ ਪਾਸ ਕੈਲੇ ਨਗਰ ਗੁਰਦੁਆਰਾ ਹੈ (ਮੁਲਾਂ ਪੁਰੋਂ ਅਠ ਕੋਹ ਪਰ) ਮੰਜੀ ਸਾਹਿਬ ਹੈ।

੫. ਮੁਲਾਂ ਪੁਰ ਸਟੇਸ਼ਨ ਥੀਂ ਪੰਜ ਮੀਲਾਂ ਪਰ ਖੰਡੂਰ ਨਗਰ ਵਿਚ ਗੁਰੂ ਜੀ ਨੇ ਚਰਨ ਪਾਏ ਸਨ। 'ਗੁਰੂ ਸਰ' ਗੁਰਦੁਆਰਾ ਹੈ।

੬. ਹੇਹਰ-ਰਾਇ ਕੋਟ ਦੇ ਨੇੜੇ ਚੌਂਕੀ ਮਾਨ ਥੀਂ ਛੀ ਕੋਹ ਪਰ ਗੁਰਦੁਆਰਾ ਹੈ, ਇਥੇ ਭਾਈ ਹਮੀਰੇ ਪ੍ਰੇਮੀ ਦੇ ਘਰ ਪਰ ਬਿਰਾਜੇ ਸਨ। ਇਕ ਪਲੰਗ ਅਰ ਚੋਲਾ ਯਾਦਗਾਰੀ ਮੌਜੂਦ ਹੈ। (ਸਿੱਖਾਂ ਦੀ ਇਕੱਤ੍ਰਤਾ ਕਰਕੇ ਇਨਾਂ ਕੇਂਦਰਾਂ ਪਰ ਪ੍ਰਚਾਰ ਦੀ ਵਿਉਂਤ ਕਰੋ)।

(ਦਸ਼ਮੇਸ ਗੁਰੂ ਜੀ ਭੀ ਇਥੇ ਪਧਾਰੇ ਸਨ, ਦੋ ਗੁਰਦੁਆਰੇ ਹਨ, ਦਸਮੇਸ਼ ਜੀ ਦਾ ਪ੍ਰੇਮੀ ਸਿਖ ਮਹੰਤ ਕ੍ਰਿਪਾਲ ਦਾਸ ਇਥੇ ਰਿਹਾ ਕਰਦਾ ਸੀ। ਇਸ ਦਾ ਜ਼ਿਕਰ ਜ਼ਫਰਨਾਮੇ ਵਿਖੇ ਹੈ)।

੭. ਚਕਰ-(ਜਗਰਾਉਂ ਤਹਿਸੀਲ) ਗੁਰੂ ਸਰ ਗੁਰਦੁਆਰਾ ਹੈ। ਛੀਵੇਂ ਅਤੇ ਦਸਵੇਂ ਗੁਰੂ ਜੀ ਦਾ ਇਕੱਠਾ ਸਥਾਨ ਹੈ। ਛੀਵੇਂ ਗੁਰੂ ਜੀ ਲੋਪੋ ਵਲੋਂ ਇਥੇ ਪਹੁੰਚੇ ਸਨ। ਅਰ ਦਸਮੇਸ਼ ਜੀ ਲੰਮੇਂ ਨਗਰ ਵਲੋਂ ਆਏ। ਜਗਰਾਵਾਂ ਸਟੇਸ਼ਨ ਥੀਂ ਗੁਰਦੁਆਰਾ ਤੇਰਾਂ ਮੀਲ ਪਰ ਹੈ।

੮. ਰਕਬਾ-(ਜਗਰਾਉਂ) ਮੁਲਾਂ ਪੁਰ ਥੀਂ ਦੋ ਢਾਈ ਮੀਲ ਪਰ ਹੈ। ਗੁਰਦੁਆਰੇ ਦਾ ਨਾਮ ਦਮਦਮਾ ਸਾਹਿਬ ਹੈ। ਇਥੇ ਨਗਰ ਦਾਖਿਆਂ ਦੀ ਇਕ ਮਾਤਾ ਗੁਰੂ ਜੀ ਵਾਸਤੇ ਮਿਸੇ ਪ੍ਰਸ਼ਾਦੇ ਲਿਆਈ ਸੀ। ਗੁਰੂ ਜੀ ਨੇ ਬਹੁਤ ਪ੍ਰਸੰਨਤਾ ਨਾਲ ਛਕੇ ਉਸ ਨੂੰ ਸਿੱਖੀ ਦਾਨ ਬਖਸ਼ਿਆ। (ਅਜ ਕਲ ਸਿਖੋ ! ਤੁਸੀਂ ਭੀ ਪ੍ਰਚਾਰ ਕਰੋ।

੯. ਵਿਰਕ-ਤਹਿਸੀਲ ਜਗਰਾਉਂ ਦੇ ਨਗਰ ਵਿਖੇ ਗੁਰਦੁਆਰਾ ਹੈ (ਚੌਂਕੀ ਮਾਨ ਥੀਂ ਤਿੰਨ ਕੋਹ) ਗੁਰੂ ਜੀ ਇਥੇ ਵਡੇ ਸਿਧਵਾਂ ਤੋਂ ਆਏ ਸਨ। 'ਕਦਰ ਪਾਵੇ !'

੧੦. ਕਾਉਂਕੇ-ਜਗਰਾਉਂ ਤੋਂ ਪੰਜ ਮੀਲ ਪਰ ਗੁਰਦੁਆਰਾ ਹੈ ਗੁਰੂ ਜੀ ਇਥੇ ਸਿਧਵਾਂ ਵਲੋਂ ਆਏ ਸਨ। ਵੈਸਾਖੀ ਦਾ ਮੇਲਾ ਭਰਦਾ ਹੈ। (ਵੈਸਾਖੀ ਦਾ ਦੀਵਾਨ ਕਰੋ)

੧੧. ਵੱਡੀ ਇਆਲੀ--ਇਹ ਨਗਰ ਬਦੋਵਾਲ ਥੀਂ ਇਕ ਮੀਲ ਪਰ ਹੈ। ਪੁਰਾਣਾ ਗੁਰ-ਦੁਆਰਾ ਹੈ। ਗੁਰੂ ਜੀ ਇਥੇ ਕਈ ਦਿਨ ਬਿਰਾਜੇ ਸਨ। (ਦੇਖੀਏ ਸਿੱਖ ਕੀ ਉੱਦਮ ਕਰਦੇ ਹਨ ?)

੧੨. ਭੁੰਦੜ–ਸਿਰਫ ਮੰਜੀ ਸਾਹਿਬ ਹੈ ਜੋ ਬੇਹਾਂਵਾਲਾ ਸਰਦਾਰਾਂ ਦੇ ਕਬਜ਼ੇ ਵਿਚ ਹੈ। (ਗੁਰਦੁਆਰਾ ਧਾਵੇ)

੧੩. ਇਕਲਾਹਾ-ਗੁਰੂ ਜੀ ਇਥੇ ਧਮੋਟ, ਸੈਂਟੀ ਦੀਵਾਨ ਕਰਕੇ ਪਹੁੰਚੇ ਸਨ। ਮੇਲਾ ਲਗਦਾ ਹੈ ਨਵਾਂ ਗੁਰਦੁਆਰਾ ਹੈ। ਖੰਨਾ ਸਟੇਸ਼ਨ ਥੀਂ ਢਾਈ ਕੋਸ ਪਰ ਹੈ।

੧੪. ਸਿਆੜ–ਗੁਰੂ ਜੀ ਇਥੇ ਰਾੜਾ ਵਲੋਂ ਜਗੇੜੇ ਹੋਕੇ ਪਹੁੰਚੇ ਸਨ। ਅਹਿਮਦਗੜ੍ਹ ਸਟੇਸ਼ਨ ਤੋਂ ਪੰਜ ਮੀਲ ਹੈ। ਗੁਰੂ ਜੀ ਦੇ ਘੋੜੇ ਨੇ ਇਥੇ ਪ੍ਰਾਣ ਤਿਆਗੇ ਸਨ, ਉਸਦੀ ਜਗਾ ਭੀ ਬਤੌਰ ਯਾਦ ਦੇ ਪਾਈ ਹੋਈ ਹੈ।

# ਰਾਜ ਪਟਿਆਲਾ ਵਿਖੇ ਪ੍ਰਚਾਰ ਅਤੇ ਗੁਰਦੁਆਰੇ

(੧) ਕਮਾਲ ਪੁਰ (ਭਵਾਨੀ ਗੜ) ਥਾਣਾ ਦਿੜਬਾ, ਮੰਗਵਾਲ ਸੰਗਰੂਰ ਵਲੋਂ ਇਧਰ ਨੂੰ ਪਧਾਰੇ ਸਨ। ਇਥੋਂ ਗੁਰਦੁਆਰਾ ਘਨੌੜ ਪੰਜ ਕੋਹ ਪਰ ਹੈ ਪਿੰਡ ਦਾ ਨਾਮ ਘਨੌੜ ਜੱਟਾਂ ਦੀ ਅਲ੍ਹ ਹੈ। ਛੀਵੇਂ ਅਰ ਨੌਵੇਂ ਗੁਰੂ ਜੀ ਦਾ ਇਕੱਠਾ ਗੁਰਦੁਆਰਾ ਹੈ। (ਪ੍ਰਚਾਰ ਲਈ ਕੇਂਦਰ ਹੈ)।

(੨) ਸਰਹਿੰਦ ਵਿਚ ਗੁਰੂ ਜੀ ਨੇ ਚਰਨ ਪਾਏ ਸਨ "ਬੜਾ ਸਾਹਿਬ" ਹੈ। ਸਟੇਸ਼ਨ ਦੁਰਾਹੇ ਥੀਂ ਤਿੰਨ ਮੀਲ ਪਰ ਗੁਰਦੁਆਰਾ ਕਟਾਣਾ ਸਾਹਿਬ ਨਹਿਰ ਪਰ ਹੈ, ਉਸ ਵੇਲੇ ਦਾ ਬੋਹੜ ਹੈ। ਨਗਰ ਘੁਡਾਣੀ (ਦੁਰਾਹੇ ਤੋਂ ਸੱਤ ਕੋਹ) ਗੁਰਦੁਆਰਾ ਹੈ। ਪਹਿਲਾਂ ਇਥੇ ਰਾਮਰਾਈਏ ਰਹਿੰਦੇ ਸਨ। ਸੰਮਤ ੧੭੬੭ ਵਿਖੇ ਬਾਬਾ ਬੰਦਾ ਬਹਾਦਰ ਨੇ ਗੁਰੂ ਨਿੰਦਾ ਕਰਨ ਦੇ ਅਪ੍ਰਾਧ ਵਿਚ ਉਜਾੜ ਦਿਤੇ ਸਨ। ਮਸੰਦਾਂ ਨੂੰ ਸਜ਼ਾ ਦਿਤੀ ਸੀ।

(੩) ਚਾਵਾ ਪਾਇਲ ਥੀਂ ਅਠ ਮੀਲਾਂ ਪਰ ਨਗਰ ਧਮੋਟ ਹੈ। ਘੁਡਾਣੀ ਥੀਂ ਗੁਰੂ ਜੀ ਇਥੇ ਪਹੁੰਚੇ ਸਨ। ਅਗੇ ਨਗਰ ਜੰਡਾਲੀ (ਚਾਵਾ ਪਾਇਲ ਤੋਂ ਦਸ ਮੀਲ) ਪਹੁੰਚੇ। ਪਾਇਲ ਦੀ ਤਹਿਸੀਲ ਵਿਚ ਨਗਰ ਰਾੜਾ ਹੈ (ਸਾਨ੍ਹੇ ਵਾਲ ਤੋਂ ਨੌ ਮੀਲ) ਹੋਲੇ ਦਾ ਮੇਲਾ ਹੁੰਦਾ ਹੈ। (ਸਿਖ ਕੀ ਕਰਦੇ ਹਨ ?)

(੪) ਪਟਿਆਲੇ ਦੇ ਇਲਾਕੇ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਹੋਰ ਕਿਤਨੇ ਹੀ ਨਗਰਾਂ ਵਿਚ ਪਹੁੰਚੇ ਸਨ ਪਰ ਨਿਸ਼ਾਨ ਮਿਲਣੇ ਕਠਨ ਹੋ ਗਏ ਹਨ, ਖੋਜ ਦੀ ਲੋੜ ਹੈ। ਪਿੰਡ ਮੱਲ੍ਹਾ ਵਿਖੇ (ਸਟੇਸ਼ਨ ਜੈਤੋ ਤੋਂ ਸਤ ਮੀਲ ਪਰ ਹੈ) ਗੁਰੂ ਜੀ ਇਥੇ ਪਹੁੰਚੇ ਸਨ। ਗੁਰਦੁਆਰੇ ਦਾ ਨਾਮ ਚੌਂਤਰਾ ਸਾਹਿਬ ਹੈ। ਗੁਰੂ ਜੀ ਨੇ ਇਥੇ ਸਰਪਣੀ ਦੀ ਮੁਕਤੀ ਕੀਤੀ ਸੀ। ਪਟਿਆਲਾ ਦੀ ਤਹਿਸੀਲ ਧੂਰੀ ਵਿਖੇ 'ਝਿੜਾ ਸਾਹਿਬ' ਗੁਰਦੁਆਰਾ ਹੈ ਪਿੰਡ ਕਾਂਜਲਾ ਹੈ ਜੋ ਸੰਗਰੂਰ ਥੀ ਸਤ ਮੀਲ ਹੈ।

# ਰਾਜ ਫਰੀਦ ਕੋਟ ਵਿਖੇ ਪ੍ਰਚਾਰ ਅਤੇ ਗੁਰਦੁਆਰੇ

ਜੈਤੋ ਦੇ ਸਟੇਸ਼ਨ ਥੀਂ ਛੀ ਸਤ ਮੀਲਾਂ ਪਰ (ਤਸੀਲ ਕੋਟ ਕਪੂਰਾ) ਲੰਭਵਾਲੀ ਨਗਰ ਹੈ ਇਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਪਧਾਰੇ ਸਨ। ਇਕ ਸਰਪ ਨੂੰ ਮੁਕਤੀ ਬਖਸ਼ੀ ਸੀ। ਸ੍ਰੀ ਦਸਮੇਸ਼ ਜੀ ਭੀ ਇਥੇ ਪਹੁੰਚੇ ਸਨ। ਗੁਰਦੁਆਰਾ ਇਕੱਠਾ ਹੈ। ਦਸਮੇਸ਼ ਜੀ ਦਾ ਕੈਂਪ ਨਗਰ ਡੋਡ

ਦੀ ਜੂਹ ਵਿਚ ਸੀ, ਵੈਸਾਖੀ ਦਾ ਮੇਲਾ ਭਰਦਾ ਹੈ। ਥਾਣਾ ਨੇਹੀਆਂ ਦੇ ਲਾਗੇ ਇਕ ਨਗਰ ਭੋਖੜੀ ਹੈ (ਸਟੇਸ਼ਨ ਗੋਨੇਆਣੇ ਤੋਂ ਤਿੰਨ ਮੀਲਾਂ ਪਰ) ਮੰਜੀ ਸਾਹਿਬ ਹੈ। ਛੀਵੇਂ ਅਰ ਸੱਤਵੇਂ ਗੁਰੂ ਜੀ ਨੇ ਚਰਨ ਪਾਏ ਸਨ। ਦਮਦਮੇ ਸਾਹਿਬ ਵਲੋਂ ਇਥੇ ਦਸਮੇਸ਼ ਜੀ ਭੀ ਆਏ ਸਨ। (ਇਲਾਕੇ ਨੇ ਕੀ ਕਦਰ ਪਾਈ ?)

## ਰਿਆਸਤ ਨਾਭਾ ਵਿਖੇ ਪ੍ਰਚਾਰ ਅਤੇ ਗੁਰਦੁਆਰੇ

ਗੁਰੂ ਜੀ ਸੌਂਟੀ (ਅਮਲੋਹ) ਵਿਖੇ ਪਹੁੰਚੇ ਇਕ ਕੁੱਤੇ ਪਾਸੋਂ ਸੂਰ ਮਰਵਾਇਆ ਸੀ। ਗੁਰੂ ਜੀ ਦੇ ਜਨਮ ਦਿਨ ਦਾ ਮੇਲਾ ਭਰਦਾ ਹੈ। ਇਥੋਂ ਪੰਜਾਂ ਮੀਲਾਂ ਪਰ ਗੋਬਿੰਦ ਗੜ੍ਹ ਪਹੁੰਚੇ ਸਨ ਗੁਰਦੁਆਰਾ ਹੈ, ਸਟੇਸ਼ਨ ਮੰਡੀ ਗੋਬਿੰਦ ਗੜ੍ਹ ਹੈ। (ਪ੍ਰਚਾਰ ਕੀ ਹੁੰਦਾ ਹੈ ?)

੨. ਦਿਆਲ ਪੁਰਾ (ਬਾਬਾ ਦਿਆਲ ਸਿੰਘ ਦਾ ਬਸਾਇਆ) ਨਜ਼ਾਮਤ ਫੂਲ ਦੀ ਹੈ. ਜਿਸ ਜੰਡ ਨਾਲ ਘੋੜਾ ਬੱਧਾ ਸੀ ਮੌਜੂਦ ਹੈ। 'ਜੰਡ ਸਾਹਿਬ' ਗੁਰਦੁਆਰੇ ਦਾ ਨਾਮ ਹੈ। ਰਾਮ ਪੁਰੇ ਫੂਲ ਤੋਂ ਸੋਲਾਂ ਮੀਲਾਂ ਪਰ ਹੈ ਇਤਨਾ ਹੀ ਬਠਿੰਡਾ ਹੈ। ਦਿਆਲ ਪੁਰੇ ਦੇ ਲਾਗੇ ਪਿੰਡ ਮਲ ਭੀ ਛੀਵੇਂ ਗੁਰੂ ਜੀ ਨੇ ਚਰਨ ਪਾਏ ਸਨ, ਗੁਰਦੁਆਰਾ ਹੈ। ਪਾਸ ਹੀ ਪਿੰਡ ਭਗਤਾ ਹੈ ਇਹ ਨਗਰ ਭਾਈ ਬਹਿਲੋ ਦੇ ਸਪੁਤ੍ਰ ਭਾਈ ਭਗਤੇ ਨੇ ਵਸਾਇਆ ਸੀ, ਇਹ ਵਡੇ ਪ੍ਰਸਿੱਧ ਪ੍ਰੇਮੀ ਸਨ। ਮੰਜੀ ਸਾਹਿਬ ਹੈ। ਰਾਮ ਪੁਰਾ ਫੂਲ ਸਟੇਸ਼ਨ ਥੀਂ ਦੋ ਕੁ ਮੀਲਾਂ ਪਰ ਵੱਡੇ ਗਿੱਲ ਹਨ। ਇਥੇ ਗੁਰੂ ਜੀ ਨੇ ਚਰਨ ਪਾਏ ਸਨ, ਗੁਰਦੁਆਰਾ ਢਾਬ ਪਰ ਹੈ। ਪੋਹ ਸੁਦੀ ਸਤਵੀਂ ਅਰ ਮਾਘੀ ਨੂੰ ਜੋੜ ਮੇਲਾ ਹੁੰਦਾ ਹੈ।

੩. ਜੰਡ ਸਾਹਿਬ ਗੁਰਦੁਆਰਾ ਹੈ (ਨਜ਼ਾਮਤ ਫੂਲ) (ਗੁਰੂ ਜੀ ਕੜਕਦੀ ਧੁਪ ਵਿਚ ੨ ਪਹਿਰੇ ਡਰੋਲੀ ਤੋਂ ਚਲਕੇ, ਪ੍ਰੇਮੀ ਭਾਈ ਰੂਪੇ ਦਾ ਠੰਡਾ ਜਲ ਛਕਣ ਪਹੁੰਚੇ ਸਨ। ਭਾਈ ਰੂਪਾ ਨਗਰ ਤੁਕਲਾਣੀ ਦਾ ਬਸ਼ਿੰਦਾ ਸੀ ਭਾਈ ਰੂਪਾ ਜੀ ਦੇ ਨਾਮ ਪਰ ਨਗਰ ਹੈ। ਇਥੇ ਗੁਰੂ ਜੀ ਪਧਾਰੇ ਸਨ। ਇਹ ਨਗਰ ਰਾਮ ਪੁਰਾ ਫੂਲ ਸਟੇਸ਼ਨ ਥੀਂ ਬਾਰਾਂ ਮੀਲਾਂ ਪਰ ਹੈ। ਉਥੇ ਭਾਈ ਰੂਪੇ ਦੀ ਉਲਾਦ ਵਸਦੀ ਹੈ। ਇਹ ਨਗਰ ਗੁਰੂ ਜੀ ਨੇ ੧੬੭੮ ਵਿਖੇ ਵਸਾਇਆ ਸੀ। ਖੰਡਾ ਅਰ ਇਕ ਕੜਛਾ ਭਾਈ ਰੂਪੇ ਨੂੰ ਬਖਸ਼ਿਆ ਸੀ। ਇਸ ਪ੍ਰੇਮੀ ਦਾ ਦੇਹਾਂਤ ਸੰਮਤ ੧੭੬੬ ਬਿ: ਵਿਚ ਜ਼ਿਲਾ ਫੀਰੋਜ਼ਪੁਰ ਵਿਚ ਹੋਇਆ ਉਥੇ ਆਪ ਦੇ ਨਾਮ ਪਰ "ਭਾਈ ਕੀ ਸਮਾਧ" ਨਗਰ ਹੈ (ਸਮਾਧ ਭੀ ਹੈ)। ਇਨ੍ਹਾਂ ਦੀ ਸ਼ਾਖ ਭਾਈ ਸਾਹਿਬ ਬਾਗੜੀਆਂ (ਲੁਧਿਹਾਨਾ) ਵਾਲੇ ਹਨ (ਭਾਈ ਰੂਪਾ ਨਾਮ ਦੇ ਹੋਰ ਭੀ ਕਈ ਪ੍ਰਸਿੱਧ ਸਿੱਖ ਹੋਏ ਹਨ)।

ਇਸ ਭਾਈ ਰੂਪੇ ਦਾ ਜਨਮ ਸੰਮਤ ੧੬੭੧ ਵਿਖੇ ਹੋਇਆ। ਮਾਈ ਸੂਰਤੀ ਨੇ ਇਸ ਨੂੰ ਸੁਲਤਾਨੀਏ ਤੋਂ ਗੁਰ ਸ਼ਰਣ ਲਿਆ ਕੇ ਸਿੱਖ ਸਜਵਾਇਆ ਸੀ। ਭਾਈ ਰੂਪ ਚੰਦ ਦੇ ਦੋ ਸਪੁਤ੍ਰਾਂ ਨੇ ਸ੍ਰੀ ਗੁਰੂ ਦਸਮੇਸ਼ ਜੀ ਪਾਸੋਂ ਅੰਮ੍ਰਿਤ ਪਾਨ ਕੀਤਾ, ਜਿਨ੍ਹਾਂ ਦੇ ਨਾਮ ਪਰਮ ਸਿੰਘ ਅਰ ਧਰਮ ਸਿੰਘ ਸਨ। ਗੁਰੂ ਜੀ ਨੇ ਇਨ੍ਹਾਂ ਨੂੰ ਇਕ ਪੋਥੀ ਅਰ ਨਿਕੀ ਕ੍ਰਿਪਾਨ ਬਖਸ਼ੀ। ਭਾਈ ਧਰਮ ਸਿੰਘ ਗੁਰੂ ਜੀ ਦੀ ਅਰਦਲ ਵਿਚ ਰਿਹਾ ਅਰ ਪਰਮ ਸਿੰਘ ਘਰ ਵਿਖੇ। ਬਾਬਾ ਫੂਲ ਜੀ ਦੇ ਪਿਤਾ ਦਾ ਨਾਮ ਭੀ ਰੂਪ ਚੰਦ ਸੀ।

# ਬਾਬਾ ਫੂਲ

ਇਨ੍ਹਾਂ ਦਾ ਪਿਤਾ ਰੂਪ ਚੰਦ ਸੀ, ਮਾਈ ਅੰਬੀ ਦੇ ਉਦਰ ਤੋਂ ਸੰਮਤ ੧੬੮੪ (੧੬੨੭ ਈ:) ਵਿਖੇ ਜਨਮ ਲਿਆ। ਇਹ ਓਹ ਸਮਾ ਸੀ ਜਦੋਂ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਭਾਈ ਕਾਲਾ ਤੇ ਮੋਹਨ ਪਰ ਕਿਰਪਾ ਕਰਕੇ ਪਿੰਡ ਮੇਹਰਾਜ ਆਬਾਦ ਕਰਵਾਇਆ ਸੀ।

ਸੰਮਤ ੧੬੯੯ ਵਿਚ ਗੁਰੂ ਸਰ ਦੇ ਜੰਗ ਸਮੇਂ ਛੇਵੇਂ ਗੁਰੂ ਸਾਹਿਬ ਦੇ ਦੀਵਾਨ ਵਿਖੇ ਭੁਜੰਗੀ ਦੀ ਹਾਲਤ ਵਿਚ ਫੂਲ ਆਪਣੇ ਚਾਚੇ ਕਾਲੇ ਨਾਲ ਗਿਆ, ਉਸ ਵੇਲੇ ਸੁਤੇ-ਸਿੱਧ ਪੇਟ ਵਜਾਉਣ ਪਰ ਗੁਰੂ ਜੀ ਨੇ ਕਾਲੇ ਨੂੰ ਕਿਹਾ ਕਿ ਇਹ ਬਾਲਕ ਪੇਟ ਕਿਉਂ ਵਜਾਉਂਦਾ ਹੈ?

ਭਾਈ ਕਾਲੇ ਨੇ ਆਖਿਆ ਹਜ਼ੂਰ ਇਸ ਦੀ ਮਾਤਾ ਚਲਾਣਾ ਕਰ ਗਈ ਹੈ। ਪੇਟ ਪਾਲਨਾ ਲਈ ਹਜ਼ੂਰ ਅਗੇ ਅਰਜ਼ ਕਰਦਾ ਹੈ। ਉਸ ਵੇਲੇ ਸਤਿਗੁਰੂ ਜੀ ਨੇ ਮੇਹਰ ਦੀ ਨਿਗਾਹ ਕਰਕੇ ਫੁਰਮਾਯਾ, ਇਸ ਦੀ ਸੰਤਾਨ ਰਾਜ ਕਰੇਗੀ। ਸਤਿਗੁਰੂ ਨਾਨਕ ਜੀ ਦੀ ਕ੍ਰਿਪਾ ਨਾਲ ਇਹ ਹੋਰਨਾਂ ਦੇ ਭੀ ਪੇਟ ਭਰੇਗਾ।

ਸੰਮਤ ੧੭੦੩ ਵਿਖੇ ਜਦੋਂ ਕਿ ਸ੍ਰੀ ਗੁਰੂ ਹਰਿ ਰਾਇ ਜੀ ਨੇ ਮਾਲਵੇ ਦਾ ਦੌਰਾ ਕੀਤਾ ਤਾਂ ਗੁਰੂ ਜੀ ਨੇ ਮੇਹਰਾਜ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਯਾਦ ਵਿਖੇ ਦੀਵਾਨ ਕੀਤਾ। ਫੂਲ ਦੀਵਾਨ ਵਿਖੇ ਹਾਜ਼ਰ ਹੋਇਆ ਤਾਂ ਬੀਤ ਚੁਕਿਆ ਪਰਸੰਗ ਸੁਣੇਣ ਪਰ ਸ੍ਰੀ ਗੁਰੂ ਜੀ ਨੇ ਫੂਲ ਨੂੰ ਥਾਪੀ ਤੇ ਅਸ਼ੀਰਬਾਦ ਦਿਤੀ। ਜਿਸ ਵਰਦਾਨ ਦਾ ਫਲ ਪਟਿਆਲਾ, ਨਾਭਾ, ਜੀਂਦ ਫੂਲਕੀਆਂ ਰਿਆਸਤਾਂ ਹਨ।

ਬਾਬਾ ਫੂਲ ਦਾ ਦੇਹਾਂਤ ਸੰਮਤ ੧੭੪੭ (ਸੰਨ ੧੬੯੦ ਈ:) ਵਿਖੇ ਹੋਇਆ, ਸਸਕਾਰ ਪਿੰਡ ਫੂਲ (ਰਾਜ ਨਾਭਾ) ਵਿਖੇ ਕੀਤਾ ਗਿਆ। ਖਾਲਸਾ ਮਿਸਲਾਂ ਵਿਖੇ ਇਹ ਮਿਸਲ ਫੂਲਕੀ ਪਰਸਿੱਧ ਰਹੀ ਹੈ।

ਸ੍ਰੀ ਗੁਰੂ ਦਸਮੇਸ਼ ਜੀ ਨੇ ਇਕ ਹੁਕਮਨਾਮੇ ਦੁਆਰਾ 'ਤੇਰਾ ਘਰ ਸੋ ਮੇਰਾ ਘਰ'' ਕਹਿਕੇ ਅਪਣਾਇਆ। ''ਅਗਲੇ ਹਿਸਿਆਂ ਵਿਚ ਖੋਲ੍ਹਕੇ ਲਿਖਿਆ ਹੈ।'' (ਲਾਲ ਸਿੰਘ)

# ਫੂਲਵੰਸ ਨੂੰ ਵਰਦਾਨ ਮਾਲਵੇ ਅਰ ਦੁਆਬੇ ਦਾ ਦੌਰਾ

ਗੁਰੂ ਜੀ ਹਰੀ ਕੇ ਪਤਨ ਤੋਂ ਸਤਿਲੁਜ ਪਾਰ ਹੋਕੇ ਜ਼ੀਰਾ, ਕੁਇਰਵਾਲਾ, ਡਮਰਾ, ਰੋਡੇ, ਲੰਡੇ, ਗਿਲ, ਕੈਂਡੇ ਭੁੱਲਰਾਂ ਨੂੰ ਤਾਰਦੇ ਨਗਰ ਮਾੜੀ ਪਹੁੰਚੇ ਸਨ। ਇਥੇ ਭੁੱਲਰਾਂ ਦਾ ਜ਼ੋਰ ਸੀ, ਨਗਰ ਬੀਦੋਵਾਲੀ ਭਟੀਆਂ ਪਚਾਧਿਆਂ ਨੇ ਸਿੱਧੂ ਜਿਮੀਂਦਾਰ ਉਜਾੜ ਦਿਤੇ ਸਨ ਜੋ ਸਿਰਕੀ ਬਾਸਾਂ ਦੀ ਤਰਾਂ ਫਿਰਦੇ ਸਨ। ਗੁਰੂ ਜੀ ਦੀ ਸ਼ਰਣ ਲਈ ਕਿ ਸਾਡੀ ਬਾਂਹ ਫੜੋ, ਗੁਰੂ ਜੀ ਨੇ ਫੁਰਮਾਯਾ ਮੰਗੋ ਕੀ ਚਾਹੀਦਾ ਹੈ? ਮੋਹਣ ਜੀ ਨੇ ਇਕ ਪਿੰਡ ਦੀ ਜ਼ਮੀਨ ਮੰਗੀ ਅਰ ਭੁੱਲਰਾਂ ਦੀ ਛੇੜ ਛਾੜ ਦਾ ਹਾਲ ਦਸਿਆ। ਗੁਰੂ ਜੀ ਨੇ ਭੁੱਲਰਾਂ ਨੂੰ ਸਮਝਾਇਆ ਓਹ ਨਾ ਮੰਨੇ। ਗੁਰੂ ਜੀ ਨੇ ਬਚਨ ਕੀਤਾ ਹੁਣ ਤੁਸੀਂ ਸਾਡੇ ਆਖੇ ਇਕ ਨਗਰ ਦੀ ਜ਼ਮੀਨ ਨਹੀਂ ਦਿੰਦੇ। ਕਿਸੇ ਦਿਨ ਇਹ ਇਥੋਂ ਦੇ ਰਾਜ ਹੋਣਗੇ। ਗੁਰੂ ਜੀ ਨੇ ਮੋਹਣ ਨੂੰ ਹੁਕਮ ਦਿਤਾ ਕਿ ਜਿੱਧਰ ਇੱਛਾ ਹੈ ਉਧਰ ਜਾਕੇ ਜਿਥੇ ਦਿਨ ਛਿਪ

ਉਥੇ ਹੀ ਪਿੰਡ ਦੀ ਮੋਹੜੀ ਗਡ ਲਵੋ । ਤੁਹਾਡੀ ਸਹਾਇਤਾ ਸਿੱਖ ਕਰਨਗੇ। ਮਾੜੀ ਤੋਂ ਤਿੰਨ ਕੋਹ ਦੀ ਵਿਥ ਪਰ ਇਕ ਬਣ ਹੇਠਾਂ ਜਾਕੇ ਸੂਰਜ ਛਿਪਣ ਨਾਲ ਅਟਕੇ, ਮੋਹੜੀ ਗਡ ਦਿਤੀ। (ਬਣ ਦਾ ਅਸਲ ਬ੍ਰਿਛ ਹੁਣ ਭੀ ਹੈ) ਮਰਾਝ ਨਾਮ ਪਰ ਮੋਹਣ ਦੇ ਆਪਣੇ ਵੱਡੇ ਸਪੁਤ੍ਰ ਕਰਮ ਚੰਦ ਤੋਂ ਚੇਤ ਸੁਦੀ ਪੰਜ ਸੰਮਤ ੧੬੯੪ ਬਿ: ਨੂੰ ਰਾਮਸਰ ਨਾਮੀ ਟੋਭੇ ਦੇ ਕਿਨਾਰੇ ਪਿੰਡ ਦੀ ਹਦਬੰਦੀ ਕਰਾ ਦਿਤੀ। ਭੁੱਲਰ ਜੰਗ ਕਰਨ ਨੂੰ ਆਏ, ਇਧਰੋਂ ਗੁਰੂ ਜੀ ਦੀ ਫੌਜ ਮਦਦ ਲਈ ਪਹੁੰਚ ਗਈ। ਮੋਹਣ ਦੇ ਪੁਤਰ, ਭਤੀਜੇ ਕਰਮ ਚੰਦ, ਕੁਲ ਚੰਦ, ਰੂਪ ਚੰਦ, ਸਉਲ, ਕਾਲਾ, ਸਿਮਾ, ਹੰਬਲਾ, ਸਰਦੂਲ, ਲਖਮਾਂ ਆਦਿ ਮਿਲਕੇ ਗੁਰੂ ਜੀ ਦੀ ਫੌਜ ਨੂੰ ਲੈਕੇ ਅਗੇ ਵਧੇ, ਗੁਰੂ ਜੀ ਦੀ ਕ੍ਰਿਪਾ ਨਾਲ ਇਨ੍ਹਾਂ ਦੀ ਫਤਹ ਹੋ ਗਈ। ਉਸ ਵੇਲੇ ਦਾ ਮਰਾਝ ਵਸਦਾ ਹੈ।

ਨੋਟ–ਇਲਾਕੇ ਵਾਰ ਦੌਰਾ ਅਗੇ ਲਿਖਾਂਗੇ ਇਥੇ ਕੇਵਲ ਇਤਨਾ ਲਿਖਣਾ ਕਾਫੀ ਹੈ ਕਿ ਗੁਰੂ ਜੀ ਵਡੇ ਘਰ, ਲੋਪੋ, ਸਿਧਵਾਂ, ਸਿਧਾਰ, ਦੌਪਤ, ਰੂਪਾ (ਬਿਧੀ ਚੰਦ ਇਕ ਘੋੜਾ ਲਾਹੌਰ ਤੋਂ ਇਥੇ ਲਿਆਇਆ ਸੀ, ਇਹ ਸਮਾ ਪੋਹ ਸੁਦੀ ਸਤਮੀ ਸੰਮਤ ੧੬੯੭ ਦਾ ਸੀ)। ਦੂਜਾ ਘੋੜਾ ਮਾਘ ਵਦੀ ਪੰਜ ਨੂੰ ਨਗਰ ਕਾਂਗੜ ਵਿਖੇ ਲਿਆਂਦਾ ਸੀ । ਇਸਦੇ ਪਿਛੇ ਲਾਹੌਰ ਤੋਂ ਫੌਜ ਆਈ ਅਰ ਨਥਾਣੇ ਦੀ ਢਾਬ ਪਰ ਜੰਗ ਹੋਇਆ । ਜੰਗ ਦੀ ਫਤਹ ਪਰ ਗੁਰੂ ਜੀ ਨੇ ਹਸਨਖਾਨ ਨੂੰ ਨਿਵਾਜਿਆ। ਸਿੱਧੂ ਵੰਸ ਨੂੰ ਰਾਜ ਕਰਨ ਦਾ ਵਰ ਦਿੱਤਾ । ਸ਼ਹੀਦ ਸਿੱਖਾਂ ਦਾ ਹੱਥੀਂ ਸਸਕਾਰ ਕੀਤਾ । ਜਿਸ ਤੇਗੇ ਨਾਲ ਗੁਰੂ ਜੀ ਨੇ ਇਥੇ ਜੰਗ ਕੀਤਾ ਸੀ ਓਹ ਤਿੰਨ ਹੱਥਾ ਲੰਮਾ ਦੋ ਚਪੇ ਚੌੜਾ ਹੈ। ਸ੍ਰੀ ਤਖਤ ਅਕਾਲ ਬੁੰਗੇ ਸਾਹਿਬ ਪਿਆ ਹੈ । ਦੋਹਾਂ ਹੱਥਾਂ ਨਾਲ ਚੁਕ ਹੁੰਦਾ ਹੈ । ਜਿਥੇ ਜੰਗ ਹੋਇਆ ਉਥੇ ਲਹਿਰਾ ਪਿੰਡ ਹੈ।

ਨਥਾਣੇ ਦਾ ਜੰਗ ਕਰਕੇ ਗੁਰੂ ਜੀ ਕਾਂਗੜ ਜਾ ਰਹੇ ਸਨ। ਇਥੇ ਭਾਈ ਜੋਧ ਦੀ ਗੜ੍ਹੀ ਵਿਚ ਸ਼ਾਹੀ ਫੌਜ ਦੀ ਉਡੀਕ ਕਰਦੇ ਰਹੇ। ਭਾਈ ਜੋਧ ਨੂੰ ਇਕ ਕਟਾਰ ਤੇ ਪੁਸ਼ਾਕਾ ਬਖਸ਼ਿਆ। ੧੭ ਫਗਨ ਨੂੰ ਮੱਲੇ, ਖਾਈ, ਛਪਾਰ, ਤਖਤੂਪੁਰਾ, ਹਠੂਰ, ਪੱਖੋ, ਗੁਜਰਵਾਲ, ਰਾੜਾ, ਘੁੜਾਣੀ, ਜੰਡਿਆਲੀ, ਧਮੋਟ, ਅਲੂਣੇ, ਈਸੜੂ, ਫਿਲਾਹਾ, ਸੋਟੀ, ਲੋਪੋ, ਬਲਾਲੇ, ਖੁਮਾਣੋ, ਸੰਘਲ, ਚਮਕੌਰ, ਰੋਪੜ, ਮਨੌਲੀ ਪਹੁੰਚੇ, ਇਹ ਦੋਰਾ ਕਰਕੇ ਕੀਰਤਪੁਰ ਵਲ ਚਲੇ ਗਏ। (ਜਿਥੇ ਗੁਰਦੁਆਰੇ ਨਹੀਂ ਬਣੇ ਬਣਾਓ)।

ਕੀਰਤ ਪੁਰ ਦੀ ਵਾਪਸੀ ਪਰ, ਪਾਇਲ, ਸੋਤਰ, ਦੁਰਗਾ ਪੁਰ, ਡੁਮੇਲੀ, ਜੀਂਦ ਆਦਿ ਨਗਰਾਂ ਵਿਚ ਦੌਰਾ ਕੀਤਾ। ਇਸ ਦੌਰੇ ਕਰਤਾਰ ਪੁਰ ਪਹੁੰਚੇ । ਪਲਾਹੀ ਨਗਰ ਆਕੇ ਭਾਈ ਗੁਰਦਿਤਾ ਸਿੱਖ ਨੇ ਖਬਰ ਦਿਤੀ ਕਿ ਸ਼ਾਹੀ ਫੌਜ ਆ ਰਹੀ ਹੈ । ਇਥੇ ਭੀ ਗੁਰੂ ਜੀ ਦੀ ਫਤਹ ਹੋਈ। ਜੀਂਦ (ਗੁਰਦੁਆਰਾ ਚਰਣ ਕੌਲ) ਨਵਾਂ ਸ਼ਹਿਰ, ਦੁਰਗਾ ਪੁਰ ਗੁਰਦੁਆਰੇ ਹਨ । ਸੰਗਲ ਦੇ ਘਾਟ ਉਤਰਕੇ, ਦੁਆਬੇ ਵਿਚ ਪ੍ਰਚਾਰ ਕੀਤਾ। ਪਾਇਲ ਗੁਰੂ ਜੀ ਦਾ ਜ਼ਖਮੀ ਘੋੜਾ ਸੁਹੇਲਾ ਮਰ ਗਿਆ ਸੀ। ਰਾਜਾ ਦੀਪ ਚੰਦ ਨਾਲ ਕੁਰਖੇਤਰ ਪੁਜੇ, ਰਾਹ ਵਿਚ ਰੋਪੜੀਏ ਪਠਾਣਾਂ ਨਾਲ ਜੰਗ ਕਰਕੇ ਫਤਹ ਪਾਈ । ਬਾਮਣ ਮਾਜਰੇ ਭੀ ਜੰਗ ਹੋਇਆ, ਇਥੋਂ ਭੀ ਤੁਰਕ ਭੱਜ ਗਏ।

ਨੋਟ–ਮਰਾਝ ਲਹਿਰਾ (ਗੁਰੂਸਰ) ਦਾ ਜੰਗ ਮੱਘਰ ਸੰਮਤ ੧੬੯੮ ਬਿ: ਵਿਖੇ ਹੋਇਆ ਗੁਰੂ ਜੀ ਪਹਿਲਾਂ ਏਧਰ ਪ੍ਰਚਾਰ ਕਰਕੇ ਗਏ ਸਨ। ਮਰਾਝ ਦੀ ਉਲਾਦ ਪਿੰਡ ਬੀਦੋਵਾਲੀ ਤੋਂ ਉਜਾੜੀ

ਸੀ। ਚੇਤ੍ਰ ਦੀ ਪੰਚਮੀ ਨੂੰ ਮਰਾਝ ਦੀ ਨੀਹੁ ਰਖੀ ਸੀ । ਬਾਹਈਆ (੨੨ ਪਿੰਡ) ਮਰਾਝ ਦੀ ਵੰਸ ਹਨ । ਲਹਿਰੇ ਦੇ ਜੰਗ ਵਿਚ ਭਾਈ ਜੋਧ ਨੇ ਗੁਰੂ ਜੀ ਨੂੰ ਭਾਰੀ ਮੱਦਦ ਦਿਤੀ, ਇਸਦੇ ਵਡੇਰੇ ਮਹਿਰ ਮਿੱਠੇ ਦੀ ਲੜਕੀ ਅਕਬਰ ਬਾਦਸ਼ਾਹ ਨੂੰ ਵਿਆਹੀ ਗਈ ਸੀ, ਇਹ ਇਲਾਕੇ ਦੇ ਰਾਜੇ ਸਨ। ਫੌਜ ਰਖਦੇ ਸਨ ਮਹਿਰ ਮਿੱਠੇ ਤੋਂ, ਚੈਨਬੇਗ, ਸ਼ਾਹ ਉਮਰ ਅਗੇ ਜੋਧ ਰਾਇ ਰਾਜਾ ਸੀ । ਰਾਜਧਾਨੀ ਦੀਨੇ (ਕਾਂਗੜ) ਸੀ, ਜੋਧ ਰਾਇ ਦੇ ਪੋਤ੍ਰੇ ਲਖਮੀਰ ਤੇ ਸ਼ਮੀਰ ਸਨ ਜੋਕਿ ਦਸਮ ਗੁਰੂ ਜੀ ਦੇ ਪ੍ਰੇਮੀ ਸਿੱਖ ਬਣੇ ਸਨ । ਇਸ ਤਰਾਂ ਗੁਰੂ ਜੀ ਨੇ ਮਾਲਵੇ ਵਿਖੇ ਕਈ ਪਿੰਡ ਵਸਾਏ ਸਨ, ਜਿਹਾ ਕਿ ਪਿੰਡ ਭਾਈ ਰੂਪਾ (ਨਾਭਾ) । ਭਾਈ ਰੂਪੇ ਨੂੰ ਭਾਈ ਸਾਹਿਬ ਦਾ ਖਿਤਾਬ ਬਖਸ਼ਿਆ ਸੀ। ਲੰਗਰ ਚਲੋਣ ਵਾਸਤੇ ਕੜਛਾ ਦਿਤਾ। ਭਾਈ ਸਾਹਿਬ ਦਾ ਦੇਹਾਂਤ ਭਾਈ ਕੀ ਸਮਾਧ (ਫੀਰੋਜ਼ਪੁਰ) ਵਿਖੇ ਸੰਮਤ ੧੭੪੯ ਬਿ: ਨੂੰ ਹੋਇਆ, ਏਸੇ ਸ਼ਾਖ ਵਿਚ ਭਾਈ ਸਾਹਿਬ ਬਾਗੜੀਆਂ (ਲੁਦਿਹਾਨਾ) ਹਨ।

## ਰਿਆਸਤ ਜੀਂਦ ਵਿਖੇ ਪ੍ਰਚਾਰ

ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਇਲਾਕਾ ਜੀਂਦ ਵਿਚ ਪ੍ਰਚਾਰ ਕੀਤਾ ਪਰ ਗੁਰਦੁਆਰੇ ਸਾਰੇ ਨਹੀਂ ਪੈ ਸਕੇ। ਸੈਂਟੀ ਵਲੋਂ ਪ੍ਰਚਾਰ ਕਰਦੇ ੨ ਇਧਰ ਨੂੰ ਆਏ ਸਨ। ਅਰ ਇਕ ਦੌਰਾ, ਗੁਰੂ ਸਰ ਵਡੇ ਦਾ ਜੰਗ ਕਰਕੇ ਕੀਤਾ ਸੀ। ਅਕੋਈ ਸਾਹਿਬ ਸੰਗਰੂਰ ਤੋਂ ਢਾਈ ਮੀਲ ਪਰ ਹੈ। ਗੁਰਦੁਆਰੇ ਦਾ ਨਾਮ 'ਕਰੀਰ ਸਾਹਿਬ' ਹੈ। ਜਿਥੇ ਘੋੜਾ ਬੰਨਿਆਂ ਸੀ ਅਸਲ ਕਰੀਰ ਮੌਜੂਦ ਹੈ। ਮੰਜੀ ਸਾਹਿਬ ਤੇ ਦਰਬਾਰ ਭੀ ਸੁੰਦਰ ਹੈ। ਸੰਮਤ ੧੬੭੩ ਵਿਖੇ ਇਥੇ ਪਹੁੰਚੇ ਸਨ । ਇਥੇ ਦਾ ਭਾਈ ਮਾਨਕ ਚੰਦ ਪ੍ਰੇਮੀ ਸਿੱਖ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭੀ ਇਥੇ ਚਰਨ ਪਾਏ ਸਨ ।

ਅਕੋਈ ਸਾਹਿਬ ਤੋਂ ਮੰਗਵਾਲ (ਸੰਗਰੂਰ) ਪਹੁੰਚੇ ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰਦੁਆਰਾ ਨਾਨਕ ਯਾਤ੍ਰਾ ਸਾਹਿਬ ਵਡਾ ਆਲੀਸ਼ਾਨ ਹੈ ਉਸ ਵੇਲੇ ਦਾ ਸਰੋਵਰ ਹੈ। ਇਸ ਇਹਤੇ ਵਿਚ ਛੀਵੇਂ ਗੁਰੂ ਜੀ ਦਾ ਸਥਾਨ 'ਕਰੀਰ ਸਾਹਿਬ ਹੈ' ਸਰਕਾਰ ਜੀਂਦ ਵਲੋਂ ਪ੍ਰਬੰਧ ਹੈ। (ਦੇਖੋ ਨਾਨਕਯਾਣਾ ਸਾਹਿਬ ਜੀਵਨ ਪਹਿਲੀ ਪਾਤਸ਼ਾਹੀ) ਗੁਰਦੁਆਰਾ ਨਾਨਕਯਾਣਾ ਸੰਗਰੂਰ ਤੋਂ ਡੇਢ ਮੀਲ ਹੈ। ਵਿਸਾਖੀ ਨੂੰ ਮੇਲਾ ਭਰਦਾ ਹੈ। ਮੰਜੀ ਸਾਹਿਬ ਤੇ ਸੁੰਦਰ ਦਰਬਾਰ ਹੈ। ਰਾਜਾ ਰਘਬੀਰ ਸਿੰਘ ਜੀ ਦੇ ਪੁਤ੍ਰ ਨੇ ਪੱਕਾ ਕਰਵਾਇਆ। ਛੀਵੇਂ ਗੁਰੂ ਜੀ ਦੇ ਵੇਲੇ ਦਾ ਕਰੀਰ ਹੈ।

ਨੋਟ–ਨਾਨਕਯਾਣਾ ਸਾਹਿਬ ਨਾਮ ਦਾ ਗੁਰਦੁਆਰਾ ਜ਼ਿਲਾ ਸ਼ੇਖੂਪੁਰਾ, ਗੁਰੂ ਜੀ ਦੀ ਜਨਮ ਭੂਮੀ ਵਿਖੇ ਅਰ ਇਕ ਜ਼ਿਲਾ ਮਿੰਟਗੁਮਰੀ ਦੇ ਨਗਰ ਦੀਪਾਲ ਵਿਚ ਹੈ। ਜਿਸ ਸੁਕੇ ਪਿੱਪਲ ਹੇਠਾਂ ਗੁਰੂ ਜੀ ਬਿਰਾਜੇ ਸਨ, ਹਰਿਆ ਭਰਿਆ ਹੈ। ਨਗਰ ਖੁਰਾਣਾ ਸੰਗਰੂਰ ਥੀਂ ਚਾਰ ਮੀਲ ਪਰ ਹੈ। ਗੁਰਦੁਆਰਾ ਨਾਨਕਯਾਣਾ ਸਾਹਿਬ ਤੋਂ ਪਿੰਡ ਮੰਗਵਾਲ ਹੋਕੇ ਪਹੁੰਚੇ ਸਨ, ਗੁਰਦੁਆਰਾ ਮੌਜੂਦ ਹੈ। ਇਥੇ ਅਗੋਂ ਘਨੌੜ (ਪਟਿਆਲਾ) ਗੁਰਦੁਆਰਾ ਹੈ। ਇਸ ਦੌਰੇ ਵਿਚ ਇਸ ਇਲਾਕੇ ਦੇ ਹੋਰ ਭੀ ਕਈ ਪਿੰਡਾਂ ਵਿਚ ਪ੍ਰਚਾਰ ਕੀਤਾ, ਗੁਰਦੁਆਰਿਆਂ ਦਾ ਪ੍ਰਬੰਧ ਨਹੀਂ ਹੋ ਸਕਿਆ। (ਗੁਰ ਸਿਖੋ! 'ਗੁਰ ਸਿਖੀ ਸੋ ਥਾਨ ਭਾਲਿਆ' ਅਨੁਸਾਰ ਅਮਲ ਕਰੋ)।

ਨੋਟ--ਕਰਨਾਲ ਦੇ ਜ਼ਿਲੇ ਦੀ ਤਹਿਸੀਲ ਕੈਂਥਲ ਕਰਹਾ, ਹਿੰਦੂ ਤੀਰਥ ਹੈ। (ਪਹੇਏ ਤੋਂ ਅੱਠ ਮੀਲ ਪਰ ਹੈ) ਇਥੋਂ ਛੀਵੇਂ ਗੁਰੂ ਜੀ ਕੁਰਛੇਤਰ ਦੇ ਮੇਲੇ ਪਰ ਪਹੁੰਚੇ ਸਨ। ਗੁਰੂ ਜੀ ਨੇ ਇਥੇ ਇਕ ਅੰਨ੍ਹੇ

ਅਰ ਇਕ ਪਿੰਗਲੇ ਨੂੰ ਅਰੋਗ ਕੀਤਾ ਸੀ। ਪਹਿਲੇ ਨੌਵੇਂ ਅਰ ਦਸਵੇਂ ਗੁਰੂ ਜੀ ਭੀ ਇਥੇ ਪਹੁੰਚੇ ਸਨ। ਥਨੇਸਰ ਸ਼ਹਿਰ ਵਿਚ ਸੁਨੈਤ ਦੇ ਪਾਸ ਗੁਰਦੁਆਰਾ ਹੈ ਪਾਸ ਦੀ ਪਹੋਏ ਵਾਲੀ ਸੜਕ ਜਾਂਦੀ ਹੈ। ਗੁਰੂ ਜੀ ਨੇ ਮੇਲੇ ਪਰ ਪ੍ਰਚਾਰ ਕੀਤਾ ਸੀ, ਨਾਭੀ ਤੀਰਥ ਪਰ ਭੀ ਗੁਰਦੁਆਰਾ ਨਹੀਂ ਹੈ। ਕਈ ਜਗਾ ਗੁਰਦੁਆਰੇ ਨਹੀਂ ਮਿਲੇ ਪਰ ਜਾਣਾ ਸਿੱਧ ਹੁੰਦਾ ਹੈ। (ਗੁਰ ਸਿਖੋ ! ਉੱਦਮ ਧਾਰਕੇ ਥਾਂ ਭਾਲੋ ਤੇ ਪ੍ਰਚਾਰ ਦੇ ਕੇਂਦਰ ਬਣਾਓ) ਲਾਲ ਸਿੰਘ ਗਿਆਨੀ।

## ਗੁਰੂ ਜੀ ਦਾ ਨਾਨਕ ਮਤੇ ਜਾਕੇ ਯੋਗੀਆਂ ਨੂੰ ਸੋਧਣਾ

ਕੱਤਕ ਸੰਮਤ ੧੬੯੨ ਵਿਖੇ ਅਲਮਸਤ ਜੀ ਉਦਾਸੀ ਸਾਧੂ ਨੇ ਜੋ ਨਾਨਕਮਤੇ (ਜ਼ਿਲਾ ਨੈਨੀਤਾਲ) ਵਿਖੇ ਰਹਿੰਦੇ ਸਨ ਗੁਰੂ ਜੀ ਪਾਸ ਸ਼ਕਾਇਤ ਕੀਤੀ ਕਿ ਮੈਨੂੰ ਓਥੋਂ ਦੇ ਜੋਗੀਆਂ ਨੇ ਗੁਰਦੁਆਰਾ ਸਾਹਿਬ ਤੋਂ ਕੱਢ ਦਿੱਤਾ ਹੈ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋਗੀਆਂ ਨੂੰ ਜਿਸ ਪਿੱਪਲ ਹੇਠਾਂ ਬੈਠਕੇ ਸੱਤਯ ਧਰਮ ਦਾ ਉਪਦੇਸ਼ ਦੇਕੇ ਗੋਰਖਨਾਥੀਆਂ ਨੂੰ ਹਾਰ ਦਿੱਤੀ ਸੀ, ਤੇ ਉਨ੍ਹਾਂ ਦੇ ਪਖੰਡਾਂ ਦਾ ਪਾਜ ਖੋਲ੍ਹਿਆ ਸੀ, ਤੇ ਜੋ ਉਨ੍ਹਾਂ ਦੀ ਇਸ ਗੱਲ ਦੀ ਯਾਦਗਾਰ ਸੀ ਅਤੇ ਜਿਸ ਪਰ ਸਿੱਖ ਧਰਮ ਦਾ ਨਸ਼ਾਨ ਸਾਹਿਬ ਝੂਲਦਾ ਸੀ, ਉਸ ਨੂੰ ਅੱਗ ਨਾਲ ਸਾੜ ਦਿੱਤਾ ਹੈ। ਇਹ ਸੁਣਕੇ ਗੁਰੂ ਜੀ ੨੦੦ ਸਵਾਰ ਤੇ ਬਾਬਾ ਅਲਮਸਤ ਜੀ ਨੂੰ ਨਾਲ ਲੈਕੇ ਉਨ੍ਹਾਂ ਜੋਗੀਆਂ ਨੂੰ ਯੋਗ ਦੰਡ ਦੇਕੇ ਉਸ ਸਥਾਨ ਦਾ ਕਬਜ਼ਾ ਬਾਬਾ ਜੀ ਨੂੰ ਦਿਵਾਉਣ ਲਈ ਚਲ ਪਏ। ਰਾਹ ਵਿਚ ਸ਼ਹਿਰਾਂ ਤੇ ਪਿੰਡਾਂ ਵਿਚ ਦੀ ਗੁਰਮਤਿ ਦਾ ਪ੍ਰਚਾਰ ਕਰਦੇ ਨਾਨਕਮਤੇ ਜਾ ਪਹੁੰਚੇ। ਜੋਗੀ ਇਨ੍ਹਾਂ ਦਾ ਤਪ ਤੇਜ ਦੇਖਕੇ ਹੀ ਤਿੱਤਰ ਬਿੱਤਰ ਹੋ ਗਏ। ਗੁਰੂ ਜੀ ਨੇ ਬਾਬਾ ਜੀ ਦਾ ਕਬਜ਼ਾ ਕਰਾਕੇ ਉਥੋਂ ਮੁੜ ਪ੍ਰਚਾਰ ਕਰਦੇ ਹੋਏ ਕਰਤਾਰਪੁਰ ਵਲ ਨੂੰ ਚਾਲੇ ਪਾਏ। ਗੁਰੂ ਜੀ ਦੇ ਨਾਮ ਨਾਲ ਦੀਨ ਦੂਨੀ ਦੇ ਮਾਲਕ ਤੇ 'ਸੱਚੇ ਪਾਤਸ਼ਾਹ' ਲੱਗਣ ਦਾ ਚਾਰੇ ਪਾਸੇ ਡੰਕਾ ਵੱਜ ਗਿਆ।

ਨੋਟ—ਨਾਨਕ ਮਤੇ ਇਕ ਚਿੱਟੇ ਪੱਤਰਾਂ ਵਾਲਾ ਪਿੱਪਲ ਸੀ, ਜਿਥੇ ਕਿ ਗੁਰੂ ਨਾਨਕ ਦੇਵ ਜੀ ਬਿਰਾਜੇ ਸਨ। ਸੰਨਿਆਸੀਆਂ ਨੇ ਈਰਖਾ ਨਾਲ ਕੱਟ ਦਿਤਾ ਸੀ। ਜੋ ਫੇਰ ਹਰਿਆ ਭਰਿਆ ਹੈ। (ਕਈ ਗ੍ਰੰਥਾਂ ਵਿਚ ਨਾਨਕ ਮਤੇ ਜਾਣ ਦਾ ਸਮਾਂ ਭਾਦਰੋਂ ਸੰਮਤ ੧੬੯੪ ਲਿਖਿਆ ਹੈ)। ਰਾਜਾ ਬਾਜ ਬਹਾਦਰ ਸੰਨਿਆਸੀਆਂ ਦੀ ਚੁੱਕ ਨਾਲ ਟਾਕਰੇ ਵਾਸਤੇ ਆਇਆ ਸੀ ਜੋ ਗੁਰੂ ਜੀ ਦੇ ਦਰਸ਼ਨ ਕਰਕੇ ਸਿੱਖ ਬਣ ਗਿਆ। ਨਾਨਕ ਮਤੇ ਨੂੰ ਉਸਨੇ ਚਾਰ ਪਿੰਡ ਜਾਗੀਰ ਦੇ ਲਾ ਦਿਤੇ। ਜੋਗੀ ਸਭ ਨਿਕਾਲ ਦਿਤੇ ਗਏ। ਗੁਰੂ ਜੀ ਇਥੋਂ ਗੜ੍ਹ ਮੁਕਤੇਸ਼ਰ ਨੂੰ ਆਏ, ਇਥੇ ਹੀ ਥਾਨੇਸਰ ਹਿੰਦੂ ਤੀਰਥ (ਕੁਰਖੇਤਰ) ਹੈ।

## ਹਿੰਦੁਸਤਾਨ ਦਾ ਮਧ ਯੂ. ਪੀ. ਆਦਿ ਵਿਖੇ ਪ੍ਰਚਾਰ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦੂਰ ਤਕ ਚੱਕਰ ਲਗਾਕੇ ਪ੍ਰਚਾਰ ਕੀਤਾ ਹੈ। ਕਿਤਨੀ ਥਾਈਂ ਗੁਰਦੁਆਰੇ ਮਿਲਦੇ ਹਨ। ਮਥਰਾ ਸ਼ਹਿਰ ਵਿਖੇ ਸ੍ਰੀ ਗੁਰੂ ਜੀ ਆਗਰੇ ਨੂੰ ਜਾ ਰਹੇ ਅਟਕੇ ਸਨ। ਨੌਵੇਂ ਤੇ ਦਸਵੇਂ ਗੁਰੂ ਜੀ ਭੀ ਇਥੇ ਪਹੁੰਚੇ ਹਨ। ਕੰਸ ਦੇ ਟਿੱਲੇ ਪਰ ਗੁਰਦੁਆਰਾ ਹੈ। ਗੁਰੂ ਜੀ ਜਿਸ ਵੇਲੇ ਇਲਾਕਾ ਅਵਧ ਆਗਰਾ ਵਲ ਪਧਾਰੇ ਸਨ, ਬਾਦਸ਼ਾਹ ਜਹਾਂਗੀਰ ਨਾਲ ਸੀ।

ਆਗਰਾ ਜਮਨਾ ਦੇ ਕਿਨਾਰੇ ਹੈ, ਪਰ ਗੁਰੂ ਜੀ ਦੇ ਬਿਰਾਜਣ ਦੇ ਟਿਕਾਣੇ ਦੇ ਨਿਸ਼ਾਨ ਸੰਭਾਲੇ ਨਹੀਂ ਗਏ। ਇਧਰ ਕਾਫੀ ਪਰਚਾਰ ਕੀਤਾ ਸੀ, ਜੌਨਪੁਰ ਦੇ ਇਲਾਕੇ ਵਿਚ ਭੀ ਪ੍ਰਚਾਰ ਕੀਤਾ ਹੈ। ਜਿਸ ਵੇਲੇ ਨਾਨਕ ਮਤੇ ਪਹੁੰਚੇ ਸਨ ਉਸ ਦੌਰੇ ਵਿਚ ਇਧਰ ਸਾਰੇ ਪ੍ਰਚਾਰ ਕਰਦੇ ਗਏ ਸਨ। ਜ਼ਿਲਾ ਗੁੜਗਾਵਾਂ ਤਹਿਸੀਲ ਬਲਬਗੜ੍ਹ ਵਿਖੇ ਨਗਰ ਦਿਆਲਪੁਰਾ ਹੈ। ਇਥੇ ਗੁਰੂ ਜੀ ਨੇ ਗਵਾਲੀਅਰ ਵਲੋਂ ਔਣ ਵੇਲੇ ਦੀਵਾਨ ਲਗਾਇਆ ਸੀ।

ਨੋਟ—ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਜੋ ਅਲਮਸਤ ਜੀ ਨਾਨਕ ਮਤੇ ਆਪਣੀ ਮੱਦਦ ਪਰ ਲੈਕੇ ਗਏ ਸਨ, ਇਹ ਓਹੀ ਭਾਈ ਕਮਲੀਆ ਜੀ ਸਨ ਜਿਨ੍ਹਾਂ ਨੇ ਲਾਹੌਰ ਵਿਚ ਬੁਧੂ ਦਾ ਆਵਾ ਕੱਚਾ ਕਿਹਾ ਸੀ ਇਨ੍ਹਾਂ ਨੂੰ ਕਿਧਰੇ ਗੋਦੜੀਆ ਸਾਧੂ ਭੀ ਲਿਖਿਆ ਹੈ। ਅਸਲ ਨਾਮ ਭਾਈ ਲਖੂ ਸੀ, ਇਨ੍ਹਾਂ ਦਾ ਜਨਮ ੧੬੧੦ ਵਿਚ ਹੋਇਆ ਪਰ ਦੇਹਾਂਤ ੧੭੦੦ ਵਿਖੇ ਨਾਨਕ ਮਤੇ ਹੀ ਹੋਇਆ ਸੀ।

## ਕੀਰਤ ਪੁਰ ਵਲ ਪਹਾੜੀ ਇਲਾਕੇ ਵਿਚ ਪ੍ਰਚਾਰ

ਲਹਿਰੇ ਦਾ ਜੰਗ ਫਤਹ ਕਰਕੇ ਗੁਰੂ ਜੀ ਕੀਰਤਪੁਰ ਦੀ ਤਰਫ ਪ੍ਰਚਾਰ ਕਰਦੇ ਚਲੇ ਗਏ। ਕੀਰਤ ਪੁਰ ਜ਼ਿਲਾ ਹੁਸ਼ਿਆਰ ਪੁਰ ਦੀ ਤਹਿਸੀਲ ਊਨਾ ਵਿਚ ਹੈ ਇਲਾਕਾ ਪਹਾੜੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਥੇ ਪਧਾਰਕੇ ਸਾਈਂ ਬੁਢਣ ਸ਼ਾਹ ਨੂੰ ਦਰਸ਼ਨ ਦਿਤੇ ਸਨ। 'ਚਰਨ ਕਮਲ, ਅਟਕੇ।

ਬਾਬਾ ਗੁਰਦਿੱਤਾ ਜੀ ਉਸ ਵੇਲੇ ਉਥੇ ਹੀ ਰਹਿੰਦੇ ਸਨ। ਇਹ ਜਗਾ ਗੁਰੂ ਜੀ ਨੇ ੧੩ ਮਘਰ ਸੰਮਤ ੧੬੯੩ ਬਿ: ਨੂੰ ਕਹਲੂਰ ਦੇ ਰਾਜਾ ਤਾਰਾ ਚੰਦ ਪਾਸੋਂ ਮੁਲ ਲੈਕੇ ਆਬਾਦ ਕੀਤੀ ਸੀ। ਪਾਸ ਸਤਿਲੁਜ ਵਗਦਾ ਹੈ। ਗੁਰੂ ਸਾਹਿਬਾਂ ਨੇ ਸ਼ੀਸ਼ ਮਹਿਲ ਨਾਮਕ ਮਕਾਨਾਂ ਵਿਚ ਨਿਵਾਸ ਕੀਤਾ। (ਇਹ ਸਮਾ ੧੬੯੧ ਦਾ ਸੀ) ਬਾਬਾ ਗੁਰਦਿਤਾ ਜੀ ਨੇ ਗੁਰੂ ਜੀ ਦੇ ਹੁਕਮ ਨਾਲ ਇਸ ਜਗਾ ਨੂੰ ਆਬਾਦ ਕੀਤਾ। ੧੩ ਹਾੜ ਸੰਮਤ ੧੬੯੪ ਨੂੰ ਮੋਹੜੀ ਗਡੀ ਗਈ। ਨਾਨਕ ਮਤੇ ਤੋਂ ਅਲਮਸਤ ਸਾਧੂ ਨੂੰ ਗੁਰਦੁਆਰੇ ਵਿਚ ਸਨਿਆਸੀਆਂ ਵਲੋਂ ਕੱਟ ਕੇ ਨਿਕਾਲਨੇ ਦੀ ਖਬਰ ਕੀਰਤ ਪੁਰ ਪਹੁੰਚੀ। ਜਿਸ ਕਰਕੇ ਗੁਰੂ ਜੀ ਮਦਦ ਹਿਤ ਆਪ ਪਹੁੰਚੇ ਸਨ।

ਨੋਟ--ਕੀਰਤਪੁਰ ਤੋਂ ਅਨੰਦਪੁਰ ਸਾਹਿਬ ਨੌਂ ਮੀਲਾਂ ਪਰ ਹੈ। ਬੁਢਣ ਸ਼ਾਹ ਦੀ ਸਮਾਧ ਪਾਸ ਦੀ ਪਹਾੜੀ ਉਪਰ ਹੈ, ਮੁਸਲਮਾਨ ਪੁਜਾਰੀ ਹਨ। ਅਨੰਦਪੁਰ ਸਾਹਿਬ ਦੇ ਮੇਲੇ ਤੋਂ ਪਹਿਲਾਂ ਇਥੇ ਤਿੰਨ ਦਿਨ ਮੇਲਾ ਹੁੰਦਾ ਹੈ। ਰੇਲਵੇ ਸਟੇਸ਼ਨ ਅਨੰਦ ਪੁਰ ਸਾਹਿਬ ਦਾ ਹੈ।

ਇਥੇ ਇਕ ਗੁਰਦੁਆਰਾ ਤੀਰ ਸਾਹਿਬ ਹੈ ਜਿਥੇ ਸਜਕੇ ਗੁਰੂ ਜੀ ਨੇ ਤੀਰ ਚਲਾਇਆ ਸੀ। ਮੰਜੀ ਸਾਹਿਬ ਹੈ। ਗੁਰੂ ਜੀ ਨੇ ਇਥੇ ਇਕ ਖੂਹ ਵੀ ਲਗਵਾਇਆ ਸੀ। ਜਿਥੇ ਗੁਰੂ ਜੀ ਨਿਵਾਸ ਕਰਦੇ ਸਨ ਉਥੇ ਹੁਣ 'ਹਰਿਮੰਦਰ' ਗੁਰਦੁਆਰਾ ਹੈ। ਨੀਚੇ ਸਤਿਲੁਜ ਦੇ ਕੰਢੇ 'ਪਤਾਲਪੁਰੀ' ਹੈ। ਜਿਸਨੂੰ ਸਚਖੰਡ ਭੀ ਕਿਹਾ ਜਾਂਦਾ ਹੈ। ਗੁਰੂ ਜੀ ਨੇ ਕੀਰਤ ਪੁਰ ਦੇ ਗਿਰਦੇ ਭੀ ਕਾਫੀ ਪ੍ਰਚਾਰ ਕੀਤਾ ਸੀ। ਛੀਆਂ ਸੱਤਾਂ ਮੀਲਾਂ ਪਰ ਪਾਇਲ ਨਗਰ ਹੈ ਗੁਰੂ ਜੀ ਨੇ ਇਥੇ ਪ੍ਰਚਾਰ ਕੀਤਾ ਸੀ। ਇਕ ਖੂਹ ਭੀ ਲਗਵਾਇਆ। ਇਥੇ ਗੁਰੂ ਜੀ ਕਰਤਾਰ ਪੁਰ ਦਾ ਜੰਗ ਕਰਕੇ ਪਹੁੰਚੇ ਸਨ। ਗੁਰੂ ਜੀ ਦਾ ਘੋੜਾ ਜ਼ਖਮਾਂ

ਨਾਲ ਸਖਤ ਘਾਇਲ ਹੋਇਆ ਇਥੇ ਆਕੇ ਮਰ ਗਿਆ ਸੀ। ਕੀਰਤ ਪੁਰ ਥੀਂ ਦੋ ਮੀਲਾਂ ਪਰ ਗੁਰਦੁਆਰਾ 'ਦੌਲਤ ਪੁਰ' ਹੈ। ਗੁਰੂ ਜੀ ਨੇ ਜੰਗ ਫਤਹ ਕਰਕੇ ਇਥੇ ਆਪਣੀ ਸਪਾਹ ਨੂੰ ਇਨਾਮ ਵੰਡੇ ਸਨ। ਇਥੇ ਸਤਵੇਂ ਅਰ ਅੱਠਵੇਂ ਗੁਰੂ ਜੀ ਦੇ ਕਈ ਗੁਰਦੁਆਰੇ ਹਨ ਜਿਨ੍ਹਾਂ ਦਾ ਜ਼ਿਕਰ ਦੂਜੀ ਜਗਾ ਹੈ। ਨਗਰ ਝਿੜਾ ਸਾਹਿਬ ਅਨੰਦ ਪੁਰ ਤੋਂ ਚਾਰ ਕੋਹ ਪਰ ਹੈ ਕੀਰਤਪੁਰੋਂ ਕਈ ਵੇਰ ਔਂਦੇ, ਬ੍ਰਿਛਾਂ ਦੇ ਝੁੰਡ ਹਨ ਅਰ ਗੁਰੂ ਜੀ ਦਾ ਲਗਵਾਇਆ ਖੂਹ ਹੈ। ਚਰਨੌਲੀ—ਇਹ ਨਗਰ ਭੀ ਕੀਰਤਪੁਰ ਦੇ ਲਾਗੇ ਮੀਲ ਕੁ ਪਰ ਹੈ। ਕਈ ਵਾਰ ਗੁਰੂ ਜੀ ਨੇ ਇਥੇ ਚਰਨ ਪਾਏ ਸਨ। ਬਾਬਾ ਗੁਰਦਿਤਾ ਜੀ ਦਾ ਸਥਾਨ ਵੱਡਾ ਆਲੀਸ਼ਾਨ ਹੈ। ਇਥੇ ਹੀ ਬਾਬਾ ਜੀ ਦੀ ਦੇਹ ਦਾ ਸਸਕਾਰ ਕੀਤਾ ਸੀ। ਇਥੋਂ ਹੀ ਬਾਬਾ ਬੁੱਢਣ ਸ਼ਾਹ ਦੀ ਸਮਾਧ ਨੂੰ ਰਸਤਾ ਜਾਂਦਾ ਹੈ। ਬੁੱਢਣਸ਼ਾਹ ਦੇ ਮਕਬਰੇ ਪਾਸ ਬਕਰੀਆਂ, ਸ਼ੇਰ ਤੇ ਕੁੱਤੇ ਦੇ ਬੁਤ ਭੀ ਹਨ। ਕੌਡੀਆਂ ਲੈਣੇ ਵਾਲੇ ਅਨੇਕਾਂ ਮੰਗਤੇ ਰਸਤੇ ਪਰ ਬੈਠਦੇ ਹਨ। ਇਥੇ ਗੁਰਮਤ ਪ੍ਰਚਾਰ ਦਾ ਕੋਈ ਪ੍ਰਬੰਧ ਨਹੀਂ ਹੈ। ਕੀਰਤਪੁਰ ਵਿਖੇ ਗੁਰੂ ਜੀ ਕਈ ਵਾਰ ਜਾਕੇ ਰਹਿੰਦੇ। ਉਥੋਂ ਕਰਤਾਰ ਪੁਰ (ਜਾਲੰਧਰ, ਕਪੂਰਥਲਾ) ਵਲ ਔਂਦੇ, ਹੁਸ਼ਿਆਰਪੁਰ, ਜਾਲੰਧਰ, ਕਪੂਰਥਲਾ ਦੇ ਇਲਾਕੇ ਵਿਚ ਚੱਕਰ ਲਗਾਕੇ ਭੀ ਪ੍ਰਚਾਰ ਕੀਤਾ। ਹੁਸ਼ਿਆਰਪੁਰ ਦੀ ਤਸੀਲ ਊਨਾ ਵਿਖੇ ਗੁਰੂ ਜੀ ਦਾ ਗੁਰਦੁਆਰਾ ਹੈ। (ਸਟੇਸ਼ਨ ਜੇਜੋਂ ਦੁਆਬਾ ਤੋਂ ਦਸ ਕੋਹ ਪਰ ਹੈ)।

ਜ਼ਾਹਿਰਾ ਜ਼ਹੂਰ ਗੁਰਦੁਆਰਾ ਨਗਰ ਪੁਰ ਹੀਰਾਂ (ਹੀਰਾਂ ਪੁਰ) ਵਿਖੇ ਹੈ। ਇਥੇ ਕੀਰਤ ਪੁਰ ਨੂੰ ਜਾਣ ਵੇਲੇ ਪਹੁੰਚੇ ਸਨ। ਹੁਸ਼ਿਆਰ ਪੁਰ ਤੋਂ ਗੁਰਦੁਆਰਾ ਦੋ ਮੀਲ ਹੈ। ਬਸੰਤ ਪੰਚਮੀ ਦਾ ਮੇਲਾ ਹੁੰਦਾ ਹੈ।

ਨਗਰ ਆਲਮਪੁਰ ਵਿਖੇ (ਟਾਂਡਾ ਉੜ ਮੁੜ ਤੋਂ ਦੋ ਮੀਲਾਂ ਪਰ) ਮੰਜੀ ਸਾਹਿਬ ਹੈ, ਕੀਰਤ ਪੁਰ ਵਲੋਂ ਗੁਰੂ ਜੀ ਇਥੇ ਪਹੁੰਚੇ ਸਨ। ਹਾੜ ਦੀ ਏਕਮ ਨੂੰ ਮੇਲਾ ਭਰਦਾ ਹੈ।

ਨਗਰ ਬੋਦਲ ਦੇ ਲਾਗੇ (ਥਾਣਾ ਦਸੂਹਾ) ਕਰਤਾਰ ਪੁਰ ਵਲੋਂ ਕੀਰਤ ਪੁਰੋਂ ਆ ਰਹੇ ਗੁਰੂ ਜੀ ਇਥੇ ਆਏ ਗਰਨਾ ਬ੍ਰਿਛ ਦੇ ਹੇਠਾਂ ਬਿਰਾਜੇ ਸੀ, ਜਿਸ ਕਰਕੇ ਗੁਰਦੁਆਰੇ ਦਾ ਨਾਮ 'ਗਰਨਾ ਸਾਹਿਬ' ਹੈ। ਪਰਿਕ੍ਰਮਾ ਵਿਚ ਅਸਲ ਬ੍ਰਿਛ ਮੌਜੂਦ ਹੈ। ਇਥੇ ਦੀ ਇਕ ਸਾਖੀ ਹੈ ਕਿ ਗੁਰੂ ਜੀ ਦਾ ਚੋਗਾ (ਬਸਤ੍ਰ) ਇਸ ਗਰਨੇ ਦੇ ਬ੍ਰਿਛ ਨਾਲ ਫਸ ਗਿਆ ਸੀ। ਗੁਰੂ ਜੀ ਨੇ ਉਥੇ ਹੀ ਕੈਂਪ ਲਗਾ ਦਿਤਾ। ਇਸ ਨਗਰ ਦਾ ਨਾਮ ਝਿੰਗੜ ਹੈ। ਇਹ ਬਿਆਸਾ ਦੇ ਕੰਢੇ ਹੁਸ਼ਿਆਰ ਪੁਰ ਤੋਂ ਅਠ ਕੋਸ ਪਰ ਹੈ। ਗੁਰੂ ਜੀ ਨੇ ਇਥੇ ਪਿੰਡ ਬੋਦਲ ਦੇ ਚੂਹੜ ਮਿਰਾਸੀ ਨੂੰ ਸਿੱਖ ਸਜਾ ਕੇ ਕੀਰਤਨ ਕਰਨੇ ਦਾ ਹੁਕਮ ਦਿਤਾ। ਇਹ ਰਬਾਬ ਹੁਣ ਸਤਿਕਰਤਾਰੀਆਂ ਦੇ ਡੇਰੇ ਹਰਿਗੋਬਿੰਦ ਪੁਰ ਵਿਖੇ ਹੈ। ਗਰਨੇ ਸਾਹਿਬ ਦਾ ਖਾਸ ਸਟੇਸ਼ਨ ਹੈ। ਮਾਘੀ ਅਰ ਵਿਸਾਖੀ ਦਾ ਮੇਲਾ ਹੁੰਦਾ ਹੈ।

ਗੁਰੂ ਜੀ ਤਹਿਸੀਲ ਊਨਾਂ ਵਿਖੇ ਪ੍ਰਚਾਰ ਲਈ ਪਹੁੰਚੇ ਸਨ, ਖਾਸ ਊਨੇ ਗੁਰਦੁਆਰਾ ਹੈ। ਨਗਰ ਦਫ਼ੋਲੀ ਭਾਤਾਪੁਰ ਗੁਰਦੁਆਰਾ ਹੈ।

ਗੜ੍ਹ ਸ਼ੰਕਰ ਤੋਂ ਤੇਰਾਂ ਮੀਲ ਪਰ ਹੈ ਗੁਰੂ ਜੀ ਇਥੇ ਕਲਮੋਟ ਦਾ ਜੰਗ ਫਤਹ ਕਰਕੇ ਪਹੁੰਚੇ ਸਨ। ਨਗਰ ਗੱਦੀ ਵਾਲ ਹੈ। ਮੰਜੀ ਸਾਹਿਬ ਹੈ।

ਟਾਲ੍ਹੀਆਂ ਗੁਰੂ ਜੀ (ਗੜ੍ਹ ਸ਼ੰਕਰ) ਨਗਰ ਗੋਦੇ ਦੇ ਲਾਗੇ ਗੁਰਦੁਆਰਾ ਹੈ। ਗੁਰੂ ਜੀ ਇਥ ਹੀਰਾਂ ਪੁਰ ਹੋਕੇ ਕੀਰਤ ਪੁਰ ਜਾ ਰਹੇ ਇਥੇ ਠਹਿਰੇ ਸਨ। ਜਿਨ੍ਹਾਂ ਦਰਖਤਾਂ ਨਾਲ ਘੋੜੇ ਬੰਨ੍ਹਾਏ ਸਨ,

ਉਨ੍ਹਾਂ ਵਿਚੋਂ ਛੀ ਟਾਹਲੀਆਂ ਤੇ ਇਕ ਕਿੱਕਰ ਹੈ। ਸਟੇਸ਼ਨ ਸੇਲਪੁਰ ਇਥੋਂ ਨੌਂ ਮੀਲ ਹੈ। ਸੰਗ੍ਰਾਂਦ ਦਾ ਜੋੜ ਮੇਲ ਹੁੰਦਾ ਹੈ।

ਟਾਹਲੀ ਸਾਹਿਬ ਨਾਮ ਦਾ ਗੁਰਦੁਆਰਾ ਤਸੀਲ ਦਸੂਹਾ ਦੇ ਨਗਰ ਮੂਣਕੇ ਵਿਖੇ ਹੈ। ਟਾਹਲੀ ਦੇ ਥਾਂ ਗੁਰਦੁਆਰਾ ਹੈ। ਹਾੜ ਵਦੀ ਏਕਮ ਦਾ ਮੇਲਾ ਹੁੰਦਾ ਹੈ। ਟਾਂਡਾ ਤੋਂ ਗੁਰਦੁਆਰਾ ਦੋ ਮੀਲ ਹੈ। ਲਾਗੇ ਨਦੀ ਵਗਦੀ ਹੈ।

ਤਹਿਸੀਲ ਦਸੂਹਾ ਦਾ ਨਗਰ ਆਲਮ ਪੁਰ ਗੁਰਦੁਆਰਾ ਹੈ। ਕਰਤਾਰ ਪੁਰ ਤੋਂ ਸ਼ਿਕਾਰ ਖੇਡਦੇ ਗੁਰੂ ਜੀ ਇਥੇ ਪਹੁੰਚੇ ਸਨ। ਮੰਜੀ ਸਾਹਿਬ ਹੈ। ਹਾੜ ਵਦੀ ਏਕਮ ਨੂੰ ਮੇਲਾ ਭਰਦਾ ਹੈ। ਇਥੋਂ ਟਾਂਡਾ ਉੜ ਮੁੜ ਦੋ ਮੀਲਾਂ ਪਰ ਹੈ। 'ਖਾਲਸਾ ਜੀ ਨੂੰ ਸਾਵਧਾਨ ਹੋਕੇ ਉਕਤ ਸਥਾਨਾਂ ਪਰ ਪ੍ਰਚਾਰ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਮੰਜੀ ਸਾਹਿਬਾਨ ਦੀ ਥਾਂ ਗੁਰਦੁਆਰੇ ਪਾਕੇ ਸਿੱਖੀ ਪ੍ਰਚਾਰ ਦੇ ਕੇਂਦਰ ਅਤੇ ਵਿਦਯਾਲੇ ਬਣੌਣੇ ਚਾਹੀਦੇ ਹਨ'। ਬਿਸਤ ਜਾਲੰਧਰ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਜ਼ਿਲੇ ਵਿਚ ਕਾਫੀ ਪ੍ਰਚਾਰ ਕੀਤਾ ਸੀ।

ਨਗਰ ਹਜਾਰਾ ਵਿਚ ਮੰਜੀ ਸਾਹਿਬ ਹੈ। ਨਗਰ ਮੰਚਾਲ ਵਿਖੇ ਗੁਰੂ ਜੀ ਦੀ ਸ਼ਾਦੀ ਹੋਣੀ ਲਿਖੀ ਹੈ, ਗੁਰਦੁਆਰਾ ਹੈ। ਬੰਗਾ ਸਟੇਸ਼ਨ ਥੀਂ ਮੀਲ ਕੁ ਦੇ ਫਾਸਲੇ ਪਰ 'ਗੁਰੂ ਪਲਾਹ' ਗੁਰਦੁਆਰਾ ਹੈ। ਬੀਸ ਹਾੜ ਦਾ ਮੇਲਾ ਹੁੰਦਾ ਹੈ। ਨਗਰ ਦਾ ਨਾਮ ਸੋੜ ਹੈ।

ਨਵਾਂ ਸ਼ਹਿਰ ਦੀ ਤਹਿਸੀਲ ਤੋਂ ਡੇਢ ਕੁ ਮੀਲ ਪਰ, ਗੁਰਦੁਆਰਾ ਨਗਰ ਦੁਰਗਾ ਪੁਰ ਵਿਖੇ ਹੈ। ਗੁਰੂ ਜੀ ਜੀਂਦ ਵਾਲ ਤੋਂ ਕਰਤਾਰ ਪੁਰ ਨੂੰ ਜਾਂਦੇ ਠਹਿਰੇ ਸਨ।

ਨਵਾਂ ਸ਼ਹਿਰ ਦੀ ਤਹਿਸੀਲ ਵਿਚ ਜੀਂਦੋਵਾਲ ਨਗਰ ਹੈ ਗੁਰਦੁਆਰੇ ਦਾ ਨਾਮ ਚਰਣਕੌਲ ਹੈ। ਗੁਰੂ ਜੀ ਫਗਵਾੜੇ ਤੋਂ ਕੀਰਤਪੁਰ ਵਲ ਨੂੰ ਗਏ ਸਨ। ਬੰਗਾ ਸਟੇਸ਼ਨ ਮੀਲ ਪਰ ਹੈ। (ਰਾਹੋਂ ਵਾਲੀ ਬ੍ਰਾਂਚ ਲਾਈਨ) ਵਿਸਾਖੀ ਦਾ ਮੇਲਾ ਹੁੰਦਾ ਹੈ। ਗੁਰੂ ਜੀ ਇਥੇ ਕਈ ਦਿਨ ਅਟਕੇ ਸਨ। ਚੇਤਰ ਚੌਦਸ ਦਾ ਮੇਲਾ ਹੁੰਦਾ ਹੈ।

ਜਾਲੰਧਰ ਤੋਂ ਦਸ ਕੋਹ ਪਰ "ਥੰਮ੍ਹ ਜੀ" ਨਾਮ ਦਾ ਗੁਰਦੁਆਰਾ ਨਗਰ ਡੁਮੇਲੀ ਵਿਖੇ ਹੈ। ਕੀਰਤ ਪੁਰ ਜਾ ਰਹੇ ਇਥੇ ਪ੍ਰਚਾਰ ਕੀਤਾ ਸੀ।

ਨਗਰ ਡੁਮੇਲੀ (ਜਾਲੰਧਰ) ਥੰਮ੍ਹ ਸਾਹਿਬ ਗੁਰਦੁਆਰਾ ਹੈ। ਚੋਕੂਨਾ ਥੰਮ੍ਹ ਨਾਮ ਸੇ ਥਮਲਾ ਉਥੇ ਮੌਜੂਦ ਹੈ। (ਕਰਤਾਰ ਪੁਰ ਅਰ ਗੋਇੰਦਵਾਲ ਭੀ ਥੰਮ੍ਹ ਸਾਹਿਬ ਹਨ)।

ਹੱਦੀਆਂ ਵਾਲ ਨਗਰ ਕਰਤਾਰ ਪੁਰ ਵਲੋਂ ਆ ਰਹੇ ਅਟਕੇ ਸਨ। ਫਗਵਾੜਾ ਇਥੋਂ ਕੋਹ ਭਰ ਹੈ। ਵੈਸਾਖੀ ਦਾ ਮੇਲਾ ਭਰਦਾ ਹੈ। ਸੱਤਵੇਂ ਗੁਰੂ ਜੀ ਨੇ ਇਥੇ ਕੀਰਤਪੁਰ ਨੂੰ ਜਾਣ ਵੇਲੇ ਚਰਨ ਪਾਏ ਸਨ। ਕਪੂਰਥਲਾ ਇਲਾਕਾ ਨੂੰ ਜ਼ਿਲਾ ਜਾਲੰਧਰ ਲਗਦਾ ਹੈ। (ਗੁਰਦੁਆਰਿਆਂ ਨੂੰ ਪ੍ਰਚਾਰ ਦੇ ਕੇਂਦਰ ਬਣਾਓ)!

## ਪੁਤ੍ਰਾਂ ਵਾਸਤੇ ਵਰ ਜਾਂ ਬਚਨ

ਜੀਆ ਦਾਨ ਨਾਲੋਂ ਹੋਰ ਕੋਈ ਵੱਡਾ ਦਾਨ ਜਾਂ ਕਾਜ ਨਹੀਂ ਹੈ। ਆਤਮ ਗਿਆਨੀ ਗੁਰਮੁਖ ਸੰਸਾਰਕ ਪਦਾਰਥਾਂ ਵਲੋਂ ਹਮੇਸ਼ਾ ਨਿਰ ਇਛੱਤ ਹੁੰਦੇ ਹਨ, ਅਤੇ ਅਕਾਲ ਪੁਰਖ ਦੀ ਸੁਤੇ ਬਖਸ਼ੀ ਦਾਤ ਪਰ ਸ਼ਾਂਕਰ ਰਹਿੰਦੇ ਹਨ। ਗੁਰੂ ਘਰ ਵਿਚ ਮੰਗਣ ਵਾਲੀ ਵਸਤੂ ਨਾਮ ਜਾਂ ਸਭ ਨਾਲੋਂ ਉਤਮ ਦਾਤ ਹੈ। ਪਰ ਸੰਸਾਰਕ ਪਦਾਰਥਾਂ ਦੇ ਲੋੜ ਮੰਦ ਭੀ ਗੁਰੂ ਦਰੋਂ ਸਦਾ ਵਰੋਸੋਂਦੇ ਆਏ ਹਨ ਜਿਸਨੇ ਭੀ ਗੁਰੂ ਘਰ ਦੀ ਸੇਵਾ ਕਰਕੇ ਰਾਜ ਭਾਗ ਧਨ ਦੌਲਤ, ਪੁੱਤ੍ਰ ਦੀ ਆਸ਼ਾ ਰਖੀ ਓਸ ਨੂੰ ਭੀ ਗੁਰੂ ਦਰੋਂ ਨਿਰਾਸ ਨਹੀਂ ਜਾਣਾ ਪਿਆ। ਸਰਬ ਦਾ ਦਾਤਾ ਕਰਤਾਰ ਹੈ, ਪਰ ਫਿਰ ਗੁਰੂ ਦਰ ਦੀ ਅਰਦਾਸ ਨੂੰ ਮੰਨਦਾ ਹੈ, ਬਿਰਥਾ ਨਾ ਜਾਇ ਜਨ ਕੀ ਅਰਦਾਸ। ਜੋ ਮਾਗੇ ਠਾਕੁਰ ਆਪਣੇ ਤੇ ਸੋਈ ਸੋਈ ਦੇਵੇ, ਅਨੁਸਾਰ ਸਭ ਕਿੱਛ ਪ੍ਰਾਪਤ ਹੁੰਦਾ ਹੈ, ਪਰ ਜਿਸ ਪਰ ਗੁਰੂ ਤੁਠੇ (ਪ੍ਰਸੰਨ ਹੋਵੇ) ਗੁਰੂ ਜੀ ਦੀ ਜਾਨਸ਼ੀਨ ਗੁਰੂ ਸੰਗਤ ਹੈ। ਸਿੱਖ ਇਤਿਹਾਸ ਵਿਖੇ ਪੁਤ੍ਰਾਂ, ਰਾਜ ਭਾਗ ਦੇ ਵਰਦਾਨ ਦੇ ਕਾਫੀ ਪ੍ਰਸੰਗ ਹਨ, ਇਹ ਗਲਤ ਨਹੀਂ ਹਨ, ਗੁਰਬਾਨੀ ਇਸ ਪਰ ਮੋਹਰ ਛਾਪ ਲੌਂਦੀ ਹੈ ਜਿਵੇਂ ਕਿ ਛੇਵੇਂ ਗੁਰੂ ਜੀ ਦਾ ਪ੍ਰਸੰਗ ਮਾਈ ਸੁਲੱਖਣੀ (ਅਸਲ ਨਾਮ ਦੇਸਾਂ ਪਟੀ ਦੇ ਰਹਿਣ ਵਾਲੀ) ਦਾ ਪੁਤ੍ਰਾਂ ਦਾ ਵਰਦਾਨ ਲੈਣਾ ਹੈ ਕਈਆਂ ਨੇ ਮਾਈ ਸੁਲੱਖਣੀ ਪਿੰਡ ਚੱਬੇ ਦੀ ਲਿਖੀ ਹੈ ਜੋ ਕਿ ਅੰਮ੍ਰਿਤਸਰ ਤੋਂ ਦੋ ਵਾਈ ਕੋਹ ਹੈ। ਇਸੇ ਤਰਾਂ ਹੋਰ ਭੀ ਕਾਫੀ ਪ੍ਰਸੰਗ ਹਨ।

ਉਕਤ ਗੁਰੂ ਘਰ ਦੀਆਂ ਬਰਕਤਾਂ ਨੂੰ ਵੇਖ ਸੁਣਕੇ, ਕਈ ਪਾਖੰਡੀ ਠੱਗ ਤਾਵੀਜ਼ ਕਰਕੇ, ਯਾਂ ਬਚਨ ਕਰਕੇ ਪੁਤ੍ਰ ਦੇਣ ਵਾਲੇ, ਆਪ ਨੂੰ ਠੇਕੇਦਾਰ ਜਤਾਕੇ ਅਣਜਾਣਾਂ ਨੂੰ ਧੋਖੇ ਨਾਲ ਲੁਟ ਖਾਂਦੇ ਹਨ, ਯਾਂ ਤੇ ਠੱਗਾਂ ਤੋਂ ਹਮੇਸ਼ਾ ਸਾਵਧਾਨ ਰਹਿਣਾ ਚਾਹੀਦਾ ਹੈ।

## ਬਾਬਾ ਸ੍ਰੀ ਚੰਦ ਜੀ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਾਹਿਬਜ਼ਾਦੇ ਬਾਬਾ ਸ੍ਰੀ ਚੰਦ ਦਾ ਜਨਮ–ਭਾਦੋਂ ਸੁਦੀ ਨੌਮੀ (ਪ੍ਰਵਿਸਟਾ ੫ ਸੌਣ) ਸੰਮਤ ੧੫੫੧ ਬਿ: ਨੂੰ ਤਲਵੰਡੀ ਵਿਖੇ ਹੋਇਆ। ਆਪ ਨੇ ਸ਼ਾਦੀ ਨਹੀਂ ਕਰਵਾਈ ਬਾਲ ਜਤੀ ਰਹੇ। ਆਪ ਨੇ ਗੁਰਬਾਨੀ ਦੀ ਪੋਥੀ ਗੁਰਮੁਖੀ ਅਖਰਾਂ ਵਿਚ ਲਿਖੀ। ਗੁਰੂ ਜੀ ਦੇ ਘਰ ਔਣ ਪਰ ਅਕਸਰ ਦੌਰਿਆਂ ਦੇ ਹਾਲ ਭੀ ਲਿਖਦੇ ਰਹਿੰਦੇ। ਛੋਟੀ ਉਮਰ ਤਲਵੰਡੀ, ਉਪਰੰਤ ਆਪਣੀ ਭੂਆ ਜੀ ਬੀਬੀ ਨਾਨਕੀ ਜੀ ਪਾਸ ਸੁਲਤਾਨਪੁਰ ਪਰਵਰਿਸ਼ ਪਾਈ। ਜਿਸ ਵੇਲੇ ਗੁਰੂ ਜੀ ਬਾਹਰ ਦੀ ਲੰਮੀ ਯਾਤਰਾ ਨੂੰ ਗਏ, ਸ੍ਰੀ ਚੰਦ ਜੀ ਸੱਤਾਂ ਕੁ ਸਾਲਾਂ ਦੇ ਸਨ। ਆਪ ਨੂੰ ਵਡੇ ਪੁਤਰ ਹੋਣ ਕਰਕੇ ਖਿਆਲ ਸੀ ਕਿ ਪਿਤਾ ਜੀ ਆਪਣੇ ਪਿਛੋਂ ਗੱਦੀ ਮੈਨੂੰ ਦੇਣਗੇ, ਰਿਵਾਜ ਭੀ ਏਹੋ ਹੁੰਦਾ ਸੀ। ਗੁਰੂ ਗੱਦੀ ਕੋਈ ਖੱਟੀ ਜਾਂ ਸੁਖ ਦੀ ਥਾਂ ਨਹੀਂ ਸੀ। ਪਰ ਸਤਿਗੁਰੂ ਨਾਨਕ ਜੀ ਦਾ ਮਾਨ ਅਤੇ ਸਿਖੀ ਸੇਵਕੀ ਵੇਖਕੇ ਇਛਾ ਸੀ। ਆਪ ਨੇ ਸਤਿਗੁਰੂ ਜੀ ਦੀ ਰੀਸੇ ਉਦਾਸੀ ਬਸਤਰ ਭੀ ਪਾਏ। ਭੇਖ ਨੂੰ ਅਪਣਾਇਆ ਸਾਹਿਬਜ਼ਾਦੇ ਹੋਣ ਕਰਕੇ, ਹਥੀਂ ਸੇਵਾ ਵਲੋਂ ਪਿਛੇ ਰਹਿੰਦੇ, ਸਿਖਾਂ ਨੂੰ ਨੀਵੇਂ ਸਮਝਦੇ। ਜਿਸ ਕਾਰਨ ਗੱਦੀ ਸੰਭਾਲਣੇ ਵਾਲੀ ਯੋਗਤਾ ਤੋਂ ਪਰੇਡੇ ਰਹੇ, ਵੈਸੇ ਆਪ ਕਰਣੀ ਵਾਲੇ ਮਹਾਂਪੁਰਸ਼ਾਂ ਦੇ ਲੱਛਣ ਰਖਦੇ ਸਨ। ਸਤਿਗੁਰੂ ਜੀ ਨੇ ਤਾਂ ਉਦਾਸੀਆਂ ਵਾਲੇ ਬਸਤਰ ਕੇਵਲ ਸਾਧਾਂ

ਸੰਤਾਂ ਨਾਲ ਚਰਚਾ ਕਰਨ ਵਾਸਤੇ ਪਾਏ ਸਨ, ਕਿਉਂਕਿ ਉਸ ਵੇਲੇ ਸਿਧ ਜੋਗੀ ਆਦਿ ਗ੍ਰਹਿਸਤੀ ਬਾਣੇ ਤੋਂ ਨਫਰਤ ਕਰਦੇ ਤੇ ਗ੍ਰਹਿਸਤੀਆਂ ਨਾਲ ਚਰਚਾ ਕਰਨੀ ਆਪਣੀ ਹਤੱਕ ਸਮਝਦੇ ਸਨ। ਸਤਿਗੁਰੂ ਨਾਨਕ ਜੀ ਨੇ ਬਾਹਰਲੀਆਂ ਯਾਤਰਾਵਾਂ ਕਰਕੇ ਕਰਤਾਰਪੁਰ ਰਹਿਣ ਪਰ ਉਦਾਸੀ ਪਹਿਰਾਨ ਉਤਾਰ ਕੇ ਸੰਸਾਰੀ ਬਸਤਰ ਪਾ ਲਿਤੇ। ਇਸਤਰਾਂ ਜਦੋਂ ਮੱਕੇ ਵਲ ਗਏ ਸਨ ਤਾਂ ਮੁਸਲਮਾਨ ਹਾਜੀ ਫਕੀਰਾਂ ਵਾਲਾ ਪਹਿਰਾਨ ਸੀ। ਸੋ ਗੁਰੂ ਜੀ ਕਿਸੇ ਭੀ ਭੇਖ (ਪਹਿਰਾਨ) ਨੂੰ ਉੱਚਾ ਨਹੀਂ ਮੰਨਦੇ ਸਨ, ਪਰ ਬਾਬਾ ਸ੍ਰੀ ਚੰਦ ਜੀ ਨੇ ਭੇਖ ਨੂੰ ਫਕੀਰੀ ਚਿਨ੍ਹ ਮੰਨ ਕੇ ਨਹੀਂ ਛਡਿਆ। ਯੋਗਤਾ ਤੇ ਗੁਰੂ ਕਸੌਟੀ ਮੁਜਬ ਗੁਰੂ ਗੱਦੀ ਆਪਣੇ ਸਿਖ ਭਾਈ ਲੈਹਣੇ ਨੂੰ ਦੇ ਕੇ ਗੁਰੂ ਅੰਗਦ ਆਖ ਕੇ ਨਿਵਾਜਿਆ। ਪੁਤਰਾਂ ਦਾ ਨਾਰਾਜ਼ ਹੋਣਾ ਕੁਦਰਤੀ ਬਾਤ ਸੀ। ਕਿਥੇ ਬਾਬਾ ਲਹਿਣਾ ਜੀ ਉਨ੍ਹਾਂ ਦਾ ਸੇਵਾਦਾਰ, ਕਿਥੇ ਉਨ੍ਹਾਂ ਨੂੰ ਗੁਰੂ ਮੰਨਕੇ ਮੱਥਾ ਟੇਕਣਾ ਇਹ ਬਾਤ ਬਹੁਤ ਕਠਨ ਜਾਪੀ।

ਬਾਬਾ ਸ੍ਰੀ ਚੰਦ ਜੀ ਦੇ ਛੋਟੇ ਭਾਈ ਲਖਮੀ ਚੰਦ ਜੀ ਜੋ ਆਪ ਤੋਂ ਤਿਨ ਕੁ ਸਾਲ ਛੋਟੇ ਸਨ ਗ੍ਰਹਿਸਤ ਵਿਚ ਰਹੇ ਤੇ ਸ਼ਾਦੀ ਭੀ ਕਰਵਾਈ, ਪਰ ਗੱਦੀ ਦੀ ਇਛਾ ਉਸਨੂੰ ਭੀ ਸੀ, ਬਾਬਾ ਸ੍ਰੀ ਚੰਦ ਜੀ ਨੇ ਤਾਂ ਉਦਾਸੀ ਭੇਖ ਧਾਰਕੇ ਵਖ ਸੰਪ੍ਰਦਾਇ ਚਲਾਈ, ਬਾਬਾ ਲਖਮੀ ਚੰਦ ਜੀ ਨੇ ਗੁਰੂ ਨਾਨਕ ਜੀ ਦੀ ਮਾਨਿੰਦ ਆਪ ਨੂੰ ਵਾਰਸ ਮਨ ਕੇ ਗੁਰੂ ਸਿੱਧ ਕੀਤਾ ਤੇ ਉਸਨੇ ਆਪਣੀ ਥਾਂ ਆਪਣੇ ਪੁਤ੍ਰ ਧਰਮ ਚੰਦ ਨੂੰ ਥਾਪਿਆ। ਚੂੰਕਿ ਗੁਰੂ ਪਦ ਇਕ ਅਲੌਕੀ ਸ਼ਕਤ ਸੀ, ਜੋ ਕਿ ਗੁਰੂ ਅੰਗਦ ਜੀ ਨੂੰ ਪ੍ਰਾਪਤ ਹੋਏ, ਇਸੇ ਕਰਕੇ ਸੱਚੇ ਅਰ ਜਾਣਕਾਰ ਸਿੱਖ ਸਾਹਿਬਜ਼ਾਦਿਆਂ ਦੇ ਪਿਛੇ ਨਾ ਲਗੇ, ਬਲਕੇ ਗੁਰੂ ਅੰਗਦ ਜੀ ਨੂੰ ਦੂਸਰਾ ਸਰੂਪ 'ਗੁਰੂ ਨਾਨਕ ਜੀ ਦਾ ਮਨਦੇ ਹਨ। ਇਹ ਠੀਕ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਦੇ ਨਿਵਾਜੇ ਪਸ਼ੂਆਂ ਵਿਚ ਭੀ ਕਰਾਮਾਤਾਂ ਆਈਆਂ, ਸਾਹਿਬਜ਼ਾਦੇ ਤਾਂ ਉਨ੍ਹਾਂ ਦੀ ਅੰਸ ਸਨ, ਇਸ ਕਰਕੇ ਉਚੀ ਬਰਕਤਾਂ ਵਾਲੇ ਸਨ। ਸਤਿਗੁਰੂ ਨਾਨਕ ਦੇਵ ਜੀ ਦੇ ਸਚਖੰਡ ਗਮਨ ਪਰ ਬਾਬਾ ਸ੍ਰੀ ਚੰਦ ਜੀ ਨੇ ਤਾਂ ਬਿਭੂਤੀ ਆਦਿ ਮਲ ਕੇ ਉਦਾਸੀਨਤਾ ਰਖੀ ਤੇ ਆਪ ਸ਼ੁਰੂ ਤੋਂ ਜਟਾ ਜੂਟ ਸਨ। ਬਾਬਾ ਲਖਮੀ ਚੰਦ ਨੇ 'ਇਕ ਮੰਦਰ ਉਸ ਥਾਂ ਪਵਾਇਆ ਜਿਥੇ ਕਿ ਸਤਿਗੁਰੂ ਨਾਨਕ ਦੇਵ ਜੀ ਦੀ ਦੇਹ ਦਾ ਅੰਤਮ ਸਸਕਾਰ ਕੀਤਾ ਸੀ (ਡੇਰਾ ਬਾਬਾ ਨਾਨਕ ਜ਼ਿਲਾ ਗੁਰਦਾਸਪੁਰ) ਅਸਲ ਥਾਂ ਤਾਂ ਰਾਵੀ ਦਰਿਆ ਵਿਚ ਆ ਗਈ ਸੀ, ਪਰ ਸਥਾਨ ਬਹੁਤ ਪਿਛੇ ਹਟਕੇ ਬਣਿਆ ਹੈ। ਬਾਬਾ ਲਖਮੀ ਚੰਦ ਜੀ ਉਸ ਸਥਾਨ ਦੇ ਪੁਜਾਰੀ ਰਹੇ। ਅਤੇ ਬਾਬਾ ਸ੍ਰੀ ਚੰਦ ਜੀ ਵਿਚਰਕੇ ਪ੍ਰਚਾਰ ਕਰਦੇ ਅਤੇ ਵਧ ਪਿੰਡ ਬਾਰਠਾ ਰਹੇ ਜੋ ਕਿ ਜ਼ਿਲਾ ਗੁਰਦਾਸਪੁਰ ਦੀ ਤਹਿਸੀਲ ਪਠਾਨਕੋਟ ਹੈ ਅਤੇ ਡੇਰਾ ਬਾਬਾ ਨਾਨਕ ਤੋਂ ਬੀਸ ਬਾਈਸ ਮੀਲਾਂ ਪਰ ਹੈ। ਬਾਬਾ ਸ੍ਰੀ ਚੰਦ ਜੀ ਤੇ ਬਾਬਾ ਲਖਮੀ ਚੰਦ ਜੀ ਆਪਣੀ ਸਿਖੀ ਸੇਵਕ ਵਖ ਚਲੌਂਦੇ ਸਨ, ਅਰ ਗੁਰੂ ਅੰਗਦ ਦੇਵ ਜੀ ਨੂੰ ਆਪਣੇ ਘਰ ਦਾ ਸੇਵਕ ਮਨਕੇ ਨਿਮਦੇ ਨਹੀਂ ਸਨ, ਪਰ ਗੁਰੂ ਜੀ ਉਨ੍ਹਾਂ ਦੀ ਇਜ਼ਤ ਰਖਦੇ ਸਨ, ਕਿਉਂਕਿ ਉਨ੍ਹਾਂ ਦੇ ਗੁਰੂ ਜੀ ਦੇ ਬੇਟੇ ਸਨ। ਇਹ ਵਰਤੋਂ ਤੀਸਰੇ ਗੁਰੂ ਜੀ ਤੀਕਰ ਰਹੀ, ਪਹਿਲੇ, ਦੂਜੇ, ਤੀਜੇ ਗੁਰੂ ਜੀ ਦੇ ਸਾਹਿਬਜ਼ਾਦੇ ਨਿਮ੍ਰਤਾ ਧਾਰਕੇ ਗੁਰੂ ਗਦੀ ਹਾਸਲ ਨਾ ਕਰ ਸਕੇ ਸ਼ਰੀਕਾ ਰਖਦੇ ਤੇ ਈਰਖਾ ਨਾਲ ਵਿਰੋਧਤਾ ਕਰਦੇ ਰਹਿੰਦੇ। 'ਅਖੀਰ ਗੁਰੂ ਅਮਰਦਾਸ ਜੀ ਨੇ ਏਨ੍ਹਾਂ ਵਲ ਆਪਣੀ ਕ੍ਰਿਪਾ ਦ੍ਰਿਸ਼ਟੀ ਕੀਤੀ, ਜਿਸ ਵੇਲੇ ਆਪ ਨੇ ਰਾਮਦਾਸ ਨੂੰ ਆਪਣੀ ਜਗਾ ਗੁਰੂ ਸਥਾਪਨ ਕੀਤਾ 'ਆਪ ਨੇ ਬਚਨ ਕੀਤਾ, ਅਗੇ ਨੂੰ ਗੁਰੂ ਗੱਦੀ ਯਾਂ ਗੁਰੂ ਸਾਹਿਬਾਨ ਵਲੋਂ ਧੱਕੇ ਗਏ ਸਾਹਿਬਜ਼ਾਦੇ ਬਖਸ਼ੇ ਜਾਂਦੇ ਹਨ, ਅਰ ਆਪੋ ਆਪਣੀਆਂ ਗਦੀਆਂ

ਚਲੈਣ, ਇਨ੍ਹਾਂ ਨਾਲ ਮਿਲ ਵਰਤੋਂ ਰਹੇਗੀ। ਉਸ ਕੀਤੇ ਬਚਨਾਂ ਨੂੰ ਗੁਰੂ ਰਾਮ ਦਾਸ ਜੀ 'ਇਸ ਤਰਾਂ ਦਸਿਆ ਹੈ 'ਗੁਰਿ ਬਾਬੈ ਫਿਟਕੇ ਸੇ ਫਿਟੇ, ਗੁਰਿ ਅੰਗਦ ਕੀਤੇ ਕੂੜਿਆਰੇ ॥ ਗੁਰਿ ਤੀਜੀ ਪੀੜੀ ਵੀਚਾਰਿਆ, ਕਿਆ ਹਥਿ ਏਨਾ ਵੇਚਾਰੇ ॥ ਗੁਰੁ ਚਉਥੀ ਪੀੜੀ ਟਿਕਿਆ, ਤਿਨਿ ਨਿੰਦਕ ਦੁਸਟ ਸਭਿ ਤਾਰੇ ॥ 'ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ, ਤਿਸੁ ਕਾਰਜ ਸਭਿ ਸਵਾਰੇ ॥ ਜੋ ਇਛੈ ਸੋ ਫਲੁ ਪਾਇਸੀ. ਪੁਤੁ ਧਨੁ ਲਖਮੀ ਖੜਿ ਮੇਲੇ, ਹਰਿ ਨਿਸਤਾਰੇ ॥ ਵਾਰ ਗਾਉੜੀ ਮ: ੪ ॥ ਸੋ ਇਸ ਵਾਕ ਅਨੁਸਾਰ ਪਿਛਲੇ ਕਸੂਰੀ ਸਾਰੇ ਬਖਸ਼ੇ ਗਏ ਅਗੇ ਨੂੰ ਗੁਰੂ ਘਰ ਨਾਲ ਏਕਤਾ ਰਖਣ ਦੀ ਵਰਤੋਂ ਜਾਰੀ ਹੋਈ। ਈਹੋ ਕਾਰਨ ਸੀ, ਗੁਰੂ ਰਾਮਦਾਸ ਜੀ ਬਾਬਾ ਸ੍ਰੀ ਚੰਦ ਜੀ ਨੂੰ ਮਿਲੇ। ਬਾਬਾ ਜੀ ਨੇ ਕਿਸੀ ਪਰਖ ਜਾਂ ਖਿਆਲ ਨਾਲ ਆਖਿਆ. ਕਿ ਆਪ ਨੇ ਦਾੜ੍ਹੀ ਇਤਨੀ ਵਡੀ ਕਿਉਂ ਵਧਾਈ ਹੈ ? ਗੁਰੂ ਜੀ ਨੇ ਉਤਰ ਵਿਚ ਨਿਮ੍ਰਤਾ ਨਾਲ ਕਿਹਾ, ਆਪ ਜੈਸੇ ਮਹਾਤਮਾਂ ਦੇ ਚਰਨ ਝਾੜਨ ਵਾਸਤੇ। ਗੁਰੂ ਜੀ ਨੇ ਕਿਹਾ ਹੀ ਨਹੀਂ ਬਲਕੇ ਅਮਲੀ ਵਰਤੋਂ ਕਰ ਵਿਖਾਈ, ਜਿਸ ਪਰ ਬਾਬਾ ਸ੍ਰੀ ਚੰਦ ਜੀ ਅਤਿ ਖੁਸ਼ ਹੋਏ, ਆਖਣ ਲਗੇ ਅਸੀਂ ਐਸੀ ਨਿਮ੍ਰਤਾ ਨਾ ਹੋਣ ਕਰਕੇ ਗੁਰੂ ਗੱਦੀ ਵਲੋਂ ਵਾਂਝੇ ਰਹੇ ਸਾਂ। ਇਸੇ ਤਰਾਂ ਗੁਰੂ ਅਰਜਨ ਦੇਵ ਜੀ ਭੀ ਬਾਬਾ ਜੀ ਪਾਸ ਆਪ ਚਲਕੇ ਗਏ ਤੇ ਸੁਖਮਨੀ ਸਾਹਿਬ ਬਾਣੀ ਦੀਆਂ ਸੋਲਾਂ ਅਸ਼ਟਪਦੀਆਂ ਸੁਣਾਈਆਂ। ਬਾਬਾ ਜੀ ਬਹੁਤ ਖੁਸ਼ ਹੋਏ ਆਖਿਆ ਅਠ ਹੋਰ ਬਣਾਕੇ ਚੌਬੀਸ ਬਣਾਓ। ਬਾਬਾ ਸ੍ਰੀ ਚੰਦ ਜੀ ਪਿਛਲੇ ਗੁਸੇ ਗਿਲੇ ਦੂਰ ਕਰ ਬੈਠੇ। ਗੁਰੂ ਜੀ, ਆਪਣੇ ਗੁਰੂ ਜੀ ਦੇ ਵਡੇ ਸਾਹਿਬਜ਼ਾਦੇ ਹੋਣ ਕਰਕੇ ਇਜ਼ਤ ਰਖਦੇ ਸਨ। ਵੈਸੇ ਭੀ ਸ੍ਰੀ ਚੰਦ ਜੀ ਕਰਣੀ ਕਮਾਈ ਵਿਚ ਚੰਗੇ ਮਹਾਤਮਾਂ ਸਨ। ਇਸੇ ਲਈ ਛੇਵੇਂ ਗੁਰੂ ਜੀ ਆਪ ਬਾਰਠ ਪਹੁੰਚੇ. ਮਿਲਣੇ ਪਰ ਬਾਬਾ ਜੀ ਨੇ ਆਖਿਆ ਆਪ ਦੇ ਕਿਤਨੇ ਪੁਤਰ ਹਨ। ਦਸਣ ਪਰ ਕਿਹਾ ਇਕ ਸਾਨੂੰ ਦਿਓ। ਗੁਰੂ ਜੀ ਨੇ ਆਪਣੇ ਵਡੇ ਪੁਤਰ ਗੁਰਦਿਤਾ ਜੀ ਨੂੰ ਹਾਜ਼ਰ ਕਰ ਦਿਤਾ। ਬਾਬਾ ਸ੍ਰੀ ਚੰਦ ਜੀ ਨੇ ਆਪਣਾ ਮਤਬੰਨਾ ਬਣਾਕੇ ਆਪਣੀ ਗੱਦੀ ਤੇ ਕਰਣੀ ਕਮਾਈ ਗੁਰਦਿਤਾ ਜੀ ਨੂੰ ਸੰਭਾਲਕੇ 'ਬਾਬਾ' ਸ਼ਬਦ ਦਾ ਖਿਤਾਬ ਦਿਤਾ, ਜਿਸ ਕਰਨ ਬਾਬਾ ਗੁਰਦਿਤਾ ਜੀ ਨਾਮ ਪ੍ਰਸਿਧ ਹੋਇਆ। ਇਸ ਤਰਾਂ ਬਾਬਾ ਸ੍ਰੀ ਚੰਦ ਜੀ ਦੀ ਸੰਪਰਦਾਇ ਗੁਰੂ ਘਰ ਨਾਲ ਪੂਰਨ ਤੌਰ ਸਬੰਧਤ ਹੋ ਗਈ। ਕੋਈ ਵਿਤਕਰਾ ਨਹੀਂ ਰਿਹਾ। ਇਸੇ ਕਾਰਨ ਸਾਰੇ ਉਦਾਸੀ ਮਹਾਤਮਾਂ ਗੁਰਬਾਣੀ ਦਾ ਅਦਬ ਤੇ ਪ੍ਰਚਾਰ ਕਰਦੇ ਔਂਦੇ ਹਨ। ਬਾਬਾ ਗੁਰਦਿਤਾ ਜੀ ਨੇ ਗੁਰੂ ਜੀ ਦੇ ਹੁਕਮ ਨਾਲ ੧੬੮੬ ਬਿ: ਵਿਚ ਨਗਰ ਕੀਰਤ ਪੁਰ ਦੀ ਆਬਾਦੀ ਕੀਤੀ ਅਰ ਉਥੇ ਹੀ ਸਮਾਏ ॥ ਬਾਬਾ ਗੁਰਦਿਤਾ ਜੀ ਨੇ ਆਪਣੀ ਥਾਂ ਚਾਰ ਸੇਵਾਦਾਰ ਥਾਪੇ। ਜਿਨ੍ਹਾਂ ਦੇ ਨਾਮ ਬਾਲੂ (ਹਸਨਾ) ਆਲੂ (ਅਲਮਸਤ) ਫੂਲ (ਫੂਲ ਸਾਹਿਬ) ਗੋਂਦਾ (ਗੋਇੰਦ ਸਾਹਿਬ) ਇਹ ਚਾਰੇ ਸਾਹਿਬ ਪਹਿਲਾਂ ਛੇਵੇਂ ਗੁਰੂ ਜੀ ਦੇ ਸਿਖ ਸਨ। ਕੇਵਲ ਪ੍ਰਚਾਰ ਵਾਸਤੇ ਚਾਰ ਮਹੰਤ ਜਾਂ ਸੇਵਕ ਨੀਯਤ ਹੋਏ। ਇਨ੍ਹਾਂ ਚਾਰਾਂ ਤੋਂ ਅਗੇ ਕਈ ਸ਼ਾਖਾਂ ਬਣੀਆਂ। ਬਾਬਾ ਸ੍ਰੀ ਚੰਦ ਜੀ ਸੰਮਤ ੧੬੯੯ ਬਿ: ਵਿਖੇ ਪ੍ਰਲੋਕ ਸਿਧਾਰੇ।

ਉਕਤ ਚਾਰੇ ਮਹਾਤਮਾਂ ਵਿਚੋਂ 'ਬਾਬਾ ਬਾਲੂ ਜੀ' ਦੀ ਸਾਖ ਰਾਮ ਰਾਈਆਂ ਨਾਲ ਮਿਲੀ, ਦੇਹਰਾ ਦੂਨ ਸਮਾਧੀ ਹੈ। ਅਲਮਸਤ ਜੀ ਨਾਨਕ ਮਤੇ ਰਹੇ (ਛੇਵੇਂ ਗੁਰੂ ਜੀ ਨੇ ਉਥੇ ਪੁਜਕੇ ਇਨ੍ਹਾਂ ਦੀ ਸਹਾਇਤਾ ਕੀਤੀ ਸੀ) ਉਥੇ ਹੀ ਸਮਾਧੀ ਹੈ ਫੂਲ ਸਾਹਿਬ ਦੀ ਸਮਾਧੀ ਬਹਾਦਰ ਪੁਰ (ਹੁਸ਼ਿਆਰਪੁਰ) ਵਿਖੇ ਹੈ। ਗੋਇੰਦ ਸਾਹਿਬ ਜੀ ਦਾ ਸਰੀਰ ਜਲ ਪ੍ਰਵੇਸ਼ ਹੋਇਆ। 'ਬਾਬਾ ਲਖਮੀ ਚੰਦ ਜੀ ਸੰਮਤ

੧੬੧੨ ਨੂੰ ਚਲਾਣੇ ਕਰ ਗਏ, ਪਰ ਲਖਮੀ ਚੰਦ ਤੋਂ ਧਰਮ ਚੰਦ ਪੋਤਾ ਹੋ ਕੇ ਆਪ ਗਣਾਯਾ, ਅਨੁਸਾਰ ਧਰਮ ਚੰਦ ਨੇ ਆਪਣੀ ਗੱਦੀ ਚਲਾਈ, ਇਸ ਦਾ ਪੁਤ੍ਰ ਮਾਣਕ ਚੰਦ ਜਿਸਦਾ ਜਨਮ ਸੰਮਤ ੧੫੯੭ ਨੂੰ ਹੋਇਆ, (ਇਸ ਦਾ ਛੋਟਾ ਭਾਈ ਮੇਹਰ ਚੰਦ ਸੀ) ਇਸ ਤਰਾਂ ਇਹ ਗੱਦੀ ਦਾਤਾਰ ਚੰਦ, ਪਹਾੜ ਚੰਦ, ਕਰਮ ਚੰਦ, ਨਿਹਾਲ ਚੰਦ, ਬਾਬਾ ਕਲਾ ਧਾਰੀ ਤੋਂ ਅਗੇ ਅਗੇ ਚਲਦੀ ਰਹੀ ਹੈ।

ਨੋਟ—ਸੂਰਜ ਪ੍ਰਕਾਸ਼ ਦੀ ਰਾਸ ੭ ਅੰਸੂ ੯ ਵਿਖੇ ਬਾਬਾ ਸ੍ਰੀ ਚੰਦ ਜੀ ਨੇ ਛੀਵੇਂ ਗੁਰੂ ਜੀ ਦੇ ਵਡੇ ਸਾਹਿਬਜ਼ਾਦੇ ਬਾਬਾ ਗੁਰਦਿਤਾ ਜੀ ਨੂੰ ਗੱਦੀ ਦੇਣੇ ਦਾ ਲੰਮਾਂ ਪ੍ਰਸੰਗ ਲਿਖਿਆ ਹੈ 'ਕਿ ਬਾਬਾ ਜੀ ਦੇ 'ਸ਼ਸ਼ਤ੍ਰ ਬਸਤ੍ਰ ਪਹਿਨਾਇ, ਸ਼ਸ਼ਤ੍ਰ ਬਸਤ੍ਰ ਪਹਿਨਾਇ ਨਵੀਨ॥ ਢਿਗ ਬੈਠਾ ਇਕਰ ਬੰਦਨ ਕੀਨ।' ਭਾਵ ਬਾਬਾ ਸ੍ਰੀ ਚੰਦ ਜੀ ਨੇ ਆਪਣੀ ਗੱਦੀ ਗੁਰਦਿਤਾ ਜੀ ਨੂੰ ਦੇਕੇ ਬੰਦਨਾ ਕੀਤੀ 'ਸ੍ਰੀ ਨਾਨਕ ਸੁਤ ਭਯੋ ਪ੍ਰਸ਼ੰਨ ਪੁਰਹੁ ਨਿਮ੍ਰਤਾ ਜਾਂਤੇ ਧੰਨ॥ ਸਭ ਕੁਛ ਲੀਨਾ ਪੂਰਬ ਤੁਮੇ॥ ਟੋਪੀ ਰਹੀ ਹੁਤੀ ਇਹ ਸਮੇ (ਸੇਲੀ ਟੋਪੀ ਉਦਾਸੀ ਚਿਨ) ਸੌਂਪਿ ਲਈ ਤੁਮ ਜੁਤ ਵਡਿਆਈ॥ ਤੁਮਰੀ ਕ੍ਰਿਤ ਤੁਮੇ ਬਨਿਆਈ॥ ਇਮ ਕਹ ਟੋਪੀ ਸਿਰ ਤੇ ਲੀਨ॥ ਗੁਰਦਿਤੇ ਕੇ ਸਿਰ ਧਰ ਦੀਨ॥ ਆਪ ਪੁਤ੍ਰ ਗੁਰ ਕੇ ਲਖ ਦਿੱਤਾ॥ ਭਯੋ ਸੁ ਬਾਬ ਗੁਰ ਦਿਤਾ॥ ਏਹੀ ਬਸੇ ਮਨ ਸਭ ਜਗ ਲਹੈ॥ ਸ੍ਰੀ ਬਾਬਾ ਗੁਰਦਿਤਾ ਕਹੈ॥ ਇਸ ਦਾ ਮੰਤਬ ਏਹੀ ਹੈ ਕਿ ਉਦਾਸੀ ਸੰਪ੍ਰਦਾਇ ਗੁਰੂ ਘਰ ਵਿਚ ਲੀਨ ਕਰ ਦਿਤੀ ਗਈ ਸੀ।

## ਬਾਬਾ ਗੁਰਦਿਤਾ ਜੀ

ਛੀਵੇਂ ਗੁਰੂ ਜੀ ਦੇ ਵਡੇ ਸਪੁਤਰ ਗੁਰਦਿਤਾ ਜੀ ਦਾ ਜਨਮ ਕਤਕ ਸੁਦੀ ਪੰਦਰਾਂ ਸੰਮਤ ੧੬੭੦ ਵਿਖੇ, ਮਾਤਾ ਦਮੋਦਰੀ ਜੀ ਦੇ ਉਦਰ ਥੀਂ ਡਰੋਲੀ (ਫੀਰੋਜ਼ਪੁਰ) ਵਿਖੇ ਹੋਇਆ। ਬਾਬਾ ਜੀ ਦਾ ਅਨੰਦ ੨੧ ਵੈਸਾਖ ਸੰਮਤ ੧੬੮੧ ਨੂੰ ਭਾਈ ਰਾਮਾ ਜੀ ਦੀ ਸਪੁਤਰੀ ਅਨੰਤੀ ਜੀ ਸਾਥ ਵਟਾਲੇ ਵਿਖੇ ਹੋਇਆ। ਦੂਜੀ ਸ਼ਾਦੀ ਸੰਮਤ ੧੬੮੩ ਵਿਖੇ ਰਿਖਰਾਵਾਂ ਖਤਰੀਆਂ ਦੀ ਲੜਕੀ ਦਿਆ ਦੇਵੀ (ਨਿਹਾਲ ਕੌਰ) ਨਾਲ ਹੋਈ। ਬਾਬਾ ਜੀ ਦੇ ਦੋ ਪੁਤਰ ਜਨਮੇ, ਬਾਬਾ ਧੀਰ ਮਲ, ੧੩ ਮਾਘ ਸੰਮਤ ੧੬੮੪ ਨੂੰ ਅਤੇ (ਗੁਰੂ) ਹਰ ਰਾਇ ੨੦ ਮਾਘ ਸੰਮਤ ੧੬੮੬ ਨੂੰ। ਧੀਰਮਲ ਮਾਤਾ ਅਨੰਤੀ ਤੋਂ ਅਤੇ (ਗੁਰੂ) ਹਰ ਰਾਇ ਮਾਤਾ ਨਿਹਾਲ ਕੌਰ ਤੋਂ। ਕਈਆਂ ਨੇ ਧੀਰ ਮਲ ਦਾ ਜਨਮ ਅਨੰਤੀ ਤੋਂ ਸੰਮਤ ੧੬੮੩ ਵਿਖੇ ਲਿਖਿਆ ਹੈ। ਬਾਬਾ ਗੁਰਦਿਤਾ ਜੀ ਨੇ ਸੰਮਤ ੧੬੮੬ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਹੁਕਮ ਨਾਲ ਕੀਰਤ ਪੁਰ ਨਗਰ ਪਹਾੜਾਂ ਵਿਖੇ ਆਬਾਦ ਕੀਤਾ (ਜ਼ਿਲਾ ਹੁਸ਼ਿਆਰਪੁਰ)। ਉਥੇ ਬਹੁਤ ਆਲੀਸ਼ਾਨ ਸਥਾਨ ਇਕ ਰਮਣੀਕ ਪਹਾੜੀ ਪਰ ਆਬਾਦ ਹੈ। ਪਾਸ ਹੀ ਬੁਢਣ ਸ਼ਾਹ ਦੀ ਸਮਾਧੀ ਹੈ। ਆਪ ਨੂੰ ਬਾਬਾ ਜੀ ਸ਼ਬਦ ਨਾਲ ਸਤਿਕਾਰਿਆ ਜਾਂਦਾ ਸੀ। ਆਪ ਜੀ ਦੇ ਸਬੰਧ ਵਿਚ ਬੁਢਣ ਸ਼ਾਹ ਨੂੰ ਗੁਰੂ ਨਾਨਕ ਜੀ ਦਾ ਰੂਪ ਦਰਸਾਕੇ ਦਰਸ਼ਨ ਦੇਣੇ ਦੀ ਸਾਖੀ ਲਿਖੀ ਮਿਲਦੀ ਹੈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸੰਮਤ ੧੬੯੯ ਬਿਃ ਨੂੰ ਇਥੇ ਦੀ ਰਿਹਾਇਸ਼ ਦਾ ਪ੍ਰਬੰਧ ਕੀਤਾ ਅਤੇ ੧੭੦੧ ਵਿਖੇ ਕੀਰਤਪੁਰ ਇਕ ਵਡਾ ਤੇ ਪ੍ਰਸਿਧ ਕੇਂਦਰ ਬਣ ਗਿਆ ਸੀ। ਇਹ ਸਾਖੀ ਮਿਲਦੀ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਬਾ ਸ੍ਰੀ ਚੰਦ ਜੀ (ਸਾਹਿਬਜ਼ਾਦੇ ਗੁਰੂ

ਨਾਨਕ ਦੇਵ ਜੀ) ਨੂੰ ਮਿਲੇ ਸਨ, ਉਸ ਸਮੇਂ ਬਾਬਾ ਸ੍ਰੀ ਚੰਦ ਜੀ ਨੇ ਗੁਰੂ ਜੀ ਨੂੰ ਕਿਹਾ ਕਿ ਇਕ ਪੁਤਰ ਸਾਨੂੰ ਦਿਓ। ਸੋ ਗੁਰੂ ਜੀ ਨੇ ਗੁਰਦਿਤਾ ਜੀ ਨੂੰ ਪੇਸ਼ ਕਰ ਦਿਤਾ। ਬਾਬਾ ਸ੍ਰੀ ਚੰਦ ਜੀ ਨੇ ਫੁਰਮਾਯਾ, ਮੀਰੀ ਪੀਰੀ ਆਪ ਦੇ ਪਾਸ ਹੈ, ਸਾਡੇ ਪਾਸ ਤਾਂ ਫਕੀਰੀ ਸੀ। ਜੋ ਅਸੀਂ ਅਜ ਤੋਂ ਆਪਣੀ ਥਾਂ ਗੁਰਦਿਤਾ ਜੀ ਨੂੰ ਸੰਭਾਲਦੇ ਹਾਂ। ਸੋ ਉਦਾਸੀ ਸੰਪਰਦਾਇ ਬਾਬਾ ਗੁਰਦਿਤਾ ਜੀ ਦੁਆਰੇ ਕਾਇਮ ਹੋਈ ਚਲੀ ਔਂਦੀ ਹੈ।

ਬਾਬਾ ਗੁਰਦਿਤਾ ਜੀ ਦਾ ਜੇਠਾ ਚੇਲਾ ਗੁੋਇੰਦ ਤੇ ਛੋਟਾ ਭਾਈ ਬਾਬਾ ਫੂਲ ਸੰਮਤ ੧੬੭੯ ਬਿ: ਨੂੰ ਬਣਿਆ, ਇਸ ਦਾ ਜਨਮ ਸੰਮਤ ੧੬੨੦ ਵਿਖੇ ਹੋਇਆ, ਉਦਾਸੀ ਸੰਪਰਦਾ ਦਾ ਇਹ ਪਰਧਾਨ ਰਿਹਾ। ਇਸ ਦਾ ਦੇਹਾਂਤ ਸੰਮਤ ੧੭੩੦ ਬਿ: ਨੂੰ ਪਿੰਡ ਬਹਾਦੁਰਪੁਰ (ਹੁਸ਼ਿਆਰਪੁਰ) ਵਿਖੇ ਹੋਇਆ। ਸੰਮਤ ੧੬੬੩ ਵਿਖੇ ਬਾਲੂ ਹਸਨਾ ਚੇਲਾ ਬਣਿਆ, ਪਹਿਲਾਂ ਇਹ ਛੀਵੇਂ ਗੁਰੂ ਜੀ ਦੇ ਘੋੜਿਆਂ ਦੀ ਸੇਵਾ ਪਰ ਰਿਹਾ ਉਪ੍ਰੰਤ ਉਦਾਸੀ ਸੰਪ੍ਰਦਾਇ ਦਾ ਪ੍ਰਸਿੱਧ ਮਹਾਤਮਾਂ ਹੋਇਆ ਇਹ ਸੰਮਤ ੧੬੨੧ ਵਿਖੇ ਕਸ਼ਮੀਰ ਦੇ ਇਕ ਬ੍ਰਾਹਮਣ ਦੇ ਘਰ ਜਨਮਿਆ ਸੀ ਇਸ ਦਾ ਦੇਹਾਂਤ ਸੰਮਤ ੧੭੧੭ ਵਿਖੇ, ਦੇਹਰਾ ਦੂਨ ਵਿਖੇ ਹੋਇਆ, ਜਿਸ ਕਾਰਨ ਬਾਬਾ ਰਾਮ ਰਾਇ ਦੇ ਦੇਹਰੇ ਦੇ ਮਹੰਤ ਇਸੇ ਦੇ ਚੇਲੇ ਬਣੇ। ਬਾਬਾ ਬਾਲੂ ਹਸਨਾ, ਅਲਮਸਤ ਜੀ ਦਾ ਛੋਟਾ ਭਾਈ ਸੀ।

ਨੋਟ—'ਬਾਬਾ ਗੁਰਦਿਤਾ ਜੀ ਨੂੰ ਉਦਾਸੀਨ ਗੱਦੀ ਮਿਲਣੇ ਦਾ ਸੰਮਤ ੧੬੭੬ ਬਿ: ਦਸਿਆ ਜਾਂਦਾ ਹੈ। ਬਾਬਾ ਗੁਰਦਿਤਾ ਜੀ, ਮਹਾਨ ਉਚ ਕਰਣੀ ਵਾਲੇ ਤੇ ਗੁਰੂ ਜੀ ਦੇ ਪੂਰਨ ਆਗਿਆ ਕਾਰ ਸਨ, ਇਕ ਸਾਖੀ ਹੈ ਕਿ ਸ਼ਿਕਾਰ ਖੇਡਣ ਸਮੇਂ ਭੁਲੇਖੇ ਨਾਲ ਆਪ ਦੇ ਤੀਰ ਨਾਲ ਇਕ ਗ੍ਰੀਬ ਕਿਸਾਨ ਦਾ ਬੱਚਾ ਤੀਰ ਲਗ ਕੇ ਮਰ ਗਿਆ ਸੀ, ਮਾਪਿਆਂ ਦੇ ਹਾਹਾ ਕਾਰ ਕਰਨ ਪਰ, ਦਿਆ ਕਰਕੇ ਬਾਬਾ ਜੀ ਨੇ ਉਸਨੂੰ ਮੁੜ ਸੁਰਜੀਤ ਕਰ ਦਿਤਾ ਸੀ, ਗੁਰੂ ਜੀ ਇਹ ਬਾਤ ਸੁਣਕੇ, ਨਾਰਾਜ਼ ਹੋਏ ਕਿ ਇਸ ਤਰਾਂ ਕਰਾਮਾਤ ਵਿਖੌਣੀ ਗੁਰਮਤ ਵਿਰੁਧ ਤੇ ਕਰਤਾਰ ਦਾ ਸ਼ਰੀਕ ਬਣਨਾ ਅਯੋਗ ਹੈ, ਇਸ ਦਾ ਲੇਖਾ ਦੇਣਾ ਪਵੇਗਾ। ਬਾਬਾ ਜੀ ਪਿਤਾ ਜੀ ਦੀ ਤਾੜਨਾ ਸੁਣਕੇ ਉਦਾਸ ਹੋਏ, ਤੇ ਸਮਝ ਗਏ ਇਹ ਮੇਰੀ ਗ਼ਲਤੀ ਹੈ ਕਹਿਣ ਲਗੇ ਅੱਛਾ ਪਿਤਾ ਜੀ ਦੀ ਆਗਿਆ ਤੋਂ ਬਾਹਰ ਰਹਿਣਾ ਸਾਡਾ ਧਰਮ ਨਹੀਂ ਹੈ ਇਸ ਲਈ ਅਸੀਂ, ਉਸ ਬੱਚੇ ਨੂੰ ਜ਼ਿੰਦਾ ਰਖਕੇ, ਉਸ ਦੀ ਥਾਵੇਂ ਆਪਣੀ ਜਿੰਦ ਕੁਰਬਾਨ ਕਰਦੇ ਹਾਂ, ਇਹ ਆਖਕੇ ਆਪ ਬਾਬਾ ਅਟੱਲ ਰਾਇ ਜੀ ਦੀ ਭਾਤੇ ਚਾਦਰ ਤਾਣਕੇ ਵਿਰਾਜ ਗਏ ਤੇ ਚੇਤ ਸੁਦੀ ਚੌਥ (੧੦) ਸੰਮਤ ੧੬੯੫ ਬਿ: ਨੂੰ ਪ੍ਰਲੋਕ ਗਵਨ ਕਰ ਗਏ। ਕਈਆਂ ਨੇ ਬੱਚੇ ਦੀ ਮਰਨ ਦੀ ਥਾਵੇਂ ਗਊ ਦਾ ਮਰਨਾ ਲਿਖਿਆ ਹੈ ਜੋ ਪਿਛੋਂ ਸਾਖੀ ਘੜੀ ਗਈ ਹੈ।

## ਬਾਬਾ ਧੀਰ ਮਲ ਜੀ

ਧੀਰ ਮਲ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵਡੇ ਸਾਹਿਬਜ਼ਾਦੇ ਬਾਬਾ ਗੁਰਦਿਤਾ ਜੀ ਦਾ ਪੁਤਰ ਸੀ। ਇਹ ਮਾਤਾ ਅਨੰਤੀ ਤੋਂ ੧੨ ਮਾਘ ਸੰਮਤ ੧੬੭੬ ਬਿ: ਨੂੰ ਜਨਮਿਆ। ਕਰਤਾਰਪੁਰ ਵਿਖੇ ਛੀਵੇਂ ਗੁਰੂ ਜੀ ਨੇ ਦਿਲੀ ਪਤਿ ਸ਼ਾਹਜਹਾਨ ਨਾਲ ਜੰਗ ਲੜਿਆ। ਧੀਰਮਲ ਨੇ ਉਸ ਵੇਲੇ ਹਕੂਮਤ ਨਾਲ ਮਿਲਕੇ ਨੁਕਸਾਨ ਪਹੁੰਚਾਇਆ। ਇਸ ਨੇ ਪੈਂਦੇ ਖਾਂ ਨੂੰ ਸਾਰੇ ਭੇਦ ਦਸੇ। ਇਸ ਦੇ

ਪਤਾ ਹੋਣ ਪਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਫੁਰਮਾਇਆ 'ਧੀਰਮਲ ਦੂਜਾ ਪਿਰਥੀਆ ਹੋਵੇਗਾ' ਸੋ ਇਹ ਸਾਰੀ ਉਮਰ ਗੁਰੂ ਘਰ ਨਾਲ ਵਿਰੋਧ ਕਰਦਾ ਰਿਹਾ। ਇਸ ਦੀ ਵੰਸ ਦੇ ਕਰਤਾਰ ਪੁਰੀਏ ਸੋਢੀ ਹਨ। ਧੀਰ ਮਲੀਆਂ ਨੇ ਬਾਬਾ ਬਕਾਲੇ ਵਿਖੇ ਭੀ ਆਪਣੀ ਸਿਖੀ ਸੇਵਕੀ ਫੈਲਾਕੇ ਮੰਜੀਆਂ ਲਾਈਆਂ ਸਨ। ਆਪ ਨੇ ਨੌਮੇ ਗੁਰੂ ਜੀ ਦੇ ਗੁਰੂ ਗੱਦੀ ਪਰ ਵਿਰਾਜਣ ਵੇਲੇ ਬੰਦੂਕ ਨਾਲ ਗੋਲੀ ਮਾਰੀ ਸੀ ਜੋ ਕਿ ਦਸਤਾਰ ਵਿਚ ਦੀ ਹੋ ਕੇ ਨਿਕਲ ਗਈ ਸੀ। ਗੁਰਸਿਖਾਂ ਨੇ ਹਮਲੇ ਨੂੰ ਨਾ ਸਹਾਰ ਕੇ ਧੀਰਮਲੀਆਂ ਦਾ ਡੰਡਾ ਡੇਰਾ ਸਭ ਲੁਟ ਲਿਆਂਦਾ ਸੀ। ਜਿਸ ਵਿਚ ਇਕ ਪੁਰਾਤਨ ਬੀੜ ਸੀ, ਗੁਰੂ ਜੀ ਨੇ ਸਾਰਾ ਸਾਮਾਨ ਵਾਪਸ ਕਰਵਾ ਦਿਤਾ, ਪਰ ਸਿਖਾਂ ਨੇ ਬੀੜ ਰਖ ਲਿਤੀ। ਦਸਿਆ ਹੈ ਗੁਰੂ ਜੀ ਨੇ ਉਸ ਬੀੜ ਨੂੰ ਬਿਆਸਾ ਦਰਆਇ ਵਿਖੇ ਜਲ ਪਰਵਾਹ ਕਰਵਾ ਦਿਤਾ ਸੀ। ਧੀਰਮਲੀਏ ਉਸ ਬੀੜ ਨੂੰ ਆਖਦੇ ਹਨ ਕਿ ਅਸੀਂ ਜਾਲ ਪਵਾਕੇ ਦਰਿਆਇ ਵਿਚੋਂ ਮੁੜ ਨਿਕਾਲ ਲਿਤੀ ਸੀ। ਉਹੀ ਬੀੜ ਸਾਡੇ ਪਾਸ ਕਰਤਾਰਪੁਰ ਵਿਖੇ ਮੌਜੂਦ ਹੈ। ਪਰ ਬਿਆਸਾ ਵਿਚੋਂ ਜਲ ਪਰਵਾਹ ਹੋਈ ਵਸਤੂ ਦੇ ਚਿਨ੍ਹ ਬੀੜ ਤੋਂ ਸਾਬਤ ਨਹੀਂ ਹੁੰਦੇ।

## ਛੀਵੇਂ ਗੁਰੂ ਜੀ ਤੇ ਭਾ: ਗੁਰਦਾਸ ਜੀ

ਭਾਈ ਗੁਰਦਾਸ ਜੀ ਦਾ ਛੀਵੇਂ ਗੁਰੂ ਜੀ ਸਾਥ ਅਤਿ ਦਾ ਪ੍ਰੇਮ ਸੀ, ਆਪ ਨੇ ਬਹੁਤ ਸਾਰੀ ਵਾਰਾਂ ਦੀ ਰਚਨਾ ਛੀਵੇਂ ਗੁਰੂ ਜੀ ਦੇ ਸਮੇਂ ਕੀਤੀ ਹੈ। ਲੰਗਰ ਚਲੌਣ ਅਤੇ ਦੀਵਾਨ ਦਾ ਪ੍ਰਬੰਧ ਹਮੇਸ਼ਾ ਆਪ ਦੇ ਜ਼ਿਮੇ ਰਹਿੰਦਾ ਸੀ। ਜਿਸ ਸਮੇਂ ਗੁਰੂ ਜੀ ਨੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪਹਿਰ ਕੇ ਰਾਜ ਜੋਗ ਨੂੰ ਇਕੋ ਸਟੇਜ ਪਰ ਕਾਇਮ ਕੀਤਾ। ਅਕਸਰ ਸਿਖਾਂ ਵਿਚ ਬਹੁਤ ਚਰਚਾ ਤੇ ਅਸਚਰਜਤਾ ਫੈਲ ਗਈ ਸੀ ਅਤੇ ਕਈ ਅਣਜਾਣ ਤਾਂ ਹੈਰਾਨ ਪਰੇਸ਼ਾਨ ਸਨ ਕਿ ਗੁਰੂ ਜੀ ਇਹ ਕੀ ਕਰਨ ਲਗੇ ਹਨ। ਪਹਿਲੇ ਗੁਰੂ ਸਾਹਿਬਾਨ ਤਾਂ ਸ਼ਾਂਤਮਈ ਦਾ ਪ੍ਰਚਾਰ ਕਰਦੇ ਰਹੇ ਹਨ। ਉਸ ਸਮੇਂ ਦੀ ਚਰਚਾ ਨੂੰ ਭਾਈ ਗੁਰਦਾਸ ਜੀ ਨੇ ਲਿਖਿਆ ਹੈ: ਯਥਾ–

> ਧਰਮਸਾਲ ਕਰ ਬਹੀਦਾ, ਇਕੱਤ ਥਾਨ ਟਿਕੇ ਟਿਕਾਯਾ॥ ਪਾਤਿਸ਼ਾਹ ਘਰ ਆਂਵਦੇ, ਗੜ੍ਹ ਚੜ੍ਹਿਆ, ਪਾਤਸ਼ਾਹ ਚੜ੍ਹਾਇਆ॥ ਉਮੱਤ ਮਹਿਲ ਨ ਪਾਂਵਦੀ ਨਠਾ ਫਿਰੈ ਨ ਡਰੈ ਡਰਾਯਾ॥ ਮੰਜੀ ਬਹਿ ਸੰਤੋਖਦਾ, ਕੁਤੇ ਰਖ ਸ਼ਿਕਾਰ ਖਿਲਾਯਾ॥ ਬਾਣੀ ਸੁਣ ਗਾਂਵਦਾ ਕਥੈਨ ਸੁਣੈ ਨ ਗਾਂਵ ਸੁਣਾਯਾ॥ ਸੇਵਕ ਪਾਸ ਨ ਰੱਖੀਅਨਿ ਦੋਖੀ ਦੁਸ਼ਟ ਆਗੂ ਮੁਹਿ ਲਾਯਾ॥ ਸਚ ਨ ਲੁਕੇ ਲੁਕਾਯਾ॥ ੨੬॥ ੨੪॥

ਇਸ ਪੌੜੀ ਤੋਂ ਸਪਸ਼ਟ ਹੈ ਕਿ ਉਸ ਵੇਲੇ ਸਿਖਾਂ ਵਿਚ ਕੀ ਚਰਚਾ ਸੀ। ਗੁਰੂ ਜੀ ਦਾ ਸ਼ਿਕਾਰ ਖੇਡਣਾ, ਪਾਤਸ਼ਾਹਾਂ ਨਾਲ ਗਲਾਂ ਬਾਤਾਂ ਤੇ ਨਿਰਭੈਤਾ ਨਾਲ ਫਿਰਨਾ। ਸੋ ਉਕਤ ਹਾਲਤ ਵਿਚ ਸੱਚੇ ਸਿਖ ਤਾਂ ਡੋਲੇ ਨਹੀਂ ਸਨ। ਉਹ ਸਮਝਦੇ ਸਨ ਗੁਰੂ ਜੀ ਨੇ ਕੋਈ ਕਾਰਜ ਕਰਨ ਵਾਸਤੇ ਸ੍ਵਾਂਗ ਰਚਿਆ ਹੈ। ਭਾਈ ਸਾਹਿਬ ਜੀ ਨੇ ਡੋਲਣ ਵਾਲੇ ਸਿਖਾਂ ਪ੍ਰਥਾਇ ਤੇ ਉਨ੍ਹਾਂ ਦੀ ਅਡੋਲਤਾ ਕਾਇਮ ਰਖਣ ਹਿਤ ਇਹ ਉਪਦੇਸ਼ ਦਿਤਾ ਸੀ। ਜਿਸਦੀ ਅੰਤਮ ਪੰਗਤੀ ਹੈ 'ਜੇ ਗੁਰ ਸਾਂਗ ਪਲਟਦਾ, ਸਿਖ ਸਿਦਕ ਨ ਹਾਰੇ'॥ ੩੫॥ ੨੦॥ ਕਈਆਂ ਨੇ ਇਸ ਪੰਗਤੀ ਦਾ ਭਾਵ ਹੰਕਾਰ ਲੇ ਕੇ ਕਾਬਲ ਤੋਂ

ਘੋੜੇ ਖਰੀਦਣ ਤੇ ਉਥੋਂ ਨਠਣ ਦੀ ਸਾਖੀ ਘੜਕੇ ਭਾਈ ਸਾਹਿਬ ਨੂੰ ਸਿਖੀ ਸਿਦਕ ਵਿਚ ਫੇਲ ਹੋਣਾ ਦਸਿਆ ਹੈ। ਵਾਸਤਵ ਵਿਚ ਇਸ ਪੰਗਤੀ ਦਾ ਭਾਵ ਗੁਰੂ ਪਰ ਭਰੋਸਾ ਰਖ ਕੇ ਅਡੋਲ ਰਹਿਣੇ ਦਾ ਉਪਦੇਸ਼ ਹੈ ਨਾ ਕਿ ਹੰਕਾਰ ਦਾ ਨਾਹਰਾ ਹੈ। ਗੁਰੂ ਜੀ ਨੇ ਸਿਖਾਂ ਨੂੰ ਭਰਮਾਇਆ ਨਹੀਂ ਸੀ। ਉਹ ਸਿਖਾਂ ਵਿਚ ਬੀਰ ਰਸ ਭਰਨੇ ਦੇ ਯਤਨਾਂ ਵਿਚ ਸਨ ਅਤੇ ਨਾ ਹੀ ਗੁਰੂ ਜੀ ਨੇ ਸਿਖ ਧਰਮ ਤੋਂ ਵਿਰੁਧ ਕੋਈ ਬਾਤ ਕੀਤੀ ਸੀ। ਗੁਰੂ ਜੀ ਅਭੁੱਲ ਸਨ, ਉਨ੍ਹਾਂ ਨੇ ਪ੍ਰੀਖਿਆ ਭੀ ਨਹੀਂ ਲਿਤੀ ਸੀ। ਭਾਈ ਸਾਹਿਬ ਨੇ ਭੀ ਗੁਰੂ ਜੀ ਪਰ ਅਡੋਲ ਭਰੋਸਾ ਰਖ ਕੇ ਲਿਖਿਆ ਹੈ। 'ਜੇ ਗੁਰ ਭਰਮਾਏ ਸਾਂਗ ਕਰ ਕਿਆ ਸਿਖ ਵਿਚਾਰਾ' ॥ ੩੫ ॥ ੨੨ ॥ ਭਾਵ ਗੁਰੂ ਦੇ ਮੁਕਾਬਲੇ ਸਿਖ ਤੁਛ ਮਾਤਰ ਹੈ। ਇਹ ਭੀ ਠੀਕ ਹੈ ਕਿ 'ਸਾਂਗੋ ਅੰਦਰ ਸਾਬਤੇ ਸੇ ਵਿਰਲੇ ਬੰਦੇ ॥ (ਜਿਨ ਨਾਨਕ ਕੋਟਨ ਮੇ ਕੋਊ) ਸੋ ਗੁਰੂ ਕ੍ਰਿਪਾ ਬਿਨਾਂ ਸਿਖ ਕੁਝ ਨਹੀਂ ਕਰ ਸਕਦਾ। 'ਸਾਂਗੋ ਅੰਦਰ ਸਾਬਤੇ, ਜਿਸ ਗੁਰੂ ਸਹਾਇ' ਗੁਰੂ ਜੀ ਸਿਖਾਂ ਨੂੰ ਭਰਮੋਂਦੇ ਜਾਂ ਔਝੜੀਂ ਨਹੀਂ ਪੌਂਦੇ ਬਲਕਿ ਗੁਰੂ ਜੀ ਬਚੌਂਦੇ ਹਨ।

ਭਾਈ ਸਾਹਿਬ ਜੀ ਦਾ ਛੀਵੇਂ ਗੁਰੂ ਪਰ ਇਸ ਪ੍ਰਕਾਰ ਦਾ ਨਿਸਚਾ ਸੀ। 'ਗੁਰੂ ਗੋਬਿੰਦ ਖੁਦਾਇ ਪੀਰ, ਗੁਰ ਚੇਲਾ, ਚੇਲਾ ਗੁਰ ਹੋਆ। ਨਿਰੰਕਾਰ ਆਕਾਰ ਕਰ ਏਕੰਕਾਰ ਅਕਾਰ ਪਛੋਆ। ਓਅੰਕਾਰ ਅਕਾਰ ਲਖ, ਦਰਿਆਉ ਕਰੇਂਦੇ ਢੋਆ, ਲਖ ਦਰਿਆਉ ਸਮੁੰਦਰ ਵਿਚ ਸਤ ਸਮੁੰਦਰ ਗੜਾੜ ਸਮੋਆ। ਬਾਵਨ ਚੰਦਨ ਬੂੰਦ ਇਕ ਠੰਡੇ ਤੱਤੇ ਹੋਇ ਖਲੋਆ। ਬਾਵਨ ਚੰਦਨ ਲੱਖ ਲੱਖ ਚਰਣ ਕਵਲ ਚਰਣੋਦਕ ਹੋਆ। ਪਾਰ ਬ੍ਰਹਮ ਪੂਰਨ ਬ੍ਰਹਮ ਆਦਿ ਪੁਰਖ ਆਦੇਸ ਅਲੋਆ। ਹਰਿਗੋਬਿੰਦ ਗੁਰ ਛਤ੍ਰ ਚੰਦੋਆ ॥ ੩੯ ॥ ੪ ॥

ਭਾਈ ਸਾਹਿਬ ਜੀ ਨੇ ਗੁਰੂ ਅਕਾਲ ਪੁਰਖ ਵਿਖੇ ਕੋਈ ਭਿੰਨ ਭੇਦ ਨਹੀਂ ਮੰਨਿਆ, ਜਿਹਾ ਕਿ ਆਪ ਦੀ ਲਿਖਤ ਹੈ ਪਾਰ ਬ੍ਰਹਮ ਪੂਰਨ ਬ੍ਰਹਮ ਸਤਿਗੁਰ ਆਪੇ ਆਪ ਉਪਾਯਾ। ਗੁਰੂ ਗੋਬਿੰਦ, ਗੋਬਿੰਦ ਗੁਰੂ ਜੋਤਿ ਇਕ ਦੁਇ ਨਾਂਵ ਧਰਾਯਾ ॥ ਪੁੱਤ ਪਿਆਹੁੰ ਪਿਉ ਪੁੱਤ ਤੇ ਵਿਸਮਾਦਹੁੰ ਵਿਸਮਾਦ ਸੁਣਾਯਾ। ਬਿਰਖਹੁੰ ਫਲ, ਫਲ ਤੇ ਬਿਰਖ, ਆਚਰਜਹੁੰ ਆਚਰਜ ਸੁਹਾਯਾ। ਨਦੀ ਕਿਨਾਰੇ ਆਖੀਅਨਿ, ਪੁਛੇ ਪਾਰਾਵਾਰ ਨ ਪਾਯਾ। ਹੋਰ ਨਿ ਅਲਖ ਨ ਲਖੀਐ, ਗੁਰੂ ਚੇਲੇ ਮਿਲ ਅਲੱਖ ਲਖਾਯਾ। ਹਰਿਗੋਬਿੰਦ ਗੁਰੂ, ਗੁਰ ਭਾਯਾ। ੨੪ ॥ ੨੪ ॥

ਭਾਈ ਸਾਹਿਬ ਜੀ ਗੁਰੂ ਸਾਹਿਬ ਨੂੰ ਅਕਾਲ ਪੁਰਖ ਦੀ ਸਾਖਸ਼ਾਤ ਜੋਤ ਸਮਝਦੇ ਸਨ। ਜੈਸਾ ਕਿ 'ਨਿਰੰਕਾਰ ਨਾਨਕ ਦੇਉ ਨਿਰੰਕਾਰ ਆਕਾਰ ਬਣਾਯਾ। ਗੁਰੁ ਅੰਗਦ ਗੁਰ ਅੰਗ ਤੇ ਗੰਗਹੁੰ ਜਾਣ ਤਰੰਗ ਉਠਾਯਾ। ਅਮਰ ਦਾਸ ਗੁਰ, ਅੰਗਦਹੁੰ, ਜੋਤ ਸਰੂਪ ਚਲਤ ਵਰਤਾਯਾ ਗੁਰ ਅਮਰੋ ਗੁਰ ਰਾਮ-ਦਾਸ ਅਨਹਦ ਨਾਦਹੁੰ ਗੁਰ ਸਬਦ ਸੁਣਾਯਾ। ਰਾਮਦਾਸਹੁੰ ਅਰਜਨ ਗੁਰ, ਦਰਸ਼ਨ ਦਰਪਨ ਵਿਚ ਦਖਾਯਾ। ਹਰਿਗੋਬਿੰਦ ਗੁਰ ਅਰਜਨਹੁੰ, ਗੁਰੁ ਗੋਬਿੰਦ ਨਾਉਂ ਸਦਵਾਯਾ। ਗੁਰ ਮੂਰਤਿ ਗੁਰਸਬਦ ਹੈ, ਸਾਧ ਸੰਗਤ ਵਿਚ ਪ੍ਰਗਟੀਆਯਾ। ਪੈਰੀ ਪਾਇ ਸਭ ਜਗਤ ਤਰਾਯਾ।' ੨੫ ॥ ੨੪ ॥

ਭਾਈ ਗੁਰਦਾਸ ਜੀ ਦਾ ਚਲਾਣਾ ਭਾਦ੍ਰੋ ਸੁਦੀ ਅੱਠ ਸੰਮਤ ੧੬੯੪ ਬਿ: ਨੂੰ ਗੋਇੰਦਵਾਲ ਵਿਖੇ ਹੋਇਆ ਸੀ ਛੀਵੇਂ ਗੁਰੂ ਜੀ ਨੇ ਮੌਕੇ ਪਰ ਪਹੁੰਚ ਕੇ ਆਪਣੀ ਹਥੀਂ ਮ੍ਰਿਤਕ ਸੰਸਕਾਰ ਕਰਵਾਇਆ। ਵਿਸਥਾਰ ਵਾਸਤੇ ਪੜ੍ਹੋ ਦਾਸ ਰਚਿਤ ਗ੍ਰੰਥ ਗੁਰਦਾਸ ਦਰਸ਼ਨ (ਲਾਲ ਸਿੰਘ ਗਿਆਨੀ ਸੰਗਰੂਰ)

# ਮਾਤਾ ਦਾਮੋਦਰੀ ਜੀ

ਪੰਚਮ ਗੁਰੂ ਜੀ ਦੀ ਹਜ਼ੂਰੀ ਵਿਖੇ ਡੱਲਾ ਨਿਵਾਸੀ (ਕਪੂਰਥਲਾ) ਭਾਈ ਪਾਰੋ ਦੇ ਪੋਤਰੇ ਨਾਰਾਇਣ ਦਾਸ ਨੇ ਅਰਜ਼ ਗੁਜ਼ਾਰੀ ਕਿ ਮੇਰੀ ਸਪੁਤਰੀ ਦਾਮੋਦਰੀ ਦਾ ਰਿਸ਼ਤਾ ਸਾਹਿਬਜ਼ਾਦੇ ਹਰਿਗੋਬਿੰਦ ਵਾਸਤੇ ਪ੍ਰਵਾਨ ਕੀਤਾ ਜਾਵੇ, ਕਿਉਂਕਿ ਮੇਰਾ ਅਤੇ ਮੇਰੀ ਘਰ ਵਾਲੀ (ਸਪਤਨੀ) ਭਾਗਭਰੀ ਦਾ ਪ੍ਰਣ ਹੈ। (ਅਰਦਾਸਾ ਕਰਨਾ ਉਸ ਸਮੇਂ ਦਾ ਇਹ ਰਿਵਾਜ ਸੀ ਪਹਿਲੇ ਪੁਤਰ ਜਾਂ ਪੁਤਰੀ ਨੂੰ ਕਰਤਾਰ ਨਮਿਤ ਚੜ੍ਹਾਵਾ ਦੇਣਾ) ਦਾਮੋਦਰੀ ਦੀ ਉਮਰ ਸਤਾਂ ਕੁ ਸਾਲਾਂ ਦੀ ਸੀ ਤੇ ਹਰਿਗੋਬਿੰਦ ਜੀ ਨੌਆਂ ਕੁ ਸਾਲਾਂ ਦੇ ਸਨ। ਭਾਵ ਨਾਬਾਲਗ ਸਨ। ਸੰਗਤ ਵਲੋਂ ਭੀ ਪ੍ਰੋੜ੍ਹਤਾ ਹੋਈ ਕਿ ਜ਼ਰੂਰ ਪ੍ਰਵਾਨ ਕੀਤਾ ਜਾਵੇ। ਗੁਰੂ ਜੀ ਸਾਧ ਸੰਗਤ ਦੀ ਅਰਜ਼ ਨੂੰ ਹਮੇਸ਼ਾ ਮਾਨ ਦਿੰਦੇ ਸਨ। ਸੰਗਤ ਦਾ ਜੋ ਹੁਕਮ ਆਖ ਕੇ ਪ੍ਰਵਾਨਗੀ ਦਿਤੀ ਗਈ। (ਛੋਟੀ ਉਮਰ ਦੀ ਲੜਕੀਆਂ ਦੀ ਸ਼ਾਦੀਆਂ ਹੋਣ ਦਾ ਇਹ ਭੀ ਕਾਰਨ ਸੀ, ਵਡੀ ਹੋਈ ਕੁਆਰੀ ਲੜਕੀਆਂ ਨੂੰ ਬੇਈਮਾਨ ਹਾਕਮ ਸੁੰਦਰਤਾ ਵੇਖਕੇ ਜਬਰਨ ਉਠਾ ਕੇ ਘਰੀਂ ਜਾ ਪੌਂਦੇ ਸਨ ਇਸ ਦੀਆਂ ਕਾਫੀ ਮਿਸਾਲਾਂ ਹਨ)। ਦਸਿਆ ਹੈ ਮੰਗਣੀ ਦੀ ਰਸਮ ਅੰਮ੍ਰਿਤਸਰ ਮਾਘ ਸੁਦੀ ੧੦ ਸੰਮਤ ੧੬੬੧ ਬਿ: (੨੨ ਭਾਦੋਂ) ਨੂੰ ਹੋਈ, ਸ਼ਾਦੀ ਪਿਛੋਂ ਹੋਈ ਸੀ। ਭਾਈ ਨਾਰਾਇਣ ਸੂਜ਼ੀ ਖਤਰੀਆਂ ਵਿਚੋਂ ਸਿਖ ਸਜੇ ਸਨ।

ਕਈਆਂ ਨੇ ਲਿਖਿਆ ਹੈ ਇਕ ਹਰੀ ਚੰਦ ਨਾਮੀ ਸਿਖ ਨੇ ਭੀ ਉਸੇ ਸਮੇਂ ਪ੍ਰਾਰਥਨਾ ਕੀਤੀ ਸੀ, ਇਹ ਭੀ ਪ੍ਰਵਾਨ ਹੋਈ। ਪਿੰਡ ਡੱਲਾ (ਕਪੂਰਥਲਾ) ਵਿਖੇ ਸ਼ਾਦੀ ਸਮੇਂ ਦੀ ਯਾਦ ਵਿਚ ਇਕ ਖੂਹ ਭੀ ਲਗੌਣਾ ਦਸਿਆ ਜਾਂਦਾ ਹੈ। ਜੇਕਰ ਸੁਦੀ ਦੀ ਤਰੀਕ ਠੀਕ ਮੰਨੀਏ ਤਾਂ ਹੈਰਾਨੀ ਹੈ ਕਿ ਚੰਦੂ ਸ਼ਾਹ ਦੀ ਲੜਕੀ ਦੇ ਰਿਸ਼ਤੇ ਦਾ ਸਵਾਲ ਸੰਮਤ ੧੬੬੩ ਬਿ: ਤੀਕ ਕਿਵੇਂ ਚਲਿਆ, ਜਦੋਂ ਕਿ ਹਰਿਗੋਬਿੰਦ ਜੀ ਦੀ ਸ਼ਾਦੀ ੧੬੬੧ ਬਿ: ਵਿਖੇ ਪੰਚਮ ਗੁਰੂ ਜੀ ਦੇ ਸਾਹਮਣੇ ਹੋ ਚੁਕੀ ਸੀ। ਕੀ ਚੰਦੂ ਬਜ਼ਿਦ ਸੀ ਕਿ ਦੂਸਰੇ ਨੰਬਰ ਪਰ ਮੇਰੀ ਬੇਟੀ ਦਾ ਰਿਸ਼ਤਾ ਜ਼ਰੂਰ ਲਿਆ ਜਾਵੇ, ਜਿਸ ਕਾਰਨ ਉਹ ਗੁਰੂ ਜੀ ਨੂੰ ਸ਼ਹੀਦ ਕਰੌਣ ਦਾ ਭੀ ਦੋਸ਼ ਲੈਂਦਾ ਸੀ? ਸਾਕ ਦਾ ਝਗੜਾ ਬਨੌਟੀ ਹੈ। ਸ੍ਰੀ ਮਾਤਾ ਦਾਮੋਦਰੀ ਜੀ ਮਹਾਨ ਉਚ ਕਰਣੀ ਵਾਲੇ ਸਨ। ਆਪ ਨੇ ਬਾਬਾ ਗੁਰਦਿਤਾ ਜੀ, ਬੀਬੀ ਵੀਰੋ ਜੀ ਤੇ ਬਾਬਾ ਅਣਿ ਰਾਇ ਜੀ ਨੂੰ ਜਨਮ ਦਿਤਾ। ਬਾਬਾ ਅਣਿ ਰਾਇ ਜੀ ਭਾਵੇਂ ਵਧ ਪ੍ਰਸਿਧ ਨਹੀਂ ਹੋਇ ਪਰ ਸਾਰੀ ਉਮਰ ਭਜਨ ਬੰਦਗੀ ਵਿਚ ਰਹੇ ਤੇ ਸ਼ਾਦੀ ਨਹੀਂ ਕਰਵਾਈ। ਆਪ ਦਾ ਜਨਮ ਦਿਨ ੨੬ ਮਾਘ ਸੰਮਤ ੧੬੭੫ ਬਿ: ਦਾ ਸੀ। ਆਪ ਬੀਬੀ ਵੀਰੋ ਜੀ ਤੋਂ ਛੋਟੇ ਸਨ। ਆਪ ਦਾ ਦੇਹਾਂਤ ਕੀਰਤਪੁਰ ਵਿਖੇ ਹੋਇਆ ਸੀ। ਮਾਤਾ ਦਾਮੋਦਰੀ ਜੀ ਜੰਗਾਂ ਜੁਧਾਂ ਕਰਕੇ ਵਧ ਸਮਾਂ ਆਪਣੀ ਭੈਣ ਰਾਮ ਕੌਰ ਪਾਸ ਡਰੋਲੀ (ਭਾਈ ਕੀ ਡਰੋਲੀ, ਜ਼ਿਲਾ ਫੀਰੋਜ਼ਪੁਰ) ਰਹੇ। ਗੁਰੂ ਜੀ ਦਾ ਸਾਂਢੂ ਭਾਈ ਸਾਂਈਂ ਦਾਸ ਜੀ ਨਾਲ ਜੰਗਾਂ ਜੁਧਾਂ ਵਿਚ ਰਿਹਾ। ਆਤਮ ਗਿਆਨੀ ਸੀ। ਗੁਰੂ ਜੀ ਕਈ ਵੇਰ ਡਰੋਲੀ ਜਾ ਕੇ ਰਹੇ ਸਨ। ਉਸ ਇਲਾਕੇ ਵਿਖੇ ਕਾਫੀ ਪ੍ਰਚਾਰ ਕੀਤਾ। ਦਸਿਆ ਹੈ ਕਿ ਮਾਤਾ ਦਾਮੋਦਰੀ ਜੀ ਨੇ ਸੰਮਤ ੧੬੭੮ ਬਿ: ਨੂੰ ਡਰੋਲੀ ਵਿਖੇ ਪ੍ਰਲੋਕ ਗਵਨ ਕੀਤਾ। ਗੁਰ ਬਿਲਾਸ ਦੇ ਧਿ: ੧੯ ਪੰਨਾ ੪੩੪ ਪਰ ਮਾਤਾ ਜੀ ਦੇ ਚਲਾਣੇ ਦਾ ਸੰਮਤ ਦਿਤਾ ਹੈ। 'ਸਸ ਘਟਿ ਅਰਿ ਕੁਲ ਵਸੁ ਤਬੇ ਸਾਵਣ ਸੁਦਿ ਅਹ ਜਾਨ॥ ਸਸੀ ਪੁਤ੍ਰ ਦਿਨ ਦੁਆਦਸੀ ਕੀਤਾ ਮਾਤ ਪਿਆਨ'।

# ਮਾਤਾ ਮਹਾਂ ਦੇਵੀ ਜੀ

ਭਾਈ ਦਿਆ ਰਾਮ ਮਰਵਾਹੇ ਖਤ੍ਰੀਆਂ ਵਿਚੋਂ ਸਿੱਖ ਸਜਿਆ ਇਸ ਦਾ ਪਿੰਡ ਮੁੰਡਿਆਲੀ (ਅੰਮ੍ਰਿਤਸਰ) ਲਿਖਿਆ ਹੈ, ਉਸਦੀ ਘਰਵਾਲੀ ਦਾ ਨਾਮ ਭਾਗਣ ਸੀ, ਆਪ ਦੀ ਸਪੁਤ੍ਰੀ ਮਹਾਂ ਦੇਵੀ ਇਕਲੌਤੀ ਬੇਟੀ ਸੀ, ਮਹਾਂ ਦੇਵੀ ਨੂੰ ਸ਼ੁਰੂ ਤੋਂ ਸਾਰੇ ਮਾਤਾ ਜੀ ਆਖਦੇ ਸਨ। ਅਰ ਬਹੁਤ ਸਤਕਾਰਦੇ ਸਨ। ਮਾਤਾ ਪਿਤਾ ਦਾ ਸੰਕਲਪ ਸੀ ਕਿ ਇਸ ਦੀ ਸ਼ਾਦੀ ਗੁਰੂ ਜੀ ਦੇ ਸਾਥ ਹੋ ਜਾਵੇ, ਸੋ ਇਨ੍ਹਾਂ ਦੀ ਅਰਦਾਸ ਕਬੂਲ ਪਈ, ਮਹਾਂ ਦੇਵੀ ਦਾ ਅਨੰਦ ਵਿਵਾਹ ਗੁਰੂ ਹਰਿ ਗੋਬਿੰਦ ਸਾਹਿਬ ਨਾਲ ੧੧ ਸਾਵਨ ਸੰਮਤ ੧੬੭੩ ਬਿ: ਨੂੰ ਹੋਇਆ। ਸਿੱਖ ਇਤਿਹਾਸ ਵਿਚ ਮਾਤਾ ਜੀ ਦਾ ਨਾਮ ਗੋਤਪਰ ਮਰਵਾਹੀ ਪ੍ਰਸਿਧ ਹੈ। ਆਪ ਵਡੇ ਧਰਮਾਤਮਾਂ ਸਨ। ਮਾਤਾ ਜੀ ਦੀ ਪਵਿੱਤ੍ਰ ਕੁਖ ਥੀਂ ਬਾਬਾ ਸੂਰਜ ਮੱਲ ਜੀ ਨੇ ੨੨ ਕਾਤਕ ਸੰਮਤ ੧੬੭੪ ਬਿ: ਨੂੰ (ਕਈਆਂ ਨੇ ੧੬ ਮਘਰ ੧੬੭੫) ਅੰਮ੍ਰਿਤਸਰ ਵਿਖੇ ਜਨਮ ਲਿਤਾ 'ਅਨੰਦ ਪੁਰੀਏ ਵਡੇ ਮੇਲ ਦੇ ਸੋਢੀ ਸੂਰਜ ਮੱਲ ਦੀ ਵੰਸ ਵਿਚੋਂ ਹਨ। ੧੬੯੦ ਬਿ: ਨੂੰ ਬਾਬਾ ਦੀਪ ਚੰਦ ਹੋਇਆ, ਜਿਸ ਤੋਂ ਵੰਸ ਵਧੀ ਚਲੀ ਇਸ ਨੇ ਦਸਮੇਸ਼ ਜੀ ਪਾਸੋਂ ਅੰਮ੍ਰਿਤ ਪਾਨ ਕੀਤਾ ਸੀ। ਬਾਬਾ ਗੁਲਾਬ ਸਿੰਘ ਜੀ ਨੇ ਗੁਰੂ ਹੋਣ ਦਾ ਦਾਵਾ ਕੀਤਾ ਸੀ।

ਬਾਬਾ ਅਟੱਲ ਰਾਇ ਜੀ ਦਾ ਜਨਮ ੨੨ ਕਾਤਕ ਪੂਰਨ ਮਾਸ਼ੀ ਸੰਮਤ ੧੬੭੭ ਬਿ: ਨੂੰ ਹਰਿਗੋਬਿੰਦ ਪੁਰੇ ਆਪ ਦੀ ਕੁਖ ਥੀਂ ਹੋਇਆ (ਕਈਆਂ ਅੰਮ੍ਰਿਤਸਰ ਲਿਖਿਆ ਹੈ)। ਆਪ ਕੇਵਲ ਸੱਤ ਸਾਲ ਦਸ ਮਹੀਨੇ ਦੇ ਸਨ ਜਦੋਂ ਕਿ ਆਪ ਨੇ, ਮੀਤ ਲੈਣ ਦੇ ਕਾਰਨ ਭਾਈ ਗੁਰਮੁਖ ਦੇ ਲੜਕੇ ਮੋਹਨ ਨੂੰ ਜਿੰਦਾ ਕੀਤਾ, ਜਦੋਂ ਕਿ ਓਹ ਸਰਪ ਲੜਕੇ ਮਰ ਗਿਆ ਸੀ, ਗੁਰੂ ਜੀ! ਇਹ ਬ੍ਰਿਤਾਂਤ ਸੁਣਕੇ, ਨਾਰਾਜ਼ ਹੋਏ ਕਿ ਇਸ ਤਰਾਂ ਕਰਾਮਾਤਾਂ ਨਾਲ ਕਰਤਾਰ ਨਾਲ ਸ਼ਰੀਕਤ ਕਰਨੀ ਹੈ। ਪਿਤਾ ਜੀ ਦੀ ਨਾਰਾਜੀ ਨੂੰ ਨਾ ਸਹਾਰਕੇ ਆਪ ਨੇ ਆਪਣਾ ਜੀਵਨ ਮੋਹਨ ਨੂੰ ਦੇ ਦਿਤਾ, ਆਪ ਚਾਦਰ ਤਾਣਕੇ ਸਮਾ ਗਏ, ਗੁਰੂ ਜੀ ਨੇ ਵਰ ਦਿਤਾ ਕਿ ਇਹ ਸਥਾਨ ਗੁਰੂ ਕੀ ਕਾਸੀ ਹੈ, ਤਦੇ ਇਸਦੇ ਗਿਰਦੇ ਸਮਾਧਾਂ ਬਣਾਈਆਂ ਹਨ, ਬਾਬਾ ਜੀ ਦੀ ਸਮਾਧੀ ਮੰਦਰ ਸਤ ਮਨਜ਼ਲਾ ਮੰਦਰ ਹੈ ਜੋ ੧੭੩੫ ਤੋਂ ਲਾਕੇ ੧੮੪੧ ਵਿਖੇ ਮੁਕੰਮਲ ਹੋਇਆ ਹੈ। ਇਥੇ ਦੀ ਬਾਤ ਪ੍ਰਸਿੱਧ ਹੈ ਬਾਬਾ ਅਟੱਲ ਪਕੀਆਂ ਪਕਾਈਆਂ ਘੱਲ। ਲੋਕੀ ਮੁਰਾਦਾਂ ਲੈਕੇ ਇਸ ਜਗਾ ਜਾਂਦੇ ਹਨ। ਮਹੱਲੇ ਦਾ ਨਾਮ ਭੀ ਬਾਬਾ ਸਾਹਿਬ ਦਾ ਚੌਂਕ ਹੈ। ਬਾਬਾ ਜੀ ਦੇ ਸਮੋਣ ਦੀ ਤ੍ਰੀਕ ਅਸੂ ਵਦੀ ਦਸਮੀ ਸੰਮਤ ੧੬੮੫ ਬਿ: ਮੰਨਿਆ ਗਿਆ ਹੈ।

ਨੋਟ–ਕਈਆਂ ਨੇ ਮਾਤਾ ਜੀ ਦੇ ਸਮੋਣ ਦਾ ਸੰਮਤ ਕੀਰਤਪੁਰ ਲਿਖਿਆ ਹੈ, ਕਿਸੇ ੧੬੯੩ ਬਿ: ਕਰਤਾਰਪੁਰ ਲਿਖਿਆ ਹੈ। ਕਰਤਾ ਗੁਰ ਬਿਲਾਸ ਨੇ ਲਿਖਿਆ ਹੈ 'ਸੋਰਾਂ ਸੈ ਨਵੇ ਪੁਨ ਤੀਨ ਹਾੜ ਮਾਸ ਅਹਿ ਰੁਤ ਸੁ ਚੀਨ। ਥਿਤ ਅਮਾਵਸ ਨਿਜਪੁਰ ਵਾਸ, ਮਾਤ ਮਰਵਾਹੀ ਧਾਰ ਹੁਲਾਸ'।

# ਸ੍ਰੀ ਮਾਤਾ ਨਾਨਕੀ ਜੀ

ਬੀਬੀ ਨਾਨਕੀ ਜੀ ਬਕਾਲਾ (ਜ਼ਿਲਾ ਅੰਮ੍ਰਿਤਸਰ) ਦੇ ਭਾਈ ਹਰੀ ਚੰਦ ਦੀ ਪੁਤਰੀ ਸੀ, ਜੋ ਕਿ ਲੰਬ ਖਤਰੀਆਂ ਵਿਚੋਂ ਸਿਖ ਸਜਿਆ ਸੀ। ਇਸ ਦੇ ਘਰ ਵਾਲੀ ਮਾਤਾ ਹਰ ਦੇਈ ਵਡੀ

ਧਰਮਾਤਮਾ ਸੀ। ਲੋਕੀਂ ਅਤਿ ਨੇਕ ਸਭਾਉ ਹੋਣ ਕਰਕੇ ਇਨ੍ਹਾਂ ਦੀ ਪੁਤਰੀ ਨੂੰ ਨਾਨਕੀ ਸ਼ਬਦ ਨਾਲ ਯਾਦ ਕਰਦੇ ਸਨ। ਏਹੀ ਨਾਮ ਪੱਕ ਗਿਆ, ਸੰਗਤਾਂ ਦੇ ਬੇਨਤੀ ਕਰਨੇ ਪਰ ਇਸਦਾ ਅਨੰਦ ਗੁਰੂ ਜੀ ਨਾਲ ਵੈਸਾਖ ਸੁਦੀ ੮ ਸੰਮਤ ੧੬੭੦ ਬਿਃ ਨੂੰ ਬਕਾਲੇ ਹੋਇਆ। ਇਨ੍ਹਾਂ ਦੀ ਕੁਖ ਥੀਂ (ਗੁਰੂ) ਤੇਗ ਬਹਾਦਰ ਨੇ ਜਨਮ ਲਿਤਾ, ਜਿਸ ਸਮੇਂ ਗੁਰੂ ਹਰਿਗੋਬਿੰਦ ਜੀ ਸਚਖੰਡ ਨੂੰ ਪਧਾਰਨ ਨੂੰ ਤਿਆਰ ਸਨ, ਮਾਤਾ ਨਾਨਕੀ ਜੀ ਨੇ ਅਰਜ਼ ਗੁਜਾਰੀ ਕਿ ਸੱਚੇ ਪਾਤਸ਼ਾਹ ਮੇਰੇ ਭੋਲੇ ਭਾਲੇ ਪੁਤਰ ਨੂੰ ਭੀ ਬਖਸ਼ਸ਼ ਕਰੋ। ਕਿਉਂਕਿ (ਗੁਰੂ) ਤੇਗ ਬਹਾਦਰ ਜੀ ਹਮੇਸ਼ਾ ਭਜਨ ਬੰਦਗੀ ਵਿਚ ਮਗਨ ਰਹਿੰਦੇ ਸਨ। ਗੁਰੂ ਜੀ ਨੇ ਫੁਰਮਾਯਾ, ਸਮੇਂ ਦੀ ਉਡੀਕ ਕਰੋ, ਤੁਸਾਡਾ ਤੇਗ ਬਹਾਦਰ ਧਰਮ ਦੀ ਚਾਦਰ ਹੋਵੇਗਾ। ਸੀਸ ਵਾਰ ਕੇ ਜ਼ੁਲਮ ਦਾ ਬੇੜਾ ਡਬੋ ਦੇਵੇਗਾ, ਏਸ ਨੇ ਅਗੇ ਐਣਾ ਹੈ। ਜਾ ਕੇ ਬਕਾਲੇ ਭਜਨ ਕਰੋ। ਮਾਤਾ ਜੀ ਕੀਰਤਪੁਰ ਤੋਂ ਚਲਕੇ ਆਪਣੇ ਪੇਕੇ ਘਰ ਸਮੇਤ (ਗੁਰੂ) ਤੇਗ ਬਹਾਦਰ ਜੀ ਦੇ ਆ ਰਹੇ। ਮਾਤਾ ਗੰਗਾ ਜੀ ਨੂੰ ਆਪ ਨਾਲ ਅਤਿ ਸਨੇਹ ਸੀ, ਉਹਨਾਂ ਭੀ ਬਕਾਲੇ ਆ ਕੇ ਪ੍ਰਲੋਕ ਗਵਨ ਕੀਤਾ। ਸੋ ਮਾਤਾ ਨਾਨਕੀ ਦੇ ਸਾਹਮਣੇ (ਗੁਰੂ) ਤੇਗ ਬਹਾਦਰ ਜੀ ਨੂੰ ਗੁਰੂ ਗੱਦੀ ਬਕਾਲੇ ਮਿਲੀ ਮਾਤਾ ਨਾਨਕੀ ਜੀ ਦਾ ਦੇਹਾਂਤ ੧੭੩੫ ਬਿਃ ਨੂੰ ਕੀਰਤਪੁਰ ਹੋਇਆ।

## ਬੀਬੀ ਵੀਰੋ ਜੀ

ਇਹ ਛੇਵੇਂ ਗੁਰੂ ਸਾਹਿਬ ਜੀ ਦੀ ਸਪੁਤਰੀ ਮਾਤਾ ਦਾਮੋਦਰੀ ਜੀ ਦੇ ਉਦਰ ਤੋਂ ਸੰਮਤ ੧੬੭੨ ਨੂੰ ਅੰਮ੍ਰਿਤਸਰ ਵਿਖੇ ਜਨਮੀ। ਇਨ੍ਹਾਂ ਦਾ ਅਨੰਦ ਵਿਵਾਹ ੨੬ ਜੇਠ ਸੰਮਤ ੧੬੮੫ ਵਿਖੇ ਪਿੰਡ ਝੁਬਾਲ (ਅੰਮ੍ਰਿਤਸਰ ਤੋਂ ਸਤ ਕੋਹ) ਵਿਖੇ ਮੱਲੋ ਪਿੰਡ ਦੇ ਰਹਿਣ ਵਾਲੇ ਭਾਈ ਧਰਮਾ ਦੇ ਸਪੁਤਰ ਸਾਧੂ ਜੀ ਨਾਲ ਹੋਇਆ। ਇਹ ਬੀਬੀ ਵਡੀ ਧਰਮਾਤਮਾਂ ਤੇ ਬਹਾਦਰ ਸੀ। ਇਨ੍ਹਾਂ ਦੇ ਉਦਰ ਤੋਂ ਪੰਜ ਉਹ ਅਦੁਤੀ ਬਹਾਦਰ ਰੂਹਾਂ ਪੈਦਾ ਹੋਈਆਂ ਜਿਨ੍ਹਾਂ ਦੇ ਨਾਮ ਗੁਲਾਬ ਚੰਦ, ਜੀਤ ਮਲ, ਗੰਗਾ ਰਾਮ, ਸੰਗੋ ਸ਼ਾਹ, ਮਾਹਰੀ ਚੰਦ ਇਤਿਹਾਸ ਵਿਖੇ ਪ੍ਰਸਿਧ ਹਨ। ਭੰਗਾਣੀ ਦੇ ਜੁਧ ਸਮੇਂ ਸ੍ਰੀ ਗੁਰੂ ਦਸਮੇਸ਼ ਜੀ ਦੀ ਕਮਾਨ ਹੇਠਾਂ ਇਨ੍ਹਾਂ ਨੇ ਬੜੀ ਬਹਾਦਰੀ ਪਾਈ ਔਰ ਫੌਜਾਂ ਦੇ ਜਰਨੈਲ ਸਨ। ਬਚਿਤ੍ਰ ਨਾਟਕ ਵਿਖੇ ਗੁਰੂ ਜੀ ਨੇ ਇਨ੍ਹਾਂ ਦੀ ਬੜੀ ਸ਼ਲਾਘਾ ਕੀਤੀ ਹੈ, ਸੰਗੋ ਸ਼ਾਹ ਤੇ ਜੀਤ ਮਲ ਭੰਗਾਣੀ ਦੇ ਜੰਗ ਵਿਚ ਸ਼ਹੀਦ ਹੋਏ।

ਕਰਤਾ ਗੁਰ ਬਿਲਾਸ ਨੇ ਬੀਬੀ ਵੀਰੋ ਜੀ ਨੂੰ ਚੰਡਕਾ ਦੇਵੀ ਦਾ ਅਵਤਾਰ ਲਿਖਿਆ ਹੈ। ਮਾਤਾ ਦਾਮੋਦਰੀ ਜੀ ਨੇ ਇਹ ਜਾਣ ਕੇ ਚੰਡਕਾ ਪਾਸੋਂ ਪੁਛਿਆ ਕਿ ਆਪ ਨੇ ਮੇਰੀ ਕੁਖ ਤੋਂ ਕਿਉਂ ਜਨਮ ਲਿਤਾ? ਉਤਰ ਚੰਡਕਾ : ਕਿ ਆਸਿੰਧ ਆਗਿਆ ਕਰੀ (ਗੁਰੂ ਹਰਿਗੋਬਿੰਦ ਜੀ ਨੇ), ਤੋਹਿ ਮੰਤ੍ਰ ਕੇ ਸਾਥ। ਤੁਮ ਜਾਚਨ ਮੋਰਾ ਕੀਉ ਦਾਸ ਜਾਨ ਅਨਾਥ॥ ਭਾਵ ਮੈਂ ਗੁਰੂ ਕੀ ਦਾਸੀ (ਅਨਾਥ) ਹਾਂ, ਗੁਰੂ ਜੀ ਦੇ ਹੁਕਮ ਨਾਲ ਜਨਮੀ ਹਾਂ '***' ਅਬ ਤਉਂ ਪੁੱਤ੍ਰੀ ਭਈ ਤੁਹਾਰੀ। ਪ੍ਰਭ ਕੀ ਆਇਸ ਸਿਰ ਪਰ ਧਾਰੀ॥ ਧਿ: ੯॥ ਪੰਨਾ ੨੪੨ ਗੁਰਬਿਲਾਸ ਪਾ: ੬॥

ਇਸ ਸਾਖੀ ਦਾ ਜ਼ਿਮੇਵਾਰ ਤਾਂ ਕਰਤਾ ਗੁਰਬਿਲਾਸ ਹੈ, ਪਰ ਹੈਰਾਨੀ ਇਹ ਹੈ ਕਿ ਚੰਡਕਾ ਦੇਵੀ ਨੂੰ ਜਨਮ ਦੀ ਲੋੜ ਕਿਵੇਂ ਪਈ? ਬੀਬੀ ਵੀਰੋ ਜੀ, ਦਸਮ ਗੁਰੂ ਜੀ ਦੀ ਭੂਆ ਜੀ ਸਨ, ਫਿਰ ਦਸਮੇਸ਼ ਜੀ ਨੇ ਹੋਰ ਕੇਹੜੀ ਚੰਡਕਾ ਪ੍ਰਗਟਾਈ? ਹਾਂ ਇਹ ਠੀਕ ਹੈ, ਕਿ ਬੀਬੀ ਵੀਰੋ ਜੀ ਦੇ

ਪੁਤ੍ਰਾਂ ਨੇ ਗੁਰੂ ਦਸਮੇਸ਼ ਜੀ ਦੀ ਅਰਦਲ ਵਿਚ ਰਹਿ ਕੇ ਜੋ ਜੰਗ ਲੜੇ, ਓਹ ਪੰਜਾਂ ਪਾਂਡਵਾ ਦੀ ਬਹਾਦਰੀ ਨੂੰ ਮਾਤ ਧੌਂਦੇ ਹਨ।

ਨੋਟ—ਬੀਬੀ ਵੀਰੋ ਜੀ ਦੇ ਅਨੰਦਾਂ ਸਬੰਧੀ ਤ੍ਰੀਕਾਂ ਵਿਖੇ ਫਰਕ ਮਿਲਦੇ ਹਨ, ਕਈਆਂ ਨੇ ਸੰਮਤ ੧੬੮੫,੮੬ ਦਿੱਤਾ ਹੈ। ਗੁਰਬਿਲਾਸ ਵਿਖੇ ੧੬੭੯ ਬਿ: ਯਥਾ ਸੋਰਾਂ ਸੈ ਉਨਾਸੀ ਮੰਝਾਰਾ ਜੇਠ ਛੱਬੀ ਸਮ ਸੁੰਦਰ ਵਾਰਾ ॥ ਬੀਬੀ ਕਾ ਹਮਦਯੋ ਵਿਵਾਹਾ ॥ ਮਨ ਮੈਂ ਬਧੀ ਸੁ ਹਮਰੇ ਚਾਹੁ ॥ ਧਿ: ੧੧॥ ਪੰਨਾ ੧੬੪ ॥ ਜੇ ਇਹ ਤ੍ਰੀਕ ਠੀਕ ਮੰਨੀਏ ਤਾਂ, ਜੰਗ ਦਾ ਪ੍ਰਸੰਗ ਨਹੀਂ ਮਾਲੂਮ ਕਿਵੇਂ ਲਿਖਿਆ ਹੈ? ਅਤੇ ਬੀਬੀ ਜੀ ਦੀ ਉਮਰ ਉਸ ਵੇਲੇ ਸੱਤਾਂ ਕੁ ਸਾਲਾਂ ਦੀ ਹੋਈ। ਬਾਲ ਪੁਤ੍ਰੀ ਨੂੰ ਪੱਤੀ ਬ੍ਰਤ, ਦਾ ਉਪਦੇਸ਼ ਕਿਵੇਂ ਦ੍ਰਿੜਾਇਆ ਜਾ ਸਕਦਾ ਹੈ?

ਜਿਹਾ ਕਿ ਗੁਰ ਬਿਲਾਸ ਵਿਖੇ ਲਿਖਿਆ ਹੈ ਸੁਨ ਬੀਬੀ ਮੈਂ ਤੁਝੇ ਸੁਨਾਊਂ। ਪਤਿ ਕੀ ਮਹਮਾ ਕਹਾਂ ਲਗ ਗਾਊਂ ॥ ਆਦਿ ॥ ਯਾਂ ਤੋ ਸ਼ਾਦੀ ਦਾ ਸੰਮਤ ੧੬੮੫ ਬਿ: ਠੀਕ ਹੋ ਸਕਦਾ ਹੈ ਜਦੋਂ ਕਿ ਅੰਮ੍ਰਿਤਸਰ ਵਾਲਾ ਜੰਗ ਹੋਇਆ, ਪਰ ਕਈਆਂ ਦੀ ਲਿਖਤ ਹੈ ਕਿ ਸ਼ਾਦੀ ੧੫੮੬ ਬਿ: ਨੂੰ ਹੋਈ ਸੀ। ਦਸਿਆ ਜਾਂਦਾ ਹੈ ਕਿ ਭਾਈ ਪਰਸੋ ਦਾ ਪੁਤਰ ਸਾਧੂ ਦਾ ਪਿੰਡ ਫੋਰੋਜ਼ਪੁਰ ਦੇ ਲਾਗੇ ਸੀ। ਜੋ ਕਿ ਉਜੜ ਗਿਆ ਸੀ। ਜਿਸ ਵੇਲੇ ਗੁਰੂ ਜੀ ਨੇ ਵਰ ਭਾਲਿਆ ਸੀ। ਭਾਈ ਸਾਧੂ ਆਪਣੇ ਪਿਤਾ ਨਾਲ ਸੁਤੇ ਜਾ ਰਿਹਾ ਸੀ, ਇਹ ਅਤਿ ਗਰੀਬ ਸਿਖ ਸਨ। ਗੁਰੂ ਜੀ ਨੇ ਬਿਨਾਂ ਜਾਣ ਪਛਾਣ ਦੇ ਬਲਾਕੇ ਕਿਹਾ ਕਿ ਅਸੀਂ ਇਸ ਨਾਲ ਆਪਣੀ ਪੁਤਰੀ ਦਾ ਸਬੰਧ ਗੰਢਦੇ ਹਾਂ। ਭਾਈ ਧਰਮਾਂ ਇਹ ਸੁਣ ਕੇ ਅਤਿ ਹੈਰਾਨ ਹੋਇਆ ਤੇ ਆਖਿਆ, ਸੱਚੇ ਪਾਤਸ਼ਾਹ ਕਿਥੇ ਆਪ ਤੇ ਕਿਥੇ ਮੈਂ ਇਕ ਅਤਿ ਗਰੀਬ ਸਿਖ? ਹੋਰ ਸਿਖ ਭੀ ਇਹ ਵੇਖ ਸੁਣ ਕੇ ਹੱਕੇ ਬੱਕੇ ਰਹਿ ਗਏ ਕਿਉਂਕਿ ਇਹ ਉਸ ਨਾਲੋਂ ਭੀ ਅਸਚਰਜ ਮਿਸਾਲ ਸੀ ਜਦੋਂ ਕਿ ਤੀਜੇ ਗੁਰੂ ਜੀ ਨੇ ਇਕ ਘੁੰਗਣੀਆਂ ਵੇਚਣੇ ਵਾਲੇ ਗਰੀਬ ਸਿਖ ਭਾਈ ਜੇਠਾ ਜੀ ਨੂੰ ਬੀਬੀ ਭਾਨੀ ਜੀ ਦਾ ਸਬੰਧ ਕੀਤਾ ਸੀ। ਭਾਈ ਸਾਧੂ ਗੁਰੂ ਸ਼ਰਣ ਵਿਚੇ ਰਿਹਾ ਤੇ ਜੰਗਾਂ ਜੁਧਾਂ ਵਿਖੇ ਸੂਰਮਤਾ ਨਾਲ ਲੜਦਾ ਰਿਹਾ। ਝਬਾਲ ਅੰਮ੍ਰਿਤਸਰ ਤੋਂ ਸੱਤਾਂ ਅੱਠਾਂ ਕੋਹਾਂ ਪਰ ਹੈ। ਇਥੇ ਬੀਬੀ ਵੀਰੋ ਦਾ ਗੁਰਦੁਆਰਾ ਹੈ ਅਤੇ ਮਾਣਕ ਚੌਂਕ ਗੁਰਦੁਆਰਾ ਹੈ।

ਕਰਤਾ ਗੁਰ ਬਿਲਾਸ ਨੇ ਬੀਬੀ ਜੀ ਦੇ ਅਨੰਦ ੧੫੭੯ ਬਿ: ਦੇ ਲਿਖ ਕੇ ਅਗੇ ਸੂਰਜ ਮਲ ਦੇ ਵਿਵਾਹ ਦੀ ਤਰੀਕ ਦਿਤੀ ਹੈ ਯਥਾ— ਸੰਬਤ ਸੋਰਾਂ ਸੈ ਸੁਖਦ ਛਿਆਸੀ ਮਾਸ ਵਿਸਾਖ॥ ਸੂਰਜਮਲ ਫੇਰੇ ਲੀਏ ਬਿੰਸ ਸਪਤ ਅਹਿ ਲਾਖ॥ ਧਿ: ੧੭ ਪੰਨਾ ੩੯੦ ॥ ਪ੍ਰਤੀਤ ਹੁੰਦਾ ਹੈ ਕਿ ਇਨ੍ਹੇ ਸੰਮਤ ਅਗੇ ਪਿਛੇ ਕੀਤਾ ਹੈ। ਸ਼ਾਦੀ ਦਾ ਸੰਮਤ ੧੬੮੬ ਬਿ: ਦਸਿਆ ਹੈ ਇਸੇ ਸਮੇਂ (ਗੁਰੂ) ਤੇਗ ਬਹਾਦਰ ਜੀ ਦੀ ਮੰਗਣੀ ਹੋਣ ਦਾ ਪ੍ਰਸੰਗ ਮਿਲਦਾ ਹੈ।

ਨੋਟ—ਬੀਬੀ ਵੀਰੋ ਜੀ ਦੇ ਅਨੰਦਾਂ ਦੇ ਸਬੰਧ ਵਿਚ, ਵਾਧੂ ਤੇ ਬੇਅਰਥ ਸਾਖੀਆਂ ਭੀ ਪਾਈਆਂ ਗਈਆਂ ਹਨ ਜਿਹਾ ਕਿ ਬੀਬੀ ਜੀ ਨੂੰ ਬਾਬ ਰਬਾਬੀ ਤੇ ਸ਼ੰਘਾ ਪ੍ਰੋਹਤ ਦਾ ਮੁਗਲ ਭੇਸ ਧਾਰਕੇ ਬੀਬੀ ਜੀ ਨੂੰ ਜੰਗ ਸਮੇਂ ਘਰ ਤੋਂ ਲਿਆਵਾਨਾ ਤੇ ਗਹਿਣਿਆਂ ਦੇ ਛਿਣਕਾਰੇ ਬੀਬੀ ਕੀ ਪਨ ਹੀ ਗਿਰ ਪਰੀ। ਘੁੰਘਰੀ ਸਾਥ ਸੁਨ ਹਰੀ, ਗੁਰ ਬਿਲਾਸ ਧਿ: ੧੦ ਪੰਨਾ ੨੮੭। ਇਸੇ ਪ੍ਰਸੰਗ ਨੂੰ ਕਰਤਾ ਸੂਰਜ ਪ੍ਰਕਾਸ਼ ਨੇ ਰਾਸ ੬ ਅੰਸੂ ੮ ਦੁਆਰੇ ਵਧਾਕੇ ਲਿਖਿਆ ਹੈ। ਬੀਬੀ ਬੀਰੋ ਨਹੀਂ ਆਈ, ਗੁਡੀਆਂ ਕਾਰਨ

ਅਟੱਕ ਰਹਾਈ (ਪ੍ਰਿ: ੧੦ ਪੰਨਾ ੩੮੬) । ਸੋ ਇਹ ਬੇਅਰਥ ਪ੍ਰਸੰਗ ਹਨ ਜਿਨ੍ਹਾਂ ਦਾ ਸਿੱਖ ਇਤਿਹਾਸ ਨਾਲ ਕੋਈ ਸਬੰਧ ਨਹੀਂ ਹੈ।

## ਬੀਬੀ ਕੌਲਾਂ ਕੌਣ ਸੀ ?

ਕੌਲਾਂ ਸੂਫੀ ਖਿਆਲ ਦੀ ਤੇ ਸਾਂਈ ਮੀਆਂ ਮੀਰ ਦੀ ਸ਼ਿਸ਼ ਸੀ। ਮੀਆਂ ਮੀਰ ਨੇ ਇਸ ਨੂੰ ਆਪਣੇ ਚੇਲੇ ਅਬਦੁੱਲ ਸ਼ਾਹ ਨਾਲ ਗੁਰੂ ਜੀ ਪਾਸ ਘੱਲਿਆ, ਕਿਉਂਕਿ ਇਸ ਦਾ ਪਿਤਾ ਕਾਜੀ ਇਸਨੂੰ ਮਰਵਾ ਦੇਣ ਪਰ ਤੁਲਿਆ ਹੋਇਆ ਸੀ । ਇਹ ਗੁਰੂ ਜੀ ਦੀ ਸ਼ਰਣ ਵਿਚ ਬਤੌਰ ਸ਼ਰਨਾਰਥੀ ਦੇ ਰਹੀ ਇਸ ਦਾ ਪਿਤਾ ਕਾਜੀ ਰੁਸਤਮ ਖਾਂ ਭਾਲ ਕਰਦਾ ਅੰਮ੍ਰਿਤਸਰ ਆਇਆ, ਪਰ ਕੌਲਾਂ ਨੇ ਪਿਤਾ ਨਾਲ ਵਾਪਸ ਜਾਣਾ ਨਾ ਮੰਨਿਆ, ਕਿਉਂਕਿ ਇਹ ਆਪਣਾ ਜੀਵਨ ਸਤ-ਸੰਗਤ ਵਿਖੇ ਬਿਤੌਣਾ ਚਾਹੁੰਦੀ ਸੀ, ਸਾਰੀ ਉਮਰ ਭਜਨ ਬੰਦਗੀ ਕਰਦੀ ਰਹੀ ਕੌਲਸਰ ਇਸਦੀ ਯਾਦਗਾਰ ਦਾ ਸੰਮਤ ੧੬੮੩ ਬਿ: ਬਣਿਆ। ਕਈ ਅਣਜਾਣ ਲਿਖਾਰੀਆਂ ਨੇ ਬਾਬਾ ਬੁੱਢਾ ਜੀ ਦਾ ਸਰਾਪ ਮਨਕੇ ਕਿ ਗੁਰੂ ਜੀ ਤੁਸਾਡੇ ਜਮਾਈ ਬਣਨਗੇ (ਇਹ ਬਾਤ ਗਲਤ ਹੈ ਅਦਿ ਲਿਖਕੇ ਕੌਲਾਂ ਦੀ ਸ਼ਾਦੀ ਗੁਰੂ ਜੀ ਨਾਲ ਹੋਣੀ ਲਿਖੀ ਹੈ ਜੋ ਕਿ ਗਲਤ ਬਾਤ ਹੈ। ਵਾਸਤਵ ਵਿਚ ਕੌਲਾਂ ਜਗਿਆਸੂ ਹੋਣ ਦੀ ਸ਼ਕਲ ਵਿਚ ਆ ਕੇ ਰਹੀ। ਕਿਸੇ ਭੀ ਮੁਸਲਮਾਨ ਮਵੱਰਖ ਨੇ ਕੌਲਾਂ ਦੀ ਸ਼ਾਦੀ ਵਾਰੇ ਨਹੀਂ ਲਿਖਿਆ, ਕੇਵਲ ਉਸਦਾ ਤੁਲਦਵੱਤ੍ਰ ਅਵਲ ਵਿਚ ਇਤਨੀ ਬਾਤ ਲਿਖੀ ਮਿਲਦੀ ਹੈ ਕਿ ਕੌਲਾਂ ਨਾਮੀ ਨਜ਼ਦੀਕ ਕੇ ਕਾਜ਼ੀ ਕਿ ਅਜ਼ ਜ਼ੁਮਰਾਏ ਮੋਤੇ ਕਿ ਦਾਨੇ ਈਂ ਜਨਾਬ ਆਲੀ ਬੂਦ ਮਸ਼ਰਫ ਗਰਦੀਦ, ਭਾਵ ਕੌਲਾਂ ਨਾਮ ਦੀ ਕਾਜ਼ੀ ਦੀ ਲੌਂਡੀ ਜੋ ਕਿ ਇਸ ਉਚੇ ਦਰਬਾਰ ਦੇ ਉਪਾਸ਼ਕਾਂ ਦੀ ਗਿਣਤੀ ਵਿਚ ਸੀ (ਭਾਵ ਗੁਰੂ ਸੰਗਤ ਵਿਚ ਭਗਤੀ ਕਰਕੇ ਸਨਮਾਨੀ ਦੀ ਸੀ) ਈਮਾਨ ਲੈ ਆਈ, ਭਾਵ ਸਿਖ ਬਣ ਗਈ ਸੀ ਬਾਤ ਇਤਨੀ ਸੀ, ਕਈ ਲਿਖਾਰੀਆਂ ਨੇ ਇਸਨੂੰ ਬਾਤ ਦਾ ਬਤੰਗੜਾ ਬਣਾ ਧਰਿਆ ਹੈ। ਇਹ ਬਾਤ ਸਧਾਰਨ ਹੈ ਕਿ ਬੀਬੀ ਕੌਲਾਂ ਬਤੌਰ ਯਤੀਮ ਯਾਂ ਸ਼ਰਨਾਰਥਣਾਂ ਦੇ ਗੁਰੂ ਜੀ ਦੇ ਮਹਿਲਾਂ ਪਾਸ ਰਹਿਕੇ ਸੇਵਾ ਕਰਦੀ ਸੀ ਅਰ ਸੰਗਤਾਂ ਦੀ ਸੇਵਾ ਕਰਦੀ ਸੀ, ਅਰ ਉਸ ਦੀ ਪਾਲਨਾ ਗੁਰੂ ਦਰੋਂ ਹੁੰਦੀ ਰਹੀ। ਪਰ ਸ਼ੋਕ ! ਕਈਆਂ ਨੇ ਆਪੇ ਹੀ ਕਿਆਸਨ ਸਾਖੀਆਂ ਲਿਖੀਆਂ ਹਨ ਜਿਨ੍ਹਾਂ ਦਾ ਕੋਈ ਭੀ ਸਿਰ ਪੈਰ ਨਹੀਂ ਹੈ।

ਕਾਜ਼ੀ ਰੁਸਤਮ ਖਾਂ ਮਜ਼ੰਗ ਰਹਿੰਦਾ ਸੀ। ਇਸ ਨੇ ਕਮਲਾ ਦੇਵੀ ਦੀ ਮਾਤਾ ਨੂੰ ਹਿੰਦਣੀ ਤੋਂ ਮੁਸਲਮਾਨ ਬਣਾਕੇ ਜਬਰਨ ਆਪਣੇ ਘਰ ਰਖਿਆ ਹੋਇਆ ਸੀ। ਕਮਲਾ ਦੇਵੀ ਮਾਤਾ ਦੇ ਨਾਲ ਪਿਛੋਂ ਆਈ ਸੀ। ਕਮਲਾ ਦੇਵੀ ਅਰਬੀ ਫ਼ਾਰਸੀ ਪੜ੍ਹਨੇ ਕਰਕੇ ਕੁਰਾਨ ਦੀ ਹਾਫ਼ਿਜ਼ਾ ਸੀ। ਸਾਈਂ ਮੀਆਂ ਮੀਰ ਪਾਸ ਕਮਲਾ ਨੂੰ ਆਪ ਘਲ ਕੇ ਕਿਹਾ ਸੀ ਕਿ ਇਸਦੀ ਜਾਨ ਬਚਾਓ । ਮਜ਼ੰਗ ਵਿਖੇ ਇਹ ਦੀਵਾਨ ਵਿਚ ਔਂਦੀ ਰਹੀ, ਜਿਸ ਕਾਰਨ ਇਸ ਨੂੰ ਸਿਖ ਧਰਮ ਦਾ ਪ੍ਰੇਮ ਸੀ। ਕਾਜ਼ੀ ਇਸ ਬਾਤ ਤੋਂ ਨਾਰਾਜ਼ ਹੋ ਕੇ ਇਸ ਨੂੰ ਜਾਨੋਂ ਮਾਰਨਾ ਚਾਹੁੰਦਾ ਸੀ।

ਕੌਲਾਂ ਦਾ ਸਿਖ ਸਜਣ ਦਾ ਸੰਮਤ ੧੬੭੯ ਹੈ, ਇਹ ਗੁਰੂ ਜੀ ਦੇ ਪਰਿਵਾਰ ਵਿਚ ਬਤੌਰ ਸੇਵਾਦਾਰ ਦੇ ਰਹੀ। ਇਸ ਦੀ ਯਾਦਗਾਰ ਕੌਲਸਰ ਦਾ ਤਾਲਾਬ ਸੰਮਤ ੧੬੯੧ ਤੋਂ ਲਾਕੇ ੧੬੯੪ ਤੀਕਰ ਅੰਮ੍ਰਿਤਸਰ ਵਿਖੇ ਮੁਕੰਮਲ ਹੋਇਆ। ਬਬੇਕਸਰ ਸੰਮਤ ੧੬੯੫ ਵਿਚ ਬਣਿਆਂ। ਮੁਸਲਮਾਨਾਂ

ਨੂੰ ਸਿਖ ਧਰਮ ਵਿਚ ਅਭੇਦ ਕਰਨ ਦਾ ਗੁਰਮਤਾ ਇਥੇ ਸੋਧਿਆ ਗਿਆ ਸੀ। ਲਾਹੌਰ ਦਾ ਸੂਬਾ ਉਸ ਵੇਲੇ ਕਾਸਮ ਬੇਗ ਸੀ। ਬੀਬੀ ਕੌਲਾਂ ਦਾ ਚਲਾਣਾ ਸੰਮਤ ੧੬੯੬ ਬਿ: ਵਿਖੇ ਕਰਤਾਰਪੁਰ (ਜਾਲੰਧਰ) ਜਾਕੇ ਹੋਇਆ। ਉਥੇ ਸਮਾਧੀ ਵੇਖੀਦੀ ਹੈ। ਅੰਮ੍ਰਿਤਸਰ ਦੇ ਜੰਗਾਂ ਜੁਧਾਂ ਸਮੇਂ ਬੀਬੀ ਕੌਲਾਂ ਕਰਤਾਰਪੁਰ ਜਾ ਰਹੀ ਸੀ।

# ਭਾਈ ਬਿਧੀ ਚੰਦ ਦੀ ਬਹਾਦਰੀ

ਭਾਈ ਬਿਧੀ ਚੰਦ ਜ਼ਿਮੀਂਦਾਰਾਂ ਵਿਚੋਂ ਪਿੰਡ ਸੁਰ ਸਿੰਘ ਜ਼ਿਲਾ ਲਾਹੌਰ ਦਾ ਵਸਨੀਕ ਸੀ, ਮਹਾਨ ਚਤਰ ਤੇ ਦਲੇਰ ਸੀ। ਇਸ ਦੇ ਪਿਤਾ ਦਾ ਨਾਮ ਵੱਸਣ ਸੀ, ਦਾਦੇ ਦਾ ਨਾਮ ਭਿਖੀ ਸੀ, ਪਹਿਲਾਂ ਵਡਾ ਮਸ਼ਹੂਰ ਧਾੜਵੀ ਸੀ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਪਾ ਕੇ ਸਿਖ ਸਜ ਗਿਆ, ਸਿਖੀ ਧਰਮ ਵਿਚ ਵਡਾ ਭਰੋਸੇ ਵਾਲਾ ਹੋਇਆ। ਧਾੜੇ ਮਾਰਨੇ ਛਡ ਕੇ ਧਰਮ ਵਿਖੇ ਅਗਲੀ ਕਤਾਰ ਦੇ ਜੋਧਿਆਂ ਵਿਚ ਹੋਇਆ। ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਧਰਮੀ ਜੋਧਿਆਂ ਵਿਚ ਗਿਣਤੀ ਦਾ ਸੂਰਮਾ ਸੀ। ਭਾਈ ਸਾਹਿਬ ਦਾ ਦੇਹਾਂਤ ਸੰਮਤ ੧੬੯੫ ਦੀ ਭਾਦਰੋਂ ਸੁਦੀ ਤੀਜ ਨੂੰ ਦੇਉ ਨਗਰ ਵਿਖੇ ਹੋਇਆ, ਇਹ ਕੀਰਤਪੁਰ ਵਾਲੇ ਬਾਬਾ ਬੁੱਢਣ ਸ਼ਾਹ ਅਤੇ ਸੁੰਦਰ ਸ਼ਾਹ ਦੇ ਸਾਥੀ ਸਨ। ਭਾਈ ਬਿਧੀ ਚੰਦ ਦੀ ਸਮਾਧ ਪਿੰਡ ਸੁਰ ਸਿੰਘ ਵਿਖੇ ਭੀ ਪਿਛੋਂ ਬਣਾਈ ਹੋਈ ਵੇਖੀਦੀ ਹੈ। ਭਾਈ ਸਾਹਿਬ ਜੀ ਕੀਰਤਪੁਰ ਤੋਂ ਗੁਰੂ ਜੀ ਦੇ ਹੁਕਮ ਅਨੁਸਾਰ ਦੇਉ ਨਗਰ ਵਲ ਪ੍ਰਚਾਰ ਕਰਨ ਵਾਸਤੇ ਗਏ ਸਨ। ਭਾਈ ਬਿਧੀ ਚੰਦ ਛੀਵੇਂ ਗੁਰੂ ਜੀ ਦੀ ਫੌਜ ਵਿਚ ਪੰਜ ਸੌ ਜਵਾਨਾਂ ਪਰ ਕਮਾਨ ਅਫਸਰ ਰਿਹਾ। ਇਸ ਨੇ ਅੰਮ੍ਰਿਤਸਰ ਤੇ ਹਰਗੋਬਿੰਦਪੁਰਾ, ਲਹਿਰਾ (ਮਾਲਵਾ), ਕਰਤਾਰਪੁਰ ਆਦਿ ਦੇ ਸਾਰੇ ਜੰਗਾਂ ਵਿਚ ਵਧ ਚੜ੍ਹਕੇ ਬਹਾਦਰੀ ਨਾਲ ਜੰਗ ਕਰਕੇ ਮੁਲਕੀ ਸੇਵਾ ਉਠਾਈ, ਛੀਵੇਂ ਗੁਰੂ ਜੀ ਬਿਧੀ ਚੰਦ ਪਰ ਬਹੁਤ ਖੁਸ਼ ਸਨ। ਇਸ ਦੀ ਲਾਹੌਰ ਤੋਂ ਗੁਰੂ ਕੇ ਘੋੜੇ ਲਿਆਵਨ ਦੀ ਅਤਿ ਅਦਭੁਤ ਤੇ ਬਹਾਦਰਾਨਾ ਸਾਖੀ ਹੈ। ਜਿਸ ਦਾ ਸੰਖੇਪ ਅਗੇ ਲਿਖੇ ਅਨੁਸਾਰ ਹੈ।

ਭਾਈ ਕਰੋੜੀਆ (ਸਾਦਾ) ਗੁਰੂ ਜੀ ਦਾ ਪ੍ਰੇਮੀ ਸਿੱਖ ਕਾਬਲ ਵਲੋਂ (ਬਲਖ ਇਰਾਕੋਂ), ਗੁਰੂ ਜੀ ਵਾਸਤੇ ਤਿੰਨ ਘੋੜੇ ਚੰਗੀ ਨਸਲ ਦੇ ਅਤਿ ਸੁੰਦਰ ਖਰੀਦ ਕੇ ਲਿਆਇਆ ਸੀ, ਉਸਦੇ ਲਾਹੌਰ ਪਹੁੰਚਣੇ ਪਰ, ਸੂਬਾ ਕਾਸਮ ਬੇਗ (ਖਲੀਲ ਖਾਂ) ਨੇ ਦੋ ਘੋੜੇ ਸਿਖ ਪਾਸੋਂ ਜਬਰਨ ਖੋਹਕੇ, ਬਾਦਸ਼ਾਹ ਨੂੰ ਘਲਣ ਵਾਸਤੇ, ਕਿਲੇ ਦੇ ਅਸਤੱਬਲ ਵਿਖੇ ਲੈ ਜਾਕੇ ਬੰਨ੍ਹ ਲਿਤੇ। ਸਿਖ ਅਤਿ ਨਿਰਾਸਾ ਤੇ ਦੁਖੀ ਹੋ ਕੇ ਮਾਲਵੇ ਵਿਖੇ ਗੁਰੂ ਜੀ ਪਾਸ ਆਕੇ ਫਰਿਆਦੀ ਹੋਇਆ। ਗੁਰੂ ਜੀ ਨੇ ਸੂਬੇ ਪਾਸ ਆਪਣੇ ਆਦਮੀ ਨੂੰ ਰੁੱਕਾ ਦੇਕੇ ਘਲਿਆ ਕਿ ਇਸ ਤਰਾਂ ਜਬਰਨ ਘੋੜੇ ਖੋਹ ਲੈਣੇ ਬੇਇਨਸਾਫੀ ਤੇ ਜ਼ੁਲਮ ਹੈ ਆਪ ਘੋੜੇ ਵਾਪਸ ਕਰੋ। ਸੂਬੇਦਾਰ ਨੇ ਰਾਜ ਮੱਦ ਵਿਚ ਫਸਕੇ ਕੋਰਾ ਜਵਾਬ ਦਿਤਾ ਜਿਸ ਪਰ ਗੁਰੂ ਜੀ ਨੇ ਸੰਗਤ ਵਿਖੇ ਫੁਰਮਾਯਾ, ਲਾਹੌਰ ਜਾਕੇ ਘੋੜੇ ਕੌਣ ਸਿਖ ਲਿਆ ਸਕਦਾ ਹੈ? ਭਾਈ ਬਿਧੀ ਚੰਦ ਨੇ ਹਥ ਜੋੜ ਪ੍ਰਾਰਥਨਾ ਕੀਤੀ, ਕਿ ਸਚੇ ਪਾਤਸ਼ਾਹ! ਇਸ ਸੇਵਾ ਵਾਸਤੇ ਦਾਸ ਹਾਜ਼ਰ ਹੈ। ਗੁਰੂ ਜੀ ਦੇ ਹੁਕਮ ਨੂੰ ਪਾਕੇ ਭਾਈ ਬਿਧੀ ਚੰਦ ਅਰਦਾਸਾ ਸੋਧਕੇ ਲਾਹੌਰ ਨੂੰ ਗਿਆ। ਅਤੇ ਘਸਿਆਰਾ ਤੇ ਨਜੂਮੀ ਦੇ ਭੇਸ ਧਾਰਕੇ ਆਪਣੀ ਹਿਕਮਤ ਅਮਲੀ ਨਾਲ ਵਾਰੋ ਵਾਰੀ ਦੋਵੇਂ ਘੋੜੇ ਕਿਲੇ ਵਿਚੋਂ ਰਾਵੀ ਦਰਿਆਇ ਵਿਚ ਦੀ ਕੁਦਵਾਕੇ ਲੈ ਆਇਆ, ਉਸ ਵੇਲੇ ਰਾਵੀ ਦਰਿਆ ਕਿਲੇ ਨਾਲ ਦੀ

ਵਗਦਾ ਸੀ। ਘੋੜੇ ਲਿਆਵਨ ਸਮੇਂ ਗੁਰੂ ਜੀ ਮਾਲਵੇ ਵਿਖੇ ਸਨ। ਰਾਵੀ ਵਿਚ ਦੀ ਘੋੜੇ ਕਿਲੇ ਤੋਂ ਕੁਦਵਾ ਕੇ ਲੈ ਔਣੇ ਬਹੁਤ ਬਹਾਦਰੀ ਤੇ ਜਾਨ ਜੋਖੋਂ ਦਾ ਕੰਮ ਸੀ। ਘੋੜਿਆਂ ਦੇ ਸਬੰਧ ਵਿਚ ਵਖੋ ਵਖ ਸਾਖੀਆਂ ਮਿਲਦੀਆਂ ਹਨ। ਘੋੜੇ ਲਿਆਵਨ ਵਾਲੇ ਦਾ ਨਾਮ ਭਾਈ ਕਰੋੜੀਆ ਕਿਧਰੇ ਭਾਈ ਸਾਦਾ ਲਿਖਿਆ ਹੈ, ਮੋਹਸਨ ਫਾਨੀ ਕਰਤਾ ਦਬਿਸਤਾਨੇ ਮਜ਼ਾਹਿਬ ਨੇ ਸਾਦਾ ਨਾਮ ਲਿਖਿਆ ਹੈ।

ਘੋੜੇ ਅਤਿ ਸੁੰਦਰ ਨੁਹਾਰ ਅਤੇ ਵਧੀਆ ਨਸਲ ਦੇ ਸਨ। ਇਰਾਕ ਦੇ ਘੋੜੇ ਖਾਸ ਸਨ। ਇਨ੍ਹਾਂ ਦੇ ਫਰਜ਼ੀ ਨਾਮ ਦਿਲਬਾਗ ਤੇ ਗੁਲਬਾਗ ਲਿਖੇ ਮਿਲਦੇ ਹਨ। ਕਈਆਂ ਨੇ ਘੋੜੇ ਖੋਹਣ ਵਾਲਾ ਮਨਸਬਦਾਰ ਖਲੀਲ ਖਾਂ ਲਿਖਿਆ ਹੈ। ਅਰ ਇਹ ਘੋੜੇ ਬਾਦਸ਼ਾਹ ਸ਼ਾਹਜਹਾਨ ਦੇ ਪੇਸ਼ ਕਰਨ ਵਾਸਤੇ ਸੂਬੇਦਾਰ ਨੇ ਰਖੇ ਸਨ। ਦੂਜਾ ਘੋੜਾ ਲਿਆਵਨ ਵੇਲੇ ਬਿਧੀ ਚੰਦ ਨੇ ਆਪਣਾ ਨਾਮ ਭੀ ਦਸਿਆ ਤੇ ਉਚੀ ਆਵਾਜ਼ ਨਾਲ ਆਖਿਆ ਕਿ ਘੋੜੇ ਗੁਰੂ ਜੀ ਦੇ ਹਨ। ਮੈਂ ਲੈ ਚਲਿਆ ਹਾਂ, ਜੇ ਤੁਸਾਡੀ ਤਾਕਤ ਹੈ, ਮੈਨੂੰ ਗ੍ਰਿਫਤਾਰ ਕਰੋ। ਸੂਬੇਦਾਰ ਨੂੰ ਇਹ ਜਾਣਕੇ ਬਹੁਤ ਕ੍ਰੋਧ ਚੜ੍ਹਿਆ ਸੀ ਕਿ ਘੋੜੇ ਗੁਰੂ ਜੀ ਪਾਸ ਜਾ ਪਹੁੰਚੇ ਹਨ। ਉਸ ਨੇ ਬਾਦਸ਼ਾਹ ਪਾਸ ਭੀ ਸ਼ਕਾਇਤ ਕੀਤੀ। ਇਹ ਕਾਰਨ ਭੀ ਇਕ ਸੀ ਕਿ ਸ਼ਾਹੀ ਫੌਜ ਗੁਰੂ ਜੀ ਪਰ ਚੜ੍ਹਾਈ ਗਈ ਸੀ। ਹਾਲਾਂਕਿ ਕਸੂਰ ਜਬਰਨ ਘੋੜੇ ਖੋਹਣ ਵਾਲਿਆਂ ਦਾ ਸੀ। ਸੌਂਟੇ ਖਾਂ ਦਾਰੋਗੇ ਅਤੇ ਉਸਦੇ ਸਾਥੀਆਂ ਨੇ ਈਦ ਮਨੌਣ ਦੀ ਖੁਸ਼ੀ ਵਿਚ ਖੂਬ ਸ਼ਰਾਬ ਪੀਤੀ। ਉਸ ਮੌਕੇ ਪਹਿਲਾ ਘੋੜਾ ਲਿਆਂਦਾ ਸੀ, ਜੋ ਕਿ ਕਾਂਗੜੇ ਵਿਖੇ ਗੁਰੂ ਜੀ ਪਾਸ ਪਹੁੰਚਿਆ ਸੀ।

## ਕੁਝ ਸਿਖਾਂ ਸਬੰਧੀ ਜਾਣ ਪਛਾਣ

ਗੁਰੂ ਪੰਚਮ ਪਾਤਸ਼ਾਹ ਦੇ ਵੇਲੇ ਆਤਮ-ਗਯਾਨੀ ਕਾਫੀ ਸਿਖ ਬਣੇ, ਇਨ੍ਹਾਂ ਵਿਚੋਂ ਬਹੁਤ ਛੇਵੇਂ ਗੁਰੂ ਜੀ ਦੇ ਜੰਗਾਂ ਜੁਧਾਂ ਵਿਚ ਸ਼ਹੀਦ ਹੋਏ। ਪੰਚਮ ਗੁਰੂ ਜੀ ਦੀ ਸ਼ਹੀਦੀ ਨੇ ਸਿਖਾਂ ਵਿਚ ਬਹੁਤ ਜੋਸ਼ ਭਰ ਦਿਤਾ ਸੀ। ਹੇਮਾ ਸੁਲਤਾਨਪੁਰੀ (ਦੁਆਬਾ) ਅਰ ਹੇਮੂ (ਸ਼ਾਹਦਰਾ ਲਾਹੌਰ) ਜੈਸੇ ਬ੍ਰਹਮ ਗਯਾਨੀ ਭੀ ਜੰਗ ਵਿਚ ਜੂਝੇ। ਕਟੂ ਕਾਬਲ ਵਿਚ ਹਟੀ ਕਰਦਾ ਸੀ, ਜਿਸਦੇ ਵੱਟੇ ਘਟਣ ਕਰਕੇ ਪੰਚਮ ਗੁਰੂ ਜੀ ਨੇ ਹਥਾਂ ਵਿਚ ਵੱਟੇ ਬਦਲਾ ਕੇ ਸਚਾਈ ਦੀ ਲਾਜ ਰਖੀ, ਕੱਟੂ ਸ਼ਾਹ (ਮੁਸਲਮਾਨ ਫਕੀਰ) ਪਿਛੋਂ ਸਿਖ ਸਜਕੇ ਕਸ਼ਮੀਰ ਤੋਂ ਆ ਕੇ ਜੰਗ ਵਿਚ ਰਿਹਾ। ਗੋਪਾਲ ਇਕ ਤਾਂ ਪੰਜਵੇਂ ਗੁਰੂ ਜੀ ਦਾ ਸਿਖ ਜਿਸਨੇ ਛੇਵੇਂ ਗੁਰੂ ਜੀ ਪਾਸ ਇਕ ਮਨ ਹੋ ਕੇ ਜਪੁਜੀ ਪੜ੍ਹਕੇ ਇਨਾਮ ਪਾਇਆ ਸੀ, ਦੂਜਾ ਛੇਵੇਂ ਗੁਰੂ ਜੀ ਦਾ ਫੌਜੀ ਜਰਨੈਲ ਸੀ, ਦੋਵੇਂ ਜੰਗ ਵਿਚ ਲੜੇ। ਪੰਜਵੇਂ ਗੁਰੂ ਜੀ ਦਾ ਲਾਹੌਰੀ ਸਿਖ, ਇਹ ਗਵਾਲੀਅਰ ਦੇ ਕਿਲੇ ਵਿਚ ਛੇਵੇਂ ਗੁਰੂ ਜੀ ਦੀ ਸੇਵਾ ਵਿਚ ਰਿਹਾ, ਉਪਰੰਤ ਸ਼ਹੀਦ ਹੋਇਆ। ਗੁਰੂ ਸਰ ਦੇ ਜੰਗ ਵਿਚ ਇਹ ਫੌਜੀ ਜਰਨੈਲਾਂ ਵਿਚ ਸੀ। ਇਸ ਦਾ ਨਗਰ ਪਿੰਡ ਹੇਹਰ ਜ਼ਿਲਾ ਲੁਦਿਹਾਨਾ ਸੀ, ਜੌਨਪੁਰ ਜੇਠਾ ਛੇਵੇਂ ਗੁਰੂ ਜੀ ਦਾ ਅਰਦਲੀ ਰਿਹਾ, ਲਖਨੌਰੀ ਜੇਠਾ ਨਵਮ ਗੁਰੂ ਜੀ ਦਾ ਮਸੰਦ ਸੀ। "ਦਸਮ ਗੁਰੂ ਜੀ ਵੇਲੇ ਜੇਠਾ ਸਿੰਘ ਜੋ ਭਾਈ ਦਿਆ ਸਿੰਘ ਪਿਆਰੇ ਨਾਲ ਅਹਿਮਦ ਨਗਰ ਨੂੰ ਗਿਆ ਸੀ, ਇਹ ਲੁਬਾਣਿਆਂ ਵਿਚੋਂ ਸਿਖ ਸਜਿਆ ਤੇ ਹਜ਼ੂਰ ਸਾਹਿਬ ਰਿਹਾ।"

ਛੇਵੇਂ ਗੁਰੂ ਜੀ ਦੇ ਜੰਗ ਵਿਚ ਗੁਰੂ ਸਰ ਵੇਲੇ 'ਜੋਧਾ' ਜੋਧ ਆਦਿ ਕਈ ਨਾਮ ਆਏ ਹਨ, ਪਹਿਲਾਂ ਜੋਧ ਤਾਂ ਪੰਚਮ ਗੁਰੂ ਜੀ ਦਾ ਸਿਖ ਸੀ ਇਹ ਗੁਜਰਾਂਵਾਲੇ ਦਾ ਧੁਵਾ ਗੋਤੀ ਜ਼ਿਮੀਂਦਾਰਾਂ ਵਿਚੋਂ

ਸੀ, ਸੁਲਤਾਨਪੁਰ ਦਾ ਜੋਧਾ ਮਸੰਦ ਵਖਰਾ ਸੀ। ਜੋਧ ਰਾਇ ਮਿਠਾ-ਮਹਿਰ ਕਾਂਗੜ (ਨਾਭਾ) ਦਾ ਸਰਦਾਰ ਸੀ, ਇਸ ਦਾ ਪੁਤ੍ਰ ਤਖਤ ਮਲ, ਸਮੀਰ ਤੇ ਲਖਮੀਰ ਦਾਮ ਗੁਰੂ ਜੀ ਦੇ ਪਰਮ ਸੇਵਕ ਹੋਏ, ਪੰਜਵੇਂ ਗੁਰੂ ਜੀ ਦੇ ਕਈ ਪ੍ਰਸਿਧ ਸਿਖ ਨਿਹਾਲੂ ਨਾਮ ਦੇ ਸਨ। ਚਾਰ ਤਾਂ ਆਗਰਾ, ਕਾਂਗੜੇ, ਸੁਲਤਾਨ ਪੁਰ ਤੇ ਪੂਨਾ ਦੇ ਸਨ, ਇਕ ਨਿਹਾਲੂ ਪਟਨੇ ਦਾ ਸੀ। ਇਹ ਯੂ. ਪੀ. ਦਾ ਪ੍ਰਚਾਰਕ ਸੀ, ਨਿਵਲ ਜੇਹਲਮ ਦਾ ਸੀ। ਇਕ ਨਿਹਾਲਾ ਚਮਕੌਰ ਦਾ ਸੀ, ਇਸ ਨੇ ਜੰਗ ਵਿਚ ਦਸਮ ਗੁਰੂ ਜੀ ਦੀ ਸੇਵਾ ਉਠਾਈ, ਇਹ ਨੰਬਰਦਾਰ ਸੀ। ਨੰਦ ਇਹ ਦੋਵੇਂ ਸਿਖ ਛੀਵੇਂ ਗੁਰੂ ਜੀ ਵੇਲੇ ਪ੍ਰਸਿਧ ਸਨ। 'ਜਿਸ ਨੰਦ ਨੇ ਅੰਮ੍ਰਿਤਸਰ ਦੇ ਜੰਗ ਵਿਚ ਮਿਰਜ਼ਾ ਬੇਗ ਨੂੰ ਮਾਰ ਕੇ ਸ਼ਹੀਦੀ ਪਾਈ ਇਹ ਸੁਨਾਮ (ਪਟਿਆਲਾ) ਦਾ ਸੀ।' ਡਰੋਲੀ ਵਾਲਾ ਨੰਦ ਚੰਦ ਵੱਖ ਸੀ, ਇਹ ਦਸਮ ਗੁਰੂ ਜੀ ਦਾ ਦੀਵਾਨ ਸੀ, ਮਸੰਦ ਭੀ ਰਿਹਾ, ਇਹ ਭੀ ਸ਼ਹੀਦ ਹੋਇਆ। ਭਾਈ ਨੰਦ ਲਾਲ ਵਿਦਯਾਵਾਨ ਸੀ, 'ਇਹ ਅੰਮ੍ਰਿਤ ਛਕਕੇ ਨੰਦ ਸਿੰਘ ਬਣਿਆ, ਪਰ ਇਸ ਦਾ ਨਾਮ ਨੰਦ ਲਾਲ ਹੀ ਲਿਖਿਅ ਜਾ ਰਿਹਾ ਹੈ। ਕਾਰਨ ਪਹਿਲਾਂ ਨੰਦ ਲਾਲ ਪ੍ਰਸਿੱਧ ਸੀ। ਭਾਈ ਸੱਧੂ ਨਾਮ ਦਾ ਸਿੱਖ, ਲਾਹੌਰ ਦਾ ਜਿਸਦੇ ਘਰ ਗੁਰੂ ਜੀ ਸ਼ਹੀਦੀ ਵੇਲੇ ਪਹੁੰਚੇ ਸਨ, ਚੰਦੂ ਨੇ ਇਥੋਂ ਲਿਜਾਕੇ ਕੈਦ ਕੀਤੇ। ਇਹ ਸਿਖ ਭੀ ਛੀਵੇਂ ਗੁਰੂ ਦੇ ਜੰਗ ਵਿਚ ਆਗੂ ਸੀ। ਸੱਦੂ, ਮੱਦੂ ਰਬਾਬੀ ਨੇ ਦਸਮ ਗੁਰੂ ਜੀ ਪਾਸੋਂ ਅੰਮ੍ਰਿਤ ਛਕਿਆ ਸੀ, ਰਾਗ ਵਿਦਯਾ ਦੇ ਮਾਸਟਰ ਸਨ। ਛੱਜੂ ਨਾਮ ਦਾ ਸਿੱਖ ਜੋ ਅੰਮ੍ਰਿਤਸਰ ਦੇ ਜੰਗ ਵਿਚ ਸ਼ਹੀਦ ਹੋਇਆ ਇਹ ਪੰਚਮ ਗੁਰੂ ਜੀ ਦਾ ਸਿਖ ਸੁਲਤਾਨ ਪੁਰ ਦੇ ਕੋਹਲੀਆਂ ਵਿਚੋਂ ਸੀ, ਸੂਰਜ ਪ੍ਰਕਾਸ਼ ਵਿਚ ਛੱਜੂ, ਗੱਜੂ, ਰੰਧਾਵਾ, ਸੁਜਾਨਾ ਚਾਰੇ ਭਾਈ ਛਿਮੀਦਾਹਾਂ ਵਿਚੋਂ ਲਿਖੇ ਹਨ। ਲਾਹੌਰੀ ਛੱਜੂ ਭਗਤ 'ਦਾਦੂ ਪੰਥੀ ਸੀ' ਇਸ ਦਾ ਦੇਹਾਂਤ ਸੰਮਤ ੧੬੯੬ ਵਿਚ ਹੋਇਆ, ਇਨ੍ਹਾਂ ਦਾ ਡੇਰਾ ਮਲਕਾ ਹਾਂਸ (ਮਿੰਟਗੁਮਰੀ) ਹੈ। ਗੜ੍ਹੀਆ ਜਾਂ ਗੱਡੀਆ ਕਸ਼ਮੀਰੀ ਪ੍ਰਚਾਰਕ ਸੀ ਇਸ ਨੇ ਸਾਂਈ ਸ਼ਾਹ ਦੌਲੇ ਮੁਸਲਮਾਨ ਨੂੰ ਸਿਖ ਸਜਾਇਆ ਇਹ ਨਵਮ ਗੁਰੂ ਜੀ ਪਾਸ ਭੀ ਰਿਹਾ। ਸ਼ਕਤੂ ਅਰ ਭਗਤੂ, ਸ਼ਕਤੂ, ਨੇ ਅਬਦੁਲ ਖਾਨ ਦੇ ਪੁੱਤਰ ਨੂੰ ਸਫਾਂ ਚੀਰਕੇ ਹਰਗੋਬਿੰਦਪੁਰੇ ਦੇ ਜੰਗ ਵਿਚ ਜਾ ਮਾਰਿਆ, ਹੀਰਾ ਅਰ ਧੀਰਾ, ਮਾਲਵਈ ਦੋਵੇਂ ਭਰਾ ਅਮ੍ਰਿਤਸਰ ਦੇ ਜੰਗ ਵਿਚ ਜਾ ਲੜੇ।

ਨਗਰ ਕੰਗ ਮਾਈ (ਹੁਸ਼ਿਆਰਪੁਰ) ਮੰਝ (ਤੀਰਥਾਂ) ਪੰਚਮ ਗੁਰੂ ਦਾ ਸਿਖ ੧੬੪੨ ਵਿਚ ਬਣਿਆਂ ਪੰਚਮ ਗੁਰੂ ਜੀ ੧੬੫੧ ਬਿ: ਵਿਚ ਇਸਦੇ ਘਰ ਗਏ। ਇਸ ਦੀ ਉਲਾਦ ਨੇ ਛੀਵੇਂ ਗੁਰੂ ਜੀ ਦੇ ਜੰਗਾਂ ਵਿਚ ਹਿੱਸਾ ਲਿਆ। ਭਾਈ ਬਹਿਲੋ ਦਾ ਵੰਸੀ ਗੁਰਦਾਸ ਮਸੰਦ ਸੀ, ਪਹਿਲਾਂ ਰਾਮਰਾਇ ਨਾਲ ਰਿਹਾ ਪਿਛੋਂ ਗੁਰਦਾਸ ਸਿੰਘ ਬਣਕੇ ਸ਼ਹੀਦ ਹੋਇਆ।

## ਗੁਰੂ ਗੱਦੀ ਤੇ ਸਚਖੰਡ ਨੂੰ ਚਾਲੇ

ਸੰਗਤਾਂ ਵਿਖੇ ਖਿਆਲ ਸੀ ਕਿ ਗੁਰੂ ਜੀ ਗੁਰੂ ਗੱਦੀ ਆਪਣੇ ਵਡੇ ਪੁੱਤਰ ਗੁਰਦਿਤਾ ਜੀ ਨੂੰ ਦੇਣਗੇ ਪਰ ਉਨ੍ਹਾਂ ਦੇ ਚਲਾਣੇ ਕਰਨ ਪਰ ਬਾਕੀ ਸਾਹਿਬਜ਼ਾਦੇ ਆਸਮੰਦ ਸਨ। ਬਾਬਾ ਸੂਰਜ ਮਲ ਵਡੇ ਕਰਣੀ ਵਾਲੇ ਸਨ, ਅਣੀ ਰਾਇ ਜੀ ਭੀ ਆਸ਼ਾ ਮੰਦ ਸਨ। (ਗੁਰੂ) ਤੇਗ ਬਹਾਦਰ ਜੀ ਸ਼ੁਰੂ ਤੋਂ ਸਾਧੂ ਬ੍ਰਿਤ ਭਜਨ ਵਿਚ ਮਸਤ ਰਹਿਣੇ ਵਾਲੇ ਤੇ ਨਿਰ ਇਛੱਤ ਸਨ ਗੁਰੂ ਜੀ ਨੇ ਤੇਗ ਬਹਾਦੁਰ ਜੀ ਦੀ ਮਾਤਾ ਨਾਨਕੀ ਦੀ ਬੇਨਤੀ ਪਰ ਆਖਿਆ, ਆਪ ਧੀਰਜ ਕਰੋ ਇਨ੍ਹਾਂ ਦੇ ਗੁਰੂ ਬਣਨੇ ਦਾ ਸਮਾਂ ਭੀ ਆਵੇਗਾ। ਪਰ ਗੁਰੂ ਜੀ ਦੀ ਪ੍ਰੀਖਿਆ ਵਿਚ ਬਾਬਾ ਗੁਰਦਿਤਾ ਜੀ ਦੇ ਪੁੱਤਰ ਹਰਿਰਾਇ ਜੀ

ਗੱਦੀ ਦੇ ਯੋਗ ਹੁੰਦੇ ਜਾ ਰਹੇ ਸਨ । ਇਨ੍ਹਾਂ ਦਿਨਾਂ ਵਿਚ ਤੀਜੇ ਗੁਰੂ ਜੀ ਦਾ ਸਾਹਿਬਜ਼ਾਦਾ ਬਾਬਾ ਮੋਹਨ ਗੋਇੰਦਵਾਲ ਚਲਾਣੇ ਕਰ ਗਿਆ। ਬਾਬਾ ਮੋਹਰੀ ਜੀ, ਬਾਬਾ ਅਨੰਦ ਜੀ ਕੀਰਤਪੁਰ ਪਹੁੰਚੇ, ਗੁਰੂ ਜੀ ਨੇ ਭਾਈ ਗੜ੍ਹੀਏ ਕਸ਼ਮੀਰ ਦੇ ਮਸੰਦ ਨੂੰ ਸ਼ਾਂਤੀ ਵਿਚ ਰਹਿਣ ਵਾਸਤੇ ਸਨੇਹਾ ਦੇ ਘੱਲਿਆ। ਪੂਰਬ ਵਲੋਂ ਬੁਢਣ ਸ਼ਾਹ ਦਾ ਚੇਲਾ ਤੇ ਸੁੰਦਰ ਸ਼ਾਹ ਦਾ ਚੇਲਾ ਵਾਰਿਸ਼ਾਹ ਆਇਆ ਕਿ ਪੂਰਬ ਵਿਖੇ ਪ੍ਰਚਾਰ ਦੀ ਵਧ ਲੋੜ ਹੈ ਗੁਰੂ ਜੀ ਨੇ ਉਨ੍ਹਾਂ ਦੇ ਨਾਲ ਭਾਈ ਬਿਧੀ ਚੰਦ ਨੂੰ ਪੂਰਬ ਦੇਸ਼ ਵਿਚ ਪ੍ਰਚਾਰ ਹਿਤ ਘਲਿਆ ਬੁਢਣ ਸ਼ਾਹ ਦਾ ਚੇਲਾ ਸੁੰਦਰ ਸ਼ਾਹ ਉਦਾਸੀ ਭੇਖ ਵਿਚ ਅਜੁਧਿਆ ਦੇ ਨੇੜੇ ਗੋਮਤੀ ਕਿਨਾਰੇ ਡੇਰਾ ਪਾਕੇ ਰਹਿੰਦਾ ਸੀ। ਬਿਧੀ ਚੰਦ ਇਸ ਲੰਮੇ ਸਫਰ ਵਿਚ ਜਾਣ ਵੇਲੇ ਆਪਣੇ ਪੁੱਤ੍ਰ ਲਾਲ ਚੰਦ ਨੂੰ ਗੁਰੂ ਜੀ ਦੀ ਸੌਂਪਨਾ ਵਿਖੇ ਕਰ ਗਿਆ। ਉਸਨੇ ਇਹ ਭੀ ਅਨਭਵ ਕਰ ਲਿਆ ਸੀ, ਕਿ ਮੇਰਾ ਚਲਾਣਾ ਹੁਣ ਉਧਰ ਹੀ ਹੋਣਾ ਹੈ। ਭਾਈ ਬਿਧੀ ਚੰਦ, ਸੁੰਦਰ ਸ਼ਾਹ ਪਾਸ ਪਹੁੰਚਿਆ ਤਾਂ ਉਹ ਪੰਦਰਾਂ ਕੁ ਦਿਨਾਂ ਬਾਦ ਚਲਾਣੇ ਕਰ ਗਿਆ, ਭਾਈ ਸਾਹਿਬ ਬਿਧੀ ਚੰਦ ਜੀ ਉਸ ਸਥਾਨ ਨੂੰ ਕੇਂਦਰ ਮਨਕੇ ਗੁਰਮਤ ਦਾ ਪ੍ਰਚਾਰ ਕਰਦੇ ਰਹੇ, ਅਖੀਰ ਆਪ ਭੀ ਉਥੇ ਹੀ ਭਾਦੋਂ ਸੰਮਤ ੧੬੯੭ ਬਿ: ਨੂੰ ਗੁਰਪੁਰੀ ਨੂੰ ਸਧਾਰ ਗਏ। ਦੇਵ ਨਗਰ ਵਿਚ ਭਾਈ ਸੁੰਦਰ ਸ਼ਾਹ ਤੇ ਭਾਈ ਬਿਧੀ ਚੰਦ ਜੀ ਦੀ ਸਮਾਧੀ ਇਕੋ ਥਾਂ ਬਣੀ ਹੈ. ਭਾਈ ਬਿਧੀ ਚੰਦ ਦੇ ਸਬੰਧੀਆਂ ਨੇ ਉਥੋਂ ਕੁਝ ਰਾਖ ਲਿਆ ਕੇ ਆਪਣੇ ਪਿੰਡ ਸੁਰ ਸਿੰਘ (ਲਾਹੌਰ) ਭੀ ਸਮਾਧੀ ਬਣਾਈ, ਜੋ ਕਿ ਹੁਣ ਤੀਕਰ ਮੌਜੂਦ ਹੈ। ਇਸ ਤਰਾਂ ਕੀਰਤ ਪੁਰ ਵਿਖੇ ਪੁਰਾਣੇ ਪੁਰਾਣੇ ਕਿਤਨੇ ਹੀ ਸਿੱਖ ਸਚਖੰਡ ਨੂੰ ਚਾਲੇ ਪੌਂਦੇ ਗਏ, ਇਥੇ ਹੀ ਭਾਈ ਬਾਬਲ ਰਬਾਬੀ ਨੇ ਸਰੀਰ ਛਡਿਆ, ਮਲਕ ਜਤੀ ਭੀ ਚੋਲਾ ਛੱਡ ਗਿਆ, ਬਾਬਾ ਬੁਢਾ ਜੀ ਕੁਝ ਸਮਾਂ ਪਹਿਲੇ ਚਲਾਣੇ ਕਰ ਗਏ ਸਨ।

ਗੁਰੂ ਜੀ ਦੇ ਕੀਰਤ ਪੁਰ ਹੁੰਦਿਆਂ ਹੀ ਭਾਈ ਗੁਰਦਾਸ ਜੀ ਗੋਇੰਦਵਾਲ ਵਿਖੇ ਚਲਾਣਾ ਕਰ ਗਏ। ਗੁਰੂ ਜੀ ਨੇ ਆਪ ਗੋਇੰਦਵਾਲ ਪਹੁੰਚ ਕੇ ਭਾਈ ਸਾਹਿਬ ਦਾ ਮ੍ਰਿਤਕ ਸੰਸਕਾਰ ਕੀਤਾ ਸੀ। ਬਾਬਕ ਢਾਡੀ ਦਾ ਪੁਤਰ ਰਤਰਾ ਅਤੇ ਮਲਕ ਦਾ ਪੁਤਰ ਦਿਆ ਰਾਮ ਗੁਰੂ ਜੀ ਦੀ ਪਾਲਨਾਂ ਦੇ ਸਪੁਰਦ ਹੋ ਗਏ। ਸਿਟਾ ਕੀ, ਕੀਰਤਪੁਰ ਸਚਮੁਚ ਸਚਖੰਡ ਦਾ ਵਾਸਾ ਹੋ ਗਿਆ। ਆਪਣੇ ਪਿਆਰਿਆਂ ਨੂੰ ਤੋਰ ਕੇ ਗੁਰੂ ਜੀ ਨੇ ਆਪ ਭੀ ਸਚਖੰਡ ਪਧਾਰਨੇ ਦਾ ਕਮਰ ਕਸਾ ਕਰ ਲਿਆ। ਆਪ ਸਮੂਹ ਸੰਗਤਾਂ ਨੂੰ ਦੂਰ ਨੇੜੇ ਤੋਂ ਇਕੱਤਰ ਕਰਕੇ ਆਪਣੇ ਪੋਤਰੇ ਹਰਿਰਾਇ ਜੀ ਨੂੰ ਤਖਤ ਪਰ ਬਿਠਾਕੇ ਆਮ ਐਲਾਨ ਕਰ ਦਿਤਾ ਕਿ ਸਾਡੀ ਥਾਵੇਂ ਇਹ ਗੁਰੂ ਹਨ। ਪੁਨ ਸਭ ਕੋ ਗੁਰ ਕਹੀ ਸੁਨਾਇ॥ ਮਮ ਸਮ ਅਬ ਜਾਨੋ ਹਰੀਰਾਇ॥ (ਗੁਰ ਪ੍ਰਤਾਪ ਸੂਰਜ ਰਾਸ ੮ ਅੰਕ ਪ੩) ਬਾਬਾ ਬੁਢਾ ਜੀ ਦੇ ਪੁਤਰ ਭਾਈ ਭਾਨੇ ਨੇ ਸ੍ਰੀ ਹਰਿਰਾਇ ਜੀ ਦੇ ਕਲਗੀ ਜਿਗਾ ਸਜਾਕੇ ਗਾਤਰੇ ਕ੍ਰਿਪਾਨ ਪਾਈ। ਗੁਰੂ ਜੀ ਨੇ ਫੁਰਮਾਇਆ ਦਸਮੇਂ ਜਾਮੇ ਤੀਕ ਇਹ ਕ੍ਰਿਪਾਨ ਮਿਆਨ ਵਿਚ ਰਹੇਗੀ ਅਤੇ ਘੋੜਾ ਚੜ੍ਹਾ ਫੌਜ ਜਿਉਂ ਦੀ ਤਿਉਂ ਕਾਇਮ ਰਹੇ। ਇਹ ਸਮਾਂ ੧੩ ਅਸੂ ਸੰਮਤ ੧੭੦੧ ਬਿ: ਦਾ ਸੀ। ਗੁਰੂ ਗੱਦੀ ਦੇਣ ਤੋਂ ਪਹਿਲਾਂ ਗੁਰੂ ਜੀ ਨੇ ਆਪਣੇ ਸਾਹਿਬਜ਼ਾਦੇ ਸੂਰਜ ਮਲ ਨੂੰ ਸਦ ਕੇ ਪੁਛਿਆ ਸੀ ਦਸੋ ਆਪ ਦੀ ਇਛਾ ਕੀ ਹੈ? ਇਸ ਦਾ ਉਤਰ ਸੂਰਜ ਪ੍ਰਕਾਸ਼ ਵਿਖੇ ਇਸ ਪ੍ਰਕਾਰ ਲਿਖਿਆ ਹੈ। 'ਜੇ ਪ੍ਰਸੰਨਤਾ ਆਪਨੀ ਠਾਨੋ॥ ਮੁਝ ਕੋ ਦੇਨੋ ਉਚਤ ਜਾਨੋ॥ ਤੋ ਸਿਖੀ ਆਪਨੀ ਮੁਝ ਦੀਜੇ॥ ਗੁਰ ਕਾ ਭਾਰ ਨਾ ਮੋਹਿ ਲਖੀਜੇ॥ ਸੋ ਬਾਬਾ ਸੂਰਜ ਮਲ ਜੀ ਨੇ ਸਿਖੀ ਮੰਗੀ ਤੇ ਆਖਿਆ, ਗੁਰਤਾ ਦਾ ਭਾਰ ਮੈਨੂੰ ਚੁਕਣਾ ਕਠਨ ਹੈ। ਗੁਰੂ ਜੀ ਨੇ ਫੁਰਮਾਇਆ ਤੁਸਾਨੂੰ ਬਹੁਤ ਕੁਝ ਪ੍ਰਾਪਤ

ਰਹੇਗਾ। ਸਿਖੀ ਕਮਾਉ ਤੇ ਗੁਰੂ ਹਰਿ ਰਾਇ ਜੀ ਦੇ ਪਾਸ ਰਹੋ। ਸਾਹਿਬਜ਼ਾਦਾ ਤੇਗ ਬਹਾਦਰ ਤੇ ਮਾਤਾ ਨਾਨਕੀ ਜੀ ਨੂੰ ਫੁਰਮਾਯਾ ਤੁਸੀਂ ਬਕਾਲੇ ਜਾ ਰਹੋ। ਉਥੇ ਜਾ ਕੇ ਸਿਖੀ ਕਮਾਓ । ਤੇਗ ਬਹਾਦਰ ਧਰਮ ਦੀ ਖਾਤਰ ਸੀਸ ਦੇਣ ਵਾਸਤੇ ਗੁਰੂ ਬਣ ਕੇ ਜ਼ਾਲਮਾਂ ਦਾ ਸਿਰ ਨੀਵਾਂ ਕਰੇਗਾ। ਸਾਡਾ ਇਹ ਤੇਗਾ ਗੁਰੂ ਗੱਦੀ ਮਿਲਣੇ ਪਰ ਇਨ੍ਹਾਂ ਨੂੰ ਸਿਰੋਪਾਉ ਦੇਣਾ। ਇਸਤਰਾਂ ਗੁਰੂ ਜੀ ਨੇ ਸਾਰੇ ਸਬੰਧੀਆਂ ਨੂੰ ਥਾਂ ਥਾਂ ਪ੍ਰਸੰਨ ਕਰ ਦਿਤਾ ਅਰ ਸਾਰੇ ਗੁਰੂ ਜੀ ਦਾ ਹੁਕਮ ਮੰਨ ਕੇ ਅਤੀ ਖੁਸ਼ੀ ਹੋਏ। ਹਰ ਇਕ ਨੇ ਗੁਰੂ ਹਰਿ ਰਾਇ ਜੀ ਨੂੰ ਗੁਰੂ ਮੰਨ ਕੇ ਨਿਮਸ਼ਕਾਰ ਕੀਤੀ।

## ਗੁਰੂ ਜੀ ਦਾ ਜੋਤੀ ਜੋਤਿ ਸਮਾਉਣਾ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪਣੇ ਪੋਤਰੇ ਹਰਿ ਰਾਇ ਜੀ ਨੂੰ ਗੁਰੂ-ਗੱਦੀ ਬਖਸ਼ਕੇ ਪਿਛੋਂ ਬਿਲਕੁਲ ਇਕਾਂਤ ਰਹਿਕੇ ਭਜਨ ਕੀਰਤਨ ਵਿਚ ਮਗਨ ਰਹਿੰਦੇ ਸਨ। ਚੇਤ ਸੁਦੀ ਪੰਜ (੭ ਚੇਤ ਸੰਗ੍ਰਾਂਦਿ) ਸੰਮਤ ੧੭੦੧ ਬਿਃ ਮੁਤਾਬਿਕ ਤਿੰਨ ਮਾਰਚ ਸੰਨ ੧੬੪੪ ਈਃ ਨੂੰ ਕੀਰਤਪੁਰ ਵਿਖੇ ਜੋਤੀ ਜੋਤਿ ਸਮਾਏ। ਆਪ ਜੀ ਦੀ ਦੇਹ ਦਾ ਸਸਕਾਰ ਸਥਾਨ 'ਪਤਾਲਪੁਰੀ' ਨਾਮ ਤੋਂ ਪ੍ਰਸਿੱਧ ਹੈ। ਚੂੰਕਿ ਸਿੱਖ ਗੁਰੂ ਸਾਹਿਬ ਜੀ ਦੀ ਇੱਜ਼ਤ ਤੇ ਪ੍ਰੇਮ ਆਪਣੇ ਦਿਲਾਂ ਵਿਚ ਪੂਰਾ ਪੂਰਾ ਰੱਖਦੇ ਸਨ ਤੇ ਔਖ ਵੇਲੇ ਉਨ੍ਹਾਂ ਦੇ ਝੰਡੇ ਹੇਠ ਕੱਠੇ ਹੋਕੇ ਸ਼ਹੀਦੀ ਲਈ ਤਿਆਰ ਰਹਿੰਦੇ ਸਨ। ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਨਾਲ ਸਭ ਦੇ ਦਿਲਾਂ ਪਰ ਇਕ ਬੜੀ ਭਾਰੀ ਸੱਟ ਵੱਜੀ। 'ਦੁਬਿਸਤਾਨਿ ਮਜ਼ਾਹਿਬ' ਦਾ ਕਰਤਾ ਅੱਖੀਂ ਵੇਖੇ ਸਮਾਚਾਰ ਲਿਖਦਾ ਹੈ-'ਗੁਰੂ ਜੀ ਦੀ ਚਿਤਾ ਦੀ ਅਗਨੀ ਪ੍ਰਜ੍ਵਲਤ ਹੋਈ ਤਾਂ ਰਾਜਾ ਰਾਮਪ੍ਰਤਾਪ ਸਿੰਘ ਜੈਸਲਮੇਰ ਵਾਲੇ ਨੇ ਭੱਜਕੇ ਪ੍ਰੇਮ ਵੱਸ ਹੋਕੇ ਗੁਰੂ ਜੀ ਦੇ ਚਰਨਾਂ ਪਰ ਸੀਸ ਜਾ ਟਿਕਾਇਆ। ਉਸ ਦੇ ਬੇਟੇ ਰਾਮ ਸਿੰਘ ਨੇ ਭੀ ਅੱਗ ਵਿਚ ਛਾਲ ਚੁਕ ਮਾਰੀ। ਹੋਰ ਭੀ ਕਈ ਸਿਦਕੀ ਤੇ ਪ੍ਰੇਮੀ ਸਿੱਖ ਬਿਹਬਲ ਹੋਏ ਹੋਏ ਇਸੇ ਤਰਾਂ ਕਰਨਾ ਚਾਹੁੰਦੇ ਸਨ ਕਿ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਸਭ ਨੂੰ ਰੋਕ ਦਿਤਾ ਤੇ ਧੀਰਜ ਅਤੇ ਦਿਲਾਸੇ ਨਾਲ ਸ਼ਾਂਤ ਕੀਤਾ ਅਰ ਅਕਾਲੀ ਭਾਣਾ ਮੰਨਣ ਦਾ ਉਪਦੇਸ਼ ਦਿਤਾ। ਗੁਰੂ ਜੀ ਸਚਖੰਡ ਨੂੰ ਪਧਾਰਨੇ ਵੇਲੇ ਕੋਠਾ ਪਤਾਲਪੁਰੀ ਵਿਖੇ ਜਾ ਬਿਰਾਜੇ ਸਨ। ਦੁਬਿਸਤਾਨ ਮਜ਼ਾਹਬ ਵਿਖੇ ਇਹ ਭੀ ਦਸਿਆ ਹੈ ਕਿ ਇਹ ਕੁਝ ਪਲੋ ਪਲੀ ਵਿਚ ਪਤੰਗਿਆਂ ਦੀ ਤਰਾਂ ਹੋਇਆ। ਜਹਾਂਗੀਰ ਦੇ ਸਤਾਏ ਅਰ ਦੁਖੀ ਕੀਤੇ ਕਈ ਰਾਜੇ ਗੁਰੂ ਜੀ ਦੀ ਸ਼ਰਣ ਵਿਚ ਸਨ। ਰਾਣਾ ਸ਼ਿਵ ਸਿੰਘ, ਸਾਂਗਾ ਰਾਣਾ, ਮੰਗਲ ਸ਼ਾਹ, (ਹੇਮੂ ਸ਼ਾਹ ਦਾ ਪੋਤਰਾ), ਯਾਰ ਖਾਂ, ਖਵਾਜਾ ਹਸਰਾ ਆਦਿ ਕਿਤਨੇ ਹੀ ਸਨ, ਕਈ ਰਾਜੇ ਤਾਂ ਗੁਰੂ ਜੀ ਦੇ ਵਿਛੋੜੇ ਨੂੰ ਨਾ ਸਹਾਰਦੇ ਹੋਏ ਆਪਣੇ ਆਪ ਨੂੰ ਕਟਾਰੀਆਂ ਮਾਰਕੇ ਮਰ ਗਏ। ਇਨ੍ਹਾਂ ਨੂੰ ਖਿਆਲ ਸੀ ਕਿ ਗੁਰੂ ਜੀ ਦੀ ਮਦੱਦ ਬਿਨਾ ਬਾਦਸ਼ਾਹ ਉਨ੍ਹਾਂ ਨਾਲ ਜ਼ਾਲਮਾਨਾ ਸਲੂਕ ਕਰੇਗਾ। ਐਸੀ ਹਲ ਜਲੀ ਮਚਣੇ ਪਰ ਗੁਰੂ ਹਰਿਰਾਇ ਜੀ ਨੇ ਸਭ ਦੇ ਸਾਹਮਣੇ ਖੜੋਕੇ ਆਪਣਾ ਰੂਪ ਗੁਰੂ ਹਰਿ ਗੋਬਿੰਦ ਜੀ ਵਿਖਾਇਆ ਅਤੇ ਆਖਿਆ, ਕੋਈ ਫਿਕਰ ਨਾ ਕਰੋ। ਸ਼ਰਨਾਰਥੀਆਂ ਦੀ ਰਿਛਾ ਜਿਉਂ ਦੀ ਤਿਉਂ ਹੋਊਗੀ, ਕਿਸੇ ਨੂੰ ਭੀ ਔਰੰਗਜ਼ੇਬ ਦੀ ਗ੍ਰਿਫਤ ਵਿਚ ਨਹੀਂ ਔਣ ਦਿਤਾ ਜਾਊਗਾ। ਜਿਸ ਪਰ ਰਾਣਾ ਰਾਮ ਪ੍ਰਤਾਪ ਸਿੰਘ, ਸਾਂਗਾ ਰਾਣਾ, ਬੀਬੀ ਕੌਲਾਂ, ਯਾਰ ਖਾਂ ਆਦਿਕਾਂ ਨੇ ਨਮਿਸਕਾਰ ਕਰਕੇ ਸ਼ਾਂਤੀ ਪਾਈ।

ਨੋਟ-ਮੋਹਸਨ ਫਾਨੀ ਕਰਤਾ ਦਬਿਸਤਾਨੇ ਮਜ਼ਾਹਿਬ ਨੇ ਲਿਖਿਆ ਹੈ। ਜ਼ਬਾਨ ਹਾਏ

ਆਤਸ਼ ਬਲੰਦ ਸ਼ੁਦ, ਰਾਜਾ ਰਾਮ ਨਾਮ ਰਾਜਪੂਤੇ ਕਿ ਮਲਾਜ਼ਮੇ ਊ ਬੂਦ, ਖੁਦ ਰਾ ਦਰ ਆਤਿਸ਼ ਅਫਗੰਦ। ਬਾਦ ਅਜ਼ਾਂ ਜ਼ਮੀਏ ਕਸੀ, ਆਹੰਗੇ ਜ਼ਸਤਨ ਕਰਦੰਦ ਗੁਰ ਹਰਿਰਾਇ ਮਾਨੇ ਸ਼ੁਦ। ਅਗਨੀ ਵਿਚ ਛਾਲਾਂ ਮਾਰਨੇ ਵਾਲੇ ਅਸਲੋਂ ਸ਼ਰਨਾਰਥੀ ਸਨ ਜੋ ਕਿ ਔਰੰਗਜ਼ੇਬ ਵਲੋਂ ਸਤਾਏ ਹੋਏ ਕੀਰਤਪੁਰ ਰਹਿੰਦੇ ਸਨ। ਆਮ ਤੌਰ ਪਰ ਛੀਵੇਂ ਗੁਰੂ ਜੀ ਦੇ ਜੋਤੀ ਜੋਤ ਸਮੌਣ ਦੀ ਤਰੀਕ ਚੇਤਰ ਸੁਦੀ ੫ (ਸੰਗ੍ਰਾਂਦੀ ੭ ਚੇਤਰ) ਸੰਮਤ ੧੭੦੧ ਬਿ: ਮੁਤਾਬਿਕ ੩ ਮਾਰਚ ਸੰਨ ੧੬੪੪ ਈ: ਲਿਖਿਆ ਹੈ। ਮੋਹਸਨ ਫਾਨੀ ੩ ਮਹੱਰਮ ੧੦੫੫ ਹਿਜਰੀ ਲਿਖਦਾ ਹੈ। ੧੯ ਫਰਵਰੀ ਸੰਨ ੧੬੪੫ ਈ: ਬਣਦਾ ਹੈ। ਮੋਹਸਨ ਫਾਨੀ ਲਿਖਦਾ ਹੈ ਕਿ ਉਸਨੇ ਸੰਨ ੧੬੪੩ ਈ: ਵਿਖੇ ਗੁਰੂ ਜੀ ਦੇ ਦਰਸ਼ਨ ਕੀਤੇ ਸਨ।

ਨੋਟ—ਸਿਖ ਧਰਮ ਦੇ ਨਿਸਚੇ ਮੁਜਬ ਕਿਸੇ ਦੀ ਸਮਾਧ (ਮੜ੍ਹੀ ਮਠ ਆਦਿ) ਬਨੌਣੀ ਮਨਮਤ ਹੈ। ਗੋਰ ਮੜ੍ਹੀ ਮਠ ਭੂਲ ਨਾ ਮਾਨੈ, ਗੁਰੂ ਜੀ ਦਾ ਹੁਕਮ ਹੈ। ਪਿਛੋਂ ਆ ਕੇ ਰਾਜਾ ਰੂਪ ਚੰਦ ਰੋਪੜੀਏ ਨੇ ਸਤਲੁਜ ਦੇ ਕਿਨਾਰੇ ਹਿੰਦੂ ਖਿਆਲਾਂ ਮੁਜਬ ਸਮਾਧਾਂ ਬਣਵਾਈਆਂ ਸਨ।

## ਗੁਰੂ ਜੀ ਦਾ ਸੁਭਾਉ ਆਦਿ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਇਕ ਅਤਯੰਤ ਸੁੰਦਰ ਸਰੂਪ, ਕੱਦਾਵਰ, ਚੋੜੀ ਛਾਤੀ, ਲੰਬੀਆਂ ਬਾਹਵਾਂ ਤੇ ਹਿਰਨ ਜਿਹੇ ਨੇਤਰਾਂ ਵਾਲੇ ਸਨ। ਆਪ ਸਦਾ ਹਸਮੁਖ ਤੇ ਮਿਠ-ਬੋਲੇ ਰਹਿੰਦੇ ਸਨ। ਬੜੇ ਸੂਰਮੇ, ਬਲਵਾਨ ਤੇ ਪੂਰੇ ਪੂਰੇ ਜੁਆਨ ਸਨ। ਆਪ ਸਮਦ੍ਰਿਸ਼ਟ ਐਸੇ ਸਨ ਕਿ ਮਿਤ੍ਰ ਸ਼ਤ੍ਰ ਨੂੰ ਸਮਾਨ ਸਮਝਦੇ ਸਨ। ਜੋ ਵੀ ਇਕ ਵੇਰ ਆਪਦੀ ਸ਼ਰਨ ਆ ਗਿਆ ਉਸ ਨੂੰ ਸਦਾ ਆਪਣਾ ਹੀ ਸਮਝਿਆ ਤੇ ਕਦੇ ਵੀ ਉਸਦਾ ਤਿਆਗ ਨਹੀਂ ਕੀਤਾ। ਇਸੇ ਕਰਕੇ ਸਿਖ ਤੇ ਅੰਨਜਮਤਾਂ ਵਾਲੇ ਆਪ ਪਰ ਸਦਾ ਕੁਰਬਾਨ ਹੋਣ ਲਈ ਤਿਆਰ ਰਹਿੰਦੇ ਸਨ। ਜਿਵੇਂ ਆਪ ਬਹਾਦਰ ਯੋਧੇ, ਪ੍ਰਾਕਰਮੀ ਤੇ ਸੂਰਬੀਰ ਸਨ, ਉਵੇਂ ਹੀ ਅਕਾਲ ਸੇਵੀ ਤੇ ਪੂਰਨ ਬ੍ਰਹਮ ਗਿਆਨੀ ਸਨ। ਆਪ ਨੇ ਰਾਜ ਜੋਗ ਮਾਰਗ ਅਮਲੀ ਸ਼ਕਲ ਵਿਚ ਦਰਸਾਇਆ। ਆਪ ਸਰਬੱਤ ਦਾ ਭਲਾ ਚਾਹੁਣ ਵਾਲੇ ਸਨ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜਿਤਨੇ ਨਗਰ ਵਸਾਏ ਉਥੇ ਮੁਸਲਮਾਨਾਂ ਨੂੰ ਥਾਵਾਂ ਆਪ ਬਣਾ ਕੇ ਦਿਤੀਆਂ, ਉਨ੍ਹਾਂ ਲਈ ਮਸੀਤਾਂ ਦਾ ਭੀ ਪ੍ਰਬੰਧ ਕੀਤਾ। ਗੁਰੂ ਜੀ ਵਿਖੇ ਮਜ਼ਹਬੀ ਤਅੱਸਬ ਦੀ ਰੰਚਕ ਭੀ ਅੰਸ ਨਹੀਂ ਸੀ। ਆਪ ਨੇ ਪਠਾਣਾਂ ਨੂੰ ਫੌਜ ਵਿਚ ਨੌਕਰ ਰਖਿਆ। ਮਜ਼ਲੂਮ ਮੁਸਲਮਾਨਾਂ, ਹਿੰਦੂਆਂ ਨੂੰ ਰਾਜ, ਜਾਗੀਰਾਂ, ਔਹਦੇ ਬਖਸ਼ੇ। ਸ਼ਰਣ ਆਇਆਂ ਦੀ ਪੂਰਨ ਮਦਦ ਕੀਤੀ। ਗਵਾਲੀਅਰ ਦੇ ਕਿਲੇ ਵਿਚ ਕੈਦ ਹੋਏ ਬਵੰਜਾ ਰਾਜਿਆਂ, ਜਾਗੀਰਦਾਰਾਂ ਵਿਚ ਹਿੰਦੂ, ਰਾਜਪੂਤ, ਮੁਸਲਮਾਨ ਸੂਬੇਦਾਰ ਰਲੇ ਮਿਲੇ ਸਨ, ਜੋ ਸਾਰੇ ਗੁਰੂ ਜੀ ਦੇ ਰਿਣੀ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਕੁਲ ਉਮਰ ਅਠਤਾਲੀ ਸਾਲ, ਅਠ ਮਹੀਨੇ, ਪੰਦਰਾਂ ਦਿਨ ਦੀ ਸੀ। ਆਪ ਨੇ ਸੈਂਤੀਸ ਸਾਲ, ਦਸ ਮਹੀਨੇ, ਸਤ ਦਿਨ ਗੁਰਿਆਈ ਕੀਤੀ। ਜਿਸ ਦਿਨ ਆਪ ਗੱਦੀ ਪਰ ਬੈਠੇ ਪੌਣੇ ਗਿਆਰਾਂ ਸਾਲਾਂ ਦੇ ਸਨ, ਉਸ ਉਮਰ ਵਿਚ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪਹਿਰਨਾ ਅਰ ਸਿਖਾਂ ਵਿਚ ਜੰਗੀ ਸਪਿਰਟ ਭਰਨੀ, ਇਹ ਕੌਤਕ ਅਰ ਤਾਕਤ ਰੱਬੀ ਸੀ। ਭਾਵ ਆਪ ਧੁਰ ਦਰਗਾਹੋਂ ਇਹ ਦਾਤ ਪ੍ਰਾਪਤ ਕਰਕੇ ਇਸ ਲੋਕ ਵਿਚ ਆਏ ਸਨ। ਜੋ ਭੀ ਵਡੇ ਤੋਂ ਵਡਾ

ਬਹਾਦਰ, ਰਾਜਾ, ਧਨੀ, ਪੰਡਿਤ, ਜ਼ਾਲਮ, ਡਾਕੂ, ਸਾਧੂ ਆਪ ਦੇ ਸਾਹਮਣੇ ਔਂਦਾ ਦਰਸ਼ਨ ਕਰਨ ਸਾਰ ਚਰਨਾਂ ਪਰ ਢੇਹ ਪੈਂਦਾ। ਆਪ ਦੇ ਦੀਦਾਰੇ ਵਿਚ ਐਸੀ ਖਿਚ ਸੀ ਕਿ ਦੁਨੀਆਂ ਦੇ ਲੋਕ ਤਰਸਦੇ ਰਹਿੰਦੇ ਕਿ ਗੁਰੂ ਜੀ ਸਾਨੂੰ ਭੀ ਕੋਈ ਹੁਕਮ ਕਰਨ ਤਾਂ ਕਿ ਉਸ ਪਰ ਅਮਲ ਕਰਕੇ ਨਿਹਾਲ ਹੋਈਏ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸਰੀਰ ਕਰਕੇ ਇਤਨੇ ਬਲਵਾਨ ਸਨ ਕਿ ਆਪ ਨੇ ਕਰਤਾਰਪੁਰ ਵਿਖੇ ਘੋੜੇ ਤੋਂ ਉਤਰਕੇ ਪੈਦਲ ਜੰਗ ਕੀਤਾ ਅਰ ਸ਼ਸਤ੍ਰ ਛਡਕੇ ਸ਼ਸਤ੍ਰਧਾਰੀਆਂ ਨੂੰ ਬਿਨਾਂ ਹਥਿਆਰਾਂ ਦੇ ਪਕੜਕੇ ਪਛਾੜ ਮਾਰਦੇ ਸਨ। ਕਿਤਨੇ ਮੰਨੇ ਗਏ ਬਲਵਾਨ ਪਠਾਨ ਆਪ ਦੇ ਸਾਹਮਣੇ ਔਣ ਸਾਰ ਬਾਜ ਅਗੇ ਚਿੜੀਆਂ ਦੀ ਮਾਨਿੰਦ ਸਹਿਮਕੇ ਚਰਨੀ ਆ ਡਿਗਦੇ। ਭਾਈ ਗੁਰਦਾਸ ਜੀ ਨੇ ਲਿਖਿਆ ਹੈ:– 'ਦਲ ਭੰਜਨ ਗੁਰ ਸੂਰਮਾ, ਵਡ ਜੋਧਾ ਬਹੁ ਪਰ ਉਪਕਾਰੀ।'

ਨੋਟ–ਗੁਰੂ ਜੀ ਨੇ ਗੁਰਬਾਣੀ ਦਾ ਬਹੁਤ ਪ੍ਰਚਾਰ ਕੀਤਾ। ਆਮ ਖਿਆਲ ਹਨ ਕਿ ਆਪ ਨੇ ਹੋਰ ਨਵੀਂ ਬਾਣੀ ਨਹੀਂ ਉਚਾਰੀ, ਪਰ ਬਸੰਤ ਦੀ ਵਾਰ, ਜੋ ਮੁਕੰਮਲ ਬੀੜ ਤੋਂ ਬਾਹਰ ਹਸਤ ਲਿਖਤ ਵੇਖੀਦੀ ਹੈ, ਉਸ ਵਿਚ ਮਃ ੬ ਹੇਠਾਂ ਤਿਨ ਚਾਰ ਸ਼ਲੋਕ ਹਨ। ਇਕ ਸੁਖਮਨਾ ਭੀ ਹੈ। ਗੁਰ ਬਿਲਾਸ ਵਿਖੇ ਲਿਖਿਆ ਹੈ, ਵਾਰਾਂ ਪਰ ਧੁਨਾ, ਗੁਰੂ ਜੀ ਦੇ ਹੁਕਮ ਨਾਲ ਲਿਖੀਆਂ ਸਨ, ਪਰ ਇਹ ਬਾਤ ਠੀਕ ਸਿੱਧ ਨਹੀਂ ਹੁੰਦੀ, ਧੁਨਾ ਪਿਛੋਂ ਚੜ੍ਹੀਆਂ ਹਨ। ਮਾਰੂ ਰਾਗੁ ਵਿਖੇ 'ਗਗਨ ਦਮਾਮਾ ਬਾਜਿਓ, ਸ਼ਬਦ ਭਗਤ ਕਬੀਰ ਰਚਨਾ ਵਿਖੇ ਵੇਖੀਦਾ ਹੈ, ਇਸ ਵਿਚ ਕਬੀਰ ਦਾ ਨਾਮ ਨਹੀਂ ਹੈ, ਅਰ ਨਾ ਹੀ ਇਹ ਸ਼ਬਦ ਕਬੀਰ ਪੰਥੀਆਂ ਪਾਸ ਹੈ, ਕਈਆਂ ਦਾ ਖਿਆਲ ਹੈ ਕਿ ਇਹ ਸ਼ਬਦ ਛੀਵੇਂ ਗੁਰੂ ਜੀ ਨੇ ਜੰਗ ਸਮੇਂ ਉਚਾਰਿਆ ਸੀ।

## ਛੀਵੇਂ ਗੁਰੂ ਸਾਹਿਬ ਇਤਿਹਾਸਕਾਰਾਂ ਦੀ ਨਜ਼ਰਾਂ ਵਿਖੇ

ਇਤਿਹਾਸਕਾਰਾਂ ਦੀ ਆਪੋ ਆਪਣੀ ਖੋਜ ਤੇ ਰਾਇ ਹੁੰਦੀ ਹੈ, ਇਹ ਜ਼ਰੂਰੀ ਨਹੀਂ ਹੁੰਦਾ ਗੁਰਮਤ ਯਾਂ ਸਿੱਖ ਇਤਿਹਾਸ ਉਹਨਾਂ ਨਾਲ ਪੂਰਨ ਸਹਿਮਤ ਹੋਵੇ। ਹਰ ਇਕ ਦੀ ਰਾਇ ਨੂੰ ਸਮਝਣਾਂ ਤੇ ਉਸ ਪਾਸੋਂ ਲਾਭ ਲੈਣਾ ਜ਼ਰੂਰੀ ਹੁੰਦਾ ਹੈ। ਜਦੋਂ ਤੀਕ ਅਸੀਂ ਦੂਸਰਿਆਂ ਦੇ ਖਿਆਲ ਨਹੀਂ ਲੈਂਦੇ ਆਪਣੇ ਘਾਟੇ ਵਾਧੇ ਨਹੀਂ ਸਮਝ ਸਕਦੇ ਅਤੇ ਸਿੱਖ ਇਤਿਹਾਸ ਮੁਕੰਮਲ ਨਹੀਂ ਆਖਿਆ ਜਾ ਸਕਦਾ।

ਗੁਰੂ ਹਰਿ ਗੋਬਿੰਦ ਜੀ ਦੀ ਵਰਤੋਂ ਬਾਰੇ ਦਬਿਸਤਾਨੇ ਮਜ਼ਾਹਿਬ ਦੇ ਕਰਤਾ ਮੋਹਸਨ ਫਾਨੀ ਦਾ ੨੭੭, ੨੭੯, ੨੮੦ ਤੇ ਕਨਿੰਘਮ ਨੇ (੧੨੩ ਪੰਨਾ) ਲਿਖਿਆ ਹੈ, ਕਿ ਗੁਰੂ ਜੀ ਨੇ ਦਸਿਆ ਕਿ ਈਸ਼ਵਰ ਇਕ ਹੈ ਤੇ ਦੁਨੀਆਂ ਸਭ ਉਸਦਾ ਪਸਾਰਾ ਹੈ, ਤੇ ਇਹ ਨਿਰੀ ਛਾਯਾ ਹੈ। ਅਸਲੀਅਤ ਨਹੀਂ। ਇਹ ਸੰਸਾਰ ਇਕ ਈਸ਼ਵਰ ਦਾ ਪਸਾਰਿਆ ਪਸਾਰਾ ਹੈ। ਇਕ ਵੇਰੀ ਇਕ ਬ੍ਰਾਹਮਣ ਨੇ ਗੁਰੂ ਜੀ ਨੂੰ ਟਕੋਰ ਲਾਈ ਕਿ ਜੇ ਰੱਬ ਤੇ ਸੰਸਾਰ ਇਕੋ ਚੀਜ਼ ਹੈ ਤਦ ਗੁਰੂ ਤੇ ਖੋਤੇ ਵਿਚ ਕੀ ਫਰਕ ਰਿਹਾ? ਇਹ ਬਾਤ ਸੁਣਕੇ ਗੁਰੂ ਜੀ ਮੁਸਕਰਾ ਪਏ। ਇਸ ਤਰਾਂ ਆਪ ਨੇ ਪ੍ਰਸ਼ਨ ਦੇ ਉੱਤ੍ਰ ਵਿਚ ਕਿਹਾ 'ਪ੍ਰਮਾਤਮਾਂ ਨੇ ਭੈਣ ਭਰਾ ਦੇ ਵਿਆਹ ਦੀ ਮਨਾਹੀ ਕੀਤੀ ਹੈ? ਆਪ ਨੇ ਇਸ ਪਰ ਫੁਰਮਾਯਾ, ਜੇ ਪ੍ਰਮਾਤਮਾਂ ਨੇ ਇਸ ਦੀ ਮਨਾਹੀ ਕੀਤੀ ਹੁੰਦੀ, ਤਦ ਇਹ ਕਦੇ ਹੋ ਹੀ ਨਹੀਂ ਸਕਦਾ। (ਦੁਬਿਸਤਾਨੇ ਮਜ਼ਾਹਿਬ ੨–੨੮੦) ਗੁਰੂ ਜੀ ਨੂੰ ਮੂਰਤੀ ਪੂਜਾ ਤੋਂ ਘਿਰਣਾ ਸੀ। (ਕਨਿੰਘਮ ੧੨੩)।

ਗੁਰੂ ਜੀ ਨੇ ਆਪਣੇ ਸਿਖਾਂ ਵਿਚ ਜੇਹੜੀ ਜੰਗਜੂ ਸਪਿਰਟ ਭਰੀ ਉਹ ਐਸੀ ਸੀ ਜਿਸ ਨੇ ਉਹਨਾਂ ਨੂੰ ਹਿੰਦੂ ਜ਼ਾਤੀ ਨਾਲੋਂ ਬਹੁਤ ਹਦ ਤੀਕ ਨਖੇੜ ਦਿਤਾ। ਸ੍ਰੀ ਗੁਰੂ ਜੀ ਦੇ ਪਿਛੋਂ ਸਿਖਾਂ ਦੇ ਪੰਡਤਾਂ ਅਤੇ ਸੰਨਿਆਸੀਆਂ ਦੇ ਢਹੇ ਚੜ੍ਹ ਜਾਣ ਦਾ ਉਕਾ ਹੀ ਕੋਈ ਖਤਰਾ ਨਹੀਂ ਰਹਿ ਗਿਆ (ਪੰਨਾ ੧੧੬ ਕਨਿੰਘਮ)।

ਸੂਰਬੀਰ ਹਰਿਗੋਬਿੰਦ ਨੇ ਸ਼ਿਕਾਰ ਕਰਨਾ ਤੇ ਮਾਸ ਦੀ ਵਰਤੋਂ ਕਰਨੀ ਆਰੰਭ ਦਿਤੀ। ਆਖਰ ਦੇਖਾ ਦੇਖੀ ਸਿਖਾਂ ਵਿਚ ਭੀ ਮਾਸ ਖਾਣ ਦੀ ਪ੍ਰਥਾ ਚਾਲੂ ਹੋ ਗਈ। ਜੰਗ ਦੇ ਖਤਰਿਆਂ ਅਤੇ ਦੌੜ ਭਜ ਨੂੰ ਵੇਖ ਕੇ ਜੰਗਜੂ ਸਪਿਰਟ ਦੇ ਮਾਲਕ ਸਤਿਗੁਰੂ ਜੀ ਬਹੁਤ ਖੁਸ਼ ਹੁੰਦੇ। ਆਪ ਜੰਗੀ ਕੈਂਪ ਲਾ ਲਾ ਕੇ ਬਹੁਤ ਪ੍ਰਸੰਨ ਹੁੰਦੇ। (ਦਬਿਸਤਾਨੇ ਮਜ਼ਾਹਿਬ ਭਾਗ ੨ ਪੰਨਾ ੨੪੯ ਅਤੇ ਮੈਲਕਮ ਸਕੇਚ ਪੰਨਾ ੩੯)

ਸ੍ਰੀ ਗੁਰੂ ਹਰਿਗੋਬਿੰਦ ਜੀ ਸ਼ਹਿਨਸ਼ਾਹ ਜਹਾਂਗੀਰ ਦੇ ਹਮਾਇਤੀ ਬਣ ਗਏ ਸਨ। ਆਪ ਆਪਣੇ ਜੀਵਨ ਦੇ ਅੰਤ ਤੀਕ ਫੌਜੀ ਜੋਧੇ ਅਤੇ ਜੰਗਜੂ ਜਰਨੈਲ ਰਹੇ। ਆਪ ਸ਼ਾਹੀ ਕੈਂਪ ਦੇ ਨਾਲ ਹੀ ਕਸ਼ਮੀਰ ਵੀ ਗਏ। (ਕਨਿੰਘਮ ਪੰਨਾ ੧੧੭)।

ਮੁਗਲਾਂ ਦੇ ਮਜ਼੍ਹਬੀ ਪੀਰਾਂ ਨਾਲ ਭੀ ਆਪ ਦੀ ਚਰਚਾ ਹੋਈ (ਮੁਗਲਾਂ ਦੇ ਪੀਰ ਹਾਰ ਗਏ ਸਨ) ਗੁਰੂ ਹੋਣ ਦੇ ਨਾਮ ਪਰ ਆਪ ਬੜੇ ਹੀ ਨਿਡਰ ਤੇ ਆਜ਼ਾਦ ਖਿਆਲ ਸਨ, ਇਸ ਲਈ ਸਰਕਾਰੀ ਕਾਨੂੰਨ ਤੇ ਪਾਬੰਦੀਆਂ ਦੀ ਘੱਟ ਵੱਧ ਹੀ ਪ੍ਰਵਾਹ ਕਰਦੇ ਸਨ। ਜਿਸ ਕਰਕੇ ਬਾਦਸ਼ਾਹ (ਜਹਾਂਗੀਰ) ਆਪ ਨਾਲ ਨਾਰਾਜ਼ ਹੋ ਗਿਆ। (ਕਨਿੰਘਮ ੧੧੭)

ਗੁਰੂ ਜੀ ਨੇ ਇਕ ਅਸਤਬਲ ਤਿਆਰ ਕਰਵਾਇਆ, ਜਿਸ ਵਿਚ ਅਠ ਸੌ ਘੋੜੇ ਰਖੇ ਗਏ, ਤਿਨ ਸੌ ਸਵਾਰਾਂ ਦੀ ਫੌਜ (ਘੋੜ ਚੜ੍ਹਾ ਰਸਾਲਾ) ਸਦਾ ਗੁਰੂ ਜੀ ਦੀ ਕਮਾਨ ਵਿਚ ਰਹਿੰਦਾ ਸੀ। ਗੁਰੂ ਜੀ ਦੇ ਬਾਡੀਗਾਰਡ (ਅਰਦਲੀ) ਸੱਠ ਬੰਦੂਕਚੀ ਸਨ, ਜੋ ਆਪ ਦੀ ਜ਼ਾਤ ਦੀ ਰਖਿਆ ਕਰਦੇ ਸਨ, ਤਾਂ ਜੋ ਕੋਈ ਆਪ ਦੀ ਜ਼ਾਤ ਨੂੰ ਹਾਨੀ ਨਾ ਪਹੁੰਚਾ ਸਕੇ। (ਦਬਿਸਤਾਨੇ ਮਜ਼ਾਹਿਬ ੨-੨੭੭)

ਉਹਨਾਂ ਨੂੰ (ਗੈਰ ਮਤ ਦੇ ਫੌਜੀ ਤੇ ਮਦਦੀ) ਇਸ ਗਲ ਦਾ ਪੁਖਤਾ ਯਕੀਨ ਸੀ ਕਿ ਗੁਰੂ ਜੀ ਵਫਾਦਾਰ ਸਿਖ ਨਿਰਸੰਦੇਹ ਸਵਰਗ ਦੇ ਹਕਦਾਰ ਹਨ। (ਦਬਿਸਤਾਨੇ ਮਜ਼ਾਹਿਬ ੨ ॥ ੨੯੪, ੪੯੬)।

ਨੋਟ—ਇਹ ਜਾਣਨਾ ਜ਼ਰੂਰੀ ਹੈ ਕਿ ਗੁਰੂ ਜੀ ਦੀ ਫੌਜ ਨਿਰੀ ਪੁਰੀ ਤਨਖਾਹਾਂ ਖਾ ਕੇ ਜਾਂ ਲਾਲਚ ਵਾਸਤੇ ਲੜਨੇ ਵਾਲੀ ਨਹੀਂ ਸੀ ਬਲਕਿ ਉਨ੍ਹਾਂ ਵਿਚ ਸਿਖੀ ਸਪਿਰਟ ਤੇ ਕੌਮੀ ਸੇਵਾ ਦਾ ਉਤਸ਼ਾਹ ਸੀ। ਜਾਨਾਂ ਤੀਕ ਕੁਰਬਾਨ ਕਰਨ ਦਾ ਸਦਾ ਉਤਸ਼ਾਹ ਸੀ। ਤਦੇ ਸਿਖ ਸਿਪਾਹ ਨੇ ਕਦੀ ਭੀ ਕਿਸੇ ਸਮੇਂ ਜਾਂ ਜੰਗ ਵੇਲੇ ਕਿਸੇ ਨੂੰ ਨਹੀਂ ਲੁਟਿਆ। ਉਹ ਆਪਣਾ ਧਨ ਮਾਲ (ਤਨ, ਮਨ, ਧਨ) ਗੁਰੂ ਜੀ ਦਾ ਸਮਝਦੇ ਸਨ।

ਮੈਲਕਮ ਸਕੈਚ ਦੀ ਲਿਖਤ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸੁਭਾਉ ਅਤੇ ਆਲੇ ਦੁਆਲੇ ਦੇ ਹਾਲਤਾਂ ਨੇ ਇਕ ਨਵੀਂ ਚੀਜ਼ (ਬੀਰ ਰਸ) ਪੈਦਾ ਕਰਨ ਲਈ ਅਵਸਰ ਪੈਦਾ ਕਰ

ਦਿਤਾ, ਪਿਤਾ ਦੀ ਸ਼ਹੀਦੀ ਨੇ ਆਪਦੇ ਅੰਦਰ ਜੋਸ਼ ਪੈਦਾ ਕਰ ਦਿਤਾ। ਸ਼ਾਇਦ ਹਿੰਦੂਆਂ ਦੇ ਇਸ ਵਿਚਾਰ ਨੇ ਭੀ ਕਿ ਸ੍ਵੈ ਰਖਿਆ ਵੇਲੇ ਹਥਿਆਰ ਚੁਕ ਲੈਣੇ ਚਾਹੀਦੇ ਹਨ ਆਪ ਨੂੰ ਪ੍ਰਭਾਵਤ ਕੀਤਾ, ਜਿਹਾ ਕਿ ਮਨੂੰ ਧਰਮ ਸ਼ਾਸਤ੍ਰ ਵਿਚ ਆਗਿਆ ਹੈ। (ਮੈਲਕਮ ਸਕੇਚ ਸਫ਼ਾ ੪੪ ਅਤੇ ੧੯੯)। ਮਨੂੰ ਨੇ ਭੀ ਸ੍ਵੈ ਰਖਿਆ ਵਾਸਤੇ ਸ਼ਸਤ੍ਰ ਉਠੌਣਾ ਧਰਮ ਮੰਨਿਆ ਹੈ ਪਰ ਹਿੰਦੂਆਂ ਨੇ ਕਦੀ ਇਸ ਪਰ ਅਮਲ ਨਹੀਂ ਕੀਤਾ।

## ਦਾਰਾਸ਼ਿਕੋਹ ਦਾ ਗੁਰੂ ਜੀ ਪਾਸ ਆਉਣਾ

ਰਾਮਜਸ ਆਪਣੇ ਇਤਿਹਾਸ ਵਿਚ ਲਿਖਦਾ ਹੈ ਕਿ ਪੀਰ ਪਹਿਰ ਕੋਵਾਲੀ, ਪੀਰ ਫਜ਼ਲ ਈਰਾਨੀ, ਪੀਰ ਹਸਨ ਅਲੀ ਆਰਬੀ, ਜਿਸ ਨੂੰ ਮਾਅਰਫਤ (ਗਿਆਨ) ਵਿਖੇ 'ਅਸਮਾਨ ਦੇ ਤਾਰੇ' ਦਾ ਖਿਤਾਬ ਮਿਲਿਆ ਹੋਇਆ ਸੀ, ਹਿੰਦੁਸਤਾਨ ਦੀ ਸੈਰ ਕਰਦੇ ਕਰਦੇ ਗੁਰੂ ਜੀ ਪਾਸ ਕੀਰਤਪੁਰ ਆ ਪਹੁੰਚੇ ਤੇ ਕਈ ਦਿਨ ਤਕ ਉਥੇ ਹੀ ਠਹਿਰੇ। ਪ੍ਰਸਪਰ ਗਿਆਨ ਚਰਚਾ ਹੁੰਦੀ ਰਹੀ। ਜਦ ਉਹ ਗੁਰੂ ਜੀ ਪਾਸੋਂ ਵਿਦਾ ਹੋ ਕੇ ਦਿਲੀ ਪਹੁੰਚੇ, ਤਾਂ ਉਨ੍ਹਾਂ ਨੇ ਦਾਰਾਸ਼ਿਕੋਹ ਪਾਸ ਜੋ ਇਕ ਫਕੀਰ ਦੋਸਤ ਸੀ, ਗੁਰੂ ਜੀ ਦੀ ਬਹੁਤ ਪ੍ਰਸੰਸਾ ਕੀਤੀ। ਨਾਲ ਹੀ ਇਹ ਭੀ ਕਿਹਾ ਕਿ ਆਪ ਦੇ ਦੇਸ਼ ਹਿੰਦੁਸਤਾਨ ਵਿਖੇ ਅਮੀਰੀ ਦੇ ਲਿਬਾਸ ਵਿਚ ਇਕ ਕਾਮਿਲ ਤੇ ਵਲੀ ਫਕੀਰ ਗੁਰੂ ਹਰਿਗੋਬਿੰਦ ਜੀ ਨੂੰ ਹੀ ਦੇਖਿਆ ਹੈ। ਇਹ ਸੁਣ ਕੇ ਦਾਰਾਸ਼ਿਕੋਹ ਸੰਮਤ ੧੭੦੦ ਬਿਃ ਵਿਖੇ ਕਸ਼ਮੀਰ ਤੋਂ ਮੁੜਦਾ ਹੋਇਆ ਗੁਰੂ ਜੀ ਦੇ ਦਰਸ਼ਨ ਕਰਨ ਲਈ ਆਇਆ ਤੇ ਕੀਰਤਪੁਰ ਪਹੁੰਚਿਆ। ਬਹੁਤ ਸਾਰੀ ਭੇਟਾ ਚੜ੍ਹਾਈ ਤੇ ਬਚਨ ਬਿਲਾਸ ਕਰਕੇ ਅਤੇ ਉਨ੍ਹਾਂ ਦੇ ਸੱਚੇ ਸੁਚੇ ਉਪਦੇਸ਼ ਸੁਣਕੇ ਅਤਯੰਤ ਪ੍ਰਸੰਨ ਹੋਇਆ। ਉਸਨੇ ਆਪਣੇ ਕਰਵਾਏ ਹੋਏ ਉਪਨਿਸ਼ਦਾਂ ਦੇ ਟੀਕੇ, ਜੋ ਉਸਨੇ ਸੰਸਕ੍ਰਿਤ ਤੋਂ ਫਾਰਸੀ ਵਿਚ ਕਰਵਾਏ ਸਨ, ਗੁਰੂ ਜੀ ਨੂੰ ਦਿਖਾਏ ਤੇ ਬੜੀ ਪ੍ਰਸੰਨਤਾ ਨਾਲ ਵਿਦਾ ਹੋਕੇ ਦਿਲੀ ਪਹੁੰਚ ਗਿਆ।

ਨੋਟ–ਗੁਰੂ ਜੀ ਨੂੰ ੨੧ ਸਾਲ ਬਾਦਸ਼ਾਹ ਜਹਾਂਗੀਰ ਨਾਲ ਵਾਸਤਾ ਪਿਆ। ਪਰ ਆਪ ਨੇ ਇਕ ਵੇਰ ਭੀ ਬਾਦਸ਼ਾਹ ਅਗੇ ਸੀਸ ਨੂੰ ਨਹੀਂ ਝੁਕਾਇਆ। ਜ਼ਹਾਂਗੀਰ ਸੰਮਤ ੧੬੭੪ (੧੬੨੭ ਈ:) ਨੂੰ ਚਲਾਣੇ ਕਰ ਗਿਆ ਸੀ। ਗੁਰੂ ਜੀ ਉਸ ਵੇਲੇ ਬਤੀਸ ਸਾਲਾਂ ਦੇ ਸਨ। ਬਾਦਸ਼ਾਹ ਸ਼ਾਹਜਹਾਨ ਨਾਲ ਆਪਦਾ ਵਾਸਤਾ ਰਹਿੰਦੀ ਉਮਰ ਪਿਆ। ਪਰ ਆਪ ਨੇ ਇਕ ਵੇਰ ਭੀ ਉਸਦੀ ਈਨ ਨਹੀਂ ਮੰਨੀ ਬਲਕੇ ਜੰਗ ਕਰਕੇ ਉਸਦਾ ਸਿਰ ਨੀਵਾਂ ਕਰ ਦਿਤਾ। ਮੁਗਲ ਸ਼ਾਹੀ ਨੂੰ ਮੰਨਣਾ ਪਿਆ ਗੁਰੂ ਜੀ ਵਾਕਈ ਸੱਚੇ ਪਾਤਸ਼ਾਹ ਹਨ।

# ਸਤਵੀਂ ਪਾਤਸ਼ਾਹੀ

# ਸ੍ਰੀ ਗੁਰੂ ਹਰਿਰਾਇ ਸਾਹਿਬ ਜੀ

ਇਹ ਸਿੱਖ ਪੰਥ ਦੇ ਸੱਤਵੇਂ ਗੁਰੂ ਹਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਪੁੱਤਰ ਬਾਬਾ ਗੁਰਦਿੱਤਾ ਜੀ ਦੇ ਘਰ ਮਾਤਾ ਨਿਹਾਲ ਕੌਰ ਜੀ ਦੇ ਉਦਰ ਤੋਂ ਮਾਘ ਸੁਦੀ ੧੩ (੨੦ ਮਾਘ)

ਸੰਮਤ ੧੬੮੬ (੨੬ ਫਰਵਰੀ ਸੰਨ ੧੬੩੦) ਨੂੰ ਕੀਰਤਪੁਰ ਵਿਖੇ ਸ੍ਰੀ ਗੁਰੂ ਹਰਿਰਾਇ ਜੀ ਦਾ ਜਨਮ ਹੋਇਆ। ਅਨੂਪ ਸ਼ਹਿਰ (ਜ਼ਿਲਾ ਬੁਲੰਦ ਸ਼ਹਿਰ ਯੂ. ਪੀ.) ਨਿਵਾਸੀ ਭਾਈ ਦਇਆ ਰਾਮ ਦੀ ਸਪੁਤ੍ਰੀ ਕੋਟ ਕਲਿਆਣੀ ਜੀ ਨਾਲ ਹਾੜ ਸੁਦੀ ਤਿੰਨ ਸੰਮਤ ੧੬੯੭ ਨੂੰ ਵਿਵਾਹ ਹੋਇਆ। ਮਾਤਾ ਕੋਟ ਕਲਿਆਣੀ ਜੀ ਦੇ ਉਦਰ ਤੋਂ ਬਾਬਾ ਰਾਮਰਾਇ ਜੀ ਜਨਮੇ ਅਤੇ ਦੂਜੇ ਵਿਵਾਹ ਕ੍ਰਿਸ਼ਨ ਕੌਰ ਜੀ ਦੇ ਉਦਰ ਤੋਂ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਜਨਮੇ।

ਨੋਟ:-ਮਾਤਾ ਨਿਹਾਲ ਕੌਰ ਜੀ ਦਾ ਨਾਮ ਕਿਧਰੇ ਨੰਦ ਕੌਰ ਲਿਖਿਆ ਹੈ, ਇਸਤਰਾਂ ਦੋ ਦੋ ਨਾਮਾਂ ਦੇ ਕਾਰਨ ਸ਼ਾਦੀਆਂ ਸਬੰਧੀ ਕਈ ਭੁਲੇਖੇ ਪੈ ਗਏ ਹਨ। ਅਮ੍ਰਿਤਸਰੀ ਪ੍ਰਨਾਲੀ ਵਿਖੇ ਬਾਬਾ ਗੁਰਦਿੱਤਾ ਜੀ ਦੇ ਦੂਸਰੇ ਮਹਿਲ ਦਿਆ ਦਈ (ਦਿਆ ਦੇਵੀ) ਤੋਂ ਸ੍ਰੀ ਗੁਰੂ ਹਰਿਰਾਇ ਜੀ ਦਾ ਜਨਮ ਮੰਨਿਆ ਹੈ ਪਰ ਮਾਤਾ ਨਿਹਾਲ ਕੌਰ ਠੀਕ ਹੈ। ਸ੍ਰੀ ਗੁਰੂ ਜੀ ਦੀਆਂ ਸ਼ਾਦੀਆਂ ਬਾਰੇ ਅੱਡੋ ਅੱਡ ਲਿਖਤਾਂ ਹਨ। ਇਕ ਹੋਰ ਪ੍ਰਨਾਲੀ ਹੈ ਉਸ ਵਿਚ ਲਿਖਿਆ ਹੈ, ਪਹਿਲੀ ਅਸਾੜ ਦੀ ਸਤਾਰਵੀਂ ਸੰਮਤ ੧੬੯੪ ਮਹਿਲ ਕਿਸ਼ਨ ਕੌਰ ਜੀ। ਕੋਟ ਕਲਿਆਣੀ ਦਾਸੀ (ਟਹਿਲਣ) ਸੀ। ਦੂਸਰੀ ਚੰਦ ਕੌਰ ਨਾਲ ਟਹਿਲਣ ਸੀ ਤੇਖੀ। ਇਸ ਦਾ ਸੰਮਤ ੧੬੯੫। ਤੀਸਰੀ ਮਹਲ ਪ੍ਰੇਮ ਕੌਰ ਨਾਲ ਦਾਸੀ (ਟਹਿਲਨ) ਆਈ ਅਨੋਖੀ ਇਸਦਾ ਸੰਮਤ ੧੬੯੭ ਲਿਖਿਆ ਹੈ। ਚੌਥੇ ਮਹਲ ਰਾਮ ਕੌਰ ਜੀ ਇਨ੍ਹਾਂ ਦੀ ਟਹਿਲਣ ਦਾ ਨਾਮ ਲਡਿੱਕੀ। ਇਸ ਸ਼ਾਦੀ ਦਾ ਸੰਮਤ ੧੭੦੧ ਲਿਖਿਆ ਹੈ। ਕੋਟ ਕਲਿਆਣੀ ਦਾ ਨਾਮ ਤ੍ਰਿਬੈਣੀ ਭੀ ਔਂਦਾ ਹੈ। ਇਸਤਰਾਂ ਲਿਖਾਰੀਆਂ ਨੇ ਨਾਮਾਂ ਵਿਚ ਬਹੁਤ ਗੜਬੜ ਮਚਾਈ ਹੈ। ਇਕ ਹੋਰ ਪਰਨਾਲੀ ਹੈ ਕਿ ਭਾਈ ਦਇਆ ਰਾਮ ਜੀ ਦੀਆਂ ਤਿੰਨ ਇਸਤ੍ਰੀਆਂ ਸਨ। ਅਨੰਤੀ, ਜਵਾਲਾ, ਗੌਰਜਾਂ। ਮਾਤਾ ਅਨੰਤੀ ਜੀ ਦੀਆਂ ਦੋ ਪੁਤਰੀਆਂ ਕਿਸ਼ਨ ਕੌਰ ਤੇ ਅਨੋਖੀ। ਮਾਤਾ ਜੁਵਾਲਾ ਜੀ ਦੀਆਂ ਦੋ ਪੁਤ੍ਰੀਆਂ-ਚੰਦ ਕੌਰ ਤੇ ਲਡਿੱਕੀ। ਮਾਤਾ ਗੌਰਜਾਂ ਦੀਆਂ ਤਿਨ ਸਪੁਤ੍ਰੀਆਂ ਸਨ। ਪ੍ਰੇਮ ਕੌਰ, ਰਾਮ ਕੌਰ, ਅਨੋਖੀ। ਅਗੇ ਕੋਟ ਕਲਿਆਣੀ ਅੱਠਵੀਂ ਜੋ ਲਿਖੀ ਹੈ ਉਹ ਟਹਿਲਣ ਸੀ, ਲਿਖਾਰੀਆਂ ਨੇ ਭੁਲੇਖੇ ਪਾ ਦਿਤੇ ਸਨ। ਬਾਬਾ ਰਾਮਰਾਇ ਜੀ ਦੇ ਵਿਰੋਧੀਆਂ ਨੇ ਮਾਤਾ ਕੋਟ ਕਲਿਆਣੀ ਨੂੰ ਟਹਿਲਣ ਲਿਖਿਆ ਹੈ। ਸੂਰਜ ਪ੍ਰਕਾਸ਼ ਵਿਖੇ ਲਿਖਿਆ ਹੈ ਕਿ ਦਇਆ ਰਾਮ ਨੇ ੧੧ ਸੁਦੀ ਤਿੰਨ ਸੰਮਤ ੧੬੯੭ ਨੂੰ ਚਾਰਾਂ ਲੜਕੀਆਂ ਦੀ ਸ਼ਾਦੀ ਇਕੋ ਦਿਨ ਆਪਣੇ ਪ੍ਰਣ ਅਨੁਸਾਰ ਕੀਤੀ।

ਪਿਛਲੇ ਸਮੇਂ ਵਿਚ ਵਧ ਸ਼ਾਦੀਆਂ ਨੂੰ ਰਾਜਸੀ ਠਾਠ ਮੰਨਿਆ ਜਾਂਦਾ ਸੀ। ਹਿੰਦੂਆਂ ਦੇ ਅਵਤਾਰ ਸ੍ਰੀ ਕ੍ਰਿਸ਼ਨ ਜੀ ਦੀਆਂ ਸੈਂਕੜੇ ਇਸਤ੍ਰੀਆਂ ਲਿਖੀਆਂ ਹਨ। ਹਜ਼ਰਤ ਮੁਹੰਮਦ ਸਾਹਿਬ ਦੀਆਂ ਨੌਂ ਦਸ ਸ਼ਾਦੀਆਂ ਤੋਂ ਬਿਨਾ ਟਹਿਲਣਾਂ ਦੀ ਕਾਫੀ ਗਿਣਤੀ ਦਸੀ ਹੈ। ਇਸ ਪ੍ਰਕਾਰ ਸਿੱਖ ਇਤਿਹਾਸ ਕਾਰਾਂ ਨੇ ਗੁਰੂ ਸਾਹਿਬਾਂ ਨੂੰ ਹਿੰਦੂ ਅਵਤਾਰਾਂ ਨਾਲ ਰਲੌਣ ਲਈ ਕਈ ਬਾਤਾਂ ਨਕਲੀ ਬਣਾ ਦਿਤੀਆਂ। ਗੁਰੂ ਸਾਹਿਬ ਨੇ ਜੋ ਕੁਛ ਭੀ ਕੀਤਾ ਸੁਧਾਰ ਲਈ ਕੀਤਾ। ਦਿਖਾਵੇ ਦਾ ਠਾਠ ਕੋਈ ਭੀ ਨਹੀਂ ਰਖਿਆ ਅਰ ਵਧ ਸ਼ਾਦੀਆਂ ਦੀ ਰੋਕ ਥਾਮ ਕੀਤੀ। ਸਿੱਖ ਧਰਮ ਵਿਖੇ ਮੁਸਲਮਾਨਾ ਦੀ ਤਰਾਂ ਟਹਿਲਣਾਂ (ਦਾਸੀਆਂ) ਤੋਂ ਉਲਾਦ ਪੈਦਾ ਕਰਨ ਦੀ ਮ੍ਰਯਾਦਾ ਨਹੀਂ ਹੈ, ਐਸਾ ਕਰਨਾ ਬਿਭਚਾਰ ਹੈ। ਪੁਰਾਣੇ ਸਮੇਂ ਹਿੰਦੂ ਰਾਜੇ ਭੀ ਐਸਾ ਕਰਦੇ ਸਨ, ਜਿਹਾ ਕਿ ਬਿਦਰ ਨੂੰ ਦਾਸੀ ਦਾ ਪੁਤ੍ਰ ਮੰਨਿਆ ਹੈ।

## ਸ਼ਾਦੀਆਂ ਵਧ ਲਿਖਣੇ ਵਾਲੇ

ਵਧ ਸ਼ਾਦੀਆਂ ਲਿਖਕੇ ਗੁਰੂ ਹਸਤੀਆਂ ਨੂੰ ਉਚਿਆਂ ਸਿਧ ਕਰਨਾ ਭਾਰੀ ਗਲਤੀ ਹੈ।

ਭੰਡ ਮੂਆ ਭੰਡ ਭਾਲੀਐ, ਇਹ ਕੁਦਰਤੀ ਅਸੂਲ ਹੈ ਇਕ ਦੇ ਗੁਜ਼ਰਨੇ ਪਰ ਦੂਜੀ ਸ਼ਾਦੀ ਹੋਣੀ। ਪਹਿਲੀ ਦਾ ਚਲਾਣਾ ਨਾ ਲਿਖਣਾ ਜਾਂ ਇਕ ਦੇ ਪੇਕਿਆਂ, ਸੌਹਰਿਆਂ ਦੇ ਦੋ ਨਾਮ ਵਰਤਣੇ, ਗੋਤਪਾਤ ਨੂੰ ਨਾਮ ਵਰਤਣਾ, ਸੰਮਤ ਗਲਤ ਵਰਤਣੇ ਤੇ ਐਸੇ ਕਾਰਨਾਂ ਕਰਕੇ ਗੜ ਬੜ ਮਚ ਜਾਂਦੀ ਹੈ। ਇਕਲਖਤ ਸਤ ਸ਼ਾਦੀਆਂ ਲਿਖਣੇ ਦਾ ਮੋਢੀ ਕਰਤਾ ਗੁਰ ਬਿਲਾਸ ਹੈ, ਇਸ ਤੋਂ ਸੂਰਜ ਪ੍ਰਕਾਸ਼ ਅਗੇ ਪੰਥ ਪ੍ਰਕਾਸ਼ ਆਦਿ ਵਿਖੇ ਮਖੀ ਪਰ ਮਖੀ ਮਾਰੀਦੀ ਆਈ ਹੈ। ਗੁਰ ਬਿਲਾਸ ਵਿਖੇ ਲਿਖਿਆ ਹੈ 'ਏਕ ਅਨੰਤੀ ਦੂਜੀ ਜ੍ਵਾਲਾ ॥ ਤ੍ਰਿਤੀਏ ਗੌਰਜਾਂ ਰੂਪ ਉਜਾਲਾ ॥ ਸੁਤਾ ਅਨੰਤੀ ਦੋਇ ਪਛਾਨੋ ॥ ਕ੍ਰਿਸ਼ਨ ਕੌਰ ਤੋਖੀ ਪਹਚਾਨੋ ॥ ਜਾਨ ਜ੍ਵਾਲਾ ਕੀ ਦੁਇ ਕੰਨਯਾ ॥ ਲੁਡੱਕੀ ਚੰਦ ਕੌਰ ਸ਼ੁਭ ਧੰਨਿਆ ॥ ਔਰ ਗੌਰਜਾਂ ਪੁਤ੍ਰੀ ਤੀਨ। ਅਨੋਖੀ ਪ੍ਰੇਮ ਕੌਰ ਚਿਤਚੀਨ ॥ ਰਾਮ ਕੌਰ ਇਹੁ ਸਾਤੋਂ ਜਾਨੋ ॥ਧਿ: ੨੧ ਪੰਨਾ ੫੧੫ ਤੋਂ ਪ੫੨੨ ਤੀਕ, ਗੁਰ ਬਿਲਾਸ। ਜੇਕਰ ਸਤ ਭੈਣਾਂ ਮੰਨੀਏ ਤਾਂ ਉਮਰ ਤੇ ਜਨਮ ਦੇ ਲੇਖੇ ਨਾਲ ਇਹ ਬਾਤ ਜਮਾਂ ਹੀ ਝੋਪੋਗੀ ਹੋ ਜਾਂਦੀ ਹੈ।

ਨੋਟ-ਸ਼ਾਦੀ ਹੋਣੀ ਕੋਈ ਅਨੂਪ ਸ਼ਹਿਰ, ਕੋਈ ਕੀਰਤਪੁਰ ਹੀ ਲਿਖਦਾ ਹੈ ਕਿ ਇਥੇ ਹੀ ਲੜਕੀਆਂ ਆਈਆਂ ਸਨ।

## ਧਰਮ ਸਪੁਤਰੀ ਸਰੂਪ ਕੌਰ

ਸ੍ਰੀ ਗੁਰੂ ਹਰਿਰਾਇ ਜੀ ਨੇ ਇਕ ਯਤੀਮ ਲੜਕੀ ਨੂੰ ਆਪਣੀ ਧਰਮ ਪੁਤਰੀ ਕਰਕੇ ਪਾਲਿਆ ਸੀ। ਉਸ ਦਾ ਨਾਮ ਅਨੂਪ ਕੌਰ ਸੀ। ਇਸ ਦੀ ਸ਼ਾਦੀ ਭਾਈ ਖੇਮ ਕਰਨ ਪਸਰੂਰ ਨਿਵਾਸੀ ਨਾਲ ਕੀਤੀ। ਇਸ ਦੀ ਵੰਸ ਵਿਚ ਅੰਮ੍ਰਿਤ ਛਕ ਕੇ ਅਮਰ ਸਿੰਘ ਹੋਇਆ। ਰਿਆਸਤ ਪਟਿਆਲਾ ਵਲੋਂ ਪਿੰਡ ਦਿਆਲਪੁਰੇ ਨੂੰ ਜਗੀਰ ਲਗੀ ਹੋਈ ਹੈ। ਹੁਣ ਇਸ ਦਾ ਨਾਮ ਦਿਆਲ ਪੁਰ ਸੋਢੀਆਂ ਹੈ। ਇਸ ਵੰਸ ਦੇ ਪਸਰੂਰ ਵਾਲੇ ਭੀ ਸੋਢੀ ਕਹੇ ਜਾਂਦੇ ਹਨ। ਮੰਜੀ ਸਾਹਿਬ ਇਨ੍ਹਾਂ ਦਾ ਇਕ ਗੁਰਦੁਆਰਾ ਭੀ ਹੈ। ਬਨੂੜ ਦੇ ਲਾਗੇ ਦਿਆਲਪੁਰ ਜਾਗੀਰ ਹੈ। ਹਰਿ ਰਾਇ ਜੀ ਦੀ ਮੰਜੀ ਵਿਖੇ ਇਕ ਟੋਪੀ ਵਿਖਾਈ ਜਾਂਦੀ ਹੈ ਜੋ ਕਿ ਹਥ ਭਰ ਲੰਮੀ ਹੈ ਇਹ ਟੋਪੀ ਬਾਬਾ ਬੁਢਨ ਸ਼ਾਹ ਦੀ ਦੱਸੀ ਜਾਂਦੀ ਹੈ।

## ਗੁਰੂ ਗੱਦੀ ਦੀ ਪ੍ਰਾਪਤੀ

ਸ੍ਰੀ ਹਰਿਰਾਇ ਜੀ ਦੇ ਪਿਤਾ ਬਾਬਾ ਗੁਰਦਿੱਤਾ ਜੀ ਸਨ, ਜਿਹਾ ਕਿ ਪਿਛੇ ਲਿਖਿਆ ਜਾ ਚੁਕਿਆ ਹੈ, ਜੋ ਚੇਤ ਸੁਦੀ ੧੦ ਸੰਮਤ ੧੬੯੫ ਬਿ: ਵਿਖੇ ਚੜ੍ਹਾਈ ਕਰ ਚੁਕੇ ਸਨ ਤੇ ਇਨ੍ਹਾਂ ਦੇ ਵਡੇ ਭਰਾਤਾ ਧੀਰ ਮੱਲ ਜੀ ਗੁਰਿਆਈ ਲਈ ਅਜੋਗ ਸਮਝੇ ਗਏ ਸਨ, ਇਸ ਲਈ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ (ਇਨ੍ਹਾਂ ਦੇ ਦਾਦਾ ਜੀ) ਨੇ ੧੨ ਚੇਤਰ (ਸੁਦੀ ੧੦) ਸੰਮਤ ੧੭੦੧ ਬਿ: ਮੁਤਾਬਕ ਅਠ ਮਾਰਚ ਸੰਨ ੧੬੪੪ ਈ: ਨੂੰ ਆਪ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਸਾਰੀਆਂ ਸੰਗਤਾਂ ਦੇ ਸਾਮ੍ਹਣੇ ਗੁਰੂ ਗੱਦੀ ਪਰ ਬਿਰਾਜਮਾਨ ਕਰਾਕੇ ਭਾਈ ਭਾਨੇ ਤੋਂ ਮਰਯਾਦਾ ਅਨੁਸਾਰ ਗੁਰਿਆਈ ਦਾ ਤਿਲਕ ਦਿਵਾ ਨਮਸਕਾਰ ਕਰ ਦਿੱਤੀ। ਉਪਰੰਤ ਸਾਰੀਆਂ ਸੰਗਤਾਂ ਨੇ ਮੱਥਾ ਟੇਕਿਆ।

ਨੋਟ:-ਕਈ ਲੇਖਕਾਂ ਦੀ ਖੋਜ ਹੈ ਕਿ ਗੁਰੂ ਗੱਦੀ ਦੀ ਸੌਂਪਣਾ ਸੰਮਤ ੧੬੯੯ ਬਿ: ਵਿਚ

ਹੋਈ ਅਰ ਦੋ ਸਾਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਬਾਦ ਵਿਚ ਸਿਖਿਆ ਦਿੰਦੇ ਰਹੇ ਅਰ ਗੱਦੀ ਨਸ਼ੀਨੀ ਦਾ ਜਸ਼ਨ ੭ ਵੈਸਾਖ ਸੰਮਤ ੧੭੦੧ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸੱਚਖੰਡ ਚਲਾਣੇ ਪਿਛੋਂ ਹੋਇਆ।

## ਗੁਰੂ ਘਰ ਦੀ ਅਗਲੀ ਵਰਤੋਂ

ਸ੍ਰੀ ਗੁਰੂ ਹਰਿਰਾਇ ਜੀ ਬਾਲ ਅਵਸਥਾ ਤੋਂ ਹੀ ਬਹੁਤ ਸ਼ਾਂਤ ਸਰੂਪ ਅਰ ਭਗਤੀ ਮਾਰਗ ਵਿਚ ਲੀਨ ਸਨ, ਸੰਗਤਾਂ ਵਿਚ ਆਪ ਦਾ ਬਹੁਤ ਸਤਿਕਾਰ ਅਰ ਪ੍ਰੇਮ ਘਰ ਕਰ ਰਿਹਾ ਸੀ।

ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪ ਨੂੰ ਅਗੇ ਲਈ ਸ਼ਾਂਤਮਈ ਰਹਿਣ ਦਾ ਹੁਕਮ ਦਿਤਾ, ਆਪ ਜੀ ਨੇ ਤਲਵਾਰ ਤਾਂ ਹਮੇਸ਼ਾਂ ਗਾਤਰੇ ਰੱਖੀ, ਪਰ ਵਸ ਲਗਦਿਆਂ ਉਸ ਨੂੰ ਮਿਆਨ ਵਿਚੋਂ ਨਿਕਾਲਕੇ ਵਰਤਣ ਦੀ ਇੱਛਾ ਨਹੀਂ ਕੀਤੀ 'ਤਾਣ ਹੁੰਦੇ ਹੋਇ ਨਿਤਾਣਾ' ਗੁਰੂ ਸਿਧਾਂਤ ਪਰ ਅਮਲੀ ਵਰਤੋਂ ਕੀਤੀ।

ਗੁਰੂ ਹਰਿਰਾਇ ਜੀ ਦੀ ਅਰਦਲ ਵਿਖੇ ਹਮੇਸ਼ਾਂ ਬਾਈਸ ਸੌ (੨੨੦੦) ਸਨੱਧ ਬਧ ਘੋੜ ਸਵਾਰ ਰਹਿੰਦਾ ਸੀ, ਸਮੇਂ ਅਨੁਸਾਰ ਦੀਨਾਂ ਦੀ ਰਿਛਿਆ ਜ਼ਰੂਰ ਕੀਤੀ ਜਾਂਦੀ ਸੀ।

ਸ੍ਰੀ ਗੁਰੂ ਹਰਿਰਾਇ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਇਤਨੇ ਆਗਿਆਕਾਰ ਸਨ ਕਿ ਇਕ ਵਾਰ ਆਪ ਦੇ ਚੋਗੇ ਦੇ ਲੱਗਣ ਨਾਲ ਬੂਟੇ ਦੇ ਫੁਲ ਡਿਗ ਪਏ, ਆਪ ਕੋਮਲ ਚਿਤ ਹੋਣ ਕਰਕੇ ਸੋਚਣ ਲੱਗੇ, ਇਹ ਦੇਖਕੇ ਛੀਵੇਂ ਗੁਰੂ ਜੀ ਨੇ ਫੁਰਮਾਯਾ 'ਵੱਡਾ ਚੋਗਾ ਪਾਕੇ ਵੱਡੀ ਜ਼ਿੰਮੇਵਾਰੀ ਭੀ ਜ਼ਰੂਰੀ ਹੈ'। ਭਾਵ ਬੇਗੁਨਾਹਾਂ ਨੂੰ ਦੁੱਖਾਂ ਤੋਂ ਬਚੌਣਾ ਲੋੜੀਏ, ਆਪ ਨੇ ਇਸ ਪਰ ਹਮੇਸ਼ਾ ਅਮਲ ਕੀਤਾ, ਆਪ ਹਮੇਸ਼ਾਂ ਗਰੀਬਾਂ, ਦੀਨਾਂ ਅਨਾਥਾਂ ਦੀ ਪ੍ਰਿਤਪਾਲਾ ਕਰਦੇ।

## ਰੋਗੀਆਂ ਦੀ ਸੇਵਾ ਤੇ ਇਲਾਜ

ਆਪ ਨੇ ਬੀਮਾਰਾਂ ਤੇ ਰੋਗੀਆਂ ਲਈ ਇਕ ਇਸ ਪ੍ਰਕਾਰ ਦਾ ਦਵਾਈ ਖਾਨਾ (ਔਸ਼ਧਾਲਯ) ਖੋਲ੍ਹ ਰਖਿਆ ਸੀ, ਜਿਥੋਂ ਬਿਨਾਂ ਖਿਆਲ ਅਮੀਰ ਗਰੀਬ ਦੇ ਸਭ ਨੂੰ ਮੁਫਤ ਦਵਾਈ ਮਿਲਦੀ ਸੀ ਤੇ ਸਾਲ ਵਿਖੇ ਹਜ਼ਾਰਾਂ ਰੋਗੀ ਰਾਜ਼ੀ ਹੋਕੇ ਅਸੀਸਾਂ ਦਿੰਦੇ ਹੋਏ ਆਪਣੇ ਘਰਾਂ ਨੂੰ ਜਾਂਦੇ ਸਨ।

ਇਸ ਦਵਾਈ ਖਾਨੇ ਦੀ ਇਤਨੀ ਪ੍ਰਸਿਧੀ ਹੋਈ ਕਿ ਇਕੇਰਾਂ ਦਾਰਾਸ਼ਿਕੋਹ ਨੇ ਆਪਣੇ ਵਾਸਤੇ ੧੦ ਤੋਲੇ ਦੀ ਹਰੜ (ਜੋ ਕਿਤੋਂ ਨਹੀਂ ਮਿਲਦੀ ਸੀ) ਗੁਰੂ ਜੀ ਦੇ ਦਵਾਈ ਖਾਨਿਓਂ ਮੰਗਵਾਈ। ਗੁਰੂ ਜੀ ਦੀ ਦ੍ਰਿਸ਼ਟੀ ਵਿਚ ਗਰੀਬ, ਅਮੀਰ, ਦੋਸਤ, ਦੁਸ਼ਮਨ ਸਭ ਯਕਸਾਂ ਸਨ।

ਨੋਟ—ਗੁਰੂ ਜੀ ਨੇ ਕੀਰਤਪੁਰ ਵਿਖੇ ਬੀਮਾਰਾਂ ਹਿਤ ਇਕ ਭਾਰੀ ਹਸਪਤਾਲ ਜਾਰੀ ਕੀਤਾ, ਜਿਥੇ ਕਿ ਹਰ ਇਕ ਬੀਮਾਰ ਨੂੰ ਦਵਾਈ, ਰੋਟੀ, ਬਸਤਰ ਮੁਫਤ ਮਿਲਦਾ ਸੀ। ਇਸ ਦੀਆਂ ਪਿੰਡਾਂ ਵਿਚ ਭੀ ਸ਼ਾਖਾਂ ਸਨ। ਈਸਾਈਆਂ ਦੀ ਭਾਂਤ ਹਰ ਇਕ ਪ੍ਰਚਾਰਕ ਮੁਫਤ ਦਵਾਈ ਵੰਡਦਾ ਸੀ। ਹਜ਼ਾਰਾਂ ਲੋਕ ਇਸਤਰਾਂ ਸਿਖ ਧਰਮ ਵਿਚ ਖਿਚੇ ਆਏ। ਸ਼ਾਹਜਹਾਨ ਦਾ ਪੁਤਰ ਦਾਰਾਸ਼ਿਕੋਹ ਨੇ ਇਥੋਂ ਦਵਾਈ ਲੈ ਕੇ ਅਰੋਗਤਾ ਪਾਈ। ਇਸ ਨੂੰ ਇਸ ਦੇ ਭ੍ਰਾਤਾ ਔਰੰਗਜ਼ੇਬ ਨੇ ਖਾਣੇ ਵਿਚ ਧੋਖੇ ਨਾਲ ਸ਼ੇਰ ਦੀ ਮੁਛ ਦਾ ਵਾਲ ਖੁਲਾ ਦਿਤਾ ਸੀ। ਰਾਜ਼ੀ ਹੋਣੇ ਪਰ ਔਰੰਗਜ਼ੇਬ ਨੇ ਇਸ ਨੂੰ ੧੬੫੭ ਈ: ਵਿਖੇ

ਛੁਰਾ ਮਾਰ ਕੇ ਘਾਤ ਕੀਤਾ। ਇਹ ਗੁਰੂ ਜੀ ਪਾਸ ਕਰਤਾਰਪੁਰ, ਖਡੂਰ, ਗੋਇੰਦਵਾਲ ਭੀ ਗਿਆ ਸੀ। ਇਹ ਚਿਤੋਂ ਗੁਰੂ ਜੀ ਦਾ ਪੂਰਨ ਸ਼ਰਧਾਲੂ ਸੀ।

ਗੁਰੂ ਜੀ ਹਮੇਸ਼ਾ ਬਾਈਸ ਸੌ ਘੋੜ ਚੜ੍ਹਾ (ਰਸਾਲਾ) ਪਾਸ ਰਖਦੇ ਸਨ। ਜਿਸ ਪਾਸੇ ਜਾਂਦੇ ਦੋ ਢਾਈ ਸੌ ਸਵਾਰ ਅਰਦਲ ਵਿਚ ਰਹਿੰਦਾ, ਇਹ ਬਾਤ ਠੀਕ ਨਹੀਂ ਹੈ ਕਿ ਸਤਵੇਂ ਗੁਰੂ ਜੀ ਨੇ ਆਪਣੀ ਤਲਵਾਰ ਨੂੰ ਮਿਆਨ ਵਿਚ ਪਾਕੇ ਮੇਖਾਂ ਠੁਕਾ ਰਖੀਆਂ ਸਨ। ਆਪ ਹਮੇਸ਼ਾ ਛੀਵੇਂ ਗੁਰੂ ਜੀ ਵਾਲੀ ਤਲਵਾਰ ਗਾਤਰੇ ਪਾਕੇ ਰਖਦੇ ਅਤੇ ਕਲਗੀ ਜਿਗਾ ਸਜਾ ਕੇ ਰਖਦੇ ਸਨ।

## ਦਾਰਾਸ਼ਿਕੋਹ ਦਾ ਕੀਰਤਪੁਰ ਆਉਣਾ

ਸ੍ਰੀ ਗੁਰੂ ਜੀ ਦੀ ਭਜਨ ਬੰਦਗੀ ਤੇ ਉਨ੍ਹਾਂ ਦੇ ਪਰਉਪਕਾਰਾਂ ਦੀ ਉਸਤਤਿ ਸੁਣ ਕੇ ਦਾਰਾਸ਼ਿਕੋਹ ਲਾਹੌਰ ਜਾਂਦਾ ਹੋਇਆ ਗੁਰੂ ਜੀ ਦੀ ਸੇਵਾ ਵਿਖੇ ਕੀਰਤਪੁਰ ਹਾਜ਼ਰ ਹੋਇਆ ਤੇ ਕਈ ਪ੍ਰਕਾਰ ਦੀਆਂ ਭੇਟਾਂ ਨਜ਼ਰ ਕੀਤੀਆਂ। ਦਾਰਾਸ਼ਿਕੋਹ ਜੋ ਇਕ ਫਕੀਰ ਤਬੀਅਤ ਤੇ ਸੂਫੀ ਖਿਆਲਾਤ ਦਾ ਸੀ, ਸ੍ਰੀ ਗੁਰੂ ਜੀ ਨੂੰ ਮਿਲਕੇ ਤੇ ਉਨ੍ਹਾਂ ਦੇ ਉਪਦੇਸ਼ ਸੁਣਕੇ ਅਤਯੰਤ ਪ੍ਰਸੰਨ ਹੋਇਆ। ਲਾਹੌਰ ਦੀ ਤਰਫ ਸੰਮਤ ੧੭੦੭ ਨੂੰ ਜਾਣ ਵੇਲੇ ਕੀਰਤਪੁਰ ਪਹੁੰਚਿਆ ਸੀ। ਵਡਾ ਵਿਦਯਾਵਾਨ ਸੀ ਇਸ ਨੇ ਹਿੰਦੂ ਮਤ ਦੀਆਂ ਬਵੰਜਾ ਉਪਨਿਸ਼ਦਾਂ ਦਾ ਤਰਜਮਾ ਕਰਾਇਆ ਸੀ।

ਨੋਟ–ਦਾਰਾਸ਼ਿਕੋਹ ਬਾਦਸ਼ਾਹ ਸ਼ਾਹਜਹਾਨ ਦਾ ਵਡਾ ਬੇਟਾ ਸੀ, ਇਹ ਆਪਣੇ ਪਿਤਾ ਦੀ ਤਰਫਦਾਰੀ ਵਿਚ ਆਪਣੇ ਭਰਾ ਔਰੰਗਜ਼ੇਬ ਨਾਲ ਸੰਨ ੧੬੫੮ ਈਸਵੀ ਵਿਚ ਆਗਰੇ ਦੇ ਮੈਦਾਨ (ਸਾਮੂ ਗੜ੍ਹ) ਵਿਖੇ ਲੜਿਆ। ਹਾਰ ਖਾਕੇ ਨੱਠੇ ਜਾਂਦੇ ਨੂੰ ਗੁਰੂ ਹਰਿਰਾਇ ਜੀ ਦੇ ਬਾਈਸ ਸੌ ਸਵਾਰਾਂ ਨੇ ਬਿਪਤਾ ਵਿਚ ਫਸੇ ਨੂੰ ਬਚਾਉਣ ਹਿਤ ਬਿਆਸ ਤੋਂ ਪਾਰ ਕਰਨ ਲਈ ਪਿਛੋਂ ਆ ਰਹੀ ਔਰੰਗਜ਼ੇਬ ਦੀ ਸੈਨਾ ਨੂੰ ਰੋਕ ਰਖਿਆ। ਅੰਤ ਇਸ ਨੂੰ ਧੋਖੇ ਨਾਲ ਸਰਦਾਰ ਜੀਵਨ ਮਲ ਨੇ ਫੜਾ ਕੇ ਔਰੰਗਜ਼ੇਬ ਦੇ ਹਵਾਲੇ ਕਰ ਦਿਤਾ। ਸੰਨ ੧੬੫੯ ਈ: ਨੂੰ ਔਰੰਗਜ਼ੇਬ ਨੇ (ਆਪਣੇ ਭਰਾ ਨੂੰ) ਕਤਲ ਕਰਵਾ ਦਿਤਾ। ਦਾਰਾਸ਼ਿਕੋਹ ਸੂਫੀ ਖਿਆਲਾਂ ਦਾ ਪਵਿੱਤਰ ਆਤਮਾ ਪੁਰਸ਼ ਦਸਿਆ ਹੈ। ਸ਼ਾਹ ਔਰੰਗਜ਼ੇਬ ਨੇ ਕਾਜ਼ੀਆਂ ਪਾਸੋਂ ਇਸ ਨੂੰ ਕਾਫਰ ਦਾ ਫਤਵਾ ਲਗਵਾਕੇ ਰਾਤ ਨੂੰ ਕਤਲ ਕਰਵਾਇਆ ਸੀ। ਇਸ ਨੇ ਮਾਰਫਤ ਦੇ ਕਈ ਗ੍ਰੰਥ ਲਿਖੇ ਸਨ।

ਇਸੇ ਤਰਾਂ ਗੁਰੂ ਹਰਿਰਾਇ ਜੀ ਦੀ ਸੋਭਾ ਚਾਰੇ ਪਾਸੀਂ ਫੈਲ ਗਈ, ਦਾਰਾਸ਼ਿਕੋਹ ਦੇ ਪਿਛੇ ਸੰਮਤ ੧੭੦੭ ਬਿ: ਵਿਖੇ ਸ਼ਾਹ ਰੂਮ ਵਲੋਂ ਵਕੀਲ ਗੁਰੂ ਜੀ ਪਾਸੋਂ ਬਾਦਸ਼ਾਹ ਵਾਸਤੇ ਆਸ਼ੀਰ ਬਾਦ ਲੈਣ ਆਇਆ, ਕਿਉਂਕਿ ਬਾਦਸ਼ਾਹ ਬੀਮਾਰ ਸੀ, ਰੂਮ ਦੇ ਬਾਦਸ਼ਾਹ ਸ੍ਰੀ ਗੁਰੂ ਨਾਨਕ ਜੀ ਤੋਂ ਲਾ ਕੇ ਗੁਰੂ ਘਰ ਨੂੰ ਮਨਦੇ ਆ ਰਹੇ ਸਨ। ਇਸੇ ਸਾਲ ਬੋਧ ਗਯਾ ਦਾ ਮਹੰਤ ਭਗਤ ਗਿਰ ਆਸ਼ੀਰਬਾਦ ਹਿਤ ਪਹੁੰਚਿਆ, ਬੋਧ ਗਯਾ ਦੇ ਮਹੰਤ ਗੁਰੂ ਨਾਨਕ ਜੀ ਤੋਂ ਲੈ ਕੇ ਗੁਰੂ ਘਰ ਦਾ ਬਹੁਤ ਅਦਬ ਰਖਦੇ ਸਨ। ਇਸ ਤਰਾਂ ਸ੍ਰੀ ਗੁਰੂ ਜੀ ਹਰ ਇਕ ਆਏ ਜਗਿਆਸੂ ਦੀ ਸ਼ੁਭ ਕਾਮਨਾਵਾਂ ਨੂੰ ਪੂਰਨ ਕਰਦੇ ਸਨ।

ਨੋਟ–ਕਈਆਂ ਦੀ ਖੋਜ ਹੈ ਕਿ ਸ਼ਾਹ ਰੂਮ ਦਾ ਵਕੀਲ ਸੰਮਤ ੧੭੦੬ ਬਿ: ਵਿਖੇ ਕੀਰਤ ਪੁਰ ਆਇਆ, ਉਸ ਨੇ ਗੁਰੂ ਜੀ ਪਾਸੋਂ ਪੁਛਿਆ ਸੀ, ਅਵਤਾਰਾਂ ਪੈਗੰਬਰਾਂ ਵਿਚੋਂ ਕੌਣ ਵੱਡਾ ਹੈ,

ਜੋ ਜੀਵ ਨੂੰ ਨਰਕਾਂ ਤੋਂ ਬਚਾ ਸਕੇ। ਗੁਰੂ ਜੀ ਨੇ ਫੁਰਮਾਯਾ, ਨੇਕ ਕਰਮ ਹੀ ਮਾਨੁਖ ਦੇ ਸਾਥੀ ਹਨ। ਭਗਤ ਗਿਰ ਗੁਸਾਈਂ ਸੰਮਤ ੧੭੦੨ ਬਿ: ਵਿਖੇ ਆ ਕੇ ਸਿੱਖ ਬਣ ਗਿਆ ਸੀ, ਇਸ ਦਾ ਨਾਮ ਭਗਤ ਭਗਵਾਨ ਪ੍ਰਚਲਤ ਰਿਹਾ, ਇਸ ਦੇ ਸ਼ਰਧਾਲੂ ਭੀ ਸਿਖ ਸਜੇ ਇਸ ਦੀ ਗੱਦੀ 'ਦਾਨਾਪੁਰ ਪਟਣੇ' ਦੇ ਇਲਾਕੇ ਵਿਚ ਹੈ, ਢਾਈ ਤਿੰਨ ਸੌ ਇਨ੍ਹਾਂ ਦਾ ਡੇਰਾ ਹੈ ਪਿਛੋਂ ਪ੍ਰਚਾਰ ਨਾ ਹੋਣ ਕਰਕੇ ਦੁਰੇਡੇ ਹੁੰਦੇ ਗਏ, ਵੈਸੇ ਸਿੱਖ ਧਰਮ ਨਾਲ ਪ੍ਰੇਮ ਰਖਦੇ ਹਨ।

## ਗੁਰੂ ਜੀ ਦਾ ਮਾਲਵੇ ਵਿਚ ਦੌਰਾ

ਸੰਮਤ ੧੭੦੩ ਬਿ: ਵਿਖੇ ਮਾਲਵੇ ਦੇ ਇਲਾਕੇ ਵਿਚ ਗੁਰੂ ਜੀ ਪ੍ਰਚਾਰ ਕਰਦੇ ਕਰਦੇ ਜਾ ਪਹੁੰਚੇ। ਇਕ ਦਿਨ ਬੇਦੋਵਾਲੀ ਵਿਖੇ ਗੁਰੂ ਜੀ ਦਾ ਦੀਵਾਨ ਲਗਿਆ ਹੋਇਆ ਸੀ ਕਿ ਮੋਹਨ, ਕਾਲਾ ਅਤੇ ਕਰਮ ਚੰਦ ਆਦਿਕਾਂ ਨੇ ਗੁਰੂ ਜੀ ਦੀ ਸੇਵਾ ਵਿਖੇ ਬੇਨਤੀ ਕੀਤੀ ਕਿ ਸਾਨੂੰ ਸਿੱਖ ਹੋਣ ਦੇ ਕਾਰਨ ਜੀਤਾ ਪਿਰਾਣਾ, ਜੋ ਇਥੋਂ ਦੇ ਜੱਟਾਂ ਦਾ ਸਰਦਾਰ ਹੈ, ਰਹਿਣ ਨਹੀਂ ਦਿੰਦਾ। ਗੁਰੂ ਜੀ ਨੇ ਉਸ ਨੂੰ ਬੁਲਾਕੇ ਸਮਝਾਇਆ, ਉਸ ਪਰ ਕੁਝ ਅਸਰ ਨ ਹੋਇਆ, ਇਸ ਲਈ ਗੁਰੂ ਜੀ ਨੇ ਫਰਿਆਦੀਆਂ ਨੂੰ ਆਖਿਆ ਕਿ ਤੁਸੀਂ ਇਥੋਂ ਚਲਕੇ ਜਿਥੇ ਆਥਣ ਹੋ ਜਾਵੇ ਉਥੇ ਹੀ ਝੰਡਾ ਗੱਡਕੇ ਪਿੰਡ ਵਸਾਓ ਤੇ ਖੂਹ ਲਾਓ। ਜੇ ਫੇਰ ਭੀ ਇਹ ਤੁਹਾਡੇ ਨਾਲ ਲੜਨਗੇ ਤਾਂ ਅਸੀਂ ਤੁਹਾਡੀ ਸਹਾਇਤਾ ਕਰਾਂਗੇ। ਉਹ ਉਸੀ ਸਮੇਂ ਤੁਰ ਗਏ ਤੇ ਜਿਥੇ ਮਰਾੜ ਵਸਦਾ ਹੈ, ਜਦ ਉਥੇ ਪਹੁੰਚੇ, ਤਾਂ ਸੂਰਜ ਛਿਪ ਗਿਆ। ਉਨ੍ਹਾਂ ਨੇ ਉਥੇ ਹੀ ਡੇਰਾ ਕਰਕੇ ਪਿੰਡ ਵਸਾਉਣਾ ਸ਼ੁਰੂ ਕਰ ਦਿੱਤਾ, ਪਰ ਜਦ ਜੀਤੇ ਪਿਰਾਣੇ ਨੂੰ ਖਬਰ ਪਹੁੰਚੀ ਤਾਂ ਉਹ ਆਪਣੇ ਸਾਥੀਆਂ ਨੂੰ ਨਾਲ ਲੈਕੇ ਲੜਨ ਲਈ ਆ ਪਿਆ। ਇਧਰੋਂ ਗੁਰੂ ਜੀ ਨੇ ਭੀ ਆਪ (੫੦੦) ਪੰਜ ਸੌ ਸਵਾਰ ਭੇਜੇ, ਪਰ ਅਕਾਲ ਪੁਰਖ ਦਾ ਭਾਣਾ ਅਜਿਹਾ ਹੋਇਆ ਕਿ ਕਾਲੇ ਦੇ ਹਥੋਂ ਜੀਤਾ ਪਿਰਾਣਾ ਮਾਰਿਆ ਗਿਆ। ਬਸ ਇਸ ਦਾ ਮਰਨਾ ਸੀ ਕਿ ਉਸਦੇ ਸਾਥੀ ਭਜ ਗਏ ਤੇ ਪਿੰਡ ਮਰਾੜ ਆਬਾਦ ਹੋ ਗਿਆ। ਉਹ ਖੂਹ ਜੋ ਉਸ ਵੇਲੇ ਉਥੇ ਲਾਇਆ ਸੀ, ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਖੂਹ ਕਹਾਉਂਦਾ ਹੈ।

ਨੋਟ–ਕਈਆਂ ਮਾਲਵੇ ਦਾ ਦੌਰਾ ਸੰਮਤ ੧੭੦੯ ਬਿ: ਵਿਖੇ ਮੰਨਿਆ ਹੈ।

ਇਸ ਲੜਾਈ ਵਿਖੇ ਕਰਮ ਚੰਦ ਸ਼ਹੀਦ ਹੋ ਗਿਆ ਸੀ, ਇਸ ਲਈ ਉਸ ਦੇ ਦੋਨਾਂ ਪੁਤਰਾਂ (ਫੂਲ ਤੇ ਸੰਦਲੀ) ਨੂੰ ਮੋਢੇ ਪੁਰ ਚੁਕਕੇ, ਉਨ੍ਹਾਂ ਦਾ ਚਾਚਾ, ਕਾਲਾ ਗੁਰੂ ਜੀ ਦੀ ਸੇਵਾ ਵਿਖੇ ਲਿਆਇਆ ਤੇ ਉਨ੍ਹਾਂ ਨੂੰ ਗੁਰੂ ਜੀ ਦੇ ਚਰਨੀਂ ਪਾ ਦਿਤਾ। ਗੁਰੂ ਜੀ ਨੇ ਉਨ੍ਹਾਂ ਨੂੰ ਪਿਆਰ ਦੇਕੇ ਖੜਾ ਕੀਤਾ। ਕਹਿੰਦੇ ਹਨ ਕਿ ਉਨ੍ਹਾਂ ਬੱਚਿਆਂ ਨੇ ਆਪਣੇ ਢਿੱਡਾਂ ਨੂੰ ਨਗਾਰੇ ਵਾਂਗੂੰ ਵਜਾਇਆ। ਗੁਰੂ ਜੀ ਨੇ ਕਾਲੇ ਨੂੰ ਪੁਛਿਆ, 'ਇਹ ਕੀ ਕਹਿੰਦੇ ਹਨ'? ਕਾਲੇ ਨੇ ਉੱਤਰ ਦਿੱਤਾ, 'ਮਹਾਰਾਜ! ਇਹ ਭੁੱਖੇ ਹਨ'। ਇਸ ਪਰ ਗੁਰੂ ਜੀ ਨੇ ਪ੍ਰਸੰਨ ਹੋਕੇ ਵਰ ਦਿਤਾ ਕਿ 'ਇਨ੍ਹਾਂ ਦੇ ਘੋੜੇ ਸਤਲੁਜ ਤੇ ਜਮਨਾ ਤੋਂ ਪਾਣੀ ਪੀਣਗੇ'। ਭਾਵ ਇਨ੍ਹਾਂ ਦਾ ਰਾਜ ਸਤਲੁਜ ਤੇ ਜਮਨਾ ਤੋੜੀ ਹੋਵੇਗਾ। ਗੱਲ ਕੀ, ਗੁਰੂ ਜੀ ਦੀ ਬਖਸ਼ਿਸ਼ ਦਾ ਨਤੀਜਾ ਇਹ ਹੋਇਆ ਕਿ ਅਜ ਉਸੀ ਖਾਨਦਾਨ ਦਾ ਰਾਜ ਰਿਆਸਤ ਪਟਿਆਲਾ, ਜੀਂਦ ਤੇ ਨਾਭਾ (ਦੋਨਾਂ ਦਰਯਾਵਾਂ ਦੇ ਵਿਚਕਾਰ ਫੈਲਿਆ) ਹੈ।

ਜਦ ਕਾਲਾ ਆਪਣੇ ਭਾਈ ਦੇ ਪੁਤਰਾਂ ਨੂੰ ਇਸੀ ਪ੍ਰਕਾਰ ਬਖਸ਼ਿਸ਼ ਦੁਆਕੇ ਘਰ ਪਹੁੰਚਿਆ

ਤੇ ਜਾਕੇ ਆਪਣੀ ਇਸਤਰੀ ਨੂੰ ਦਸਿਆ ਤਾਂ ਉਸ ਨੇ ਕਿਹਾ, 'ਅੱਛਾ! ਹੁਣ ਤੇਰੇ ਪੁਤਰ ਇਨ੍ਹਾਂ ਦੇ ਗੁਲਾਮ ਬਣਕੇ ਰਹਿਣਗੇ'। ਇਸ ਲਈ ਕਾਲਾ ਫੇਰ ਆਪਣੇ ਪੁਤਰਾਂ ਨੂੰ ਲੈਕੇ ਗੁਰੂ ਜੀ ਦੀ ਸੇਵਾ ਵਿਖੇ ਪਹੁੰਚਿਆ ਤੇ ਉਨ੍ਹਾਂ ਨੂੰ ਭੀ ਢਿਡ ਵਜਾਉਣ ਲਈ ਕਿਹਾ। ਗੁਰੂ ਜੀ ਨੇ ਇਹ ਦੇਖਕੇ ਕਿਹਾ ਕਿ 'ਉਹ ਸਮਾਂ ਉਹੀ ਸੀ, ਪਰ ਅੱਛਾ! ਇਹ ਭੀ ਆਪਣੀ ਮਾਰੀ ਆਪ ਹੀ ਖਾਣਗੇ'। ਇਹ ਅਜਕਲ ਮਰਾਝ ਦੇ ਸਰਦਾਰ ਕਹਾਉਂਦੇ ਹਨ, ਜੋ ਇਲਾਕੇ ਬਾਹੀਏ ਵਿਖੇ ਵਸਦੇ ਹਨ। ਮਾਲਵੇ ਵਿਖੇ ਗੁਰੂ ਜੀ ਦੇ ਪ੍ਰਚਾਰ ਤੇ ਸਿਖਾਂ ਦੀ ਇਸ ਫਤਹ ਦਾ ਅਜਿਹਾ ਅਸਰ ਹੋਇਆ ਕਿ ਸੈਂਕੜੇ ਇਸਤਰੀ ਪੁਰਸ਼ ਸਿਖੀ ਮੰਡਲ ਵਿਚ ਦਾਖਲ ਹੋ ਗਏ।

ਨੋਟ-ਖੋਜ ਤੋਂ ਪਤਾ ਚਲਦਾ ਹੈ ਕਿ ਪਿੰਡ ਮਰਾਝ ਦੀ ਨੀਂਹ ਛੀਵੇਂ ਗੁਰੂ ਜੀ ਨੇ ਰਖਵਾਈ ਸੀ। ਪਿਛਲੀ ਆਬਾਦੀ ਸਤਵੇਂ ਗੁਰੂ ਜੀ ਨੇ ਕਰਵਾਈ। ਰਾਜ ਦਾ ਵਰ ਭੀ ਛੀਵੇਂ ਗੁਰੂ ਜੀ ਨੇ ਦਿਤਾ ਸੀ। ਸਤਵੇਂ ਗੁਰੂ ਜੀ ਨੇ ਉਸ ਦੀ ਪੈਦਾਵਾਰ ਵਿਚ ਬਖਸ਼ਸ਼ਾਂ ਕੀਤੀਆਂ ਸਨ।

## ਸਾਂਝੇ ਦੌਰਿਆਂ ਦੀ ਵਾਕਫੀ

ਗੁਰੂ ਜੀ ਮਾਲਵਾ, ਦੁਆਬਾ ਵਿਖੇ ਪ੍ਰਚਾਰ ਕਰਦੇ ਕਰਦੇ ਕਈ ਵੇਰ ਅੰਮ੍ਰਿਤਸਰ ਵਲ ਪਧਾਰੇ ਸਨ। ਉਸ ਵਿਚ ਯਾਦਦਾਸ਼ਤਾਂ ਇਲਾਕੇ ਵਾਰ ਲਿਖੀਆਂ ਹਨ, ਪਰ ਸਾਂਝੇ ਤੌਰ ਪਰ ਇਹ ਹਨ:

ਵਡੀ ਬਹਿਲੀ ਨਗਰ ਵੀ ਦਾਰਾਸ਼ਿਕੋਹ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਸੀ। ਭੁੰਗਰਨੀ, ਬੰਬੇਲੀ, ਕਰਤਾਰਪੁਰ ਤੋਂ ਮੀਲ ਭਰ ਬਾਹਰ ਠਹਿਰੇ, ਉਥੇ ਮੰਜੀ ਸਾਹਿਬ ਤੇ ਟਾਹਲੀ ਹੈ। ਸੰਮਤ ੧੭੦੯ ਦੀ ਵੈਸਾਖੀ ਨੂੰ ਅੰਮ੍ਰਿਤਸਰ ਸਨ। ਨੂਰ ਮਹਿਲ ਭਵਾਂ ਗਿਰ ਨਾਮੀ ਬ੍ਰਾਹਮਣ ਦੇ ਗ੍ਰਹਿ ਵਿਖੇ ਬਿਰਾਜੇ ਸਨ, ਪੁਆਧੜੇ ਪਹੁੰਚੇ। ਸਿੰਘਾਂ ਵਾਲੇ ਡਰੋਲੀ ਰਹੇ। ਜ਼ੀਰਾ, ਰੂਪਾ, ਕਾਂਗੜ, ਸੁਖਾਨੰਦ, ਗਿਲ, ਮਰਾਝ (ਫੂਲ ਅਰ ਸੰਦਲੀ ਨੂੰ ਰਾਜ ਬਖਸ਼ਿਆ) ਬਿੰਝੂਕੇ ਨਗਰ ਬਠਿੰਡੇ ਦਾ ਸਰਦਾਰ ਗੌਰਾ ਭੇਟਾ ਲਿਆਇਆ। ਭੁਖੜੀ (ਪਲਾਹ, ਉਸ ਵੇਲੇ ਦਾ ਹੈ) ਜੰਡ ਵਾਲੇ ਮੁਕੰਦ ਪੁਰ, ਪਲਾਹੀ ਕਰਤਾਰਪੁਰ, (੧੭੧੩ ਦੀ ਵੈਸਾਖੀ ਨੂੰ) ਅੰਮ੍ਰਿਤਸਰ ਜਾ ਪਹੁੰਚੇ। ਗੋਇੰਦਵਾਲ (ਦਾਰਾਸ਼ਿਕੋਹ ਇਥੇ ਭੀ ਦਰਸ਼ਨਾਂ ਨੂੰ ਆਇਆ) ਫਗਲਾ, ਦੁਸਾਂਝ, ਪਲਾਹ, ਹਕੀਮਪੁਰਾ, ਮਕੰਦ ਪੁਰਾ, ਦੋਲੋਂ ਵਿਖੇ ਪ੍ਰਚਾਰ ਕੀਤਾ, ਇਸ ਪ੍ਰਕਾਰ ਅਨੇਕਾਂ ਨਗਰਾਂ ਨੂੰ ਤਾਰਿਆ।

ਜ਼ਿਲਾ ਅੰਬਾਲਾ ਤਹਿਸੀਲ ਰੋਪੜ ਵਿਖੇ ਬੁੰਗਾ ਨਗਰ ਹੈ। ਇਹ ਕੀਰਤਪੁਰ ਤੋਂ ਸੱਤ ਮੀਲ ਹੈ। ਇਥੇ ਗੁਰੂ ਜੀ ਘੋੜੇ ਰਖਦੇ ਸੀ। ਢੱਠਾ ਹੋਇਆ ਖੂਹ ਅਰ ਚੁਬੱਚਾ ਹੈ। ਮੰਜੀ ਸਾਹਿਬ ਹੈ, ਖਰੜ ਤੋਂ ਚਾਰ ਕੋਹ ਪਰ ਨਗਰ ਰਾਮਪੁਰ ਵਿਖੇ ਗੁਰਦੁਆਰਾ ਹੈ। ਕੀਰਤਪੁਰ ਜਾਂਦੇ ਇਥੇ ਅਟਕੇ ਸਨ।

ਖਰੜ ਦੀ ਤਹਿਸੀਲ ਵਿਚ ਸਟੇਸ਼ਨ ਚੰਡੀ ਗੜ੍ਹ ਥੀਂ ਅਠ ਕੋਹ ਪਰ (ਮਨੀ ਮਾਜਰਾ ਇਥੋਂ ਚਾਰ ਕੋਹ ਪਰ ਹੈ) ਨਗਰ ਲੰਮੇ ਜਾਂ ਲੰਬੇ ਨਾਮੀ ਹੈ। ਇਥੇ ਗੁਰੂ ਜੀ ਇਕ ਅੰਬ ਹੇਠਾਂ ਬਿਰਾਜੇ ਸਨ, ਉਸਦਾ ਨਾਮ 'ਗੁਰੂ ਕਾ ਅੰਬ' ਹੈ। ਅੰਬ ਦੇ ਲਾਗੇ ਮੰਜੀ ਸਾਹਿਬ ਹੈ। ਇਸ ਪ੍ਰਕਾਰ ਇਸ ਇਲਾਕੇ ਵਿਖੇ ਪ੍ਰਚਾਰ ਹੁੰਦਾ ਰਿਹਾ ਹੈ।

ਇਲਾਕਾ ਫੀਰੋਜ਼ਪੁਰ ਵਿਖੇ ਭੀ ਪ੍ਰਚਾਰ ਕੀਤਾ ਹੈ। ਨਗਰ ਡਗਰੂ ਸਟੇਸ਼ਨ ਥੀਂ ਗੁਰਦੁਆਰਾ ਦੋ ਮੀਲ ਪਰ ਹੈ। ਡਰੋਲੀ ਵਲੋਂ ਪ੍ਰਚਾਰ ਕਰਦੇ ਗੁਰੂ ਜੀ ਨੇ ਇਥੇ ਚਰਨ ਪਾਏ ਸਨ। ਗੁਰਦੁਆਰੇ ਦਾ

ਨਾਮ ਤੰਬੂ ਸਾਹਿਬ' ਹੈ ਜਿਸ ਬਣ ਦੇ ਬ੍ਰਿਛ ਹੇਠਾਂ ਗੁਰੂ ਜੀ ਬਿਰਾਜੇ ਸਨ. ਮੌਜੂਦ ਹੈ। ਇਸਤਰਾਂ ਕਈ ਨਗਰਾਂ ਵਿਚ ਮੰਜੀ ਸਾਹਿਬ ਤੇ ਨਿਸ਼ਾਨ ਭੀ ਮਿਲਦੇ ਹਨ। ਪਰ ਗੁਰਦੁਆਰੇ ਨਹੀਂ ਬਣੇ, ਸਿੱਖਾਂ ਨੂੰ ਸੇਵਾ ਕਰਨੀ ਲੋੜੀਂਦੀ ਹੈ।

ਪਟਿਆਲਾ ਇਲਾਕਾ ਵਿਖੇ ਨਗਰ ਗਹਿਲ ਬਰਨਾਲੇ ਥੀਂ ਪੰਦਰਾਂ ਮੀਲਾਂ ਪਰ ਗੁਰਦੁਆਰਾ ਹੈ (ਭਦੌੜ ਥਾਣਾ) ਗੁਰੂ ਜੀ ਨਗਰ ਮੇਹਰਾਜ ਨੂੰ ਗਏ ਹਨ। ਇਲਾਕਾ ਕਰਨਾਲ ਹਿਸਾਰ ਵਲ ਵੀ ਗੁਰੂ ਜੀ ਨੇ ਦੌਰਾ ਕੀਤਾ ਸੀ। ਇਸ ਇਲਾਕੇ ਵਿਚ ਦੀ ਪ੍ਰਚਾਰ ਕਰਦੇ ਪਹੋਏ ਪਹੁੰਚੇ ਸਨ। ਕੁਰਛੇਤ੍ਰ ਦੇ ਅੰਤਰਗਤ (ਤਹਿਸੀਲ ਕੈਂਥਲ) ਖਾਸ ਪਹੋਏ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਭੀ ਪਧਾਰੇ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਉਪ੍ਰੰਤ ਸ੍ਰੀ ਗੁਰੂ ਹਰਿਰਾਇ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਛੀਵੇਂ ਅਰ ਸਤਵੇਂ ਗੁਰੂ ਜੀ ਦਾ ਗੁਰਦੁਆਰਾ ਹੈ, ਕਈ ਹਨ। ਜੰਮੂ ਦੇ ਸ਼ਿਵਾਲਯ ਦੇ ਨੇੜੇ ਹੈ ਅਤੇ ਪਹਿਲੇ, ਨੌਵੇਂ ਦਸਮੇ ਗੁਰੂ ਜੀ ਦਾ ਇਕੱਠਾ ਵਖਰਾ ਹੈ। ਚੇਤਰ ਚੌਦਸ, ਕੱਤਕ ਪੂਰਨਮਾਸ਼ੀ ਦੇ ਮੇਲੇ ਭਰਦੇ ਹਨ। ਕੁਰਛੇਤ੍ਰ ਇਥੋਂ ਅਠਾਰਾਂ ਮੀਲਾਂ ਪਰ ਹੈ।

ਨੋਟ-ਗੁਰੂ ਜੀ ਨੇ ਦੁਆਬੇ ਵਿਚ ਕਾਫੀ ਪ੍ਰਚਾਰ ਕੀਤਾ, ਵਡੀ ਲਹਿਲੀਂ (ਹੁਸ਼ਿਆਰ ਪੁਰ) ਗੁਰਦੁਆਰਾ ਹੈ, ਬੰਬੇਲੀ ਤੋਂ ਹੁੰਦੇ ਕਰਤਾਰਪੁਰ (ਜਾਲੰਧਰ) ਪਹੁੰਚੇ ਸਨ। ਹੁਸ਼ਿਆਰ ਪੁਰ ਤੋਂ ਪੰਜ ਕੋਹ ਪਰ ਹਰੀਆ ਬੇਲਾ ਦੀਵਾਨ ਕੀਤਾ। ਭੁੰਗਰਨੀ ਫਗਵਾੜੇ ਪਾਸ ਹੈ ਇਥੇ ਪਹੁੰਚੇ ਸਨ, ਕਰਤਾਰ ਪੁਰ ਪਹੁੰਚਣ ਪਰ ਗੁਰੂ ਪਿਆਰੇ ਭਗਤੂ ਜੀ ਨੇ ਚਲਾਣਾ ਕੀਤਾ, ਪ੍ਰਚਾਰ ਕਰਦੇ ਕਰਦੇ ਅੰਮ੍ਰਿਤਸਰ ਭੀ ਪਹੁੰਚੇ, ਕਈ ਕੁ ਲਿਖਤਾਂ ਹਨ ਕਿ ਇਸ ਦੌਰੇ ਵਿਚ ਭੀ ਦਾਰਾ ਸ਼ਕੋਹ ਦਰਸ਼ਨ ਹਿਤ ਆਇਆ ਸੀ।

## ਮੁਹੰਮਦ ਯਾਰ ਬੇਗ ਦਾ ਸਿੱਖਾਂ ਪਰ ਹਮਲਾ ਕਰਨਾ

ਜਦ ਗੁਰੂ ਜੀ ਮਾਲਵੇ ਵਿਖੇ ਪ੍ਰਚਾਰ ਕਰਕੇ ਪਿਛੇ ਗੋਇੰਦਵਾਲ ਨੂੰ ਮੁੜੇ, ਤਾਂ ਅਜਿਹਾ ਕੁ ਸਮਾਂ ਆਇਆ ਕਿ ਗੁਰੂ ਜੀ ਤਾਂ ਸਤਿਲੁਜ ਲੰਘ ਚੁੱਕੇ ਸਨ, ਪਰ ਗੁਰੂ ਜੀ ਦੇ ਮਹਿਲ ਤੇ ਹੋਰ ਸਭ ਸਾਮਾਨ ਪਿੱਛੇ ਹੀ ਸੀ, ਤਾਂ ਮੁਹੰਮਦ ਯਾਰ ਬੇਗ ਨੇ ਜਿਸ ਦਾ ਬਾਪ ਮੁਖਲਿਸ ਖਾਂ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਹਥੋਂ ਮਾਰਿਆ ਗਿਆ ਸੀ, ਉਸ ਨੇ ਪਿਛੋਂ ਇਕ ਹਜ਼ਾਰ ਆਦਮੀਆਂ ਦੀ ਸਹਾਇਤਾ ਨਾਲ ਹਮਲਾ ਕਰ ਦਿੱਤਾ। ਗੁਰੂ ਜੀ ਨੂੰ ਇਸ ਹੱਲੇ ਦਾ ਪਤਾ ਨਹੀਂ ਸੀ, ਪਰ ਜੋ ਪਿਛੇ ਸਿੱਖ ਰਹਿੰਦੇ ਸਨ ਉਨ੍ਹਾਂ ਨੇ ਭਾਈ ਗੌਰੇ ਦੀ ਆਗਿਆ ਹੇਠਾਂ ਇਸ ਯੋਗਤਾ ਨਾਲ ਉਸ ਹੱਲੇ ਤੋਂ ਆਪਣੇ ਆਪ ਨੂੰ ਬਚਾਕੇ ਵੈਰੀ ਦਾ ਉਹ ਟਾਕਰਾ ਕੀਤਾ, ਕਿ ਉਸ ਨੂੰ ਬੜਾ ਭਾਰੀ ਨੁਕਸਾਨ ਉਠਾਕੇ ਪਿਛੇ ਹਟਣਾ ਪਿਆ ਤੇ ਲੈਣੇ ਦੇ ਦੇਣੇ ਪੈ ਗਏ। ਜਦ ਗੁਰੂ ਜੀ ਨੂੰ ਇਸ ਦਾ ਪਤਾ ਲਗਾ ਤਾਂ ਉਨ੍ਹਾਂ ਨੇ ਭਾਈ ਗੌਰੇ ਦੀ ਬਹਾਦਰੀ ਤੇ ਦਲੇਰੀ ਦੀ ਬਹੁਤ ਉਪਮਾਂ ਕੀਤੀ ਤੇ ਵਰ ਦਿਤਾ ਕਿ ਤੇਰੀ ਉਲਾਦ ਰਾਜ ਕਰੇਗੀ।

## ਭਾਈ ਗੌਰੇ ਦਾ ਪ੍ਰਸੰਗ

ਮੁਖਲਿਸ ਖਾਂ ਕਸ਼ਮੀਰੀ ਸੂਬੇਦਾਰ ੧੫ ਜੇਠ ਸੰਮਤ ੧੬੮੫ ਨੂੰ ਅੰਮ੍ਰਿਤਸਰ ਦੇ ਜੰਗ ਵਿਚ ਮਾਰਿਆ ਗਿਆ ਸੀ। ਉਸ ਦਾ ਪੁਤਰ ਮਹੰਮਦਯਾਰ ਖਾਂ ਲਾਹੌਰ ਤੋਂ ਫੌਜ ਲੈਕੇ ਦਿਲੀ ਨੂੰ ਜਾ ਰਿਹਾ ਸੀ, ਉਸ ਦੀ ਫੌਜ ਦਾ ਕੈਂਪ ਬਹਿਲੋਲਪੁਰ ਸੀ, ਉਸ ਨੇ ਪਿਛਲੇ ਵੈਰ ਤੇ ਲਾਲਚ ਨੂੰ ਮੁਖ ਰਖਕੇ

ਪਿਛੇ ਆ ਰਹੇ ਮਾਈਆਂ ਦੇ ਜਥੇ ਪਰ ਹਮਲਾ ਕਰ ਦਿਤਾ। ਪਿਛੋਂ ਭਾਈ ਗੌਰਾ ਬੈਰਾੜ ਢਾਈ ਤਿੰਨ ਸੌ ਜੰਗਜੂ ਸਾਥੀਆਂ ਨਾਲ ਆ ਰਿਹਾ ਸੀ, ਗੁਰੂ ਜੀ ਤਾਂ ਤਿੰਨ ਚਾਰ ਕੋਹ ਅਗੇ ਨਿਕਲ ਗਏ ਸਨ। ਭਾਈ ਗੌਰਾ ਨੇ ਭਾਈ ਜੱਸੇ ਨੂੰ ਜੋ ਗੁਰੂ ਜੀ ਦਾ ਚੌਰਬਰਦਾਰ ਸੀ, ਬੋਲ ਕਬੋਲ ਦੇ ਕਾਰਨ ਜਾਨੋ ਮਾਰ ਘਤਿਆ ਸੀ। ਜਿਸ ਕਰਕੇ ਗੁਰੂ ਜੀ ਇਸ ਪਰ ਨਾਰਾਜ਼ ਸਨ । ਪਰ ਇਹ ਹਮੇਸ਼ਾ ਆਪਣੇ ਜਥੇ ਸਮੇਤ ਪਿਛੇ ਹੀ ਲਗਿਆ ਰਹਿੰਦਾ ਤੇ ਮੌਕਾ ਭਾਲਦਾ ਕਿ ਕੋਈ ਸਮਾਂ ਆਵੇ ਮੈਂ ਆਪਣਾ ਕਸੂਰ ਬਖਸ਼ਾਕੇ ਗੁਰੂ ਜੀ ਨੂੰ ਖੁਸ਼ ਕਰਾਂ, ਸੋ ਇਸ ਨੂੰ ਅਜ ਮੌਕਾ ਮਿਲ ਗਿਆ। ਇਸਨੇ ਸ਼ਹੀਦ ਹੋ ਜਾਣਾ ਮਾਂਡ ਕੇ ਮਹੰਮਦ ਯਾਰ ਬੇਗ ਦੀ ਫੌਜ ਨਾਲ ਡਟ ਕੇ ਮੁਕਾਬਲਾ ਕੀਤਾ ਤੇ ਇਸ ਦੇ ਕੁਝ ਸਾਥੀ ਸ਼ਹੀਦ ਭੀ ਹੋ ਗਏ ਪਰ ਇਨ੍ਹਾਂ ਨੇ ਪੰਜ ਸੌ ਹਮਲਾ ਆਵਰਾਂ ਨੂੰ ਥਾਂ ਰਖਿਆ ਤੇ ਬਾਕੀ ਨੱਠ ਗਏ।

ਕੈਂਥਲ ਦੇ ਰਾਜੇ ਭਾਈ ਭਗਤੂ ਜੀ ਦੀ ਉਲਾਦ ਵਿਚੋਂ ਹੀ ਹੋਏ ਹਨ। ਭਾਈ ਜੀ ਚੋਥੇ ਗੁਰੂ ਜੀ ਦੇ ਬਚਨ ਨਾਲ ਬੈਰਾੜ ਕੌਮ ਵਿਚ ਜਨਮੇ ਤੇ ਪੰਚਮ ਗੁਰੂ ਜੀ ਦੇ 'ਅਨੰਨ ਸਿੱਖ' ਬਣੇ ਅਮ੍ਰਿਤਸਰ ਦੇ ਬਣਨ ਸਮੇਂ ਇਨ੍ਹਾਂ ਨੇ ਸੰਗਤਾਂ ਦੀ ਬਹੁਤ ਸੇਵਾ ਉਠਾਈ। ਭਾਈ ਗੌਰੇ ਨੂੰ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਕੁਲ ਵਿਚ ਰਾਜੇ ਹੋਣ ਦਾ ਵਰ (ਜੋ ਕੈਂਥਲ ਵਾਲੇ ਹੋਏ) ਦਿੱਤਾ। ਕੈਂਥਲ ਜ਼ਿਲਾ ਕਰਨਾਲ ਵਿਚ ਉੱਘਾ ਸ਼ਹਿਰ ਹੈ। ਇਥੇ ਭਾਈ ਦੇਸੂ ਸਿੰਘ ਜੀ ਨੇ ਇਸੇ ਭਾਈ ਭਗਤੂ ਦੀ ਵੰਸ ਵਿਚੋਂ ਇਸ ਅਲਾਕੇ ਦਾ ਰਾਜ ਸੰਨ ੧੭੬੭ ਈ: ਵਿਚ ਕਾਇਮ ਕੀਤਾ। ਭਾਈ ਦੇਸੂ ਸਿੰਘ ਦੇ ਪੋਤਰੇ ਭਾਈ ਉਦੇ ਸਿੰਘ ਜੀ ਦੇ ਦਰਬਾਰੀ ਕਵੀਰਾਜ ਭਾਈ ਸੰਤੋਖ ਸਿੰਘ ਜੀ ਨੇ ਇਥੇ ਨਿਵਾਸ ਰਖਕੇ 'ਗੁਰ ਪ੍ਰਤਾਪ ਸੂਰਜ' ਰਚਿਆ। ਇਹ ਰਿਆਸਤ ਭਾਈ ਉਦੇ ਸਿੰਘ ਜੀ ਦੇ ਲਾਵਲਦ ਰਹਿਣ ਪਰ ਸੰਮਤ ੧੯੦੦ ਬਿ: ਵਿਖੇ ਅੰਗ੍ਰੇਜ਼ੀ ਇਲਾਕੇ ਨਾਲ ਸ਼ਾਮਲ ਹੋ ਗਈ । ਇਸ ਸ਼ਹਿਰ ਵਿਖੇ ਨਵਮ ਗੁਰੂ ਜੀ ਦੇ ਦੋ ਗੁਰਦੁਆਰੇ ਹਨ। ਭਾਈ ਗੌਰਾ, ਇਹ ਸੱਤਵੇਂ ਗੁਰੂ ਜੀ ਦਾ ਪ੍ਰਸਿੱਧ ਸੇਵਕ ਸੀ। ਦਸਿਆ ਹੈ ਕਿ ਇਸ ਨੇ ਗੁਰੂ ਜੀ ਦੇ ਚੌਰ ਬਰਦਾਰ ਜੱਸੇ ਨੂੰ ਮਖੌਲ ਕਰਨ ਪਰ ਜਾਨੋਂ ਮਾਰ ਦਿੱਤਾ ਸੀ, ਜਿਸ ਪਰ ਗੁਰੂ ਜੀ ਨੇ ਇਸ ਨੂੰ ਪੰਗਤੋਂ ਬਾਹਰ ਕਰ ਦਿੱਤਾ ਸੀ, ਪਰੰਤੂ ਇਸ ਨੇ ਅਤੁਟ ਸੇਵਾ ਕਰਕੇ ਆਪਣਾ ਅਪਰਾਧ ਗੁਰੂ ਜੀ ਪਾਸੋਂ ਬਖਸ਼ਵਾ ਲਿਆ ਸੀ।

## ਔਰੰਗਜ਼ੇਬ ਤੇ ਦਾਰਾਸ਼ਿਕੋਹ ਦਾ ਜੰਗ

੨੯ ਮਈ ਸੰਨ ੧੬੫੮ ਈ: ਵਿਖੇ ਔਰੰਗਜ਼ੇਬ ਨੇ ਆਪਣੇ ਬੜੇ ਭਾਈ ਦਾਰਾਸ਼ਿਕੋਹ ਨੂੰ ਸਾਮੂਗੜ੍ਹ (ਆਗਰਾ) ਦੇ ਸਥਾਨ ਪਰ ਐਸੀ ਹਾਰ ਦਿੱਤੀ ਕਿ ਉਹ ਦਿੱਲੀ ਵਲ ਭਜ ਨਿਕਲਿਆ, ਪਰ ਦਿੱਲੀ ਦੇ ਸੂਬੇਦਾਰ ਨੇ ਦਰਵਾਜ਼ੇ ਬੰਦ ਕਰ ਲਏ ਤੇ ਦਾਰਾਸ਼ਿਕੋਹ ਨੂੰ ਕਿਲੇ ਵਿਚ ਨਾ ਵੜਨ ਦਿੱਤਾ। ਇਸ ਲਈ ਦਾਰਾਸ਼ਿਕੋਹ ਨੂੰ ਮਜਬੂਰਨ ਲਾਹੌਰ ਵਲ ਭੱਜਣਾ ਪਿਆ, ਤਾਕਿ ਉਹ ਕਾਬਲ ਦੇ ਰਸਤੇ ਈਰਾਨ ਵਲ ਨੱਠ ਜਾਵੇ। ਔਰੰਗਜ਼ੇਬ ਦੀਆਂ ਕੁਝ ਫੌਜਾਂ ਦਾਰਾਸ਼ਿਕੋਹ ਦੇ ਪਿੱਛੇ ਲਗੀਆਂ ਹੋਈਆਂ ਸਨ। ਸੰਭਵ ਸੀ ਕਿ ਉਹ ਆਪਣੇ ਸਾਥੀਆਂ ਸਮੇਤ ਫੜਿਆ ਜਾਂਦਾ, ਜਦ ਕਿ ਉਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਪਾਸ ਗੋਇੰਦਵਾਲ ਪਹੁੰਚਿਆ ਤੇ ਆਪਣੇ ਦੁਖੀ ਹਾਲ ਦੀ ਵਿਥਿਆ ਸੁਣਾਕੇ ਪ੍ਰਾਰਥਨਾ ਕੀਤੀ ਕਿ ਆਪ ਕਿਸੀ ਪ੍ਰਕਾਰ ਔਰੰਗਜ਼ੇਬੀ ਫੌਜਾਂ ਨੂੰ ਜੋ ਮੇਰੇ ਫੜਨ ਲਈ ਪਿੱਛੇ ਆ ਰਹੀਆਂ ਹਨ, ਇਕ ਦਿਨ ਬਿਆਸਾ ਦਰਿਆ ਉਨ੍ਹਾਂ ਨੂੰ ਨਾ ਲੰਘਣ ਦੇਵੇ, ਤਾਂ ਕਿ ਮੈਂ ਲਾਹੌਰ ਪਹੁੰਚ ਜਾਵਾਂ ਤੇ

ਮੇਰੀ ਜਾਨ ਬਚ ਜਾਵੇ। ਗੁਰੂ ਜੀ ਨੂੰ ਉਸ ਦੀ ਦੀਨ ਦਸ਼ਾ ਪਰ ਬੜਾ ਤਰਸ ਆਇਆ। ਭੁੱਖਾ ਦੇਖਕੇ ਉਸ ਨੂੰ ਤੇ ਉਸਦੇ ਸਾਥੀਆਂ ਨੂੰ ਲੰਗਰ ਤੋਂ ਪ੍ਰਸ਼ਾਦ ਛਕਾਇਆ ਤੇ ਆਪਣੇ ੨੨੦੦ ਅਸਵਾਰ ਤੇ ਤਿੰਨ ਤੋਪਾਂ ਨੂੰ ਦਰਿਆਇ ਬਿਆਸ ਦੇ ਕੰਢੇ ਖੜਾ ਕਰ ਸਭ ਬੇੜੀਆਂ ਆਪਣੇ ਕਾਬੂ ਕਰ ਲਈਆਂ। ਇਸ ਦਾ ਇਹ ਨਤੀਜਾ ਹੋਇਆ ਕਿ ਦਾਰਾਸ਼ਿਕੋਹ ਅਸਾਨੀ ਨਾਲ ਅਗੇ ਨੂੰ ਲੰਘ ਗਿਆ।

ਦਾਰਾ ਸ਼ਿਕੋਹ ਲਾਹੌਰ ਪਹੁੰਚਕੇ ਅਫਗਾਨਿਸਤਾਨ ਵਲ ਚਲਿਆ ਗਿਆ, ਪਰ ਉਥੋਂ ਪਿਛੇ ਨੂੰ ਮੁੜਕੇ ਅਹਿਮਦਾਬਾਦ ਤੇ ਭੱਖਰ ਵਲ ਚਲਿਆ ਗਿਆ। ਉਥੋਂ ਦੇ ਇਕ ਜੀਵਨ ਮੱਲ ਸਰਦਾਰ ਨੇ ਉਸ ਨੂੰ ਧੋਖੇ ਨਾਲ ਕੈਦ ਕਰਕੇ ਦਿੱਲੀ ਔਰੰਗਜ਼ੇਬ ਪਾਸ ਭੇਜ ਦਿੱਤਾ। ਗੁਰੂ ਜੀ ਇਸ ਵੇਲੇ ਖਡੂਰ, ਤਰਨ ਤਾਰਨ, ਅੰਮ੍ਰਿਤਸਰ ਦਾ ਦੌਰਾ ਕਰਦੇ ਹੋਏ ਕੀਰਤਪੁਰ ਪਹੁੰਚੇ ਸਨ।

ਨੋਟ–ਦਾਰਾ 'ਪੰਜਾਬ ਦਾ ਹਾਕਮ ਸੀ, ਔਰੰਗਜ਼ੇਬ ਦੱਖਣ ਦਾ' ਸ਼ਾਹਜਹਾਨ ਦੇ ਬੀਮਾਰ ਹੋਣ ਪਰ ਸੰਨ ੧੬੫੭ ਈ: ਵਿਚ ਰਾਜ ਦੀ ਖੋਹਾ ਖਿੰਜ ਦਾ ਝਗੜਾ ਚਲਿਆ। ਬੰਗਾਲ ਦੇ ਹਾਕਮ ਸ਼ੁਜਾਹ ਅਰ ਮੁਰਾਦ ਨੇ ਗੁਜਰਾਤੋਂ ਚੱਲਕੇ ਰਾਜ ਗੱਦੀ ਲਈ ਹਥ ਪੈਰ ਮਾਰੇ। ਔਰੰਗਜ਼ੇਬ ਨੇ ਆਪਣੇ ਭਾਈ ਮੁਰਾਦ ਨਾਲ ਰਲਕੇ 'ਦਾਰਾਸ਼ਕੋਹ' ਨੂੰ ਆਗਰੇ ਪਾਸ ਜਾ ਘੇਰਿਆ, ਮਈ ਸੰਨ ੧੬੫੮ ਈ: ਵਿਚ ਜੰਗ ਹੋਈ, ਔਰੰਗਜ਼ੇਬ ਨੇ ਸ਼ਾਹ ਸੁਜਾਹ ਨੂੰ ਦਗੇ ਨਾਲ ਫੜ ਲਿਆ, ਖੁਸਰੋ ਤੇ ਪ੍ਰਵੇਜ਼ ਭੀ ਮਾਰ ਘੱਤੇ, ਦਾਰਾ ਭਾਜ ਖਾਕੇ ਪੰਜਾਬ ਨੂੰ ਨੱਠਿਆ, ਔਰੰਗਜ਼ੇਬ ਨੇ ਬਾਪ ਨੂੰ ਜੇਲ੍ਹਖਾਨੇ ਵਿਚ ਸੁੱਟਕੇ ਰਾਜ ਗੱਦੀ ਸੰਭਾਲੀ ਅਰ ਭਰਾਵਾਂ ਨੂੰ ਦਗੇ ਫਰੇਬ ਨਾਲ ਮਰਵਾ ਘੱਤਿਆ। ਕਈਆਂ ਨੇ ਦਾਰਾ ਦੇ ਨਠਣੇ ਦਾ ਸੰਮਤ ੧੭੧੩ ਬਿ: ਦਿਤਾ ਹੈ। (ਲਾਲ ਸਿੰਘ)

## ਔਰੰਗਜ਼ੇਬ ਦੇ ਜ਼ੁਲਮ

ਔਰੰਗਜ਼ੇਬ ਆਪਣੇ ਤਿੰਨਾਂ ਭਰਾਵਾਂ (ਦਾਰਾ, ਸ਼ੁਜਾਹ ਅਤੇ ਮੁਰਾਦ) ਨੂੰ ਦਗੇ ਨਾਲ ਕਤਲ ਤੇ ਆਪਣੇ ਬਾਪ ਸ਼ਾਹਜਹਾਨ ਬਾਦਸ਼ਾਹ ਨੂੰ ਕਿਲੇ ਆਗਰੇ ਵਿਚ ਕੈਦ ਕਰਕੇ ਆਪ ਦਿਲੀ ਦੇ ਤਖਤ ਪਰ ਬੈਠ ਗਿਆ ਅਤੇ ਹਿੰਦੂਆਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਉਣ ਲਗਾ, ਸ਼ਹਿਰਾਂ ਦੇ ਸ਼ਹਿਰ ਮੁਸਲਮਾਨ ਹੋ ਗਏ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਉਸ ਸਮੇਂ ਹਿੰਦੂਆਂ ਦੇ ਗੁਰੂ ਸਮਝੇ ਜਾਂਦੇ ਸਨ। ਸਾਰੇ ਪੰਜਾਬ ਨੂੰ ਮੁਸਲਮਾਨ ਬਣਾਉਣ ਦੀ ਨੀਤ ਨਾਲ ਗੁਰੂ ਜੀ ਨੂੰ ਭੀ ਮੁਸਲਮਾਨ ਕਰਨਾ ਚਾਹਿਆ, ਤੇ ਉਨ੍ਹਾਂ ਪਰ ਦਾਰਾਸ਼ਿਕੋਹ ਦੀ ਸਹਾਇਤਾ ਕਰਨ ਦਾ ਦੋਸ਼ ਲਾਕੇ ਜਬਰਨ ਮੁਸਲਮਾਨ ਕਰਨ ਦੀ ਸਲਾਹ ਕੀਤੀ।

ਔਰੰਗਜ਼ੇਬ ਨੇ ਜੋ ਜੋ ਜ਼ੁਲਮ ਹਿੰਦੂਆਂ ਪਰ ਕੀਤੇ ਉਹ ਬੇਸ਼ੁਮਾਰ ਅਰ ਦਿਲ ਨੂੰ ਹਿਲਾ ਦੇਣ ਵਾਲੇ ਹਨ। ਇਸਨੇ ਸੈਂਕੜੇ ਮੰਦਰ ਢੁਹਾ ਸੁਟੇ, ਹਮੇਸ਼ਾਂ ਹਜ਼ਾਰਾਂ ਹਿੰਦੂ ਕਤਲ ਹੁੰਦੇ। ਸਰਮੱਦ ਜੈਸੇ ਮਹਾਤਮਾਂ ਜੋ ਸਮਦ੍ਰਿਸ਼ਟ ਸਨ ਮਸੀਤਾਂ ਵਿਚ ਫਤਵੇ ਲਗਵਾਕੇ ਮਾਰੇ। ਅਘੋਰ ਨਾਥ ਜੈਸੇ ਮਹਾਤਮਾਂ ਅਰ ਵਡੇ ਵਡੇ ਪੰਡਿਤ ਤਲਵਾਰ ਦੇ ਘਾਟ ਲੰਘਾਏ। ਔਰੰਗਜ਼ੇਬ ਚਾਹੁੰਦਾ ਸੀ, ਗੁਰੂ ਘਰ ਦੇ ਸਿਖਾਂ ਨੂੰ ਮੁਸਲਮਾਨ ਕਰ ਲਵਾਂ ਤਾਂ ਸਾਰਾ ਹਿੰਦੁਸਤਾਨ ਹੋ ਜਾਵੇਗਾ। ਇਸ ਲਈ ਹਥ ਧੋਕੇ ਸਿਖਾਂ ਦੇ ਪਿਛੇ ਪੈ ਗਿਆ ਸੀ।

ਨੋਟ-ਜ਼ੁਲਮੀ ਹਕੂਮਤ ਦਾ ਟਾਕਰਾ ਕਰਨਾ ਧਰਮ ਹੈ। ਧਰਮ ਤਦੋ ਵਧ ਫੁਲ ਸਕਦਾ ਹੈ ਜੇਕਰ ਮਜ਼ਲੂਮਾਂ ਦੀ ਰਛਿਆ ਹੋਵੇ। ਗਰੀਬਾਂ ਮਜ਼ਲੂਮਾਂ ਦੀ ਰਛਿਆ ਨਾ ਕਰਨੀ ਧਰਮ ਨੂੰ ਪਿੱਠ ਦੇਣ ਸਮਾਨ ਹੈ। ਸਿਖ ਇਤਿਹਾਸਕਾਰਾਂ ਨੇ ਇਸ ਬਾਤ ਦੀ ਬਹੁਤ ਕੋਸ਼ਸ਼ ਕੀਤੀ ਹੈ ਕਿ ਸਿਖ ਧਰਮ ਤੇ ਗੁਰੂ ਸਾਹਿਬ ਨੂੰ ਪੋਲੀਟੀਕਲ ਕੰਮਾਂ ਤੋਂ ਸਦਾ ਨਿਰਲੇਪ ਰਖਿਆ ਜਾਵੇ। ਪਰ ਇਹ ਬਾਤ ਸੋਲਾਂ ਆਨੇ ਗਲਤ ਹੈ। ਗੁਰੂ ਜੀ ਦਾ ਮਿਸ਼ਨ ਜ਼ਾਲਮਾਂ ਦਾ ਟਾਕਰਾ ਕਰਨਾ ਹੈ। ਚਾਹੇ ਉਹ ਆਤਮਿਕ-ਬਲ ਨਾਲ ਹੋਵੇ ਜਾਂ ਸਰੀਰਕ ਤਾਕਤ ਨਾਲ। ਬੇਗੁਨਾਹਾਂ ਨੂੰ ਮਾਰਨਾ ਅਧਰਮ ਹੈ। ਨਿਹੱਥੇ ਪਰ ਵਾਰ ਕਰਨਾ ਕਾਇਰਤਾ ਹੈ। ਸਿਖਾਂ ਨੇ ਸ਼ਾਂਤਮਈ ਦੀ ਵਰਤੋਂ ਕਰਕੇ ਦੁਨੀਆਂ ਦੇ ਰੀਕਾਰਡ ਨੂੰ ਮਾਤ ਕਰ ਦਿਤਾ ਹੈ। ਤੱਤੀਆਂ ਤਵੀਆਂ ਪਰ ਬੈਠ ਕੇ ਆਖਣਾ, ਤੇਰਾ ਭਾਣਾ ਮੀਠਾ ਲਾਗੈ, ਸਾਧਾਰਨ ਬਾਤ ਨਹੀਂ। ਔਰੰਗਜ਼ੇਬ ਦੀ ਵਰਤੋਂ ਹੀ ਇਹ ਸੀ ਜਿਸ ਤਰਾਂ ਕਿ ਸਯਦ ਮਹੰਮਦ ਲਤੀਫ ਆਪਣੀ ਲਿਖੀ ਕਿਤਾਬ ਪੰਜਾਬ ਦੇ ਇਤਿਹਾਸ ਵਿਚ ਲਿਖਿਆ ਹੈ:

ਤਲਵਾਰ ਨਰਕ ਤੇ ਸੁਰਗ ਦੀ ਕੁੰਜੀ ਹੈ। ਮੁਸਲਮਾਨ ਲਈ ਖੁਦਾ ਦੇ ਰਾਹ ਪਰ, ਲਹੂ ਦਾ ਇਕ ਤੁਬਕਾ ਡੋਲ੍ਹਣਾ ਤੇ ਲੜਾਈ ਦੇ ਮੈਦਾਨ ਵਿਚ ਇਕ ਰਾਤ ਕਟਣੀ, ਦੋ ਮਹੀਨਿਆਂ ਦੇ ਰੋਜ਼ਿਆਂ ਤੇ ਨਿਮਾਜ਼ਾਂ ਨਾਲੋਂ ਵਧ ਗੁਣਕਾਰੀ ਹੈ, ਜੋ ਮੁਸਲਮਾਨ ਲੜਾਈ ਵਿਚ ਮਰਦਾ ਹੈ ਓਹ ਸਿੱਧਾ ਬਹਿਸ਼ਤਾਂ ਨੂੰ ਜਾਂਦਾ ਹੈ। ਬਹਿਸ਼ਤਾਂ ਵਿਚ ਮੋਹਣ ਵਾਲੀਆਂ ਅਤਿ ਸੁੰਦਰ ਹੂਰਾਂ (ਪਰੀਆਂ), ਐਸੇ ਸ਼ਹੀਦਾਂ ਦੀ ਬੇਸਬਰੀ ਨਾਲ ਉਡੀਕ ਕਰ ਰਹੀਆਂ ਹਨ। ਆਦਿ-(ਸਯਦ ਮਹੰਮਦ ਲਤੀਫ ਪੰਜਾਬ ਦਾ ਇਤਿਹਾਸ)।

## ਗੁਰੂ ਜੀ ਨੂੰ ਸ਼ਾਹੀ ਸੱਦਾ

ਸ੍ਰੀ ਗੁਰੂ ਹਰਿਰਾਇ ਜੀ ਦੀ ਮਹਿਮਾਂ ਇਤਨੀ ਵਧੀ ਫੁਲੀ ਕਿ ਵਡੇ ਵਡੇ ਅਹਿਲਕਾਰਾਂ ਨੇ ਸ਼ਾਹੀ ਦਰਬਾਰ ਵਿਚ ਕਿਹਾ ਕਿ ਅਜ ਕਲ ਜੇ ਕੋਈ ਵੱਡਾ ਬਲੀ (ਕਰਾਮਾਤੀਆ) ਹੈ, ਤਾਂ ਗੁਰੂ ਹਰਿਰਾਇ ਜੀ ਹਨ। ਬਾਦਸ਼ਾਹ ਔਰੰਗਜ਼ੇਬ ਨੂੰ ਇਸ ਗੱਲ ਨੇ ਅੱਗ ਲਾ ਦਿੱਤੀ। ਮਜ਼੍ਹਬੀ ਤਅੱਸਬ ਵਿਚ ਆਕੇ ਕਹਿਣ ਲਗਾ, ਹਿੰਦੂਆਂ ਵਿਚ ਭੀ ਕੋਈ ਬਲੀ ਹੈ? ਮੈਂ ਇਨ੍ਹਾਂ ਦੇ ਬਹੁਤ ਸਾਰੇ ਮੰਦਰ ਢਾ ਸੁਟੇ ਹਨ, ਬੁਤਾਂ ਨੂੰ ਫਨਾਹ ਕਰ ਦਿੱਤਾ ਹੈ, ਕੋਈ ਭੀ ਬਲੀ ਅੱਗੇ ਨਾ ਆਇਆ। ਝਟ ਹੁਕਮ ਦੇ ਦਿਤਾ ਕਿ ਗੁਰੂ ਹਰਿਰਇ ਨੂੰ ਫੌਰਨ ਦਿੱਲੀ ਬੁਲਾਓ ਤਾਂਕਿ ਕਰਾਮਾਤਾਂ ਦਿਖਲਾਵੇ। ਜੇ ਓਹ ਬਲੀ ਹੋਇਆ ਤਾਂ ਮੁਸਲਮਾਨ ਕਰਕੇ ਇਸਲਾਮ ਮਤ ਦੀ ਇੱਜ਼ਤ ਵਧਾਵਾਂਗਾ। ਜਦ ਸ੍ਰੀ ਗੁਰੂ ਹਰਿਰਾਇ ਜੀ ਪਾਸ ਸ਼ਾਹੀ ਹੁਕਮ ਪਹੁੰਚਿਆ ਤਾਂ ਆਪ ਨੇ ਦਿੱਲੀ ਪਹੁੰਚਣੋਂ ਨਾਂਹ ਕਰ ਘੱਲੀ ਅਰ ਕਿਹਾ ਜੋ ਹੁਕਮ ਹੈ, ਇੱਥੇ ਹੀ ਕਰ ਘੱਲੋ, ਅਸੀਂ ਦਿੱਲੀ ਨਹੀਂ ਆ ਸਕਦੇ। ਬਾਦਸ਼ਾਹ ਆਪਣੀ ਹੁਕਮ ਅਦੂਲੀ ਮੰਨਕੇ ਬਹੁਤ ਸੜ ਬਲ ਗਿਆ। ਗੁਰੂ ਜੀ ਨੂੰ ਗ੍ਰਿਫਤਾਰ ਕਰਕੇ ਮੰਗਾਉਣ ਲਈ ਦਸ ਹਜ਼ਾਰ ਫੌਜ ਦੇਕੇ ਇਕ ਅਹਿਲਕਾਰ ਨੂੰ ਭੇਜਿਆ, ਪਰ ਓਹ ਕਰਤਾਰ ਦੇ ਹੁਕਮ ਨਾਲ ਰਸਤੇ ਵਿਚ ਹੀ ਮਰ ਗਿਆ।

ਦੂਸਰੀ ਵਾਰ ਨਾਹਰ ਖਾਂ ਨੂੰ ਫੌਜ ਦੇਕੇ ਭੇਜਿਆ, ਕੁਦਰਤ ਐਸੀ ਵਰਤੀ ਕਿ ਰਸਤੇ ਵਿਚ ਫੌਜ ਵਿਖੇ ਹੈਜ਼ਾ ਫੈਲਣ ਕਰਕੇ ਸਭ ਵਾਪਸ ਮੁੜ ਗਏ। ਉਪ੍ਰੰਤ ਸਾਰੇ ਅਹਿਲਕਾਰ ਡਰ ਗਏ ਕਿ ਜੋ ਗੁਰੂ ਜੀ ਨੂੰ ਗ੍ਰਿਫਤਾਰ ਕਰਨ ਦੇ ਖਿਆਲ ਨਾਲ ਜਾਵੇਗਾ, ਉਹ ਬਚ ਨਹੀਂ ਸਕਦਾ। ਬਾਦਸ਼ਾਹ ਨੂੰ

ਭੀ ਭੇ ਹੋ ਗਿਆ ਅਰ ਉਹ ਇਸ ਨੂੰ ਕਰਾਮਾਤ ਸਮਝਕੇ ਚੁਪ ਕਰ ਗਿਆ। ਅਖੀਰ ਬਾਦਸ਼ਾਹ ਨੇ ਨਿੰਮ੍ਰਤਾ ਭਰਿਆ ਪੱਤ੍ਰ ਲਿਖਕੇ ਗੁਰੂ ਜੀ ਵਲ ਦੀਵਾਨ ਸ਼ਿਵ ਦਿਆਲ ਨੂੰ ਘਲਿਆ। ਉਸ ਪੱਤ੍ਰ ਨੂੰ ਗੁਰੂ ਜੀ ਨੇ ਸੰਗਤ ਵਿਚ ਸੁਣਾਕੇ ਉਪਰੰਤ ਦੀਵਾਨ ਨੂੰ ਫੁਰਮਾਯਾ, 'ਅੱਛਾ! ਰਾਮਰਾਇ ਨੂੰ ਘੱਲਦੇ ਹਾਂ, ਬਾਦਸ਼ਾਹ ਇਸ ਨੂੰ ਜੋ ਪੁੱਛਣਾ ਚਾਹੇ ਪੁਛੇ'। ਰਾਮਰਾਇ ਨੂੰ ਤਾਕੀਦ ਕੀਤੀ ਕਿ 'ਜਦੋਂ ਤੀਕ ਸਤਿਗੁਰੂ ਨਾਨਕ ਜੀ ਦੇ ਆਸ਼ੇ ਅਨੁਸਾਰ ਬੋਲੇਂਗਾ, ਸਭ ਸਤਿ (ਜੈ) ਹੋਵੇਗੀ, ਜੇ ਉਲਟ ਬੋਲੇਂਗਾ, ਤਾਂ ਹਾਰ ਹੋਵੇਗੀ. ਅਰ ਤੇਰਾ ਇਤਬਾਰ ਨਹੀਂ ਰਹੇਗਾ'।

ਨੋਟ—ਗੁਰੂ ਜੀ ਨੇ ਔਰੰਗਜ਼ੇਬ ਦੇ ਬਲਾਵੇ ਦਾ ਉਤਰ ਕੋਰਾ ਕਰਾਰਾ ਦਿਤਾ ਸੀ ਕਿ ਅਸੀਂ ਆਪ ਦੇ ਨੌਕਰ ਨਹੀਂ ਤੇ ਨਾ ਹੀ ਤੁਹਾਡੀ ਜਾਗੀਰ ਦਿਤੀ ਖਾਂਦੇ ਹਾਂ। ਆਪ ਦੀ ਕਚਹਿਰੀ ਵਿਚ ਸਾਡੀ ਪੇਸ਼ੀ ਦਾ ਕੰਮ ਕੀ ਹੈ? ਏਸੇ ਉਤਰ ਤੋਂ ਨਾਰਾਜ਼ ਹੋਕੇ ਔਰੰਗਜ਼ੇਬ ਨੇ ਗੁਰੂ ਜੀ ਦੀ ਗ੍ਰਿਫਤਾਰੀ ਵਾਸਤੇ ਫੌਜ ਘੱਲੀ ਸੀ। ਫੌਜ ਨਾਲ ਜਾਲਮ ਖਾਂ ਪਠਾਨ ਵਡੇ ਹੰਕਾਰ ਨਾਲ ਆਇਆ ਪਰ ਇਹ ਦਸ ਹਜ਼ਾਰੀਆ ਰਸਤੇ ਵਿਚੇ ਸੂਲ ਹੋ ਕੇ ਮਰ ਗਿਆ ਸੀ। ਪਿਛੋਂ ਦੰਦੇ ਖਾਂ ਕੰਧਾਰੀਆ ਚੜ੍ਹਕੇ ਆਇਆ ਇਸ ਨੂੰ ਸੁਤੇ ਪਏ ਨੂੰ ਰਸਤੇ ਵਿਚੇ ਕਿਸੇ ਨੇ ਕਤਲ ਕਰ ਦਿਤਾ ਸੀ। ਤੀਜੀ ਵੇਰੀ ਨਵਾਬ ਨਾਹਰ ਖਾਂ ਸਹਾਰਨਪੁਰੀਆ ਚੜ੍ਹਿਆ ਸੀ। ਇਸ ਨੂੰ ਹੈਜ਼ਾ ਹੋ ਗਿਆ ਤੇ ਫੌਜ ਮਾਰੀ ਹੈਜ਼ੇ ਦੇ ਤਿੱਤਰ ਬਿੱਤਰ ਹੋ ਗਈ। ਔਰੰਗਜ਼ੇਬ ਦਾ ਹੰਕਾਰ ਢੇਲਾ ਹੋ ਗਿਆ ਤਾਂ ਗੁਰੂ ਜੀ ਪਾਸ ਬੇਨਤੀ ਪਤਰ ਘਲਿਆ ਸੀ ਕਿ ਮੈਨੂੰ ਦਰਸ਼ਨ ਦਿਓ। ਗੁਰੂ ਜੀ ਨੇ ਸਾਹਿਬਜ਼ਾਦੇ ਰਾਮਰਾਇ ਦੇ ਨਾਲ ਪੰਜ ਸਿਖ ਘਲੇ ਅਤੇ ਪਚੀਸ ਘੋੜ ਚੜ੍ਹਿਆਂ ਦੀ ਬਾਡੀਗਾਰਡ ਅਰਦਲ ਵਿਖੇ ਗਈ, ਬਾਕਾਇਦੇ ਸ਼ਾਹੀ ਠਾਠ ਬਾਠ ਨਾਲ ਘਲਿਆ।

ਨੋਟ—ਕਈਆਂ ਨੇ ਲਿਖਿਆ ਹੈ ਕਿ ਸਾਹਿਬਜ਼ਾਦਾ ਰਾਮਰਾਇ ਵੈਸਾਖ ਸੰਮਤ ੧੭੧੫ ਬਿ: ਨੂੰ ਕੀਰਤਪੁਰ ਤੋਂ ਚਲਿਆ ਸੀ। ਆਪ ਦਾ ਜਨਮ ੧੭੦੩ ਬਿ: ਦਾ ਲਿਖਿਆ ਹੈ। ਉਸ ਵੇਲੇ ਆਪ ਦੀ ਉਮਰ ਤੇਰਾਂ ਕੁ ਸਾਲ ਸਾਬਤ ਹੋਈ।

## ਗੁਰੂ ਜੀ ਦੇ ਜੰਗਾਂ ਜੁਧਾਂ ਬਾਰੇ ਇਤਿਹਾਸਕਾਰਾਂ ਦੇ ਖਿਆਲ

ਕਨਿੰਘਮ ਲਿਖਦਾ ਹੈ ਕਿ ਗੁਰੂ ਹਰਿਰਾਇ ਜੀ ਦਾ ਝੁਕਾਉ ਦਾਰਾਸ਼ਿਕੋਹ ਵਲ ਸੀ, ਇਹ ਬਿਆਨ ਦੇਸੀ ਇਤਿਹਾਸਕਾਰਾਂ ਦਾ ਹੈ। ਸੰਭਵਤਾ ਮਾਲੂਮ ਭੀ ਈਹੋ ਹੁੰਦੀ ਹੈ, ਕਿਉਂਕਿ ਦਾਰਾ ਦਾ ਉਚਾ ਜ਼ਾਤੀ ਕਰੈਕਟਰ (ਚਾਲ ਚਲਨ) ਤੇ ਉਸ ਦੇ ਤਅੱਸਬ ਰਹਿਤ ਅਸੂਲ ਹਰ ਗੈਰ ਮੁਸਲਮ ਲਈ ਖਿਚ ਰਖਦੇ ਸਨ। (ਕਨਿੰਘਮ ਦਾ ਸਿਖ ਇਤਿਹਾਸ ਪੰਨਾ ੧੨੬) ਕਨਿੰਘਮ ਦਾ ਖਿਆਲ ਹੈ ਕਿ ਦਾਰਾਸ਼ਿਕੋਹ ਨੇਕ ਬੰਦਾ ਸੀ ਤਦੇ ਉਸ ਦੀ ਮਦਦ ਕੀਤੀ ਅਤੇ ਔਰੰਗਜ਼ੇਬ ਜ਼ਾਲਮ ਤੇ ਮਤਅੱਸਬੀ ਸੀ ਤਦੇ ਉਸ ਦੀ ਮੁਖਾਲਫਤ ਕੀਤੀ। ਇਸ ਤਰਾਂ ਦੇ ਖਿਆਲ ਹੋਰਨਾਂ ਨੇ ਭੀ ਪ੍ਰਗਟ ਕੀਤੇ ਹਨ। ਮੋਹਸਨ ਫਾਨੀ ਕਰਤਾ ਦਬਿਸਤਾਨੇ ਮਜ਼ਾਹਿਬ ਜਿਸਨੇ ਕਿ ਛੀਵੇਂ ਗੁਰੂ ਜੀ ਦੇ ਸਮੇਂ ਜੰਗ ਜੁਧ ਹੁੰਦੇ ਵੇਖੇ ਅਰ ਉਹ ਕੱਟਰ ਮੁਸਲਮਾਨ ਤੇ ਹਕੂਮਤ ਦਾ ਪੱਖੀ ਸੀ ਉਸਨੇ ਭੀ ਲਿਖਿਆ ਹੈ।

ਗੁਰੂ ਗੱਦੀ ਮਿਲਣ ਤੋਂ ਪਿਛੋਂ ਸ੍ਰੀ ਗੁਰੂ ਹਰਿਰਾਇ ਜੀ ਕੁਝ ਸਮੇਂ ਤੀਕ ਕੀਰਤਪੁਰ ਵਿਚ ਹੀ ਟਿਕੇ ਰਹੇ। ਫੇਰ ਜਦ ਕਹਿਲੂਰ ਦੇ ਰਾਜੇ ਉਪਰ, ਸ਼ਾਹੀ ਫੌਜਾਂ ਨੇ ਚੜ੍ਹਾਈ ਕੀਤੀ ਤਦ ਆਪ

ਜ਼ਿਲਾ ਸਿਰਮੌਰ (ਟਕਸਾਲ, ਕਸੌਲੀ ਦੇ ਲਾਗੇ ਹੈ) ਵਲ ਚਲੇ ਗਏ. ਉਥੇ ਕੁਝ ਸਮਾਂ ਰਹੇ। ਸੰਨ ੧੬੫੮, ੫੯ ਈ: ਵਿਚ ਜਦ ਦਾਰਾ ਸ਼ਿਕੋਹ ਅਤੇ ਉਸਦੇ ਭਾਈਆਂ ਵਿਚ (ਔਰੰਗਜ਼ੇਬ ਆਦਿ) ਹਿੰਦੁਸਤਾਨ ਦੇ ਤਾਜ ਤਖਤ ਲਈ ਝਗੜਾ ਛਿੜਿਆ, ਤਦ ਆਪ ਨੂੰ ਭੀ ਉਸ ਵਿਚ ਹਿੱਸਾ ਲੈਣਾ ਪਿਆ। ਇਸ ਜਦੋ-ਜਹਿਦ ਵਿਚ ਦਾਰਾ ਨੂੰ ਹਾਰ ਹੋਈ, ਆਪ ਦੇ ਹਮਾਇਤੀ ਸਹਾਇਕ ਬਾਗੀ ਸਮਝੇ ਗਏ। ਇਸ ਕਰ ਕੇ ਸ੍ਰੀ ਗੁਰੂ ਹਰਿਰਾਇ ਜੀ ਨੂੰ ਆਪਣਾ ਵੱਡਾ ਸਾਹਿਬਜ਼ਾਦਾ (ਰਾਮਰਾਇ) ਯਰਗਮਾਲ ਵਿਚ (ਬਤੌਰ ਜ਼ਮਾਨਤ) ਦੇਣਾ ਪਿਆ। (ਦੁਬਿਸਤਾਨੇ ਮਜ਼ਾਹਿਬ ੨-੨੭੨) ਕਨਿੰਘਮ ਲਿਖਦਾ ਹੈ ਕਿ ਮੁਹਸਨ ਫਾਨੀ ਨੇ ਸਿੱਖ ਇਤਿਹਾਸ ਨੂੰ ਇਥੋਂ ਤੀਕ ਹੀ ਵਰਨਣ ਕੀਤਾ ਹੈ। ਭਾਵ ਅਗੇ ਯਾਂ ਤਾਂ ਓਹ ਚਲਾਣੇ ਕਰ ਗਿਆ ਜਾਂ ਕਿਧਰੇ ਚਲਾ ਗਿਆ।

ਨੋਟ—ਸਤਿ ਗੁਰੂ ਜੀ ਇਤਨੇ ਰਹਿਮ ਦਿਲ ਅਤੇ ਸ਼ਾਂਤ ਸੁਭਾਉ ਸਨ ਕਿ ਉਨ੍ਹਾਂ ਨੂੰ ਤਰਸ ਵਾਸਤੇ ਹਾਥੀ ਕੀੜੀ ਸਮਾਨ ਸਨ। ਸੁਭਾਵਕ ਚੋਲਾ ਲਗਣੇ ਨਾਲ ਫੁਲਾਂ ਦੇ ਟੁਟਣੇ ਪਰ ਭੀ ਆਪ ਨੂੰ ਪਰੇਸ਼ਾਨੀ ਹੋਈ। ਪਰ ਜਿਥੇ ਆਪ ਇਤਨੇ ਨਰਮ ਦਿਲ ਸਨ ਉਥੇ ਦੁਸ਼ਟਾਂ ਦੋਖੀਆਂ ਨੂੰ ਸੰਥਾ ਦੇਣ ਯਮ ਰੂਪ ਸਨ। ਬਾਦਸ਼ਾਹ ਔਰੰਗਜ਼ੇਬ ਜੇ ਆਪ ਨੂੰ ਫੌਜ ਨਾਲ ਗ੍ਰਿਫਤਾਰ ਕਰਦਾ ਆਪ ਜ਼ਰੂਰ ਜੰਗੀ ਤਾਕਤ ਨਾਲ ਮੂੰਹ ਤੋੜ ਉਤਰ ਦਿੰਦੇ। ਪਰ ਕੁਦਰਤ ਗੁਰੂ ਜੀ ਦੀ ਮਦਦ ਪਰ ਆਪ ਹੀ ਕੰਮ ਕਰਦੀ ਸੀ। ਜੋ ਭੀ ਆਪ ਪਰ ਚੜ੍ਹਕੇ ਆਇਆ ਉਹ ਰਸਤੇ ਵਿਚੇ ਖਤਮ ਹੋਇਆ। ਇਹ ਵੇਖ ਕੇ ਔਰੰਗਜ਼ੇਬ ਨੂੰ ਮਰਾਸਲਾ ਲਿਖਣਾ ਪਿਆ ਕਿ ਮੈਂ ਆਪ ਪਾਸੋਂ ਕੁਝ ਸ਼ੰਕਾਵਾਂ ਦੂਰ ਕਰਨੀਆਂ ਹਨ। ਪਰ ਜਾਣੀ ਜਾਣ ਗੁਰੂ ਜੀ ਫੇਰ ਭੀ ਆਪ ਨਹੀਂ ਗਏ, ਆਖਿਆ ਕਿ ਰਾਮਰਾਇ ਤੁਸਾਡੀਆਂ ਸ਼ੰਕਾਵਾਂ ਦੂਰ ਕਰਨ ਵਾਸਤੇ ਔਂਦਾ ਹੈ। ਜੇ ਕਦੀ ਔਰੰਗਜ਼ੇਬ ਹਮਲਾ ਕਰਦਾ ਤਾਂ ਆਪ ਦਾ ਫੈਸਲਾ ਸੀ ਕਿ ਉਸ ਨਾਲ ਡਟਕੇ ਜੰਗ ਕੀਤੀ ਜਾਵੇ।

## ਰਾਮਰਾਇ ਜੀ ਦਾ ਦਿੱਲੀ ਜਾਣਾ

ਜਦ ਰਾਮਰਾਇ ਜੀ ਦਿੱਲੀ ਮਜਨੂੰ ਦੇ ਟਿੱਲੇ ਆ ਉਤਰੇ, ਜਿਥੇ ਕਿ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਭੀ ਠਹਿਰਕੇ ਉਸ ਥਾਂ ਨੂੰ ਪਵਿਤ੍ਰ ਕਰ ਚੁਕੇ ਸਨ, ਤਾਂ ਸ਼ਾਹੀ ਔਹਦੇਦਾਰ ਸ਼ਿਵਦਿਆਲ ਨੇ ਔਰੰਗਜ਼ੇਬ ਨੂੰ ਖਬਰ ਭੇਜ ਦਿੱਤੀ। ਰਾਮਰਾਇ ਜੀ ਨੂੰ ਦਰਬਾਰ ਵਿਖੇ ਬੁਲਾਇਆ ਗਿਆ ਤੇ ਉਨ੍ਹਾਂ ਦੇ ਸੁੰਦਰ ਸਰੂਪ, ਚੰਦ ਜਹੇ ਚੇਹਰੇ ਨੂੰ ਜੋ ਇਲਾਹੀ ਨੂਰ ਨਾਲ ਪ੍ਰਕਾਸ਼ਵਾਨ ਹੋ ਰਿਹਾ ਸੀ, ਦੇਖਕੇ ਔਰੰਗਜ਼ੇਬ ਦੇ ਪੱਥਰ ਜਹੇ ਮਨ ਪਰ ਭੀ ਅਸਚਰਜ ਅਸਰ ਹੋਇਆ। ਸੋ ਉਸ ਨੇ ਪੁਛਿਆ, 'ਆਪ ਦੇ ਪਿਤਾ ਨੇ ਮੇਰੇ ਵੈਰੀ ਜੋ ਕਿ ਮੇਰਾ ਹੀ ਭਰਾ ਸੀ, ਦਾਰਾਸ਼ਿਕੋਹ ਦੀ ਕਿਉਂ ਸਹਾਇਤਾ ਕੀਤੀ' ? ਰਾਮਰਾਇ ਜੀ ਨੇ ਬੜੇ ਨਿਰਭੈ ਹੋਕੇ, ਪ੍ਰੇਮ ਪੂਰਬਕ ਅਤਿ ਨਿੰਮ੍ਰਤਾ ਭਾਵ ਨਾਲ ਉੱਤਰ ਦਿਤਾ ਕਿ ਇਹ ਉਸ ਗੁਰੂ ਨਾਨਕ ਨਿਰੰਕਾਰੀ ਦਾ ਘਰ ਹੈ ਕਿ ਜਿਸਦੀ ਨਜ਼ਰ ਵਿਖੇ ਹਿੰਦੂ, ਮੁਸਲਮਾਨ, ਅਮੀਰ, ਗਰੀਬ ਇਕ ਹਨ। ਇਸ ਦੇ ਦਰਵਾਜ਼ੇ ਪਰ ਆਕੇ ਜੋ ਕੋਈ ਮੰਗਦਾ ਹੈ, ਬਿਨਾਂ ਪਛਾਣ ਦੋਸਤ ਦੁਸ਼ਮਨ ਯਥਾ ਸ਼ਕਤਿ ਉਸਦੀ ਸਹਾਇਤਾ ਕੀਤੀ ਜਾਂਦੀ ਹੈ। ਇਹ ਓਹੀ ਗੁਰੂ ਕਾ ਲੰਗਰ ਹੈ, ਜਿਸ ਵਿਚੋਂ ਸ੍ਰੀ ਗੁਰੂ ਅਮਰਦਾਸ ਜੀ ਦੇ ਵੇਲੇ ਆਪ ਦੇ ਬਜ਼ੁਰਗ ਅਕਬਰ ਬਾਦਸ਼ਾਹ ਨੇ ਰੋਟੀ ਖਾਧੀ ਸੀ ਤੇ ਸ਼ਿਕਾਰ ਵਿਚ ਕਈ ਵੇਰ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਬਾਦਸ਼ਾਹ

ਜਹਾਂਗੀਰ ਪ੍ਰਸ਼ਾਦ ਛਕਦਾ ਰਿਹਾ। ਕੀ ਹੋਇਆ ਜੇ ਇਕ ਵਾਰ ਦਾਰਾਸ਼ਿਕੋਹ ਭੀ ਇਸ ਲੰਗਰ ਦਾ ਪ੍ਰਸ਼ਾਦ ਛਕ ਗਿਆ ? ਨਾਲੇ ਦੀਨ ਦੀ ਰਛਿਆ ਕਰਨੀ ਗੁਰੂ ਘਰ ਦਾ ਬਿਰਦ ਹੈ। ਇਹ ਓਹੀ ਗੁਰੂ ਘਰ ਹੈ, ਜਿਸ ਨੇ ਦੁਖ ਤੇ ਕਸ਼ਟ ਦੇ ਸਮੇਂ ਸ਼ਾਹਜ਼ਾਦਾ ਖੁਸਰੋ ਨੂੰ ਆਪਣੇ ਲੰਗਰੋਂ ਪ੍ਰਸ਼ਾਦਾ ਛਕਾਇਆ ਸੀ, ਜਿਸ ਪਿਛੇ ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਆਪਣੀ ਜਾਨ ਕੁਰਬਾਨ ਕਰਨੀ ਪਈ, ਪਰ ਆਪਣੇ ਅਸੂਲ ਨੂੰ ਨਹੀਂ ਤੋੜਿਆ। ਗੁਰੂ ਸਾਹਿਬਾਂ ਦਾ ਹੁਕਮ ਹੈ-'ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ'। (ਕਾਨੜਾ ਮਃ ੫)

ਪੁਨਃ-'ਜੋ ਸਰਨਿ ਆਵੈ ਤਿਸੁ ਕੰਠਿ ਲਾਵੈ, ਇਹ ਬਿਰਦ ਸੁਆਮੀ ਸੰਦਾ'॥

(ਬਿਹਾਗੜਾ ਮਃ ੫)

ਜੋ ਸਹਾਇਤਾ ਦਾਰਾ ਦੀ ਕੀਤੀ ਗਈ, ਉਹ ਆਪ ਨਾਲ ਦੁਸ਼ਮਨੀ ਦੇ ਖਿਆਲ ਨਾਲ ਨਹੀਂ ਕੀਤੀ ਗਈ। ਜੇ ਆਪ ਭੀ ਅਜਿਹੀ ਦਸ਼ਾ ਵਿਖੇ ਆਉਂਦੇ ਤਾਂ ਆਪਦੀ ਭੀ ਓਹੀ ਸਹਾਇਤਾ ਕੀਤੀ ਜਾਂਦੀ, ਜੋ ਦਾਰਾਸ਼ਿਕੋਹ ਦੀ ਕੀਤੀ ਗਈ।

ਸਾਡੀ ਨਜ਼ਰ ਵਿਖੇ ਆਪ ਭੀ ਸਾਡੇ ਸਚੇ ਮਿੱਤ੍ਰ ਤੇ ਹਿੰਦੁਸਤਾਨ ਦੇ ਸ਼ਹਿਨਸ਼ਾਹ ਹੋ। ਸਾਡਾ ਫਕੀਰਾਂ ਤੇ ਸਾਧੂ ਸੰਤਾਂ ਦਾ ਕਿਸੇ ਨਾਲ ਕੋਈ ਵੈਰ ਨਹੀਂ ਹੈ। ਗੁਰੂ ਘਰ ਦੀ ਨਜ਼ਰ ਵਿਚ ਸਭ ਸਮਾਨ ਹਨ।

ਰਾਮਰਾਇ ਜੀ ਦੇ ਇਸ ਪ੍ਰਕਾਰ ਦੇ ਮਨਮੋਹਣੇ ਨਿਧੜਕ ਤੇ ਪਿਆਰੇ ਬਚਨ ਸੁਣ ਕੇ ਔਰੰਗਜ਼ੇਬ ਬਹੁਤ ਹੈਰਾਨ ਹੋਇਆ। ਇਨ੍ਹਾਂ ਸੱਚੇ ਤੇ ਹਾਜ਼ਰ ਜਵਾਬੀ ਦੇ ਬਚਨਾ ਦੀ ਰਚਨਾ ਦਾ ਕੁਝ ਅਜਿਹਾ ਅਸਰ ਤੇ ਦਬਾਉ ਪਿਆ, ਜਿਸ ਤੋਂ ਬਾਦਸ਼ਾਹ ਸਮੇਂ ਦੀ ਕਿਸੇ ਚਾਲ ਨੂੰ ਮੁਖ ਰਖਕੇ ਰਾਮਰਾਇ ਜੀ ਦਾ ਪ੍ਰੇਮੀ ਬਣ ਗਿਆ ਤੇ ਉਨ੍ਹਾਂ ਨੂੰ ਆਪਣੇ ਪਾਸ ਦਿਲੀ ਵਿਖੇ ਹੀ ਰਹਿਣ ਲਈ ਆਖਿਆ। ਪੰਜ ਸੌ ਰੁਪਿਆ ਨਕਦ ਰੋਜ਼ਾਨਾ ਲੰਗਰ ਲਈ ਮਿਲਣ ਦਾ ਹੁਕਮ ਦਿਤਾ। ਅਰ ਸ਼ਾਹਜ਼ਾਦਾ-ਨਸ਼ੀਨ ਦਾ ਖਿਤਾਬ ਦੇ ਦਿਤਾ, ਰਾਮਰਾਇ ਸੰਸਾਰ ਦੀ ਬਿਭੂਤੀ ਵਿਚ ਮਸਤ ਹੋਣ ਲਗਿਆ। ਗੁਰੂ ਜੀ ਵਲੋਂ ਰਾਮਰਾਇ ਨੂੰ ਇਸ ਪ੍ਰਕਾਰ ਦਾ ਹੁਕਮ ਸੀ।

'ਸੁਨੋ ਪੁਤ੍ਰ ਮੈਂ ਬਚਨ ਜੋ ਕਹੋਂ। ਤੁਮਰੇ ਸੰਗ ਸਦਾ ਮੈਂ ਰਹੋਂ। ਦਿਲੀ ਪਤਿ
ਸਉ ਜਾਇ ਤੁਮ ਮਿਲੋ। ਕੁਛ ਸ਼ੰਕਾ ਨਹੀਂ ਮਨ ਮਹਿ ਖਿਲੋ। ਜੋ ਪੂਛੈ ਸੋ ਸੱਤ
ਕਹਿ ਦੀਜੈ। ਕਛੂ ਕਰਾਮਾਤ ਪ੍ਰਗਟ ਨਹਿ ਕੀਜੈ। (ਮਹਿਮਾਂ ਪ੍ਰਕਾਸ਼)

ਪਰ ਰਾਮਰਾਇ ਨੇ ਕਰਾਮਾਤਾਂ ਵਿਚ ਫਸਕੇ ਆਪਣਾ ਆਪ ਖੋਹ ਲਿਆ। ਗੁਰੂ ਸਾਹਿਬਾਨ ਦਾ ਮੰਤਵ ਕਿਸੇ ਨੂੰ ਸਚਾਈ ਦੀ ਥਾਂ ਜਾਦੂਗਰੀ ਦਖਲਾਕੇ ਖੁਸ਼ ਕਰਨਾ ਨਹੀਂ ਸੀ, ਉਹ ਸਚਾਈ ਨਾਲ ਔਰੰਗਜ਼ੇਬ ਨੂੰ ਬੇਇਨਸਾਫੀ ਤੋਂ ਰੋਕਣ ਦੇ ਹਕ ਵਿਚ ਸਨ। ਕਈ ਇਤਿਹਾਸਕਾਰਾਂ ਦਾ ਖਿਆਲ ਹੈ ਕਿ ਔਰੰਗਜ਼ੇਬ ਨੇ ਰਾਮਰਾਇ ਜੀ ਨੂੰ ਯਰਗਮਾਲ ਦੀ ਭਾਂਤ ਆਪਣੇ ਪਾਸ ਰਖਿਆ ਹੋਇਆ ਸੀ। ਜੇ ਇਹ ਬਾਤ ਭੀ ਮੰਨ ਲਈ ਜਾਵੇ ਤਾਂ ਕੋਈ ਅਸਚਰਜ ਨਹੀਂ ਹੈ, ਕਿਉਂਕਿ ਜੋ ਔਰੰਗਜ਼ੇਬ ਨੇ ਆਪਣੇ ਪੁਤਰ ਸ਼ਾਹਜ਼ਾਦਾ ਮੁਹੰਮਦ ਸੁਲਤਾਨ ਪਰ ਸ਼ਕ ਕਰਕੇ ਕਿ ਉਸਦੇ ਭਾਈ ਸ਼ਾਹ ਸ਼ੁਜਾਹ ਦੀ ਬੇਟੀ ਨਾਲ ਵਿਆਹੇ ਜਾਣ ਦੇ ਕਾਰਣ ਉਸ ਨਾਲ ਮਿਲ ਗਿਆ ਹੈ, ਮੁਹੰਮਦ ਸੁਲਤਾਨ

ਦੇ ਪੁਤਰ ਅਰਥਾਤ ਆਪਣੇ ਪੋਤਰੇ ਨੂੰ ਜ਼ਮਾਨਤੀ ਸ਼ਾਹੀ ਕੈਦੀ ਵਾਂਗ ਰਖਿਆ ਸੀ।

ਰਾਮਰਾਇ ਜੀ ਦਿਲੀ ਵਿਚ ਚਿਰ ਤੋੜੀ ਰਹੇ। ਬਾਦਸ਼ਾਹ ਵਲੋਂ ਸਵਾਰੀ ਤੇ ਚੌਂਕੀ ਕਾਇਮ ਹੋ ਗਈ। ਰਾਮਰਾਇ ਜੀ ਹਰ ਰੋਜ ਦਰਬਾਰ ਵਿਖੇ ਜਾਂਦੇ, ਜੇ ਕਦੇ ਕੋਈ ਪ੍ਰਸ਼ਨ ਸਿਖ ਧਰਮ ਸਬੰਧੀ ਉਠਦਾ ਤਾਂ ਉਸਦਾ ਉਤਰ ਆਪ ਪਾਸੋਂ ਪੁਛਿਆ ਜਾਂਦਾ (ਅਜਿਹੇ ਉਤਰ ਪ੍ਰਸ਼ਨ ਸਿਖ ਇਤਿਹਾਸ ਵਿਖੇ ਰਾਮਰਾਇ ਜੀ ਦੀਆਂ ਕਰਾਮਾਤਾਂ ਦੇ ਨਾਉਂ ਨਾਲ ਪ੍ਰਸਿਧ ਹਨ)। ਜਿਤਨਾ ਚਿਰ ਉਹ ਸਚਾਈ ਪਰ ਰਿਹਾ ਗੁਰੂ ਘਰ ਵਲੋਂ ਵਰੋਸਾਇਆ ਜਾਂਦਾ ਰਿਹਾ, ਉਸਦੀ ਫਤਹ ਹੁੰਦੀ ਰਹੀ।

## ਰਾਮਰਾਇ ਜੀ ਦਾ ਧਰਮ ਵਿਰੁਧ ਹੋਕੇ ਉਤਰ ਦੇਣਾ ਤੇ ਗੁਰੂ ਜੀ ਦਾ ਉਨ੍ਹਾ ਨੂੰ ਗੁਰੂ-ਗੱਦੀ ਤੋਂ ਖਾਰਿਜ ਕਰਨਾ

ਇਕੇਰਾਂ ਮੌਲਵੀਆਂ ਦੇ ਕਹਿਣ ਪਰ ਔਰੰਗਜ਼ੇਬ ਨੇ ਰਾਮਰਾਇ ਜੀ ਨੂੰ ਕਿਹਾ ਕਿ ਆਪਦੇ ਗ੍ਰੰਥ ਵਿਚ ਲਿਖਿਆ ਹੈ :– 'ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥ ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ'। (ਵਾਰ ਆਸਾ)

ਇਸ ਦੇ ਕੀ ਅਰਥ ਹਨ? ਕਿਆ ਇਹ ਪ੍ਰਗਟ ਤੌਰ ਪਰ ਸਾਡੇ ਮੁਸਲਮਾਨ ਧਰਮ ਦੀ ਨਿੰਦਿਆ ਨਹੀਂ ਕੀਤੀ ਗਈ ਹੈ? ਤੇ ਮੁਸਲਮਾਨੀ ਮਜ਼ਹਬ ਤੋਂ ਨਫਰਤ (ਘ੍ਰਿਣਾ) ਨਹੀਂ ਦਿਵਾਈ ਗਈ ਹੈ? ਰਾਮਰਾਇ ਜੀ ਨੇ ਇਹ ਬਾਤ ਸੁਣ ਬਾਦਸ਼ਾਹ ਨੂੰ ਖੁਸ਼ ਕਰਨ ਲਈ ਆਖਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਚਨ ਤਾਂ 'ਮਿਟੀ ਬੇਈਮਾਨ ਦੀ ਹੈ।

ਇਹ ਉੱਤਰ ਸੁਣਕੇ ਬਾਦਸ਼ਾਹ ਤੇ ਉਸਦੇ ਸਾਰੇ ਦਰਬਾਰੀ ਤਾਂ ਖੁਸ਼ ਹੋ ਗਏ, ਪਰ ਜਦ ਸੱਚੇ ਸਿਦਕੀ ਸਿਖਾਂ ਨੂੰ ਇਸ ਬਾਤ ਦਾ ਪਤਾ ਲਗਾ ਤਾਂ ਉਨ੍ਹਾਂ ਨੇ ਬਹੁਤ ਬੁਰਾ ਮਨਾਇਆ ਤੇ ਇਹ ਸਭ ਹਾਲ ਗੁਰੂ ਜੀ ਨੂੰ ਲਿਖ ਭੇਜਿਆ।

ਗੁਰੂ ਜੀ ਨੇ ਰਾਮਰਾਇ ਜੀ ਨੂੰ ਲਿਖਿਆ ਕਿ ਤੂੰ ਚਾਹੁੰਦਾ ਤਾਂ ਕਬਰਾਂ ਜਲਦੀਆਂ ਦਿਖਾ ਸਕਦਾ ਸੀ, ਪਰ ਤੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਚਨਾਂ ਨੂੰ ਪਲਟ ਕੇ ਬਹੁਤ ਬੁਰਾ ਕੀਤਾ ਹੈ। ਤੈਨੂੰ ਚੰਗੀ ਤਰਾਂ ਯਾਦ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪ੍ਰਾਣ ਦੇ ਦਿਤੇ, ਪਰ 'ਧੁਰ ਕੀ ਬਾਣੀ' ਵਿਖੇ ਬਾਦਸ਼ਾਹ ਤੋਂ ਡਰਕੇ ਇਕ ਸ਼ਬਦ (ਅੱਖਰ) ਦਾ ਭੀ ਵਾਧਾ ਘਾਟਾ ਨਹੀਂ ਕੀਤਾ, ਪਰ ਤੂੰ ਸੱਤਜ ਨੂੰ ਛੁਪਾਕੇ ਅਸੱਤਜ ਨੂੰ ਪ੍ਰਗਟ ਕੀਤਾ ਹੈ, ਇਸ ਲਈ ਤੂੰ ਸਾਡੇ ਮੱਥੇ ਨਾ ਲਗੀਂ। ਉਪਰੰਤ ਸਾਰੀਆਂ ਸੰਗਤਾਂ ਨੂੰ ਹੁਕਮਨਾਮੇ ਲਿਖ ਦਿਤੇ ਕਿ ਕੋਈ ਰਾਮਰਾਇ ਜੀ ਨੂੰ ਨਾ ਸਤਿਕਾਰੇ।

ਰਾਮਰਾਇ ਜੀ ਇਹ ਚਿਠੀ ਪੁਜਦੇ ਹੀ ਕੀਰਤਪੁਰ ਪੁਜੇ ਅਤੇ ਬਹੁਤ ਯਤਨ ਕੀਤਾ ਕਿ ਉਨ੍ਹਾਂ ਦਾ ਇਹ ਕਸੂਰ ਖਿਮਾਂ ਕੀਤਾ ਜਾਵੇ, ਪਰ ਗੁਰੂ ਜੀ ਨੇ ਉਨ੍ਹਾਂ ਦੀ ਇਕ ਭੀ ਬਾਤ ਨਾ ਮੰਨੀ ਅਤੇ ਨਾਂ ਹੀ ਦਰਸ਼ਨ ਦਿਤੇ। ਇਸ ਲਈ ਉਹ ਕਰਤਾਰ ਪੁਰ ਵਿਖੇ ਧੀਰਮਲ ਪਾਸ ਚਲਿਆ ਗਿਆ। ਰਾਮਰਾਇ ਔਰੰਗਜ਼ੇਬ ਪਾਸੋਂ ਕੁਝ ਜਗੀਰ ਲੈ ਕੇ ਪਹਾੜ ਦੂਨ ਵਿਖੇ ਜਾ ਰਿਹਾ। ਅਜ ਕਲ ਇਸ ਥਾਂ ਦਾ ਨਾਉਂ ਡੇਹਰਾ ਦੂਨ ਪੈ ਗਿਆ ਹੈ। ਇਹ ਸ਼ਹਿਰ ਹਰਿਦੁਆਰ ਤੋਂ ਉਤਰ ਵਲ ਹੈ। ਬਾਬਾ ਜੀ ਨੇ ਗੁਰੂ ਘਰ

ਤੋਂ ਵਿਰੁਧ ਹਕੂਮਤ ਨਾਲ ਮਿਲਕੇ ਹੋਰ ਵੀ ਕਈ ਸਾਜ਼ਸ਼ਾਂ ਕੀਤੀਆਂ ਅਤੇ ਅੱਠਵੇਂ ਪਾਤਿਸ਼ਾਹ ਜੀ ਨਾਲ ਭਾਰੀ ਈਰਖਾ ਕੀਤੀ। ਦਸਿਆ ਹੈ ਕਿ ਜਦੋਂ ਆਪ ਸਮਾਧੀ ਸਥਿਤ ਸਨ ਤਾਂ ਮਸੰਦਾਂ ਨੇ ਭਾਦਰੋਂ ਸੁਦੀ ੮ ਸੰਮਤ ੧੭੪੪ ਨੂੰ ਦੂਨ ਵਿਖੇ ਜ਼ਿੰਦੇ ਹੀ ਫੂਕ ਦਿਤੇ। (ਸੰਮਤ ੧੭੦੩ ਵਿਖੇ ਜਨਮੇ ਸਨ)।

ਮਾਤਾ ਪੰਜਾਬ ਕੌਰ ਜੀ ਨੇ ਜੋ ਇਨ੍ਹਾਂ ਦੀ ਸੁਪਤਨੀ ਸੀ; ਦਸਮੇਸ਼ ਜੀ ਪਾਸ ਮਸੰਦਾਂ ਦੀ ਸ਼ਕਾਇਤ ਕੀਤੀ, ਜਿਸ ਪਰ ਗੁਰੂ ਸਾਹਿਬ ਜੀ ਨੇ ਉਨ੍ਹਾਂ ਨੂੰ ਆਪਣੇ ਕੀਤੇ ਅਪਰਾਧਾਂ ਦੀ ਸਜ਼ਾ ਦਿਤੀ। ਬਾਬਾ ਰਾਮਰਾਇ ਜੀ ਦੇ ਚਾਰ ਵਿਵਾਹ ਲਿਖੇ ਹਨ ਪਰ ਪਰਸਿੱਧ ਪੰਜਾਬ ਕੌਰ ਜੀ ਹਨ। ਮਾਤਾ ਜੀ ਦਾ ਦੇਹਾਂਤ ਵੈਸਾਖ ਸੁਦੀ ਚਾਰ ਨੂੰ ਸੰਮਤ ੧੭੯੮ ਵਿਚ ਡੇਹਰਾ ਦੂਨ ਵਿਖੇ ਹੋਇਆ। ਬਾਬਾ ਰਾਮਰਾਇ ਜੀ ਸੰਮਤ ੧੭੧੫ ਦੀ ਵੈਸਾਖੀ ਕਰਕੇ ਕੀਰਤਪੁਰ ਤੋਂ ਚਲੇ ਸਨ। ਰਾਮਰਾਇ ਜੀ ਉਸ ਵੇਲੇ ਬਾਰਾਂ ਤੇਰਾਂ ਸਾਲਾਂ ਦੇ ਸਨ। ਗੁਰੂ ਜੀ ਨੇ ਰਾਮਰਾਇ ਨੂੰ ਬਚਨ ਕੀਤਾ, ਬੱਚਾ ਡਰਨਾ ਨਹੀਂ, ਲਿਹਾਜ਼ ਰੋਹਬ ਮੰਨਕੇ ਧਰਮ ਦੀ ਹਾਨੀ ਨਹੀਂ ਕਰਨੀ, ਜੋ ਚਾਹੇਂਗੇ ਹੁੰਦਾ ਜਾਵੇਗਾ। ਆਖ ਕੀਰਤਪੁਰੋਂ ਚਲਕੇ ਰੋਪੜ, ਖਰੜ, ਘੜੂੰਆਂ ਬੋਹ, ਸਾਪਰ ਮਛੌਂਡੇ ਆਦਿ ਨਗਰਾਂ ਵਿਚੀਂ ਪ੍ਰਚਾਰ ਕਰਦੇ ਕਰਦੇ ਥਨੇਸਰ ਪਹੁੰਚੇ। ਦਿਲੀ ਜਾਕੇ ਮਜਨੂੰ ਦੇ ਟਿਲੇ ਪਰ ਰਹੇ ਸਨ। ਰਾਮਰਾਇ ਪਰ ਜਿਤਨਾ ਚਿਰ ਗੁਰੂ ਜੀ ਦੀ ਕ੍ਰਿਪਾ ਦਾ ਹਥ ਰਿਹਾ ਹਰ ਮੈਦਾਨ ਫਤਹ ਹੁੰਦੀ ਗਈ। ਗੁਰੂ ਘਰ ਤੋਂ ਬੇਮੁਖ ਰਹਿਕੇ ਜੀਵਨ ਬੇਅਰਥ ਹੈ।

## ਰਾਮਰਾਇ ਦਾ ਫਿਰਕਾ

ਰਾਮਰਾਇ ਦੇ ਸਿਖਾਂ ਨੂੰ ਰਾਮਰਾਈਏ ਕਿਹਾ ਜਾਂਦਾ ਹੈ। ਰਾਮਰਾਇ ਦਾ ਮੇਲ ਆਪਣੇ ਤਾਏ ਧੀਰਮਲ ਨਾਲ ਭੀ ਰਿਹਾ। ਰਾਮਰਾਈਏ ਕੁਝ ਤਾਂ ਧੀਰਮਲੀਆਂ ਨਾਲ ਮਿਲਦੇ ਗਏ ਕੁਝ ਉਦਾਸੀਆਂ ਨਾਲ ਕਿਉਂਕਿ ਬਾਬਾ ਗੁਰਦਿਤਾ ਜੀ ਦੇ ਸ਼ਿਸ਼, ਬਹਿਲੋ ਦਾ ਗੁਰਦਾਸ ਬਾਲੂ ਹਸਨਾ, ਦਿੱਲੀ ਰਾਮਰਾਇ ਨਾਲ ਭੇਜੇ ਸਨ, ਦਿਲੀ ਜਾਣ ਵੇਲੇ ਰਾਮਰਾਇ ਤੇਰਾਂ ਕੁ ਸਾਲ ਦਾ ਬੱਚਾ ਹੀ ਸੀ। ੧੭੧੫ ਵਿਖੇ ਦਿਲੀ ਨੂੰ ਗਏ ਅਤੇ ੧੭੨੦ ਵਿਖੇ ਰਾਮਰਾਇ ਗੁਰਿਆਈ ਲੈਣ ਦਾ ਦਾਵਾ ਕਰਕੇ ਅਠਵੇਂ ਗੁਰੂ ਜੀ ਔਰੰਗਜ਼ੇਬ ਦੀ ਕਚਹਿਰੀ ਵਿਚ ਸਦਵਾਇਆ। ਇਤਿਹਾਸ ਵਿਖੇ ਰਾਮਰਾਇ ਜੀ ਦੀਆਂ ਚਾਰ ਸ਼ਾਦੀਆਂ ਲਿਖੀਆਂ ਹਨ, ਮਲੂਕੀ, ਵੀਰੋ, ਰਾਜ ਕੌਰ, ਪੰਜਾਬ ਕੌਰ। ਰਾਜ ਕੌਰ ਨਾਰਾਜ਼ ਹੋਕੇ ਮਨੀ ਮਾਜਰੇ ਜਾ ਰਹੀ ਸੀ। ਇਸ ਦੀ ਸਮਾਧੀ ਉਥੇ ਹੈ। ਰਾਮਰਾਇ ਦਾ ਜਨਮ ਮਾਤਾ ਕੋਟ ਕਲਿਆਣੀ ਤੋਂ ੧੭੦੩ ਦਾ ਦਸਿਆ ਹੈ। ਸੰਮਤ ੧੭੪੪ ਬਿਃ ਵਿਖੇ ਦੇਹਾਂਤ ਹੋਇਆ।

ਨੋਟ—ਆਪ ਦਾ ਕੁਝ ਬ੍ਰਿਤਾਂਤ ਅਠਵੇਂ ਗੁਰੂ ਜੀ ਦੇ ਜੀਵਨ ਬ੍ਰਿਤਾਂਤ ਵਿਚ ਭੀ ਲਿਖਿਆ ਹੈ। ਲਾਲ ਸਿੰਘ।

## ਕੀਰਤਪੁਰ ਦੀ ਆਬਾਦੀ ਅਤੇ ਹੋਰ ਚੋਣਵੇਂ ਹਾਲਾਤ

ਸ੍ਰੀ ਗੁਰੂ ਹਰਿਰਾਇ ਜੀ ਦੇ ਸਮੇਂ ਕੀਰਤਪੁਰ ਦੀ ਆਬਾਦੀ ਹੋਰ ਭੀ ਵਧੀ। ਬਾਈ ਸੈ ਘੋੜਾ ਚਰਾਂਦ ਵਿਚ ਰਹਿੰਦਾ। ਤਾਰਾ ਚੰਦ ਕਹਿਲੂਰੀਆ ਨੇ ਚਾਰ ਪਿੰਡ ਗੁਰੂ ਘਰ ਨੂੰ ਦਿਤੇ ਸਨ, ਉਸ ਦੇ ਪੁਤਰ ਕੀਰਤ ਚੰਦ ਤੇ ਕਲਿਆਣ ਚੰਦ ਭੀ ਗੁਰੂ ਘਰ ਨਾਲ ਪ੍ਰੇਮ ਰਖਦੇ ਸਨ। ਦੋ ਪਿੰਡ ਜੋ ਇਨ੍ਹਾਂ ਦੇ ਨਾਮ ਪਰ ਬੱਧੇ ਹੋਏ ਸਨ ਕਾਫੀ ਸਮਾਂ ਸੋਢੀਆਂ ਪਾਸ ਰਹੇ, ਅਨਗਹਿਲੀ ਕਰਕੇ ਪਿਛੋਂ ਰੰਘੜਾਂ ਨੇ ਦਬਾ ਲਿਤੇ ਸਨ।

ਛੀਵੇਂ ਗੁਰੂ ਜੀ ਨੂੰ ਪਹਾੜੀਏ ਸੱਚੇ ਪਾਤਸ਼ਾਹ ਮੰਨਦੇ ਹਨ । ਸਤਵੇਂ ਗੁਰੂ ਜੀ ਨੂੰ ਸਚੇ ਪਾਤਸ਼ਾਹ ਦੇ ਜਾਨਸ਼ੀਨ ਆਖਦੇ ਸਨ । ਕੁਠਾਰ ਵਾਲਾ ਰਾਣਾ ਗੁਰੂ ਜੀ ਦੀ ਮੇਹਰ ਨਾਲ ਬੀਮਾਰੀ ਤੋਂ ਰਾਜ਼ੀ ਹੋਇਆ । ਇਸਦੇ ਉਲਾਦ ਨਹੀਂ ਸੀ । ਇਸ ਪਰ ਗੁਰਾਂ ਬੀ ਬਖਸ਼ਸ਼ ਹੋਈ । ਦੀਪ ਚੰਦ ਕਹਿਲੂਰ ਤੇ ਰਾਜਾ ਗੱਜਾ ਸਿੰਘ ਹੰਡੂਰੀਆ ਦੋਹਾਂ ਨੇ ਮਿਲਕੇ ਸਲਾਹ ਕੀਤੀ ਕਿ ਕੀਰਤਪੁਰ ਹੱਲਾ ਕਰਕੇ ਲੁਟੀਏ, ਪਰ ਗੁਰੂ ਜੀ ਦੀ ਸ਼ਾਹੀ ਆਨ ਸ਼ਾਨ ਵੇਖਕੇ ਹੀ ਪਿਛੇ ਪਲਟ ਗਏ । ਇਸ ਤਰਾਂ ਕਿਸੇ ਦਾ ਹੀਆ ਨਹੀਂ ਪੈਂਦਾ ਸੀ ਕਿ ਕੀਰਤਪੁਰ ਪਰ ਧਾਵਾ ਕਰੇ । ਗੁਰੂ ਹਰਿਰਾਇ ਜੀ ਦੇ ਦਰਬਾਰ ਵਿਖੇ ਭਾਨ ਨੱਥਾ (ਸੁਰ ਸਿੰਘ ਲਾਹੌਰ ਦਾ) ਜਸ ਦਰਿਆਇ ਚਤਰਾ ਆਦਿ ਢਾਡੀ ਵਾਰਾਂ ਲੈਂਦੇ ਸਨ । ਜਿਸ ਵੇਲੇ ਗੁਰੂ ਜੀ ਮਾਤਾ ਨੇਤੀ ਜੀ ਦੀ ਬੇਨਤੀ ਪਰ ਕਰਤਾਰਪੁਰ ਗਏ ਸਨ ਤਾਂ ਪਿੰਡ ਬਹਿਲੀ ਵਿਖੇ ਦਾਰਾਸ਼ਿਕੋਹ ਬੇਸ਼ਕੀਮਤ ਭੇਟਾ ਲੈਕੇ ਮਿਲਿਆ, ਗੁਰੂ ਜੀ ਦਾ ਪ੍ਰਤਾਪ ਵੇਖਕੇ ਧੀਰਮਲ ਭੀ ਮਿਲਣੇ ਆਇਆ ਸੀ ।

## ਪ੍ਰਚਾਰ ਦਾ ਕੇਂਦਰ ਕੀਰਤਪੁਰ ਅਤੇ ਗੁਰਦੁਆਰੇ

ਛੀਵੇਂ ਗੁਰੂ ਜੀ ਨੇ ਅਗੇ ਲਈ ਪ੍ਰਚਾਰ ਦਾ ਕੇਂਦਰ ਪਹਿਲਾਂ ਹੀ ਕੀਰਤਪੁਰ ਨੀਯਤ ਕਰ ਦਿਤਾ ਸੀ । ਸ੍ਰੀ ਗੁਰੂ ਹਰਿਰਾਇ ਜੀ ਨੇ ਇਸ ਕੇਂਦਰ ਨੂੰ ਵੱਡੀ ਰੌਣਕ ਦਿਤੀ । ਜਿਨ੍ਹਾਂ ਮਕਾਨਾਂ ਵਿਖੇ ਸ੍ਰੀ ਗੁਰੂ ਹਰਿਰਾਇ ਜੀ ਨੇ ਜਨਮ ਲੀਤਾ ਸੀ ਮੌਜੂਦ ਹਨ । ਨਿਵਾਸ ਸਥਾਨਾਂ ਦਾ ਨਾਮ ਗੁਰਦੁਆਰਾ 'ਸ਼ੀਸ਼ ਮਹਿਲ' ਹੈ । ਇਸੇ ਜਗਾ ਪਰ ਗੁਰੂ ਜੀ ਦਾ ਅਨੰਦ ਕਾਰਜ ਹੋਇਆ ਸੀ । ਗੁਰਦੁਆਰਾ ਚੁਬੱਚਾ ਸਾਹਿਬ ਹੈ ਜਿਥੇ ਕਿ ਘੋੜਿਆਂ ਦੇ ਦਾਣੇ ਲਈ ਭਾਰੀ ਚੁਬੱਚਾ ਹੈ । ਗੁਰੂ ਜੀ ਕਈ ਵੇਰ ਆਪਣੇ ਸਾਹਮਣੇ ਦਾਣਾ ਡਲਵੌਂਦੇ ਸਨ, ਪਾਸ ਹੀ ਗੁਰਦੁਆਰਾ ਹੈ ।

ਤਖਤ ਸਾਹਿਬ ਓਹ ਸਥਾਨ ਹੈ ਜਿਥੇ ਕਿ ਸ੍ਰੀ ਗੁਰੂ ਹਰਿਰਾਇ ਜੀ ਨੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਗੁਰੂ ਗੱਦੀ ਦਿਤੀ ਸੀ । ਜਿਥੇ ਗੁਰੂ ਜੀ ਦੀਵਾਨ ਲਗਾਇਆ ਕਰਦੇ ਸਨ ਇਸ ਗੁਰਦੁਆਰੇ ਦਾ ਨਾਮ 'ਦਮਦਮਾ ਸਾਹਿਬ' ਹੈ । ਇਹ ਸਥਾਨ ਸ਼ਹਿਰ ਦੇ ਵਿਚਕਾਰ ਹਰਿਮੰਦਰ ਦੇ ਲਾਗੇ ਹੈ ।

## ਪਤਾਲਪੁਰੀ

ਇਹ ਜਗਾ ਸਤਿਲੁਜ ਦੇ ਕਿਨਾਰੇ ਮਹਾਨ ਸੁੰਦਰ ਹੈ । ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਇਥੇ ਸਚਖੰਡ ਨੂੰ ਪਧਾਰੇ ਸਨ । ਸ੍ਰੀ ਗੁਰੂ ਹਰਿਰਾਇ ਜੀ ਦੀ ਸਮਾਧੀ ਭੀ ਏਥੇ ਹੀ ਹੈ, ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਅੰਗੀਠੇ ਦੀ ਬਿਭੂਤੀ ਭੀ ਦਿਲੀ ਤੋਂ ਇਥੇ ਹੀ ਲਿਆਏ ਸਨ ।

ਹਿੰਦੂਆਂ ਦੀ ਰੀਸੇ ਕਈ ਪ੍ਰੇਮੀ ਇਥੇ ਆਪਣੇ ਮਰ ਗਏ ਸਬੰਧੀਆਂ ਦੇ ਫੂਲ ਲੈ ਜਾਂਦੇ ਹਨ, ਪਰ ਇਹ ਬਾਤ ਗੁਰਮਤ ਥੀਂ ਸਖਤ ਵਿਰੁਧ ਹੈ । ਸਿੱਖ ਧਰਮ ਵਿਖੇ ਫੁੱਲ (ਹੱਡੀਆਂ) ਚੁਗਣੇ ਦੀ ਮਰਯਾਦਾ ਹੀ ਨਹੀਂ ਹੈ । ਢਿਲੜ ਸਿਖ ਹਿੰਦੂ-ਪਣੇ ਦੀ ਲਾਮਡੋਰੀ ਵਿਚ ਬੱਝੇ ਰਹਿੰਦੇ ਹਨ । ਗੁਰੂ ਸਾਹਿਬਾਨ ਦਾ ਹੁਕਮ ਹੈ ਸਮਾਧ ਕੋਈ ਨਾ ਬਣਾਵੇ ।

ਦੇਹਰਾ ਬਾਬਾ ਗੁਰਦਿਤਾ ਵਡੀ ਉੱਚੀ ਥਾਂ ਪਹਾੜੀ ਪਰ ਹੈ । ਬਾਬਾ ਜੀ ਦੀ ਦੇਹ ਦਾ ਸਸਕਾਰ ਇਥੇ ਕੀਤਾ ਗਿਆ ਸੀ । ਪਹਾੜੀ ਪਰ ਵਡੀ ਖੁਲ੍ਹੀ ਜਗਾ ਹੈ । ਬਾਬਾ ਬੁਢਣ ਸ਼ਾਹ ਦੀ

ਸਮਾਧੀ ਭੀ ਇਸੇ ਪਹਾੜੀ ਪਰ ਸਾਹਮਣੇ ਹੈ। ਕੀਰਤਪੁਰ ਵਿਖੇ ਗੁਰੂ ਸਾਹਿਬਾਨ ਦੇ ਸਮੇਂ ਦੀਆਂ ਕਈ ਯਾਦਗਾਰਾਂ ਹਨ।

## ਇਲਾਕਾ ਦੁਆਬਾ ਵਿਖੇ ਪ੍ਰਚਾਰ

ਇਲਾਕੇ ਦੁਆਬੇ ਵਿਖੇ ਗੁਰੂ ਜੀ ਨੇ ਕਈ ਵਾਰ ਦੌਰਾ ਕਰਕੇ ਪ੍ਰਚਾਰ ਕੀਤਾ ਸੀ। ਪਰ ਗੁਰਦੁਆਰੇ ਬਹੁਤ ਘਟ ਮਿਲਦੇ ਹਨ। ਲੋਹੀਆਂ ਲਾਈਨ (ਫਲੌਰ ਵਾਲੀ ਬਰਾਂਚ ਲਾਈਨ) ਨੂਰ ਮਹਲ ਸਟੇਸ਼ਨ ਹੈ। ਇਸ ਨਗਰ ਵਿਚ ਗੁਰਦੁਆਰਾ ਹੈ (ਗੁਰੂ ਜੀ ਕਰਤਾਰਪੁਰ ਵਲ ਨੂੰ ਪਧਾਰੇ ਸਨ। ਨੂਰ ਮਹਲ ਤੋਂ ਤਿੰਨ ਕੋਹ ਪਰ ਨਗਰ ਪੁਆਧੜਾ ਹੈ, ਇਥੇ ਪ੍ਰਚਾਰ ਕੀਤਾ ਸੀ। ਫਲੌਰ ਦੀ ਤਹਿਸ ਲ (ਜਾਲੰਧਰ) ਵਿਖੇ ਨਗਰ ਬਾਠ ਹੈ ਇਥੇ ਗੁਰਦੁਆਰਾ ਹੈ, ਇਥੇ ਕਈ ਦਿਨ ਗੁਰੂ ਜੀ ਬਿਰਾਜੇ ਸਨ।

ਹਕੀਮਪੁਰਾ (ਤਹਿਸੀਲ ਨਵਾਂ ਸ਼ਹਿਰ ਸਟੇਸ਼ਨ ਬਹਿਰਾਮ ਥੀਂ ਪੰਜ ਕੋਸ ਪਰ) ਗੁਰਦੁਆਰਾ ਹੈ। ਆਪ ਕੀਰਤਪੁਰ ਵਲੋਂ ਆਏ ਸਨ। ਜਿਨ੍ਹਾਂ ਬ੍ਰਿਛਾਂ ਨਾਲ (ਪਿੱਪਲ, ਨਿੰਮ ਆਦਿ) ਘੋੜੇ ਬੱਧੇ ਸਨ, ਮੌਜੂਦ ਹਨ। (ਫਗਵਾੜਾ ਇਥੋਂ ਦਸ ਕੋਹ ਪਰ ਹੈ।

ਦੁਸਾਂਝ (ਨਵਾਂ ਸ਼ਹਿਰ) ਇਥੇ ਗੁਰਦੁਆਰਾ ਹੈ। ਇਸ ਦਾ ਵਿਰਸਾ ਦਿਲੀ ਦੇ ਗੁਰਦੁਆਰਿਆਂ ਦੇ ਨਾਮ ਹੈ। ਸਟੇਸ਼ਨ ਬੰਗਾ ਦੋ ਮੀਲ ਹੈ। ਨਗਰ ਭੰਗਰਾਣੀ, ਜੋ ਕਿ ਫਗਵਾੜੇ ਤੋਂ ਅਠ ਕੋਹ ਹੈ ਗੁਰਦੁਆਰਾ ਹੈ। ਨਗਰ ਬੰਬੇਲੀ ਜਾਲੰਧਰੋਂ ੯ ਕੋਹ ਪਰ ਗੁਰਦੁਆਰਾ ਹੈ। ਦੋਸਾਂਝ ਕਲਾਂ ਸਟੇਸ਼ਨ ਮੰਡਾਲੀ ਥੀਂ ਦੋ ਮੀਲ ਪਰ ਗੁਰਦੁਆਰਾ ਹੈ। ਵਿਸਾਖੀ ਦਾ ਮੇਲਾ ਹੁੰਦਾ ਹੈ। ਇਸ ਨੂੰ ਦੋਸਾਂਝ ਮਸੰਦਾਂ ਦੀ ਭੀ ਆਖਦੇ ਹਨ (ਰਿਆਸਤ ਕਪੂਰਥਲਾ ਹੈ)।

ਫਗਵਾੜੇ ਥੀਂ ਢਾਈ ਮੀਲ ਪਰ 'ਗੁਰ ਪਲਾਹ ਗੁਰਦੁਆਰਾ' ਹੈ ਅਰ ਸੱਤ ਕੋਹ ਪਰ ਗੁਰਦੁਆਰਾ ਫਗਲਾ ਨਗਰ ਵਿਖੇ ਹੈ। ਇਹ ਨਗਰ ਰਾਜ ਕਪੂਰਥਲੇ ਦਾ ਹੈ। ਝੰਡਾ ਸਾਹਿਬ (ਫਗਵਾੜੇ ਪਾਸ) ਨਗਰ 'ਪ੍ਰੇਮ ਚੱਕ' ਵਿਖੇ ਗੁਰਦੁਆਰਾ ਹੈ। ਇਸੇ ਤਰਾਂ ਜ਼ਿਲਾ ਹੁਸ਼ਿਆਰ ਪੁਰ ਵਿਖੇ ਦੌਰਾ ਕਰਕੇ ਕਈ ਵਾਰ ਪ੍ਰਚਾਰ ਕੀਤਾ ਸੀ। ਚਰਨੌਲੀ ਦੇ ਲਾਗੇ ਨਗਰ ਚੰਦ ਪੁਰ ਹੈ, ਗੁਰੂ ਜੀ ਇਥੇ ਪਹੁੰਚੇ ਸਨ। (ਗੜ੍ਹ ਸ਼ੰਕਰ ਥੀਂ ਬੀਸ ਮੀਲ)। ਇਹ ਜਗਾ ਅਨੰਦਪੁਰ ਸਾਹਿਬ ਥੀਂ ਤਿੰਨ ਕੋਹ ਪਰ ਹੈ। ਅਗੇ ਵਡੀ ਲੈਹਲੀ ਅਟਕੇ ਸਨ, ਗੁਰਦੁਆਰਾ ਹੈ (ਹੁਸ਼ਿਆਰ ਪੁਰ ਤੋਂ ਸਤ ਕੋਹ)। ਇਹ ਉਹ ਜਗਾ ਹੈ ਜਿਥੇ ਕਿ ਸ਼ਾਹਜ਼ਾਦਾ ਦਾਰਾਸ਼ਿਕੋਹ ਨੇ ਗੁਰੂ ਜੀ ਦੀ ਭੇਟ ਦੋ ਸੁੰਦਰ ਘੋੜੇ ਕੀਤੇ ਸਨ ਅਰ ਮਾਇਆ ਅਰਦਾਸ ਕਰਾਈ। ਨਗਰ ਬਸੀ ਕੀਰਤਪੁਰ ਤੋਂ ਦੋ ਢਾਈ ਮੀਲ ਹੈ। ਇਹ ਉਹ ਜਗਾ ਹੈ ਜਿਥੇ ਗੁਰੂ ਜੀ ਦਾ ਪੰਜ ਸੌ ਘੋੜਾ ਰਹਿੰਦਾ ਸੀ। ਗੁਰੂ ਜੀ ਕਈ ਵੇਰ ਇਥੇ ਆਕੇ ਘੋੜੇ ਵੇਖਦੇ ਸਨ।

ਦੌਲਤ ਗੜ੍ਹ ਅਨੰਦਪੁਰ ਸਾਹਿਬ ਦੇ ਨੇੜੇ ਹੈ, ਗੁਰੂ ਜੀ ਇਥੇ ਚੌਮਾਸੇ ਵੇਲੇ ਕਈ ਵਾਰ ਆਏ ਹਨ। ਮੰਜੀ ਸਾਹਿਬ ਹੈ, ਵੈਸਾਖੀ ਦਾ ਮੇਲਾ ਹੁੰਦਾ ਹੈ।

ਹੁਸ਼ਿਆਰਪੁਰ ਥੀਂ ਛੀ ਮੀਲਾਂ ਪਰ ਨਗਰ ਹਰੀਆਂ ਵੇਲਾਂ ਗੁਰਦੁਆਰਾ ਹੈ। ਵੈਸਾਖੀ ਤੇ ਮਾਘੀ ਦਾ ਮੇਲਾ ਹੁੰਦਾ ਹੈ। ਇਥੇ ਗੁਰੂ ਜੀ ਦੇ ਚਰਨ ਪੈਣ ਨਾਲ ਸੁਕੀਆਂ ਵੇਲਾਂ ਦੇ ਬੂਟੇ ਅਰ ਬਾਗ ਹਰੇ ਹੋ ਗਏ ਸਨ : ਨਗਰ ਦਾ ਨਾਮ ਭੀ ਹਰੀਆਂ ਵੇਲਾਂ ਪੈ ਗਿਆ ਹੈ।

ਨੋਟ—ਇਥੇ ਇਕ ਸਥਾਨ ਹੈ ਜਿਸ ਦੀ ਕਥਾ ਹੈ ਕਿ ਗੁਰੂ ਦਸਮੇਸ਼ ਜੀ ਦੇ ਵਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਨੇ ਜੰਗ ਕਰਕੇ ਇਕ ਗਰੀਬ ਦੀਆਂ ਦੋ ਲੜਕੀਆਂ ਪਠਾਣਾਂ ਜ਼ਾਲਮਾਂ ਪਾਸੋਂ ਛੁਡਵਾਈਆਂ ਸਨ। ਜੋ ਉਨ੍ਹਾਂ ਨੂੰ ਚੁਕਕੇ ਲੈ ਗਏ ਸਨ।

ਜੰਡ ਸਾਹਿਬ ਨਾਮ ਦਾ ਗੁਰਦੁਆਰਾ ਨਗਰ ਪਹਿਲੀ ਕਲਾਂ ਵਿਖੇ ਹੈ, ਇਹ ਜਗਾ ਹੁਸ਼ਿਆਰ ਪੁਰ ਥੀਂ ਅਠ ਮੀਲ ਹੈ, ਜੰਡ ਨਾਲ ਘੋੜਾ ਬੱਧਾ ਸੀ। ਕੀਰਤਪੁਰ ਥੀਂ ਮੀਲ ਕੁ ਦੇ ਫਾਸਲੇ ਪਰ ਨਗਰ ਭਗੋਲਾ ਦੀ ਜੂਹ ਵਿਚ ਮੰਜੀ ਸਾਹਿਬ ਹੈ, ਇਸ ਜਗਾ ਦਾ ਨਾਮ ਬਰੋਟਾ ਸਾਹਿਬ ਗੁਰਦੁਆਰਾ ਹੈ। ਅਸਲੀ ਬੋਹੜ ਮੌਜੂਦ ਹੈ ਜਿਸਦੇ ਥੱਲੇ ਕੈਂਪ ਸੀ। ਇਥੇ ਭੀ ਗੁਰੂ ਜੀ ਘੋੜੇ ਦੇਖਣ ਔਂਦੇ ਸੀ, ਪਾਸ ਹੀ ਘੋੜ ਹੁੰਦੀ ਸੀ।

ਹੁਸ਼ਿਆਰ ਪੁਰ ਥੀਂ ਦਸ ਮੀਲਾਂ ਪਰ ਭੁੰਗਰਨੀ ਨਗਰ ਵਿਚ ਸਥਾਨ ਹੈ ਜਿਥੇ ਰਾਜਪੂਤਾਂ ਨੇ ਗੁਰੂ ਜੀ ਦੀ ਸੇਵਾ ਵੱਡੇ ਪ੍ਰੇਮ ਨਾਲ ਉਠਾਈ ਸੀ। ਗੁਰੂ ਸਥਾਨ ਦੇ ਸੇਵਾਦਾਰ ਮਿਰਾਸੀ ਹਨ।

ਗੁਰੂ ਸਾਹਿਬ ਜੀ ਮਾਝੇ ਵਿਚ ਦੀ ਪ੍ਰਚਾਰ ਕਰਦੇ ਕਰਦੇ ਪਹਾੜੀ ਇਲਾਕਾ ਗੁਰਦਾਸਪੁਰ ਵਲ ਭੀ ਪ੍ਰਚਾਰ ਕਰਨ ਵਾਸਤੇ ਗਏ ਸਨ। ਗੁਰਦਾਸ ਪੁਰ ਦੇ ਜ਼ਿਲੇ ਦੀ ਤਹਿਸੀਲ ਸ਼ਕਰਗੜ੍ਹ ਵਿਖੇ 'ਘੱਕਾ ਕੋਟਲੀ' ਇਕ ਨਗਰ ਵਿਖੇ ਚਰਨ ਪਾਏ ਸਨ। ਗੁਰਦੁਆਰੇ ਦਾ ਨਾਮ ਟਾਹਲੀ ਸਾਹਿਬ ਹੈ, ਅਸਲੀ ਟਾਹਲੀ ਮੌਜੂਦ ਹੈ। ਗੁਰੂ ਜੀ ਨੇ ਇਥੇ ਭਾਈ ਮੂਲੇ ਨੂੰ ਸਹੇ ਦੀ ਜੂਨ ਵਿਚੋਂ ਮੁਕਤੀ ਬਖਸ਼ੀ ਸੀ। ਉਥੇ ਉਸਦੀ ਸਮਾਧੀ ਨਗਰ ਕੱਲਾ ਬੂਹਾ ਵਿਖੇ ਹੈ, ਭਾਈ ਫਤਹ ਚੰਦ ਪ੍ਰੇਮੀ ਇਥੇ ਦਾ ਸੀ। ਇਹ ਜਗਾ ਸਟੇਸ਼ਨ ਨਾਰੋਵਾਲ ਥੀਂ ਨੌ ਮੀਲਾਂ ਪਰ ਹੈ। ਵੈਸਾਖੀ ਨੂੰ ਮੇਲਾ ਭਰਦਾ। 'ਐਸੇ ਮੇਲਿਆਂ ਪਰ ਗੁਰਮਤ ਪ੍ਰਚਾਰ ਦਾ ਪ੍ਰਬੰਧ ਕਰਨਾ ਸਿੱਖਾਂ ਦਾ ਫਰਜ਼ ਹੈ।'

ਗੁਰਦਾਸਪੁਰ ਦੇ ਜ਼ਿਲੇ ਵਿਚ ਨੈਣਾ ਦਾ ਕੋਟ ਨਾਮਕ ਨਗਰ ਹੈ, ਬਾਬਾ ਗੁਰਬਖਸ਼ ਸਿੰਘ (ਪ੍ਰਸਿੱਧ ਰਾਮਕੁਇਰ) ਇਸ ਨਗਰ ਨਿਵਾਸ ਕਰਦੇ ਰਹੇ। ਵੱਡੀ ਕਰਣੀ ਵਾਲੇ ਮਹਾਤਮਾਂ ਸਨ। ਇਹ ਬਾਬਾ ਬੁੱਢਾ ਜੀ ਦੀ ਵੰਸ ਵਿਚੋਂ ਸਨ। ਪਹਿਲਾਂ ਇਹ ਰਮਦਾਸ (ਅਮ੍ਰਿਤਸਰ) ਰਹਿੰਦੇ ਸੀ। ਇਹ ਸਥਾਨ ਗੁਰਦਾਸ ਪੁਰ ਥੀਂ ਚੌਦਾਂ ਮੀਲਾਂ ਪਰ ਹੈ। ਬਾਬਾ ਗੁਰਬਖਸ਼ ਸਿੰਘ ਜੀ ਦਾ ਸਪੁਤ੍ਰ ਭਾਈ ਮੋਹਰ ਸਿੰਘ ਭੀ ਪ੍ਰੇਮੀ ਹੋਇਆ।

## ਪ੍ਰਚਾਰ ਦਾ ਪ੍ਰਬੰਧ

ਸ੍ਰੀ ਗੁਰੂ ਜੀ ਨੇ ਭਾਈ ਫੇਰੂ, ਨਾਥਾ ਨੂੰ ਯੂ. ਪੀ. ਅਰ ਆਸਾਮ ਬੰਗਾਲ ਵਿਚ ਦੌਰਾ ਕਰਨ ਹਿਤ ਪ੍ਰਚਾਰਕ ਥਾਪਿਆ, ਛੀਵੇਂ ਗੁਰੂ ਜੀ ਦਾ ਸਿਖ ਸੁਥਰੇ ਸ਼ਾਹ (ਇਸਦਾ ਨਗਰ ਬਹਿਰਾਮ ਗੁਰਦਾਸ ਪੁਰ ਸੀ) ਨੂੰ ਪ੍ਰਚਾਰਕ ਦੀ ਮੰਜੀ ਬਖਸ਼ੀ, ਸੰਨਿਆਸੀ ਭਗਤ ਭਗਵਾਨ (ਦੇਵ ਗਿਰੀ ਜੋ ਗਯਾ ਦਾ ਮਹੰਤ ਸੀ) ਸਿਖ ਪ੍ਰਚਾਰਕ ਥਾਪਿਆ। ਇਸਨੇ ਬਿਹਾਰ ਵਿਚ ਪਟਨਾ, ਬਰੇਲੀ, ਰਾਜ-ਗਿਰੀ ਆਦਿ ਸਿੱਖ ਧਰਮ ਪ੍ਰਚਾਰ ਦੇ ਕੇਂਦਰ ਬਣਾਏ। ਸਿੱਟਾ ਕੀ ਹਰ ਇਲਾਕੇ ਵਿਚ ਜੁਦੇ ਜੁਦੇ ਪ੍ਰਚਾਰਕ ਥਾਪਕੇ ਸਿੱਖ ਧਰਮ ਦਾ ਪ੍ਰਚਾਰ ਆਰੰਭ ਕੀਤਾ, 'ਅਖੀਰ ਅਨਗਹਿਲੀ ਦੇ ਕਾਰਨ ਸਿੱਖ ਧਰਮ ਦੇ ਪ੍ਰਚਾਰ ਦੀ ਥਾਂ ਇਹ ਪ੍ਰਚਾਰਕ ਹੀ ਆਪੋ ਆਪਣੀਆਂ ਸੰਪ੍ਰਦਾਵਾਂ ਦੇ ਢੰਗ ਰਚ ਬੈਠੇ।

ਦੇਸ ਮਾਲਵੇ ਵਿਚ ਚਾਰ ਮਸੰਦ ਪ੍ਰਸਿਧ ਪ੍ਰਚਾਰਕ ਥਾਪੇ ਸਨ ਭਾਈ ਭਗਤੂ, ਬਹਿਲੋ, ਭੰਦੜ, ਪੰਜਾਬਾ। ਭਾਈ ਭਗਤੂ ਨਾਲ ਬਰਾੜਾਂ ਦਾ ਬਹੁਤ ਪ੍ਰੇਮ ਸੀ, ਭਾਈ ਭਗਤੂ ਦੇ ਦੋ ਪੁਤਰ ਸਨ, ਗੌਰਾ ਅਰ ਜੀਵਨ, ਗੌਰਾ ਬਹੁਤ ਬਹਾਦੁਰ ਸੀ, ਕੇਥਲੀਏ ਭਾਈ ਕੇ ਇਸੀ ਵੰਸ ਵਿਚੋਂ ਹਨ। ਜਿਨ੍ਹਾਂ ਪਰ ਗੁਰੂ ਸਾਹਿਬਾਨ ਨੇ ਬਹੁਤ ਮੇਹਰਬਾਨੀਆਂ ਕੀਤੀਆਂ, ਉਨ੍ਹਾਂ ਦੀ ਉਲਾਦ ਵਿਚ ਐਸੀਆਂ ਹਸਤੀਆਂ ਭੀ ਹੋਈਆਂ ਜਿਨ੍ਹਾਂ ਨੇ ਗੁਰਸਿਖੀ ਮਾਰਗ ਨੂੰ ਛਡ ਕੇ ਆਪਣੀ ਸਿਖੀ ਚਲਾਈ ਅਰ ਮਨਮਤਾਂ ਕਰਕੇ ਦੁਕਾਨਾਂ ਖੋਲ੍ਹੀਆਂ।

## ਪ੍ਰਸਿਧ ਪ੍ਰਚਾਰਕ

**ਫੇਰੂ**—ਪਿੰਡ ਅੰਬਮਾੜੀ ਭਾਈ ਬਿਨੇ ਦੇ ਗ੍ਰਹਿ ਸੰਮਤ ੧੬੯੭ ਵਿਖੇ ਜਨਮ ਲਿਆ, ਪਹਿਲਾ ਨਾਮ ਸੰਗਤਿ ਸੀ। ਸੰਮਤ ੧੭੧੩ ਵਿਖੇ ਇਹ ਸਤਵੇਂ ਗੁਰੂ ਹਰਿਰਾਇ ਜੀ ਦਾ ਸਿਖ ਸਜ ਗਿਆ। ਗੁਰੂ ਜੀ ਨੇ ਇਸ ਦਾ ਨਾਮ ਫੇਰੂ ਰਖਿਆ। ਇਹ ਗੁਰੂ ਜੀ ਵਲੋਂ ਕਾਰ ਭੇਟਾ ਲਈ ਇਲਾਕਾ ਨੱਕੇਵਾਲ ਦਾ ਮਸੰਦ ਥਾਪਿਆ। ਜਿਸ ਵੇਲੇ ਸ੍ਰੀ ਗੁਰੂ ਦਸਮੇਸ਼ ਜੀ ਨੇ ਮਸੰਦਾਂ ਨੂੰ ਇਨ੍ਹਾਂ ਦੀ ਅਯੋਗਤਾ ਦਾ ਦੰਡ ਦਿਤਾ ਤਾਂ ਇਹ ਆਪਣੀ ਦਾੜ੍ਹੀ ਪਕੜ ਕੇ ਗੁਰੂ ਜੀ ਦੀ ਹਜ਼ੂਰੀ ਵਿਚ ਵਡੀ ਨਿੰਮ੍ਰਤਾ ਨਾਲ ਹਾਜ਼ਰ ਹੋਇਆ, ਗੁਰੂ ਜੀ ਨੇ ਕ੍ਰਿਪਾ ਕਰਕੇ ਭਾਈ ਫੇਰੂ ਨੂੰ 'ਸਚੀ ਦਾੜ੍ਹੀ' ਤੇ 'ਸੰਗਤ ਸਾਹਿਬ' ਦਾ ਖਿਤਾਬ ਬਖਸ਼ਿਆ। ਇਸ ਦੇ ਪਿਛੇ ਚਲਣ ਵਾਲੇ ਆਪ ਨੂੰ ਸੰਗਤ ਸਾਹਿਬ ਦੇ ਉਦਾਸੀ ਕਹੌਂਦੇ ਹਨ, ਛੋਟਾ ਅਖਾੜਾ ਇਸ ਦੀ ਸ਼ਾਖ ਹੈ। ਜ਼ਿਲਾ ਲਾਹੌਰ ਦੀ ਤਹਿਸੀਲ ਚੂਨੀਆਂ ਵਿਖੇ (ਨਗਰ ਮੀਏਂ ਕੇ ਮੌੜ) ਭਾਈ ਫੇਰੂ ਦਾ ਗੁਰਦੁਆਰਾ ਹੈ। (ਛਾਂਗਾ ਮਾਂਗਾ ਥੀਂ ਦਸ ਮੀਲ) ਗੁਰਦੁਆਰੇ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਵਸਤਾਂ ਹਨ।

**ਗੋਂਦਾ**—ਇਹ ਪਰਸਿੱਧ ਪ੍ਰਚਾਰਕ ਸੀ, ਇਸ ਨੂੰ ਗੁਰੂ ਜੀ ਨੇ ਕਾਬਲ ਵਿਖੇ ਪਰਚਾਰ ਕਰਨ ਲਈ ਭੇਜਿਆ। ਭਾਈ ਗੋਂਦੇ ਦਾ ਨਾਮ ਕਿਧਰੇ ਗੁਰੀਆ ਭੀ ਲਿਖਿਆ ਹੈ, ਭਾਈ ਗੋਂਦੇ ਦਾ ਪੰਥ ਵਿਖੇ ਬਹੁਤ ਮਾਣ ਰਿਹਾ ਹੈ।

**ਨੱਥਾ**—ਇਸ ਨੂੰ ਸ੍ਰੀ ਗੁਰੂ ਹਰਿਰਾਇ ਜੀ ਨੇ ਢਾਕੇ ਵਿਖੇ ਸਿਖ ਧਰਮ ਦੇ ਪ੍ਰਚਾਰ ਲਈ ਘਲਿਆ। ਇਹ ਉਦਾਸੀ ਖਿਆਲਾਂ ਦਾ ਮਹਾਤਮਾਂ ਸੀ, ਇਸ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਵਡੀ ਸੇਵਾ ਕੀਤੀ, ਜਦੋਂ ਕਿ ਆਪ ਢਾਕੇ ਵਿਖੇ ਗਏ ਸੀ। ਭਾਈ ਨੱਥੇ ਦੀ ਮਾਤ੍ਰਾ ਉਦਾਸੀ ਸਿੱਖਾਂ ਵਿਚ ਪ੍ਰੇਮ ਨਾਲ ਪੜ੍ਹੀ ਜਾਂਦੀ ਹੈ।

**ਜੋਧ**—ਇਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਪ੍ਰੇਮੀ ਸਿੱਖ ਵੱਡੀ ਉੱਚ ਕਰਣੀ ਵਾਲਾ ਸੀ, ਇਸ ਦਾ ਗ੍ਰਾਮ ਮਖਦੂਮ ਪੁਰਾ ਸੀ ਜੋ ਜ਼ਿਲਾ ਮੁਲਤਾਨ ਵਿਚ ਹੈ। ਭਾਈ ਜੋਧ ਨੇ ਮੁਲਤਾਨ ਦੇ ਇਲਾਕੇ ਵਿਖੇ ਸਿੱਖ ਧਰਮ ਦਾ ਪ੍ਰਚਾਰ ਕੀਤਾ। ਇਥੇ ਹੀ ਸੱਜਣ ਠੱਗ ਦਾ ਪਿੰਡ ਤੁਲੰਬਾ ਸੀ। ਭਾਈ ਜੋਧ ਦੀ ਉਲਾਦ ਮੁਲਤਾਨ ਇਲਾਕੇ ਵਿਚ ਵੱਸਦੀ ਹੈ। 'ਹਰ ਇਕ ਨੂੰ ਚਾਹੀਦਾ ਹੈ ਕਿ ਓਹ ਆਪਣੇ ਬਜ਼ੁਰਗਾਂ ਦੇ ਕਾਰਨਾਮੇ ਪੜ੍ਹ ਸੁਣਕੇ ਸਿੱਖ ਬਣੇ।'

ਨੋਟ-ਗੁਰੂ ਹਰਿਰਾਇ ਜੀ ਨੇ ਕਾਫੀ ਪ੍ਰਸਿੱਧ ਸਿੱਖ ਪੈਦੇ ਕੀਤੇ, ਭਾਈ ਭਗਤਾ ਕਰਨੀ ਵਾਲਾ ਸੀ, ਸੰਮਤ ੧੭੦੨ ਬਿਃ ਵਿਖੇ ਗੁਰੂ ਜੀ ਨੂਰ ਮਹਿਲ, ਡਰੋਲੀ (ਮਾਲਵਾ) ਗਏ ਸਨ, ਤਾਂ ਬਹੁਤ ਸਾਰੇ ਬੈਰਾੜ ਸਿੱਖ ਬਣੇ ਸਨ, ਰਾਜਾ ਬਾਜ ਬਹਾਦਰ ਪੀਲੀ ਭੀਤ ਤੋਂ ਆਕੇ ਗੁਰੂ ਜੀ ਦਾ ਸਿੱਖ ਬਣਿਆ। ਮਾਈਸਰ ਖਾਨੇ ਵਾਲੀ ਮਾਈ ਪ੍ਰਚਾਰਕਾ ਸੀ, ਗੁਰੂ ਜੀ ਨੇ ਯੂ. ਪੀ. ਵਿਖੇ ਦੌਰੇ ਕਰਕੇ ਸਿਖੀ ਦਾ ਪ੍ਰਚਾਰ ਕੀਤਾ।

## ਜੋਤੀ ਜੋਤਿ ਸਮਾਉਣਾ

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ੭ ਕਤਕ (ਵਦੀ ੯) ਸੰਮਤ ੧੭੧੮ ਬਿ: ਮੁਤਾਬਿਕ ੬ ਅਕਤੂਬਰ ਸੰਨ ੧੬੬੧ ਈਃ ਨੂੰ ਆਪਣੇ ਛੋਟੇ ਸਪੁਤ੍ਰ, ਜੋ ਕਿ ਉਸ ਵੇਲੇ ਹੰਜ ਕੁ ਸਾਲਾਂ ਦੇ ਸਨ, ਸ੍ਰੀ ਹਰਿਕ੍ਰਿਸ਼ਨ ਜੀ ਨੂੰ ਮਰਯਾਦਾ ਅਨੁਸਾਰ ਗੁਰੂ ਗੱਦੀ ਪਰ ਬਿਠਾਕੇ ਕੀਰਤਪੁਰ ਵਿਖੇ ਜੋਤੀ ਜੋਤਿ ਸਮਾ ਗਏ। ਸ੍ਰੀ ਗੁਰੂ ਜੀ ਨੇ ਸਤਾਰਾਂ ਬਰਸ, ਪੰਜ ਮਹੀਨੇ ਅੱਠ ਦਿਨ ਗੁਰਿਆਈ ਕੀਤੀ। ਆਪ ਜੀ ਦੀ ਕੁਲ ਆਯੂ ਇਕੱਤੀਸ ਵਰ੍ਹੇ ਅੱਠ ਮਹੀਨੇ ਸਤਾਰਾਂ ਦਿਨਾਂ ਦੀ ਸੀ। ਆਪ ਜੀ ਦੀ ਸਮਾਧੀ ਕੀਰਤ ਪੁਰ ਵਿਖੇ, ਛੀਵੇਂ ਗੁਰੂ ਜੀ ਦੇ ਪਾਸ, ਪਤਾਲ ਪੁਰੀ ਵਿਖੇ ਸਤਿਲੁਜ ਦੇ ਕੰਢੇ ਪਰ ਹੈ। ਇਸਨੂੰ ਸਃ ਭੂਪ ਸਿੰਘ ਜੀ ਰੋਪੜੀਏ ਨੇ ਪੱਕੀ ਸ਼ਕਲ ਵਿਚ ਬਣਾ ਦਿਤਾ ਸੀ। ਇਸ ਤੋਂ ਪਹਿਲਾਂ ਸਮਾਧੀ ਨਹੀਂ ਬਣਾਈ ਗਈ ਸੀ। ਪਤਾਲਪੁਰੀ ਵਾਲੀਆਂ ਸਮਾਧਾਂ ਤਕਰੀਬਨ ਇਕੋ ਸਮੇਂ ਵਿਚ ਬਣੀਆਂ ਹਨ। ਅਠਵੇਂ ਗੁਰੂ ਜੀ ਦੀ ਸਮਾਧੀ ਭੀ ਇਥੇ ਹੀ ਹੈ ਪਰ ਆਪ ਦਿੱਲੀ ਵਿਖੇ ਸ਼ਹੀਦ ਹੋਏ ਸਨ।

# ਅਠਵੀਂ ਪਾਤਿਸ਼ਾਹੀ

# ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਅੱਠ ਸਾਉਣ (ਵਦੀ ੧੦) ਸੰਮਤ ੧੭੧੩ ਬਿਃ ਮੁਤਾਬਕ ੭ ਜੁਲਾਈ ਸੰਨ ੧੬੫੬ ਈਃ ਨੂੰ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਘਰ ਮਾਤਾ ਕ੍ਰਿਸ਼ਨ ਕੌਰ ਜੀ ਤੋਂ ਕੀਰਤਪੁਰ (ਜ਼ਿਲਾ ਹੁਸ਼ਿਆਰਪੁਰ) ਵਿਖੇ ਜਨਮੇ।

## ਗੁਰੂ-ਗੱਦੀ ਦੀ ਪ੍ਰਾਪਤੀ

ਇਨ੍ਹਾਂ ਦੇ ਵਡੇ ਭਰਾਤਾ ਰਾਮਰਾਇ ਜੀ ਨੇ ਜਿਨ੍ਹਾਂ ਦਾ ਹਾਲ ਪਿਛੇ ਆ ਚੁੱਕਾ ਹੈ, ਬਾਦਸ਼ਾਹ ਦਿੱਲੀ ਦੇ ਰੁਅਬ (ਦਬਾਉ) ਵਿਚ ਆਕੇ ਖੁਸ਼ਾਮਦ ਕਰਨ ਲਈ ਗੁਰਬਾਣੀ ਦੀ ਤੁਕ ਬਦਲ ਦਿੱਤੀ ਸੀ, ਜਿਸ ਕਰਕੇ ਉਹ ਗੁਰੂ-ਗੱਦੀ ਤੋਂ ਵਾਂਝੇ ਕੀਤੇ ਗਏ। ਸੋ ਇਨ੍ਹਾਂ ਦੇ ਪਿਤਾ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਇਨ੍ਹਾਂ ਨੂੰ ਸਾਢੇ ਪੰਜਕੁ ਬਰਸ ਦੀ ਉਮਰ ਵਿਚ ਅੱਠ ਕੱਤਕ ਸੰ: ੧੭੧੮ ਬਿਃ ਮੁਤਾਬਕ ਸੱਤ ਅਕਤੂਬਰ

ਸੰਨ ੧੬੬੧ ਈ: ਨੂੰ ਗੁਰੂ-ਗੱਦੀ ਪਰ ਬਿਰਾਜਮਾਨ ਕੀਤਾ।

## ਰਾਮਰਾਇ ਦਾ ਗੁਰ-ਗੱਦੀ ਲਈ ਦਾਵਾ

ਇਹ ਪਿਛੇ ਦਸਿਆ ਜਾ ਚੁੱਕਿਆ ਹੈ ਕਿ ਰਾਮਰਾਇ ਜੀ ਬਹੁਤ ਚਿਰ ਤੋਂ ਦਿੱਲੀ ਔਰੰਗਜ਼ੇਬ ਬਾਦਸ਼ਾਹ ਦੇ ਪਾਸ ਰਹੇ ਸਨ, ਜੋ ਖੁਸ਼ ਹੋਕੇ ਉਨ੍ਹਾਂ ਦਾ ਮਿੱਤ੍ਰ ਬਣ ਗਿਆ ਸੀ। ਹੁਣ ਰਾਮਰਾਇ ਜੀ ਨੂੰ ਜਦ ਇਹ ਪਤਾ ਲਗਾ ਕਿ ਸ੍ਰੀ ਗੁਰੂ ਹਰਿਰਾਇ ਜੀ ਜੋਤੀ ਜੋਤਿ ਸਮਾ ਗਏ ਹਨ ਤੇ ਗੱਦੀ ਆਪਣੇ ਛੋਟੇ ਪੁਤਰ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਦੇ ਦਿੱਤੀ ਹੈ, ਤਾਂ ਝਟ ਡੇਹਰਾਦੂਨ ਤੋਂ ਪੰਜਾਬ ਵਿਖੇ ਆਇਆ। ਪਹਿਲਾਂ ਤਾਂ ਆਪਣੇ ਆਪ ਨੂੰ ਗੁਰੂ ਪ੍ਰਗਟ ਕਰਨ ਲੱਗਾ। ਜਦ ਕਿਸੇ ਭੀ ਸਿਖ ਨੇ ਉਸ ਨੂੰ ਗੁਰੂ ਨਾ ਮੰਨਿਆਂ ਤਾਂ ਝਟ ਦਿੱਲੀ ਪਹੁੰਚ ਕੇ ਬਾਦਸ਼ਾਹ ਪਾਸ ਇਕ ਅਰਜ਼ੀ ਇਸ ਭਾਵ ਦੀ ਦਿੱਤੀ—'ਮੈਂ ਗੁਰੂ ਹਰਿਰਾਇ ਜੀ ਦਾ ਵੱਡਾ ਪੁਤਰ ਹਾਂ ਅਤੇ ਮੇਰਾ ਹੱਕ ਹੈ ਕਿ ਗੁਰੂ-ਗੱਦੀ ਦਾ ਮਾਲਿਕ ਹੋਕੇ ਆਪਣੇ ਪਿਤਾ ਜੀ ਦਾ ਜਾਨਸ਼ੀਨ ਹੋਵਾਂ, ਪਰ ਪਿਤਾ ਜੀ ਨੇ 'ਮਿਟੀ ਬੇਈਮਾਨ ਕੀ' ਦੱਸਣ ਪਰ ਨਾਰਾਜ਼ ਹੋਕੇ ਗੱਦੀ ਮੇਰੇ ਛੋਟੇ ਭਰਾ ਨੂੰ ਦੇ ਦਿਤੀ ਹੈ, ਜੋ ਕੇਵਲ ਅਜੇ ਬੱਚਾ ਹੀ ਹੈ ਅਤੇ ਕੁਝ ਨਹੀਂ ਜਾਣਦਾ, ਗੱਦੀ ਦਾ ਹੱਕ ਮੇਰਾ ਹੈ। ਆਪ ਮੇਰੀ ਯੋਗਤਾ ਨੂੰ ਭਲੀ ਪ੍ਰਕਾਰ ਜਾਣਦੇ ਹੋ, ਇਸ ਲਈ ਇਨਸਾਫ਼ ਕੀਤਾ ਜਾਵੇ ਤੇ ਗੁਰੂ-ਗੱਦੀ ਮੈਨੂੰ ਦਿਵਾਈ ਜਾਵੇ'।

ਨੋਟ—ਜਿਸ ਨੂੰ ਦੇ ਸੋ ਪਾਏ, ਸਿਧਾਂਤ ਅਨੁਸਾਰ ਗੁਰੂ ਪਦਵੀ ਕੇਵਲ ਨਾਨਕ ਜੀ ਨੂੰ ਮਿਲੀ। ਸੰਸਾਰ ਵਿਖੇ ਅਵਤਾਰ, ਪੀਰ ਪੈਗੰਬਰ ਨਬੀ ਆਦਿ ਵਥੇਰੇ ਹੋਏ ਪਰ ਗੁਰੂ ਪਦ ਕਿਸੇ ਨੂੰ ਨਹੀਂ ਮਿਲਿਆ। ਸੋ ਗੁਰੂ ਨਾਨਕ ਜੀ ਤੋਂ ਬਿਨਾਂ ਸੰਸਾਰ ਵਿਖੇ ਕੋਈ ਗੁਰੂ ਨਹੀਂ। ਸਤਿਗੁਰੂ ਬਾਝਹੁ ਗੁਰ ਨਹੀਂ ਕੋਈ, ਗੁਰੂ ਨਾਨਕ ਜੀ ਨੇ ਦਸ ਸਰੂਪ ਧਾਰੇ। ਅਠਵਾਂ ਸਰੂਪ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਸਨ। ਗੁਰੂ ਗੱਦੀ ਜਿਸ ਨੂੰ ਗੁਰੂ ਨਾਨਕ ਸਰੂਪ ਨੇ ਦਿਤੀ ਉਹੀ ਗੁਰੂ ਹੋਇਆ। ਆਪੇ ਗੁਰੂ ਬਣਨੇ ਵਾਲੇ ਜਾਂ ਡਿੰਭੀ ਗੁਰੂ ਹਮੇਸ਼ਾ ਖੁਆਰ ਹੁੰਦੇ ਰਹੇ ਹਨ।

ਔਰੰਗਜ਼ੇਬ ਦਾ ਖਿਆਲ ਸੀ ਕਿ ਰਾਮਰਾਇ ਤਾਂ ਮੇਰਾ ਖੁਸ਼ਾਮਦੀ (ਝੋਲੀਚੁਕ) ਬਣ ਹੀ ਗਿਆ ਹੈ। ਜੇ ਹਕੂਮਤ ਦੇ ਰੋਅਬ ਤੇ ਸਖਤੀ ਜਾਂ ਫਰੇਬ ਨਾਲ (ਗੁਰੂ) ਹਰਿਕ੍ਰਿਸ਼ਨ ਜੀ ਨੂੰ ਦਿਲੀ ਬੁਲਾਕੇ ਗੱਦੀ ਰਾਮਰਾਇ ਨੂੰ ਦਲਾਈ ਜਾਵੇ ਤਾਂ ਸਾਰੇ ਸਿਖ ਰਾਮਰਾਇ ਦੀ ਰਾਹੀਂ ਮੇਰੇ ਪਿਛਲਗ ਹੋ ਜਾਣਗੇ। ਅਰ ਸਾਥ ਹੀ ਰਾਮਰਾਇ ਪਾਸੋਂ ਬਾਣੀ ਨੂੰ ਇਸਲਾਮ ਮਤ ਦੇ ਅਨਕੂਲ ਕਰਵਾ ਦਿਆਂਗੇ ਤੇ ਸਿਖ ਧਰਮ ਆਪੇ ਖਤਮ ਹੋ ਜਾਊਗਾ, ਪਰ ਔਰੰਗਜ਼ੇਬ ਦੇ ਇਹ ਖਿਆਲ ਸੁਪਨੇ ਦੀ ਮਾਨਿੰਦ ਝੂਠੇ ਸਨ। ਔਰੰਗਜ਼ੇਬ ਦੇ ਇਹ ਖਿਆਲ ਭਾਪ ਕੇ ਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਔਰੰਗਜ਼ੇਬ ਦੀ ਹਕੂਮਤ ਨਾਲ ਨਾਮਿਲਵਰਤੋਂ ਦੀ ਲਹਿਰ ਚਲਾਈ ਕਿ ਕੋਈ ਸਿਖ ਤੁਰਕ ਰਾਜ ਦਾ ਵਿਸਾਹ ਨਾ ਕਰੇ ਅਤੇ ਰਾਮਰਾਇ ਦੇ ਝਾਂਸੇ ਵਿਚ ਨਾ ਆਵੇ।

## ਬਾਦਸ਼ਾਹ ਦਾ ਗੁਰੂ ਜੀ ਨੂੰ ਦਿੱਲੀ ਬੁਲਾਉਣਾ ਤੇ ਉੱਤਰ ਮੰਗਣਾ

ਬਾਦਸ਼ਾਹ ਔਰੰਗਜ਼ੇਬ ਨੇ ਰਾਮਰਾਇ ਜੀ ਦੀ ਅਰਜ਼ੀ ਸੁਣ ਸ੍ਰੀ ਗੁਰੂ ਹਰਿਕਿਸ਼ਨ ਜੀ ਨੂੰ ਦਿੱਲੀ ਹਾਜ਼ਰ ਹੋਣ ਦਾ ਹੁਕਮ ਲਿਖਵਾਕੇ ਰਾਜਾ ਜੈ ਸਿੰਘ ਵਾਲੀਏ ਜੈ ਪੁਰ ਨੂੰ ਹੁਕਮ ਦੇ ਦਿਤਾ ਕਿ

ਆਪ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਦਿੱਲੀ ਹਾਜ਼ਰ ਕਰੇ ਤਾਂ ਜੋ ਰਾਮਰਾਇ ਜੀ ਦਾ ਦਾਵਾ ਉਨ੍ਹਾਂ ਦੇ ਵਿਰੁਧ ਕੀਤਾ ਹੋਇਆ ਹੈ ਉਸ ਬਾਰੇ ਆਪਣੇ ਉਜ਼ਰ ਪੇਸ਼ ਕਰਨ ਅਰ ਉਨ੍ਹਾਂ ਪਾਸੋਂ ਜਵਾਬ ਲਿਆ ਜਾਵੇ ਕਿ 'ਮਿਟੀ ਮੁਸਲਮਾਨ ਕੀ' ਜੋ ਸ਼ਬਦ ਲਿਖਿਆ ਹੈ, ਇਸ ਦਾ ਕਿਆ ਭਾਵ ਹੈ ? ਇਸਲਾਮ ਦੀ ਨਿੰਦਿਆ ਕਿਉਂ ਲਿਖੀ ਗਈ ਹੈ ? ਇਸ ਪਰ ਰਾਜਾ ਜੈ ਸਿੰਘ ਨੇ ਆਪਣੇ ਦੀਵਾਨ ਪਰਸਰਾਮ ਨੂੰ ਗੁਰੂ ਜੀ ਦੇ ਲਿਆਉਣ ਲਈ ਕੀਰਤਪੁਰ ਭੇਜਿਆ ਅਤੇ ਤਾਕੀਦ ਕੀਤੀ ਕਿ ਗੁਰੂ ਜੀ ਦੇ ਅਦਬ ਆਦਾਬ ਵਿਖੇ ਕਿਸੀ ਪ੍ਰਕਾਰ ਦੀ ਕਮੀ ਨਾ ਹੋਵੇ। ਇਸ ਲਈ ਇਕ ਪਾਲਕੀ, ਇਕ ਰਥ ਅਰ ਪੰਜਾਹ ਅਸਵਾਰ ਖਾਸ ਦਿੱਲੀ ਤੋਂ ਗੁਰੂ ਜੀ ਦੇ ਲਿਆਉਣ ਲਈ ਭੇਜੇ।

ਦੀਵਾਨ ਪਰਸਰਾਮ ਕੀਰਤਪੁਰ ਪੁੱਜਾ ਤੇ ਗੁਰੂ ਜੀ ਦੇ ਦਰਬਾਰ ਵਿਖੇ ਹਾਜ਼ਰ ਹੋਕੇ ਬਾਦਸ਼ਾਹ ਔਰੰਗਜ਼ੇਬ ਦਾ ਹੁਕਮਨਾਮਾ ਪੇਸ਼ ਕੀਤਾ ਜਿਸ ਵਿਖੇ ਲਿਖਿਆ ਹੋਇਆ ਸੀ ਕਿ ਆਪ ਦੇ ਵਿਰੁਧ ਆਪ ਦੇ ਵੱਡੇ ਭਰਾਤਾ ਰਾਮਰਾਇ ਜੀ ਨੇ ਗੁਰੂ-ਗੱਦੀ ਲਈ ਦਾਵਾ ਕੀਤਾ ਹੈ। ਇਸ ਕਾਰਣ ਆਪ ਨੂੰ ਤਕਲੀਫ ਦਿਤੀ ਜਾਂਦੀ ਹੈ ਕਿ ਆਪ ਦਿੱਲੀ ਹਾਜ਼ਰ ਹੋਕੇ ਜਵਾਬ ਦੇਹੀ ਕਰੇ। ਚਾਹੇ ਇਸ ਸਮੇਂ ਕਈ ਸਿਆਣੇ ਸਿਆਣੇ ਸਿੱਖਾਂ ਦੀ ਇਹ ਰਾਇ ਸੀ ਕਿ ਗੁਰੂ ਜੀ ਨੂੰ ਉੱਤਰ ਦੇਣ ਲਈ ਆਪ ਦਿੱਲੀ ਨਹੀਂ ਜਾਣਾ ਚਾਹੀਦਾ ਕਿਉਂਕਿ ਇਸ ਵੇਲੇ ਰਾਮਰਾਇ ਦਾ ਬਾਦਸ਼ਾਹ ਨਾਲ ਭਾਰੀ ਮਿਲਾਪ ਹੈ, ਅਰ ਬਾਦਸ਼ਾਹ ਚਾਹੁੰਦਾ ਹੈ ਕਿ 'ਮਿਟੀ ਮੁਸਲਮਾਨ ਕੀ' ਆਦਿ ਬਾਣੀ ਬਦਲਵਾਕੇ (ਗੁਰੂ) ਗ੍ਰੰਥ ਸਾਹਿਬ ਵਿਚ ਇਸਲਾਮ ਮਤ ਦੀ ਉਸਤਤ ਲਿਖਵਾਵਾਂ, ਇਸ ਕਰਕੇ ਸਖਤ ਖਤਰਾ ਹੈ, ਮਤਾਂ ਗੁਰੂ ਜੀ ਨੂੰ ਪੰਚਮ ਗੁਰੂ ਜੀ ਦੀ ਤਰਾਂ ਸ਼ਹੀਦ ਕਰ ਦਿੱਤਾ ਜਾਵੇ। ਜਾਣੀ ਜਾਣ ਸਤਿਗੁਰੂ ਹਰਿਕ੍ਰਿਸ਼ਨ ਜੀ ਨੇ ਉਸੀ ਸਮੇਂ ਨਿਰਭੈਤਾ ਸੰਯੁਕਤ ਫੁਰਮਾਇਆ, ਅਸੀਂ ਦਿੱਲੀ ਜਾਕੇ ਸਚਾਈ ਜ਼ਾਹਰ ਕਰਨੋਂ ਨਹੀਂ ਰੁਕਦੇ, ਜ਼ਰੂਰ ਜਾਵਾਂਗੇ, ਸ਼ੀਘਰ ਤਿਆਰੀ ਕਰੋ।

## ਦਿੱਲੀ ਨੂੰ ਤਿਆਰੇ

ਬਸੰਤ ਪੰਚਮੀ ਸੰਮਤ ੧੭੨੦ ਬਿ: ਨੂੰ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਿੱਲੀ ਨੂੰ ਜਾਣ ਲਈ ਤਿਆਰ ਹੋ ਗਏ, ਇਸ ਪਰ ਮਾਤਾ ਕ੍ਰਿਸ਼ਨ ਕੌਰ ਜੀ ਨੇ ਦਿੱਲੀ ਨੂੰ ਗੁਰੂ ਜੀ ਦੇ ਨਾਲ ਜਾਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਫੁਰਮਾਇਆ, 'ਕਰਤਾਰ ਦਾ ਹੁਕਮ ਅਟੱਲ ਰਹੇਗਾ ਅਰ ਅਸੀਂ ਉਸਦੇ ਭਾਣੇ ਵਿਚ ਜਾ ਰਹੇ ਹਾਂ, ਤੁਹਾਡੀ ਇੱਛਾ ਹੈ ਤਾਂ ਬੇਸ਼ਕ ਚਲੋ'। ਤਿਸ ਪਰ ਮਾਤਾ ਜੀ ਨਾਲੇ ਤਿਆਰ ਹੋ ਗਏ। ਜਦ ਸਿਖਾਂ ਨੂੰ ਇਹ ਪਤਾ ਲਗਾ ਕਿ ਰਾਮਰਾਇ ਜੀ ਦੀ ਸ਼ਿਕਾਇਤ ਕਰਨ ਪਰ ਔਰੰਗਜ਼ੇਬ ਨੇ ਗੁਰੂ ਜੀ ਨੂੰ ਦਿੱਲੀ ਬੁਲਾਇਆ ਹੈ, ਤਾਂ ਹਜ਼ਾਰਾਂ ਸਿੱਖ ਨਾਲ ਵਹੀਰਾਂ ਦੇ ਵਹੀਰ ਘੱਤਕੇ ਗੁਰੂ ਜੀ ਨਾਲ ਦਿੱਲੀ ਜਾਣ ਲਈ ਆ ਮਿਲੇ। ਅੰਬਾਲੇ ਪਹੁੰਚਣ ਤਕ ਕੋਈ ਪੰਜਾਹ ਹਜ਼ਾਰ ਸਿੱਖ ਹੋ ਤੁਰਿਆ। ਇਸ ਬਾਤ ਨੂੰ ਦੇਖ ਗੁਰੂ ਜੀ ਨੇ ਪੰਜੋਖਰੇ ਨਗਰ (ਜ਼ਿਲਾ ਅੰਬਾਲਾ) ਦੇ ਪਾਸ ਰਸਤੇ ਵਿਖੇ ਆਪਣੀ ਸੋਟੀ ਨਾਲ ਇਕ ਲਕੀਰ ਖਿੱਚਕੇ ਹੁਕਮ ਦਿੱਤਾ ਕਿ ਜੋ ਗੁਰੂ ਕਾ ਸਿੱਖ ਹੈ, ਉਹ ਇਸ ਲਕੀਰ ਤੋਂ ਅੱਗੇ ਨਾ ਆਵੇ ਤੇ ਪਿਛੇ ਨੂੰ ਸਭ ਆਪੋ ਆਪਣੇ ਘਰੀਂ ਮੁੜ ਜਾਣ। ਇਹ ਆਗਿਆ ਪਾਕੇ ਹੋਰ ਸਿੱਖ ਤਾਂ ਪਿਛੇ ਨੂੰ ਮੁੜ ਗਏ, ਪਰ ਜਿਨ੍ਹਾਂ ਸਿੱਖਾਂ ਨੂੰ ਗੁਰੂ ਜੀ ਨੇ ਯੋਗ ਜਾਤਾ ਉਨ੍ਹਾਂ ਨੂੰ ਨਾਲ ਲੈਕੇ ਅਗੇ ਨੂੰ ਚਲ ਪਏ। ਜਿਸ ਅਸਥਾਨ ਜਾ ਕੇ ਠਹਿਰਦੇ, ਹਜ਼ਾਰਾਂ ਲੋਕ ਦਰਸ਼ਨ ਕਰਨ ਲਈ ਆਉਂਦੇ ਤੇ ਗੁਰੂ ਜੀ ਦੇ ਮੁਖਾਰਬਿੰਦ ਤੋਂ, ਜਿਨ੍ਹਾਂ ਦੀ

ਬਹੁਤ ਹੀ ਛੋਟੀ ਅਵਸਥਾ ਸੀ, ਉਪਦੇਸ਼ ਸੁਣਕੇ ਅਸਚਰਜ ਰਹਿ ਜਾਂਦੇ ਅਰ ਹਜ਼ਾਰਾਂ ਸਿੱਖ ਬਣਦੇ।

ਨੋਟ-ਗੁਰੂ ਜੀ ਦੇ ਨਾਲ ਉਹਨਾਂ ਦੀ ਮਾਤਾ ਜੀ, ਪੰਜਾਬਾ ਮਸੰਦ, ਭਾਈ ਸੰਤ ਰਾਮ ਖਜ਼ਾਨਚੀ ਅਤੇ ਭਾਈ ਗੁਰਬਖਸ਼ ਆਦਿ ਅਤੇ ਨਾਲ ਘੋੜ ਚੜ੍ਹਾ ਬਾਡੀ ਗਾਰਡ ਸੀ। ਭੂਪ ਸਿੰਘ ਹੋਪੜੀਏ ਨੇ ਗੁਰੂ ਜੀ ਦਾ ਪੁਰਜੋਸ਼ ਸੁਆਗਤ ਕੀਤਾ।

## ਸਾਡੇ ਬਾਲ ਗੁਰੂ ਜੀ

ਸਾਡੇ ਪਰਮ ਪੂਜਨੀਯ 'ਬਾਲ ਸਰੂਪ ਗੁਰੂ' ਸ੍ਰੀ ਹਰਿਕ੍ਰਿਸ਼ਨ ਜੀ ਮਹਾਰਾਜ ਦੀ ਯਾਦ ਵਿਚ ਬਹੁਤ ਘਟ ਦੀਵਾਨ ਲਗਦੇ ਹਨ। ਸਾਡੇ ਖਾਲਸਾ ਭੁਜੰਗੀ ਦਲਾਂ ਦਾ ਵਧ ਤੋਂ ਵਧ ਫਰਜ਼ ਹੈ ਕਿ ਉਹ ਅਠਵੇਂ ਗੁਰੂ ਜੀ ਦੀ ਪਵਿਤਰ ਕਰਣੀ ਕਮਾਈ ਦੀ ਯਾਦ ਨੂੰ, ਚਿੱਤਾਂ ਵਿਚ ਵਸੌਣ ਵਾਸਤੇ ਵਧ ਤੋਂ ਵਧ ਪ੍ਰਚਾਰ ਕਰਨ ਕਿਉਂਕਿ ਸੰਸਾਰ ਵਿਖੇ ਇਹੀ ਇਕੋ ਇਕ ਮਿਸਾਲ ਹੈ ਕਿ ਸਾਢੇ ਕੁ ਪੰਜਾਂ ਸਾਲਾਂ ਦਾ ਮਾਸੂਮ ਬੱਚਾ 'ਜਗਤ ਗੁਰੂ' ਪਦਵੀ ਨੂੰ ਪਾਉਣ ਦਾ ਮਾਣ ਪ੍ਰਾਪਤ ਕਰੇ। ਆਪ ੭ ਜੁਲਾਈ ਸੰਨ ੧੬੫੬ ਈ: ਨੂੰ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਘਰ ਮਾਤਾ ਕ੍ਰਿਸ਼ਨ ਕੌਰ ਜੀ ਤੋਂ ਕੀਰਤਪੁਰ ਵਿਖੇ ਪੈਦਾ ਹੋਏ ਅਤੇ ੭ ਅਕਤੂਬਰ ਸੰਨ ੧੬੬੧ ਈ: ਨੂੰ ਜਦੋਂ ਗੁਰੂ ਗੱਦੀ ਪ੍ਰਾਪਤ ਹੋਈ ਉਸ ਵੇਲੇ ਆਪ ਪੰਜਾਂ ਸਾਲਾਂ ਦੇ ਸਨ। ਆਪ ਦੀ ਕੁਲ ਆਯੂ ਸਤ ਬਰਸ, ਅਠ ਮਹੀਨੇ, ਛਬੀ ਦਿਨ ਸੀ। ਜਿਸ ਵਿਚੋਂ ਕੇਵਲ ਢਾਈ ਕੁ ਸਾਲ ਆਪ ਨੇ ਗੁਰਤਾ ਕੀਤੀ, ਪੰਜਾਂ ਸਾਲਾਂ ਦੀ ਉਮਰ ਵਿਚ 'ਗੁਰੂ ਪਦ' ਨੂੰ ਪ੍ਰਾਪਤ ਹੋਣਾ ਅਤੇ ਆਪਣੀਆਂ ਜ਼ਿੰਮਾਵਾਰੀਆਂ ਨੂੰ ਪੂਰਨ ਯੋਗਤਾ ਨਾਲ ਨਿਭਾਉਣਾ ਕੋਈ ਸਾਧਾਰਨ ਬਾਤ ਨਹੀਂ। ਹਰ ਪਾਸੇ ਵਿਸਮਾਦਤਾ ਫੈਲ ਗਈ, ਕਿ ਹੈਂ! ਪੰਜਾਂ ਸਾਲਾਂ ਦਾ ਮਾਸੂਮ ਬੱਚਾ ਜਗਤ ਗੁਰੂ! ਇਹ ਹਾਲਤ ਸਮੁੰਦਰ ਨੂੰ ਕੁਜ਼ੇ ਵਿਚ ਬੰਦ ਕਰਨ ਵਾਂਗ ਅਸੰਭਵ ਗਲ ਸੀ। ਸੰਸਾਰ ਵਿਚ ਨਾ ਮੁਮਕਿਨ ਬਾਤ ਮੁਮਕਿਨ ਦੇ ਰੂਪ ਵਿਚ ਬਦਲ ਗਈ। ਸੰਸਾਰ ਭਰ ਦੇ ਮਹਾਂਪੁਰਸ਼, ਵਿਦਵਾਨ, ਸਾਧੂ, ਪੰਡਿਤ, ਰਾਜੇ ਤੇ ਧਨੀ, ਜਿਸ ਨੂੰ ਖਿਚ ਸੀ ਦਰਸ਼ਨਾਂ ਵਾਸਤੇ ਆਉਂਦਾ ਅਤੇ ਪ੍ਰੀਖਿਆ ਕਰਨ ਪੁਰ ਆਪ ਨੂੰ ਪੂਰਨ ਸਤਿਗੁਰੂ ਦੇਖ ਕੇ ਹੈਰਾਨ ਹੁੰਦਾ ਤੇ ਮੰਨਦਾ ਕਿ ਸਚਮੁਚ ਹੀ ਇਹ ਗੁਰੂ ਨਾਨਕ ਜੀ ਦੀ ਅਠਵੀਂ ਜੋਤਿ ਹਨ, ਜੋ ਸੰਸਾਰ ਵਿਚ ਅਣਹੁੰਦੀ ਨੂੰ ਹੁੰਦੀ, ਅਸੰਭਵ ਨੂੰ ਸੰਭਵ ਸਾਬਤ ਕਰਨ ਵਾਸਤੇ ਬਾਲ ਸਰੂਪ ਵਿਚ ਆਏ ਹਨ। ਫਰਾਂਸ ਦੇ ਬਾਦਸ਼ਾਹ ਨੈਪੋਲੀਅਨ ਨੇ ਆਪਣੀ ਬਹਾਦਰੀ ਦਾ ਨਾਹਰਾ ਮਾਰਦਿਆਂ ਹੋਇਆਂ ਆਖਿਆ ਸੀ ਕਿ ਨਾ ਮੁਮਕਿਨ ਸ਼ਬਦ ਕਾਇਰਾਂ ਵਾਸਤੇ ਹੈ ਇਸ ਸ਼ਬਦ ਨੂੰ ਡਿਕਸ਼ਨਰੀ ਵਿਚ ਥਾਂ ਨਹੀਂ ਮਿਲਣੀ ਚਾਹੀਦੀ, ਨੈਪੋਲੀਅਨ ਇਕ ਬਹਾਦਰ ਜੰਗੀ ਜਰਨੈਲ ਸੀ, ਪਰ ਅੰਤ ਨੂੰ ਉਸ ਦੀ ਬੁਰੀ ਤਰਾਂ ਹਾਰ ਹੋਈ, ਅਰਥਾਤ ਉਹ ਨਾਮੁਮਕਿਨ ਨੂੰ ਮੁਮਕਿਨ ਦਾ ਅਮਲੀ ਜਾਮਾਂ ਨਹੀਂ ਪਹਿਨਾ ਸਕਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਐਲਾਨ ਕੀਤਾ ਕਿ ਉਸ ਦੇ ਖੰਡੇ ਦੇ ਅੰਮ੍ਰਿਤ ਵਿਚ ਉਹ ਸ਼ਕਤੀ ਹੈ ਕਿ ਉਸ ਨੂੰ ਛਕਣ ਵਾਲੇ ਕਾਇਰਾਂ ਤੋਂ ਕਾਇਰ ਭਾਵ ਚਿੜੀਆਂ ਰੂਪ ਹੁੰਦੇ ਹੋਏ, ਜ਼ਾਲਮ ਰੂਪ ਬਾਜ਼ਾਂ ਨੂੰ ਮਾਰ ਸਕਣਗੇ।

ਉਸਦਾ ਸਾਜਿਆ ਖਾਲਸਾ ਬਹਾਦੁਰ, ਇਕੱਲਾ ਇਕੱਲਾ ਸਵਾ ਸਵਾ ਲਖ ਜ਼ਾਲਮ ਪੁਰ ਫਤਹ ਪਾਵੇਗਾ, ਸੋ ਆਪ ਨੇ ਚਾਲੀ ਸਿੰਘਾਂ ਨਾਲ ਚਮਕੌਰ ਸਾਹਿਬ ਵਿਖੇ ਦਸ ਲਖ ਬਾਦਸ਼ਾਹੀ ਸਿਪਾਹੀਆਂ ਪੁਰ ਫਤਹ ਪਾਕੇ, ਫਤਹਨਾਮਾ (ਜ਼ਫਰਨਾਮਾ ਲਿਖ ਕੇ ਸਬੂਤ ਦਿਤਾ ਕਿ ਸਚਮੁਚ ਹੀ

ਇਕ ਖਾਲਸਾ ਸਵਾ ਲਖ ਦਾ ਟਾਕਰਾ ਕਰ ਸਕਦਾ ਹੈ। ਇਹ ਸੀ ਨਾ ਮੁਮਕਿਨ ਨੂੰ ਮੁਮਕਿਨ ਅਮਲੀ ਤੌਰ ਪਰ ਸਿਧ ਕਰਨਾ। ਤਲਵਾਰ ਦੇ ਜੰਗ ਵਿਚ, ਚਾਲੀਆਂ ਦਾ ਦਸ ਲਖ ਨਾਲ ਸਿਧਾ ਟਾਕਰਾ ਕਰਨਾ ਅਸੰਭਵ ਬਾਤ ਸੀ। ਇਸੇ ਤਰਾਂ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਗੁਰਤਾਪਦ ਪ੍ਰਾਪਤੀ ਦੇ ਸਮੇਂ ਵਿਚ ਉਹ ਉਹ ਕੰਮ ਕਰ ਵਿਖਾਏ ਜੋ ਮਹਾਨ ਅਸੰਭਵ ਸਨ। ਆਮ ਅਸੂਲ ਸੀ 'ਡਿਠੇ ਮੁਕਤਿ ਨ ਹੋਵਈ ਜਿਚਰ ਸਬਦ ਨ ਕਰੇ ਵਿਚਾਰ ।।' ਪਰ ਗੁਰੂ ਜੀ ਨੇ ਉਹ ਸ਼ਕਤੀ ਵਰਤਾਈ ਕਿ ਦੁਨੀਆਂ ਨੂੰ ਮੰਨਣਾਂ ਪਿਆ– 'ਸ੍ਰੀ ਹਰਿ ਕ੍ਰਿਸ਼ਨ ਧਿਆਈਐ, ਜਿਸ ਡਿਠਿਆਂ ਸਭ ਦੁਖ ਜਾਇ ।।'

ਆਪ ਨੇ ਜਿਥੇ ਗੁਰਬਾਣੀ ਰਾਹੀਂ ਆਤਮਿਕ ਬਲ ਪੈਦਾ ਕਰਾਕੇ ਅਨੇਕਾਂ ਸਿਖ ਤਾਰੇ ਉਥੇ ਬਹੁਤੇਰੇ ਗੁਰੂ ਕਾ ਦਰਸ਼ਨ ਮਾਤਰ ਕਰਨ ਨਾਲ ਹੀ ਤਾਰੇ ਅਤੇ ਸ਼ਾਂਤ ਕਰ ਦਿਤੇ, ਜਿਸ ਵੇਲੇ ਆਪ ਪਾਲਕੀ ਵਿਚ ਬੈਠ ਕੇ ਬਾਹਰ ਨਿਕਲਦੇ ਸਨ ਤਾਂ ਹਜ਼ਾਰਾਂ ਦੁਖੀਏ, ਕੋਹੜੀ, ਅਪਾਹਜ ਆਪ ਜੀ ਦੀ ਕਿਰਪਾ ਦ੍ਰਿਸ਼ਟੀ ਦੀ ਪ੍ਰਾਪਤੀ ਵਾਸਤੇ ਰਾਹਾਂ ਵਿਚ ਆ ਖੜੇ ਹੁੰਦੇ ਤੇ ਜ਼ਮੀਨ ਪੁਰ ਲੇਟ ਕੇ ਡੰਡੋਤਾਂ ਕਰਦੇ, ਆਪ ਦੀ ਮੁਬਾਰਕ ਜ਼ਬਾਨ ਵਿਚ ਸਰਬੱਤ ਦਾ ਭਲਾ ਕਰਨ ਵਾਲੀ ਅਦੁਤੀ ਤਾਕਤ ਸੀ ਤੇ ਜਿਸ ਪਾਸੇ ਨੂੰ ਕਿਰਪਾ ਦ੍ਰਿਸ਼ਟੀ ਕਰਦੇ, ਦੁਖੀਏ ਬੀਮਾਰ ਆਦਿ ਅਰੋਗਤਾ ਤੇ ਸ਼ਾਂਤੀ ਹਾਸਲ ਕਰਦੇ ਪੂਰਨਮਾਸ਼ੀ ਦੇ ਚੰਦਰਮਾਂ ਦੀ ਮਾਨਿੰਦ ਹਰ ਪਾਸੇ ਸ਼ਾਂਤੀ ਦਾ ਪ੍ਰਕਾਸ਼ ਖਿਲਰ ਜਾਂਦਾ। ਆਪ ਦੇ ਦਰਸ਼ਨ ਮਾਤਰ ਤੋਂ ਮੁਕਤ, ਭੁਗਤ, ਸ਼ਾਂਤੀ ਆਦਿ ਪ੍ਰਾਪਤ ਹੁੰਦੀ। ਇਹ ਅਸੰਭਵ ਤੋਂ ਸੰਭਵ ਬਾਤਾਂ ਸਨ, ਆਪ ਦਾ ਵਡਾ ਭਰਾਤਾ ਰਾਮਰਾਇ ਔਰੰਗਜ਼ੇਬ ਦੇ ਦਰਬਾਰ ਦਾ ਖੁਸ਼ਾਮਦੀ ਸੀ। ਔਰੰਗਜ਼ੇਬ ਬਾਦਸ਼ਾਹ ਜ਼ਾਲਮ, ਹੰਕਾਰੀ ਤੇ ਮਾਨ ਮਸਤ ਸੀ, ਉਹ ਸਮਝਦੇ ਸਨ ਕਿ ਗੁਰੂ ਪੰਜਾਂ ਸੱਤਾਂ ਸਾਲਾਂ ਦਾ ਬੱਚਾ ਹੀ ਹੈ, ਸਤਵੇਂ ਗੁਰੂ ਜੀ ਇਸ ਨੂੰ ਗੁਰ ਗੱਦੀ ਦੇ ਕੇ ਭਾਰੀ ਗਲਤੀ ਕਰ ਗਏ ਹਨ। ਇਸ ਕਰਕੇ ਉਹ ਐਸੇ ਅਭਾਗੇ ਸਾਬਤ ਹੋਏ ਕਿ ਗੁਰੂ ਜੀ ਦਾ ਦਰਸ਼ਨ ਭੀ ਨਾ ਕਰ ਸਕੇ। ਗੁਰੂ ਸ਼ਰਨ ਆਉਣ ਦੀ ਬਜਾਏ ਗੁਰੂ ਜੀ ਨੂੰ ਦਿਲੀ ਵਿਖੇ ਆਪਣੀ ਝੂਠੀ ਕਚਹਿਰੀ ਵਿਖੇ ਪੇਸ਼ ਕਰਨਾ ਚਾਹੁੰਦੇ ਸਨ, ਕਿਸੇ ਧੋਖੇ ਫਰੇਬ ਜਾਂ ਸਾਜ਼ਸ਼ ਨਾਲ ਗੁਰੂ ਜੀ ਦੇ ਸਰੀਰ ਨੂੰ ਖਤਮ ਕਰਕੇ ਗੁਰੂ ਗੱਦੀ ਰਾਮਰਾਇ ਨੂੰ ਦੇਣੀ ਤੇ ਸਿਖਾਂ ਨੂੰ ਜੀ ਹਜ਼ੂਰੀਏ ਬੇ ਅਣਖੇ ਬਣਾ ਕੇ ਮਾਰਨ ਦੀ ਵਿਉਂਤ ਘੜੀ ਬੈਠੇ ਸਨ। ਪਰ ਜਾਣੀ ਜਾਣ ਗੁਰੂ ਜੀ ਨੇ ਉਨ੍ਹਾਂ ਦੀਆਂ ਖੋਟੀਆਂ ਵਿਉਂਤਾਂ ਪੁਰ ਪਾਣੀ ਫੇਰ ਦਿਤਾ।

ਜਿਸ ਵੇਲੇ ਗੁਰੂ ਜੀ ਔਰੰਗਜ਼ੇਬ ਦੇ ਸੱਦੇ ਪੁਰ ਕੀਰਤਪੁਰ ਤੋਂ ਕੂਚ ਕਰਕੇ ਕੁਰਖੇਤਰ ਹਿੰਦੂ ਤੀਰਥ ਪੁਰ ਪਹੁੰਚੇ ਤਾਂ ਉਥੇ ਬੇਅੰਤ ਇਕੱਠ ਹੋ ਗਿਆ, ਗੁਰੂ ਜੀ ਦੀ ਇਤਨੀ ਪ੍ਰਭੁਤਾ ਤੇ ਮਾਣ ਹੁੰਦਾ ਵੇਖ ਕੇ ਉਥੋਂ ਦੇ ਪੰਡਤਾਂ ਨੇ ਪੁਛਿਆ ਕਿ ਇਹ ਕੌਣ ਹਨ? ਲੋਕਾਂ ਆਖਿਆ, ਗੁਰੂ ਨਾਨਕ ਜੀ ਦੀ ਗੱਦੀ ਦੇ ਮਾਲਿਕ ਅਠਵੇਂ ਗੁਰੂ ਸ੍ਰੀ ਹਰਿਕ੍ਰਿਸ਼ਨ ਜੀ ਮਹਾਰਾਜ ਹਨ। ਸ੍ਰੀ ਹਰਿਕ੍ਰਿਸ਼ਨ ਨਾਮ ਸੁਣ ਕੇ ਹੈਰਾਨੀ ਨਾਲ ਪੰਡਿਤਾਂ ਦੇ ਦੰਦ ਜੁੜ ਗਏ ਕਿ ਹੈਂ! ਗੀਤਾ ਉਚਾਰਨ ਵਾਲੇ ਤਾਂ ਸ੍ਰੀ ਕ੍ਰਿਸ਼ਨ ਜੀ, ਇਹ ਸ੍ਰੀ ਹਰਿਕ੍ਰਿਸ਼ਨ ਜੀ! ਇਨ੍ਹਾਂ ਵਿਚ ਇਤਨਾ ਵਡਾ ਗੁਣ ਕੀ ਹੈ? ਲੋਕਾਂ ਆਖਿਆ, ਕਿ ਇਹ ਸਰਬ ਕਲਾ ਸਮਰੱਥ ਗੁਰੂ ਹਨ ਅਤੇ ਸਰਬ ਗੁਣ ਸੰਪੰਨ ਹਨ, ਦੁਖੀਆਂ ਨੂੰ ਕ੍ਰਿਪਾ ਦ੍ਰਿਸ਼ਟੀ ਅਤੇ ਸ਼ਰਧਾਵਾਨਾਂ ਨੂੰ ਦਰਸ਼ਨ ਮਾਤਰ ਨਾਲ ਤਾਰਦੇ ਹਨ। ਜਿਸ ਪੁਰ ਆਪ ਜੀ ਦੀ ਪ੍ਰੀਖਿਆਂ ਵਾਸਤੇ ਸਾਰੇ ਪੰਡਿਤ ਇਕੱਠੇ ਹੋ ਕੇ ਆਖਣ ਲਗੇ, ਇਹ ਕੁਝ ਪੜ੍ਹੇ ਭੀ ਹਨ, ਲੋਕਾਂ ਆਖਿਆ ਕਿ ਇਹ ਬ੍ਰਹਮ ਗਿਆਨੀ ਹਨ, ਸਰਬ ਵਿਦਿਆ ਇਨ੍ਹਾਂ ਦੀਆਂ ਦਾਸੀਆਂ ਹਨ। ਪੰਡਿਤ ਹੋਰ ਭੀ ਹੈਰਾਨ ਹੋਏ ਕਿ ਛੇ ਸਤ ਸਾਲਾਂ ਦੀ

ਉਮਰ ਵਿਚ ਇਹ ਅਸੰਭਵ ਗਲ ਕਦੇ ਭੀ ਨਹੀਂ ਹੋ ਸਕਦੀ।

ਦੀਵਾਨ ਲਗ ਗਿਆ, ਚਰਚਾ ਸੁਣਨ ਵਾਸਤੇ ਬੇਅੰਤ ਲੋਕ ਆ ਗਏ, ਹਰ ਕੋਈ ਆਪੋ ਆਪਣੀ ਬੋਲੀ ਬੋਲੇ, ਅਨਜਾਣ ਆਖਣ, ਇਕ ਮਾਸੂਮ ਬਾਲਕ ਇਤਨੇ ਵਡੇ ਪੰਡਤਾਂ ਨਾਲ ਕਿਸੇ ਤਰਾਂ ਭੀ ਚਰਚਾ ਨਹੀਂ ਕਰ ਸਕੇਗਾ। ਸਿਆਣੇ ਆਖਣ ਗੁਰੂ ਜੀ ਤ੍ਰਿਲੋਕੀ ਦੇ ਮਾਲਿਕ ਤੇ ਸਾਖਸ਼ਾਤ ਗੁਰੂ ਨਾਨਕ ਜੀ ਹਨ। ਜੇ ਪੰਡਤਾਂ ਨੇ ਕੋਈ ਕੁਸ਼ਬਦ ਆਖਿਆ ਤਾਂ ਦਬ ਜਾਣਗੇ।

ਜਦੋਂ ਚੁਪ ਹੋ ਗਈ, ਲੋਕੀ ਗੁਰੂ ਜੀ ਦੇ ਬਚਨ ਸੁਣਨ ਨੂੰ ਤਿਆਰ ਹੋਏ, ਤਾਂ ਪਹਿਲਾਂ ਸਤਿਗੁਰੂ ਸ਼ਬਦ ਪੜ੍ਹਿਆ–

ਪੜਿ ਪੜਿ ਗੱਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥
ਪੜੀਅਹਿ ਜੇਤੇ ਬਰਸ ਬਰਸ ਪੜ੍ਹੀਅਹਿ ਜੇਤੇ ਮਾਸ ॥
ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥

(ਸਲੋਕ ਮਃ ੧ ਆਸਾ ਵਾਰ)

ਗੁਰੂ ਜੀ ਨੇ ਜਿਸ ਵੇਲੇ ਇਸ ਸ਼ਬਦ ਦੀ ਵਿਆਖਿਆ ਤੇ ਵਿਚਾਰ ਖੋਲ੍ਹ ਕੇ ਦਸਿਆ ਤਾਂ ਪੰਡਿਤਾਂ ਦੇ ਹੰਕਾਰ ਨਾਲ ਬੰਦ ਕੰਨ ਖੁਲ੍ਹ ਗਏ। ਗੁਰੂ ਜੀ ਨੇ ਦੂਜਾ ਸ਼ਬਦ ਪੜ੍ਹਿਆ–

ਪੜ ਪੁਸਤਕ ਸੰਧਿਆ ਬਾਦੰ ॥
ਸਿਲ ਪੂਜਸਿ ਬਗੁਲ ਸਮਾਧੰ ॥
ਮੁਖਿ ਝੂਠ ਬਿਭੂਖਣ ਸਾਰੰ ॥
ਤ੍ਰੈਪਾਲ ਤਿਹਾਲ ਬਿਚਾਰੰ ॥
ਗਲਿ ਮਾਲਾ ਤਿਲਕੁ ਲਿਲਾਟੰ॥
ਦੁਇ ਧੋਤੀ ਬਸਤ੍ਰ ਕਪਾਟੰ ॥
ਜੇ ਜਾਣਸਿ ਬ੍ਰਹਮੰ ਕਰਮੰ ॥
ਸਭਿ ਫੋਕਟ ਨਿਸਚਉ ਕਰਮੰ॥
ਕਹੁ ਨਾਨਕ ਨਿਹਚਉ ਧਿਆਵੈ॥
ਵਿਣੁ ਸਤਿਗੁਰ ਵਾਟ ਨ ਪਾਵੈ॥

(ਸਲੋਕ ਮਃ ੧ ਵਾਰ ਆਸਾ)

ਇਸ ਸ਼ਬਦ ਨੂੰ ਸੁਣ ਕੇ ਪੰਡਿਤ ਪੋਲ ਖੁਲ੍ਹਣ ਪੁਰ ਅਤਿ ਸ਼ਰਮਿੰਦੇ ਹੋਏ, ਕਿਤਨੇ ਸਿਆਣੇ ਤਾਂ ਉਸ ਵੇਲੇ ਚਰਨੀ ਆ ਲੱਗੇ, ਪਰ ਕੁਝ ਕੁ ਆਕੜਖਾਨ ਫਿਰ ਭੀ ਆਖਣ ਲਗੇ, 'ਗੀਤਾ ਦੇ ਅਰਥ ਕਰਕੇ ਦੱਸਣ, ਫੇਰ ਅਸੀਂ ਸਮਝਾਂਗੇ ਕਿ ਇਹ ਠੀਕ ਸ੍ਰੀ ਹਰਿ ਕ੍ਰਿਸ਼ਨ ਜੀ ਹੀ ਹਨ। ਗੁਰੂ ਜੀ ਨੇ ਫੁਰਮਾਇਆ, ਜਿਵੇਂ ਤੁਹਾਡੀ ਇੱਛਾ, ਗੀਤਾ ਭੀ ਸੁਣੋ! ਪਰ ਗੀਤਾ ਦਾ ਗਿਆਨ, ਗੁਰੂ ਨਾਨਕ ਜੀ ਦੀ ਬਾਣੀ ਦੇ ਤੁਲ ਨਹੀਂ। ਕਈ ਪੰਡਿਤ ਇਹ ਬਾਤ ਸੁਣ ਕੇ ਆਪੇ ਤੋਂ ਬਾਹਰ ਹੋ ਗਏ ਕਿ ਹੈਂ! ਗੀਤਾ

ਨਾਲੋਂ ਭੀ ਕੋਈ ਉੱਚਾ ਗਿਆਨ ਹੈ ? ਗੁਰੂ ਜੀ ਨੇ ਫੁਰਮਾਇਆ ਕਿ ਹਾਂ ਗੀਤਾ ਨਾਲੋਂ ਉੱਚਾ ਗਿਆਨ ਭੀ ਹੈ। ਪੰਡਿਤਾਂ ਨੇ ਕਿਹਾ, 'ਉਹ ਕਿਹੜਾ ਹੈ ?' ਤਾਂ ਗੁਰੂ ਜੀ ਨੇ ਸ਼ਬਦ ਬੋਲਿਆ-

ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ ॥ ਅੰਧੁਲੇ ਤ੍ਰਿਭਵਨ
ਸੂਝਿਆ ਗੁਰ ਭੇਟਿ ਪੁਨੀਤਾ ॥ ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ
ਮੀਤਾ ॥ ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ ॥ ੧ ॥ ਰਹਾਉ ॥
ਐਸੀ ਭਗਤਿ ਗੋਬਿੰਦ ਕੀ ਕੀਟਿ ਹਸਤੀ ਜੀਤਾ ॥ ਜੋ ਜੋ ਕੀਨੋ ਆਪਨਾ
ਤਿਸੁ ਅਭੈ ਦਾਨੁ ਦੀਤਾ ॥ (ਬਿਲਾਵਲ ਮਹਲਾ ੫)

ਇਹ ਸ਼ਬਦ ਸੁਣ ਕੇ ਸਾਰੇ ਪੰਡਿਤ ਹੈਰਾਨ ਹੋ ਗਏ ਤੇ ਕਹਿਣ ਲਗੇ, ਤੁਸੀਂ ਜੋ ਆਖਦੇ ਹੋ ਕਿ 'ਖਲ ਚਤੁਰ ਬਕੀਤਾ' ਸੁ ਬਿਨਾ ਵਿਦਿਆ ਪੜ੍ਹੇ ਦੇ ਕੋਈ ਮੂਰਖ ਅਨਪੜ੍ਹ ਕਿਵੇਂ ਪੰਡਿਤ ਹੋ ਸਕਦਾ ਹੈ ? ਗੁਰੂ ਜੀ ਨੇ ਫੁਰਮਾਇਆ-'ਸਾਧ ਸੰਗਤ ਦੀ ਕਿਰਪਾ ਨਾਲ'। ਤਾਂ ਪੰਡਤਾਂ ਨੇ ਉਥੋਂ ਇਕ ਬੈਠੇ ਹੋਏ ਅਨਪੜ੍ਹ ਗੁੰਗੇ ਨੂੰ ਸਾਹਮਣੇ ਖੜਾ ਕਰਕੇ ਆਖਿਆ-'ਇਸ ਨੂੰ ਆਪ ਪੰਡਿਤ ਬਣਾ ਕੇ ਵਿਖਾਓ।' ਫਿਰ ਅਸੀਂ ਆਪ ਦੇ ਸਿੱਖ ਬਣ ਜਾਵਾਂਗੇ। ਗੁਰੂ ਜੀ ਨੇ 'ਉਸ ਗੁੰਗੇ ਦੇ ਸਿਰ ਪੁਰ ਆਪਣੀ ਸੋਟੀ (ਛੜੀ) ਧਰ ਕੇ ਆਖਿਆ, ਸਾਧ ਸੰਗਤ ਦੀ ਕਿਰਪਾ ਨਾਲ ਸ਼ਲੋਕ ਉਚਾਰਣ ਕਰੋ। ਤਾਂ ਉਸ ਅਨਪੜ੍ਹ ਨੇ ਗੀਤਾ ਤੇ ਵੇਦਾਂ ਦੇ ਐਸੇ ਕਠਿਨ-ਕਠਿਨ ਸ਼ਲੋਕ ਪੜ੍ਹ ਕੇ ਅਜੇਹੇ ਸੁੰਦਰ ਅਰਥ ਕੀਤੇ, ਜੋ ਉਨ੍ਹਾਂ ਪੰਡਿਤਾਂ ਨੂੰ ਭੀ ਨਹੀਂ ਆਉਂਦੇ ਸਨ।

ਇਸ ਤਰ੍ਹਾਂ ਸ਼ਲੋਕ ਸੁਣ ਕੇ ਪੰਡਤਾਂ ਨੇ ਮੰਨ ਲਿਆ ਆਪ ਠੀਕ ਹੀ ਸ੍ਰੀ ਹਰਕ੍ਰਿਸ਼ਨ ਹੋ! ਧੰਨ ਹੈ ਆਪ ਦੀ ਸਾਧ ਸੰਗਤ, ਜੋ ਛਿਨ ਵਿਚ ਹੀ ਮੂਰਖਾਂ ਨੂੰ ਪੰਡਿਤ ਬਣਾ ਦਿੰਦੀ ਹੈ। ਇਸ ਤਰ੍ਹਾਂ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਨੇ ਉਹ ਕੌਤਕ ਵਰਤਾਕੇ ਸਿੱਧ ਕੀਤਾ ਕਿ ਸਾਧ ਸੰਗਤ ਦੀ ਕ੍ਰਿਪਾ ਅਗੇ ਸਭ ਅਸੰਭਵ ਬਾਤਾਂ ਸੰਭਵ ਹਨ, ਦਸਮ ਗੁਰੂ ਜੀ ਨੇ ਭੀ ਇਸ ਪ੍ਰਥਾਇ ਫੁਰਮਾਇਆ ਹੈ:-

'ਮੂਕ ਉਚਰੈ ਸ਼ਾਸਤ੍ਰ ਖਟ, ਪਿੰਗੁ ਗਿਰਿਨ ਚੜ੍ਹ ਜਾਇ॥ ਅੰਧ ਲਖੈ
ਬਧੁਰੋ ਸੁਨੈ ਜੋ ਕਾਲ ਕ੍ਰਿਪਾ ਕਰਾਇ ॥'

ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਇਸ ਪ੍ਰਕਾਰ ਦੇ ਸੈਂਕੜੇ ਕਾਰਨਾਮੇ ਹਨ, ਜਿਨ੍ਹਾਂ ਤੋਂ ਸਿੱਧ ਹੈ ਕਿ ਆਪ ਨੇ ਅਸੰਭਵ ਬਾਤਾਂ ਨੂੰ ਸੰਭਵ ਕਰ ਵਿਖਾਇਆ। ਦੋ ਢਾਈ ਸਾਲਾਂ ਦੀ ਗੁਰਤਾ ਵਿਚ ਹੀ ਉਹ ਕਾਰਜ ਕੀਤੇ ਜੋ ਹਜ਼ਾਰਾਂ ਸਾਲਾਂ ਵਿਚ ਪੂਰਨ ਨਹੀਂ ਹੋ ਸਕਦੇ ਸਨ।

## ਸਿਖ ਧਰਮ ਦਾ ਪ੍ਰਚਾਰ

ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਦੇਖਣ ਮਾਤਰ ਬਾਲਕ ਜਾਪਦੇ ਸਨ, ਪਰ ਸਤਿਗੁਰੂ ਨਾਨਕ ਜੀ ਦੀ ਜੋਤ ਆਪਦੇ ਵਿਚ ਓਹੀ ਕਾਰਜ ਕਰ ਰਹੀ ਸੀ ਜੋ ਪਹਿਲੇ ਗੁਰੂ ਸਾਹਿਬਾਂ ਵਿਖੇ ਕਰਦੀ ਆ ਰਹੀ ਸੀ, ਅਨੇਕਾਂ ਪ੍ਰਾਣੀ ਆਪ ਦੇ ਦਰਸਨ ਕਰਕੇ ਹੀ ਸਿਖ ਮੰਡਲ ਵਿਚ ਆ ਗਏ।

ਸ੍ਰੀ ਗੁਰੂ ਜੀ ਪ੍ਰਚਾਰ ਕਰਦੇ ਕਰਦੇ ਨਗਰ ਪੰਜੋਖਰਾ ਵਿਖੇ ਪਹੁੰਚੇ ਸਨ, ਜੋ ਕਿ ਅੰਬਾਲੇ ਥੀਂ ਪੰਜਾਂ ਮੀਲਾਂ ਪਰ ਹੈ ਇਥੇ ਗੁਰਦੁਆਰਾ ਹੈ ਦੀਵਾਨ ਲਾਕੇ ਗੁਰੂ ਜੀ ਨੇ ਪ੍ਰਚਾਰ ਕੀਤਾ ਸੀ। ਅੰਬਾਲਾ

ਸਟੇਸ਼ਨ ਥੀਂ ਦੋ ਮੀਲਾਂ ਪਰ ਹੈ, ਸਪਾਟੂ ਦਰਵਾਜੇ ਦੇ ਲਾਗੇ ਗੁਰਦੁਆਰਾ ਹੈ, ਦਿਲੀ ਦੇ ਦੌਰੇ ਵੇਲੇ ਇਥੇ ਦੀਵਾਨ ਸਜਾਕੇ ਪ੍ਰਚਾਰ ਕੀਤਾ ਸੀ। ਰਸਤੇ ਵਿਖੇ ਪਿੰਡ ਪਿੰਡ ਪ੍ਰਚਾਰ ਹੁੰਦਾ ਗਿਆ, ਪਰ ਗੁਰਦੁਆਰੇ ਘਟ ਬਣੇ ਹਨ।

## ਗੁਰੂ ਜੀ ਦਾ ਦਿੱਲੀ ਪਹੁੰਚਣਾ

ਰਸਤੇ ਵਿਖੇ ਧਰਮ ਦਾ ਪ੍ਰਚਾਰ ਕਰਦੇ ਅਤੇ ਸਤਿਨਾਮ ਦਾ ਜਾਪ ਜਪਾਉਂਦੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਿਲੀ ਜਾ ਪਹੁੰਚੇ। ਰਾਜਾ ਜੈ ਸਿੰਘ ਅਗੇ ਹੋ ਕੇ ਲੈਣ ਆਇਆ ਤੇ ਆਪਣੇ ਮਹਿਲਾਂ ਵਿਖੇ ਰਾਇ ਸੀਨੇ ਜਾ ਉਤਾਰੇ।

ਅਗਲੇ ਦਿਨ ਰਾਜੇ ਨੇ ਗੁਰੂ ਜੀ ਦੇ ਆਉਣ ਦੀ ਬਾਦਸ਼ਾਹ ਨੂੰ ਖਬਰ ਕੀਤੀ ਤਾਂ ਬਾਦਸ਼ਾਹ ਨੇ ਹੁਕਮ ਦਿਤਾ ਕਿ ਸ਼ਾਹੀ ਬੰਧਾਨ ਅਨੁਸਾਰ ਰਸਦਾਂ ਲਾ ਦਿਤੀਆਂ ਜਾਣ ਤੇ ਗੁਰੂ ਜੀ ਤੋਂ ਉਤਰ ਪੁਛੋ। ਫੇਰ ਕਿਸੇ ਦਿਨ ਦਰਬਾਰ ਵਿਖੇ ਬੁਲਾਕੇ ਮੈਂ ਰਾਮਰਾਇ ਜੀ ਦੇ ਦਾਵੇ ਦਾ ਫੈਸਲਾ ਕਰਾਂਗਾ। ਰਾਜਾ ਜੈ ਸਿੰਘ (ਸਵਾਈ) ਨੇ ਬਾਦਸ਼ਾਹ ਦਾ ਹੁਕਮ ਗੁਰੂ ਜੀ ਨੂੰ ਆ ਦਸਿਆ। ਜੋ ਰਸਦ ਸ਼ਾਹੀ ਦਰਬਾਰ ਵਲੋਂ ਨੀਯਤ ਹੋਈ, ਗੁਰੂ ਜੀ ਨੇ ਉਸਨੂੰ ਗਰੀਬਾਂ ਵਿਚ ਵੰਡ ਦਿਤਾ। ਸਿਖ ਗਰੀਬ ਤੇ ਲੋੜਵੰਦ ਗੁਰੂ ਕੇ ਲੰਗਰੋਂ ਪ੍ਰਸ਼ਾਦ ਛਕਣ ਲਗੇ, ਤੇ ਬੇਅੰਤ ਭੀੜ ਹੋ ਗਈ।

ਇਕ ਦਿਨ ਰਾਜਾ ਜੈ ਸਿੰਘ ਦੀ ਮਹਾਰਾਣੀ ਨੇ ਗੁਰੂ ਜੀ ਦੇ ਦਰਸ਼ਨ ਕਰਨੇ ਚਾਹੇ, ਤਾਂ ਰਾਜਾ ਗੁਰੂ ਜੀ ਨੂੰ ਆਪਣੇ ਨਾਲ ਖਾਸ ਮਹਿਲਾਂ ਵਿਖੇ ਲੈ ਗਿਆ, ਉਸ ਦੀ ਮਹਾਰਾਣੀ ਨੇ ਗੁਰੂ ਜੀ ਦੇ ਪਰਖਣ ਲਈ ਆਪਣੇ ਮਨ ਵਿਚ ਇਹ ਧਾਰ ਲਿਆ, ਕਿ ਜੇ ਇਹ ਸੱਚੇ ਗੁਰੂ ਹੋਣਗੇ, ਤਾਂ ਮੇਰੀ ਗੋਦ ਵਿਖੇ ਆਕੇ ਬੈਠਣਗੇ। ਇਸ ਲਈ ਆਪ ਉਸਨੇ ਸਾਦੇ ਜਿਹੇ ਬਸਤਰ ਪਾ ਲਏ, ਜਦੋਂ ਕਿ ਹੋਰ ਰਾਣੀਆਂ ਨੇ ਵਡਮੁਲੇ ਬਸਤਰ ਤੇ ਭੂਸ਼ਨ ਪਾਏ ਹੋਏ ਸਨ। ਗੁਰੂ ਜੀ ਸਾਰੀਆਂ ਇਸਤਰੀਆਂ ਵਿਚੋਂ ਦੀ ਲੰਘਦੇ ਮਹਾਰਾਣੀ ਦੀ ਗੋਦ ਵਿਖੇ ਜਾ ਬੈਠੇ, ਜਿਸ ਤੋਂ ਉਸ ਨੂੰ ਬਹੁਤ ਖੁਸ਼ੀ ਤੇ ਪੂਰਨ ਨਿਸਚਾ ਹੋ ਗਿਆ। ਗੁਰੂ ਜੀ ਦੀ ਯਥਾ ਯੋਗ ਭੇਟ ਪੂਜਾ ਕੀਤੀ ਗਈ ਅਤੇ ਉਹ ਗੁਰੂ ਜੀ ਦੀ ਚਰਨੀਂ ਲਗਕੇ ਖਿਮਾਂ ਮੰਗ ਕੇ ਅਤਿਅੰਤ ਸ਼ਰਧਾਲੂ ਬਣ ਗਈ ਤੇ ਅੰਤਰਯਾਮੀ ਗੁਰੂ ਕਹਿ ਕੇ ਯਾਦ ਕਰਦੀ।

ਇਸ ਤੋਂ ਅਗਲੇ ਦਿਨ ਰਾਜਾ ਜੈ ਸਿੰਘ ਨੇ ਇਹ ਸਭ ਵਾਰਤਾ ਬਾਦਸ਼ਾਹ ਔਰੰਗਜ਼ੇਬ ਨੂੰ ਜਾ ਸੁਣਾਈ। ਗੁਰੂ ਜੀ ਦੇ ਗਿਆਨ, ਬੁੱਧੀ-ਬਲ ਤੇ ਬਾਤ ਚੀਤ ਦੀ ਬਹੁਤ ਉਪਮਾ ਕੀਤੀ। ਗੁਰੂ ਜੀ ਨੇ ਔਰੰਗਜ਼ੇਬ ਨੂੰ ਸੁਨੇਹਾ ਘਲਿਆ ਕਿ 'ਸਾਡੇ ਪੜਦਾਦੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਆਪ ਦੇ ਦਾਦੇ ਜਹਾਂਗੀਰ ਨੇ 'ਸੱਚਾ ਤਾਤਸ਼ਾਹ' ਮੰਨਿਆਂ। ਬਾਦਸ਼ਾਹ ਬਾਬਰ ਨੇ ਗੁਰੂ ਘਰ ਨੂੰ ਉੱਚਾ ਮੰਨਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਪ ਥੀਂ ਉੱਚੀ ਥਾਂ ਦੇਕੇ ਨਮਸ਼ਕਾਰਿਆ, ਬਾਦਸ਼ਾਹ ਅਕਬਰ ਹਮੇਸ਼ਾਂ 'ਗੁਰੂ ਘਰ' ਨਾਲ ਪ੍ਰੇਮ ਰਖਦਾ ਤੇ ਭੈ ਮੰਨਦਾ ਰਿਹਾ। ਅਸੀਂ ਰਾਮਰਾਇ ਦੇ ਬਰਾਬਰ ਜੋ ਗੁਰੂ ਘਰ ਥੀਂ ਬੇਮੁਖ ਹੋਣ ਕਰਕੇ ਫਿਟਕਾਰਿਆ ਗਿਆ ਹੈ, ਆਪ ਦੀ ਕੂੜੀ ਕਚਹਿਰੀ ਵਿਚ ਆਕੇ ਨਹੀਂ ਖੜ ਸਕਦੇ। ਜੇ ਬਾਦਸ਼ਾਹ ਨੇ ਕੁਛ ਪੁਛਣਾ ਹੈ ਤਾਂ ਸਾਡੇ ਪਾਸ ਆਕੇ ਪੁਛੇ। 'ਐਸੇ ਉਤਰ ਸੁਣਕੇ ਔਰੰਗਜ਼ੇਬ ਤੇ ਰਾਮਰਾਇ ਸੜ ਬਲ ਗਏ, ਪਰ ਹੰਕਾਰੀ ਹੋਣ ਕਰਕੇ ਗੁਰੂ ਜੀ ਦੇ ਦਰਸ਼ਨਾਂ ਲਈ ਗੁਰੂ ਹਜ਼ੂਰੀ ਵਿਚ ਨਾ ਪਹੁੰਚੇ।

ਬਾਦਸ਼ਾਹ ਔਰੰਗਜ਼ੇਬ ਨੇ ਕਿਹਾ, ਅੱਛਾ! ਗੁਰੂ ਸਾਹਿਬ ਜੀ ਜੇ ਕਚਿਹਰੀ ਵਿਚ ਨਹੀਂ ਔਣਾ

ਚਾਹੁੰਦੇ ਤਾਂ ਰਾਮਰਾਇ ਦੇ ਦਾਵੇ ਦਾ ਉੱਤਰ ਮੇਰੇ ਪਾਸ ਜਿਸ ਤਰਾਂ ਠੀਕ ਜਾਣਨ ਘੱਲਣ, ਤਾਕਿ ਫੈਸਲਾ ਕੀਤਾ ਜਾਵੇ। ਪਰ ਰਾਮਰਾਇ ਗੁਰੂ ਜੀ ਦੀ ਨਿਰਭੈਤਾ ਤੇ ਸਚਾਈ ਸੁਣਕੇ ਬਹੁਤ ਕ੍ਰੋਧ ਵਿਚ ਆਕੇ ਅਰਲ ਬਰਲ ਕਹਿੰਦਾ ਰਿਹਾ, ਜਿਸਦਾ ਕੋਈ ਅਸਰ ਨਾ ਪਿਆ।

ਨੋਟ—ਬਾਦਸ਼ਾਹ ਅਕਬਰ ਨੇ ਤਾਂ ਹਿੰਦੂਆਂ ਪਾਸੋਂ ਲੜਕੀਆਂ ਦੇ ਡੋਲੇ ਲੇਕੇ, ਰਿਸ਼ਤੇਦਾਰੀ ਨਾਲ ਮੁਸਲਮਾਨੀ ਫੈਲਾਈ ਤੇ ਦਬਾਕੇ ਰਖੇ। ਔਰੰਗਜ਼ੇਬ ਨੇ ਬਹੁਤ ਸਾਰੇ ਰਾਜੇ ਯਰਗਮਾਲ ਵਿਖੇ ਭਾਵ ਹਾਜ਼ਰ ਜਮਾਨਤ ਵਿਖੇ ਦਿਲੀ ਵਿਖੇ ਰਖੇ ਸਨ। ਇਨ੍ਹਾਂ ਨੂੰ ਸ਼ਾਹੀ ਦਰਬਾਰ ਵਿਚ ਹਾਜ਼ਰ ਹੋਣਾ ਪੈਂਦਾ ਸੀ, ਜੈਸਲਮੇਰੀਆ ਰਾਜਾ ਜੈ ਸਿੰਘ ਭੀ ਏਸਤਰਾਂ ਦਿੱਲੀ ਰਹਿੰਦਾ ਸੀ। ਇਹ ਲੋਕ ਨਿਤ ਨਵੀਆਂ ਖੁਸ਼ਾਮਦਾਂ ਕਰਕੇ ਦਿਨ ਕਟੀ ਕਰਦੇ ਸਨ, ਰਾਜਾ ਜੈ ਸਿੰਘ ਦਿਲੋਂ ਤਾਂ ਗੁਰੂ ਜੀ ਪਰ ਸ਼ਰਧਾ ਰਖਦਾ ਸੀ, ਪਰ ਕਰ ਕੁਝ ਨਹੀਂ ਸਕਦਾ ਸੀ।

## ਬਾਦਸ਼ਾਹ ਔਰੰਗਜ਼ੇਬ ਨੂੰ ਗੁਰੂ ਜੀ ਦਾ ਉੱਤਰ

ਦੂਜੇ ਦਿਨ ਰਾਮਰਾਇ ਦੇ ਦਾਵੇ ਬਾਬਤ ਗੁਰੂ ਜੀ ਨੇ ਲਿਖ ਭੇਜਿਆ ਕਿ 'ਇਹ ਗੁਰ-ਗੱਦੀ ਖਾਸ ਕਿਸੇ ਦੀ ਮਲਕੀਯਤ ਨਹੀਂ'। ਸਾਡੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਨ੍ਹਾਂ ਤੋਂ ਇਹ ਗੱਦੀ ਚਲੀ ਹੈ ਆਪਣੇ ਸਕੇ ਪੁਤਰਾਂ ਨੂੰ ਛਡਕੇ ਆਪਣੇ ਇਕ ਸੇਵਕ ਲਹਿਣਾ ਜੀ ਨੂੰ ਜੋ ਪਿਛੋਂ ਸ੍ਰੀ ਗੁਰੂ ਅੰਗਦ ਦੇਵ ਜੀ ਕਹਾਏ, ਗੱਦੀ ਦਿੱਤੀ। ਇਸੇ ਪ੍ਰਕਾਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪੁਤਰਾਂ ਨੂੰ ਗੱਦੀ ਦੇਣ ਦੀ ਥਾਉਂ ਸ੍ਰੀ ਗੁਰੂ ਅਮਰਦਾਸ ਜੀ ਨੂੰ ਗੱਦੀ ਪਰ ਅਸਥਾਪਨ ਕੀਤਾ। ਸ੍ਰੀ ਗੁਰੂ ਅਮਰਦਾਸ ਜੀ ਨੇ ਭੀ ਆਪਣੇ ਪੁਤਰਾਂ ਨੂੰ ਛਡਕੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੱਦੀ ਦਿਤੀ। ਇਸ ਪਿਛੋਂ ਸ੍ਰੀ ਗੁਰੂ ਰਾਮਦਾਸ ਜੀ ਨੇ ਭੀ ਆਪਣੇ ਵੱਡੇ ਪੁਤਰ ਪ੍ਰਿਥੀ ਚੰਦ ਨੂੰ ਛਡਕੇ ਸਭ ਤੋਂ ਛੋਟੇ ਪੁਤਰ ਅਰਜਨ ਜੀ ਨੂੰ ਗੁਰੂ-ਗੱਦੀ ਪਰ ਅਸਥਾਪਨ ਕੀਤਾ। ਇਸ ਪਿਛੋਂ ਸਾਡੇ ਬੜੇ ਬਾਬਾ ਜੀ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਭੀ ਬਾਬਾ ਗੁਰਦਿੱਤਾ ਜੀ ਦੇ ਬੜੇ ਪੁਤਰ ਧੀਰਮਲ ਨੂੰ ਗੱਦੀ ਨਹੀਂ ਦਿਤੀ ਸਗਵਾਂ ਸਾਡੇ ਪਿਤਾ ਸ੍ਰੀ ਹਰਿਰਾਇ ਜੀ ਨੂੰ ਜੋ ਬਾਬਾ ਗੁਰਦਿੱਤਾ ਜੀ ਦੇ ਛੋਟੇ ਪੁਤਰ ਸਨ, ਗੁਰ-ਗੱਦੀ ਦਿਤੀ। ਸੋ ਹੁਣ ਇਸੀ ਪ੍ਰਕਾਰ ਪਿਤਾ ਜੀ ਨੇ ਸਾਨੂੰ ਗੱਦੀ ਬਖਸ਼ੀ ਹੈ। ਜੇ ਗੱਦੀ ਬੜੇ ਪੁਤਰ ਦਾ ਹੀ ਹੱਕ ਹੁੰਦਾ ਹੈ ਤਾਂ ਹੇ ਬਾਦਸ਼ਾਹ! ਆਪ ਹੀ ਦੱਸੋ ਆਪ ਦਿੱਲੀ ਦੇ ਤਖਤ ਪਰ ਸ਼ਾਹਜਹਾਨ ਦੇ ਵੱਡੇ ਪੁਤਰ ਹੋਣ ਦੇ ਅਧਿਕਾਰ ਹੇਠ ਕਰਕੇ ਬੈਠੇ ਹੋ? ਗੱਦੀ ਯੋਗਤਾ ਨਾਲ ਮਿਲਦੀ ਹੈ, ਅਕਾਲ ਪੁਰਖ ਵਲੋਂ ਜਿਸ ਨੂੰ ਗੱਦੀ ਦਾ ਹੁਕਮ ਸੀ, ਉਸ ਨੂੰ ਪ੍ਰਾਪਤ ਹੋ ਗਈ। ਜੇ ਪਿਤਾ ਜੀ ਸਾਡੇ ਭਰਾਤਾ ਰਾਮਰਾਇ ਜੀ ਨੂੰ ਯੋਗ ਸਮਝਦੇ ਤਾਂ ਇਨ੍ਹਾਂ ਨੂੰ ਗੱਦੀ ਦੇ ਜਾਂਦੇ'। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਕਿਸੇ ਦੀ ਜੱਦੀ ਚੀਜ਼ ਨਹੀਂ ਹੈ ਨਾ ਇਸ ਪਰ ਕੋਈ ਦਾਵਾ ਕਰ ਸਕਦਾ ਹੈ।

'ਦੂਸਰੇ ਜੋ ਰਾਮਰਾਇ ਕਹਿੰਦਾ ਹੈ ਕਿ 'ਮਿਟੀ ਮੁਸਲਮਾਨ' ਦੀ ਥਾਂ ਅਸਲ ਪਾਠ 'ਮਿਟੀ ਬੇਈਮਾਨ ਕੀ' ਹੈ, ਇਹ ਇਸ ਦੀ ਭੁਲ ਹੈ ਅਰ ਏਹ ਖੁਸ਼ਾਮਦ ਤੇ ਡਰ ਵਿਚ ਆਕੇ ਗੁਰੂ ਨਾਨਕ ਦੇਵ ਜੀ ਦੇ ਬਚਨਾਂ ਨੂੰ ਬਦਲਦਾ ਹੈ। ਏਹੋ ਕਾਰਨ ਸੀ ਜੋ ਗੁਰੂ ਜੀ ਨੇ ਇਸ ਨੂੰ ਮੂੰਹ ਨਹੀਂ ਲਾਇਆ। 'ਮਿਟੀ ਮੁਸਲਮਾਨ ਕੀ' ਪਾਠ ਠੀਕ ਹੈ ਅਰ ਇਹ ਕਿਸੇ ਭੀ ਮੁੱਲ ਨਾਲ ਬਦਲਿਆ ਨਹੀਂ ਜਾ ਸਕਦਾ ਅਰ ਜਾਣਬੁਝ ਕੇ ਕੋਈ ਇਸਲਾਮ ਮਤ ਦੀ ਅਯੋਗ ਉਸਤਤੀ (ਸ੍ਰੀ ਗੁਰੂ) ਗ੍ਰੰਥ ਸਾਹਿਬ ਜੀ ਵਿਚ ਦਰਜ ਨਹੀਂ

ਹੋ ਸਕਦੀ, ਅਸੀਂ ਸਚ ਦੇ ਪ੍ਰਚਾਰਕ ਹਾਂ ।

ਇਸ ਪ੍ਰਕਾਰ ਗੁਰੂ ਜੀ ਵਲੋਂ ਨਿਰਭੈਤਾ ਭਰੇ ਤੇ ਸੱਚੇ ਸੁੱਚੇ ਉੱਤਰਾਂ ਨੂੰ ਸੁਣਕੇ ਬਾਦਸ਼ਾਹ ਔਰੰਗਜ਼ੇਬ ਅੰਦਰੋ ਅੰਦਰ ਮਜ਼ਹਬੀ ਈਰਖਾ-ਅਗਨਿ ਨਾਲ ਸੜ ਬਲ ਗਿਆ ਅਤੇ ਸੋਚਣ ਲਗਾ ਕਿ ਗੁਰੂ ਜੀ ਮੇਰੇ ਤਪ ਤੇਜ ਦੀ ਰਤਾ ਭਰ ਭੀ ਪਰਵਾਹ ਨਾ ਕਰਦੇ ਹੋਏ ਇਸਲਾਮ ਦੀ ਉਸਤਤਿ ਕਰਨ ਲਈ ਤਿਆਰ ਨਹੀਂ ਹੋਣੇ। ਨਾ ਹੀ ਇਹ 'ਮਿਟੀ ਮੁਸਲਮਾਨ ਕੀ' * * * ਤੁਕ ਬਦਲਣੀ ਚਾਹੁੰਣਗੇ । ਭਾਵੇਂ ਉਪਰੇ ਮਨ ਤੋਂ ਬਾਦਸ਼ਾਹ ਨੇ ਗੁਰੂ ਜੀ ਦੀ ਸਾਰੇ ਅਹਿਲਕਾਰਾਂ ਦੇ ਸਾਹਮਣੇ ਬੜੀ ਉਪਮਾ ਕੀਤੀ, ਪਰ ਚਿੱਤੋਂ ਇਹ ਠਾਣਿਆਂ ਕਿ ਇਨ੍ਹਾਂ ਦਾ ਵੱਡਾ ਭਾਈ ਰਾਮਰਾਇ ਮੇਰੀ ਖੁਸ਼ਾਮਦ ਵਿਚ ਮਰ ਹੀ ਚੁਕਿਆ ਹੈ ਇਸ ਲਈ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਕਿਸੇ ਤਰੀਕੇ ਨਾਲ ਖਤਮ ਕਰ ਦਿਤਾ ਜਾਵੇ ਤਾਂ ਗੁਰੂ ਗੱਦੀ ਦਾ ਭੀ ਖਾਤਮਾ ਹੋ ਜਾਵੇ ।

## ਸ਼ਾਹਜ਼ਾਦਾ ਬਹਾਦਰ ਸ਼ਾਹ ਦਾ ਗੁਰੂ ਜੀ ਨੂੰ ਮਿਲਣ ਆਉਣਾ

ਔਰੰਗਜ਼ੇਬ ਬਾਦਸ਼ਾਹ ਦੇ ਪੱਤਰ ਬਹਾਦਰ ਸ਼ਾਹ ਨੇ ਜੋ ਉਮਰ ਵਿਖੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਹਾਣੀ ਸੀ ਆਪਣੇ ਪਿਤਾ ਪਾਸੋਂ ਗੁਰੂ ਜੀ ਦਾ ਦਰਸ਼ਨ ਕਰਨ ਦੀ ਆਗਿਆ ਮੰਗੀ, ਬਾਦਸ਼ਾਹ ਨੇ ਇਜਾਜ਼ਤ ਦੇ ਦਿੱਤੀ । ਸ਼ਾਹਜ਼ਾਦਾ ਆਪਣੇ ਮੁਸਾਹਿਬਾਂ ਸੰਜੁਕਤ ਗੁਰੂ ਜੀ ਦੇ ਪਾਸ ਗਿਆ ਤੇ ਖਿਲਅਤ ਪੇਸ਼ ਕੀਤਾ। ਕੁਝ ਚਿਰ ਦੀਵਾਨ ਵਿਖੇ ਬਾਤ ਚੀਤ ਪਿਛੋਂ ਗੁਰੂ ਹਰਿਕ੍ਰਿਸ਼ਨ ਜੀ ਬਹੁਤ ਚਿਰ ਤੋੜੀ ਰਾਜੇ ਜੈ ਸਿੰਘ ਦੇ ਬਾਗ ਵਿਖੇ ਸ਼ਾਹਜ਼ਾਦੇ ਤੇ ਉਸ ਦੇ ਮੁਸਾਹਿਬਾਂ ਨਾਲ ਵਿਚਰਦੇ ਰਹੇ। ਅਹਿਲਕਾਰਾਂ ਨੇ ਗੁਰੂ ਜੀ ਦੇ ਛਕਣ ਯੋਗ ਵਸਤਾਂ ਲਿਆਂਦੀਆਂ ਅਰ ਬਹੁਤ ਆਦਰ ਸਤਿਕਾਰ ਕੀਤਾ। ਸ਼ਾਹਜ਼ਾਦੇ ਨੇ ਬਾਦਸ਼ਾਹ ਪਾਸ ਜਾਕੇ ਗੁਰੂ ਜੀ ਦੇ ਉੱਤਮ ਸੁਭਾਉ ਦੀ ਬਹੁਤ ਤਾਰੀਫ ਕੀਤੀ ਅਰ ਦਸਿਆ ਕਿ ਕਹਿੰਦੇ ਹਨ ਤੇਰੀ ਮੱਦਦ ਗੁਰੂ ਘਰ ਵਲੋਂ ਹੋਵੇਗੀ, ਹਮੇਸ਼ਾਂ ਨਿਆਇਕਾਰੀ ਤੇ ਬਚਨ ਦੇ ਪਾਲਕ ਰਹਿਣਾ ਬਾਦਸ਼ਾਹ ਨੇ ਗੁਰੂ ਜੀ ਦੀ ਇਸ ਸਿੱਖਿਆ ਨੂੰ ਆਪਣੀ ਹੱਤਕ ਸਮਝਿਆ।

## ਪਰਸ ਪਰ ਸਰਾਪ ਦੀ ਚਰਚਾ

ਭਾਵੇਂ ਇਹ ਬਾਤ ਕਈ ਇਤਿਹਾਸਕਾਰਾਂ ਨੇ ਲਿਖ ਦਿਤੀ ਹੈ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਬਾਬਾ ਰਾਮਰਾਇ ਜੀ ਦੇ ਸਰਾਪ ਨਾਲ ਮਾਤਾ (ਚੇਚਕ) ਨਿਕਲਕੇ ਚਲਾਣੇ ਕਰ ਗਏ ਅਰ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਸਰਾਪ ਦੇ ਉੱਤਰ ਵਿਚ ਰਾਮਰਾਇ ਨੂੰ ਸਰਾਪ ਦਿਤਾ ਕਿ ਓਹ ਜਿੰਦਾ ਸੜੇਗਾ, ਪਰ ਇਹ ਬਾਤਾਂ ਗੁਰਮਤ ਤੋਂ ਵਿਰੁਧ ਹਨ । ਅਥਵਾ ਰਾਮਰਾਇ ਦੀ ਕੀ ਤਾਕਤ ਸੀ ਕਿ ਸਰਾਪ ਨਾਲ ਗੁਰੂ ਜੀ ਨੂੰ ਚੇਚਕ ਦਾ ਖਾਜ਼ਾ ਆਦਿ ਕਹਿਕੇ ਮਾਰ ਸਕਦਾ । ਅਰ ਸ੍ਰੀ ਗੁਰੂ ਜੀ ਸਰਾਪ ਦੇ ਉਤਰ ਵਿਚ ਸਰਾਪ ਦੇਣਾ ਭੀ ਕਿਉਂ ਪਸੰਦ ਕਰਦੇ, ਜਦ ਕਿ ਓਹ ਨਿੰਦਕਾਂ ਨੂੰ ਭੀ ਤਾਰਨ ਦੀ ਦਿਆਲਤਾ ਰਖਦੇ ਸਨ ।

ਅਸਲ ਬਾਤ ਇਹ ਜਾਪਦੀ ਹੈ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਵਿਰੋਧੀਆਂ ਨੇ ਖਾਣੇ ਵਿਚ ਕੋਈ ਐਸੀ ਜ਼ਹਿਰ ਆਦਿ ਵਸਤੂ ਦਿਲਾਈ, ਜਿਸ ਤੋਂ ਕਿ ਆਪ ਦੇ ਸਰੀਰ ਪਰ ਛਾਲੇ ਨਿਕਲ ਆਏ ਅਰ ਸਰੀਰ ਫੁੱਟ ਪਿਆ । ਇਸ ਪ੍ਰਕਾਰ ਹੋਣਾ ਸੰਭਵ ਭੀ ਹੈ ਕਿਉਂਕਿ ਰਾਮਰਾਇ ਜੀ ਉਸ ਵੇਲੇ ਹਕੂਮਤ ਨਾਲ ਘਿਉ ਖਿਚੜੀ ਸਨ । ਅਥਵਾ ਹਕੂਮਤ ਦਾ ਰਵੱਈਯਾ ਲੋਕਾਂ ਨੂੰ ਬਦੋ ਬਦੀ ਮੁਸਲਮਾਨ ਬਣਾਉਣ

ਦਾ ਸੀ, ਅਰ ਓਹ ਨਹੀਂ ਚਾਹੁੰਦੇ ਸਨ ਕਿ ਮੁਸਲਮਾਨੀ ਮਤ ਤੋਂ ਬਿਨਾਂ ਹੋਰ ਕਿਸੇ ਦੀ ਪ੍ਰਭਤਾ ਵਧੇ, ਜਿਸ ਤੋਂ ਨਿਸਚਾ ਹੁੰਦਾ ਹੈ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਪਰਮ ਗੁਪਤ ਤਰੀਕੇ ਨਾਲ ਸ਼ਹੀਦ ਕਰ ਦਿਤੇ ਗਏ। ਮਾਤਾ ਨਿਕਲਣ ਯਾ ਸਰਾਪ ਦੇਣ ਦਾ ਕੇਵਲ ਪਰਦਾ ਹੀ ਸੀ।

ਦੂਸਰੇ ਇਹ ਬਾਤ ਅਣਹੋਣੀ ਹੈ ਕਿ ਬਾਬਾ ਰਾਮਰਾਇ ਜੀ ਦੇ ਸਰਾਪ ਨਾਲ ਗੁਰੂ ਜੀ ਨੂੰ ਮਾਤਾ (ਚੇਚਕ) ਉਸੇ ਵੇਲੇ ਨਿਕਲ ਪਈ, ਅਰ ਉਸੀ ਸਰਾਪ ਕਰਕੇ ਸਚਖੰਡ ਨੂੰ ਪਧਾਰ ਗਏ। ਜੇ ਰਾਮਰਾਇ ਭੀ ਇਸ ਤਰਾਂ ਸਰਾਪ ਦੇ ਸਕਦਾ ਤਾਂ ਸ੍ਰੀ ਗੁਰੂ ਹਰਿਰਾਇ ਜੀ ਉਸ ਨੂੰ ਛਡ ਕੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਗੱਦੀ ਕਿਉਂ ਦਿੰਦੇ? ਅਥਵਾ ਰਾਮਰਾਇ ਸ੍ਰੀ ਗੁਰੂ ਹਰਿਰਾਇ ਜੀ ਨੂੰ ਸਰਾਪ ਦੇ ਕੇ ਗੁਰੂ ਗੱਦੀ ਜਬਰਨ ਨਾ ਖੋਹ ਲੈਂਦਾ?

ਭੁਲੜ ਲਿਖਾਰੀਆਂ ਨੇ ਇਹ ਸਭ ਕੂੜ ਦੀਆਂ ਥੱਪੀਆਂ ਹਨ ਕਿ ਗੁਰੂ ਜੀ ਤੁਰਕ ਦੇ ਦਰਸ਼ਨ ਕਰਨਾ ਨਹੀਂ ਚਾਹੁੰਦੇ ਸਨ ਤਦ ਚਲਾਣਾ ਕਰ ਗਏ। ਜੇ ਇਉਂ ਹੁੰਦਾ ਤਾਂ ਕੀਰਤਪੁਰ ਤੋਂ ਦਿਲੀ ਨੂੰ ਕਿਉਂ ਚਾਲੇ ਪਾਉਂਦੇ? ਅਸਲ ਬਾਤ ਇਹ ਹੈ ਕਿ ਆਪ ਨੇ ਸਚਾਈ ਨੂੰ ਪਿੱਠ ਦੇਕੇ ਇਸਲਾਮ ਮਤ ਦੀ ਕੂੜੀ ਉਸਤੱਤ ਕਰਨੀ ਮਨਜ਼ੂਰ ਨਹੀਂ ਕੀਤੀ।

## ਗੁਰੂ ਜੀ ਦੇ ਸਰੀਰ ਦੀ ਹਾਲਤ

ਚੇਤ ਸੁਦੀ ਪੰਜ ਸੰਮਤ ੧੭੨੧ ਬਿ: ਨੂੰ ਗੁਰੂ ਜੀ ਨੂੰ ਸਖਤ ਬੁਖਾਰ ਹੋ ਗਿਆ ਤੇ ਸਰੀਰ ਨੂੰ ਬਹੁਤ ਤਕਲੀਫ ਹੋਣ ਲਗੀ। ਇਸ ਪਰ ਸਭ ਸਾਥੀਆਂ ਨੂੰ ਅਤਿਅੰਤ ਫਿਕਰ ਹੋ ਗਿਆ ਤੇ ਘਬਰਾਹਟ ਪੈਦਾ ਹੋ ਗਈ। ਗੁਰੂ ਜੀ ਨੇ ਫੁਰਮਾਯਾ ਕੋਈ ਨਾ ਘਬਰਾਵੇ, ਇਕ ਦਿਨ ਇਸ ਸਰੀਰ ਨੇ ਬਿਨਸਣਾ ਹੀ ਹੈ, ਸਾਨੂੰ ਸ਼ਹਿਰ ਤੋਂ ਬਾਹਰ ਲੈ ਚਲੋ। ਗੁਰੂ ਜੀ ਨੂੰ ਚੁਕਕੇ ਸਿਖ ਜਮਨਾ ਨਦੀ ਦੇ ਕਿਨਾਰੇ ਪਰ ਲੈ ਗਏ। ਖੁਲ੍ਹੇ ਮੈਦਾਨ ਵਿਚ ਤੰਬੂ ਲਗਾ ਦਿਤਾ। ਉਥੇ ਲੈ ਜਾਣ ਸਾਰ ਗੁਰੂ ਜੀ ਦੇ ਸਰੀਰ ਪਰ ਫਫੋਲੇ (ਛਾਲੇ) ਨਿਕਲ ਆਏ, ਮਾਨੋਂ ਕਿਸੀ ਜ਼ਹਿਰ ਦੇ ਅਸਰ ਨਾਲ ਸਰੀਰ ਫਟ ਗਿਆ। ਗੁਰੂ ਜੀ ਦੀ ਇਹ ਹਾਲਤ ਦੇਖ ਸੁਣਕੇ ਬੇਅੰਤ ਸਿਖ ਆ ਇਕੱਤਰ ਹੋਏ। ਬਾਦਸ਼ਾਹ ਨੂੰ ਖਬਰ ਹੋਈ, ਉਸ ਨੇ ਰਾਜਨੀਤੀ ਨੂੰ ਅਗੇ ਰਖਕੇ ਝਟ ਰਾਮਰਾਇ ਦਾ ਦਾਵਾ ਖਾਰਜ ਕਰਕੇ ਗੁਰੂ ਜੀ ਦੇ ਹਕ ਵਿਚ ਗੱਦੀ ਦਾ ਫੈਸਲਾ ਦੇ ਦਿਤਾ ਅਰ ਰਾਮਰਾਇ ਨੂੰ ਦੂਨ ਦੇ ਪਹਾੜੀ ਇਲਾਕੇ ਵਿਚ ਕਾਫੀ ਜਾਗੀਰ ਦੇ ਦਿਤੀ। ਇਸਤਰਾਂ ਆਪਣੀ ਵਲੋਂ ਗੁਰੂ ਗਦੀ ਦਾ ਖਾਤਮਾ ਕਰ ਦਿਤਾ।

ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਅਤੇ ਸਿਖਾਂ ਨੂੰ ਖੁਸ਼ ਰੱਖਣ ਲਈ ਬਾਦਸ਼ਾਹ ਨੇ ਹਕੀਮ ਤੇ ਹੋਰ ਸਾਮਾਨ ਘਲਿਆ ਅਰ ਰਾਜਾ ਜੈ ਸਿੰਘ ਨੂੰ ਖਬਰ ਸਾਰ ਪੁਛਣ ਹਿਤ ਭੇਜਿਆ, ਅਰ ਆਖਿਆ ਕਿ ਜਿਸ ਪ੍ਰਕਾਰ ਦੀ ਸੇਵਾ ਦੀ ਜ਼ਰੂਰਤ ਹੋਵੇ, ਆਗਿਆ ਕਰਨ। ਬਾਦਸ਼ਾਹ ਔਰੰਗਜ਼ੇਬ ਵਲੋਂ ਕੁਸ਼ਲ ਆਨੰਦ ਪੁਛਣੇ ਪਰ ਗੁਰੂ ਜੀ ਨੇ ਹੇਠਾਂ ਲਿਖਿਆ ਸ਼ਬਦ ਲਿਖਾਕੇ ਔਰੰਗਜ਼ੇਬ ਨੂੰ ਘਲਵਾ ਦਿਤਾ।

ਕਪੜਿ ਭੋਗਿ ਲਪਟਾਇਆ, ਸੁਇਨਾ ਰੁਪਾ ਖਾਕੁ॥
ਹੈਵਰ ਗੈਵਰ ਬਹੁਰੰਗੇ, ਕੀਏ ਰਥ ਅਥਾਕ॥
ਕਿਸਹੀ ਚਿਤਿ ਨ ਪਾਵਹੀ, ਬਿਸਰਿਆ ਸਭ ਸਾਕ॥

ਸਿਰਜਣਹਾਰਿ ਭੁਲਾਇਆ, ਵਿਣੁ ਨਾਵੈ ਨਾਪਾਕ ॥ ੨ ॥
ਲੈਦਾ ਬਦ ਦੁਆਇ ਤੂੰ, ਮਾਇਆ ਕਰਹਿ ਇਕਤ ॥
ਜਿਸਨੋ ਤੂੰ ਪਤੀਆਇਦਾ, ਸੋ ਸਣੁ ਤੁਝੈ ਅਨਿਤ ॥

* * * *

ਨੋਟ-ਸ਼ਾਹੀ ਖਾਨਦਾਨਾਂ ਯਾ ਬਾਦਸ਼ਾਹੀ ਝਗੜਿਆਂ ਆਦਿ ਵਿਚ ਇਸ ਪ੍ਰਕਾਰ ਦੀਆਂ ਸਾਜ਼ਸ਼ਾਂ ਆਮ ਹੁੰਦੀਆਂ ਹਨ ਕਿ ਵਿਰੋਧੀ ਨੂੰ ਜ਼ਹਿਰ ਆਦਿ ਦੇ ਕੇ ਮਾਰਨਾ, ਜੈਸਾ ਕਿ ਔਰੰਗਜ਼ੇਬ ਨੇ ਭਰਾਵਾਂ ਨੂੰ ਮਰਵਾਇਆ। ਪੁਸ਼ਾਕਾ ਜ਼ਹਿਰ ਭਰਿਆ ਦੇਣਾ, ਸ਼ੇਰ ਦੀ ਮੁਛ ਘਲੌਣੀ, ਪੋਸਤ ਆਦਿ ਨਾਲ ਸੁਦਾਈ ਕਰਨਾ, ਪਾਨ ਵਿਚ ਕੋਈ ਚੀਜ਼ ਦੇਣੀ, ਜੈਸਾ ਕਿ ਸ਼ਾਹ ਅਕਬਰ ਦਾ ਜ਼ਿਕਰ ਆਉਂਦਾ ਹੈ। ਅਰ ਸੇਵਾ ਜੀ ਦੀਆਂ ਰਾਜਨੀਤੀਆਂ ਤੋਂ ਭੀ ਪਤਾ ਲਗਦਾ ਹੈ। ਕੈਦ ਕਰਕੇ ਖਤਮ ਕਰਨ ਦੇ ਕਈ ਸਾਧਨ ਕੀਤੇ ਜਾਂਦੇ, ਜਿਹਾ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨਾਲ ਗਵਾਲੀਅਰ ਦੇ ਕਿਲੇ ਵਿਚ ਸਾਜ਼ਸ਼ ਹੋਈ ਸੀ, ਪਰ ਉਹ ਨਾਕਾਮਯਾਬ ਰਹੀ ਸੀ। ਸ੍ਰੀ ਗੁਰੂ ਜੀ ਨੇ ਉਕਤ ਸੰਦੇਸਾ ਘਲਨ ਤੋਂ ਬਾਦ ਬਾਦਸ਼ਾਹ ਨਾਲ ਯਾ ਅਹਿਲਕਾਰਾਂ ਨਾਲ ਬਾਤ ਚੀਤ ਉੱਕੀ ਬੰਦ ਕਰ ਦਿਤੀ। ਆਪ ਅਕਾਲ ਪੁਰਖ ਦੇ ਧਿਆਨ ਵਿਚ ਮਗਨ ਹੋ ਗਏ। ਪ੍ਰਤੀਤ ਹੁੰਦਾ ਹੈ ਕਿ ਗੁਰੂ ਜੀ ਅੱਗੇ ਸਾਰੀ ਸਾਜ਼ਸ਼ ਦਾ ਭੇਦ ਖੁਲ੍ਹ ਚੁਕਿਆ ਸੀ, ਪਰ ਗੁਰੂ ਜੀ ਨੇ ਭਾਣਾ ਆਪਣਾਇਆ।

## ਗੁਰੂ ਗੱਦੀ ਦੇਣ ਦਾ ਪ੍ਰਸੰਗ

ਜਿਸ ਵੇਲੇ ਸ੍ਰੀ ਗੁਰੂ ਜੀ ਦਾ ਸਚਖੰਡ ਨੂੰ ਪਧਾਰਨ ਦਾ ਸਮਾਂ ਨੇੜੇ ਦੇਖਿਆ ਤਾਂ ਸੰਗਤਾਂ ਨੇ ਹਥ ਜੋੜ ਕੇ ਪ੍ਰਾਰਥਨਾ ਕੀਤੀ, ਜੀ ਸੱਚੇ ਪਾਤਿਸ਼ਾਹ! ਅਗੇ ਲਈ ਆਪ ਦਾ ਸੰਗਤ ਨੂੰ ਕਿਸ ਦੇ ਲੜ ਲੱਗਣ ਦਾ ਹੁਕਮ ਹੈ? ਯਥਾ:-

ਅਪਨੇ ਥਾਨ ਬਠਾਵਨ ਕੀਜੈ। ਪੁਨ ਪ੍ਰਲੋਕ ਜਾਨੇ ਮਨ ਦੀਜੈ ॥ ੧੯ ॥
ਕ੍ਰਿਪਾ ਨਿਧਾਨ ਬਚਨ ਪੁਨ ਭਨਜੇ। ਮੋਨ ਠਾਨ ਸਭਹਿਨ ਤਬ ਸੁਨਜੇ।
ਉਤਰ:-'ਗੁਰੂ ਗ੍ਰੰਥ ਸਾਹਿਬ' ਸਭ ਕੇਰਾ। ਜੋ ਹਮਰੇ ਚਹਿ ਦਰਸ਼ਨ
ਹੇਰਾ। ਸੋ ਸ਼ਰਧਾ ਧਰ ਹੇਰ ਨ ਕਰੈ। ਪਾਪਨ ਗਨ ਕੋ ਤਤ ਛਿਨ
ਹਰੈ ॥ ੨੭ ॥ ਹਮ ਸੋਂ ਬਾਤ ਕਰਨ ਕਉ ਚਾਹਹਿ। ਪਠਹਿ ਸੁਨਹਿ
ਗੁਰੂ ਗ੍ਰੰਥ ਉਮਾਹਹਿ। ਤਿਸ ਮਹਿ ਕਹਜੋ ਜੁ ਕਰਹਿ ਕਮਾਵਨ। 'ਚਾਰ
ਪਦਾਰਥ' ਲੈ ਮਨ ਭਾਵਨ ॥ ੨੮ ॥ ਹੋਹਿ ਕਾਮਨਾ ਸਿਖ ਕੈ ਕੋਈ।
ਬਿਘਨ ਪਰਹਿ ਕੈ ਸੰਕਟ ਹੋਈ। ਸਰਨ ਗ੍ਰੰਥ ਸਾਹਿਬ ਕੀ ਜਾਇ।
ਤਤ ਛਿਨ ਸਤਿਗੁਰ ਬਨਹਿ ਸਹਾਇ ॥੨੯॥ ਸ਼ਰਧਾਲੂ ਕੋ ਸਭ ਕਿਛ ਅਹੈ।
ਹੋਹਿ ਅਸ਼ਰਧਕ ਕਿਮੁਹਿ ਨ ਲਹੈ। ਤਨੁ ਸਦੀਵ ਥਿਰ ਹੋਇ ਨ ਕੋਇ।
'ਰਿਦਾ' 'ਗ੍ਰੰਥ' 'ਗੁਰ' ਕੋ ਲਿਹੁ ਜੋਇ ॥ ੩੦ ॥ ਨਿਤ ਦਰਸ਼ਨ ਕਰ
ਮਸਤਕ ਟੇਕਹੁ। ਹਨਹੁ ਬਿਕਾਰਨ, ਪਾਇ ਬਬੇਕਹੁ। ਇਮ ਸੁਨ ਕਰ

ਸਤਿਗੁਰ ਕੀ ਬਾਨੀ। ਸਭਨ ਬਿਲੋਚਨ ਤੇ ਬਹਿ ਪਾਨੀ॥ ੩੧॥
(ਗੁਰਪ੍ਰਤਾਪ ਸੂਰਜ, ਅੰਸੂ ੫੧, ਰਾਸ ੧੦)

ਇਸ ਪਰ ਸੰਗਤਾਂ ਵਿਚ ਬਹੁਤ ਨਿਰਾਸਤਾ ਜਹੀ ਛਾ ਗਈ। ਉਪ੍ਰੰਤ ਦਿਲੀ ਦੀ ਸੰਗਤ ਨੇ ਦੋਬਾਰਾ ਅਰਦਾਸ ਕੀਤੀ, ਯਥਾ:-

ਜੇ ਗੁਰੂ ਗ੍ਰੰਥ ਆਪ ਨੇ ਭਨਯੋ। ਸੋ ਸਗਰੇ ਸਿਖਨ ਹੂੰ ਸੁਨਯੋ। ਲਿਖ ਲੈਂ ਹੈ ਅਬ 'ਸੋਢੀ' ਸਾਰੇ। ਬੈਠਹਿ ਮਾਨੀ 'ਗੁਰ' ਹੁਇ ਭਾਰੇ। ਯਾਂਤੇ ਸੰਗ ਤ ਕਿਸ ਲੜ ਲਾਵਹੁ। 'ਗੁਰਤਾ' ਉਚਿਤ ਜਾਹਿ ਲਖ ਪਾਵਹੁ। ਪੁਰ ਕੀ 'ਸੰਗਤ' ਮਿਲ ਸਮੁਦਾਈ। ਇਮ 'ਅਰਦਾਸ' ਕਰਤ ਅਗੁਵਾਈ। (ਰਾਸ ੧੦ ਅੰਸੂ ੫੧)

ਸੰਗਤ ਨੇ ਪ੍ਰਾਰਥਨਾ ਕੀਤੀ, ਹੇ ਗੁਰੂ ਮਹਾਰਾਜ ਜੀ! ਸੋਢੀ ਤਾਂ ਅਗੇ ਹੀ ਗੁਰੂ ਗੱਦੀ ਲਈ ਈਰਖਾ ਰਖਦੇ ਹਨ, ਇਸਤਰਾਂ ਤਾਂ *ਸਾਰੇ ਗੁਰੂ ਬਣ ਬੈਠਣਗੇ। ਹਸਤਨਾਪੁਰ ਦੀ ਸੰਗਤ ਨੇ ਭੀ ਅਗੇ ਵਧ ਕੇ ਏਹੀ ਪ੍ਰਾਰਥਨਾ ਕੀਤੀ। ਤਿਸ ਪਰ ਗੁਰੂ ਜੀ ਕੁਝ ਸਮਾਂ ਅੰਤਰ ਧਯਾਨ ਰਹੇ। ਅੰਤ ਫੁਰਮਾਯਾ -

## "ਬਾਬਾ ਬਕਾਲੇ"

'ਬਾਬਾ' ਬਸਹਿ ਜਿ ਗ੍ਰਾਮ 'ਬਕਾਲੇ'। ਬਨਿ 'ਗੁਰ' ਸੰਗਤਿ ਸਕਲ ਸਮਾਲੇ॥ ੩੬॥ ਜਿਸਦਾ ਭਾਵ ਸੀ ਕਿ ਅਗੇ ‡ਬਾਬਾ ਤੇਗ ਬਹਾਦਰ ਜੀ 'ਗੁਰੂ' ਸਥਾਪਨ ਹਨ, ਜੋ ਅਜ ਕਲ ਪਿੰਡ 'ਬਕਾਲਾ' ਵਿਖੇ ਨਿਵਾਸ ਰਖਦੇ ਹਨ, ਉਨ੍ਹਾਂ ਦੀ ਸ਼ਰਨ ਵਿਚ ਜਾਣਾ। ਇਸ ਤਰਾਂ ਬਚਨ ਹੋਣ ਪਰ ਸੰਗਤਾਂ ਨੂੰ ਸੰਤੁਸ਼ਟਤਾ ਹੋ ਗਈ।

ਆਪ ਇਸ ਪ੍ਰਕਾਰ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਆਪਣੀ ਜਗਾ ਥਾਪ ਕੇ ਚੇਤ ਸੁਦੀ ੧੪ (ਵੈਸਾਖ ੩) ਸੰਮਤ ੧੭੨੧ ਬਿ: ਮੁਤਾਬਕ ੩੦ ਮਾਰਚ ਸੰਨ ੧੬੬੪ ਈ: ਨੂੰ ਜੋਤੀ ਜੋਤਿ ਸਮਾ ਗਏ। ਸੰਗਤਾਂ ਵਿਚ ਇਕ ਦਮ ਬਿਹਬਲਤਾ ਛਾ ਗਈ। ਚਾਰੇ ਪਾਸੇ ਵੈਰਾਗ ਮਈ ਕੀਰਤਨ ਹੋਣ ਲਗ ਪਿਆ। ਦੂਰ ਨੇੜੇ ਤੋਂ ਵਹੀਰਾਂ ਆਉਣ ਕਰਕੇ ਭਾਰੀ ਇਕਤਰਤਾ ਹੋ ਗਈ। ਗੁਰ ਮਰਯਾਦਾ ਅਨੁਸਾਰ

---

*ਬਾਬਾ ਬਕਾਲੇ ਵਿਖੇ ਭੀ ਮਖਣਸ਼ਾਹ ਦੀ ਭਾਲ ਸਮੇਂ, ਮੰਜੀਆਂ ਲਾਈ ਬਥੇਰੇ ਮਸੰਦ ਡੰਮੀ ਗੁਰੂ ਬਣ ਬੈਠੇ ਸਨ। ਰਾਮਰਾਈਆਂ ਤੇ ਧੀਰਮਲੀਆਂ ਨੇ ਬਹੁਤ ਹਥ ਪੈਰ ਮਾਰੇ ਤੇ ਝਗੜੇ ਕੀਤੇ। ਮਸੰਦਾਂ ਦਾ ਉਸ ਵੇਲੇ ਬਹੁਤ ਜ਼ੋਰ ਸੀ।

‡ਸ੍ਰੀ ਗੁਰੂ ਜੀ ਨੇ ਗੁਰੂ ਘਰ ਦੀ ਮਰਯਾਦਾ ਅਨੁਸਾਰ ਪੰਜਾਂ ਸਿਖਾਂ ਪਾਸ ਸਭ ਵਸਤਾਂ ਦੇਕੇ ਹੁਕਮ ਕੀਤਾ ਸੀ ਕਿ ਬਾਬਾ (ਗੁਰੂ ਤੇਗ ਬਹਾਦਰ ਜੀ) ਬਕਾਲੇ ਹੈ, ਉਥੇ ਸਾਡੀ ਵਲੋਂ ਗੁਰਿਆਈ ਦਾ ਤਿਲਕ ਜਾ ਦੇਵੇ। ਭਾਈ ਮੇਹਰਾ, ਭਾਈ ਮਖਣਸ਼ਾਹ, ਭਾਈ ਗੁਰਦਿਤਾ ਆਦਿ ਪੰਜਾਂ ਸਿਖਾਂ ਨੇ ਗੁਰੂ ਜੀ ਦੀ ਭਾਲ ਕਰਕੇ ਢੰਡੋਰਾ ਦਿਤਾ ਅਰ ਸੰਗਤ ਦੀ ਇਕਤਰਤਾ ਕਰਕੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਵਲੋਂ ਘਲੀ ਗਈ ਸਾਮਗਰੀ ਪੇਸ਼ ਕੀਤੀ ਅਤੇ ਗੁਰੂ ਗੱਦੀ ਦਾ ਤਿਲਕ ਦੇ ਦਿਤਾ।

ਦਿਲੀ ਵਿਖੇ ਆਪ ਜੀ ਦੀ ਪਵਿਤਰ ਦੇਹ ਦਾ ਸਸਕਾਰ ਕੀਤਾ ਗਿਆ, ਇਹ ਸਥਾਨ 'ਬਕਾਲਾ ਸਾਹਿਬ' ਨਾਮ ਨਾਲ ਪ੍ਰਸਿਧ ਹੈ। ਇਥੇ ਇਕ ਆਲੀਸ਼ਾਨ ਗੁਰਦਵਾਰਾ ਹੈ। ਜਿਥੇ ਗੁਰੂ ਜੀ ਨਿਵਾਸ ਰਖਦੇ ਸਨ, ਉਸ ਸਥਾਨ ਦਾ ਨਾਮ 'ਬੰਗਲਾ ਸਾਹਿਬ' ਹੈ। ਇਥੇ 'ਚੁਬੱਚਾ' ਭੀ ਹੈ। ਦਸਿਆ ਜਾਂਦਾ ਹੈ ਕਿ ਇਸ ਵਿਚ ਪ੍ਰੇਮੀ ਸਿਖ ਗੁਰੂ ਜੀ ਦੇ ਚਰਨਾਂ ਦਾ ਜਲ ਜਮ੍ਹਾ ਰਖਦੇ ਸਨ। ਜੋ ਕੋਈ ਰੋਗੀ ਇਸ ਨੂੰ ਅੰਗੀਕਾਰ ਕਰਦਾ, ਅਰੋਗ ਹੋ ਜਾਂਦਾ, ਆਪ ਦੇ ਦਰਸ਼ਨ ਕਰਕੇ ਅਨੇਕਾਂ ਰੋਗੀ ਅਰੋਗ ਹੋ ਗਏ।

## ਗੁਰਿਆਈ ਤੇ ਆਯੂ

ਸ੍ਰੀ ਗੁਰੂ ਹਰਕ੍ਰਿਸ਼ਨ ਜੀ ਨੇ ਦੋ ਬਰਸ ਪੰਜ ਮਹੀਨੇ ਛੱਬੀ ਦਿਨ ਗੁਰਿਆਈ ਕੀਤੀ। ਆਪ ਜੀ ਦੀ ਕੁਲ ਆਯੂ ਸੱਤ ਬਰਸ, ਅੱਠ ਮਹੀਨੇ ਛੱਬੀ ਦਿਨ ਦੀ ਸੀ। ਸ੍ਰੀ ਗੁਰੂ ਜੀ ਨੇ ਦੁਨੀਆਂ ਵਿਚ ਇਹ ਸਿੱਧ ਕਰ ਦਿੱਤਾ ਕਿ 'ਗੁਰਤਾ' ਉਮਰ ਕਰਕੇ ਨਹੀਂ, ਬਲਕਿ 'ਅਕਾਲ ਬਖਸ਼ਸ਼' ਅਨੁਸਾਰ ਹਰ ਅਵਸਥਾ ਵਿਚ ਜਿਉਂ ਦੀ ਤਿਉਂ ਹੀ ਵਰਤਦੀ ਹੈ। ਤਥਾ ਪੋਤ੍ਰਾ ਬਾਬੇ ਨੂੰ ਨਿਵਾਜ ਸਕਦਾ ਹੈ। ਸਿੱਟਾ ਕੀ! ਸ੍ਰੀ ਗੁਰੂ ਜੀ ਨੇ *ਬਾਲ ਅਵਸਥਾ ਧਾਰਕੇ ਦੁਨੀਆਂ ਨੂੰ ਵਿਸਮਾਦ ਕਰ ਦਿੱਤਾ।

## ਦਿੱਲੀ ਵਿਖੇ ਪ੍ਰਚਾਰ

ਗੁਰੂ ਜੀ ਨੇ ਦਿੱਲੀ ਵਿਖੇ ਬਹੁਤ ਪ੍ਰਚਾਰ ਕੀਤਾ। ਗੁਰੂ ਜੀ ਦੇ ਇਥੇ ਦੋ ਪ੍ਰਸਿੱਧ ਗੁਰਦੁਆਰੇ ਹਨ 'ਬਾਲਾ ਸਾਹਿਬ' ਅਰ 'ਬੰਗਲਾ ਸਾਹਿਬ'। ਜੋ ਗੁਰੂ ਜੀ ਦੀ ਰਿਹਾਇਸ਼ ਵਾਸਤੇ ਤਿਆਰ ਕਰਾਏ ਸਨ। ਬਾਲਾ ਸਾਹਿਬ ਸਥਾਨ ਪਰ ਗੁਰੂ ਜੀ ਦੇ ਸਰੀਰ ਦਾ ਸਸਕਾਰ ਕੀਤਾ ਗਿਆ ਸੀ। ਬੰਗਲਾ ਸਾਹਿਬ ਦੇ ਲਾਗੇ ਜੋ ਸਿੰਘ ਪੁਰਾ ਸੀ, ਇਸੇ ਜਗਾ ਪਰ ਸ੍ਰੀ ਮਾਤਾ ਸਾਹਿਬ ਕੌਰ ਜੀ ਅਰ ਸ੍ਰੀ ਮਾਤਾ ਸੁੰਦਰ ਕੌਰ ਜੀ ਦੇ ਸਰੀਰਾਂ ਦਾ ਸਸਕਾਰ ਕੀਤਾ ਗਿਆ ਸੀ. ਇਹ ਗੁਰਦੁਆਰਾ ਚਾਂਦਨੀ ਚੌਕ ਥੀਂ ਚਾਰ ਕੁ ਮੀਲਾਂ ਪਰ ਹੈ।

## ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਦਾ ਪ੍ਰਤਾਪ

ਸ੍ਰੀ ਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਜਿਸ ਬੀਮਾਰ, ਅੰਧੇ, ਲੂਲੇ, ਕੋਹੜੀ ਆਦਿ ਪਰ ਪੈਂਦੀ ਸੀ ਓਹ ਰਾਜ਼ੀ ਹੋ ਜਾਂਦਾ ਸੀ। ਜਿਸ ਵੇਲੇ ਆਪ ਬਾਹਰ ਸੈਰ ਵਾਸਤੇ ਨਿਕਲਦੇ ਹਜ਼ਾਰਾਂ ਗ੍ਰੀਬ ਉਪਾਹਜ ਰਸਤਿਆਂ ਵਿਚ ਲੇਟਕੇ ਪ੍ਰਾਰਥਨਾ ਕਰਦੇ ਅਰ ਦੁਆ ਮੰਗਦੇ, ਗੁਰੂ ਜੀ ਸਰਬੱਤ ਦਾ ਭਲਾ ਲੋਚਦੇ। ਜੋ ਭੀ ਆਪ ਜੀ ਦੀ ਸ਼ਰਣ ਆਇਆ ਖਾਲੀ ਨਹੀਂ ਗਿਆ, 'ਸ੍ਰੀ ਹਰਿਕ੍ਰਿਸ਼ਨ ਜੀ ਧਿਆਈਐ ਜਿਸੁ ਡਿਠਿਆਂ ਸਭ ਦੁਖ ਜਾਇ'।

ਇਹ ਪੰਗਤੀ ਆਪ ਦੇ ਲਈ ਨੀਯਤ ਹੋਈ। ਗੁਰੂ ਜੀ ਦੇ ਜਿਸ ਨੇ ਭੀ ਸ਼ਰਧਾ ਨਾਲ ਦਰਸ਼ਨ ਕੀਤੇ ਸਿੱਖ ਮੰਡਲ ਵਿਚ ਆ ਗਿਆ, ਦਿੱਲੀ ਵਿੱਚ ਹਜਾਰਾਂ ਪ੍ਰਾਣੀ ਚਰਨਾਮ੍ਰਿਤ ਛਕਕੇ ਸਿੱਖ ਬਣੇ ਤੇ ਅਰੋਗ ਹੋਏ। ਮੰਦਭਾਗੀ ਬਾਦਸ਼ਾਹ ਔਰੰਗਜ਼ੇਬ ਮਜ਼ਬੀ ਈਰਖਾ ਨਾਲ ਸੜ ਰਿਹਾ ਆਪ ਦੇ ਦਰਸ਼ਨ ਨਾ

---

*ਭਗਤ ਧ੍ਰੂਹ, ਪ੍ਰਹਿਲਾਦ, ਆਦਿਕਾਂ ਦੇ ਪ੍ਰਸੰਗ ਦਸਦੇ ਹਨ ਕਿ ਆਤਮਕ ਸ਼ਕਤੀ ਦਾ ਉਮਰ ਨਾਲ ਕੋਈ ਸਬੰਧ ਨਹੀਂ ਹੈ।

ਹੀ ਕਰ ਸਕਿਆ।

ਗੁਰੂ ਜੀ ਸਾਥ ਸਿਖਾਂ ਦਾ ਐਸਾ ਪ੍ਰੇਮ ਸੀ ਕਿ ਦਿੱਲੀ ਨੂੰ ਜਾਣ ਵੇਲੇ ਹਜ਼ਾਰਾਂ ਸਿੱਖ ਬਿਨਾ ਬੁਲਾਏ ਅਰਦਲ ਵਿਚ ਹੋ ਤੁਰੇ, ਸਾਰੇ ਕੀਰਤਪੁਰੀਏ ਰੋਪੜ ਤਕ ਨਾਲ ਗਏ। ਗੁਰੂ ਜੀ ਨੇ ਬਹੁਤ ਸਮਝਾਕੇ ਅਰ ਧੀਰਜ ਦੇਕੇ ਵਾਪਸ ਕੀਤੇ, ਪਰ ਅਗਲੀ ਮਨਜ਼ਲ ਪਰ ਹਜ਼ਾਰਾਂ ਹੋਰ ਆ ਮਿਲਦੇ ਸਨ। ਜਿਨ੍ਹਾਂ ਵਿਚ ਅਨੇਕਾਂ ਰਜਵਾੜੇ ਹਿੰਦੂ, ਮੁਸਲਮਾਨ ਸਨ। ਅਠਵੇਂ ਗੁਰੂ ਜੀ ਦਾ ਤੇਜ ਪ੍ਰਤਾਪ ਅਕਥਨੀਯ ਹੋ ਸੀ, ਕ੍ਰਿਪਾ ਦ੍ਰਿਸ਼ਟੀ ਨਾਲ ਅਨੇਕ ਪਾਪੀ ਤਰ ਜਾਂਦੇ।

---

# ਨੌਵੀਂ ਪਾਤਿਸ਼ਾਹੀ
# ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ

ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਭ ਤੋਂ ਛੋਟੇ ਸਪੁਤਰ ਸਨ। ਆਪ ਦਾ ਜਨਮ ਮਾਤਾ ਨਾਨਕੀ ਜੀ ਤੋਂ ੫ ਵੈਸਾਖ ਸੰਮਤ ੧੬੭੮ ਬਿਕ੍ਰਮੀ ਮੁਤਾਬਕ ੧ ਅਪ੍ਰੈਲ ਸੰਨ ੧੬੨੧ ਈਃ ਨੂੰ ਅੰਮ੍ਰਿਤਸਰ ਵਿਖੇ ਹੋਇਆ।

ਆਪ ਦਾ ਅਨੰਦ ਕਾਰਜ ੧੫ ਅੱਸੂ ਸੰਮਤ ੧੬੯੯ ਬਿਃ ਨੂੰ ਭਾਈ ਲਾਲ ਚੰਦ ਦੀ ਸਪੁਤਰੀ ਸ੍ਰੀ ਮਤੀ ਗੁਜਰੀ ਜੀ ਨਾਲ ਕਰਤਾਰਪੁਰ ਵਿਖੇ ਹੋਇਆ। ਸ੍ਰੀ ਗੁਰੂ ਜੀ ਦਾ ਆਪਣੇ ਪਿਤਾ (ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ) ਨਾਲ ਅਤਿ ਪ੍ਰੇਮ ਸੀ। ਆਪ ਧਾਰਮਕ ਜੰਗਾਂ ਵਿਚ ਅਗੇ ਹੋਕੇ ਲੜਦੇ ਰਹੇ ਅਤੇ ਸ਼ਸਤਰਾਂ ਦੇ ਪੂਰੇ ਪੂਰੇ ਧਨੀ ਸਨ। ਸੂਰਮਤਾ ਦੇ ਜੌਹਰਾਂ ਕਰਕੇ ਹੀ ਆਪ ਦਾ ਨਾਮ ਤੇਗ ਬਹਾਦਰ ਸੀ।

ਨੋਟ–ਗੁਰੂ ਸਾਹਿਬਾਨ ਦੀ ਸ਼ਾਦੀਆਂ ਦੀਆਂ ਤ੍ਰੀਕਾਂ ਬਾਰੇ ਸਿਖ ਇਤਹਾਸ ਵਿਖੇ ਵਿਤਕਰਾ ਵੇਖੀਦਾ ਹੈ। ਗੁਰ ਬਿਲਾਸ ਵਿਖੇ ਲਿਖਿਆ ਹੈ 'ਸੰਮਤ ਸੋਰਾਂ ਸੈ ਸੁਖਦ ਔਰ ਉਨਾਨਵ ਜਾਨ। ਤੇਗ ਬਹਾਦਰ ਵਿਆਹੁ ਫਗਣ ਗ੍ਰਹ ਅਨਮਾਨ। ਬਿਸ਼ਨ ਕੌਰ ਨਿਜਾ ਸੁਤਾ ਬਤਾਈ। ਗੁਜਰੀ ਨਾਮ ਜਾਂਹਿ ਸੁਖਦਾਈ॥ ਧਿਃ ੨੦ ਪੰਨਾ ੪੭੨, ੭੪॥ ਕਈਆਂ ਨੇ ਪਹਿਲੀ ਸ਼ਾਦੀ ਹੋਣੀ ੧੬੮੬ ਬਿਃ ਨੂੰ ਲਿਖੀ ਹੈ ਜੋ ਚਲਾਣੇ ਕਰਨ ਪਿਛੋਂ ਇਹ ਦੂਜੀ ਹੋਈ ਸੀ। ਮਾਤਾ ਗੁਜਰ ਕੌਰ ਜੀ ਦਸਮ ਗੁਰੂ ਜੀ ਦੇ ਸਾਹਿਬਜ਼ਾਦਿਆਂ ਦੇ ਨਾਲ ੧੩ ਪੋਹ ਸੰਮਤ ੧੭੬੧ ਬਿਃ ਨੂੰ ਫਤਹ ਗੜ੍ਹ ਸਾਹਿਬ ਸ਼ਹੀਦ ਕੀਤੇ ਗਏ ਸਨ।

ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਤਾ ਬਾਬਾ ਗੁਰਦਿਤਾ ਜੀ ਦੇ ਸਪੁਤਰ ਸ੍ਰੀ ਹਰਿਰਾਇ ਜੀ ਨੂੰ ਦੇ ਦਿਤੀ ਤਾਂ ਇਨ੍ਹਾਂ ਦੀ ਮਾਤਾ ਨਾਨਕੀ ਜੀ ਨੇ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ!

ਕੁਝ ਮੇਰੇ ਪੁਤਰ ਨੂੰ ਭੀ ਦੇ ਜਾਓ। ਇਸ ਪਰ ਸਤਿਗੁਰੂ ਜੀ ਨੇ ਫੁਰਮਾਯਾ ਕਿ ਸਮਾਂ ਆਵੇਗਾ, ਜਦੋਂ ਇਹ (ਤੇਗ ਬਹਾਦਰ ਸਾਹਿਬ) ਭੀ ਸੱਚਾ ਪਾਤਸ਼ਾਹ ਹੋਵੇਗਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਪਿਛੋਂ ਮਾਤਾ ਨਾਨਕੀ ਜੀ ਇਨ੍ਹਾਂ ਨੂੰ ਨਾਲ ਲੈਕੇ ਆਪਣੇ ਪਿਤਾ ਦੇ ਘਰ (ਬਕਾਲ) ਰਹਿਣ ਲਗ ਪਈ। ਉਥੇ ਸ੍ਰੀ ਤੇਗ ਬਹਾਦਰ ਜੀ ਇਕ ਭੋਰੇ ਵਿਖੇ ਰਹਿਕੇ ਭਜਨ ਬੰਦਗੀ ਕਰਦੇ ਰਹੇ।

## ਗੁਰਿਆਈ ਦੀ ਪ੍ਰਾਪਤੀ

ਜਦ ਸੰਮਤ ੧੭੨੧ ਬਿ: ਵਿਖੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ 'ਬਾਬਾ ਬਕਾਲੇ' ਬਚਨ ਕਰਕੇ ਸਮਾ ਗਏ ਤਾਂ ਧੀਰਮਲ ਆਦਿਕ ਬਕਾਲੇ ਵਿਖੇ ਮੰਜੀਆਂ ਡਾਹਕੇ ਗੁਰੂ ਬਣ ਬੈਠੇ ਤੇ ਹਰ ਇਕ ਸੋਢੀ ਆਪਣੇ ਆਪ ਨੂੰ ਸਚਾ ਪਾਤਿਸ਼ਾਹ ਕਹਾਉਣ ਲਗ ਪਿਆ। ਇਸ ਸਮੇਂ ਬਹੁਤ ਸਾਰੇ ਪਖੰਡੀ ਗੁਰੂ ਬਣਦੇ ਦੇਖਕੇ ਸਚੇ ਤੇ ਸਿਦਕੀ ਸਿਖਾਂ ਨੂੰ ਬਹੁਤ ਕਸ਼ਟ ਹੋਇਆ। ਇਤਨੇ ਵਿਖੇ ਇਕ (ਲੁਬਾਣਾ) ਸਿਖ ਭਾਈ ਮਖਣ ਸ਼ਾਹ ਨਾਮੀ ਨੇ ਜੋ ਟਾਂਡਾ ਜ਼ਿਲਾ ਹੁਸ਼ਿਆਰ ਪੁਰ ਦਾ ਵਸਨੀਕ ਸੀ ਆਪਣੀ ਵਲੋਂ ਸੱਖੀ ਸੁਖਣਾ ੫੦੦ ਮੋਹਰ ਆਪਣੇ ਜਹਾਜ਼ ਦੇ ਡੁਬਣ ਤੋਂ ਬਚਣ ਸਮੇਂ ਗੁਰੂ ਜੀ ਦੀ ਭੇਟਾ ਕਰਨ ਲਈ ਸੁੱਖੀ ਹੋਈ ਸੀ ਲੈਕੇ ਆਇਆ ਤਾਂ ਉਹ ਬਕਾਲੇ ਵਿਖੇ ਅਨੇਕ ਗੁਰੂ ਦੇਖਕੇ ਬੜਾ ਅਸਚਰਜ ਹੋਇਆ। ਇਸ ਲਈ ਉਸ ਨੇ ਹਰ ਇਕ ਗੁਰੂ ਕਹਾਉਣ ਵਾਲੇ ਅੱਗੇ ਦੋ ਦੋ ਮੋਹਰਾਂ ਰੱਖ ਕੇ ਮੱਥਾ ਟੇਕਣਾ ਸ਼ੁਰੂ ਕੀਤਾ ਪਰ ਕਿਸੇ ਨੇ ਭੀ ਆਪਣੀਆਂ ੫੦੦ ਮੋਹਰਾਂ ਨਾ ਮੰਗੀਆਂ। ਫੇਰ ਉਸਨੇ ਪੁਛਿਆ ਕਿ ਕੀ ਇਥੇ ਕੋਈ ਹੋਰ ਭੀ ਗੁਰੂ ਹੈ ?। ਤਾਂ ਕਿਸੇ ਨੇ ਤੇਗ ਬਹਾਦਰ ਜੀ ਦਾ ਪਤਾ ਦਸਿਆ।

ਮੱਖਣ ਸ਼ਾਹ ਨੇ ਉਸੀ ਤਰਾਂ ਉਨ੍ਹਾਂ ਅਗੇ ਭੀ ਜਾ ਮੱਥਾ ਟੇਕਿਆ ਤਾਂ ਉਨ੍ਹਾਂ ਨੇ ਬਚਨ ਕੀਤਾ 'ਭਾਈ ਸਿੱਖਾ ! ਜਹਾਜ਼ ਡੁਬਣ ਵੇਲੇ ੫੦੦ ਮੋਹਰਾਂ ਸੁਖੀਆਂ ਸਨ ਤੇ ਹੁਣ ਦੋ ਮੋਹਰਾਂ ਭੇਟ ਰਖਦਾ ਹੈਂ ?' ਇਹ ਸੁਣ ਮਖਣਸ਼ਾਹ ੫੦੦ ਮੋਹਰ ਗੁਰੂ ਜੀ ਦੇ ਅਗੇ ਰਖਕੇ ਉਨ੍ਹਾਂ ਦੀ ਚਰਨੀਂ ਢਹਿ ਪਿਆ ਤੇ ਫੇਰ ਖੁਸ਼ੀ ਵਿਚ ਆ ਕੋਠੇ ਉਤੇ ਚੜ੍ਹ ਪੱਲੂ ਫੇਰਨ ਲਗਾ—

'ਗੁਰੂ ਲਾਧੋ ਰੇ !' 'ਗੁਰੂ ਲਾਧੋ ਰੇ !!' ਭਾਵ ਗੁਰੂ ਜੀ ਨੂੰ ਭਾਲ ਲਿਆ ਹੈ।

ਚੇਤ ਸੁਦੀ ੧੪ (੨੪ ਚੇਤਰ) ਸੰਮਤ ੧੭੨੨ ਮੁਤਾਬਕ ੨੦ ਮਾਰਚ ਸੰਨ ੧੬੬੫ ਈ: ਨੂੰ ਸਮੂਹ ਸੰਗਤਾਂ ਦੀ ਇਕੱਤਰਤਾ ਕਰਕੇ ਅਠਵੇਂ ਗੁਰੂ ਜੀ ਦੇ ਹੁਕਮ ਅਨੁਸਾਰ ਬਾਬਾ ਬੁਢਾ ਜੀ ਦੇ ਪੋਤਰੇ ਭਾਈ ਗੁਰਦਿਤਾ ਜੀ ਨੇ ਸ੍ਰੀ ਤੇਗ ਬਹਾਦਰ ਦੇ ਗੁਰੂ ਹੋਣ ਦੀ ਮਰਯਾਦਾ ਗੁਰਮਤਿ ਅਨੁਸਾਰ ਪੂਰੀ ਕਰ ਦਿਤੀ। ਉਪਰੰਤ ਸਾਰੀਆਂ ਸੰਗਤਾਂ ਨੇ ਆਪਣੀ ਵਲੋਂ ਭੇਟਾਂ ਚਾੜ੍ਹੀਆਂ ਤੇ ਨਮਸ਼ਕਾਰ ਕੀਤੀ।

ਬਰ ਕੀਰਤਿ ਜੌਨ ਅਮੀ ਰਤਿ ਭੌਨ, ਸੁ ਸੀਤਲਤਾ ਸੁਖ ਤੌਨ ਸੁਭਾਈ।
ਗਤਿ ਸਾਧਨ ਕੈਰਵ ਕੋ ਬਿਗਸਾਵਤ, ਦਾਸ ਰਿਦਾ ਨਭ ਬੀਚ ਸੁਹਾਈ।
ਤਪਤੰ ਦੁਖ ਤੀਰ ਨ ਆਵਤ ਹੈ, ਚਿਤ ਚਾਰੁ ਚਕੋਰ ਰਹੈ ਲਿਵਲਾਈ।
'ਗੁਰੁ ਤੇਗ ਬਹਾਦਰ' ਸੋਹਤ ਚੰਦ ਸੇ, ਹੀਨ ਕਲੰਕ ਇਹੀ ਅਧਿਕਾਈ।
(ਨਾਨਕ ਪ੍ਰਕਾਸ਼)

## ਜਾਣ ਪਛਾਣ

ਮੱਖਣ ਸ਼ਾਹ ਦੇ ਦਰਸ਼ਨਾਂ ਨੂੰ ਐਣ ਦਾ ਸਮਾਂ ਸੰਮਤ ੧੭੨੨ ਦੇ ਆਰੰਭ ਦਾ ਸੀ। ਇਹ ਪ੍ਰੇਮੀ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਦਾ ਸਿੱਖ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵਲੋਂ ਭੀ ਤੇਗ ਬਹਾਦਰ ਜੀ ਨੂੰ ਗੁਰੂ ਬਣਨੇ ਦਾ ਵਰ ਸੀ। ਇਨ੍ਹਾਂ ਦੀ ਮਾਤਾ ਨਾਨਕੀ ਜੀ ਨੂੰ ਇਕ ਤਲਵਾਰ ਅਰ ਰੁਮਾਲ ਸੰਭਾਲ ਦਿਤਾ ਸੀ ਕਿ 'ਗੁਰੂ ਬਣਨੇ ਦਾ ਸਿਰੋਪਾਉ ਸੰਭਾਲ ਰਖਣਾ।' ਭਾਈ ਗੜ੍ਹੀਆ ਪੰਚਮ ਗੁਰੂ ਜੀ ਦਾ ਬ੍ਰਹਮ ਗਿਆਨੀ ਸਿੱਖ ਗੋਇੰਦਵਾਲ ਤੋਂ ਆਕੇ ਮਾਤਾ ਜੀ ਪਾਸੋਂ ਵਸਤਾਂ ਲੈਕੇ ਸੌਂਪ ਗਿਆ ਸੀ। ਗੁਰੂ ਜੀ ਆਮ ਪ੍ਰਗਟ ਹੋਣਾ ਪਸੰਦ ਨਹੀਂ ਕਰਦੇ ਸਨ। ਹਮੇਸ਼ਾਂ ਭਜਨ ਬੰਦਗੀ ਵਿਚ ਲੀਨ ਰਹਿੰਦੇ। ਇਨ੍ਹਾਂ ਦਾ ਨਾਨਾ ਨਰੈਣ ਦਾਸ ਬਕਾਲੇ ਦਾ ਵਡਾ ਸ਼ਾਹੂਕਾਰ ਸੀ, ਆਪਦੇ ਸਭ ਖਰਚ ਪੂਰਨ ਕਰਦਾ ਰਹਿੰਦਾ ਸੀ। ਨਾਨਕੇ ਘਰ ਬਕਾਲੇ ਵਿਖੇ ਗੁਰੂ ਜੀ ਬੀਸ ਬਾਈਸ ਸਾਲ ਰਹੇ। ਬਾਬਾ ਗੁਰਦਿਤਾ ਜੀ ਜਿਨ੍ਹਾਂ ਨੇ ਗੁਰੂ ਗੱਦੀ ਵਿਰਾਜਣ ਦਾ ਅਰਦਾਸਾ ਕੀਤਾ, ਇਹ ਬਾਬਾ ਬੁਢਾ ਜੀ ਦੇ ਪੜਪੋਤਰੇ ਸਨ, ਜੋ ਗੁਰੂ ਜੀ ਦੇ ਨਾਲ ਦਿੱਲੀ ਵਿਖੇ ਜਾਕੇ ਸ਼ਹੀਦ ਹੋਏ ਸਨ।

## ਧੀਰਮੱਲ ਦਾ ਗੁਰੂ ਜੀ ਪਰ ਹੱਲਾ

ਜਦ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਗੁਰੂ-ਗੱਦੀ ਪਰ ਬਿਰਾਜਮਾਨ ਹੋ ਗਏ ਤਾਂ ਧੀਰਮੱਲ ਨੇ ਕ੍ਰੋਧ ਵਸ ਹੋ ਕੇ ਈਰਖਾ ਵਿਚ ਆਕੇ ਗੁਰੂ ਜੀ ਪਰ ਹੱਲਾ ਕਰ ਦਿੱਤਾ। ਇਕ ਗੋਲੀ ਭੀ ਚਲਾਈ ਜੋ ਗੁਰੂ ਜੀ ਦੀ ਦਸਤਾਰ ਵਿਚ ਦੀ ਨਿਕਲ ਗਈ ਪਰ ਗੁਰੂ ਜੀ ਸ਼ਾਂਤ ਤੇ ਅਡੋਲ ਰਹੇ ਇਸ ਪਿਛੋਂ ਓਹ ਗੁਰੂ ਜੀ ਦਾ ਧਨ ਤੇ ਪਦਾਰਥ ਲੁਟਕੇ ਕਰਤਾਰ ਪੁਰ ਨੂੰ ਨੱਠ ਗਿਆ। ਜਦ ਸਿੱਖਾਂ ਨੂੰ ਪਤਾ ਲਗਾ, ਤਾਂ ਉਨ੍ਹਾਂ ਨੇ ਧੀਰਮਲ ਤੇ ਉਸਦੇ ਸਾਥੀਆਂ ਨੂੰ ਰਾਹ ਵਿਚ ਜਾ ਘੇਰਿਆ। ਸੋ ਉਹ ਬੜੀ ਮੁਸ਼ਕਲ ਨਾਲ ਆਪਣੀ ਜਾਨ ਬਚਾਕੇ ਭੱਜ ਗਿਆ ਤੇ ਸਿੱਖਾਂ ਨੇ ਉਸ ਪਾਸੋਂ ਸਭ ਸਾਮਾਨ ਖੋਹ ਲਿਆ ਅਰ ਮੁੜ ਬਕਾਲੇ ਲਿਆਂਦਾ, ਸਿੱਖਾਂ ਦੀ ਤਾਕਤ ਅਗੇ ਧੀਰ ਮਲੀਏ ਕੁਛ ਚੀਜ਼ ਨਹੀਂ ਸਨ ਪਰ ਗੁਰੂ ਜੀ ਜੰਗੀ ਤਾਕਤ ਵਰਤਣਾ ਨਹੀਂ ਚਾਹੁੰਦੇ ਸਨ। ਲੁੱਟਕੇ ਲੇ ਗਏ ਸਾਮਾਨ ਨਾਲ ਸ੍ਰੀ (ਗੁਰੂ ਗ੍ਰੰਥ) ਸਾਹਿਬ ਜੀ ਦੀ ਇਕ ਬੀੜ ਭੀ ਸੀ। ਜਦ ਇਸ ਲੁਟ ਦੇ ਮਾਲ ਨੂੰ ਸਿੱਖ ਗੁਰੂ ਤੇਗ ਬਹਾਦਰ ਜੀ ਪਾਸ ਲਿਆਏ ਤਾਂ ਉਨ੍ਹਾਂ ਨੇ ਆਪਣੇ ਸੰਤ ਸੁਭਾਉ ਅਨੁਸਾਰ ਸਭ ਕੁਝ ਮੋੜਕੇ ਧੀਰਮੱਲ ਪਾਸ ਹੀ ਭੇਜ ਦਿੱਤਾ। ਕਹਿੰਦੇ ਹਨ ਜਦ ਸਿੱਖ ਇਸ ਅਸਬਾਬ ਨੂੰ ਮੋੜਨ ਲਈ ਕਰਤਾਰ ਪੁਰ ਜਾ ਰਹੇ ਸਨ ਤਾਂ ਦਰਿਆ ਬਿਆਸਾ ਦੇ ਚੜ੍ਹੇ ਹੋਣ ਦੇ ਕਾਰਣ ਕੁਝ ਅਸਬਾਬ ਤੇ (ਸ੍ਰੀ ਗੁਰੂ) ਗ੍ਰੰਥ ਸਾਹਿਬ ਜੀ ਦੀ ਬੀੜ ਜਲ ਵਿਖੇ ਹੀ ਰਹਿ ਗਈ।

ਨੋਟ:-ਬੀੜ ਦੀ ਵਾਪਸੀ ਦੀ ਸਾਖੀ ਵਿਚਾਰ ਯੋਗ ਹੈ, ਆਦਿ ਬੀੜ ਨਵਮ ਗੁਰੂ ਜੀ ਪਾਸ ਕਿਥੋਂ ਅਰ ਕਿਵੇਂ ਇਨ੍ਹਾਂ ਪਾਸ ਆਈ? ਕੀ ਸਤਵੇਂ ਗੁਰੂ ਅਰ ਅਠਵੇਂ ਗੁਰੂ ਜੀ ਇਸ ਥੀਂ ਵਾਂਝੇ ਰਹੇ। ਕਈ ਕਹਿੰਦੇ ਹਨ ਛੀਵੇਂ ਗੁਰੂ ਜੀ ਪਾਸੋਂ ਧੀਰਮਲ ਪਾਸ ਗਈ ਸੀ ਪਰ ਧੀਰਮਲ ਦਾ ਛੀਵੇਂ ਗੁਰੂ ਜੀ ਨਾਲ ਸਖਤ ਅਜੋੜ ਸੀ, ਗੁਰੂ ਜੀ ਜੰਗੀ ਤਾਕਤ ਨਾਲ ਭੀ ਉਸ ਪਾਸੋਂ ਇਮਾਨਤ ਲੈ ਸਕਦੇ ਸਨ। ਕਰਤਾਰ ਪੁਰ ਜੰਗ ਭੀ ਹੋਇਆ। ਖੋਜ ਦਸਦੀ ਹੈ ਕਿ ਧੀਰਮਲੀਆਂ ਪਾਸ ਅਸਲ ਬੀੜ ਹੈ ਈ ਨਹੀਂ, ਦਰਿਆਓ ਵਿਚੋਂ ਨਿਕਾਲਨੇ ਵਾਲੀ ਸਾਖੀ ਉਨ੍ਹਾਂ ਦੀ ਘਾੜਤ ਹੈ। ਵਿਦ੍ਵਾਨਾ ਦੀ

ਖੋਜ ਪੜਤਾਲ ਤੋਂ ਸਾਬਤ ਹੋ ਗਿਆ ਹੈ ਕਿ ਇਹ ਅਸਲ ਬੀੜ ਨਹੀਂ ।

## ਨਗਰ ਬਕਾਲਾ ਦੇ ਗੁਰਦੁਆਰੇ

ਨਗਰ ਬਾਬਾ ਬਕਾਲਾ ਅਮ੍ਰਿਤਸਰ ਦੇ ਜ਼ਿਲੇ ਵਿਚ ਸਟੇਸ਼ਨ ਬਿਆਸਾ ਤੋਂ ਤਿਨਕੁ ਮੀਲਾਂ ਪਰ ਹੈ। ਜਿਥੇ ਗੁਰੂ ਜੀ ਇਕਾਂਤ ਵਿਚ ਭਜਨ ਕਰਦੇ ਸਨ, ਗੁਰਦੁਆਰਾ ਭੋਰਾ ਸਾਹਿਬ ਮੌਜੂਦ ਹੈ। ਪਹਿਲਾਂ ਭਾਈ ਮੱਖਣ ਸ਼ਾਹ ਨੇ ਇਥੇ ਆਕੇ ਦਰਸ਼ਨ ਕੀਤੇ ਸਨ। ਜਿਥੇ ਗੁਰਿਆਈ ਦਾ ਤਿਲਕ ਦੇਣ ਵੇਲੇ ਦੀਵਾਨ ਲੱਗਾ ਸੀ ਉਥੇ 'ਦਰਬਾਰ ਸਾਹਿਬ' ਹੈ। ਸ੍ਰੀ ਗੁਰੂ ਜੀ ਦੀ ਮਾਤਾ ਨਾਨਕੀ ਜੀ ਇਥੇ ਹੀ ਨਿਵਾਸ ਕਰਦੇ ਸਨ। ਜਿਥੇ ਬਾਬਾ ਧੀਰ ਮਲ ਨੇ ਈਰਖਾ ਨਾਲ ਗੁਰੂ ਜੀ ਪਰ ਗੋਲੀ ਚਲਾਈ ਸੀ, 'ਮੰਜੀ ਸਾਹਿਬ' ਹੈ। ਮੌਣ ਸੁਦੀ ਪੂਰਨਮਾਸ਼ੀ ਅਰ ਮਘਰ ਸੁਦੀ ਪੰਜ ਦਾ ਮੇਲਾ ਹੁੰਦਾ ਹੈ। ਬਾਬਾ ਬਕਾਲਾ ਵਿਖੇ ਛੀਵੇਂ ਗੁਰੂ ਸਾਹਿਬ ਜੀ ਭੀ ਪਧਾਰੇ ਸਨ। ਮਾਤਾ ਗੰਗਾ ਜੀ ਦਾ ਦੇਹਾਂਤ ਇਥੇ ਹੀ ਹੋਇਆ ਸੀ। ਖਾਲਸਾ ਹਾਈ ਸਕੂਲ ਦੇ ਲਾਗੇ ਨਿੱਕਾ ਜਿਹਾ ਸਥਾਨ ਹੈ। ਧੀਰਮਲ ਦੇ ਹਦੋਂ ਵਧੀਕੀ ਦੇ ਕਾਰਨ ਗੁਰੂ ਜੀ ਨੇ ਬਾਬਾ ਬਕਾਲੇ ਰਹਿਣਾ ਪਸੰਦ ਨਾ ਕੀਤਾ। ਸਿੱਖ ਪੰਥ ਵਿਖੇ ਧੀਰਮਲ ਦੀ ਵਧੀਕੀ ਨੇ ਸਖਤ ਨਾਰਾਜ਼ਗੀ ਫੈਲਾ ਦਿਤੀ ਸੀ। ਇਨ੍ਹਾਂ ਦੀ ਵਰਤੋਂ ਦਾ ਤਿਆਗ ਭੀ ਇਸੇ ਕਰਕੇ ਹੋਇਆ।

ਸ਼ੀਹਾ ਨਾਮੀ ਮਸੰਦ ਨੇ ਧੀਰ ਮਲ ਨੂੰ ਗੋਲੀ ਮਾਰਨ ਦੀ ਸਲਾਹ ਦਿਤੀ ਸੀ। ਇਹ ਭੀ ਸਾਖੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਿਖਾਂ ਨੇ ਨਹੀਂ ਦਿਤੇ ਸਨ। ਚਰਨ ਦਾਸ ਸਾਧੂ ਬਿਆਸਾ ਪਰ ਲਿਆਇਆ ਸੀ। ਗੁਰੂ ਜੀ ਨੇ ਬਿਆਸਾ ਪ੍ਰਵਾਹ ਆਪੇ ਕਰਕੇ ਧੀਰ ਮਲ ਨੂੰ ਖਬਰ ਕੀਤੀ ਪਰ ਇਹ ਸਾਖੀਆਂ ਪੜਤਾਲਨੇ ਯੋਗ ਹਨ। ਐਸੀ ਅਮੋਲਕ ਦਾਤ ਦਰਿਆਇ ਬੁਰਦ ਕਰਨੇ ਦਾ ਅਰਥ ਕੀ? ਹਾਂ ਨਕਲੀ ਬੀੜ ਹੋ ਸਕਦੀ ਹੈ।

## ਪੁਜਾਰੀਆਂ ਦਾ ਹਰਿਮੰਦਰ ਵਿਖੇ ਗੁਰੂ ਜੀ ਨੂੰ ਨਾ ਵੜਨ ਦੇਣਾ

ਬਕਾਲੇ ਵਿਖੇ ਝਗੜਾ ਰਹਿਣ ਦੇ ਕਾਰਨ ਗੁਰੂ ਜੀ ਮਘਰ ਸੁਦੀ ੧੪ ਸੰਮਤ ੧੭੨੨ ਬਿ: ਨੂੰ ਅਮ੍ਰਿਤਸਰ ਆਏ ਪਰ ਅਗੋਂ ਪੁਜਾਰੀਆਂ ਨੇ ਸ੍ਰੀ ਹਰਿਮੰਦਰ ਜੀ ਦੇ ਅਕਾਲ ਤਖਤ ਦੇ ਬੂਹੇ ਬੰਦ ਕਰ ਲਏ ਤੇ ਗੁਰੂ ਜੀ ਨੂੰ ਅੰਦਰ ਨਾ ਵੜਨ ਦਿਤਾ। ਤਾਂ ਗੁਰੂ ਜੀ ਬਾਹਰੋਂ ਹੀ ਮਥਾ ਟੇਕ ਕੇ 'ਨਹਿ ਮਸੰਦ ਤੁਮ ਅਮ੍ਰਿਤਸਰੀਏ। ਤ੍ਰਿਸ਼ਨਾਗਨਿ ਸੇ ਅੰਦਰ ਸੜੀਏ' | ਆਖ ਕੇ ਉਥੋਂ ਦੋ ਕੋਹ ਦੀ ਵਿਥ ਪਰ 'ਵੱਲੇ' ਨਾਮੇ ਪਿੰਡ ਵਿਖੇ ਜਾ ਠਹਿਰੇ। ਜਦ ਅਮ੍ਰਿਤਸਰ ਦੀਆਂ ਮਾਈਆਂ ਨੂੰ ਪਤਾ ਲਗਾ ਕਿ ਗੁਰੂ ਜੀ ਸਰਾਖ ਦੇਕੇ ਇਥੋਂ ਚਲੇ ਗਏ ਹਨ ਤਾਂ ਉਹ ਸਭ ਗੁਰੂ ਜੀ ਦੇ ਮੋੜਨ ਨੂੰ ਵੱਲੇ ਪਹੁੰਚੀਆਂ। ਗੁਰੂ ਜੀ ਨੇ ਉਨ੍ਹਾਂ ਦੇ ਪ੍ਰੇਮ ਦੀ ਉਪਮਾ ਕੀਤੀ ਤੇ 'ਮਾਈਆਂ ਰਬ ਰਜਾਈਆਂ' ਦਾ ਵਰ ਦਿਤਾ ਕਿ ਤੁਹਾਡੇ ਵਿਚ ਸਦਾ ਪ੍ਰੇਮ ਭਗਤੀ ਬਣੀ ਰਹੇਗੀ ਜੋ ਹੁਣ ਤਕ ਦੇਖੀ ਜਾਂਦੀ ਹੈ। ਦਰਬਾਰ ਸਾਹਿਬ ਪਰ ਉਸ ਸਮੇਂ ਮਸੰਦ ਪਾਰਟੀ ਕਾਬਜ਼ ਸੀ।

## ਜਾਣ ਪਛਾਣ

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਾਥ ਮਖਣ ਸ਼ਾਹ ਲੁਬਾਣਾ ਭੀ ਬਕਾਲੇ ਤੋਂ ਅਮ੍ਰਿਤਸਰ

ਆਇਆ ਸੀ। ਪੁਜਾਰੀਆਂ ਨੂੰ ਈਰਖਾ ਸੀ ਮਤਾਂ ਗੁਰੂ ਜੀ ਇਥੇ ਕਬਜ਼ਾ ਨਾ ਕਰ ਲੈਣ। ਜਿਥੇ ਗੁਰੂ ਜੀ ਬਿਰਾਜੇ ਸਨ ਉਥੇ ਗੁਰਦੁਆਰਾ 'ਥੜਾ ਸਾਹਿਬ' ਹੈ। ਜੋ ਅਕਾਲ ਬੁੰਗੇ ਦੇ ਪਾਸ ਹੀ ਹੈ। ਮਾਘ ਸੁਦੀ ਪੂਰਨਮਾਸ਼ੀ ਦਾ ਮੇਲਾ ਹੁੰਦਾ ਹੈ। ਪੁਜਾਰੀਆਂ ਦੇ ਦਰਵਾਜ਼ੇ ਬੰਦ ਕਰਨ ਥੀਂ ਬਾਦ ਥੜਾ ਸਾਹਿਬ ਵਾਲੀ ਜਗਾ ਤੋਂ ਉਠਕੇ ਗੁਰੂ ਜੀ ਮਾਲ ਮੰਡੀ ਵਿਖੇ ਚਲੇ ਗਏ ਸਨ। ਉਥੇ ਗੁਰਦੁਆਰਾ ਦਮਦਮਾ ਸਾਹਿਬ ਹੈ। ਇਥੇ ਦੀਵਾਨ ਭੀ ਕੀਤਾ ਸੀ ਇਹ ਗੁਰਦੁਆਰਾ ਸਟੇਸ਼ਨ ਤੋਂ ਚੜ੍ਹਦੇ ਪਾਸੇ ਲਾਈਨ ਦੇ ਲਾਗੇ ਹੈ।

ਅਮ੍ਰਿਤਸਰ ਤੋਂ ਗੁਰੂ ਜੀ ਨਗਰ ਵੱਲੇ ਨੂੰ ਚਲੇ ਗਏ ਸੀ ਜਿਥੇ ਕਿ 'ਵੱਲਾ ਸਾਹਿਬ ਗੁਰਦੁਆਰਾ' ਹੈ। (ਇਥੋਂ ਪਠਾਨਕੋਟ ਲਾਈਨ ਦਾ ਵੇਰਕਾ ਸਟੇਸ਼ਨ ਨੇੜੇ ਹੈ, ਅਮ੍ਰਿਤਸਰੋਂ ਚਾਰ ਕੁ ਮੀਲ ਹੈ)। ਇਥੇ ਗੁਰੂ ਜੀ ਇਕ ਮਾਤਾ ਹਰਿਆਂ ਦੇ ਪ੍ਰੇਮ ਕਰਕੇ ਪਹੁੰਚੇ ਸਨ। ਉਸ ਮਾਤਾ ਦੇ ਮਕਾਨ ਪਰ ਗੁਰਦੁਆਰਾ 'ਕੋਠਾ ਸਾਹਿਬ' ਹੈ। ਮਾਘ ਦੀ ਪੂਰਨਮਾਸ਼ੀ ਦਾ ਮੇਲਾ ਭਰਦਾ ਹੈ। ਇਥੇ ਹੀ ਅਮ੍ਰਿਤਸਰ ਦੀਆਂ ਮਾਈਆਂ ਖਿਮਾਂ ਲਈ ਪਹੁੰਚੀਆਂ ਸਨ। ਗੁਰੂ ਜੀ ਨੇ ਮਾਈਆਂ ਨੂੰ ਪ੍ਰੇਮ ਭਗਤੀ ਦਾ ਦਾਨ ਬਖਸ਼ਿਆ। ਨਗਰ ਸਠਿਆਲਾ ਆਦਿ ਦੀਆਂ ਸੰਗਤਾਂ ਨੂੰ ਤਾਰਦੇ ਹੋਏ, ਇਲਾਕੇ ਵਿਚ ਪ੍ਰਚਾਰ ਆਰੰਭ ਕੀਤਾ। ਸਠਿਆਲਾ ਵਿਖੇ ਗੁਰਦੁਆਰੇ ਹਨ।

ਗੁਰੂ ਜੀ ਅਮ੍ਰਿਤਸਰ ਪਹੁੰਚਣ ਵੇਲੇ ਗੋਇੰਦਵਾਲ, ਤਰਨ ਤਾਰਨ ਸਾਹਿਬ, ਖਡੂਰ ਸਾਹਿਬ ਭੀ ਪਧਾਰੇ ਸਨ। ਏਧਰੋਂ ਕੀਰਤਪੁਰ ਆਕੇ ਨਗਰ ਅਨੰਦਪੁਰ ਸਾਹਿਬ ਵਸਾਇਆ ਸੀ। ਵਾਪਸੀ ਵੇਲੇ ਜਾਲੰਧਰ, ਨਵਾਂ ਸ਼ਹਿਰ ਦੁਰਗਾ ਆਦਿ ਨਗਰਾਂ ਵਿਚ ਪ੍ਰਚਾਰ ਕੀਤਾ। ਕੀਰਤਪੁਰ ਦੇ ਸੋਢੀਆਂ ਨੇ ਭੀ ਚੰਗਾ ਸਲੂਕ ਨਾ ਕੀਤਾ ਤਦੋ ਗੁਰੂ ਜੀ ਨੇ ੧੭੨੨ ਵਿਚ ਅਨੰਦਪੁਰ ਵਸਾਇਆ। ਸ੍ਰੀ ਗੁਰੂ ਜੀ ਨੇ ਅਮ੍ਰਿਤਸਰ ਵਲੋਂ ਆਕੇ ਦੁਆਬੇ ਵਿਚ ਕਾਫੀ ਪ੍ਰਚਾਰ ਕੀਤਾ, ਜਾਲੰਧਰ ਥੀਂ ਛੀ ਮੀਲਾਂ ਪਰ 'ਗੁਰੂ ਪਲਾਹ' ਗੁਰਦੁਆਰਾ ਹੈ। ਪਾਸ ਨਗਰ ਸਰਾਲਾ ਹੈ, ਭਾਈ ਮਖਣ ਸ਼ਾਹ ਨੇ ਇਥੋਂ ਗੁਰੂ ਜੀ ਪਾਸੋਂ ਛੁਟੀ ਲੀਤੀ ਸੀ।

## ਸ੍ਰੀ ਅਨੰਦਪੁਰ ਦਾ ਵਸਾਉਣਾ ਅਰ ਗੁਰਦੁਆਰੇ

ਸ੍ਰੀ ਗੁਰੂ ਜੀ ਨੇ ਪਹਾੜੀ ਇਲਾਕੇ ਵਿਖੇ ਸਤਿਲੁਜ ਦਰਿਆਇ ਦੇ ਕਿਨਾਰੇ (ਨੈਣਾ ਦੇਵੀ ਦੇ ਪਹਾੜ ਪਾਸ) ਨਗਰ ਮਾਖੋਵਾਲ (ਜ਼ਿਲਾ ਹੁਸ਼ਿਆਰਪੁਰ) ਸਾਵਣ ਸੰਮਤ ੧੭੨੨ ਵਿਖੇ ਰਾਜ ਕਹਿਲੂਰੀਏ ਪਾਸੋਂ ਜ਼ਮੀਨ ਖਰੀਦ ਕਰਕੇ ਅਨੰਦਪੁਰ ਨਾਮ ਦਾ ਨਗਰ ਵਸਾਇਆ। ਇਹ ਨਗਰ ਕੀਰਤਪੁਰ ਥੀਂ ਨੌ ਦਸ ਮੀਲ ਦੇ ਫਾਸਲੇ ਪਰ ਹੈ। ਗੁਰੂ ਜੀ ਨੇ ਲੋੜਵੰਦ ਸ਼ੈਆਂ ਦੀ ਪੂਰਤੀ ਲਈ ਸਭ ਪ੍ਰਕਾਰ ਦਾ ਪ੍ਰਬੰਧ ਕੀਤਾ। ਸਟੇਸ਼ਨ ਦੋਰਾਹਾ (ਮੇਨ ਲਾਈਨ) ਅਰ ਨਵਾਂ ਸ਼ਹਿਰ (ਜਾਲੰਧਰ) ਥੀਂ ਇਹ ਜਗਾ ਪਚੀਸ ਮੀਲਾਂ ਪਰ ਹੈ। (ਹੁਣ ਖਾਸ ਸਟੇਸ਼ਨ ਹੈ)। ਗੁਰੂ ਜੀ ਨੇ ਇਸ ਨਗਰ ਨੂੰ ਪ੍ਰਚਾਰ ਦਾ ਕੇਂਦਰ ਬਣਾਇਆ। ਅਰ ਇਥੇ ਰਿਹਾਇਸ਼ੀ ਮਕਾਨ ਪਾਏ। ਮਹਿਲਾਂ ਦੇ ਲਾਗੇ ਦੀਵਾਨ ਲੱਗਣ ਦਾ ਸਥਾਨ ਹੈ। ਹੁਣ ਉਥੇ ਗੁਰਦੁਆਰਾ ਤੇਗਬਹਾਦਰ ਜੀ ਬੜਾ ਸੁੰਦਰ ਹੈ। ਇਹ ਉਹ ਸਥਾਨ ਹੈ ਜਿਥੇ ਕਿ ਕਸ਼ਮੀਰ ਦੇ ਪੰਡਿਤ ਲੋਕ ਬਾਦਸ਼ਾਹ ਔਰੰਗਜ਼ੇਬ ਦੇ ਸਤਾਏ ਹੋਏ, ਸ੍ਰੀ ਗੁਰੂ ਜੀ ਦੀ ਸੇਵਾ ਵਿਚ ਫਰਿਆਦ ਕਰਨ ਆਏ ਸਨ। ਅਰ ਆਪਣੇ ਕਸ਼ਟਾਂ ਦਾ ਹਾਲ ਵਿਰਲਾਪ ਦੀ ਸੂਰਤ ਵਿਚ ਸੁਣਾਇਆ ਸੀ।

ਗੁਰੂ ਸਾਹਿਬ ਜੀ ਨੇ ਭਜਨ ਬੰਦਗੀ ਲਈ ਇਕ ਭੋਰਾ ਪੁਟਵਾਇਆ, ਜਿਸ ਵਿਚ ਕਿ ਇਕਾਂਤ ਹਾਲਤ ਵਿਚ ਰਹਿੰਦੇ ਸਨ। ਇਹ ਭੋਰਾ ਜ਼ਮੀਨ ਦੇ ਵਿਚ ਨੌ ਫੁਟ ਡੂੰਘਾ ਸੀ ਜੋ ਹੁਣ ਤਕ ਮੌਜੂਦ ਹੈ।

ਗੁਰੂ ਕੇ ਮਕਾਨ ਹੁਣ ਤੀਕਰ ਮੌਜੂਦ ਹਨ. ਉਨ੍ਹਾਂ ਵਿਚ ਓਹ ਭੋਰਾ ਭੀ ਹੈ ਜਿਥੇ ਕਿ ਸ੍ਰੀ ਦਸ਼ਮੇਸ਼ ਜੀ ਦੇ ਸਾਹਿਬਜ਼ਾਦਿਆਂ ਨੇ ਜਨਮ ਲਿਆ ਸੀ। ਅਨੰਦਪੁਰ ਸਾਹਿਬ ਤੋਂ ੧੫ ਮਘਰ ਨੂੰ ਚਲਕੇ ਗੁਰੂ ਜੀ ਪ੍ਰਚਾਰ ਕਰਨ ਦੇ ਖਿਆਲ ਨਾਲ ਘਨੌਲੀ, ਰੋਪੜ, ਨੰਦ ਪੁਰ, ਕਲੌੜ, ਉਗਾਣਾ, ਨੌ ਲੱਖਾ, ਟਹਿਲਪੁਰਾ ਲੰਗ ਮੂਲੋਵਾਲ ਸ਼ੇਖਾ, ਫਰਵਾਹੀ, ਹੰਢਾਇਆ ਪੈਲਾ, ਮੌੜ, ਦਿਲਵਾਂ, ਭੰਦੇਰ, ਖੀਵਾ ਸਮਾਉ, ਭੀਖੀ, ਗੰਢੂ, ਬਲਉ ਅਲੀਸ਼ੇਰ, ਜੋਗਾ, ਭੁਪਾਲਾਂ ਕਿਆਲਾ, ਖਾਨਾ ਦੂਜੇ ਮੌੜ, ਡਿਖ, ਮਾਈਸਰ ਖਾਨਾ, ਸਾਬੋਕੀ ਤਲਵੰਡੀ, ਧਰਮੂ ਦਾ ਕੋਟ, ਬਰਹੇ, ਵਛੋਆਣਾ, ਗੋਬਿੰਦਪੁਰਾ, ਸਿੰਗਰੋੜੀ, ਗੁਰਨੇ, ਗਾਗਾ ਲੇਲ, ਮਣਕ, ਮਕਰੋੜ, ਧਮਧਾਣ ਖਰਕ, ਖਟਕੜ, ਜੀਂਦ, ਟੋਕ, ਕੈਂਥਲ, ਵਾਰਨੇ, ਥਾਨੇਸੁਰ, ਬਨੀ ਬਦਰ, ਸਢੌਲ, ਕੜੇ, ਮਾਣਕਪੁਰ, ਮਥਰਾ, ਆਗਰਾ, ਅਟਾਵਾ, ਕਾਹਨਪੁਰ, ਪਰਾਗ-ਰਾਜ, ਮਿਰਜ਼ਾ ਪੁਰ, ਕਾਂਸ਼ੀ, ਸਸਰਾਮ, ਗਯਾ, ਪਟਣੇ (ਪੂਰਬ ਦੇਸ) ਪਹੁੰਚੇ। ਇਥੇ ਅਧਰਕੇ ਭਗਤ ਨੂੰ ਪ੍ਰਚਾਰਕ ਥਾਪਿਆ ਸੀ। ਇਥੇ ਪਰਿਵਾਰ ਨੂੰ ਛੱਡਕੇ ਕਾਮ ਰੂਪ ਦੇਸ ਵਲ ਪਧਾਰੇ ਸਨ, ਜੈਸਾ ਕਿ 'ਚਾਰ ਕੋਹਾ, ਬਾਦ, ਮੁੰਗੇਰ, ਸਾਹਿਬ ਗੰਜ, ਰਾਜ ਮਹਿਲ ਕੁੰਤਲ ਨਗਰ, ਨਲਹਟੀ, ਮਕਸੂਦਾ ਬਾਦ, ਢਾਕਾ, ਮਦਰਾ ਪੁਰ, ਬਾਬਲਾ ਕੁੰਡ, ਕਲਕਤਾ, ਬਾਲੇਸ੍ਵਰ, ਮੋਹ ਭੰਜ, ਕਾਂਚੀ ਪੁਰੀ, ਮੇਦਨੀ ਪੁਰ, ਜਗਨਨਾਥ, ਸਾਖੀ ਗੋਪਾਲ ਭੁਵਨੇਸ਼ਵਰ, ਕਟਕ, ਆਰੇ ਛਪਰੇ, ਯਮਨਪੁਰ, ਬਕਸਰ, ਅਯੁਧਿਆ, ਲਖਨਊ, ਮੁਰਾਦਾ ਬਾਦ, ਹਰਿਦੁਆਰ, ਗੜ੍ਹ ਗੰਗਾ, ਫਰੱਖਾਬਾਦ, ਆਦਿ ਅਨੇਕ ਥਾਵੀਂ ਚੱਕਰ ਲਗਾਕੇ ਪ੍ਰਚਾਰ ਕੀਤਾ। ਇਸ ਨਾਲੋਂ ਵਧ ਵੇਰਵਾ ਪ੍ਰਸੰਗ ਅਨੁਸਾਰ ਅਗੇ ਦਿਤਾ ਜਾਵੇਗਾ।

## ਪ੍ਰਚਾਰ ਲਈ ਦੌਰਾ

ਸ੍ਰੀ ਗੁਰੂ ਤੇਗਬਹਾਦਰ ਜੀ ਨੇ ਇਹ ਵਿਚਾਰ ਕੀਤੀ ਕਿ ਓਹ ਪ੍ਰਚਾਰ ਦਾ ਕੰਮ, ਜਿਸ ਦੀ ਨੀਂਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਖੀ ਸੀ, ਕਈ ਕਾਰਨਾਂ ਕਰਕੇ ਪੰਜਾਬ ਤੋਂ ਬਾਹਰ ਰੁਕਿਆ ਹੋਇਆ ਹੈ ਤੇ ਦੇਸ਼ ਦੇਸ਼ਾਂਤ੍ਰਾਂ ਵਿਖੇ 'ਸਤਿਨਾਮੁ' ਦਾ ਪ੍ਰਚਾਰ ਕਰਨਾ ਤੇ ਜੀਵਾਂ ਨੂੰ ਮੰਦ ਕਰਮਾਂ ਤੋਂ ਰੋਕ ਕੇ ਦੇਸ਼ ਦਾ ਸੁਧਾਰ ਕਰਨਾ ਸਾਡਾ ਮੁਖ ਧਰਮ ਹੈ। ਇਸ ਲਈ ਉਸੀ ਸਾਲ ਅਕਾਲ ਪੁਰਖ ਦੇ ਨਾਮ ਦਾ ਪ੍ਰਚਾਰ ਕਰਨ ਲਈ ਆਪਣੇ ਪਰਿਵਾਰ ਸਹਿਤ ਤੁਰ ਪਏ। ਮਾਲਵੇ ਦੇ ਅਨੇਕਾਂ ਹੀ ਪਿੰਡਾਂ ਤੇ ਸ਼ਹਿਰਾਂ ਵਿਚ ਦੀ ਹੁੰਦੇ ਹੋਏ ਹਜ਼ਾਰਾਂ ਹੀ ਆਦਮੀਆਂ ਨੂੰ ਅਕਾਲ ਪੁਰਖ ਦੀ ਭਗਤੀ ਦ੍ਰਿੜਾਉਂਦੇ ਤੇ ਪਵਿੱਤ੍ਰ ਉਪਦੇਸ਼ ਦਿੱਤਾ, ਅਨੇਕਾਂ ਪ੍ਰਾਣੀਆਂ ਨੇ ਸਿਖ ਧਰਮ ਨੂੰ ਗ੍ਰਹਿਣ ਕਰਕੇ ਸ਼ਾਂਤੀ ਪ੍ਰਾਪਤ ਕੀਤੀ।

ਜਿਸ ਨਗਰ ਵਿਖੇ ਦੀਵਾਨ ਸਜਾਕੇ ਪ੍ਰਚਾਰ ਕੀਤਾ ਯਾ ਗੁਰੂ ਸਾਹਿਬ ਬਿਰਾਜੇ ਸਨ ਗੁਰਦੁਆਰੇ ਮੰਜੀ ਸਾਹਿਬ ਬਣਦੇ ਗਏ ਅਰ ਨਿਸ਼ਾਨ ਝੂਲਣ ਲਗੇ। ਮਾਲਵੇ ਦੇ ਦੌਰਿਆਂ ਦਾ ਸੰਖੇਪ ਹਾਲ ਇਲਾਕੇ ਵਾਰ ਅਗੇ ਦਿੱਤਾ ਜਾਂਦਾ ਹੈ।

# ਇਲਾਕੇ ਵਾਰ ਪ੍ਰਚਾਰ ਦਾ ਵੇਰਵਾ
# (ਜ਼ਿਲਾ ਅੰਬਾਲਾ)

ਅੰਬਾਲਾ ਨਾਰਥ ਵੇਸਟਰਨ ਰੇਲਵੇ ਦਾ ਜੰਕਸ਼ਨ ਤੇ ਪੰਜਾਬ ਦੀ ਕਮਿਸ਼ਨਰੀ ਹੈ। ਅੰਬਾਂ ਦੀ ਪੈਦਾਵਾਰ ਵਧ ਹੋਣ ਕਰਕੇ ਅੰਬਾਲਾ (ਅੰਬਾਂ ਵਾਲਾ) ਨਾਮ ਹੈ। ਅਨੰਦ ਪੁਰ ਸਾਹਿਬ ਵਲੋਂ ਆਕੇ ਗੁਰੂ ਜੀ ਨੇ ਕੁਰਾਲੀ (ਤਹਿਸੀਲ ਰੋਪੜ) ਪ੍ਰਚਾਰ ਕੀਤਾ, ਛੀਵੇਂ ਅਰ ਨੌਵੇਂ ਗੁਰੂ ਜੀ ਦਾ ਗੁਰਦੁਆਰਾ ਹੈ। ਅੰਬਾਲਾ ਛਾਵਣੀ ਤੋਂ ਚਾਰ ਮੀਲਾਂ ਪਰ ਨਗਰ ਮਰਦੋਂ ਗੁਰਦੁਆਰਾ ਹੈ। (ਸ੍ਰੀ ਦਸਮੇਸ਼ ਜੀ ਭੀ ਇਥੇ ਪਧਾਰੇ ਸਨ) ਮੋਹੜੀ ਸਟੇਸ਼ਨ ਇਥੋਂ ਢਾਈ ਮੀਲਾਂ ਪਰ ਹੈ। ਜਗਾਧਰੀ ਤੋਂ ਢਾਈ ਮੀਲਾਂ ਪਰ ਗੁਰਦੁਆਰਾ ਹੈ। ਗੁਰੂ ਜੀ ਇਥੋਂ ਬੂੜੀਏ ਵਲ ਪਧਾਰੇ ਸਨ। ਘਨੂਆਂ ਨਗਰ ਤੋਂ ਚਾਰ ਕੋਸ ਪਰ ਨਗਰ ਬੁਧਪੁਰ ਗੁਰਦੁਆਰਾ ਹੈ, ਲਾਗੇ ਹੀ ਨਗਰ ਬੀਬੀ ਪੁਰ ਵਿਖੇ ਗੁਰਦੁਆਰਾ ਹੈ।

ਜਗਾਧਰੀ ਥੀਂ ਹੋਕੇ ਗੁਰੂ ਜੀ ਬੂੜੀਆ ਪਹੁੰਚੇ ਸਨ ਗੁਰਦੁਆਰਾ ਹੈ, ਖੀਵੇ, ਮੌੜ, ਭੀਖੀ, ਮੂਲੋਵਾਲ, ਤਲਵੰਡੀ ਸਾਬੋਕੀ ਨਗਰਾਂ ਵਿਚ ਭਾਰੀ ਦੀਵਾਨ ਲਗੇ।

ਸੰਤੋਖ ਸਿੰਘ ਜੀ ਕਰਤਾ ਸੂਰਜ ਪ੍ਰਕਾਸ਼ ਬੂੜੀਆ ਨਗਰ ਦੇ ਸਨ। ਬੂੜੀਆ ਨੂੰ ਭਾਈ ਨਾਨੂ ਸਿੰਘ ਜੀ ਨੇ ਫਤਹ ਕਰਕੇ ਰਿਆਸਤ ਕਾਇਮ ਕੀਤੀ ਸੀ। ਇਥੋਂ ਹਿੰਦੂ ਤੀਰਥ 'ਸੂਰਜ ਕੁੰਡਾ' ਦੋ ਕੁ ਮੀਲਾਂ ਪਰ ਹੈ। ਜਿਸ ਵੇਲੇ ਸ੍ਰੀ ਗੁਰੂ ਦਸਮੇਸ਼ ਜੀ ਪਟਨਾ ਸਾਹਿਬ ਵਲੋਂ ਪੰਜਾਬ ਨੂੰ ਆਏ ਸਨ ਇਥੇ ਠਹਿਰੇ ਸੀ ਪਰ ਗੁਰਦੁਆਰਾ ਕੋਈ ਨਹੀਂ ਹੈ। ਖਾਸ ਅੰਬਾਲਾ ਸ਼ਹਿਰ ਦੇ ਮਹੱਲਾ ਕੰਥਲ ਮਾਜਰੀ ਵਿਚ ਗੁਰਦੁਆਰਾ ਹੈ। ਭਾਈ ਜੈਤਾ ਜੀ ਦਿੱਲੀ ਤੋਂ ਸੀਸ ਲਿਆਵਨ ਵੇਲੇ ਇਥੇ ਠਹਿਰੇ ਸਨ।

## ਰਾਜ ਪਟਿਆਲਾ ਵਿਖੇ ਸ੍ਰੀ ਗੁਰੂ ਤੇਗਬਹਾਦਰ ਜੀ ਦੇ ਗੁਰਦੁਆਰੇ

ਸ਼ਹਿਰ ਦੇ ਲਾਗੇ 'ਸੈਫਾ ਬਾਦ' ਨਗਰ ਹੈ। ਜਿਸਨੂੰ ਸਰਦਾਰ ਸੈਫਖਾਨ ਨੇ ਵਸਾਇਆ ਸੀ ਗੁਰੂ ਜੀ ਇਸਦੇ ਪ੍ਰੇਮ ਕਰਕੇ ਇਥੇ ਪਧਾਰੇ ਸਨ, ਚਮਾਸਾ ਇਥੇ ਬਿਰਾਜੇ, ਇਥੇ ਬਹਾਦਰ ਗੜ੍ਹ ਨਾਮ ਦਾ ਕਿਲਾ ਹੈ। ਇਥੇ ਦੋ ਗੁਰਦੁਆਰੇ ਹਨ ਇਕ ਬਾਗ ਵਿਚ ਦੂਜਾ ਕਿਲੇ ਵਿਚ ਹੈ, ਵੈਸਾਖੀ ਨੂੰ ਮੇਲਾ ਹੁੰਦਾ ਹੈ।

ਨੋਟ:—ਰਾਜਾ ਅਮਰ ਸਿੰਘ ਜੀ ਪਟਿਆਲਾ ਪਤਿ ਨੇ ਇਹ ਕਿਲਾ ਇਵਜ਼ਾਨਾ ਦੇਕੇ ਲਿਆ ਸੀ, ਨਾਮ ਬਹਾਦਰ ਗੜ੍ਹ ਰਖਿਆ। ਇਹ ਸ਼ਹਿਰ ਤੋਂ ਚਾਰ ਮੀਲਾਂ ਪਰ ਹੈ। ਸ਼ਹਿਰੋਂ ਚਾਰ ਮੀਲਾਂ ਪਰ ਨਗਰ ਝੰਗ ਗੁਰਦੁਆਰਾ ਹੈ। ਖਾਸ ਪਟਿਆਲਾ ਵਿਖੇ 'ਮੋਤੀ ਬਾਗ' ਵਿਚ ਗੁਰਦੁਆਰਾ ਹੈ। ਬਹਾਦਰ ਗੜ੍ਹ ਚਮਾਸੇ ਦੇ ਬਾਦ ਗੁਰੂ ਜੀ ਸਮਾਣੇ ਵਲ ਨੂੰ ਪਧਾਰੇ ਸਨ, ਕੈਂਪ ਨਗਰ ਥੀਂ ਦੂਰ ਹੀ ਲਾਇਆ ਸੀ, ਹੁਣ ਇਹ ਜਗਾ 'ਗੜ੍ਹੀ ਨਜ਼ੀਰ' ਵਿਖੇ ਹੈ। ਇਸ ਜਗਾ ਨੂੰ ਮਹਾਤਮਾ ਭੀਖਮ ਸ਼ਾਹ ਨੇ ਆਬਾਦ ਕੀਤਾ ਸੀ। ਇਸ ਵੇਲੇ ਇਹ ਜ਼ਿਲਾ ਕਰਨਾਲ ਦੀ ਕੈਂਥਲ ਤਹਿਸੀਲ ਵਿਚ ਹੈ। ਇਥੇ ਮਹਾਰਾਜਾ ਕਰਮ ਸਿੰਘ ਜੀ ਪਟਿਆਲਾ ਨੇ ਗੁਰਦੁਆਰਾ ਪਵਾਇਆ ਸੀ। ਸਮਾਣਾ ਪਟਿਆਲਾ ਤੋਂ ਬਾਰਾਂ ਕੋਹ ਪਰ ਹੈ, ਪੱਕੀ ਸੜਕ ਹੈ। ਸਮਾਣੇ ਦਾ ਖਾਲਸਾ ਇਤਿਹਾਸ ਨਾਲ ਵਡਾ ਸਬੰਧ ਹੈ। ਗੁਰੂ ਜੀ ਦਿੱਲੀ ਵਲ ਜਾ ਰਹੇ ਭੀ ਇਥੇ ਅਟਕੇ ਸਨ। ਇਥੇ ਦਾ ਹੀ ਸੱਯਦ ਜਲਾਲੁੱਦੀਨ ਸੀ, ਜਿਸਨੇ ਕਿ ਗੁਰੂ ਜੀ

ਨੂੰ ਦਿੱਲੀ ਵਿਚ ਕਤਲ ਕੀਤਾ ਸੀ। ਇਸ ਨੇ ਜਲਾਦ ਦੀ ਬਜਾਏ 'ਕਾਰਿ ਸੁਆਬ' ਸਮਝਕੇ ਗੁਰੂ ਜੀ ਪਰ ਤਲਵਾਰ ਚਲਾਈ ਸੀ. ਜਿਨਾਂ ਨੇ ਸ੍ਰੀ ਗੁਰੂ ਦਸਮੇਸ਼ ਜੀ ਦੇ ਸਾਹਿਬਜ਼ਾਦੇ ਸਰਹਿੰਦ ਵਿਖੇ ਕਤਲ ਕੀਤੇ ਸਨ, ਓਹ ਜਲਾਦ ਭੀ ਸਮਾਣੇ ਦੇ ਸਨ। ਇਸੇ ਕਰਕੇ ਬੰਦਾ ਬਹਾਦਰ ਨੇ ਇਸ ਨਗਰ ਨੂੰ ਸੰਨ ੧੭੦੮ ਈ: (ਸੰਮਤ ੧੭੬੬ ਬਿ:) ਵਿਖੇ ਫਤਹ ਕਰਕੇ ਜ਼ਾਲਮਾਂ ਨੂੰ ਸਖਤ ਦੰਡ ਦਿਤਾ ਸੀ। ਇਥੇ ਦੇ ਵਾਸੀ ਸਮਾਨਿਦ ਕੌਮ ਵਿਚੋਂ ਹੋਣੇ ਕਰਕੇ ਨਗਰ ਦਾ ਨਾਮ ਸਮਾਣਾ ਪਿਆ, ਹੁਣ ਇਥੇ ਪਟਿਆਲੇ ਦਾ ਰਾਜ ਹੈ। ਪਟਿਆਲਾ ਦੀ ਭੂਮੀ ਦੇ ਇਰਦੇ ਗਿਰਦੇ ਗੁਰੂ ਜੀ ਨੇ ਦੌਰਾ ਕਰਕੇ ਕਾਫੀ ਪ੍ਰਚਾਰ ਕੀਤਾ ਸੀ। ਜੈਸਾ ਕਿ ਗਿਆਰਾਂ ਮੀਲਾਂ ਪਰ ਨਗਰ ਕਰਹਾਲੀ ਹੈ। ਇਹ ਸਮਾਣੇ ਥੀਂ ਢਾਈ ਮੀਲਾਂ ਪਰ ਹੈ। (ਦਿੱਲੀ ਵਲ ਜਾ ਰਹੇ ਇਥੇ ਅਟਕੇ ਸਨ) ਪਟਿਆਲਿਓਂ ਅੱਠ ਕੋਸ ਪਰ ਟਹਿਲਪੁਰੇ ਗੁਰਦੁਆਰਾ ਹੈ। ਸਟੇਸ਼ਨ ਕੌਲੀ ਚਾਰ ਮੀਲ ਪਰ ਹੈ। ਉਸ ਵੇਲੇ ਗੁਰੂ ਜੀ ਇਥੇ ਜੰਗਲ ਦੇ ਇਕ ਪਿੱਪਲ ਹੇਨਾਂ ਬਿਰਾਜੇ ਸਨ।

## ਤਹਿਸੀਲ ਸੁਨਾਮ

ਗਾਗਾ (ਲਹਿਰਾ) ਢਾਬ ਪਰ ਮੰਜੀ ਸਾਹਿਬ ਹੈ। ਗੁਰਦੁਆਰਾ ਸੰਗਰੇੜ੍ਹੀ ਇਥੋਂ ਗਿਆਰਾਂ ਮੀਲਾਂ ਪਰ ਹੈ। ਕਣਕ ਵਾਲ ਵਡਾ ਸਟੇਸ਼ਨ ਛਾਜਲੀ ਥੀਂ ਛੀ ਕੋਹ ਪਰ ਗੁਰਦੁਆਰਾ ਹੈ। ਜਾਖਲ ਜੰਕਸ਼ਨ ਥੀਂ ਚਾਰ ਕੋਹ ਪਰ ਮੂਣਕ ਨਗਰ ਵਿਖੇ ਗੁਰੂ ਜੀ ਪਧਾਰੇ ਸਨ. ਇਥੇ ਪਟਿਆਲੇ ਦਾ ਕਿਲਾ ਭੀ ਹੈ। ਲੇਲ੍ਹਾਂ ਤੋਂ ਗੁਰਾਨੇ ਦਾ ਸਟੇਸ਼ਨ ਢਾਈ ਕੋਹ ਹੈ। ਗੁਰੂ ਜੀ ਲੇਲ੍ਹਾਂ ਤੋਂ ਮੂਣਕੇ ਪਹੁੰਚੇ ਸਨ। ਇਥੇ ਇਕ ਜ਼ਿਮੀਂਦਾਰ ਅੜਕ ਨਾਮੀ ਨੂੰ ਸਿਖ ਸਜਾਇਆ ਸੀ। ਲੇਲ੍ਹਾਂ ਵਿਚ ਅੜਕ ਦੀ ਵੰਸ ਦੇ ਕਈ ਘਰ ਹਨ। ਗੁਰਦੁਆਰਾ ਸੁੰਦਰ ਹੈ। ਛਾਜਲੀ ਤੋਂ ਚਾਰ ਮੀਲਾਂ ਪਰ ਪਿੰਡ ਗੰਢੂਆਂ ਵਿਖੇ ਮੰਜੀ ਸਾਹਿਬ ਹੈ।

## ਤਹਿਸੀਲ ਨਰਵਾਣਾ

*ਧਮਧਾਣ ਸਾਹਿਬ, ਮਕਰੋੜ, ਖਟਕੜ, ਪ੍ਰਚਾਰ ਕੀਤਾ। ਬਮਬਾਨ ਵਿਖੇ ਬਾਂਗਰ ਵਲੋਂ ਆਕੇ ਚਰਨ ਪਾਏ ਸਨ। ਇਥੇ ਦੀ ਆਗਰੇ ਦੀ ਤਰਫ ਨੂੰ ਗਏ ਸਨ। ਮਕਰੋੜ ਗੁਰਦੁਆਰਾ ਇਥੋਂ ਤਿੰਨ ਕੋਹ ਪਰ ਹੈ। ਸਟੇਸ਼ਨ ਟੁਹਾਨਾ ਤਿੰਨ ਕੋਹ ਹੈ। ਗੁਰਦੁਆਰਾ ਨਹੀਂ ਬਣਿਆ। ਧਮਧਾਣ ਸਾਹਿਬ ਤੋਂ ਬਾਰਾਂ-ਕੋਹ ਪਰ ਨਗਰ ਖੜਕ (ਖਰਕ) ਹੈ ਗੁਰੂ ਜੀ ਇਥੇ ਬੋਹੜ ਹੇਠਾਂ ਬਿਰਾਜੇ ਸਨ।

---

*ਬਾਂਗਰ ਦੇ ਦੌਰੇ ਸਮੇਂ ਧਮਧਾਣ ਪਹੁੰਚੇ. ਨੰਦ ਲਾਲ ਸੋਹੜੇ ਦੇ ਸਪੁਤਰ ਰਾਮ ਦੇਵ ਨੇ ਇਥੇ ਸਿਖੀ ਧਾਰਨ ਕੀਤੀ, ਜਲ (ਪਾਣੀ) ਦੀ ਸੇਵਾ ਕਰਨੇ ਕਰਕੇ ਭਾਈ ਰਾਮਦੇਵ ਨੂੰ 'ਮੀਹਾਂ' ਖਿਤਾਬ ਮਿਲਿਆ, ਇਹ ਪ੍ਰੇਮੀ ਇਸ ਇਲਾਕੇ ਦਾ ਪ੍ਰਚਾਰਕ ਰਿਹਾ ਅਖੀਰ ਇਹ ਉਦਾਸੀ ਸੰਪਰਦਾਇ ਵਿਚ ਆ ਗਿਆ। ਇਸੀ ਭਾਈ ਮੀਂਹੇ ਨੂੰ ਚੌਥੀ ਬਖਸ਼ਸ਼ ਕਿਹਾ ਜਾਂਦਾ ਹੈ, ਦਸਮ ਗੁਰੂ ਜੀ ਨੇ ਮਸੰਦਾਂ ਨੂੰ ਸਜ਼ਾ ਦੇਣ ਵੇਲੇ ਇਸ ਪਾਸੋਂ ਨਿਸ਼ਾਨ ਸਾਹਿਬ, ਨਗਾਰਾ ਖੋਹ ਲਿਆ ਪਰ ਇਹ ਨਿਮ੍ਰਤਾ ਨਾਲ ਮੁਆਫੀ ਮੰਗਕੇ ਬਹਾਲ ਰਿਹਾ, ਬਨਖੰਡੀ ਦਾਸ ਦੇ ਸਾਧੂ ਸਾਧ ਬੇਲਾ (ਸਿੰਧ) ਇਸੇ ਦੀ ਸ਼ਾਖ ਹੈ। ਲਖਨਊ ਦੀ ਗੱਦੀ ਮੀਂਹੇ ਸ਼ਾਹੀ ਕਹੌਂਦੀ ਹੈ।

ਖਟਕੜ ਨਗਰ ਜੋ ਕਿ ਸਟੇਸ਼ਨ ਬਰਸੋਲਾ ਥੀਂ ਇਕ ਮੀਲ ਹੈ ਗੁਰੂ ਜੀ ਦੇ ਘੋੜੇ ਚੋਰਾਂ ਨੇ ਇਥੋਂ ਚੁਰਾਏ ਸਨ ਜੋ ਤਿੰਨ ਵਾਰ ਅੰਨ੍ਹੇ ਹੋਏ. ਅਖੀਰ ਪਛਤਾਕੇ ਗੁਰੂ ਜੀ ਦੀ ਸ਼ਰਣ ਆਕੇ ਸਿਖ ਬਣ ਗਏ ਸਨ. ਗੁਰਦੁਆਰਾ ਹੈ।

## ਤਹਿਸੀਲ ਮਾਨਸਾ

ਨਗਰ ਬਾਗਾ ਭੈਣੀ ਵਿਖੇ ਗੁਰਦੁਆਰਾ ਰਕਾਬ ਸਰ ਹੈ। ਘੋੜੇ ਦੀ ਰਕਾਬ ਟਟਣ ਕਰਕੇ ਗੁਰੂ ਜੀ ਇਥੇ ਉਤਰੇ ਸਨ। ਸਟੇਸ਼ਨ ਸਦਾ ਸਿੰਘ ਵਾਲਾ ਇਥੋਂ ਢਾਈ ਕੋਹ ਹੈ। ਨਗਰ ਖੀਵਾ ਭੁਪਾਲ ਥੀਂ ਪੰਜ ਕੋਹ ਪਰ ਹੈ। (ਮਾਨਸਾ ਤੋਂ ਅਠਾਂ ਮੀਲਾਂ ਪਰ) ਗੁਰੂ ਜੀ ਨੇ ਇਥੇ ਪ੍ਰਚਾਰ ਕੀਤਾ ਸੀ, ਗੁਰਦੁਆਰਾ ਹੈ। ਖੀਵੇ ਥੀਂ ਦ ਕੋਸ ਪਰ ਨਗਰ ਸਮਾਘਾ ਹੈ। ਇਥੇ ਦੇ ਜ਼ਿਮੀਦਾਰਾਂ ਨ ਗੁਰੂ ਜੀ ਤੇ ਸੰਗਤ ਨੂੰ ਲੱਸੀ ਛਕਾਈ ਸੀ। ਗੁਰੂ ਜੀ ਨੇ ਹਮੇਸ਼ਾ ਘਰਾਂ ਵਿਚ ਦੁੱਧ ਰਹਿਣ ਦਾ ਬਚਨ ਕੀਤਾ। ਗੁਰੂ ਜੀ ਭੀਖੀ ਵਿਖੇ ਦਸ ਦਿਨ ਠਹਿਰੇ ਸਨ। ਇਥੇ ਤਰਖਾਣਾਂ ਅਰ ਬਾਣੀਆਂ ਨੇ ਸੰਗਤ ਦੀ ਬਹੁਤ ਸੇਵਾ ਕੀਤੀ ਸੀ। ਇਥੇ ਦਾ ਚੌਧਰੀ ਗੈਂਡਾ ਸਿੱਖ ਸਜ ਗਿਆ ਸੀ। ਗੁਰੂ ਜੀ ਨੇ ਉਸ ਨੂੰ ਪੰਜ ਤੀਰ ਬਖਸ਼ੇ ਸਨ। ਗੁਰੂ ਜੀ ਵਡੇ ਖੀਵੇ ਵਲੋਂ ਗਏ ਸਨ। ਸਟੇਸ਼ਨ ਨਰਿੰਦਰ ਪੁਰਾ ਦਸਾਂ ਮੀਲਾਂ ਪਰ ਹੈ। ਨਗਰ ਬਰੇ (ਬਰਹੇ) ਜੋ ਕਿ ਧਰਮੂ ਦੇ ਕੋਟ ਤੋਂ ਸੱਤ ਕੋਹ ਪਰ ਹੈ। ਗੁਰੂ ਜੀ ਨੇ ਪ੍ਰਚਾਰ ਕੀਤਾ ਸੀ। ਇਥੇ ਦੇ ਲੋਕਾਂ ਨੇ ਗੁਰ ਸਿਖਾਂ ਦੇ ਰੰਬੇ (ਖੁਰਪੇ) ਭੂਰੇ ਖੋਹ ਲੀਤੇ ਸਨ। ਗੁਰੂ ਜੀ ਨੇ ਮਾਫੀ ਮੰਗਣ ਪਰ ਬਖਸ਼ ਦਿਤੇ।

ਨੋਟ:—ਸ੍ਰੀ ਗੁਰੂ ਦਸਮੇਸ਼ ਜੀ ਭੀ ਇਥੇ ਖੁਡਾਲ ਵਲੋਂ ਆਕੇ ਸਰਸਾ ਦੀ ਤਰਫ ਗਏ ਸਨ। ਦੋਨਾਂ ਥਾਵਾਂ ਪਰ ਅਡ ਅਡ ਮੰਜੀ ਸਾਹਿਬ ਹਨ। ਸਟੇਸ਼ਨ ਦਾਤੇ ਵਾਸ ਸਵਾ ਕੋਹ ਪਰ ਹੈ। ਨਗਰ ਗੁਰਨਾ ਵੱਡਾ ਸਟੇਸ਼ਨ ਹੈ, ਗੁਰਦੁਆਰਾ ਹੈ। ਨਗਰ ਸੰਗਰੇੜੀ ਨੇ ਇਥੇ ਆਕੇ ਸੇਵਾ ਕੀਤੀ ਸੀ। ਇਹ ਸਥਾਨ ਭੀਖੀ ਥੀਂ ਪੰਜਾਂ ਕੋਹਾਂ ਪਰ ਹੈ। ਮਾਨਸਾ ਥੀਂ ਚਾਰ ਮੀਲਾਂ ਪਰ ਨਗਰ ਖਿਆਲਾ ਹੈ। (ਇਥੇ ਖਿਆਲਾ ਨਾਮ ਦੇ ਤਿੰਨ ਨਗਰ ਹਨ) ਗੁਰੂ ਜੀ ਵਿਚਕਾਰਲੇ ਵਿਖੇ ਗਏ ਸਨ, ਗੁਰੂ ਜੀ ਨੇ ਇਥੇ ਇਕ ਖੂਹ ਅਰ ਬੋਹੜ ਦਾ ਦਰਖਤ ਲਗਵਾਇਆ ਸੀ, ਜੋ ਮੌਜੂਦ ਹੈ। ਇਥੇ ਇਕ ਬ੍ਰਾਹਮਣ ਦੇ ਘਰ ਵਿਚ ਗੁਰੂ ਜੀ ਦੀ ਬਖਸ਼ਸ਼ ਇਕ ਕਟੋਰਾ (ਕੌਲ) ਹੈ।

ਨਗਰ ਧਲੇਉ-ਨਰਿੰਦਰ ਪੁਰੇ ਤੋਂ ਛੀ ਮੀਲਾਂ ਪਰ ਹੈ। ਗੁਰੂ ਜੀ ਗੰਡੂ ਪਿੰਡੋਂ ਹੋਕੇ ਇਸ ਨਗਰ ਵਿਚ ਦੀਵਾਨ ਲਾਇਆ ਸੀ, ਸਟੇਸ਼ਨ ਮੌੜਾਂ ਤੋਂ ਨਗਰ ਡਿੱਖ ਸੱਤਕੁ ਮੀਲ ਹੈ। ਖਿਆਲਿਓਂ ਪੰਜ ਕੋਹ ਪਰ ਗੁਰੂ ਜੀ ਇਥੇ ਪਹੁੰਚੇ ਸਨ। ਗੁਰਦੁਆਰਾ ਨਹੀਂ ਬਣਿਆ। ਰੇਲਵੇ ਸਟੇਸ਼ਨ ਮੌੜ ਵਡੇ ਡਿੱਖ ਤੋਂ ਪੰਜ ਕੋਹ ਹਨ, ਮੌੜਾਂ ਵਿਖੇ ਗੁਰੂ ਜੀ ਨੇ ਪ੍ਰਚਾਰ ਕੀਤਾ ਸੀ। ਸਟੇਸ਼ਨ ਬਰੇਟਾ ਤੋਂ ਸੰਘਰੇੜੀ ਢਾਈ ਕੋਹ ਹੈ। ਗੁਰੂ ਜੀ ਨੇ ਸੰਗਤ ਦੇ ਪ੍ਰੇਮ ਕਰਕੇ ਇਥੇ ਚਰਨ ਪਾਏ ਸਨ। ਗੁਰਦੁਆਰਾ ਗੋਬਿੰਦ ਪੁਰਾ ਇਥੋਂ ਦੋ ਕੋਹ ਪਰ ਹੈ।

ਕਿਤਨੇ ਗੁਰਦੁਆਰੇ ਸਾਂਝੇ ਹੋਣ ਕਰਕੇ ਦੋ ਜਗਾ ਯਾ ਇਕ ਜਗਾ ਭੀ ਲਿਖੇ ਗਏ ਹਨ। ਪਰ ਇਹ ਦੌਰੇਵਾਰ ਇਸ ਕਰਕੇ ਨਹੀਂ ਆਏ, ਕਿਉਂਕਿ ਇਲਾਕੇਵਾਰ ਕਰਨ ਨਾਲ ਲੜੀਨ ਬੱਝ ਨਹੀਂ ਸਕਦੀ। ਨਾਲ ਹੀ ਉਸ ਵੇਲੇ ਦੀ ਇਲਾਕੇ ਵੰਡ ਵਖਰੀ ਸੀ। ਇਨ੍ਹਾਂ ਦੇ ਪ੍ਰਚਾਰ ਦੀ ਸੰਭਾਲ ਭੀ

ਇਲਾਕੇਵਾਰ ਰਹੇ ਤਾਂ ਉੱਤਮ ਹੈ, ਬਹੁਤ ਸਾਰੇ ਗੁਰਦੁਆਰੇ ਲਿਖੇ ਨਹੀਂ ਗਏ, ਕਾਰਨ ਇਹ ਹੈ ਕਿ ਸੰਗਤਾਂ ਨੇ ਖੋਜ ਦਾ ਉੱਦਮ ਘਟ ਕੀਤਾ ਹੈ। ਗੁਰੂ ਜੀ ਜਿਸ ਵੇਲੇ ਸਾਬੋ ਕੀ ਤਲਵੰਡੀ ਵਲੋਂ ਆਏ, ਟਾਹਲੀਆਂ ਹੇਠਾਂ ਅਟਕੇ, ਇਥੇ ਗੁਰਦੁਆਰਾ ਟਾਹਲੀ ਸਾਹਿਬ ਹੈ, ਮਾਨਸਾ ਤੋਂ ਉਤਰ ਵਲ ਹੈ। ਸਾਬੋ ਕੀ ਤਲਵੰਡੀ ਵਲੋਂ ਇਕ ਵੇਰ ਸ੍ਰੀ ਦਸਮੇਸ਼ ਜੀ ਭੀ ਸ਼ਿਕਾਰ ਖੇਡਦੇ ਇਨ੍ਹਾਂ ਟਾਹਲੀਆਂ ਹੇਠਾਂ ਆ ਕੇ ਬਿਰਾਜੇ ਸਨ, ਇਸ ਤਰਾਂ ਦੋ ਸਥਾਨ ਸਾਂਝੇ ਗੁਰਦੁਆਰੇ ਹਨ, ਮੌੜ ਸਟੇਸ਼ਨ ਇਥੋਂ ਡੇਢ ਕੁ ਮੀਲ ਪਰ ਹੈ। ਧਰਮੂ ਦੇ ਕੋਟ ਦੇ ਪਾਸ ਹੀ ਗੁਰਦੁਆਰਾ 'ਸੂਲੀਸਰ' ਹੈ। ਇਥੇ ਇਕ ਚੋਰ ਨੇ ਗੁਰੂ ਜੀ ਦਾ ਘੋੜਾ ਚੁਰਾ ਲਿਆ ਸੀ ਜੋ ਕਿ ਪਛਤਾਕੇ ਆਪਿ ਜੰਡ ਨਾਲ ਫਾਹਾ ਲੈਕੇ ਮਰਿਆ ਸੀ। ਇਸੇ ਕਰਕੇ 'ਸੂਲੀਸਰ' ਜਗਾ ਦਾ ਨਾਮ ਹੈ। (ਮਾਨਸਾ ਇਥੋਂ ਪੰਜਾਂ ਮੀਲਾਂ ਪਰ ਹੈ। ਦਮਦਮਾ ਸਾਹਿਬ ਇਥੋਂ ਦਸ ਕੋਹ ਪਰ ਹੈ)।

**ਗੁਰੂ ਸਰ**—ਨਾਮ ਦਾ ਗੁਰਦੁਆਰਾ ਸਾਬੋ ਕੀ ਤਲਵੰਡੀ ਦੇ ਪਾਸ ਹੈ। ਪਾਸ ਤਾਲਾਬ ਹੈ, ਗੁਰੂ ਜੀ ਇਥੇ ਬਿਰਾਜੇ ਸਨ। (ਦਸਮੇਸ਼ ਜੀ ਨੇ ਭੀ ਇਥੇ ਚਰਨ ਪਾਏ ਸਨ) ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਵਿਖੇ ਭੀ ਮੰਜੀ ਸਾਹਿਬ ਹੈ। ਲਾਗੇ ਗੁਰਦੁਆਰਾ ਹੈ। ਦਮਦਮਾ ਨਾਮ ਦੇ ਕਈ ਸਥਾਨ ਹਨ। ਨਗਰ ਭੁਪਾਲਾ ਮਾਨਸਾ ਤੋਂ ਅਠ ਮੀਲ ਪਰ ਮੰਜੀ ਸਾਹਿਬ ਹੈ।

**ਬਠਿੰਡਾ**—ਦੇ ਗਿਰਦੇ ਭੀ ਪ੍ਰਚਾਰ ਕੀਤਾ, ਮਾਈਸਰ ਖਾਨਾ ਸਟੇਸ਼ਨ ਹੈ ਇਥੇ ਦੋ ਸਰੋਵਰ ਦਾ ਨਾਮ 'ਤਿੱਤਰ ਸਰ' ਹੈ (ਇਥੇ ਗੁਰੂ ਜੀ ਨੇ ਇਕ ਤਿਤਰ ਝੀਵਰ ਨੂੰ ਮੁਕਤੀ ਬਖਸ਼ੀ ਸੀ) ਦੂਜਾ ਗੁਰਦੁਆਰਾ ਨਗਰ ਵਿਚ ਹੈ। ਨਗਰ ਸੇਖਾ ਬਠਿੰਡਾ ਲਾਈਨ ਦਾ ਸਟੇਸ਼ਨ ਹੈ। ਗੁਰੂ ਜੀ ਨੂੰ ਇਥੇ ਇਕ ਮਾਤਾ ਨੇ ਪ੍ਰੇਮ ਨਾਲ ਦੁਧ ਛਕਾਇਆ ਸੀ। ਇਥੇ ਦੋ ਸਥਾਨ ਹਨ, ਇਕ ਮੰਜੀ ਸਾਹਿਬ ਹੈ ਇਕ ਗੁਰਦੁਆਰਾ ਹੈ।

ਨੋਟ—ਸੇਖੇ ਨਗਰ ਦੀ ਇਕ ਕਥਾ ਹੈ ਕਿ ਇਥੋਂ ਦਾ ਚੌਧਰੀ ਮਲੂਕਾ ਜੋ ਬੜਾ ਅੜਬ ਸੀ ਅਰ ਬਾਈਸ ਤੇਈਸ ਪਿੰਡਾਂ ਪਰ ਹਕੂਮਤ ਕਰਦਾ ਸੀ। ਉਸਨੇ ਗੁਰੂ ਜੀ ਨਾਲ ਚੰਗਾ ਸਲੂਕ ਨਾ ਕੀਤਾ, ਜਿਸ ਪਰ ਗੁਰੂ ਜੀ ਨੇ 'ਜਵੰਦ ਅਕਲੀਂ ਅੰਧੇ' ਕਹਿਕੇ ਦੁਰਕਾਰਿਆ ਜਿਸ ਪਰ ਭਲੇ ਪੁਰਸ਼ਾਂ ਨੇ ਗੁਰੂ ਜੀ ਪਾਸੋਂ ਮਾਫੀ ਮੰਗੀ। (ਪਿੰਡ ਭਮੌੜ ਜਵੰਦੇ ਹਨ)

ਮੌੜ ਸਾਬੋਕੇ ਗੁਰਦੁਆਰਾ ਡਿਖ ਤੋਂ ਪੰਜ ਕੋਸ ਪਰ ਹੈ, ਮੌੜ ਦਿਲਮ ਵਿਖੇ ਭੀ ਗੁਰੂ ਜੀ ਪਧਾਰੇ ਸਨ। ਸਟੇਸ਼ਨ ਖਾਸ ਹੈ।

ਨਗਰ ਦਾਦੂ ਮਾਜਰਾ (ਨੰਦ ਪੁਰ ਕਲੌੜ) ਵਿਖੇ ਪਹੁੰਚੇ, ਗੁਰਦੁਆਰਾ ਨਗਰ ਭਗਰਾਣੇ ਵਿਚ ਹੈ। (ਸਾਧੂ ਗੜ੍ਹ ਸਟੇਸ਼ਨ ਪੰਜ ਮੀਲ ਹੈ) ਸਰਾਏ ਬਣਜਾਰਾ ਸਟੇਸ਼ਨ (ਮੇਨ ਲਾਈਨ) ਪਰ ਨਗਰ ਉਗਰਾਣੀ ਗੁਰੂ ਜੀ ਪਹੁੰਚੇ, ਇਹ ਪਿੰਡ ਦਾਦੂ ਮਾਜਰੇ ਤੋਂ ਪੰਜ ਕੋਹ ਹੈ। ਅਲੋਹਰਾਖ ਤੋਂ ਗੁਰੂ ਜੀ ਭਵਾਨੀ ਗੜ੍ਹ ਪਹੁੰਚੇ ਸਨ। ਇਹ ਨਗਰ ਸੁਨਾਮ ਤੋਂ ਨੌ ਮੀਲਾਂ ਪਰ ਹੈ।

ਨੋਟ—ਭਵਾਨੀ ਗੜ੍ਹ ਦਾ ਨਾਮ ਢੋਡੇ ਅਰ ਕਰਮ ਗੜ੍ਹ ਭੀ ਪ੍ਰਸਿਧ ਹੈ। ਇਥੇ ਬਾਬਾ ਆਲਾ ਸਿੰਘ ਜੀ ਨੇ ਸੰਨ ੧੭੪੯ ਈ. ਵਿਚ ਕੱਚਾ ਕਿਲਾ ਬਣਵਾਇਆ ਸੀ, ਸੰਗਰੂਰ ਇਥੋਂ ਬਾਰਾਂ ਮੀਲ ਹੈ। ਪਿੰਡ ਫਗੂਵਾਲ ਤੋਂ ਨਾਗਰਾ ਪਹੁੰਚੇ ਸਨ, ਇਹ ਜਗਾ ਸੁਨਾਮੋਂ ਦਸ ਮੀਲ ਹੈ। ਬਹਿਰ ਨਗਰ ਜੋ ਕਿ

ਕੈਂਥਲ ਤੋਂ ਦਸ ਕੁ ਮੀਲਾਂ ਪਰ ਗੁਰਦੁਆਰਾ ਹੈ।

**ਤਸੀਲ ਘਨੌਰ**—ਨਥਾਨਾ ਨਗਰ ਵਿਖੇ ਗੁਰਦੁਆਰਾ ਹੈ। ਲੋਹੜੀ ਦਾ ਮੇਲਾ ਹੁੰਦਾ ਹੈ, ਸਟੇਸ਼ਨ ਸੰਭੂ ਤਿੰਨ ਮੀਲਾਂ ਪਰ ਹੈ, ਸੰਭੂ ਤੋਂ ਤਿੰਨ ਕੁ ਮੀਲਾਂ ਪਰ ਨਨਹੇੜੀ ਹੈ, ਫਤਹ ਚੰਦ ਮਸੰਦ ਇਥੋਂ ਦਾ ਪ੍ਰੇਮੀ ਸਿਖ ਸੀ। ਖਾਲਸਾ ਜੀ! ਮੇਲਿਆਂ ਪਰ ਪ੍ਰਚਾਰ ਦੇ ਅੱਡੇ ਬਣਾਓ। ਇਹ ਇਕੱਠ ਕੁਦਰਤੀ ਹੁੰਦੇ ਹਨ ਮੌਕਾ ਨਾ ਛਡੋ।

**ਤਹਿਸੀਲ ਨਰਵਾਨਾ**—ਨਗਰ ਖਰਕਭੂਰਾ ਵਿਚ ਗੁਰਦੁਆਰਾ ਹੈ। ਦਿੱਲੀ ਨੂੰ ਜਾਂਦੇ ਗੁਰੂ ਜੀ ਨੇ ਇਥੇ ਦੀਵਾਨ ਲਾਇਆ ਸੀ। ਸਟੇਸ਼ਨ ਉਚਾਨਾ ਹੈ।

**ਤਹਿਸੀਲ ਰਾਜਪੁਰਾ**—ਤਹਿਸੀਲ ਵਿਖੇ ਨਗਰ ਹਸਨ ਪੁਰ ਹੈ। ਗੁਰੂ ਜੀ ਨੇ ਤਿੰਨ ਦਿਨ ਦੀਵਾਨ ਲਾਕੇ ਪ੍ਰਚਾਰ ਕੀਤਾ (ਸੰਭੂ ਸਟੇਸ਼ਨ ਤਿੰਨ ਮੀਲ ਹੈ)। ਇਸ ਨਗਰ ਨੂੰ ਹਸਨਪੁਰ ਕਬਲਪੁਰ ਨਾਮ ਸੇ ਸੱਦੀਦਾ ਹੈ। ਹਸਨਪੁਰ ਦੇ ਸ਼ੇਖ ਗੁਰੂ ਜੀ ਦੇ ਵਡੇ ਸ਼ਰਧਾਲੂ ਸਿਖ ਸਨ। ਇਨ੍ਹਾਂ ਪਾਸ ਗੁਰੂ ਜੀ ਦਾ ਇਕ ਹੁਕਮਨਾਮਾ ਭੀ ਹੈ। ਸ੍ਰੀ ਗੁਰੂ ਦਸਮੇਸ਼ ਜੀ ਭੀ ਇਥੇ ਪਧਾਰੇ ਸਨ। ਗੁਰਦੁਆਰਾ ਇਕੱਠਾ ਹੈ। ਨਗਰ ਹਰਪਾਲਪੁਰ, ਰਾਜਪੁਰੇ ਦੇ ਨੇੜੇ ਹੈ, ਕੌਲੀ ਦਾ ਸਟੇਸ਼ਨ ਇਥੋਂ ਪੰਜ ਮੀਲ ਹੈ। ਇਥੇ ਕੇਵਲ ਮੰਜੀ ਸਾਹਿਬ ਹੈ। ਜਿਥੇ ਮੰਜੀ ਸਾਹਿਬ ਹਨ ਉਥੇ ਇਤਿਹਾਸਕ ਗੁਰਦੁਆਰੇ ਬਣਾਓ। ਸਿਖਾਂ ਦਾ ਵਡਾ ਇਤਿਹਾਸ ਗੁਰਦੁਆਰੇ ਹਨ।

**ਸਰਹਿੰਦ**—ਤਹਿਸੀਲ ਵਿਚ ਭੀ ਪ੍ਰਚਾਰ ਕੀਤਾ ਸੀ। ਪਿੰਡ (ਲੰਘ) ਵਿਖੇ ਗੁਰਦੁਆਰਾ ਹੈ। ਪਟਿਆਲਾ ਇਥੋਂ ਸਤ ਕੋਹ ਹੈ। ਪਿੰਡ ਸੰਭੜੇ ਗੁਰਦੁਆਰਾ ਹੈ, ਸਟੇਸ਼ਨ ਦੁਬਲਾਨ ਥੀਂ ਪੰਜ ਮੀਲ ਹੈ। ਨੌਲੱਖਾ ਪਿੰਡ ਵਿਖੇ ਗੁਰੂ ਜੀ ਪਹੁੰਚੇ ਸਨ, ਇਥੇ ਇਕ ਵਣਜਾਰੇ ਨੇ ਗੁਰੂ ਜੀ ਦੀ ਭੇਟਾ ਨੌ ਟਕੇ ਕੀਤੇ ਜਿਨ੍ਹਾਂ ਨੂੰ ਗੁਰੂ ਜੀ ਨੇ ਨੌ ਲਖ ਮੋਹਰ ਦੇ ਤੁਲਜ ਫੁਰਮਾਇਆ। ਉਸ ਵਾਕ ਤੋਂ ਨਗਰ ਦਾ ਨਾਮ ਨੌਲਖਾ ਪਿਆ। ਸਟੇਸ਼ਨ ਸਾਧੂ ਗੜ੍ਹ ਇਥੋਂ ਅਠ ਮੀਲ ਹੈ। ਸਟੇਸ਼ਨ ਸਰਹੰਦ ਤੋਂ ਨੌ ਮੀਲਾਂ ਪਰ ਨੰਦ ਪੁਰ (ਕਲੌੜ) ਗੁਰਦੁਆਰਾ ਹੈ। ਨੰਦ ਪੁਰ 'ਭਾਈ ਅਨੰਦ ਪੁਰ' ਭੀ ਕਿਹਾ ਜਾਂਦਾ ਸੀ। ਸ੍ਰੀ ਦਸਮੇਸ਼ ਜੀ ਨੇ ਭੀ ਇਥੇ ਚਰਨ ਪਾਏ ਸਨ। ਸਟੇਸ਼ਨ ਗੜ੍ਹ ਤੋਂ ਢਾਈ ਮੀਲਾਂ ਪਰ ਮਕਾਰੋ ਪੁਰ ਗੁਰਦੁਆਰਾ ਹੈ। ਨਗਰ ਆਕੜ (ਕੌਲੀ ਰਾਜ ਪੁਰਾ ਤੋਂ ਦੋ ਮੀਲਾਂ ਪਰ ਹੈ) ਮੰਜੀ ਸਾਹਿਬ ਹੈ।

**ਬਰਨਾਲਾ ਤਹਿਸੀਲ**—ਵਿਖੇ ਹੰਢਾਇਆ (ਹਦਿਆਇਆ) ਗੁਰੂ ਜੀ ਜਿਸ ਤਾਲਾਬ ਪਰ ਬਿਰਾਜੇ ਸਨ, ਉਸ ਦਾ ਨਾਮ 'ਗੁਰੂ ਸਰ' ਹੈ। ਇਥੋਂ ਤਿੰਨ ਕੋਸ ਪਰ ਫੁਰਵਾਹੀ ਗੁਰਦੁਆਰਾ ਹੈ। ਲੋਹੜੀ ਤੇ ਵਿਸਾਖੀ ਦਾ ਮੇਲਾ ਭਰਦਾ ਹੈ(ਕਟੂ ਇਥੋਂ ਚਾਰ ਕੋਹ ਹੈ) ਤਪਾ ਰੇਲ ਦਾ ਸਟੇਸ਼ਨ ਹੈ। ਪੌਲਾ ਭੀ ਨਾਮ ਪੈਂਦਾ ਹੈ। ਇਥੇ ਇਕ ਤਪਾ ਪ੍ਰਸਿਧ ਤਪਾ ਰਹਿੰਦਾ ਸੀ। ਗੁਰੂ ਜੀ ਨੇ ਇਥੇ ਪ੍ਰਚਾਰ ਕੀਤਾ। ਤਪੇ ਤੋਂ ਸਤ ਕੋਹ ਪਿੰਡ ਜੋਗਾ ਹੈ। (ਅਲੀਸ਼ੇਰ ਤੋਂ ਪੰਜ ਕੋਹ) ਗੁਰਦੁਆਰਾ ਹੈ। ਅਲੀਸ਼ੇਰ ਗੁਰੂ ਜੀ ਨੇ ਪ੍ਰਚਾਰ ਕੀਤਾ। ਗੁਰਦੁਆਰਾ ਹੈ। (ਭੰਧੇਰ ਇਥੋਂ ਤਿੰਨ ਕੋਹ ਹੈ)।

***ਤਹਿਸੀਲ ਧੂਰੀ**–ਤੋਂ ਚਾਰ ਮੀਲਾਂ ਪਰ 'ਰਾਜੋਮਾਜਰਾ' ਗੁਰਦੁਆਰਾ ਹੈ । ਸਟੇਸ਼ਨ ਅ ਨਾਲ ਤੋਂ ਮੀਲ ਕੁ ਦੇ ਫਾਸਲੇ ਪਰ ਮੂਲੋਵਾਲ ਵਿਖੇ ਗੁਰਦੁਆਰਾ ਹੈ। ਗੁਰੂ ਜੀ ਨੇ ਭਾਈ ਗੋਂਦੇ ਨੂੰ ਨਿਵਾਜ ਕੇ ਚੌਧਰੀ ਦਾ ਖਿਤਾਬ ਬਖਸ਼ਿਆ। ਖਾਰਾ ਪਾਣੀ ਮਿਠਾ ਕੀਤਾ। ਮਾਘੀ ਦਾ ਮੇਲਾ ਹੁੰਦਾ ਹੈ ਗੁਰੂ ਜੀ ਦੇ ਸਮੇਂ ਦੇ ਜੰਡ ਮੌਜੂਦ ਹਨ।

## ਗੁਰਦੁਆਰੇ ਦਰਸ਼ਨ ਤੇ ਰਾਜ ਨਾਭਾ

ਨਗਰ ਗੁਣੀਕੇ ਨਾਭੇ ਤੋਂ ਤਿੰਨ ਕੋਹ ਪਰ ਗੁਰਦੁਆਰਾ ਹੈ। ਗੁਣੀ ਕੇ ਤੋਂ ਬਾਰਾਂ ਕੋਹਾਂ ਪਰ ਗੁਰਦੁਆਰਾ ਰਾਜੇ ਮਾਜਰੇ ਹੈ। (ਨਾਭੇ ਤੋਂ ਪੰਦ੍ਰਾਂ ਕੋਹ) ਸੱਤ ਕੋਹ ਅਗੇ ਮੂਲੋਵਾਲ ਹੈ। ਧਨੌਲੇ ਦੇ ਲਾਗੇ ਨਗਰ ਕੱਟੂ ਗੁਰਦੁਆਰਾ ਹੈ। 'ਕਾਹੇ ਰੇ ਬਨ ਖੋਜਨ ਜਾਈ' ਸ਼ਬਦ ਇਥੇ ਉਚਾਰਨ ਕੀਤਾ ਸੀ, ਸਾਧਾਂ ਨੂ ਉਪਦੇਸ਼ ਦਿਤਾ ਸ਼ੇਖਾ ਸਟੇਸ਼ਨ ਪੰਜ ਮੀਲ ਹੈ।

ਨੋਟ–ਇਥੇ ਦੇ ਭਾਈ ਧਿਆਨ ਸਿੰਘ ਜੀ ਪ੍ਰਸਿਧ ਮਹਾਤਮਾ ਸਨ, ਬਰਨਾਲਾ ਸਟੇਸ਼ਨ ਤੋਂ ਪੰਦਰਾਂ ਮੀਲਾਂ ਪਰ ਨਗਰ ਭੰਦੇਰ (ਨਿਜ਼ਾਮਤ ਫੂਲ) ਥਾਣਾ ਧਨੌਲਾ ਵਿਖੇ (ਤਪਾ) ਹੰਢਾਏ ਤੋਂ ਤਿੰਨ ਮੀਲ ਪਰ ਗੁਰਦੁਆਰਾ ਹੈ। (ਇਲਾਕਾ ਫੂਲ ਹੈ)। ਢਿੱਲਮ (ਮੌੜ) ਇਹ ਨਗਰ ਪਟਿਆਲੇ ਤੇ ਨਾਭੇ ਦਾ ਸਾਂਝਾ ਹੈ। ਗੁਰਦੁਆਰੇ ਦੋਹਾਂ ਪੱਤੀਆਂ ਵਿਚ ਹਨ, ਸਟੇਸ਼ਨ ਤਪਾ ਤਿੰਨ ਮੀਲ ਹੈ। ਇਕ ਜਗਾ ਮੰਜੀ ਸਾਹਿਬ ਹੈ ਦੂਜੀ ਜਗਾ ਛੋਟਾ ਜਿਹਾ ਗੁਰਦੁਆਰਾ ਹੈ। ਮੰਜੀ ਸਾਹਿਬ ਵਾਲੀ ਜਗਾ ਗੁਰੂ ਜੀ ਧੌਲੇ ਤੋਂ ਆਕੇ ਠਹਿਰੇ ਸਨ। (ਕੁਝ ਘੰਟੇ ਅਰਾਮ ਕੀਤਾ ਸੀ।) ਮੌੜ ਦੋ ਹਨ ਵੱਡੇ ਅਰ ਛੋਟੇ, ਦੋਹਾਂ ਵਿਖੇ ਗੁਰਦੁਆਰੇ ਹਨ। ਤਪਾ ਇਥੋਂ ਚਾਰ ਕੋਹ ਹੈ, ਵੱਡੇ ਮੌੜ ਧਨੌਲੇ ਵਿਚ ਹਨ। ਛੋਟੇ ਫੀਰੋਜ਼ਪੁਰ ਅਰ ਪਟਿਆਲੇ ਦੇ ਇਲਾਕੇ ਵਿਚ ਹਨ। ਗੁਰੂ ਜੀ ਢਿਲਵਾਂ ਥੀਂ ਇਥੇ ਆਏ ਸਨ। ਗੁਰੂ ਜੀ ਦਾ ਚੋਲਾ ਇਕ ਸਿੱਖ ਦੇ ਘਰ ਵਿਖੇ ਹੈ।

ਅਮਲੋਹ ਦੀ ਤਹਿਸੀਲ–ਰਾਮਗੜ੍ਹ ਨਗਰ ਵਿਖੇ ਗੁਰਦੁਆਰਾ ਹੈ (ਨਾਭੇ ਥੀਂ ਢਾਈ ਕੋਸ ਪਰ ਹੈ)।

## ਗੁਰਦੁਆਰੇ ਦਰਸ਼ਨ, ਰਾਜ ਜੀਂਦ

ਖਾਸ ਜੀਂਦ ਵਿਖੇ ਪ੍ਰਚਾਰ ਕਰਦੇ ਪਹੁੰਚੇ, ਰਾਜਾ ਗਜਪਤਿ ਸਿੰਘ ਜੀ ਨੇ ਆਲੀਸ਼ਾਨ ਗੁਰਦੁਆਰਾ ਪਵਾਇਆ। ਪਾਸ ਹੀ ਤੇਗਬਹਾਦਰ ਪੁਰ ਨਗਰ ਹੈ। ਪਹਿਲਾਂ ਇਸ ਨਗਰ ਦਾ ਨਾਮ ਡੰਨਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਭੀ ਇਥੇ ਪਧਾਰੇ ਸਨ। ਸਟੇਸ਼ਨ ਜੀਂਦ ਖਾਸ ਹੈ। ਜੀਂਦ ਤੋਂ ਬੀਸ ਕੋਸ ਦੇ ਫਾਸਲੇ ਪਰ ਲੱਖਣ ਮਾਜਰਾ ਨਗਰ ਵਿਖੇ ਗੁਰਦੁਆਰਾ ਹੈ। ਇਸ ਦੌਰੇ ਵਿਚ ਗੁਰੂ ਜੀ ਨੇ ਬਾਂਗਰ ਦੇ ਇਲਾਕੇ ਵਿਚ ਕਾਫੀ ਪ੍ਰਚਾਰ ਕੀਤਾ ਸੀ। ਨਗਰ ਦੇਦੜਾ (ਕੁਲਾਰਾਂ) ਦੇ ਨੇੜੇ ਗੁਰਦੁਆਰਾ

---

*ਧੂਰੀ ਤੋਂ ਪੰਜ ਮੀਲ ਪਰ ਗੁਰਦੁਆਰਾ ਪੰਚਖੰਡ ਕੇਂਦਰ ਪੰਚ ਖਾਲਸਾ ਦੀਵਾਨ ਅਰਥਾਤ ਖਾਲਸਾ ਪਾਰਲੀਮੈਂਟ ਹੈ, ਸਤਿਗੁਰੂ ਨਾਨਕ ਦੇਵ ਜੀ ਨੇ ਇਥੇ ਚਰਨ ਪਾਏ ਸਨ, ਹਿੰਮਤਿਆਨਾ ਸਟੇਸ਼ਨ ਇਥੋਂ ਸਵਾ ਮੀਲ ਹੈ, ਇਥੇ ਦੀਵਾਨ ਲਾਇਆ।

ਹੈ। ਉਸ ਵੇਲੇ ਦਾ ਪਿਪਲ ਮੌਜੂਦ ਹੈ। ਜਿਸ ਦੇ ਹੇਠਾਂ ਗੁਰੂ ਜੀ ਬਿਰਾਜੇ ਸਨ। (ਸਮਾਣਾ ਇਥੋਂ ਦੋ ਕੁ ਮੀਲਾਂ ਪਰ ਹੈ)।

## ਜ਼ਿਲਾ ਹਿਸਾਰ ਦੇ ਗੁਰਦੁਆਰੇ

ਹਿਸਾਰ ਦੇ ਇਲਾਕੇ ਵਿਚ ਗੁਰੂ ਜੀ ਨੇ ਪ੍ਰਚਾਰ ਕੀਤਾ, ਬੱਛੋਆਣਾ ਬੁਡਲਾਢਾ ਸਟੇਸ਼ਨ ਥੀਂ ਚਾਰ ਕੋਸ ਪਰ ਹੈ। ਗੁਰੂ ਜੀ ਨੇ ਬੁਡਲਾਢੇ ਵਿਖੇ ਭੀ ਪ੍ਰਚਾਰ ਕੀਤਾ ਪਰ ਜਗਾ ਨਹੀਂ ਸੰਭਾਲੀ ਗਈ।

ਨੋਟ:-ਹਿਸਾਰ ਦਾ ਇਲਾਕਾ ਬਾਂਗਰ ਨਾਲ ਜਾ ਲਗਦਾ ਹੈ। ਬਾਂਗਰ ਵਿਖੇ ਗੁਰੂ ਜੀ ਕਾਫੀ ਪ੍ਰਚਾਰ ਕਰਦੇ ਰਹੇ। ਹਿਸਾਰ ਦੇ ਇਲਾਕੇ ਵਿਚ ਗੁਰਦੁਆਰੇ ਘਟ ਸੰਭਾਲੇ ਗਏ, ਪ੍ਰੇਮੀਆਂ ਨੂੰ ਪੜਤਾਲ ਕਰਕੇ ਗਰਦੁਆਰੇ ਤਿਆਰ ਕਰਨੇ ਚਾਹੀਦੇ ਹਨ। ਬਾਂਗਰ ਦਾ ਇਲਾਕਾ ਪ੍ਰਚਾਰ ਲਈ ਮਹਾਨ ਉਤਮ ਹੈ। (ਲਾਲ ਸਿੰਘ)

## ਜ਼ਿਲਾ ਕਰਨਾਲ ਤੇ ਕੁਰਖੇਤਰ ਦਾ ਪ੍ਰਚਾਰ

ਇਸ ਇਲਾਕੇ ਵਿਖੇ ਗੁਰੂ ਜੀ ਨੇ ਕਾਫੀ ਪ੍ਰਚਾਰ ਕੀਤਾ ਸੀ। ਕਰਨਾਲ ਜ਼ਿਲੇ ਦੀ ਤਹਿਸੀਲ ਕੈਂਥਲ ਵਿਚ ਪਹੋਆ ਹਿੰਦੂ ਤੀਰਥ ਹੈ ਇਹ ਕੁਰਛੇਤਰ ਦੇ ਅੰਤਰਗਤ ਹੈ। ਸਤਮੇਂ, ਨੌਮੇ ਤੇ ਦਸਵੇਂ ਗੁਰੂ ਜੀ ਦੇ ਇਕੱਠੇ ਗੁਰਦੁਆਰੇ ਹਨ, ਇਕ ਗੁਰਦੁਆਰਾ ਪਹਿਲੀ, ਨੌਵੀਂ ਅਰ ਦਸਵੀਂ ਪਾਤਸ਼ਾਹੀ ਦਾ ਇਕੱਠਾ ਹੈ। ਚੇਤਰ ਚੌਦਸ, ਕੱਤਕ ਪੂਰਨਮਾਸ਼ੀ ਨੂੰ ਮੇਲੇ ਭਰਦੇ ਹਨ। ਸਤਵੇਂ ਅਰ ਨੌਵੇਂ ਗੁਰੂ ਜੀ ਦਾ ਗੁਰਦੁਆਰਾ ਸ਼ਿਵਾਲਯ ਦੇ ਲਾਗੇ ਹੈ। ਖਸਤਾ ਹਾਲਤ ਵਿਚ ਹੈ। ਕੁਰਛੇਤਰ ਇਥੋਂ ਉਨੀਸ ਮੀਲਾਂ ਪਰ ਹੈ। ਇਹ ਕੁਰ ਰਾਜੇ ਦਾ ਇਲਾਕਾ ਹੋਣ ਕਰਕੇ ਕੁਰਛੇਤਰ ਕਿਹਾ ਜਾਂਦਾ ਸੀ। ਇਸ ਧਰਤੀ ਵਿਚ ਹਿੰਦੂਆਂ ਦੇ (੩੬੫) ਤਿੰਨ ਸੌ ਪੈਂਸਠ ਤੀਰਥ ਗਿਣੇ ਜਾਂਦੇ ਹਨ। ਕੈਰਵਾਂ ਅਰ ਪਾਂਡਵਾਂ ਦੇ ਯੁਧ ਦਾ ਇਹ ਮੈਦਾਨ ਸੀ। (ਨਾਰਦਰਨ ਰੇਲਵੇ ਦਾ ਸਟੇਸ਼ਨ ਹੈ) ਕੁਝ ਇਲਾਕਾ ਅੰਬਾਲੇ ਨਾਲ ਲਗਦਾ ਹੈ। ਮੇਲਾ ਭਰਦਾ ਹੈ। (ਇਸ ਧਰਤੀ ਦਾ ਰਕਬਾ ਹਿੰਦੂ ਗ੍ਰੰਥਾਂ ਵਿਚ ਅਠਤਾਲੀ ਜੋਜਨ ਲਿਖਿਆ ਹੈ) (ਅਠਤਾਲੀ ਜੋਜਨ ਛਤਰ ਭੁਲੇਥਾ) ਇਹ ਭੀ ਲਿਖਿਆ ਹੈ ਕਿ ਵਿਸ਼ਨੂੰ ਨੇ ਮਧੁਕੇਟਬ ਦੈਂਤਾਂ ਦਾ ਸੀਸ ਇਥੇ ਕਟਿਆ ਸੀ। ਕੈਂਥਲ ਵਿਖੇ ਸ੍ਰੀ ਗੁਰੂ ਜੀ ਨੇ ਚਰਨ ਪਾਏ ਸਨ, ਗੁਰਦੁਆਰੇ ਦੇ ਲਾਗੇ ਉਸ ਵੇਲੇ ਦਾ ਨਿੰਮ ਦਾ ਦਰਖਤ ਹੈ। ਇਕ ਜਗਾ ਠੰਡਾਰ ਨਾਮੀ ਤੀਰਥ ਦੇ ਪਾਸ ਹੈ। ਪਹਿਲੀ ਪਾਤਸ਼ਾਹੀ ਨੇ ਭੀ ਇਥੇ ਚਰਨ ਪਾਏ ਸਨ। ਖਾਲਸਾ ਜੀ! ਇਕੱਠਾਂ ਪਰ ਜਾਕੇ ਪ੍ਰਚਾਰ ਕਰੋ।

ਨੋਟ-ਭਾਈ ਭਗਤੂ ਦੀ ਵੰਸ ਵਿਚੋਂ ਭਾਈ ਦੇਸੂ ਸਿੰਘ ਜੀ ਨੇ ਸੰਨ ੧੭੬੭ ਈ: ਵਿਚ ਇਥੇ ਆਪਣੀ ਰਾਜਧਾਨੀ ਬਣਾਈ ਸੀ। ਭਾਈ ਉਦਯ ਸਿੰਘ ਜੀ ਪਾਸ ਰਹਿਕੇ ਕਵੀਰਾਜ ਸੰਤੋਖ ਸਿੰਘ ਜੀ ਗੁਰ ਪ੍ਰਤਾਪ ਸੂਰਜ ਲਿਖਦੇ ਰਹੇ। ਸੰਨ ੧੮੪੩ ਈ: ਵਿਚ ਲਾਵਲਦੀ ਦੇ ਕਾਰਨ ਇਹ ਖਾਲਸਾ ਰਿਆਸਤ ਸਰਕਾਰ ਅੰਗਰੇਜ਼ੀ ਨੇ ਸੰਭਾਲ ਲੀਤੀ। ਕੈਂਥਲ ਵਿਖੇ ਸੰਧਾਵਾਲੀਆਂ ਦੀ ਹਵੇਲੀ ਵਿਚ ਸਤਮੇਂ ਗੁਰੂ ਜੀ ਦਾ ਗੁਰਦੁਆਰਾ ਹੈ। ਕੈਂਥਲ ਤੋਂ ਬਾਰਾਂ ਮੀਲਾਂ ਪਰ ਰੋਹੜ ਨਗਰ ਵਿਖੇ ਗੁਰਦੁਆਰਾ ਹੈ। ਜਿਸ ਵੇਲੇ ਗੁਰੂ ਜੀ ਧਮਧਾਮ ਸਾਹਿਬ ਵਲੋਂ ਆਏ ਸਨ, ਨਗਰ ਖੜਕ (ਖਰਕ) ਦੀਵਾਨ ਲਾਇਆ ਸੀ। ਗੁਰਦੁਆਰਾ ਨਹੀਂ ਪਿਆ। ਬਾਂਗਰ ਦੇਸ ਦੇ ਪ੍ਰਚਾਰ ਸਮੇਂ ਹੋਰ ਭੀ ਸਥਾਨ ਨਹੀਂ ਸੰਭਾਲੇ

ਗਏ। ਗੁਰ ਸਿਖਾਂ ਨੂੰ ਜਗਾ ਭਾਲਕੇ ਗੁਰਦੁਆਰੇ (ਪ੍ਰਚਾਰ ਦੇ ਕੇਂਦਰ) ਤਿਆਰ ਕਰੋਣੇ ਚਾਹੀਦੇ ਹਨ।

ਇਸ ਇਲਾਕੇ ਵਿਚ ਥਾਨੇਸਰ ਹਿੰਦੂ ਤੀਰਥ ਹੈ। ਸਟੇਸ਼ਨ ਤੋਂ ਦੋ ਮੀਲਾਂ ਪਰ ਗੁਰਦੁਆਰਾ ਹੈ। ਕੜਾ ਮਾਨਕ ਵਿਚ ਚਰਨ ਪਾਕੇ ਇਕ ਪ੍ਰਸਿਧ ਪੰਡਿਤ ਮਲੂਕ ਦਾਸ ਦੇ ਭ੍ਰਮ ਕਟਕੇ ਸਿਖੀ ਦਾ ਦਾਨ ਬਖਸ਼ਿਆ ਸੀ।

ਨਗਰ ਭੂਦੀ ਵਿਖੇ ਪ੍ਰਚਾਰ ਕੀਤਾ ਹੁਣ ਸੰਮਤ ੧੯੯੦ ਬਿਃ ਵਿਖੇ ਪੱਕਾ ਗੁਰਦੁਆਰਾ ਪਿਆ ਹੈ, ਇਹ ਜਗਾ ਕੁਰਛੇਤਰ ਤੋਂ ਦਸ ਕੁ ਮੀਲਾਂ ਪਰ ਹੈ। ਕੁਰਛੇਤਰ ਥੀਂ ਸੋਲਾਂ ਮੀਲਾਂ ਪਰ ਬਣੀ ਬਦਰ ਪੁਰ ਗੁਰਦੁਆਰਾ ਹੈ। ਗੁਰੂ ਜੀ ਨੇ ਇਥੇ ਮਾਇਆ ਦੀ ਥੈਲੀ (ਬਦਰਾ) ਬਖਸ਼ਕੇ ਖੂਹ ਅਰ ਬਾਗ ਲਗਵਾਇਆ, ਤਦੇ ਇਸ ਦਾ ਨਾਮ ਬਣੀ ਬਦਰ ਪੁਰ ਪਿਆ ਹੈ। ਲਾਗੇ ਹੀ ਨਗਰ ਲਾਡਵਾ ਹੈ। ਖਾਲਸਾ ਜੀ ਏਧਰ ਨੂੰ ਵਧੋ ਫੁਲੋ।

ਥਾਨੇਸਰ ਦੀ ਤਹਿਸੀਲ ਵਿਖੇ ਅਜਰਾਨਾ ਨਗਰ ਵਿਖੇ ਗੁਰਦੁਆਰਾ ਹੈ।

## ਦਮਦਮਾ ਸਾਹਿਬ ਦੀ ਕਾਇਮੀ ਤੇ ਤਖਤ ਸਾਹਿਬ

ਸ੍ਰੀ ਗੁਰੂ ਤੇਗਬਹਾਦਰ ਜੀ ਨੇ ਜਿਸ ਵੇਲੇ ਲੁਧਿਆਨਾ, ਫੀਰੋਜ਼ਪੁਰ ਆਦਿ ਇਲਾਕੇ ਵਿਚ ਪ੍ਰਚਾਰ ਕੀਤਾ ਸੀ। ਫੇਰ ਪਿਛੋਂ ਦਿਲੀ ਨੂੰ ਪਧਾਰੇ ਸਨ। ਉਸ ਵੇਲੇ ਸਾਬੋ ਕੀ ਤਲਵੰਡੀ ਨਗਰ ਖਾਨੇ ਤੋਂ ਪਹੁੰਚੇ ਸਨ। ਇਥੋਂ ਸੂਲੀਸਰ ਨੂੰ ਗਏ ਸਨ। ਗੁਰੂ ਜੀ ਨੇ ਉਸ ਵੇਲੇ ਇਥੇ ਤਖਤ ਕਾਇਮ ਹੋਣ ਦਾ ਵਰ ਦਿਤਾ ਸੀ। ਆਪ ਜੀ ਦੀ ਯਾਦਗਾਰ ਤਖਤ ਸਾਹਿਬ ਦੇ ਲਾਗੇ ਗੁਰਦੁਆਰਾ ਮੰਜੀ ਸਾਹਿਬ ਹੈ। ਦੂਜਾ ਗੁਰਦੁਆਰਾ ਗੁਰੂ ਸਰ ਦੇ ਕਿਨਾਰੇ ਪਰ ਪ੍ਰਕਰਮਾਂ ਦੇ ਵਿਚਕਾਰ ਹੈ। ਗੁਰੂ ਜੀ ਨੇ ਸਰੋਵਰ ਦੀ ਕਾਰ ਲਈ ਨਿਸ਼ਾਨ ਆਪਣੇ ਹਸਤ ਕੰਵਲਾਂ ਨਾਲ ਦਿਤੇ ਸਨ। ਦਮਦਮੇ ਸਾਹਿਬ ਵਿਖੇ ਇਕ ਨਾਨਕ ਸਰ ਹੈ ਜਿਸ ਤੋਂ ਸਾਬਤ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਾਲਵੇ ਦੇ ਦੌਰੇ ਵੇਲੇ ਪਧਾਰੇ ਸਨ। (ਇਸ ਤਖਤ ਸਾਹਿਬ ਨੂੰ ਭੁਲੌਣਾ ਨਹੀਂ ਚਾਹੀਦਾ, ਇਹ ਮਾਲਵੇ ਦਾ ਕੇਂਦਰ ਹੈ)।

## ਦਸਮੇਸ਼ ਜੀ ਦਾ ਪ੍ਰਗਟ ਹੋਣਾ

ਸ੍ਰੀ ਗੁਰੂ ਤੇਗ ਬਹਾਦਰ ਜੀ ਅਸਾਮ ਵਲ ਸਿਖ ਧਰਮ ਦਾ ਪ੍ਰਚਾਰ ਕਰਦੇ ਸਨ, ਉਥੇ ਦਸਮੇਸ਼ ਜੀ ਦੇ ਪ੍ਰਗਟ ਹੋਣ ਦੀ ਖਬਰ ਪਹੁੰਚੀ। ਗੁਰੂ ਜੀ ਨੇ ਉਸ ਵੇਲੇ ਰਾਜਾ ਆਸਾਮ ਅਰ ਰਾਜਾ ਰਾਮ ਸਿੰਘ (ਸਪੁਤਰ ਰਾਜਾ ਜੈ ਸਿੰਘ ਮਿਰਜ਼ਾ ਰਾਜਪੂਤ) ਆਪਸ ਵਿਚ ਹਦ ਬੰਦੀ ਦੀ ਸੁਲਹ ਕਰਵਾਈ। ਦੋਵੇਂ ਰਾਜੇ ਗੁਰੂ ਜੀ ਦੇ ਧੰਨਵਾਦੀ ਹੋਏ, ਧੋਬੜੀ ਸਾਹਿਬ ਨਾਮ ਦਾ ਉਧਰ ਗੁਰਦੁਆਰਾ ਹੈ ਉਸ ਹਦ ਪਰ ਗੁਰੂ ਜੀ ਨੇ ਖੰਜਰ ਗਡਕੇ ਇਸ ਨਾਮ ਦਾ ਨਗਰ ਬਸਾਇਆ। ਦੋਨਾਂ ਧਿਰਾਂ ਦੇ ਲਸ਼ਕਰਾਂ ਨੇ ਤੋਪਾਂ ਚਲਾਕੇ ਉਸੇ ਜਗਾ ਦੋਹਾਂ ਰਾਜਿਆਂ ਨੇ ਜਨਮ ਦੀ ਬੜੀ ਖੁਸ਼ੀ ਮਨਾਈ। ਤੋਪਾਂ ਤੇ ਬੰਦੂਕਾਂ ਦੀਆਂ ਸ਼ਲਕਾਂ ਛੁਡਵਾਈਆਂ। ਸ਼ਾਹਜ਼ਾਦੇ ਦੀ ਜਨਮ ਖੁਸ਼ੀ ਵਿਖੇ ਦੋਨੋਂ ਰਾਜਿਆਂ ਦੀਆਂ ਫੌਜਾਂ ਨੇ ਗੁਰੂ ਜੀ ਨੂੰ ਕੁਝ ਭੇਟਾ ਦੇਣੀ ਚਾਹੀ, ਪਰ ਉਨ੍ਹਾਂ ਨੇ ਲੈਣ ਤੋਂ ਨਾਂਹ ਕਰ ਦਿਤੀ ਤੇ ਫੁਰਮਾਇਆ ਕਿ ਜਿਸ ਅਸਥਾਨ ਪਰ ਅਸੀਂ ਬੈਠੇ ਹੋਏ ਹਾਂ, ਇਸ ਥਾਉਂ ਕਦੇ ਸ੍ਰੀ ਗੁਰੂ ਨਾਨਕ ਦੇਵ ਜੀ ਭੀ ਆਏ ਸਨ। ਪੰਜ ਪੰਜ ਢਾਲਾਂ ਮਿਟੀ ਦੀਆਂ ਹਰ ਇਕ ਸਿਪਾਹੀ ਇਸ ਉਤੇ ਹੋਰ ਸੁਟ ਦੇਵੇ, ਤਾਂ ਕਿ ਉਨ੍ਹਾਂ ਦੀ ਸਿਖਿਆਦਾਇਕ

ਯਾਦਗਾਰ ਹਮੇਸ਼ਾ ਬਣੀ ਰਹੇ। ਦੋਹਾਂ ਲਸ਼ਕਰਾਂ ਨੇ ਬੜੀ ਖੁਸ਼ੀ ਨਾਲ ਇਸ ਹੁਕਮ ਨੂੰ ਮੰਨਿਆ । ਉਹ ਥਾਂਉਂ ਇਕ ਪਹਾੜੀ ਵਾਂਗ ਉਚਾ ਹੋ ਗਿਆ ਤੇ ਉਥੇ ਇਕ ਗੁਰਦੁਆਰਾ ਬਣਾਕੇ ਉਸ ਦਾ ਨਾਤੋਂ ਦਮਦਮਾ ਰਖਿਆ ਜੋ ਧੁਬਰੀ ਬੰਦਰ ਦੇ ਪਾਸ ਦਰਿਆ ਬ੍ਰਹਮ ਪੁਤਰ ਦੇ ਕੰਢੇ ਦਸ ਦਸ ਕੋਹ ਤੋਂ ਦਿਖਾਈ ਦਿੰਦੀ ਹੈ।

ਰਾਜਾ ਰਾਮ ਸਿੰਘ ਤਾਂ ਸੰਧੀ (ਸੁਲ੍ਹਾ) ਹੋਣ ਪਿਛੋਂ ਆਪਣੇ ਲਸ਼ਕਰ ਸਮੇਤ ਦਿਲੀ ਨੂੰ ਮੁੜ ਆਇਆ, ਪਰ ਰਾਜਾ ਰਾਮਰਾਇ ਨੇ ਗੁਰੂ ਜੀ ਨੂੰ ਕੁਝ ਚਿਰ ਆਪਣੇ ਪਾਸ ਹੀ ਠਹਿਰਨ ਲਈ ਪ੍ਰਾਰਥਨਾ ਕੀਤੀ। ਇਨ੍ਹਾਂ ਦੇ ਉਪਦੇਸ਼ ਦਾ ਅਜਿਹਾ ਅਸਰ ਹੋਇਆ ਕਿ ਰਾਜਾ ਅਮ੍ਰਿਤ ਛਕਕੇ ਸਿਖ ਸਜ ਗਿਆ।

## ਜਾਣ ਪਛਾਣ

ਰਾਜਾ ਜੈ ਸਿੰਘ ਬਾਦਸ਼ਾਹ ਔਰੰਗਜ਼ੇਬ ਦਾ ਅਹਿਲਕਾਰ ਸੀ ਇਹ ਹਿੰਦੂ ਰਾਜਪੂਤ ਸੀ, ਮਿਰਜ਼ਾ ਜੈ ਸਿੰਘ ਬਾਦਸ਼ਾਹ ਸ਼ਾਹਜਹਾਨ ਦਾ ਅਹਿਲਕਾਰ ਸੀ, ਇਸਦੀ ਮੌਤ ੧੭੨੩ ਬਿਃ ਵਿਚ ਹੋਈ, ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੀ ਅਗਵਾਈ ਕਰਨ ਵਾਲਾ ਸਵਾਈ ਸੀ। ਇਸਦਾ ਜ਼ਿਕਰ ੧੭੮੯ ਬਿਃ ਤੀਕਰ ਔਂਦਾ ਹੈ ਇਹ ਗੁਰੂ ਘਰ ਦਾ ਪ੍ਰੇਮੀ ਸੀ। ਰਾਜਾ ਰਾਮ ਸਿੰਘ ਮਿਰਜ਼ਾ ਜੈ ਸਿੰਘ ਅੰਬਰ ਦਾ ਬੇਟਾ ਸੀ ਜੋ ਗੁਰੂ ਜੀ ਦਾ ਬਹੁਤ ਪ੍ਰੇਮੀ ਸੀ। ਰਾਜਾ ਰਾਮ ਰਾਇ ਆਸਾਮ ਦਾ ਰਾਜਾ ਭੀ ਗੁਰੂ ਜੀ ਦਾ ਬਹੁਤ ਪ੍ਰੇਮੀ ਸੀ। ਰਾਜਾ ਰਾਮ ਸਿੰਘ ਜੋਧ ਪੁਰ ਦਾ ਸੀ ਔਰੰਗਜ਼ੇਬ ਦਾ ਮਨਸ਼ਾ ਦੋਹਾਂ ਨੂੰ ਲੜਾਕੇ ਮਰਵੌਣ ਦਾ ਸੀ, ਕਾਮ ਰੂਪ ਦੇਸ ਦਾ ਫਤਹ ਕਰਨਾ ਸੰਭਵ ਨਹੀਂ ਸੀ। ਪਹਿਲਾਂ ਇਥੇ ਨਵੰਬਰ ਸੰਨ ੧੬੬੧ ਈਃ ਵਿਚ ਮੀਰ ਜੁਮਲਾ ਨੂੰ ਹਾਰ ਹੋਈ, ਉਪ੍ਰੰਤ ਸੰਨ ੧੬੬੭ ਈਃ ਰਾਜਾ ਰਾਮ ਸਿੰਘ ਪੰਦਰਾ ਹਜ਼ਾਰ ਫੌਜ ਨਾਲ ਘਲਿਆ ਸੀ ਗੁਰੂ ਜੀ ਨੇ ਨੀਤੀ ਨਾਲ ਦੋਹਾਂ ਨੂੰ ਔਰੰਗਜ਼ੇਬ ਦੀ ਨੀਤੀ ਥੀਂ ਜਾਣੂ ਕਰਵਾਕੇ ਸੁਲਾਹ ਕਰਵਾ ਦਿਤੀ।

ਨੋਟ—ਸ੍ਰੀ ਗੁਰੂ ਦਸਮੇਸ਼ ਜੀ ਦੇ ਪੈਦਾ ਹੋਣ ਸਬੰਧੀ ਬਚਿਤ੍ਰ ਨਾਟਕ ਵਿਖੇ ਲਿਖਿਆ ਹੈ।

ਮੁਰ ਪਿਤ ਪੂਰਬ ਕੀਅਸ ਪਿਆਨਾ ॥ ਭਾਂਤ ਭਾਂਤ ਕੇ ਤੀਰਥ ਨ੍ਹਾਨਾ ॥
ਜਬ ਹੀ ਜਾਤ ਤ੍ਰਿਬੇਣੀ ਭਏ ॥ ਪੁੰਨ ਦਾਨ ਦਿਨ ਕਰਤ ਬਿਤਏ ॥
ਤਹੀ ਪ੍ਰਕਾਸ ਹਮਾਰਾ ਭਯੋ ॥ ਪਟਣਾ ਸ਼ਹਿਰ ਵਿਖੇ ਭਵ ਲਯੋ ॥

## ਰਾਜੇ ਰਾਮ ਰਾਇ ਨੂੰ ਪੁੱਤ੍ਰ ਹੋਣ ਦਾ ਵਰ ਦੇਣਾ

ਆਸਾਮ ਦੇ ਰਾਜੇ ਦੇ ਘਰ ਕੋਈ ਪੁੱਤ੍ਰ ਨਹੀਂ ਸੀ, ਗੁਰੂ ਜੀ ਨੇ ਉਸ ਨੂੰ ਦੇਖਕੇ ਕਿਹਾ ਕਿ ਤੇਰੇ ਘਰ ਇਕ ਪੁੱਤ੍ਰ ਹੋਵੇਗਾ। ਰਾਜੇ ਨੇ ਆਖਿਆ, ਮਹਾਰਾਜ! ਮੈਂ ਕਿਸ ਪ੍ਰਕਾਰ ਸਮਝਾਂ ਕਿ ਆਪਦੇ ਬਚਨ ਨਾਲ ਪੁੱਤ੍ਰ ਹੋਇਆ ਹੈ? ਗੁਰੂ ਜੀ ਨੇ ਇਕ ਮੋਹਰ ਛਾਪ ਰਾਜੇ ਦੇ ਮੱਥੇ ਉਤੇ ਲਗਾਕੇ ਆਖਿਆ ਕਿ ਇਸ ਛਾਪ ਦਾ ਚਿੰਨ੍ਹ ਉਸਦੇ ਮੱਥੇ ਪਰ ਹੋਵੇਗਾ। ਸੋ ਥੋੜੇ ਚਿਰ ਪਿਛੋਂ ਹੀ ਬਚਨ ਪੂਰਾ ਹੋ ਗਿਆ। ਇਸ ਇਲਾਕੇ ਵਿਖੇ ਗੁਰੂ ਜੀ ਨੇ ਬਹੁਤ ਪ੍ਰਚਾਰ ਕੀਤਾ ਸੀ। ਉਸ ਦਾ ਪੁਤ੍ਰ ਗੁਰੂ ਦਸਮੇਸ਼ ਜੀ ਦੇ ਦਰਸ਼ਨਾਂ ਨੂੰ ਅਨੰਦ ਪੁਰ ਔਂਦਾ ਰਿਹਾ।

# ਸੁਲਾਹਨਾਮੇ ਦਾ ਅਸਚਰਜ ਨਜ਼ਾਰਾ

ਜਿਸ ਵੇਲੇ ਸ੍ਰੀ ਗੁਰੂ ਤੇਗਬਹਾਦਰ ਜੀ ਰਾਜਾ ਬਿਸ਼ਨ ਸਿੰਘ ਦੀ ਬੇਨਤੀ ਮੰਨਕੇ ਫੌਜ ਦੇ ਨਾਲ ਕਾਮ ਰੂਪ ਦੇਸ ਨੂੰ ਗਏ ਸਨ, ਉਸ ਵੇਲੇ ਗੁਰੂ ਜੀ ਦਾ ਆਸਣ, ਬ੍ਰਹਮਪੁਤ੍ਰ ਦੇ ਕੰਢੇ 'ਗੰਗਾ ਮਾਈ' ਨਾਮੀ ਨਗਰ ਵਿਖੇ ਸੀ। ਗੁਰੂ ਜੀ ਉਸੇ ਦੌਰੇ ਵਿਚ ਭਾਈ ਬਲਾਕੀ ਦਾਸ ਮਸੰਦ ਦੇ ਪਲੰਗ ਭੇਟਾ ਕਰਨ ਦੇ ਪ੍ਰੇਮ ਨੂੰ ਪੂਰਨ ਕਰਨ ਵਾਸਤੇ ਢਾਕੇ ਸ਼ਹਿਰ ਪਹੁੰਚੇ ਸਨ। ਪਲੰਘ ਸਾਵਾਂ ਹੁਣ ਤਕ ਉਥੇ ਹੈ। ਕਾਮ ਰੂਪ ਦਾ ਰਾਜਾ ਪਰਣਪਾਲ ਸੀ ਉਸਨੇ ਜੰਗ ਦੀ ਜਿੱਤ ਲਈ ਵਡੇ ਵਡੇ ਜੰਤ੍ਰੀ ਮੰਤ੍ਰੀ ਲਿਆਂਦੇ ਸਨ। ਦਸਿਆ ਹੈ ਕਿ ਪਹਿਲਾਂ ਰਾਜਾ ਬਿਸ਼ਨ ਸਿੰਘ ਦਾ ਦਾਦਾ ਮਾਨ ਸਿੰਘ ਇਥੇ ਮਾਰਿਆ ਗਿਆ ਸੀ। ਅਖੀਰ ਗੁਰੂ ਜੀ ਦੀ ਸ਼ਰਨੀ ਉਥੇ ਦਾ ਰਾਜਾ ਆ ਪਿਆ, ਕਿਹਾ ਕਿ ਮਹਾਰਾਜ ਜੋ ਹੁਕਮ ਆਪ ਕਰੋਗੇ ਮੰਨਣ ਨੂੰ ਤਿਆਰ ਹਾਂ. ਗੁਰੂ ਜੀ ਨੇ ਇਲਾਕੇ ਦੀ ਹਦ ਬੰਦੀ ਪਰ ਇਕ ਖੰਜਰ ਗੱਡਕੇ ਕਿਹਾ ਕਿ ਇਥੇ ਦੋਹਾਂ ਧਿਰਾਂ ਦੀ ਹੱਦ ਹੈ, ਹੁਣ ਉਸ ਨਗਰ ਦਾ ਨਾਮ 'ਗੁਰੂ ਖੰਜਰ ਪੁਰਾ' ਹੈ। ਇਥੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਇਕ ਉੱਚਾ ਦਮਦਮਾ ਹੈ। ਉਸ ਜਗਾ ਨੂੰ ਗੁਰੂ ਜੀ ਦੇ ਹੁਕਮ ਨਾਲ ਦੋਹਾਂ ਧਿਰਾਂ ਦੀਆਂ ਫੌਜਾਂ ਨੇ ਢਾਲਾਂ ਨਾਲ ਮਿੱਟੀ ਚੁਕਕੇ ਉਚਿਆਂ ਕੀਤਾ ਸੀ, ਜੋ ਹੁਣ ਵੱਡੀ ਦੂਰ ਤੋਂ ਦਿਸਦਾ ਹੈ।

ਇਥੇ 'ਧੂਬੜੀ ਸਾਹਿਬ' ਨਾਮ ਦਾ ਪ੍ਰਸਿੱਧ, ਗੁਰਦੁਆਰਾ ਹੈ। ਰਾਜਾ ਰਾਮ ਸਿੰਘ ਦੇ ਗੁਰੂ ਜੀ ਦੇ ਵਰ ਨਾਲ ਪੁੱਤਰ ਪੈਦਾ ਹੋਇਆ ਸੀ, ਉਸਨੇ ਇਸ ਖੁਸ਼ੀ ਵਿਚ ਧੂਬੜੀ ਸਾਹਿਬ ਗੁਰਦੁਆਰੇ ਦੇ ਨਾਮ ਇਕ ਪਿੰਡ ਲਗਵਾ ਦਿੱਤਾ ਸੀ।

# ਆਸਾਮ ਧੂਬੜੀ ਆਦਿ ਵਿਖੇ ਪ੍ਰਚਾਰ

ਬੰਗਾਲ ਦੇ ਉਤਰ ਪੂਰਬ ਵਿਖੇ ਰਿਆਸਤ ਆਸਾਮ ਪਹਾੜੀ ਇਲਾਕਾ ਹੈ। ਪਹਾੜ ਹਿਮਾਲਾ ਥੀਂ ਦੱਖਣ ਦਿਸ਼ਾ ਵਿਚ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਤੇਗਬਹਾਦਰ ਜੀ ਨੇ ਇਸ ਇਲਾਕੇ ਵਿਖੇ ਬਹੁਤ ਪ੍ਰਚਾਰ ਕੀਤਾ ਸੀ। ਆਸਾਮ ਦੇ ਇਲਾਕੇ ਨੂੰ ਸਾਖੀਆਂ ਵਿਚ 'ਕਾਮਰੂਪ' ਨਾਮ ਨਾਲ ਲਿਖਿਆ ਹੈ। ਬੰਗਾਲ ਦਾ ਦੌਰਾ ਕਰਕੇ ਕਾਮ ਰੂਪ ਵਿਖੇ ਪਹੁੰਚੇ ਸਨ। ਗੁਰਦੁਆਰੇ ਬਣੌਨ ਦੀ ਸੇਵਾ ਬਹੁਤ ਘਟ ਹੋ ਸਕੀ ਹੈ।

ਧੂਬੜੀ ਇਸੇ ਇਲਾਕੇ ਨਾਲ ਹੈ, ਜੋ ਕਿ ਜ਼ਿਲੇ ਦਾ ਪ੍ਰਧਾਨ ਨਗਰ ਹੈ, ਇਹ ਸ਼ਹਿਰ ਦਰਿਆਇ ਬ੍ਰਹਮ ਪੁੱਤਰ ਦੇ ਕੰਢੇ ਪਰ ਵਸਦਾ ਹੈ। ਈਸਟਰਨ ਬੰਗਾਲ ਰੇਲਵੇ ਦਾ ਸਟੇਸ਼ਨ ਹੈ। ਗੁਰੂ ਜੀ ਨੇ ਇਥੇ ਚਰਨ ਪਾਏ ਸਨ। ਗੁਰਦੁਆਰੇ ਦਾ ਨਾਮ 'ਦਮਦਮਾਂ ਸਾਹਿਬ' ਹੈ।

# ਜਾਣ ਪਛਾਣ

ਦਮਦਮੇ ਕਈ ਹਨ, ਜੈਸਾ ਕਿ ਦਮਦਮਾ ਅਨੰਦ ਪੁਰ ਅਤੇ ਦਿਲੀ ਵਿਖੇ ਸਾਬੋ ਕੀ ਤਲਵੰਡੀ, ਜਿਥੇ ਕਿ ਖਾਲਸੇ ਦਾ ਪੰਜਵਾਂ ਤਖਤ ਸਾਹਿਬ ਹੈ। ਇਹ ਤਿੰਨੇ ਦਸਮ ਗੁਰੂ ਜੀ ਦੇ ਹਨ। ਅੰਮ੍ਰਿਤਸਰ ਮਾਲਮੰਡੀ, ਨਵਮ ਗੁਰੂ ਜੀ ਦਾ ਤੇ ਕੀਰਤਪੁਰ ਵਿਖੇ ਸ੍ਰੀ ਗੁਰੂ ਹਰਿਰਾਇ ਜੀ ਦਾ ਹੈ। ਕਰਤਾਰਪੁਰ (ਜਾਲੰਧਰ) ਹਰਿਗੋਬਿੰਦ ਪੁਰੇ, ਵਡਾਲੀ ਛੀਵੇਂ ਗੁਰੂ ਜੀ ਦੇ ਤੇ ਪਿੰਡ ਕਾਵਾਂ (ਅੰਮ੍ਰਿਤਸਰ) ਸ੍ਰੀ ਗੁਰੂ ਅਮਰਦਾਸ ਜੀ ਦਾ। ਉਕਤ ਦਮਦਮੇ ਦਾ ਜੋ ਜ਼ਿਕਰ ਹੈ ਇਹ ਆਸਾਮ ਦੇਸ਼ ਵਿਚ ਹੈ। ਸ੍ਰੀ ਗੁਰੂ

ਨਾਨਕ ਦੇਵ ਜੀ ਧੁਬੜੀ ਵਿਖੇ ਪਧਾਰੇ ਸਨ। ਇਸੇ ਸਥਾਨ ਪਰ ਗੁਰੂ ਜੀ ਨੇ ਰਾਜਾ ਬਿਸ਼ਨ ਸਿੰਘ, ਰਾਮ ਸਿੰਘ ਅਰ ਰਾਜਾ ਪਰਨਪਾਲ (ਰਾਮਰਾਇ) ਦਾ ਮਿਲਾਪ ਕਰਾਇਆ ਸੀ, ਦਮਦਮਾ ਹੈ। ਸ੍ਰੀ ਗੁਰੂ ਤੇਗਬਹਾਦਰ ਜੀ ਨੇ ਉਧਰ ਨਗਰ ਬੇਬੀਆ ਬੰਦਰ ਅਤੇ ਗੁਰੂ ਖੰਜਰ ਪੁਰ ਦੇ ਨਗਰ ਆਬਾਦ ਕਰਵਾਏ ਸਨ। ਇਥੇ ਨੂੰ ਹੁਣ ਜ਼ਿਲਾ ਗੋਆਲ ਪਾਰਾ ਲਗਦਾ ਹੈ। ਆਸਾਮ ਦੀ ਹੱਦ ਪਰ (ਪੂਰਬੀ ਬੰਗਾਲ) ਜਹਾਂ ਕਾਲਿੰਦ੍ਰੀ ਅਰ ਮਹਾਂ ਨੰਦ ਦੋ ਦਰਿਆਇ ਮਿਲਦੇ ਹਨ ਮਾਲਦਾ ਨਾਮ ਦਾ ਨਗਰ ਹੈ ਗੁਰੂ ਜੀ ਨੇ ਇਥੇ ਪ੍ਰਚਾਰ ਕੀਤਾ ਸੀ। ਪਰੰਤੂ ਗੁਰਦੁਆਰਾ ਨਹੀਂ ਬਣਿਆਂ। ਯੂ. ਪੀ. ਦੇ ਕਮਾਊਂ ਡਵੀਜ਼ਨ ਦੇ ਜ਼ਿਲਾ ਗੜਵਾਲ ਰਿਆਸਤ ਵਿਚ ਭੀ ਗੁਰੂ ਜੀ ਨੇ ਪ੍ਰਚਾਰ ਕੀਤਾ ਸੀ, ਗੁਰਦੁਆਰੇ ਨਹੀਂ ਬਣੇ। ਖਾਲਸੇ ਨੂੰ ਉੱਦਮ ਕਰਨਾ ਚਾਹੀਦਾ ਹੈ।

## ਜਾਣ ਪਛਾਣ

ਆਸਾਮ ਵਲੋਂ ਪੰਜਾਬ ਦੀ ਵਾਪਸੀ ਵੇਲੇ ਗੁਰੂ ਜੀ ਕਲਕੱਤਾ ਜਗਨ ਨਾਥ, ਉੜੀਸਾ ਤੇ ਬੰਗਾਲ ਵਿਖੇ ਸਤਿਨਾਮੁ ਦਾ ਪ੍ਰਚਾਰ ਤੇ ਅਨੇਕਾਂ ਜੀਵਾਂ ਦਾ ਉਧਾਰ ਕਰਦੇ, ੧੭੨੪ ਬਿਃ ਵਿਖੇ *ਪਟਨੇ ਪਹੁੰਚੇ। ਸਾਹਿਬਜ਼ਾਦੇ ਨੂੰ ਵੇਖ ਵੱਡੀ ਖੁਸ਼ੀ ਮਨਾਈ, ਗਰੀਬਾਂ ਤੇ ਆਪਣੇ ਨੌਕਰਾਂ ਨੂੰ ਬਹੁਤ ਸਾਰਾ ਧਨ ਵੰਡਿਆ ਤੇ ਹਰਿ ਕੀਰਤਨ ਕੀਤਾ।

## ਇਲਾਕਾ ਬੰਗਾਲ, ਬਿਹਾਰ, ਉੜੀਸਾ ਵਿਖੇ ਪ੍ਰਚਾਰ

ਗੰਗਾ, ਹਰਿਦ੍ਵਾਰ, ਪ੍ਰਯਾਗਰਾਜ, ਕਾਂਸੀ, ਗਯਾ ਆਦਿ ਹਿੰਦੂ ਧਾਮਾਂ ਪਰ ਸਿੱਖ ਧਰਮ ਦੇ ਉਪਦੇਸ਼ ਦੇਕੇ ਬੰਗਾਲ, ਬਿਹਾਰ, ਉੜੀਸਾ ਵਿਚ ਜਾ ਪ੍ਰਚਾਰ ਕੀਤਾ। ਇਸ ਦੌਰੇ ਵਿਖੇ ਗੁਰੂ ਜੀ ਸਮੇਤ ਪ੍ਰਵਾਰ ਦੇ ਵਿਚਰ ਰਹੇ ਸਨ। ਗੁਰੂ ਜੀ ਆਪਣੇ ਪਰਿਵਾਰ ਅਰ ਕੁਝ ਸਿੱਖਾਂ ਨੂੰ ਪਟਨੇ ਸਾਹਿਬ ਵਿਖੇ ਛੱਡਕੇ ਅਗੇ ਬੰਗਾਲ, ਬਿਹਾਰ ਆਦਿ ਇਲਾਕਿਆਂ ਵਿਚ ਪ੍ਰਚਾਰ ਕਰਨੇ ਚਲੇ ਗਏ।

ਸੂਬਾ ਬੰਗਾਲ ਵਿਖੇ ਆਰਾ ਜ਼ਿਲੇ ਦਾ ਪ੍ਰਧਾਨ ਨਗਰ ਹੈ। ਇਸ ਸ਼ਹਿਰ ਵਿਖੇ ਨੌਵੇਂ ਅਰ ਦਸਵੇਂ ਗੁਰੂ ਜੀ ਨੇ ਚਰਨ ਪਾਏ ਸਨ ਗੁਰਦੁਆਰੇ ਦਾ ਪ੍ਰਬੰਧ ਨਹੀਂ ਹੋਇਆ।

ਈਸਟ ਇੰਡੀਆ ਰੇਲਵੇ ਦਾ ਸਟੇਸ਼ਨ ਸਸਰਾਮ ਵਿਚ ਵਡੀ ਸੰਗਤ ਨਾਮ ਦਾ ਗੁਰਦੁਆਰਾ ਹੈ।

## ਢਾਕਾ ਬੰਗਾਲ ਵਿਖੇ ਪ੍ਰਚਾਰ ਦਾ ਦੌਰਾ

ਬੰਗਾਲ ਦੇ ਇਲਾਕੇ ਵਿਚ *ਢਾਕਾ ਪੁਰਾਣਾ ਤੇ ਪ੍ਰਸਿੱਧ ਸ਼ਹਿਰ ਹੈ, ਇਥੇ ਦਾ ਭਾਈ ਬੁਲਾਕੀ ਦਾਸ ਨਾਮੀ ਵੱਡਾ ਪ੍ਰੇਮੀ ਮਸੰਦ (ਪ੍ਰਚਾਰਕ) ਸੀ। ਸ੍ਰੀ ਗੁਰੂ ਜੀ ਜਿਸ ਵੇਲੇ ਢਾਕੇ ਪਹੁੰਚੇ, ਭਾਈ ਬੁਲਾਕੀ ਦਾਸ ਦੀ ਮਾਤਾ ਨੇ ਹੱਥੀਂ ਤਿਆਰ ਕੀਤੇ ਬਸਤ੍ਰ ਵੱਡੇ ਪ੍ਰੇਮ ਨਾਲ ਗੁਰੂ ਜੀ ਦੀ ਭੇਟਾ ਕੀਤੇ

---

*ਇਥੇ ਦੇ ਪ੍ਰੇਮੀ ਅਦਰਿਕੇ ਸੰਤਾਨ ਵਿਚ (ਪਹਿਲੇ ਗੁਰੂ ਕੇ ਸਿੱਖ) ਅਰ ਸਾਲਸਰਾਇ ਦੀ ਵੰਸ ਭਾਈ ਜਗਤਾ ਸੇਠ ਸਿੱਖ ਸੀ। ਇਥੇ ਹੀ ਪਰਿਵਾਰ ਨੂੰ ਛੱਡਕੇ ਮੁੰਗੇ, ਭਾਗਲਪੁਰ, ਮਾਲਦਾ, ਰਾਜ ਮਹਿਲ ਆਦਿ ਬਿਹਾਰ ਵਿੱਚ ਪ੍ਰਚਾਰ ਕੀਤਾ ਸੀ।

ਸਨ। (ਢਾਕੇ ਦੀ ਮਲਮਲ ਦੁਨੀਆਂ ਭਰ ਵਿਖੇ ਮਸ਼ਹੂਰ ਸੀ)। ਸੰਮਤ ੧੭੨੩ ਵਿਚ ਗੁਰੂ ਜੀ ਨੇ ਇਸ ਇਲਾਕੇ ਵਿਚ ਕਾਫੀ ਪ੍ਰਚਾਰ ਕੀਤਾ ਸੀ। ਭਾਈ ਨੱਥਾ ਭੀ ਢੇਧਰ ਦਾ ਪ੍ਰਚਾਰਕ ਸੀ, ਇਹ ਅਲਮਸਤ ਦੇ ਪ੍ਰੇਮੀ ਸਨ, ਸਤਵੇਂ ਗੁਰੂ ਜੀ ਨੇ ਪ੍ਰਚਾਰਕ ਥਾਪੇ ਸੀ।

ਢਾਕੇ ਵਿਚ ਢਾਕੇਸ਼੍ਰਗੀ ਨਾਮੀ ਦੁਰਗਾ ਦਾ ਪ੍ਰਸਿੱਧ ਮੰਦਰ ਹੈ, ਉਥੇ ਦੇ ਯਾਤਰੂਆਂ ਵਿਖੇ ਸਤਿਨਾਮ ਦਾ ਪ੍ਰਚਾਰ ਕਰਕੇ ਸ਼ਾਂਤੀ ਬਖਸ਼ੀ, ਇਥੇ ਇਕ ਬੱਛਾ ਸਾਹਿਬ ਗੁਰੂ ਸਥਾਨ ਹੈ। ਲੰਕਾ ਦੀ ਤਰਫ ਜਾਂਦੇ ਗੁਰੂ ਜੀ ਇਥੇ ਠਹਿਰੇ ਸਨ (ਗਵਾਲੈਂਡੋ ਬੰਦਰ ਤਕ ਈਸਟਰਨ ਬੰਗਾਲ ਰੇਲਵੇ ਹੈ, ਨਰੈਣ ਗੰਜ ਤਕ ਸਟੀਮਰ ਅਗੇ ਢਾਕੇ ਤੀਕਰ ਰੇਲ ਹੈ)। ਢਾਕੇ ਤੋਂ ਅਗੇ ਚਾਰ ਕੋਸ ਦੇ ਫਾਸਲੇ ਪਰ ਨਥੂ ਸ਼ਾਹ ਦੀ ਧਰਮਸਾਲਾ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ ਹੈ। ਉਥੇ ਇਕ ਪਲੰਘ ਹੈ ਜਿਸ ਪਰ ਕਿ ਗੁਰੂ ਸਾਹਿਬ ਜੀ ਬਿਰਾਜੇ ਸਨ।

## ਭਾਈ ਫੱਗੂ ਢਰ੍ਹਾ

ਸਸਰਾਮ ਵਾਸੀ ਨੌਵੇਂ ਗੁਰੂ ਜੀ ਦਾ ਸਿਖ ਸੀ, ਕਾਂਸੀ ਥੀਂ ਨੌਵੇਂ ਗੁਰੂ ਜੀ ਇਥੇ ਪਧਾਰੇ, ਉਥੇ ਪ੍ਰੇਮੀ ਫੱਗੂ ਪ੍ਰਸਿੱਧ ਪ੍ਰਚਾਰਕ ਸੀ, ਚਰ੍ਹਾ ਉਸ ਦੀ ਅੱਲ ਸੀ, ਇਸ ਦੀ ਪ੍ਰੇਮ ਭਰੀ ਸੇਵਾ ਦਾ ਪ੍ਰਸੰਗ ਹੈ ਕਿ ਇਸ ਨੂੰ ਲੰਗਰ ਦੀ ਉਗਰਾਹੀ ਕਰਦੇ ਨੂੰ ਕਿਸੀ ਮਾਈ ਨੇ ਗੁਸੇ ਨਾਲ ਮਿੱਟੀ ਦਾ ਬੁੱਕ ਇਸਦੇ ਪੱਲੇ ਵਿਚ ਪਾ ਦਿਤਾ ਇਸ ਨੇ ਪ੍ਰੇਮ ਨਾਲ ਮਿੱਟੀ ਹੀ ਲੜ ਬੰਨ ਲਈ, ਮਹਾਰਾਜ ਨੇ ਓਹ ਮਿੱਟੀ ਪ੍ਰੇਮ ਨਾਲ ਸ੍ਵੀਕਾਰ ਕਰਕੇ ਉਸਦੀ ਅਰਦਾਸ ਕੀਤੀ, ਜਿਸ ਪਰ ਮਾਈ ਨੂੰ ਲੱਜਾ ਆਈ ਅਰ ਓਹ ਦਰਬਾਰ ਵਿਚ ਆਕੇ ਸਿਖ ਸਜ ਗਈ, ਗੁਰੂ ਜੀ ਨੇ ਫੱਗੂ ਦੀ ਧੀਰਜਤਾ ਤੇ ਪ੍ਰੇਮ ਦੇਖਕੇ ਫੁਰਮਾਯਾ:—

'ਹੇ ਫੱਗੂ ਤੂੰ ਗੁਰਮੁਖ ਸਿੱਖ। ਸੁਨਹਿ ਕਥਨਿ ਸਿੱਖ ਤੋਹਿ ਭਵਿੱਖ।
ਤਿਨ ਕੋ ਸਿੱਖੀ ਪ੍ਰਾਪਤ ਹੋਇ। ਕਾਮ ਕ੍ਰੋਧ ਹੰਕਾਰ ਕੁ ਖੋਇ।"

(ਗੁਰ ਪ੍ਰਤਾਪ ਸੂਰਜ)

## ਯੂ. ਪੀ. ਕਾਂਸ਼ੀ (ਬਨਾਰਸ) ਦੇ ਇਲਾਕੇ ਵਿਖੇ ਪ੍ਰਚਾਰ

ਨਵਮ ਪਾਤਸ਼ਾਹ ਨੇ ਕਾਂਸ਼ੀ ਵਿਖੇ ਰਹਿਕੇ ਕਾਫੀ ਸਮਾਂ ਸਿੱਖ ਧਰਮ ਦਾ ਪ੍ਰਚਾਰ ਕੀਤਾ ਸੀ, (ਕਾਂਸ਼ੀ) ਨੂੰ ਸ਼ਿਵਪੁਰੀ, ਬਨਾਰਸ ਭੀ ਕਹਿੰਦੇ ਹਨ। ਔਰੰਗਜ਼ੇਬ ਨੇ ਕਾਂਸ਼ੀ ਦਾ ਨਾਮ 'ਮਹੰਮਦਾ ਪੁਰ' ਰਖ ਦਿਤਾ ਸੀ ਅਰ ਉਥੇ ਦਾ ਪ੍ਰਸਿੱਧ ਮੰਦਰ ਵਸ਼ੇਸ਼੍ਰ ਨਾਥ ਨੂੰ ਢਹਾਕੇ ਉਸਦੀ ਥਾਂ ਮਸੀਤ ਬਣਾ ਦਿਤੀ ਸੀ, ਜੋ ਕਿ ਹੁਣ ਤਕ ਮੌਜੂਦ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਾਂਸ਼ੀ ਪਹੁੰਚਕੇ ਕਾਫੀ ਪ੍ਰਚਾਰ ਕੀਤਾ ਸੀ। ਗੋਪਾਲ ਆਦਿਕ ਪ੍ਰਸਿੱਧ ਪਾਂਡੇ ਸਿਖ ਸਜਾਏ ਸਨ। ਲਕਸ਼ਾ ਮਹੱਲੇ ਵਿਖੇ ਗੁਰਦੁਆਰਾ ਹੈ, ਗੁਰੂ ਕਾ ਬਾਗ ਭੀ ਹੈ। ਕਾਂਸ਼ੀ ਹਿੰਦੂ ਧਰਮ ਦੀ ਯੂਨੀਵਰਸਟੀ ਹੈ, ਇਥੇ ਵੱਡੇ ਵੱਡੇ ਪ੍ਰਸਿੱਧ ਪੰਡਿਤ ਹੋ ਚੁਕੇ ਹਨ। ਹਿੰਦੂ ਲੋਕ ਕਾਂਸ਼ੀ ਵਿਖੇ ਪ੍ਰਾਣ ਤਿਆਗਣ ਨੂੰ ਮੁਕਤੀ ਸਮਝਦੇ ਹਨ, ਇਥੇ ਹੀ ਸ਼ਿਵਜੀ ਦਾ

---

੪੨੮ ਸਫੇ ਦਾ ਫੁਟਨੋਟ (ਢਾਕਾ) *ਮਮ ਸਿੱਖੀ ਕੋ ਕੋਠਾ ਢਾਕਾ। (ਗੁਰੂ ਬਾਚ)
ਬੁਲਾਕੀ ਦਾਸ ਮਸੰਦ ਦੀ ਮਾਤਾ ਅਤੀ ਪ੍ਰੇਮਣ ਸੀ ਇਸਨੇ ਮਸੱਵਰ ਸੱਦਕੇ ਗੁਰੂ ਜੀ ਦੀ ਫੋਟੋ ਉਤਰਵਾਈ ਸੀ, ਅਸਲ ਫੋਟੋ ਦਾ ਪਤਾ ਨਹੀਂ ਲਗਿਆ ਭਾਲ ਕਰਨੀ ਲੋੜੀਏ।

ਪਸਿੱਧ ਕਰਵੱਤ੍ਰ (ਆਰਾ) ਹੈ। ਹਜ਼ਾਰਾਂ ਅਗਿਆਨੀ ਮੁਕਤੀ ਭਾਲਦੇ ਚਿਰ ਮਰੇ। ਹੁਣ ਇਹ ਕਾਨੂੰਨੀ ਤੌਰ ਪਰ ਬੰਦ ਹੈ।

ਸ੍ਰੀ ਗੁਰੂ ਤੇਗਬਹਾਦਰ ਜੀ ਨੇ ਜਿਸ ਜਗਾ ਚਰਨ ਪਾਏ ਸਨ। ਮਹੱਲਾ ਆਸ ਭੈਰੋਂ ਵਿਖੇ 'ਵੱਡੀ ਸੰਗਤ' ਨਾਮ ਦਾ ਗੁਰਦੁਆਰਾ ਹੈ। ਦੂਜਾ ਗੁਰਦੁਆਰਾ ਛੋਟੀ ਸੰਗਤ ਨਾਮ ਦਾ ਜਗਤ ਗੰਜ ਵਿਚ ਹੈ। ਵਡੀ ਸੰਗਤ ਸਥਾਨ ਪਰ ਸ੍ਰੀ ਗੁਰੂ ਜੀ ਕਾਫੀ ਸਮਾਂ ਬਿਰਾਜੇ ਸਨ। ਗੁਰੂ ਜੀ ਨੇ ਇਕਾਂਤ ਭਜਨ ਕਰਨੇ ਵਾਸਤੇ ਇਕ ਗੁਫਾ ਭੀ ਬਣਵਾਈ ਸੀ। ਗੁਰੂ ਜੀ ਦਾ ਚੋਲ੍ਹਾ ਅਰ ਚਰਨਾਂ ਦੇ ਜੋੜੇ ਇਥੇ ਮੌਜੂਦ ਹਨ। ਵੈਸਾਖੀ ਅਰ ਅਸੂ ਵਦੀ ਦਸਵੀਂ ਨੂੰ ਮੇਲਾ ਭਰਦਾ ਹੈ। ਇਸਦੇ ਗਿਰਦੇ ਹੋਰ ਨਗਰਾਂ ਵਿਖੇ ਭੀ ਕਾਫੀ ਪ੍ਰਚਾਰ ਕੀਤਾ ਸੀ। ਖਾਲਸਾ ਜੀ! ਪ੍ਰਚਾਰ ਦੇ ਕੇਂਦਰ ਸੰਭਾਲੋ ਤੇ ਪ੍ਰਚਾਰ ਜਾਰੀ ਕਰੋ।

ਯੂ. ਪੀ. ਵਿਖੇ ਜ਼ਿਲਾ ਇਟਾਵਾ ਪ੍ਰਧਾਨ ਨਗਰ ਹੈ। ਈ. ਆਈ. ਰੇਲਵੇ ਦਾ ਜੰਕਸ਼ਨ ਹੈ। ਪਾਸ ਦੀ ਜਮਨਾ ਨਦੀ ਚਲਦੀ ਹੈ। ਪਹਿਲੇ ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਚਾਰ ਕੀਤਾ, ਫਿਰ ਨੌਵੇਂ ਗੁਰੂ ਜੀ ਪਹੁੰਚੇ, ਦੋ ਗੁਰਦੁਆਰੇ ਹਨ, ਦੋਨੋਂ ਹੀ ਇਕੱਠੇ ਹਨ। ਯੂ. ਪੀ. ਵਿਖੇ ਜ਼ਿਲਾ ਜੌਨ ਪੁਰ ਗੋਮਤੀ ਨਦੀ ਦੇ ਕਿਨਾਰੇ ਹੈ। ਗੁਰੂ ਜੀ ਇਥੇ ਪਧਾਰੇ ਸਨ, ਜੌਨ ਪੁਰ ਪ੍ਰੇਮੀ ਸਿੱਖ ਭਾਈ ਗੁਰਬਖਸ਼ ਇਸ ਇਲਾਕੇ ਦਾ ਪ੍ਰਚਾਰਕ ਸੀ, ਉਸਨੂੰ ਗੁਰੂ ਜੀ ਨੇ ਇਕ ਮ੍ਰਿਦੰਗ (ਸਾਜ ਢੋਲਕੀ ਦੀ ਕਿਸਮ ਦਾ) ਬਖਸ਼ਿਆ ਸੀ ਜੋ ਕਿ ਹੁਣ ਤੀਕਰ ਉਥੇ ਮੌਜੂਦ ਹੈ। ਉਥੇ ਦੀ ਸੰਗਤ ਦਾ ਨਾਮ ਭੀ ਮ੍ਰਿਦੰਗ ਵਾਲੀ ਸੰਗਤ ਹੈ। ਗੁਰੂ ਸਾਹਿਬ ਜੀ ਪਟਨਾ ਸਾਹਿਬ ਤੋਂ ਚਲਕੇ ਕਾਂਸ਼ੀ ਵਿਖੇ ਹੋਕੇ ਇਧਰ ਪਹੁੰਚੇ ਸਨ।

ਯੂ. ਪੀ. ਦੇ ਜ਼ਿਲਾ ਕਾਨ੍ਹਪੁਰ ਵਿਖੇ ਭੀ ਗੁਰੂ ਜੀ ਨੇ ਪ੍ਰਚਾਰ ਕੀਤਾ ਸੀ, ਇਹ ਨਗਰ ਗੰਗਾ ਦੇ ਕੰਢੇ ਪਰ ਹੈ। ਪਹਿਲੀ ਪਾਤਸ਼ਾਹੀ ਨੇ ਭੀ ਇਥੇ ਚਰਨ ਪਾਏ ਸਨ। ਨੌਵੇਂ ਗੁਰੂ ਜੀ ਦਾ ਗੁਰਦੁਆਰਾ ਗੰਗਾ ਦੇ ਕੰਢੇ ਪਰ ਹੈ। ਸ੍ਰੀ ਗੁਰੂ ਦਸਮੇਸ਼ ਜੀ ਨੇ ਭੀ ਇਸ ਇਲਾਕੇ ਵਿਖੇ ਪ੍ਰਚਾਰ ਕੀਤਾ ਸੀ। ਕਾਨ੍ਹਪੁਰ ਤੋਂ ਪੰਜ ਕੋਸ ਪਰ 'ਬ੍ਰਹਮ ਵਰਤ' ਤੀਰਥ ਪਰ ਗੁਰਦੁਆਰਾ ਹੈ।

ਇਲਾਕਾ ਅਜੁਧਿਆ ਵਿਖੇ ਭੀ ਨਵਮ ਗੁਰੂ ਜੀ ਨੇ ਪ੍ਰਚਾਰ ਕੀਤਾ। ਨਦੀ ਸਰਜੂ ਦੇ ਕੰਢੇ ਗੁਰਦੁਆਰਾ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਭੀ ਇਥੇ ਪਹੁੰਚੇ ਸਨ। ਪਟਨਾ ਸਾਹਿਬ ਵਾਪਸੀ ਵੇਲੇ ਸ੍ਰੀ ਗੁਰੂ ਦਸਮੇਸ਼ ਜੀ ਇਥੇ ਹੀ ਆਏ ਸਨ। ਗੁਰੂ ਦਸਮੇਸ਼ ਜੀ ਦਾ ਗੁਰਦੁਆਰਾ 'ਨਜ਼ਰ ਬਾਗ' ਨਾਮ ਸੇ ਪ੍ਰਸਿੱਧ ਹੈ। ਅਜੁਧਿਆ ਨੂੰ ਜ਼ਿਲਾ ਫੈਜ਼ਾ ਬਾਦ ਲਗਦਾ ਹੈ। ਸਟੇਸ਼ਨ ਅਜੁਧਿਆ ਖਾਸ ਬੰਗਾਲ ਨਾਰਥ ਵੈਸਟਰਨ ਰੇਲਵੇ ਪਰ ਹੈ। ਅਜੁਧਿਆ ਹਿੰਦੂਆਂ ਦੀਆਂ ਸੱਤਾਂ ਪੁਰੀਆਂ ਵਿਚੋਂ ਇਕ ਹੈ ਇਥੇ ਹੀ ਸ੍ਰੀ ਰਾਮਚੰਦ੍ਰ ਜੀ ਦੀ ਰਾਜਧਾਨੀ ਸੀ। 'ਖਾਲਸਾ ਜੀ! ਏਧਰ ਭੀ ਵਧੋ ਫੁਲੋ! ਕੱਲੇ ਪੰਜਾਬ ਵਿਚ ਹੀ ਡੇਰੇ ਨਾ ਲਾਵੋ।

## ਪਟਨਾ ਸਾਹਿਬ ਵਿਖੇ ਗੁਰਦੁਆਰੇ

ਪੂਰਬੀ ਦੇਸਾਂ ਦੇ ਪ੍ਰਚਾਰ ਦਾ ਕੇਂਦਰ ਪਟਨਾ ਸਾਹਿਬ ਹੈ ਜੋ ਹਿੰਦੁਸਤਾਨ ਦਾ ਮਧ ਹੈ। ਪਹਿਲਾਂ ਇਹ ਬਿਹਾਰ ਦੀ ਰਾਜਧਾਨੀ ਸੀ। ਨੌਆਂ ਦਸਾਂ ਮੀਲਾਂ ਵਿਚ ਆਬਾਦ ਹੈ। ਰਾਜਾ ਚੰਦਰ ਗੁਪਤ ਦੇ ਸਮੇਂ ਵਡੀ ਰੌਣਕ ਸੀ। ਹੁਣ ਭੀ ਪੰਦਰਾਂ ਸੋਲਾਂ ਲਖ ਦੀ ਆਬਾਦੀ ਹੈ। ਸ੍ਰੀ ਗੁਰੂ ਦਸਮੇਸ਼ ਜੀ ਦੇ

ਇਥੇ ਪ੍ਰਗਟ ਹੋਣ ਕਰਕੇ ਉਚੀ ਪਦਵੀ ਪਾ ਗਿਆ। ਹੁਣ ਇਹ ਖਾਲਸੇ ਦਾ ਤਖਤ ਸਾਹਿਬ ਹੈ। ਮਹਾਰਾਜਾ ਅਸ਼ੋਕ ਦੇ ਵੇਲੇ ਇਸ ਦਾ ਨਾਮ 'ਕੁਸਮਪੁਰ' ਸੀ। ਕੁਝ ਸਮਾਂ ਪਾਟਲੀ ਪੁਤਰ ਭੀ ਰਿਹਾ।

ਸ੍ਰੀ ਗੁਰੂ ਜੀ ਜਿਥੇ ਜਾਕੇ ਬਿਰਾਜੇ ਸਨ ਉਸ ਬਾਗ ਦਾ ਨਾਮ 'ਗੁਰੂ ਕਾ ਬਾਗ' ਹੈ। ਮੰਜੀ ਸਾਹਿਬ ਬਣੀ ਹੋਈ ਹੈ, ਵੈਸਾਖ ਸੁਦੀ ਪੰਜ ਨੂੰ ਮੇਲਾ ਹੁੰਦਾ ਹੈ। ਬਾਗ ਦੇ ਲਾਗੇ ਪੁਰਾਣੀਆਂ ਕਬਰਾਂ ਹਨ। ਇਹ ਬਾਗ ਇਕ ਕਾਜ਼ੀ ਨੇ ਗੁਰੂ ਜੀ ਦੀ ਭੇਟਾ ਕੀਤਾ ਸੀ। ਵਡੀ ਅਰ ਛੋਟੀ ਸੰਗਤ ਨਾਮ ਦੇ ਦੋ ਗੁਰਦੁਆਰੇ ਹਨ। ਗਊਘਾਟ ਮਹਲੇ ਵਾਲੀ ਵਡੀ ਸੰਗਤ ਹੈ, ਪਹਿਲਾਂ ਇਹ ਭਾਈ ਜੈਤਾ ਮਲ ਸੇਠ ਦੀ ਹਵੇਲੀ ਸੀ। ਉਸਨੇ ਗੁਰੂ ਜੀ ਦੀ ਭੇਟਾ ਕਰ ਦਿਤੀ ਸੀ। ਛੋਟੀ ਸੰਗਤ ਦਾ ਨਾਮ ਮੈਨੀ ਸੰਗਤ ਭੀ ਹੈ। ਗੁਰੂ ਜੀ ਇਥੇ ਦੀਵਾਨ ਸਜਾਇਆ ਕਰਦੇ ਸਨ।

ਪਟਨਾ ਸਾਹਿਬ ਦੇ ਗਿਰਦੇ ਭੀ ਗੁਰੂ ਸਾਹਿਬ ਪ੍ਰਚਾਰ ਦਾ ਦੌਰਾ ਕਰਦੇ ਰਹੇ। ਪਟਨਾ ਥੀਂ ਤੇਰਾਂ ਕੋਹ ਦੇ ਫਾਸਲੇ ਪਰ ਨਗਰ 'ਦਾਨਾ ਪੁਰ' ਹੈ ਉਥੇ ਗੁਰਦੁਆਰੇ ਦਾ ਨਾਮ 'ਹਾਂਡੀ ਵਾਲੀ ਸੰਗਤ' ਹੈ। ਉਥੇ ਦੇ ਸਿਖਾਂ ਨੇ ਗੁਰੂ ਜੀ ਵਾਸਤੇ ਹਾਂਡੀ (ਤੌੜੀ) ਵਿਚ ਖਿਚੜੀ ਬਣਾਕੇ ਛਕਾਈ ਸੀ, ਅਸਲ ਹਾਂਡੀ ਭੀ ਅਜੇ ਉਥੇ ਮੌਜੂਦ ਹੈ। ਪਟਨੇ ਥੀਂ ਪੂਰਬ ਵਲ ਪੰਦਰਾਂ ਕੋਹਾਂ ਪਰ ਇਕ ਨਗਰ ਬਾਢ ਵਿਖੇ ਗੁਰਦੁਆਰਾ ਹੈ। ਇਸ ਤਰਾਂ ਹੋਰ ਭੀ ਕਈ ਜਗਾ ਨਿਸ਼ਾਨ ਮਿਲਦੇ ਹਨ ਕਈ ਤਬਦੀਲ ਹੋ ਚੁਕੇ ਹਨ। ਦੇਖੋ! ਖਾਲਸੇ ਦੀ ਆਲਸ! ਗੁਰੂ ਸਾਹਿਬਾਨ ਦੇ ਪ੍ਰਚਾਰ ਦੇ ਕੇਂਦਰ ਭੀ ਭੁਲਾ ਛੱਡੇ ਹਨ।

## ਅਨੰਦਪੁਰ ਪਹੁੰਚਣਾ

ਕਈ ਦਿਨ ਇਥੇ ਠਹਿਰਨ ਪਿਛੋਂ ਆਪਣੇ ਪਰਵਾਰ ਨੂੰ ਇਥੇ ਹੀ ਛਡ ਸਸਰਾਮ, ਜੌਨ ਪੁਰ, ਅਜੁਧਿਆ, ਲਖਨਊ, ਮੁਰਾਦਾਬਾਦ, ਮੇਰਠ, ਹਰਿਦਵਾਰ ਦੇ ਰਸਤੇ ੨੨ ਵੈਸਾਖ ਸੰਮਤ ੧੭੨੬ ਬਿ: ਨੂੰ ਅਨੰਦਪੁਰ ਸਾਹਿਬ ਆ ਪੁਜੇ। ਇਥੋਂ ਦੀਆਂ ਸੰਗਤਾਂ ਨੇ ਬੜੀਆਂ ਖੁਸ਼ੀਆਂ ਮਨਾਈਆਂ। ਸ੍ਰੀ ਗੁਰੂ ਜੀ ਦੇ ਦਰਸ਼ਨ ਲਈ ਆਉਣ ਦੀਆਂ ਖਬਰਾਂ ਸੁਣ ਕੇ ਚਾਰੇ ਪਾਸਿਓਂ ਸੰਗਤਾਂ ਦਰਸ਼ਨ ਲਈ ਭੇਟ ਪੂਜਾ ਲੈਕੇ ਆਉਣ ਲਗੀਆਂ। ਭਾਵੇਂ ਗੁਰੂ ਜੀ ਭੁਇੰ ਲੈਕੇ ਸਤਲੁਜ ਦੇ ਕੰਢੇ ਅਨੰਦਪੁਰ ਵਸਾ ਗਏ ਸਨ, ਪਰ ਪੂਰਬ ਵਲ ਚਲੇ ਜਾਣ ਦੇ ਕਾਰਨ ਜੈਸੀ ਰੌਣਕ ਹੋਣੀ ਚਾਹੀਦੀ ਸੀ ਨਹੀਂ ਹੋਈ। ਆਕੇ ਚੰਗੀ ਤਰਾਂ ਆਬਾਦੀ ਕੀਤੀ।

## ਦਸਮੇਸ਼ ਜੀ ਦਾ ਅਨੰਦਪੁਰ ਆਉਣਾ

ਹੁਣ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਅਨੰਦ ਪੁਰ ਠਹਿਰਨ ਕਰਕੇ ਇਸ ਦੀ ਰੌਣਕ ਦਿਨ ਦੂਣੀ ਰਾਤ ਚੌਗੁਣੀ ਹੋਣ ਲਗੀ। ਹਰ ਰੋਜ਼ ਅਮ੍ਰਿਤ ਵੇਲੇ ਤੇ ਆਥਣ ਨੂੰ ਧਾਰਮਕ ਦੀਵਾਨ ਸਜਦੇ।ਗੁਰੂ ਜੀ ਨੇ ਕਈ ਮਕਾਨ ਤੇ ਹਵੇਲੀਆਂ ਬਣਵਾਈਆਂ। ਕੁਝ ਦਿਨਾਂ ਪਿਛੋਂ ਆਪਣੇ ਪੁਤਰ ਗੋਬਿੰਦ ਰਾਇ ਜੀ ਨੂੰ ਭੀ ਪਟਨਿਓਂ ਬੁਲਵਾਇਆ ਅਤੇ ਉਨ੍ਹਾਂ ਨੂੰ ਗੁਰਮੁਖੀ, ਸ਼ਾਸਤਰੀ ਤੇ ਫਾਰਸੀ ਵਿਦਿਆ ਪੜ੍ਹਾਉਣ ਅਤੇ ਜੰਗੀ ਵਿਦਿਆ ਸਿਖਾਉਣ ਦਾ ਸਾਰਾ ਪ੍ਰਬੰਧ ਕੀਤਾ। ਸ਼ਸਤਰ ਵਿਦਿਆ ਭੀ ਸਿਖਲਾਈ।

ਅਨੰਦ ਪੁਰ ਵਿਖੇ ਅਮ੍ਰਿਤ ਵੇਲੇ ਤੇ ਆਥਣ ਨੂੰ ਧਾਰਮਿਕ ਦੀਵਾਨ ਹੁੰਦੇ, ਜਿਨ੍ਹਾਂ ਵਿਖੇ ਹਜ਼ਾਰਾਂ ਇਸਤਰੀ ਪੁਰਸ਼ ਆਕੇ ਦਰਸ਼ਨ ਕਰਦੇ। ਭਜਨ ਬੰਦਗੀ ਤੇ ਅਕਾਲ ਪੁਰਖ ਦੇ ਨਾਮ ਦੀ ਮਹਿਮਾ

ਹੁੰਦੀ। ਸਿਖ ਧਰਮ ਦੇ ਪ੍ਰਚਾਰ ਦਾ ਕੰਮ ਜੋ ਗੁਰੂ ਜੀ ਦੇ ਪੂਰਬ ਵਲ ਜਾਣ ਦੇ ਕਾਰਨ ਪੰਜਾਬ ਵਿਖੇ ਕੁਝ ਮਧਮ ਪੈ ਗਿਆ ਸੀ, ਫੇਰ ਤੇਜ਼ੀ ਨਾਲ ਜਾਰੀ ਹੋ ਗਿਆ। ਇਸ ਤੋਂ ਬਿਨਾਂ ਦੇਸ਼ ਦੀ ਦਸ਼ਾ ਪੁਰ ਵੀਚਾਰ ਹੁੰਦੀ। ਸੈਂਕੜੇ ਫਰਿਆਦੀ ਲੋਕ ਆਉਂਦੇ, ਜੋ ਆਪਣੀਆਂ ਫਰਿਆਦਾਂ ਸੁਣਾਕੇ ਇਨਸਾਫ ਪ੍ਰਾਪਤ ਕਰਦੇ। ਮਸਰਾਮ, ਜੌਨਪੁਰ ਅਜੁਧਿਆ ਦੇ ਦੌਰੇ ਦਾ ਸੰਖੇਪ ਵੇਰਵਾ ਪਿਛੇ ਦਿਤਾ ਗਿਆ ਹੈ। ਸਸਰਾਮ ਨੂੰ ਸ਼ਾਹਬਾਦ ਜ਼ਿਲਾ ਲਗਦਾ ਹੈ। ਇਥੇ ਗੁਰੂ ਜੀ 'ਚਚਾ ਫੱਗੂ' ਦ ਗ੍ਰਹਿ ਵਿਖੇ ਠਹਿਰੇ ਸਨ। ਲਖਨਊ, ਯੂ. ਪੀ. ਵਿਖੇ ਸੂਬਾ ਅਵਧ ਦਾ ਪ੍ਰਧਾਨ ਨਗਰ ਹੈ। ਮੁਰਾਦਾਬਾਦ ਰਾਮ ਗੰਗਾ ਦੇ ਕੰਢੇ ਯੂ. ਪੀ. ਦਾ ਸ਼ਹਿਰ ਹੈ।

## ਔਰੰਗਜ਼ੇਬ ਦਾ ਮਜ਼ਬੀ ਤਅੱਸਬ

ਔਰੰਗਜ਼ੇਬ ਨੇ ਸਭ ਧਰਮਾਂ ਨੂੰ ਮਿਟਾਕੇ ਇਕ ਮੁਸਲਮਾਨੀ ਧਰਮ ਨੂੰ ਹੀ ਫੈਲਾਉਣ ਖਾਤਰ ਜ਼ੋਰ ਜ਼ੁਲਮ ਦੀ ਤਲਵਾਰ ਕੱਢ ਲੀਤੀ। ਜੇਜ਼ੀਆ ਜੋ ਅਕਬਰ ਨੇ ਮੁਆਫ ਕੀਤਾ ਸੀ, ਮੁੜ ਹਿੰਦੂਆਂ ਪਰ ਲਾਇਆ ਗਿਆ, ਤੇ ਉਨ੍ਹਾਂ ਦੇ ਮੰਦਰ ਗਿਰਾਏ ਗਏ। ਕੇਸ਼ਿਵ ਜੀ ਤੇ ਬਾਂਕੇ ਬਿਹਾਰੀ ਦੇ ਮੰਦਿਰ ਜੋ ਮਥੁਰਾ ਵਿਚ ਬੜੇ ਬੜੇ ਕੀਮਤੀ ਪੱਥਰਾਂ ਨਾਲ ਕਰੋੜਾਂ ਰੁਪਏ ਲਗ ਕੇ ਬਣੇ ਸਨ, ਢਹਾਕੇ ਉੱਥੇ ਮਸੀਤਾਂ ਬਣਵਾ ਦਿਤੀਆਂ। ਇਸੇ ਪ੍ਰਕਾਰ ਕਾਸ਼ੀ, ਅਯੁਧਿਆ ਤੇ ਪ੍ਰਯਾਗ ਆਦਿਕ ਤੀਰਥਾਂ ਦੇ ਮੰਦਰਾਂ ਦੀ ਪੱਟੀ ਮੇਸ ਕੀਤੀ ਤੇ ਉਨ੍ਹਾਂ ਦੇ ਥਾਉਂ ਭੀ ਮਸੀਤਾਂ ਬਣਾਈਆਂ ਗਈਆਂ। ਬਾਦਸ਼ਾਹ ਔਰੰਗਜ਼ੇਬ ਛੋਟੀ ਉਮਰ ਥੀਂ ਮਜ਼ਬੀ ਤਅੱਸਬ ਨਾਲ ਇਤਨਾ ਭਰਪੂਰ ਸੀ ਕਿ ਉਸਨੇ 'ਗੁਜਰਾਤ ਵਿਚ ਸੂਬਾ ਹੁੰਦਾ ਹੋਏ ਭੀ' ਅਹਿਮਦਾਬਾਦ ਮੰਦਰ ਚਿੰਤਾਮਣਿ ਢੁਹਾਕੇ ਉਸ ਥਾਂ ਮਸੀਤ ਬਣਾਈ। ਗੱਦੀ ਬੈਠਕੇ ਖਤੀਬਾਂ ਤੇ ਇਮਾਮਾਂ ਨੂੰ ਸਰਕਾਰੀ ਖਜ਼ਾਨੇ ਤੋਂ ਤਨਖਾਹਾਂ ਦਿੰਦਾ। ਚੀਜ਼ਾਂ ਦਾ ਮਹਿਸੂਲ ਮੁਸਲਮਾਨਾਂ ਪਰ ਢਾਈ ਸੈਂਕੜਾ ਤੇ ਹਿੰਦੂਆਂ ਪਰ ਪੰਜ ਸੈਂਕੜਾ ਕਰ ਦਿਤਾ। ਅੰਤ ਮੁਸਲਮਾਨ ੧੬੬੭ ਵਿਚ ਮੁਆਫ ਹੀ ਕਰ ਛੱਡੇ। ੧੬੬੮ ਵਿਚ ਹਿੰਦੂ ਮੇਲੇ ਬੰਦ ਕੀਤੇ ਗਏ। ਰਾਜਾ ਜਸਵੰਤ ਸਿੰਘ, ਜੋਧਪੁਰ ਦੇ ਪੁਤਰ ਨੂੰ ਉਸਦੀ ਮੌਤ ਪਰ ਜਬਰਨ ਮੁਸਲਮਾਨ ਕਰਕੇ ਉਸਦਾ ਨਾਮ 'ਮੁਹੰਮਦੀ ਰਾਜ' ਰਖਿਆ ਗਿਆ। ਇੱਕਰ ਦੇ ਤਅੱਸਬ ਦੀਆਂ ਸੈਂਕੜੇ ਮਿਸਾਲਾਂ ਹਨ।

ਔਰੰਗਜ਼ੇਬ ਨੇ ਸੰਮਤ ੧੬੫੯ ਬਿਃ ਨੂੰ ਇਕ ਨਿਆ ਕਾਨੂੰਨ ਜਾਰੀ ਕੀਤਾ ਕਿ ਅਗੇ ਵਾਸਤੇ ਕੋਈ ਹਿੰਦੂ ਮੰਦਰ ਨਾ ਬਣਾਇਆ ਜਾਵੇ ਤੇ ਪੁਰਾਣਿਆਂ ਦੀ ਮੁਰੰਮਤ ਕਰਨੀ ਬੰਦ ਕੀਤੀ ਗਈ ਅਤੇ ਨਾ ਹੀ ਕੋਈ ਹਿੰਦੂ ਨਿਜ ਦੇ ਤੌਰ ਪਰ (ਪ੍ਰਾਈਵੇਟ) ਪਾਠਸ਼ਾਲਾ ਜਾਰੀ ਰਖੇ। ਕਾਂਸ਼ੀ, ਮਥਰਾ, ਬਨਾਰਸ, ਅਜੁੱਧਿਆ ਦੇ ਮੰਦਰ ਮਸੀਤਾਂ ਵਿਚ ਬਦਲਣੇ ਕਰਕੇ ਹਿੰਦੂ ਬਹੁਤ ਤੜਫੇ, ਪਰ ਕਰ ਕੁਝ ਨਹੀਂ ਸਕਦੇ ਸਨ। ਸੰਮਤ ੧੬੭੦ ਬਿਃ ਨੂੰ ਹੁਕਮ ਜਾਰੀ ਕੀਤਾ ਕਿ ਹਰ ਇਕ ਸਰਕਾਰੀ ਨੌਕਰ ਨੂੰ ਇਸਲਾਮੀ ਸ਼ਰਾਹ ਅਨੁਸਾਰ ਸਲਾਮ ਕਰਨੀ ਲਾਜ਼ਮੀ ਹੈ।

ਉਸ ਵੇਲੇ ਤੋਂ ਸਾਰੇ ਹਿੰਦੂ ਮੁਸਲਮਾਨਾਂ ਨੂੰ ਸਲਾਮ ਆਖਣ ਲਗੇ, ਰਾਮ ਰਾਮ ਆਦਿ ਕਹਿਣੇ ਵਾਲਾ ਸਜ਼ਾ ਦਾ ਭਾਗੀ ਸੀ। ਕਿਸੇ ਹਿੰਦੂ ਨੂੰ ਹੌਸਲਾ ਨਹੀਂ ਸੀ ਕਿ ਜੈ ਰਾਮ ਜੀ ਆਦਿ ਆਖੇ, ਉਸ ਵੇਲੇ ਸਤਨਾਮੀਏ ਫਿਰਕੇ ਵਾਲਿਆਂ ਨੇ ਸਲਾਮ ਕਹਿਣ ਦੇ ਉਲਟ ਬਗਾਵਤ ਕੀਤੀ ਸੀ, ਜਿਸ ਕਾਰਨ ਫੌਜ ਘਲਕੇ ਦੋ ਹਜ਼ਾਰ ਸਤਨਾਮੀਆਂ ਪੰਥੀ ਕਤਲ ਕੀਤਾ ਗਿਆ। 'ਔਰੰਗਜ਼ੇਬ ਨੂੰ ਐਸੇ ਹੁਕਮ

ਅਕਸਰ ਮੱਕੇ ਮਦੀਨੇ ਤੋਂ ਭੀ ਔਂਦੇ ਸਨ, ਕਿ ਕਾਫਰਾਂ ਨੂੰ ਮਾਰਨਾ ਸਵਾਬ ਹੈ। ਦੱਸਿਆ ਹੈ ਕਿ ਔਰੰਗਜ਼ੇਬ ਨੇ ਸਾਢੇ ਛੀ ਲੱਖ ਰੁਪਿਆ ਮੱਕੇ ਆਦਿ ਦੇ ਮਜ਼ੋਰਾਂ ਵਿਚ ਵੰਡਣ ਵਾਸਤੇ ਸਯਦ ਮੀਰ ਇਬਰਾਹੀਮ ਦੀ ਰਾਹੀਂ ਘੱਲਿਆ ਸੀ, ਤਾਂਕਿ ਉਸ ਦੇ ਪੱਖ ਵਿਚ ਪ੍ਰਚਾਰ ਕਰਨ। ਰੁਪਏ ਦੀ ਨਿਗਰਾਨੀ ਵਾਸਤੇ ਮੁਲਾ ਵਜ਼ੀਰ ਤੁਰਾਨੀ ਨਾਲ ਫੌਜ ਦੇਕੇ ਮੱਕੇ ਮਦੀਨੇ ਨੂੰ ਘਲਿਆ ਸੀ। ਉਸ ਸਮੇਂ ਦੀ ਹਾਲਤ ਇਹ ਸੀ ਕਿ ਤਮਾਮ ਹਿੰਦੁਸਤਾਨ ਵਿਖੇ ਲਾਲਚ, ਜਬਰ ਜ਼ੁਲਮ ਨਾਲ ਜਿਵੇਂ ਭੀ ਹੋ ਸਕੇ ਸਭਸ ਨੂੰ ਮੁਸਲਮਾਨ ਬਣਾਇਆ ਜਾਵੇ। ਬੇਅੰਤ ਹਿੰਦੂ ਲਾਲਚ ਤੇ ਜ਼ੋਰ ਨਾਲ ਮੁਸਲਮਾਨ ਬਣਾਏ ਜਾਣ ਲਗੇ। ਸੂਬਿਆਂ ਦੇ ਨਾਉਂ ਹੁਕਮ ਜਾਰੀ ਹੋਏ ਕਿ ਹਿੰਦੂ ਕੋਈ ਨਾ ਰਹਿਣਾ ਪਾਵੇ। ਬੇਅੰਤ ਹਿੰਦੂ ਕਤਲ ਤੇ ਮੁਸਲਮਾਨ ਕੀਤੇ ਜਾਣ ਲਗੇ, ਤੇ ਇਹ ਗਲ ਆਮ ਪ੍ਰਸਿਧ ਹੋ ਗਈ ਕਿ ਔਰੰਗਾ ਸਵਾ ਮਣ ਜਨੇਊ ਲਾਹਕੇ ਰੋਟੀ ਖਾਂਦਾ ਹੈ। ਨਿੱਤ ਨਵੇਂ ਸੂਰਜ ਗੁਰੂ ਜੀ ਪਾਸ ਅਜੇਹੀਆਂ ਖਬਰਾਂ ਪਹੁੰਚਿਆਂ ਕਰਨ। ਗੱਲ ਕੀ, ਦੇਸ ਵਿਚ ਹਾਹਾਕਾਰ ਮਚ ਉੱਠੀ! ਲੋਕੀ ਅਤੀ ਦੁਖੀ ਹੋਣ ਲੱਗੇ।

## ਕਸ਼ਮੀਰੀ ਬ੍ਰਾਹਮਣਾਂ ਦਾ ਅਨੰਦ ਪੁਰ ਆਉਣਾ

ਇਕ ਦਿਨ ਕਸ਼ਮੀਰ ਦੇ ਬ੍ਰਾਹਮਣਾਂ ਨੇ ਸ੍ਰੀ ਅਨੰਦਪੁਰ ਸਾਹਿਬ ਪਹੁੰਚਕੇ ਗੁਰੂ ਜੀ ਦੇ ਚਰਨ ਫੜ ਰੋ ਰੋ ਕੇ ਫਰਿਆਦ ਕੀਤੀ, 'ਔਰੰਗਜ਼ੇਬ ਦੇ ਜ਼ੁਲਮ ਦੀ ਤਲਵਾਰ ਸਾਡੇ ਹਿੰਦੂ ਧਰਮ ਨੂੰ ਜੜ੍ਹਾਂ ਤੋਂ ਕੱਟੀ ਜਾਂਦੀ ਹੈ। ਇਸ ਵੇਲੇ ਕੋਈ ਰਾਜਪੂਤ ਰਾਜਾ, ਜਿਸ ਦਾ ਧਰਮ ਕਿ ਗਊ ਬ੍ਰਾਹਮਣ ਦੀ ਰੱਖਯਾ ਕਰਨਾ ਸੀ, ਸਾਡੀ ਸਹਾਇਤਾ ਨਹੀਂ ਕਰਦਾ ਸਗਵਾਂ ਉਹ ਤੁਰਕਾਂ ਤੋਂ ਡਰਦੇ ਆਪਣੀਆਂ ਪੁਤ੍ਰੀਆਂ ਦੇ ਡੋਲੇ ਉਨ੍ਹਾਂ ਨੂੰ ਦੇਣ ਲਗ ਪਏ ਹਨ। ਸਾਡੇ ਦੇਵਤੇ ਸਾਡਾ ਸਾਥ ਛਡ ਗਏ ਹਨ। ਕਾਂਸ਼ੀ ਜੀ ਵਿਖੇ ਵਿਸ਼ਨਾਥ ਨੇ ਤੁਰਕਾਂ ਦੀ ਬੇਅਦਬੀ ਦੇ ਭੈ ਤੋਂ ਖੂਹ ਵਿਚ ਛਾਲ ਮਾਰੀ ਹੈ।'

ਦਸਿਆ ਜਾਂਦਾ ਹੈ ਕਿ ਕਾਂਸ਼ੀ ਜੀ ਵਿਚ ਇਕ ਸ਼ਿਵਜੀ ਦਾ ਮੰਦਰ ਸੀ। ਜਦ ਉਥੋਂ ਦੇ ਪੁਜਾਰੀਆਂ ਨੂੰ ਇਸਦੇ ਢਾਉਣ ਦਾ ਪਤਾ ਲਗਾ ਤਾਂ ਉਨ੍ਹਾਂ ਨੇ ਉਸਦੇ ਸ਼ਿਵਲਿੰਗ ਨੂੰ ਚੁਕਕੇ ਰਾਤ ਨੂੰ ਖੂਹ ਵਿਚ ਸੁਟ ਦਿਤਾ, ਤੇ ਲੋਕਾਂ ਵਿਚ ਪ੍ਰਗਟ ਕਰ ਦਿਤਾ ਕਿ ਸ਼ਿਵਜੀ ਨੇ ਆਪ ਛਾਲ ਮਾਰੀ ਹੈ ਤਾਂਕਿ ਔਰੰਗਜ਼ੇਬ ਬਾਦਸ਼ਾਹ ਬੇਅਦਬੀ ਨਾ ਕਰੇ। ਸਿਟਾ ਕੀ! ਬ੍ਰਾਹਮਣ ਹਰ ਪ੍ਰਕਾਰ ਦੇ ਯਤਨ ਕਰਕੇ ਨਕੋ ਨਕ ਹਾਰ ਗਏ। ਅਖੀਰ ਗੁਰੂ ਜੀ ਅਗੇ ਪੁਕਾਰ ਕੀਤੀ ਕਿ ਇਸ ਵੇਲੇ ਆਪ ਤੋਂ ਬਿਨਾਂ ਸਾਡੀ ਤੇ ਸਾਡੇ ਧਰਮ ਦੀ ਰਖਯਾ ਕਰਨ ਵਾਲਾ ਕੋਈ ਨਹੀਂ ਹੈ। ਸਤਿਗੁਰੂ ਜੀ ਅਗੇ ਇਸਤਰਾਂ ਪੁਕਾਰ ਕੀਤੀ।

'ਸੰਗ ਸਖਾ ਸਭ ਤਜਿ ਗਏ ਕੋਊ ਨ ਨਿਬਹਿਓ ਸਾਥ॥ ਕਹੁ ਨਾਨਕ
ਇਹ ਬਿਪਤ ਮੈ ਟੇਕ ਏਕ ਰਘਨਾਥ॥੫੫॥ ਬਲ ਛੁਟਕਿਓ ਬੰਧਨ ਪਰੇ
ਕਛੂ ਨ ਹੋਤ ਉਪਾਇ॥ ਕਹੁ ਨਾਨਕ ਅਬ ਓਟ ਹਰਿ ਗਜ ਜਿਉ
ਹੋਹੁ ਸਹਾਇ'॥੫੩॥ (ਸਲੋਕ ਮਃ ੯)

ਹਿੰਦੂ ਪੰਡਿਤਾਂ ਦੇ ਦੁਖ ਸੁਣਕੇ ਦੀਨ ਦਿਆਲ ਸ੍ਰੀ ਗੁਰੂ ਤੇਗਬਹਾਦਰ ਜੀ ਦਾ ਦਿਲ ਪਾਣੀ ਪਾਣੀ ਹੋ ਗਿਆ। ਉਨ੍ਹਾਂ ਨੂੰ ਧੀਰਜ ਦਿਤੀ ਤੇ ਢੇਰ ਚਿਰ ਤੇਜ਼ੀ ਸੋਚਦੇ ਰਹੇ। ਉਪਰੰਤ ਫੁਰਮਾਯਾ ਕਿ ਜਦ ਤਕ ਦੇਸ ਵਾਸੀ ਆਪਣੀ ਰਛਿਆ ਆਪ ਕਰਨ ਦੇ ਯੋਗ ਨਹੀਂ ਹੁੰਦੇ ਦੇਸ ਦਾ ਬਚਾਉ ਅਸੰਭਵ ਹੈ।

ਸੁਤੇ ਸਿਧ ਆਪ ਨੇ ਬਚਨ ਕੀਤਾ ਕਿ ਇਸ ਵੇਲੇ ਦੇਸ ਦੀ ਰਛਿਆ ਲਈ ਕਿਸੇ ਸਤਿ ਪੁਰਖ ਮਹ ਤਮਾ ਦੇ ਸਿਰ ਦੀ ਕੁਰਬਾਨੀ ਦੀ ਲੋੜ ਹੈ। ਇਹ ਬਚਨ ਸੁਣਕੇ ਚਾਰੀਂ ਪਾਸੀਂ ਸੰਨਾਟਾ ਛਾ ਗਿਆ। ਸਾਹਿਬਜ਼ਾਦੇ ਸ੍ਰੀ ਗੋਬਿੰਦ ਰਾਇ ਜੀ, ਜਿਨ੍ਹਾਂ ਦੀ ਕਿ ਉਸ ਸਮੇਂ ਕੇਵਲ ਦਸ ਕੁ ਸਾਲਾਂ ਦੀ ਆਯੂ ਸੀ ਤੇ ਜੋ ਹੁਣ ਤੋੜੀ ਦਰਬਾਰ ਵਿਖੇ ਬੈਠੇ ਦੇਸ਼ ਦੀ ਦਸ਼ਾ ਨੂੰ ਚੁਪ ਚਾਪ ਸੁਣ ਰਹੇ ਸਨ, ਬੋਲ ਉਠੇ: 'ਹੇ ਪਿਤਾ ਜੀ! ਆਪ ਤੋਂ ਅਧਿਕ ਮਹਾਤਮਾ ਤੇ ਧਰਮਾਤਮਾ ਸਤਿਪੁਰਖ ਇਸ ਸਮੇਂ ਕੌਣ ਹੈ? ਜੋ ਜ਼ੁਲਮ ਨੂੰ ਦੂਰ ਕਰਕੇ ਦੇਸ਼ ਦੀ ਰੱਖਯਾ ਕਰੇ'।

ਸ੍ਰੀ ਗੁਰੂ ਤੇਗਬਹਾਦਰ ਜੀ ਨੇ ਸਾਹਿਬਜ਼ਾਦੇ ਦੇ ਨਿਰਭੈ ਤੇ ਦਇਆ ਭਰੇ ਅਰ ਸੱਚੇ ਬਚਨ ਸੁਣਕੇ ਨਿਸਚਾ ਕਰ ਲਿਆ ਕਿ ਦਸਵਾਂ ਜਾਮਾਂ ਹੁਣ 'ਦੁਸ਼ਟ-ਦਮਨ' ਸਰੂਪ ਵਿਚ ਪ੍ਰਗਟੇਗਾ, ਜੋ ਹਿੰਦ ਵਾਸੀਆਂ ਦੇ ਗੁਲਾਮੀ ਅਰ ਅਧਰਮੀ ਦੇ ਸੰਗਲ ਤੋੜਕੇ 'ਖਾਲਸਾ' ਰੂਪ ਵਿਚ ਪ੍ਰਗਟਾਇਗਾ। ਆਪ ਨੇ ਉਸ ਵੇਲੇ ਗੁਰੂ ਦਸਮੇਸ਼ ਜੀ ਦੇ ਆਸ਼ੇ ਅਨੁਸਾਰ ਐਲਾਨ ਕਰ ਦਿਤਾ:—

'ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ॥ ਨਾਨਕ ਸਭ ਕਿਛੁ
ਤੁਮਰੈ ਹਾਥ ਮੈ ਤੁਮਹੀ ਹੋਤ ਸਹਾਇ'॥੫੪॥ (ਸਲੋਕ ਮਃ ੯)

ਸਿਧਾਂਤ ਇਹ ਕਿ ਆਪਣੇ ਪੁਤ੍ਰ ਦੇ ਅਜਿਹੇ ਪਰਉਪਕਾਰ ਭਰੇ ਬਚਨ ਸੁਣਕੇ ਸ੍ਰੀ ਗੁਰੂ ਤੇਗਬਹਾਦਰ ਜੀ ਨੇ ਉਨ੍ਹਾਂ ਬ੍ਰਾਹਮਣਾਂ ਤੇ ਹਿੰਦੂਆਂ ਨੂੰ ਫੁਰਮਾਇਆ, 'ਤੁਸੀਂ ਔਰੰਗਜ਼ੇਬ ਨੂੰ ਜਾਕੇ ਕਹੋ ਕਿ ਸਾਡੇ ਗੁਰੂ ਤੇ ਧਰਮ ਦੇ ਆਗੂ ਤੇਗਬਹਾਦਰ ਹਨ, ਜੇ ਬਾਦਸ਼ਾਹ ਉਨ੍ਹਾਂ ਨੂੰ ਮੁਸਲਮਾਨ ਬਣਾ ਲਏ, ਤਾਂ ਫੇਰ ਅਸੀਂ ਸਭ ਆਪਣੇ ਆਪ ਮੁਸਲਮਾਨ ਬਣ ਜਾਵਾਂਗੇ। ਜੇ ਉਹ ਨਾ ਬਣੇ ਤਾਂ ਸਾਨੂੰ ਤੰਗ ਨਾ ਕੀਤਾ ਜਾਵੇ'।

ਕਸ਼ਮੀਰ ਦੇ ਮੁਖੀ ਪੰਡਿਤਾਂ ਨੇ ਬਾਦਸ਼ਾਹ ਔਰੰਗਜ਼ੇਬ ਨੂੰ ਇੰਞ ਲਿਖ ਘਲਿਆ ਕਿ ਸ੍ਰੀ ਗੁਰੂ ਤੇਗਬਹਾਦਰ ਜੀ ਸਾਡੇ ਧਾਰਮਕ ਆਗੂ ਹਨ ਅਸੀਂ ਸਭ ਉਨ੍ਹਾਂ ਦੇ ਸੇਵਕ ਤੇ ਕ੍ਰਿਤੱਗਜ ਹਾਂ, ਜੇ ਉਨ੍ਹਾਂ ਨੂੰ ਮੁਸਲਮਾਨ ਕਰ ਲਵੇ ਤਾਂ ਅਸੀਂ ਭੀ ਤਿਆਰ ਹਾਂ।

ਜਦ ਕਸ਼ਮੀਰ ਤੇ ਪੰਜਾਬ ਦੇ ਬ੍ਰਾਹਮਣਾਂ ਅਰ ਮੁਖੀ ਹਿੰਦੂਆਂ ਦੀ ਇਹ ਦਸਤਖਤੀ ਅਰਜ਼ੀ ਔਰੰਗਜ਼ੇਬ ਪਾਸ ਪਹੁੰਚੀ ਤਾਂ ਉਸ ਨੇ ਸੂਬੇਦਾਰ ਪੰਜਾਬ ਦੀ ਮਾਰਫਤ ਸ੍ਰੀ ਗੁਰੂ ਤੇਗਬਹਾਦਰ ਜੀ ਨੂੰ ਦਿੱਲੀ ਬੁਲਾ ਭੇਜਿਆ। ਜਦ ਅਹਿਦੀਏ ਬਾਦਸ਼ਾਹੀ ਹੁਕਮ ਲੈਕੇ ਸ੍ਰੀ ਅਨੰਦ ਪੁਰ ਜੀ ਪਹੁੰਚੇ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਬਚਨ ਕੀਤਾ, 'ਤੁਸੀਂ ਜਾਓ, ਅਸੀਂ ਆਪਣੇ ਆਪ ਦਿੱਲੀ ਪਹੁੰਚ ਜਾਵਾਂਗੇ'।

## ਜਾਣ ਪਛਾਣ

ਔਰੰਗਜ਼ੇਬ ਨੇ ਕਸ਼ਮੀਰ ਦੇ ਹਿੰਦੂਆਂ ਨੂੰ ਜਬਰਨ ਮੁਸਲਮਾਨ ਕਰ ਲੈਣ ਦਾ ਫੈਸਲਾ ਕੀਤਾ ਸੀ ਅਰ ਇਸ ਨਾਲ ਕਾਬਲ ਆਦਿ ਮੁਸਲਮਾਨੀ ਇਲਾਕੇ ਰਲੌਣੇ ਸਨ, ਉਸ ਵੇਲੇ ਬਹੁਤ ਸਾਰੇ ਪੰਡਿਤ ਸੂਫੀ ਮੁਲਸਮਾਨ ਬਣੇ। ਪ੍ਰਸਿੱਧ ਸੂਫੀ ਸ਼ਾਇਰ ਡਾ: ਇਕਬਾਲ, ਕਸ਼ਮੀਰੀ ਪੰਡਿਤਾਂ ਵਿਚੋਂ ਸੀ। ਪੰਡਿਤਾਂ ਨੇ ਸੂਬਾ ਕਸ਼ਮੀਰ ਪਾਸੋਂ ਛੀ ਮਹੀਨੇ ਦੀ ਮੋਹਲਤ ਮੰਗੀ ਸੀ, ਉਪਰੰਤ ਪੰਡਤਾਂ ਨੇ ਅਮਰਨਾਥ ਦੇ ਮੰਦਰ ਵਿਚ ਇਕੱਠ ਕੀਤਾ, ਉਥੇ ਗੁਰਸ਼ਰਣ ਹਿਤ ਫੈਸਲਾ ਹੋਇਆ। ਜਥਾ ਪੰਡਤਾਂ ਦੀ

ਅਰਥ:-'ਰਾਵਤ ਬਿਨਾ ਆਨ ਨਹਿ ਕੋਈ। ਸਮਰਥ ਬਲੀ ਜੋ ਰੱਖਯਕ ਹੋਈ। ਏਕ ਆਸਰਾ ਆਪ ਗੁਸਾਂਈ। ਗਹਹੁ ਬਾਹੁ ਬੂਡਤ ਸਭ ਜਾਈ'। (ਗੁਰ ਪ੍ਰਤਾਪ ਸੂਰਜ)

## ਗੁਰੂ ਜੀ ਦਾ ਦਿਲੀ ਜਾਣਾ

ਇਸ ਕਾਰਨ ਗੋਬਿੰਦਰਾਇ ਜੀ ਤੇ ਸੰਗਤ ਨੂੰ ਅੰਤਮ ਉਪਦੇਸ਼ ਦੇਕੇ ਤੇ ਸਭ ਕੁਛ ਸਪੁਰਦ ਕਰ ੧੨ ਹਾੜ ਸੰ: ੧੭੪੨ ਬਿਕ੍ਰਮੀ ਨੂੰ ਆਪਣੇ ਨਾਲ ਪੰਜ ਸਿੱਖ ਅਸਵਾਰ ਲੈ ਦਿਲੀ ਵਲ ਰਵਾਨਾ ਹੋ ਗਏ। ਰਸਤੇ ਵਿਚ ਕਈ ਸ਼ਹਿਰਾਂ, ਨਗਰਾਂ ਤੇ ਪਿੰਡਾਂ ਵਿਚ ਠਹਿਰਦੇ, ਸਤਿ ਉਪਦੇਸ਼ ਦਿੰਦੇ ਚਲੇ ਜਾਂਦੇ ਸਨ ਕਿ ਗੁਰੂ ਜੀ ਨੂੰ ਪਤਾ ਲਗਾ ਕਿ ਬਾਦਸ਼ਾਹ ਆਗਰੇ ਹੈ। ਆਪ ਸਿੱਧੇ ਆਗਰੇ ਪਹੁੰਚੇ। ਉਥੋਂ ਦੇ ਕਿਲੇਦਾਰ ਪਾਸ ਜਾ ਪਹੁੰਚੇ ਪਰ ਬਾਦਸ਼ਾਹ ਦਿੱਲੀ ਚਲਿਆ ਗਿਆ ਸੀ। ਇਸ ਲਈ ਕਿਲੇਦਾਰ ਨੇ ਆਪਣੀ ਕਾਰਗੁਜ਼ਾਰੀ ਦਸਣ ਲਈ ਬਾਦਸ਼ਾਹ ਨੂੰ ਦਿੱਲੀ ਲਿਖ ਭੇਜਿਆ ਕਿ ਮੈਂ ਗੁਰੂ ਤੇਗਬਹਾਦਰ ਜੀ ਨੂੰ ਗ੍ਰਿਫਤਾਰ ਕਰ ਲਿਆ ਹੈ ਤੇ ਉਨ੍ਹਾਂ ਨੂੰ ਕੈਦ ਵਿਖੇ ਹੀ ਦਿੱਲੀ ਭੇਜਦਾ ਹਾਂ।

ਜਦੋਂ ਗੁਰੂ ਜੀ ਦਿੱਲੀ ਪੁਜੇ, ਤਾਂ ਸ਼ਾਹੀ ਹੁਕਮ ਨਾਲ ਉਨ੍ਹਾਂ ਨੂੰ ਪੰਜੇ ਸਿੱਖਾਂ ਭਾ: ਮਤੀਦਾਸ ਦੀਵਾਨ, ਭਾ: ਗੁਰਦਿੱਤਾ, ਭਾ: ਉਦਾ, ਭਾ: ਜੇਤਾ ਤੇ ਭਾਈ ਦਿਆਲਾ ਸਮੇਤ ਚਾਂਦਨੀ ਚੌਂਕ ਵਿਚ ਕੋਤਵਾਲੀ ਦੇ ਪਾਸ ਕੈਦ ਰੱਖਣ ਦਾ ਹੁਕਮ ਹੋਇਆ।

ਨੋਟ-ਮਿ: ਕਨਿੰਘਮ ਲਿਖਦਾ ਹੈ ਕਿ ਸ੍ਰੀ ਗੁਰੂ ਤੇਗਬਹਾਦਰ ਜੀ ਨੇ ਦਿਲੀ ਜਾਂਦੇ ਸਮੇਂ ਆਪਣੇ ਨੌਜਵਾਨ ਸਾਹਿਬਜ਼ਾਦੇ ਨੂੰ ਬੁਲਾ ਭੇਜਿਆ ਅਤੇ ਉਸ ਦੇ ਲਕ ਨਾਲ ਸ੍ਰੀ ਗੁਰੂ ਹਰਿਗੋਬਿੰਦ ਜੀ ਦੀ ਤਲਵਾਰ ਬੰਨ੍ਹ ਦਿਤੀ, ਇਸ ਤਰਾਂ ਕਰਕੇ ਆਪ ਨੇ ਉਸ ਨੂੰ ਗੁਰੂ ਗਦੀ ਦਾ ਵਾਰਸ ਥਾਪਿਆ। (ਪੰਨਾ ੧੩੧ ਕਨਿੰਘਮ) ਇਹ ਜਾਣਨਾ ਜ਼ਰੂਰੀ ਹੈ ਕਿ ਛੀਵੇਂ ਗੁਰੂ ਜੀ ਦੀ ਖਾਸ ਤਲਵਾਰ ਦਸਵੇਂ ਗੁਰੂ ਜੀ ਤੀਕਰ ਗੁਰੂ ਗੱਦੀ ਦੀ ਰਸਮ ਅਦਾ ਕਰਨ ਸਮੇਂ ਵਿਰਮੇ ਵਿਖੇ ਔਂਦੀ ਰਹੀ।

ਨੋਟ-ਦਿਲੀ ਵਲ ਜਾ ਰਹੇ ਗੁਰੂ ਜੀ ਰੋਹਤਕ ਦੇ ਇਲਾਕੇ ਵਿਖੇ ਪ੍ਰਚਾਰ ਕਰਦੇ ਗਏ। ਦਿਲੀ ਤੋਂ ਇਹ ਸ਼ਹਿਰ ਚੌਤੀ ਮੀਲਾਂ ਪਰ ਹੈ। ਸੀਤਲਾ ਦਰਵਾਜ਼ੇ ਥੀਂ ਬਾਹਰ, ਗੋਕਰਨ ਤਾਲਾਬ ਦੇ ਲਾਗੇ ਗੁਰੂ ਜੀ ਨੇ ਦੀਵਾਨ ਲਗਾਕੇ ਪ੍ਰਚਾਰ ਕੀਤਾ ਸੀ, ਗੁਰਦੁਆਰਾ ਹੈ।

ਲਾਖਣ ਮਾਜਰਾ ਨਗਰ ਵਿਖੇ ਪ੍ਰਚਾਰ ਕੀਤਾ। (ਤਹਿਸੀਲ ਗੋਹਾਨਾ ਲਗਦੀ ਹੈ) ਖਰੈਂਟੀ ਸਟੇਸ਼ਨ ਦੋ ਮੀਲਾਂ ਪਰ ਹੈ। ਗੁਰਦੁਆਰਾ ਢਾਬ ਦੇ ਕੰਢੇ ਹੈ। ਦਿੱਲੀ ਵਲ ਜਾਂਦਿਆਂ ਇਥੇ ਪ੍ਰਚਾਰ ਕੀਤਾ ਸੀ।

ਗੁਰੂ ਜੀ ਨੇ ਪ੍ਰਚਾਰ ਕਰਦੇ ਕਰਦੇ ਪਹਿਲਾਂ ਆਗਰੇ (ਆਗਰਾ ਅਵਧ) ਪਹੁੰਚੇ ਸਨ। ਮਾਈ-ਥਾਨ ਨਾਮਕ ਮਹੱਲੇ ਵਿਖੇ ਗੁਰਦੁਆਰਾ ਹੈ।

## ਜਾਣ ਪਛਾਣ

ਆਗਰੇ ਤੋਂ ਗੁਰੂ ਜੀ ਸਰਕਾਰੀ ੧੨੦੦ ਫੌਜ ਦੀ ਨਗਰਾਨੀ ਵਿਚ ਸਨ, ਪਰੰਤੂ ਵਾਪਸੀ ਪਰ ਭੀ ਜਿਉਂ ਦਾ ਤਿਉਂ ਪ੍ਰਚਾਰ ਕਰਦੇ ਦਿਲੀ ਪਹੁੰਚੇ ਸਨ। ਗੁਰੂ ਸਾਹਿਬਾਂ ਦੀ ਗ੍ਰਿਫਤਾਰੀ ਲਈ

ਇਕ ਹਜ਼ਾਰ ਦਾ ਇਨਾਮ ਨਿਕਲਿਆ ਸੀ, ਇਹ ਇਨਾਮ ਗੁਰੂ ਜੀ ਨੇ ਸੱਯਦ ਹਸਨ ਅਲੀ ਬੁਢੇ ਨਿਰਧਨ ਮੁਸਲਮਾਨ ਨੂੰ ਸੱਦਕੇ ਦਿਵਾਇਆ। ਇਸ ਨਿਰਧਨ ਦੀ ਦਿਲੀ ਇਛਾ ਸੀ ਜੇਕਰ ਮੈਨੂੰ ਗੁਰੂ ਜੀ ਮਿਲ ਜਾਣ ਤਾਂ ਇਕ ਹਜ਼ਾਰ ਇਨਾਮ ਨਾਲ ਮੇਰੇ ਚੰਗੇ ਦਿਨ ਨਿਕਲ ਜਾਣ। ਗੁਰੂ ਜੀ ਨੇ ਇਸ ਦੌਰੇ ਵਿਚ ਭਰਤਗੜ੍ਹ, ਕਬੂਲ ਪੁਰ, ਮਕਾਰਾਂ, ਨਨਹੇੜੀ, ਸੈਫਾਬਾਦ, (ਪਟਿਆਲਾ) ਕਾਇਮ ਪੁਰ ਜਾਕੇ ਸਮਾਣੇ ਤੋਂ ਸਾਰੇ ਸਿਖ ਵਾਪਸ ਕਰ ਦਿਤੇ ਸਨ, ਕੇਵਲ ਪੰਜ ਸਿਖ ਨਾਲ ਰਖੇ ਸੀ। ਇਥੋ ਗੁਰੂ ਜੀ ਕੁਰਹਾਲੀ, ਚੀਕਾ, ਕਰਾ, ਪਹੇਆ, ਰਹੇੜਾ, ਲਖਣ ਮਾਜਰਾ, ਰੋਹਤਕ, ਕਨੋੜ ਹੁੰਦੇ ਹੋਏ ਆਗਰੇ ਵਲ ਪਧਾਰੇ ਸਨ, ਕਿਉਂਕਿ ਬਾਦਸ਼ਾਹ ਉਸ ਵੇਲੇ ਆਗਰੇ ਸੀ। ਗੜ੍ਹੀ ਨਜ਼ੀਰ ਦੇ ਪਠਾਨ ਗੁਰੂ ਜੀ ਦੇ ਬਹੁਤ ਪ੍ਰੇਮੀ ਸਨ। ਹਾਸੀ ਦੇ ਮਸੰਦ ਗਨੌਰੇ ਨੂੰ ਗੁਰੂ ਜੀ ਨੇ ਤੀਰ ਬਖਸ਼ੇ. ਆਗਰੇ ਵਿਚ ਗੁਰੂ ਜੀ 'ਮਾਈ ਥਾਨ' ਪਰ ਅਟਕੇ ਉਸਦਾ ਨਾਮ 'ਭਾਗਵਤੀ' ਸੀ। ਗੁਰੂ ਜੀ ਨੂੰ ਉਥੋ ਦੇ ਹਾਕਮ ਨੇ ਆਪਣੀ ਬਹਾਦਰੀ ਜਤੋਣ ਲਈ ਬਾਰਾਂ ਸੌ ਸਿਪਾਹੀਆਂ ਦੇ ਪਹਿਰੇ ਵਿਚ ਦਿਲੀ ਘਲਿਆ। ਸ਼ਾਇਦ ਉਸ ਨੂੰ ਖਿਆਲ ਹੋਵੇ ਮਤਾਂ ਜਾਟ ਬਗਾਵਤ ਨਾ ਕਰ ਦੇਣ, ਕਿਉਂਕਿ ਗੁਰੂ ਜੀ ਨੂੰ ਗ੍ਰਿਫਤਾਰ ਕਰਕੇ ਕਤਲ ਕਰਨ ਦੀਆਂ ਖਬਰਾਂ ਸਭ ਪਾਸੋਂ ਪਹੁੰਚੀਆਂ ਸਨ।

## ਕੀ ਗੁਰੂ ਜੀ ਆਪ ਜੰਗ ਨਹੀਂ ਕਰ ਸਕਦੇ ਸਨ ?

ਵੇਖਣਾਂ ਇਹ ਹੈ ਕਿ ਕੀ ਗੁਰੂ ਜੀ ਔਰੰਗਜ਼ੇਬ ਨਾਲ ਆਪ ਜੰਗ ਕਰਕੇ ਉਸ ਨੂੰ ਸਮੱਤ ਨਹੀਂ ਲਾ ਸਕਦੇ ਸਨ ? ਜ਼ਰੂਰ ਕਰ ਸਕਦੇ ਸਨ, ਪਰ ਉਨ੍ਹਾਂ ਨੇ ਵਿਚਾਰਿਆ ਕਿ ਹਿੰਦੂ ਪੰਡਿਤਾਂ ਦੀ ਹਮਦਰਦੀ ਭੀ ਨਾਲ ਮਿਲਾਈ ਜਾਵੇ ਇਨ੍ਹਾਂ ਦੀ ਰਖਿਆ ਲਈ ਸੀਸ ਦੇਣ ਨਾਲ ਹਿੰਦੂਆਂ ਵਿਖੇ ਜਾਗ੍ਰਤ ਤੇ ਗੈਰਤ ਆਊਗੀ, ਅਰ ਇਹ ਅਹਿਸਾਨ ਮੰਦ ਭੀ ਹੋਣਗੇ, ਕਿਉਂਕਿ ਹਿੰਦੂ ਇਤਨੇ ਮੁਰਦਾ ਦਿਲ ਬਣ ਚੁਕੇ ਸਨ, ਕਿ ਪੰਚਮ ਗੁਰੂ ਜੀ ਦੀ ਸ਼ਹੀਦੀ ਤੇ ਅਠਵੇਂ ਗੁਰੂ ਜੀ ਦੀ ਸ਼ਹੀਦੀ ਵੇਖਕੇ ਭੀ ਇਹ ਲੋਥਾਂ ਵਾਂਗ ਨਹੀਂ ਹਿਲੇ ਜੁਲੇ। ਕੁਝ ਐਸੇ ਲਾਲਚੀ ਸਨ ਜੋ ਕਿ ਧਨ ਤੇ ਔਹਦਿਆਂ ਪਿਛੇ ਲਗਕੇ ਧਰਮ ਹਾਰਨ ਨੂੰ ਫਖਰ ਮਨਦੇ ਤੇ ਜ਼ਾਲਮਾਂ ਨੂੰ ਰੱਬ ਸਦਰਸ ਸਮਝਕੇ ਚੁਪ ਸਨ। ਗੁਰੂ ਜੀ ਸਿਖਾਂ ਨੂੰ ਸਾਵਧਾਨ ਭੀ ਕਰੀ ਜਾਂਦੇ ਸਨ ਕਿ ਛੀਵੇਂ ਗੁਰੂ ਜੀ ਦੀ ਭਾਂਤ, ਹੁਣ ਫੇਰ ਤਲਵਾਰ ਉਠੋਣ ਦਾ ਸਮਾਂ ਆ ਰਿਹਾ ਹੈ। ਮਿ: ਕਨਿੰਘਮ ਨੇ ਲਿਖਿਆ ਹੈ, ਯਥਾ- ਆਪਣੇ ਪਿਤਾ ਦੀ ਤਲਵਾਰ ਲਈ (ਸ੍ਰੀ ਗੁਰੂ ਹਰਿ ਗੋਬਿੰਦ ਜੀ) ਆਪ ਦੇ ਅੰਦਰ (ਗੁਰੂ ਤੇਗਬਹਾਦਰ ਜੀ ਦੇ) ਜੋ ਸ਼੍ਰਧਾ ਸੀ, ਅਤੇ ਆਪ ਦਾ ਬਾਰ ਬਾਰ ਸਿਖਾਂ ਨੂੰ ਇਹ ਹੁਕਮ ਦੇਣਾ ਕਿ ਆਪ ਦੇ ਤੀਰਾਂ ਵਾਲੇ ਆਦਮੀ ਦੇ ਹੁਕਮ ਦੀ (ਛੀਵੇਂ ਗੁਰੂ ਜੀ) ਪੂਰੀ ਪੂਰੀ ਪਾਲਨਾ ਕੀਤੀ ਜਾਏ, ਇਹ ਗਲਾਂ ਦਸਦੀਆਂ ਹਨ ਕਿ ਆਪ ਧਾਰਮਿਕ ਲੀਡਰਾਂ ਨਾਲੋਂ, ਸ਼ਾਹੀ ਗੁਣ (ਪੋਲੀਟੀਕਲ ਸਪਿਰਟ) ਵਧੀਕ ਰਖਦੇ ਸਨ। (ਕਨਿੰਘਮ ਪੰਨਾ ੧੩੩) 'ਨਵਮ ਗੁਰੂ ਜੀ ਤਲਵਾਰ ਤੇ ਤਾਜ ਹਰ ਵੇਲੇ ਰਖਦੇ ਸਨ'।

## ਗੁਰੂ ਜੀ ਦਾ ਔਰੰਗਜ਼ੇਬ ਪਾਸ ਪੇਸ਼ ਹੋਣਾ ਤੇ ਉੱਤਰ ਪ੍ਰਸ਼ਨ

ਇਸ ਪਿਛੋਂ ਅਗਲੇ ਦਿਨ ਔਰੰਗਜ਼ੇਬ ਨੇ ਗੁਰੂ ਜੀ ਨੂੰ ਆਪਣੇ ਸਾਹਮਣੇ ਬੁਲਾਇਆ। ਬ੍ਰਹਮਣਾਂ ਤੇ ਹਿੰਦੂਆਂ ਦੀ ਅਰਜ਼ੀ ਵਿਖਾਈ ਤੇ ਕਿਹਾ 'ਮੈਨੂੰ ਪਤਾ ਲਗਾ ਹੈ ਕਿ ਆਪ ਸਾਰੇ ਹਿੰਦੂਆਂ ਦੇ

ਆਗੂ ਹੋ, ਸੋ ਮੈਂ ਸਾਰੇ ਹਿੰਦੂਆਂ ਨੂੰ ਮੁਸਲਮਾਨ ਕਰਨਾ ਚਾਹੁੰਦਾ ਹਾਂ, ਕਿਉਂ ਜੋ ਮੁਸਲਮਾਨਾਂ ਤੋਂ ਬਿਨਾਂ ਹੋਰ ਸਭ ਕਾਫਰ ਹਨ। ਇਹ ਸਾਡੇ ਪੈਗੰਬਰਾਂ ਦਾ ਹੁਕਮ ਹੈ। ਇਸ ਲਈ ਆਪ ਨੂੰ ਚਾਹੀਦਾ ਹੈ ਕਿ ਆਪ *ਦੀਨ ਇਸਲਾਮ ਨੂੰ ਬੜੀ ਖੁਸ਼ੀ ਨਾਲ ਕਬੂਲ ਕਰੋ। ਮੈਂ ਆਪ ਨੂੰ ਆਪਣਾ ਪੀਰ ਮੰਨਾਗਾ, ਆਪ ਦੀ ਸਾਰੇ ਜਗਤ ਵਿਖੇ ਬੜੀ ਇਜ਼ਤ ਹੋਵੇਗੀ। ਜਦ ਹਿੰਦ ਵਿਖੇ ਇਕ ਮਜ਼ਹਬ ਹੋ ਜਾਵੇਗਾ ਤਾਂ ਸਭ ਝਗੜੇ ਰਗੜੇ ਭੀ ਮਿਟ ਜਾਣਗੇ ਅਰ ਤੁਸੀਂ ਲੋਕ ਬਹਿਸ਼ਤ ਵਿਚ ਮੌਜਾਂ ਮਾਣੋਗੇ'।

ਸ੍ਰੀ ਗੁਰੂ ਜੀ ਨੇ ਬੜੇ ਹੌਂਸਲੇ ਤੇ ਆਜ਼ਾਦੀ ਨਾਲ ਉਤਰ ਦਿੱਤਾ: 'ਹਿੰਦੂ ਤੇ ਮੁਸਲਮਾਨ ਦੋਨੋਂ ਅਕਾਲ ਪੁਰਖ ਦੇ ਬੰਦੇ ਹਨ। ਉਸ ਨੂੰ ਕੇਵਲ ਸਤਿ ਧਰਮ ਮਨਜ਼ੂਰ ਹੈ, ਮੁਕਤੀ ਹਰ ਇਕ ਨੂੰ ਆਪਣੇ ਕਰਮਾਂ ਅਨੁਸਾਰ ਮਿਲਦੀ ਹੈ। ਯਥਾ:-

'ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥' (ਜਪੁ)

ਆਪ ਬਾਦਸ਼ਾਹ ਹੋ, ਆਪ ਨੂੰ ਰਈਅਤ ਨਾਲ ਇਕੋ ਜਿਹਾ ਸਲੂਕ ਕਰਨਾ ਚਾਹੀਦਾ ਹੈ। ਆਪ ਨੇ ਜੋ ਇਹ ਕਿਹਾ ਹੈ ਕਿ ਆਪ ਦੀ ਸਾਰੇ ਜਗਤ ਵਿਖੇ ਇੱਜ਼ਤ ਹੋਵੇਗੀ:-

'ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥ ਕਹਿ ਨਾਨਕ ਥਿਰੁ
ਨਾ ਰਹੈ ਜਿਉ ਬਾਲੂ ਕੀ ਭੀਤ' ॥ ੪੯ ॥ (ਸਲੋਕ ਮ: ੯)

ਸੋ ਜਿਸ ਸੰਸਾਰ ਨੂੰ ਆਪ ਚੰਬੜ ਰਹੇ ਹੋ, ਇਹ ਤਾਂ ਸੁਪਨੇ ਵਤ ਹੈ ਤੇ ਸੰਸਾਰਕ ਸੁਖ ਥਿਰ ਨਹੀਂ:-

'ਰਾਮ ਗਇਓ ਰਾਵਨੁ ਗਇਓ ਜਾਕਉ ਬਹੁ ਪਰਵਾਰ ॥ ਕਹੁ ਨਾਨਕ
ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰਿ' ॥ ੫੦ ॥ (ਸਲੋਕ ਮ: ੯)

ਜਦ ਔਰੰਗਜ਼ੇਬ ਨੇ ਦੇਖਿਆ ਕਿ ਗੁਰੂ ਲਾਲਚੀ ਨਹੀਂ, ਇਹ ਲੋਹੇ ਤੇ ਸੋਨੇ ਨੂੰ ਇਕ ਸਮਝਦਾ ਹੈ ਤੇ ਸਾਡੀ ਕਿਸੀ ਇੱਜ਼ਤ ਯਾ ਬੇਇੱਜ਼ਤੀ ਦੀ ਪਰਵਾਹ ਨਹੀਂ ਕਰਦਾ ਤਾਂ ਬੋਲਿਆ: 'ਜੇ ਤੁਸੀਂ ਸਾਡਾ ਦੀਨ ਨਹੀਂ ਮੰਨਦੇ ਤਾਂ ਕੋਈ ਕਰਾਮਾਤ ਦਿਖਾਓ'।

ਗੁਰੂ ਜੀ ਨੇ ਫੁਰਮਾਇਆ: 'ਕਰਾਮਾਤ ਨਾਉਂ ਕਹਿਰ ਦਾ ਹੈ। ਕਰਾਮਾਤ ਦਿਖਾਉਣੀ ਈਸ਼ੁਰ ਦੀ ਆਗਿਆ ਭੰਗ ਕਰਨਾ ਹੈ। ਸਾਡਾ ਮਤ ਹੁਕਮ ਤੇ ਰਜ਼ਾ ਪਰ ਚੱਲਣਾ ਹੈ'।

ਇਹ ਸੁਣ ਬਾਦਸ਼ਾਹ ਅਤਯੰਤ ਕ੍ਰੋਧ ਵਿਖੇ ਆ ਗਿਆ ਤੇ ਕਹਿਣ ਲੱਗਾ: 'ਕਿਉਂ ਮੁਫਤ ਵਿਖੇ ਜਾਨ ਗਵਾਉਂਦੇ ਹੋ? ਤੁਸੀਂ ਜਾਣਦੇ ਨਹੀਂ ਕਿ ਮੈਂ ਕੌਣ ਹਾਂ? ਮੈਂ ਸਾਰੇ ਹਿੰਦ ਦਾ ਸ਼ਹਿਨਸ਼ਾਹ ਹਾਂ, ਜੋ ਚਾਹਾਂ ਸੋ ਪਲ ਵਿਖੇ ਕਰ ਸਕਦਾ ਹਾਂ'।

---

*ਤੀਨ ਬਾਤ ਨਿਰਨੈ ਕਰ ਲੀਜੈ। ਲਖਹੁ ਭਲੀ ਸੋ ਧਾਰਨ ਕੀਜੈ। ਸ਼ਰ੍ਹਾ ਚਲੋ ਕਲਮੇ ਕੋ ਪਢਿ ਮੁਖ। ਦੇਹੁ ਸ਼ਾਹ ਭੋਗਹੁ ਸਭ ਬਿਧਿ ਸੁਖ। ਜੇ ਹਠ ਕਰਹੁ ਨ ਮਾਨਹੁ ਏਹੇ। ਕਰਾਮਾਤ ਕਾਮਲ ਹੋਇ ਦੇਹੂ। ਜੇ ਇਹੁ ਦੋਨਹੁ ਨਾਹਿ ਨ ਮਾਨਹੁ। ਅਪਨੇ ਪਾਨ ਪ੍ਰਾਨ ਕਰ ਹਾਨਹੁ॥
(ਗੁ: ਪ੍ਰ: ਸੂਰਜ ਰਾਸ ੧੨-੬੪)

ਗੁਰੂ ਜੀ ਨੇ ਉੱਤਰ ਦਿੱਤਾ:—

> 'ਝੂਠੇ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨ ॥ ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ ॥ ੪੧ ॥ ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤਿ ॥ ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ' ॥ ੪੨ ॥
> (ਸਲੋਕ ਮਃ ੯)

ਜਦੋਂ ਗੁਰੂ ਜੀ ਨੇ ਇਸ ਪ੍ਰਕਾਰ ਸੁੱਚੇ ਸੁੱਚੇ ਬਚਨ ਕਹੇ ਤਾਂ ਬਾਦਸ਼ਾਹ ਮੰਨ ਗਿਆ ਕਿ ਇਹ ਨਰਮੀ ਜਾ ਉਪਦੇਸ਼ ਨਾਲ ਮੁਸਲਮਾਨ ਨਹੀਂ ਬਣਨ ਲਗੇ ਅਰ ਨਾਂ ਹੀ ਕਿਸੇ ਲਾਲਚ ਵਿਚ ਫਸ ਸਕਦੇ ਹਨ ਪਰ ਚਿੱਤ ਵਿਚ ਮਜ਼੍ਹਬੀ ਈਰਖਾ ਅਗਨ ਇਤਨੀ ਪ੍ਰਬਲ ਹੋ ਗਈ ਕਿ ਸੱਤ ਕੁਸੱਤ ਦੀ ਪਹਿਚਾਨ ਹੀ ਨਾ ਰਹੀ।

ਨੋਟ- ਕਈਆਂ ਨੇ ਔਰੰਗਜ਼ੇਬ ਬਾਰੇ ਲਿਖਿਆ ਹੈ ਕਿ ਉਹ ੭ ਅਪਰੈਲ ਨੂੰ ਚਲਕੇ ੨੬ ਜੂਨ ਨੂੰ ਹਸਨ ਅਬਦਾਲ (ਪੰਜਾ ਸਾਹਿਬ) ਪਹੁੰਚਿਆ ਸੀ। ਗੁਰੂ ਜੀ ਨੂੰ ਮਿਲ ਨਹੀਂ ਸਕਿਆ। ਪਹਿਲੇ ਹੁਕਮ ਅਨੁਸਾਰ ਹੀ ਗੁਰੂ ਜੀ ਨੂੰ ਪਿਛੋਂ ਕਾਜ਼ੀਆਂ ਨੇ ਕਤਲ ਕਰਵਾਇਆ ਸੀ। ਭਾਵੇਂ ਉਹ ਪਹਿਲਾਂ ਹੁਕਮ ਦੇ ਚੁਕਿਆ ਸੀ ਕਿ ਜੇ ਗੁਰੂ ਜੀ ਮੁਸਲਮਾਨ ਹੋਣਾ ਨਾ ਮੰਨਣ ਤਾਂ ਉਹਨਾਂ ਨੂੰ ਕਤਲ ਕਰ ਦਿਤਾ ਜਾਵੇ ਪਰ ਬਿਨਾਂ ਹੁਕਮ ਦੇ ਕਤਲ ਕਰਨ ਵਾਲਾ ਕੋਈ ਨਹੀਂ ਹੋ ਸਕਦਾ ਸੀ। ਔਰੰਗਜ਼ੇਬ ਨਾਲ ਗੁਰੂ ਜੀ ਦੀ ਬਾਤ ਚੀਤ ਹੋਈ ਤੇ ਉਸਨੇ ਕਤਲ ਕਰਨੇ ਦਾ ਹੁਕਮ ਦਿਤਾ। ਬਾਦਸ਼ਾਹ ਜਹਾਂਗੀਰ ਨੇ ਭੀ ਇਹੋ ਜ਼ਾਹਰ ਕੀਤਾ ਸੀ, ਕਿ ਮੈਂ ਤਾਂ ਕਸ਼ਮੀਰ ਵਿਖੇ ਹੀ ਸੀ ਪਿਛੋਂ ਚੰਦੂ ਨੇ ਪੰਚਮ ਗੁਰੂ ਜੀ ਨੂੰ ਕਤਲ ਕਰਵਾਇਆ। ਉਹੀ ਨੀਤੀ ਇਥੇ ਹੈ ਕਿ ਔਰੰਗਜ਼ੇਬ ਤਾਂ ਮੱਘਰ ੧੭੩੨ ਬਿਃ ਨੂੰ ਮੁੜ ਦਿਲੀ ਆਇਆ ਸੀ। ਬਾਦਸ਼ਾਹ ਖ਼ੂਨ ਆਪਣੇ ਸਿਰ ਲਿਆ ਹੀ ਨਹੀਂ ਕਰਦੇ।

## ਗੁਰੂ ਜੀ ਪਰ ਸਖਤੀ

ਅੰਤ ਨੂੰ ਬਾਦਸ਼ਾਹ ਨੇ ਆਪਣੇ ਜੇਲ ਦੇ ਦਰੋਗੇ ਨੂੰ ਕਿਹਾ ਕਿ ਇਨ੍ਹਾਂ ਨੂੰ ਲੈ ਜਾਓ ਤੇ ਵੱਖ ਵਖ ਕੈਦ ਰਖੋ। ਖਾਣ ਪੀਣ ਨੂੰ ਭੀ ਕੁਝ ਨਾ ਦੇਵੇ, ਇਥੋਂ ਤੋੜੀ ਕਿ ਇਹ ਤੰਗ ਹੋਕੇ ਮੁਸਲਮਾਨ ਹੋ ਜਾਣ।

ਹੁਣ ਸ਼ਾਹੀ ਹੁਕਮ ਨਾਲ ਗੁਰੂ ਜੀ ਨੂੰ ਕਾਲ-ਕੋਠੜੀ ਵਿਖੇ ਕੈਦ ਕੀਤਾ ਗਿਆ ਤੇ ਅੰਨ ਜਲ ਦੇਣਾ ਭੀ ਬੰਦ ਕਰ ਦਿਤਾ। ਇਕ ਦਿਨ ਭਾਃ ਮਤੀਦਾਸ ਜੀ ਨੇ ਗੁਰੂ ਜੀ ਨੂੰ ਆਖਿਆ—'ਆਪ ਹੁਕਮ ਦੇਵੇ, ਤਾਂ ਔਰੰਗਜ਼ੇਬ ਨੂੰ ਮਾਰ ਘੱਤਾਂ ਜਾਂ ਦਿਲੀ ਦੀਆਂ ਕੰਧਾਂ ਭਿੜਾਕੇ ਮੁਗਲਾਂ ਦਾ ਸੱਤਿਆਨਾਸ ਕਰ ਦੇਵਾਂ।' ਇਹ ਸੁਣਕੇ ਗੁਰੂ ਜੀ ਨੇ ਇਸ ਨੂੰ ਧੀਰਜ ਦਿਤੀ ਤੇ ਫੁਰਮਾਇਆ—'ਅਜੇ ਸਮਾਂ ਨਹੀਂ ਆਇਆ, ਪਰ ਉਹ ਸਮਾਂ ਬਹੁਤ ਨੇੜੇ ਆਉਣ ਵਾਲਾ ਹੈ ਜਦੋਂ ਕਿ ਮੁਗਲੀਆ ਰਾਜ ਦਾ ਨਿਸ਼ਾਨ ਜ਼ੁਲਮਾਂ ਦੇ ਕਾਰਨ ਮਿਟ ਜਾਵੇਗਾ। ਅਸੀਂ ਇਥੇ ਸੀਸ ਦੇਣ ਆਏ ਹਾਂ, ਲੈਣ ਨਹੀਂ ਆਏ। ਬਲੀਦਾਨ ਬਿਨਾਂ ਭਾਰਤ ਦੀ ਰਖਸ਼ਾ ਨਹੀਂ ਹੋ ਸਕਦੀ।

ਔਰੰਗਜ਼ੇਬ ਨੇ ਗੁਰੂ ਜੀ ਨੂੰ ਫੇਰ ਆਪਣੇ ਪਾਸ ਬੁਲਾਇਆ ਤੇ ਅਨੇਕ ਤਰਾਂ ਸਮਝਾਇਆ ਤੇ ਕਿਹਾ—'ਜੇ ਆਪ ਮੁਸਲਮਾਨ ਬਣ ਜਾਓ ਤਾਂ ਅਜ ਮੈਂ ਸਾਰੇ ਹਿੰਦ ਨੂੰ ਮੁਸਲਮਾਨ ਕਰ ਸਕਦਾ ਹਾਂ।

ਆਪ ਜੋ ਚਾਹੋ ਮੈਂ ਓਹੀ ਕਰਨ ਨੂੰ ਤਿਆਰ ਹਾਂ।'

ਗੁਰੂ ਜੀ ਨੇ ਫੁਰਮਾਇਆ—'ਹੇ ਬਾਦਸ਼ਾਹ! ਅਸੀਂ ਇਹੀ ਚਾਹੁੰਦੇ ਹਾਂ ਕਿ ਤੂੰ ਆਪਣੀ ਸਾਰੀ ਪਰਜਾ ਨੂੰ ਇਕ ਅਖ ਨਾਲ ਵੇਖੇਂ ਤੇ ਉਨ੍ਹਾਂ ਦੇ ਧਰਮ ਦੀ ਰਖਿਆ ਕਰੇਂ। ਪਰ ਤੂੰ ਸਾਨੂੰ ਧੱਕੇ ਨਾਲ ਮੁਸਲਮਾਨ ਕਰਨਾ ਚਾਹੁੰਦਾ ਹੈਂ ਸੋ ਤੇਰੀ ਇਛਾ ਪੂਰਨ ਨਹੀਂ ਹੋ ਸਕਦੀ। ਸਾਨੂੰ ਅਕਾਲੀ ਹੁਕਮ ਦੋਹਾਂ ਨੂੰ ਸਤਜ ਧਰਮ ਦ੍ਰਿੜ੍ਹਾਉਣ ਦਾ ਹੈ। ਤੂੰ ਰਾਜ ਮਦ ਵਿਖੇ ਅੰਨ੍ਹਾਂ ਹੋਇਆ ਹੋਇਆ ਸਭ ਨੂੰ ਮੁਸਲਮਾਨ ਕਰਨਾ ਚਾਹੁੰਦਾ ਹੈਂ, ਇਹ ਰਾਜ ਅਭਿਮਾਨ ਸਭ ਝੂਠੇ ਹਨ। ਉਸ ਅਕਾਲ ਪੁਰਖ ਤੋਂ ਸਦਾ ਡਰਦੇ ਰਹਿਣਾ ਚਾਹੀਦਾ ਹੈ। ਕਿਉਂਕਿ—

'ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥ ਰੀਤੇ ਭਰੇ
ਭਰੇ ਸਖਨਾਵੈ ਯਹ ਤਾਕੋ ਬਿਵਹਾਰੇ॥ ੧॥ (ਬਿਹਾਗੜਾ ਮਃ ੯)

ਜਦ ਔਰੰਗਜ਼ੇਬ ਨੇ ਦੇਖਿਆ ਕਿ ਇਹ ਕਿਸੇ ਪ੍ਰਕਾਰ ਭੀ ਆਪਣੇ ਧਰਮ ਦੇ ਤਿਆਗਣ ਨੂੰ ਤਿਆਰ ਨਹੀਂ ਹੈ, ਤਾਂ ਉਸ ਨੇ ਇਕ ਦਿਨ ਸੋਚਣ ਦੀ ਮੁਹਲਤ ਦੇਕੇ ਕਿਹਾ ਕਿ ਜੇ ਆਪ ਮੁਸਲਮਾਨ ਹੋਣਾ ਨਾ ਮੰਨੇ ਤਾਂ ਕਤਲ ਕਰ ਦਿਤੇ ਜਾਉਗੇ। ਇਕ ਦਿਨ ਗੁਜ਼ਰੇ ਤੋਂ ਫੇਰ ਗੁਰੂ ਜੀ ਤੇ ਸਿਖਾਂ ਨੂੰ ਬੁਲਾਕੇ ਕਹਿਣ ਲਗਾ 'ਮੈਨੂੰ ਤੁਹਾਡੇ ਪਰ ਤਰਸ ਆਉਂਦਾ ਹੈ ਜੇ ਤੁਸੀਂ ਜਾਨ ਬਚਾਉਣਾ ਚਾਹੰਦੇ ਹੋ ਤਾਂ ਨਬੀ ਦਾ ਕਲਮਾ ਪੜ੍ਹ ਲਵੋ।' ਗੁਰੂ ਜੀ ਨੇ ਤਾਂ ਕਲਮਾ ਕੀ ਪੜ੍ਹਨਾ ਸੀ ਕੋਈ ਸਿਖ ਭੀ ਮੁਸਲਮਾਨ ਬਣਨ ਲਈ ਤਿਆਰ ਨਾ ਹੋਇਆ ਤਾਂ ਬਾਦਸ਼ਾਹ ਨੇ ਭਾਈ ਮਤੀਦਾਸ ਜੀ ਨੂੰ ਸਭ ਦੇ ਸਾਹਮਣੇ ਆਰੇ ਨਾਲ ਚਿਰਵਾਕੇ ਦੋ ਟੁਕੜੇ ਕਰਵਾ ਦਿਤਾ। ਭਾਈ ਮਤੀਦਾਸ ਜੀ ਨੇ ਅਕਾਲ ਪੁਰਖ ਦਾ ਜਾਪ ਕਰਦੇ ਹੋਏ ਪ੍ਰਾਣ ਤਿਆਗ ਦਿਤੇ ਪਰ ਧਰਮ ਨੂੰ ਨਹੀਂ ਤਿਆਗਿਆ।

ਅਜਿਹੀ ਭਿਆਨਕ ਮੌਤ ਦੇਖਕੇ ਭੀ ਜਦ ਕਿਸੇ ਸਿਖ ਨੇ ਕਲਮਾ ਨਾ ਪੜ੍ਹਿਆ ਤਾਂ ਫੇਰ ਬਾਦਸ਼ਾਹ ਨੇ ਭਾਈ ਦਿਆਲਾ ਜੀ ਨੂੰ ਪਾਣੀ ਦੀ ਦੇਗ ਵਿਖੇ ਉਬਾਲਣ ਦਾ ਹੁਕਮ ਦਿਤਾ। ਭਾਈ ਜੀ ਦੇਗ ਵਿਖੇ ਬਿਠਾਏ ਗਏ ਤੇ ਹੇਠਾਂ ਅਗ ਬਾਲੀ ਗਈ। ਦੇਖਣ ਵਾਲਿਆਂ ਦੇ ਦਿਲ ਕੰਬ ਉਠੇ। ਨੇਕ-ਦਿਲ ਮੁਸਲਮਾਨ ਭੀ ਤ੍ਰਾਹ ਤ੍ਰਾਹ ਕਰ ਉਠੇ ਪਰ ਭਾਈ ਦਿਆਲਾ ਨੇ ਮੂੰਹ ਤੋਂ ਹਾਇ ਤਕ ਨਹੀਂ ਕੀਤੀ ਤੇ ਜਪੁਜੀ ਸਾਹਿਬ ਦਾ ਪਾਠ ਕਰਕੇ ਸ਼ਹੀਦੀ ਪ੍ਰਾਪਤ ਕੀਤੀ।

## ਛਾਣ ਪਛਾਣ

ਸਿਖ ਇਤਿਹਾਸ ਕਹਿੰਦਾ ਹੈ ਕਿ ਦੋ ਸਿਖ ਭਾਈ ਦਿਆਲਾ ਅਤੇ ਮਤੀਦਾਸ ਦੀ ਸ਼ਹੀਦਾ ਹੋਣ ਪਰ ਤਿੰਨ ਸਿਖ ਭਾਈ ਉਦਾ, ਚੇਤਾ, (ਜੀਮਾ) ਗੁਰਦਿਤਾ ਜੇਲ੍ਹ ਭੰਨਕੇ ਚਲੇ ਆਏ, ਪਰ ਇਹ ਕੋਰੀ ਝੂਠ ਹੈ, ਇਸ ਪਰ ਦੋਹਰਾ ਘਟਾਇਆ ਹੈ 'ਸੰਗ ਸਖਾ ਸਭ ਤਜ ਗਏ, ਕੋਊ ਨਾ ਨਿਬਹਿਓ ਸਾਥ'। ਜਦ ਦੋ ਸ਼ਹੀਦ ਹੋ ਗਏ, ਨਿਭੇ ਕਿਉਂ ਨਾ? ਮਤੀ ਦਾਸ ਨੂੰ ਕਿਹਾ ਗਿਆ ਕਿ ਕੋਈ ਕਰਾਮਾਤ ਦਖਲਾਓ, ਉਸਨੇ ਕਿਹਾ ਗੁਰੂ ਜੀ ਦਾ ਹੁਕਮ ਨਹੀਂ ਹੈ ਨਹੀਂ ਤਾਂ ਜ਼ਰੂਰ ਦਖੌਂਦਾ।

ਅਸਲੋਂ ਉਕਤ ਦੋਹਰਾ 'ਪੰਡਤਾਂ' ਵਲੋਂ ਪੁਕਾਰਦਾ ਹੈ ਜੋ ਅਨੰਦ ਪੁਰ ਸਾਹਿਬ ਦਾ ਵਾਰਤਾ-ਲਾਪ ਸੀ। ਐਸੇ ਕਰੜੇ ਪਹਿਰੇ ਵਿਚ ਸਿੱਖਾਂ ਦਾ ਜੇਲ੍ਹ ਭੰਨਕੇ ਨੱਠਣਾ ਅਸੰਭਵ ਸੀ। ਗੁਰੂ ਜੀ ਨੂੰ ਛਡਕੇ ਸਿੱਖਾਂ ਦਾ ਨੱਸਣਾ ਭਾਰੀ ਕਲੰਕ ਸੀ, ਇਸ ਨੂੰ ਕੌਣ ਖਟੇ? ਅਸਲ ਬਾਤ ਇਹ ਹੈ ਤਿੰਨ ਸਿੱਖ ਉਹਨਾਂ

ਨੇ ਆਪੇ ਛਡ ਦਿਤੇ, ਕਿਉਂਕਿ ਦੋ ਸ਼ਹੀਦੀਆਂ ਨੇ ਦਸ ਦਿਤਾ ਸੀ ਕਿ ਇਥੇ ਡੋਲਣ ਅਰ ਡਰਨੇ ਵਾਲਾ ਕੋਈ ਨਹੀਂ ਹੈ, ਕਤਲ ਤਾਂ ਗੁਰੂ ਜੀ ਨੂੰ ਕਰਨਾ ਸੀ। ਦੋ ਸਿੱਖਾਂ ਨੂੰ ਦਖਲਾਕੇ ਕਤਲ ਕਰਨਾ ਗੁਰੂ ਜੀ ਪਰ ਮੌਤ ਦਾ ਭੈ ਪੌਣਾ ਸੀ, ਗੁਰੂ ਜੀ ਐਲਾਨ ਕਰ ਚੁਕੇ ਸਨ। 'ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ'। ਗੁਰੂ ਜੀ ਤਾਂ ਮਥ ਕੇ ਸੀਸ ਦੇਣ ਗਏ ਸਨ ਉਨ੍ਹਾਂ ਨੂੰ ਕਿਸੇ ਸਹਾਰੇ ਜਾਂ ਭੈ ਦੀ ਪ੍ਰਵਾਹ ਨਹੀਂ ਸੀ। ਭਾਈ ਗੁਰਦਿਤਾ ਜੀ ਤਾਂ ਜੇਲ੍ਹ ਤੋਂ ਨਿਕਾਲਨ ਸਾਰ ਵਿਛੋੜੇ ਵਿਚ ਉਥੇ ਹੀ ਤੜਫ ਮਰਿਆ, ਦੋ ਸਿੱਖਾਂ ਨੇ ਅੰਮ੍ਰਿਤ ਛਕਕੇ ਹਜ਼ਾਰਾਂ ਦੁਸ਼ਮਨਾਂ ਨੂੰ ਮਾਰਕੇ ਸ਼ਹੀਦੀਆਂ ਪਾਈਆਂ 'ਭਾਈ ਉਦਾ' ਉਦੇ ਸਿੰਘ ਬਣਕੇ ਸਰਸੇ ਵਿਚ ਲੜਕੇ ਸ਼ਹੀਦ ਹੋਇਆ।

'ਜੇਲ੍ਹ ਤੋੜਕੇ ਸਿੱਖਾਂ ਦਾ ਨੱਠ ਤੁਰਨਾ ਲਿਖਣਾ ਦੋਖੀਆਂ ਦੀਆਂ ਝੂਠ ਮੂਠ ਉਡਾਈਆਂ ਖਬਰਾਂ ਦੇ ਆਸਰੇ ਪਰ ਹੈ। ਗੁਰੂ ਜੀ ਸਿੱਖਾਂ ਨਾਲੋਂ ਵਖ ਲੋਹੇ ਦੇ ਪਿੰਜਰੇ ਵਿਚ ਬੰਦ ਸਨ, ਸਿੱਖ ਲੋਹੇ ਦੀ ਕੋਠੀ ਵਿਚ ਅੱਡ ਕੈਦ ਸਨ, ਨੰਗੀ ਤਲਵਾਰ ਦੇ ਪਹਿਰੇ ਦੂਰ ਤੀਕਰ ਦਿਨ ਰਾਤ ਸਿਰ ਪਰ ਖੜੇ ਰਹਿੰਦੇ, ਤਿੰਨ ਨਿਹੱਥੇ ਸਿੱਖਾਂ ਦੀ ਜੇਲ੍ਹ ਤੋੜਨੀ ਕਿਵੇਂ ਭੀ ਨਹੀਂ ਬਣ ਔਂਦੀ।

## ਬਾਦਸ਼ਾਹ ਦਾ ਗੁਰੂ ਜੀ ਨੂੰ ਕਤਲ ਕਰਨ ਦਾ ਹੁਕਮ ਦੇਣਾ

ਅੰਤ ਨੂੰ ਜਦ ਔਰੰਗਜ਼ੇਬ ਨੇ ਦੇਖਿਆ ਕਿ ਗੁਰੂ ਜੀ ਕਿਸੇ ਪ੍ਰਕਾਰ ਦੇ ਭੈ ਨੂੰ ਨਹੀਂ ਮੰਨਦੇ ਤੇ ਨਾ ਮੁਸਲਮਾਨ ਹੁੰਦੇ ਹਨ ਤਾਂ ਉਨ੍ਹਾਂ ਦੇ ਕਤਲ ਦਾ ਹੁਕਮ ਦੇ ਦਿੱਤਾ। ਤਾਂ ਉਸੀ ਦਿਨ ਗੁਰੂ ਜੀ ਨੇ ਭਾਈ ਗੁਰਦਿੱਤੇ ਦੇ ਪਾਸ ਆਪਣੇ ਸਪੁੱਤਰ ਗੋਬਿੰਦ ਰਾਇ ਜੀ ਨੂੰ ਗੱਦੀ ਪਰ ਬਿਰਾਜਮਾਨ ਕਰਾਉਣ ਹਿਤ ਸੰਗਤ ਨੂੰ ਹੁਕਮ ਘੱਲ ਦਿਤਾ, ਅਰ ਆਪਣੇ ਵਲੋਂ ਅਗਲੇ ਕਾਰਜ ਲਈ ਤਾਕੀਦ ਕਰ ਘੱਲੀ।

ਗੁਰੂ ਜੀ ਦੇ ਸ਼ਹੀਦ ਹੋਣ ਤੋਂ ਇਕ ਦਿਨ ਪਹਿਲਾਂ ਸ਼ਾਹੀ ਹੁਕਮ ਨਾਲ ਦਿੱਲੀ ਸ਼ਹਿਰ ਵਿਖੇ ਡੌਂਡੀ ਪਿਟਾਈ ਗਈ ਕਲ ਨੂੰ ਡੇਢ ਪਹਿਰ ਦਿਨ ਚੜ੍ਹੇ ਚਾਂਦਨੀ ਚੌਂਕ ਵਿਖੇ ਕੋਤਵਾਲੀ ਦੇ ਸਾਹਮਣੇ ਹਿੰਦੂਆਂ ਦਾ ਪੀਰ ਜੋ ਮੁਸਲਮਾਨ ਨਹੀਂ ਬਣਦਾ ਹੈ, ਸ਼ਾਹੀ ਹੁਕਮ ਨਾਲ ਕਤਲ ਕੀਤਾ ਜਾਵੇਗਾ ਜੋ ਦੇਖਣਾ ਚਾਹੇ ਦੇਖ ਸਕਦਾ ਹੈ। ਗੁਰੂ ਜੀ ਪਿੰਜਰੇ-ਬੰਦ ਹਾਲਤ ਵਿਚ ਚਾਂਦਨੀ ਚੌਂਕ ਵਿਚ ਲਿਆਂਦੇ ਗਏ ਸਨ।

## ਗੁਰੂ ਜੀ ਦੇ ਵਿਰੁਧ ਸਾਜ਼ਸ਼ ਅਤੇ ਮਵੱਰਖਾਂ ਦੀ ਰਾਇ

ਇਹ ਤਾਂ ਕੋਈ ਲਿਖਤੀ ਕਾਨੂੰਨ ਹੀ ਨਹੀਂ ਸੀ ਕਿ ਜੋ ਕੋਈ ਗੈਰ ਮੁਸਲਮਾਨ ਨਾ ਬਣੇ ਤਾਂ ਉਸ ਨੂੰ ਕਤਲ ਕਰ ਦਿਤਾ ਜਾਵੇ। ਪਰ ਇਹ ਢੰਗ ਜਾਂ ਕੁਨੀਤੀ ਜ਼ਰੂਰ ਸੀ। ਜਿਸ ਨੂੰ ਮਾਰਨਾ ਹੋਵੇ ਉਸ ਪਰ ਹਕੂਮਤ ਦੇ ਮਿਥੇ ਕਾਨੂੰਨ ਦੀ ਕੋਈ ਦਫਾ ਲਗਾਕੇ ਲੋਕਾਂ ਦੀਆਂ ਅਖਾਂ ਵਿਚ ਘੱਟਾ ਪਾਇਆ ਜਾਵੇ, ਕਿ ਇਹ ਬਾਗੀ ਹੈਸੀ। ਆਮ ਵੇਖਣ ਤੇ ਸੁਣਨ ਵਿਚ ਭੀ ਅਕਸਰ ਔਂਦਾ ਹੈ ਕਿ ਸਮੇਂ ਦੀ ਹਕੂਮਤਾਂ ਅਕਸਰ ਆਪਣੇ ਬਿਪੱਖੀ ਪਰ ਝੂਠੀਆਂ ਸਾਜ਼ਸ਼ਾਂ ਘੜਦੀਆਂ ਆਈਆਂ ਹਨ, ਕਿਉਂਕਿ ਸਚਾਈ ਨਾਲ ਬਿਪੱਖੀ ਨੂੰ ਸਜ਼ਾ ਦੇਣੀ ਕਠਨ ਹੁੰਦੀ ਹੈ ਤੇ ਲੋਕਾਂ ਵਿਚ ਨਫਰਤ ਫੈਲਣ ਨਾਲ ਬਦਅਮਨੀ ਦਾ ਅੰਦੇਸ਼ਾ ਹੁੰਦਾ ਹੈ। ਗੁਰੂ ਜੀ ਨੇ ਧਰਮ ਰਖਿਆ ਤੇ ਜ਼ੁਲਮ ਦਾ ਨਾਸ਼ ਕਰਨ ਵਾਸਤੇ ਸੀਸ ਕੁਰਬਾਨੀ ਵਿਚ ਦਿਤਾ ਸੀ, ਪਰ ਉਨ੍ਹਾਂ ਪਰ ਇਲਜ਼ਾਮ ਇਸ ਤਰਾਂ ਦਾ ਲਾਇਆ ਸੀ, ਜਿਸਦਾ ਜ਼ਿਕਰ ਸੀਯਰ ਉਲ ਮਤਾਰੀਖ

ਵਿਖੇ ਆਖਿਆ ਹੈ ਜੈਸਾ ਕਿ 'ਗੁਰੂ ਯਾਂ ਉਹਨਾਂ ਦੇ ਸਿੱਖ ਹਾਂਸੀ ਤੇ ਸਤਲੁਜ ਦੇ ਵਿਚਕਾਰ ਦੇ ਹਿਸੇ ਵਿਚ ਜਾਕੇ ਆਪਣੀ ਹਕੂਮਤ ਕਾਇਮ ਕਰਨਾ ਚਾਹੁੰਦੇ ਸਨ, (੧-੧੧੨, ੧੧੩) ਇਹ ਹਵਾਲਾ ਮਿਸਟਰ ਕਨਿੰਘਮ ਨੇ ਆਪਣੇ ਲਿਖੇ ਸਿੱਖ ਇਤਿਹਾਸ ਦੇ ਪੰਨਾ ੧੩੧ ਪਰ ਦਿੱਤਾ ਹੈ। ਅਰ ਇਹ ਭੀ ਦਸਿਆ ਹੈ ਸਿੱਖ ਉਥੇ ਲੁਟਾਂ ਮਾਰਾਂ ਕਰਦੇ ਸਨ, ਸੋ ਗੁਰੂ ਪਰ ਇਸ ਭਾਂਤ ਦੀ ਸਾਜ਼ਸ਼ ਘੜੀ ਗਈ ਸੀ, ਅਸਲੋਂ ਗੁਰੂ ਜੀ ਦੀ ਸ਼ਹੀਦੀ ਸਰਬ ਸਾਂਝੇ ਧਰਮ (ਇਨਸਾਫ, ਸਚਾਈ) ਦੀ ਰਾਖੀ ਹਿੱਤ ਸੀ, ਪਰ ਸਿੱਖ ਇਤਿਹਾਸ ਨੇ ਇਸੇ ਪਰ ਜ਼ੋਰ ਦਿਤਾ ਹੈ ਕਿ ਗੁਰੂ ਜੀ ਨੇ ਹਿੰਦੂਆਂ ਤਿਲਕ ਜੰਞੂ ਦੀ ਰਾਖੀ ਕੀਤੀ, ਜਿਹਾ ਕਿ 'ਦਿਜ ਛੱਤ੍ਰੀ ਕਾ ਧਰਮ ਉਤਾਰੇ ॥ ਜੰਞੂ ਤੋਰ ਦੀਨ ਨਿਜ ਧਾਰੇ ॥ ਸਵਾ ਮਣ ਜੰਞੂ ਲਹੇ ਕਸ਼ਮੀਰ, ਤਬ ਛੱਤ੍ਰੀ ਦਿਜ ਹੋਇ ਅਧੀਰ ॥ (ਧਿ: ੮ ਪੰਨਾ ੧੬੧ ਗੁਰ ਬਿਲਾਸ) ਮਾਨੋ ਇਹ ਛਟਮ ਗੁਰੂ ਜੀ ਵਲੋਂ ਭਵਿਖਤ ਵਾਕ ਲਿਖੇ ਹਨ।

ਮਿਸਟਰ ਬਰਾਊਨ ਨੇ ਆਪਣੀ ਪੁਸਤਕ ਵਿਖੇ ਲਿਖਿਆ ਹੈ (ਪੜ੍ਹੋ ਇੰਡੀਆ ਟਰੈਕਟਸ ੨ ੨-੩) ਕਿ ਔਰੰਗਜ਼ੇਬ ਨੇ, ਸ੍ਰੀ ਗੁਰੂ ਤੇਗਬਹਾਦਰ ਜੀ ਨੂੰ ਇਸ ਲਈ ਕਤਲ ਕਰਵਾਇਆ ਸੀ ਕਿਉਂਕਿ ਓਹ ਆਪਣੇ ਆਪ ਨੂੰ 'ਸੱਚਾ ਬਾਦਸ਼ਾਹ ਅਖਵੌਂਦੇ ਸਨ, ਅਰ ਉਸਨੇ ਆਪ ਦੇ ਨਾਮ ਨਾਲ ਬਹਾਦਰ ਸ਼ਬਦ ਲਗਾਇਆ ਹੈ। ਮਿ: ਬਰਾਊਨ ਦੀ ਲਿਖਤ ਤੋਂ ਸਾਬਤ ਹੁੰਦਾ ਹੈ ਕਿ ਗੁਰੂ ਜੀ ਨੂੰ ਮੁਸਲਮਾਨ ਬਨੌਣ ਪਰ ਜ਼ੋਰ ਨਹੀਂ ਸੀ, ਬਲਕੇ, ਔਰੰਗਜ਼ੇਬ ਕਿਸੇ ਹੋਰ ਨੂੰ ਬਾਦਸ਼ਾਹ ਸ਼ਬਦ ਵਰਤਣਾ ਤੇ ਬਹਾਦਰ ਕਹੌਣਾਂ ਸਿਆਸੀ ਗੁਨਾਹ ਸਮਝਦਾ ਸੀ, ਅਤੇ ਪਾਤਸ਼ਾਹ ਨਾਲ 'ਸੱਚਾ' ਸ਼ਬਦ ਵਰਤਣ ਨਾਲ ਓਹ ਝੂਠਾ ਬਾਦਸ਼ਾਹ ਬਣਦਾ ਸੀ, ਜਿਸ ਕਾਰਨੇ ਆਪੇ ਤੋਂ ਬਾਹਰ ਹੋਕੇ ਉਸ ਨੇ ਕਤਲ ਦਾ ਹੁਕਮ ਦਿਤਾ ਸੀ।

ਗੁਲਾਮ ਹੁਸੈਨ ਕਰਤਾ ਸੀਯਰਲ ਮਤਾਖਰੀਨ ੧-੧੧ ਵਿਖੇ ਤੇ ਕਈ ਮਵਰਖਾਂ ਨੇ ਇਹ ਬਾਤ ਮੰਨੀ ਹੈ ਕਿ ਗੁਰੂ ਜੀ ਹਥਿਆਰਾਂ ਨਾਲ ਨਹੀਂ ਸਗੋਂ ਪਿਆਰ ਤੇ ਇਨਸਾਫ ਨਾਲ ਲੋਕਾਂ ਦੇ ਦਿਲਾਂ ਉੱਤੇ ਰਾਜ ਕਰਦੇ ਸਨ। ਗੁਰੂ ਜੀ ਲੋਕਾਂ ਨੂੰ ਮੁਕਤੀ ਦਿੰਦੇ, ਦੂਜੇ ਬਾਦਸ਼ਾਹ ਲੋਕਾਂ ਦੇ ਝਗੜੇ ਨਬੇੜਦੇ ਸਨ। (ਲਿਖਤ ਪੰਨਾ ੧੪੪) ਅਗੇ ਦਸਿਆ ਹੈ ਕਿ ਬਾਦਸ਼ਾਹ ਪਰੇਸ਼ਾਨ ਸਨ ਕਿ ਗੁਰੂ ਜੀ ਨੇ ਹਜ਼ਾਰਾਂ ਆਦਮੀਆਂ ਦੇ ਸਰਦਾਰ (ਆਗੂ) ਹੋਣ ਕਰਕੇ ਵਡੀ ਤਾਕਤ ਹਾਸਲ ਕਰ ਲਈ। (ਸੀਯਰਲ ਮਤਾਖਰੀਨ) ਸਿਟਾ ਕੀ ! ਨਵਮ ਗੁਰੂ ਜੀ ਦੀ ਪਵਿਤਰ ਜ਼ਿੰਦਗੀ ਦਾ ਹਰ ਇਕ ਪਰ ਅਸਰ ਸੀ ਕੇਵਲ ਮਤਅੱਸਬੀ ਹੀ ਉਹਨਾਂ ਨਾਲ ਈਰਖਾ ਰਖਦੇ ਸਨ। ਹਰ ਇਕ ਇਨਸਾਫ ਪਸੰਦ ਮਵੱਰਖ ਨੇ ਚਾਹੇ ਉਹ ਮੁਸਲਮਾਨ ਹੈ ਯਾ ਗੈਰ ਮੁਸਲਮਾਨ ਉਸਨੇ ਮੰਨਿਆ ਹੈ ਕਿ ਗੁਰੂ ਜੀ ਨੂੰ ਕਤਲ ਕਰਵਾ ਦੇਣਾ ਸਰਾਸਰ ਜ਼ੁਲਮ, ਧੱਕਾ ਅਤੇ ਬੇਇਨਸਾਫੀ ਸੀ।

ਬਰਾਊਨ ਨੇ ਔਰੰਗਜ਼ੇਬ ਬਾਰੇ ਸਾਫ ਲਿਖਿਆ ਹੈ। ਉਹ ਬੜਾ ਕਠੋਰ ਦਿਲ ਸੀ, ਉਹ ਮੁਸਲਮਾਨਾਂ ਨੂੰ ਭੀ ਸ਼ਕ ਦੀ ਨਜ਼ਰ ਨਾਲ ਵੇਖਦਾ ਸੀ, ਉਸਦੇ ਤਅੱਸਬ ਅਤੇ ਜ਼ੁਲਮ ਨੇ ਉਸ ਨੂੰ ਹਿੰਦੂ ਪਰਜਾ ਦੀਆਂ ਨਜ਼ਰਾਂ ਵਿਚ ਘ੍ਰਿਣਤ ਕਰ ਰਖਿਆ ਸੀ। ਬਿਰਧ ਅਵਸਥਾ ਵਿਚ ਭੀ ਉਸ ਨੂੰ ਸ਼ਾਂਤੀ ਨਸੀਬ ਨਾ ਹੋ ਸਕੀ।

ਮਿ: ਕਨਿੰਘਮ ਨੇ ਲਿਖਿਆ ਹੈ ਕਿ ਗੁਰੂ ਜੀ ਨੇ ਦਿੱਲੀ ਜਾਣ ਸਮੇਂ ਆਪਣੇ ਸਾਹਿਬਜ਼ਾਦੇ ਨੂੰ ਤਲਵਾਰ ਪਹਿਨਾਈ (ਇਹ ਤਲਵਾਰ ਛੀਵੇਂ ਗੁਰੂ ਜੀ ਵਾਲੀ ਸੀ) ਅਤੇ ਤਾਕੀਦ ਕੀਤੀ ਉਹਨਾਂ ਦਾ

ਸੀਸ ਦਿੱਲੀ ਵਿਖੇ ਰੁਲਣਾ ਨਾ ਪਾਵੇ। ਇਸੇ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਸੀਸ ਦੀ ਸੰਭਾਲ ਵਾਸਤੇ ਪਹਿਲਾਂ ਪ੍ਰਬੰਧ ਕਰ ਛਡਿਆ ਸੀ। ਕਨਿੰਘਮ ਇਹ ਭੀ ਆਖਦਾ ਹੈ ਕਿ ਸਿੱਖ ਆਦਮ ਹਾਫ਼ਜ਼ ਨਾਲ ਮਿਲੇ ਜੋ ਬਾਗ਼ੀ ਸੀ (ਇਹ ਅਸਲੋਂ ਇਕ ਸਾਜ਼ਸ਼ ਸੀ)। ਦਿੱਲੀ ਵਿਖੇ ਗੁਰੂ ਜੀ ਨੂੰ ਕਰਾਮਾਤ ਵਿਖੇਣ ਵਾਸਤੇ ਕਿਹਾ ਗਿਆ ਪਰ ਗੁਰੂ ਜੀ ਨੇ ਇਨਕਾਰ ਕਰ ਦਿਤਾ।

ਮਿ: ਕਨਿੰਘਮ ਲਿਖਦਾ ਹੈ ਕਿ ਯਦੀ ਗਲ ਏਹੀ ਹੈ ਕਿ ਗੁਰੂ ਜੀ ਨੂੰ ਬਾਗ਼ੀ ਆਖਕੇ ੧੬੭੫ ਈਸਵੀ ਵਿਚ ਸ਼ਹੀਦ ਕੀਤਾ ਗਿਆ। ਪੱਥਰ ਦਿਲ ਤੇ ਤਅੱਸਬੀ ਔਰੰਗਜ਼ੇਬ ਨੇ ਆਪ ਦੀ ਲਾਸ਼ ਦਿੱਲੀ ਦੇ ਬਾਜ਼ਾਰ ਵਿਚ ਖੁਲ੍ਹੀ ਸੁਟਵਾ ਦਿਤੀ। (ਕਨਿੰਘਮ)

## ਸ੍ਰੀ ਗੁਰੂ ਤੇਗਬਹਾਦਰ ਜੀ ਦੀ ਸ਼ਹੀਦੀ ਵਾਰੇ

ਭਾਰਤ ਵਿਚੋਂ ਜ਼ੁਲਮ ਤੇ ਅਧਰਮ ਨੂੰ ਦੂਰ ਕਰਨ ਹਿਤ ਸ੍ਰੀ ਗੁਰੂ ਤੇਗ਼ਬਹਾਦਰ ਸਾਹਿਬ ਨੇ ਪਹਿਲਾਂ ਹੀ ਸੀਸ ਦੀ ਕੁਰਬਾਨੀ ਦੇਣ ਹਿਤ ਕਮਰਕਸਾ ਕੀਤਾ ਹੋਇਆ ਸੀ, ਸੋ ਗੁਰੂ ਜੀ ਨੇ ਆਪਣੇ ਕਤਲ ਕੀਤੇ ਜਾਣ ਦੇ ਹੁਕਮ ਨੂੰ ਖਿੜੇ ਮਸਤੱਕ ਨਾਲ ਸੁਣਿਆਂ, ਅਕਾਲ ਪੁਰਖ ਦਾ ਅਤਯੰਤ ਧੰਨਵਾਦ ਕੀਤਾ, ਅਰ ਸਰਬੱਤ ਹਿੰਦ ਵਾਸੀਆਂ ਦੀਆਂ ਤਕਲੀਫ਼ਾਂ ਨੂੰ ਆਪਣੇ ਸੀਸ ਪਰ ਧਰਕੇ ਆਪਣਾ ਸੀਸ ਜ਼ੁਲਮ ਦੀ ਤਲਵਾਰ ਅੱਗੇ ਕਰ ਦਿੱਤਾ।

ਵੱਡੇ ਤੜਕੇ ਗੁਰੂ ਜੀ ਨੇ ਸੌਚ ਸ਼ਨਾਨ ਤੇ ਨਿੱਤ ਨੇਮ ਦਾ ਪਾਠ ਕਰਕੇ ਅਕਾਲ ਪੁਰਖ ਅਗੇ ਅਰਦਾਸਾ ਸੋਧਿਆ ਤੇ ਸਰਬੱਤ ਦੇ ਭਲੇ ਲਈ ਪ੍ਰਾਰਥਨਾ ਕੀਤੀ। ਦੀਨ ਦੁਖੀਆਂ ਦੀ ਰੱਛਿਆ ਦੇ ਪ੍ਰਣ ਨੂੰ ਸੀਸ ਤੱਕ ਨਿਭਾਉਣ ਲਈ ਅਰਜ਼ੋਈ ਕਰਕੇ ਸ਼ਹੀਦੀ ਲਈ ਤਿਆਰ ਹੋ ਬੈਠੇ। ਮੱਘਰ ਸ਼ੁਦੀ ਪੰਜ (੧੨ ਮੱਘਰ) ਸੰਮਤ ੧੭੩੨ ਬਿ: ਮੁਤਾਬਿਕ ੧੧ ਨਵੰਬਰ ਸੰਨ ੧੬੭੫ ਈ: ਦਾ ਦਿਹਾੜਾ ਸ਼ਹੀਦੀ ਲਈ ਨਿਯਤ ਸੀ।

ਅੰਮ੍ਰਿਤ ਵੇਲੇ ਸੂਰਜ ਲਹੂ ਦੇ ਰੰਗ ਵਿਚ ਰੱਤਾ ਹੋਇਆ ਨੀਲੇ ਅਕਾਸ਼ ਵਿਖੇ ਦਿਖਾਈ ਦਿਤਾ। ਸ੍ਰੀ ਗੁਰੂ ਤੇਗਬਹਾਦਰ ਜੀ ਨਿੱਤ ਕ੍ਰਿਆ ਤੋਂ ਵਿਹਲੇ ਹੋਕੇ ਪੁਸ਼ਾਕ ਪਹਿਨ, ਬੋਹੜ ਦੇ ਬਿਰਛ ਹੇਠਾਂ ਜੋ ਕੋਤਵਾਲੀ ਦੇ ਸਾਹਮਣੇ ਸੀ, ਲਿਆਂਦੇ ਗਏ। ਉਥੇ ਬਿਰਾਜਕੇ ਜਪੁਜੀ ਸਾਹਿਬ ਦਾ ਪਾਠ ਕਰਨ ਲਗੇ। ਹਜ਼ਾਰਾਂ ਲੋਕ ਦੇਖਣ ਵਾਲੇ ਇਕੱਠੇ ਹੋ ਗਏ। ਜਦ ਗੁਰੂ ਜੀ ਨੇ ਪਾਠ ਸਮਾਪਤ ਕਰਕੇ ਸਿਰ ਝੁਕਾਇਆ ਤਾਂ ਸੱਯਦ ਜਲਾਲੁੱਦੀਨ ਜੱਲਾਦ ਨੇ ਅਜਿਹੀ ਤਲਵਾਰ ਚਲਾਈ ਕਿ ਸਿਰ ਧੜ ਤੋਂ ਜੁਦਾ ਹੋਇਆ। ਸਿਰ ਕੀ ਕਟਿਆ, ਹਿੰਦੁਸਤਾਨ ਵਿਚੋਂ ਜ਼ੁਲਮੀ ਰਾਜ ਦੀ ਜੜ੍ਹ ਕੱਟੀ ਗਈ। ਦੇਖਣ ਵਾਲੇ ਲੋਕਾਂ ਦੇ ਆਂਸੂ ਵਗ ਤੁਰੇ, ਸਾਰੇ ਸੰਸਾਰ ਵਿਖੇ ਅੰਧੇਰਾ ਛਾ ਗਿਆ ਤੇ ਭੁਚਾਲ ਆ ਗਿਆ। ਹਨੇਰੀ ਬੜੇ ਜ਼ੋਰ ਨਾਲ ਵਗੀ, ਬੱਦਲਾਂ ਨੇ ਭੀ ਹੰਝੂ ਕੇਰੇ। ਲੋਕ ਸਿਰ ਪਿੱਟਣ ਲੱਗੇ, ਕੋਈ ਅਫ਼ਸੋਸ ਕਰਦਾ, ਕੋਈ ਹੱਥ ਮਲਦਾ ਤੇ ਕੋਈ ਕਹਿੰਦਾ 'ਮੁਗਲੀਆ ਰਾਜ ਦਾ ਸੱਤਿਆਨਾਸ ਹੋ ਗਿਆ, ਬਾਦਸ਼ਾਹੀ ਦਾ ਬੇੜਾ ਡੁਬ ਗਿਆ'। ਜਦ ਇਹੋ ਜਿਹੇ ਧਰਮਾਤਾ ਕਤਲ ਹੋਣ ਲਗੇ ਤਾਂ ਹੁਣ ਇਹ ਰਾਜ ਕੋਈ ਦਿਨ ਦਾ ਪ੍ਰਾਹੁਣਾ ਹੈ, ਕੋਈ ਪੱਥਰ ਦਿਲ ਹੋਵੇਗਾ ਜਿਸ ਨੇ ਗੁਰੂ ਜੀ ਦੇ ਕਤਲ ਹੋਣ ਦਾ ਸ਼ੋਕ ਨਾ ਕੀਤਾ ਹੋਵੇ ਤੇ ਫੁੱਟ ਫੁੱਟਕੇ ਹੰਝੂ ਨਾ ਕੇਰੇ ਹੋਣ।

ਠੀਕਰ ਫੋਰ ਦਿਲੀਸ ਸਿਰ, ਪ੍ਰਭੁ ਪੁਰ ਕੀਓ ਪਯਾਨ ॥ ਤੇਗਬਹਾਦੁਰ
ਸੀ ਕ੍ਰਿਆ, ਕਰੀ ਨ ਕਿਨਹੂ ਆਨ ॥ ਤੇਗ ਬਹਾਦੁਰ ਕੇ ਚਲਤ, ਭਯੋ
ਜਗਤ ਮੈ ਸ਼ੋਕ ॥ ਹੈ ! ਹੈ !! ਹੈ !!! ਸਭ ਜਗ ਭਯੋ, ਜੈ ! ਜੈ !! ਜੈ !!!
ਸੁਰ ਲੋਕ ॥ (ਬਚਿੱਤ੍ਰ ਨਾਟਕ)

ਸੰਸਾਰ ਭਰ ਦੇ ਹਰ ਇਕ ਇਨਸਾਫ ਪਸੰਦ ਪੁਰਸ਼ ਨੇ ਨਵਮ ਗੁਰੂ ਜੀ ਨੂੰ ਇਸ ਤਰਾਂ ਕਤਲ ਕਰਨ ਪਰ ਬਹੁਤ ਸ਼ੋਕ ਮਨਾਇਆ। ਪਰ ਜ਼ਾਲਮਾਂ ਦੇ ਹਿਰਦੇ ਇਤਨੇ ਕਾਲੇ ਤੇ ਪੱਥਰ ਬਣ ਰਹੇ ਸਨ ਕਿ ਸਮਾਣਾ (ਪਟਿਆਲਾ) ਦੇ ਰਹਿਣੇ ਵਾਲੇ ਸਯਦ ਜਲਾਲ-ਉ-ਦੀਨ ਨੇ ਗੁਰੂ ਜੀ ਦੇ ਕਤਲ ਸਮੇਂ ਆਖਿਆ ਸੀ ਕਿ ਮੈਂ ਇਸ ਹਿੰਦੂ ਫਕੀਰ ਨੂੰ ਆਪਣੀ ਤਲਵਾਰ ਨਾਲ ਕਤਲ ਕਰਨਾ ਬਹੁਤ ਸਵਾਬ ਸਮਝਦਾ ਹਾਂ। ਗੁਰੂ ਜੀ ਦੇ ਇਨ੍ਹਾਂ ਕਾਤਲਾਂ ਨੂੰ ਸਜ਼ਾ ਦੇਣ ਵਾਸਤੇ ਹੀ ਬੰਦਾ ਬਹਾਦੁਰ ਨੇ ਸਮਾਣਾ ਉਜਾੜਿਆ ਸੀ ਅਰ ਇਸ ਸਯਦ ਨੂੰ ਦਰਖਤ ਨਾਲ ਬੰਨਕੇ ਜ਼ਿੰਦਾ ਹੀ ਸਾੜ ਕੇ ਸਜ਼ਾ ਦਿਤੀ ਗਈ ਸੀ।

ਪ੍ਰਸਿਧ ਅੰਗਰੇਜ਼ ਇਤਿਹਾਸਕਾਰ ਕਨਿੰਘਮ ਨੇ ਆਪਣੀ ਕਿਤਾਬ ਸਿਖ ਇਤਿਹਾਸ ਵਿਚ ਲਿਖਿਆ ਹੈ ਕਿ ਗੁਰੂ ਤੇਗਬਹਾਦਰ ਜੀ ਵਲੋਂ ਆਪਣੇ ਪਿਤਾ ਜੀ ਦੀ (ਗੁਰੂ ਹਰਿਗੋਬਿੰਦ ਸਾਹਿਬ) ਸ੍ਰੀ ਸਾਹਿਬ ਲਈ ਪ੍ਰਤਿਸ਼ਟਤਾ ਅਤੇ ਉਨ੍ਹਾਂ ਦੇ ਆਪਣੇ ਜੀਵਨ ਦੀ ਮਿਸਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਖਾਂ ਨੂੰ ਇਕ ਸੰਤ ਸਿਪਾਹੀ ਕੌਮ ਦੇ ਰੂਪ ਵਿਚ ਪਲਟਾ ਦੇਣ ਵਾਸਤੇ ਪ੍ਰਬਲ ਤੌਰ ਪਰ ਪੂਰਨ ਸਹਾਇਕ ਸਾਬਤ ਹੋਈ (ਸਿਖ. ਇਤਿਹਾਸ) ਭਾਵ ਛੀਵੇਂ ਗੁਰੂ ਜੀ ਦੀ ਲਾਸਾਨੀ ਤਲਵਾਰ ਬੀਰ ਰਸ ਪੂਰਤ ਅਤੇ ਨਵਮ ਗੁਰੂ ਜੀ ਦੀ ਸ਼ਾਂਤ ਮਈ ਸ਼ਹੀਦੀ ਸੰਤ ਸਿਪਾਹੀ ਸਪਿਰਟ ਨੂੰ ਪਕਿਆਂ ਕਰ ਗਈ।

ਨੋਟ—ਪਰਮ ਸ਼ੋਕ ਹੈ ਕਿ ਕਈ ਕੁ ਸਿਖ ਇਤਿਹਾਸਕਾਰਾਂ ਨੇ ਗੁਰੂ ਜੀ ਦੇ ਕਤਲ ਨੂੰ ਮੰਨ ਮੰਨੀਆਂ ਸਾਖੀਆਂ ਲਿਖਕੇ ਸਿਧ ਕੀਤਾ ਹੈ ਕਿ ਉਨ੍ਹਾਂ ਦਾ ਸੀਸ ਤਲਵਾਰ ਚਲੌਣ ਤੋਂ ਪਹਿਲਾਂ ਹੀ ਭਾਈ ਜੈਤੇ (ਜੀਊਣ ਸਿੰਘ) ਦੀ ਝੋਲੀ ਵਿਚ ਆ ਡਿਗਿਆ ਸੀ। ਆਦਿ ਆਦਿ ਲੇਖਕਾਂ ਨੂੰ ਭਰਮ ਸੀ ਕਿ ਮੁਸਲਮਾਨਾਂ ਦੀ ਤਲਵਾਰ ਨਾਲ ਸੀਸ ਕਟੇ ਜਾਣਾ ਲਿਖਣਾ ਹਾਨੀ ਹੈ, ਜੋ ਕਿ ਗਲਤ ਬਾਤ ਹੈ। ਬਚਿੱਤ੍ਰ ਨਾਟਕ ਵਿਖੇ ਇਹ ਸਪਸ਼ਟ ਲਿਖਿਆ ਹੈ। ਯਥਾ :

ਤਿਲਕ ਜੰਞੂ ਰਾਖਾ ਪ੍ਰਭੁ ਤਾਂਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥
ਸਾਧੁਨ ਹੇਤ ਇਤੀ ਜਿਨ ਕਰੀ ॥ ਸੀਸ ਦੀਯਾ ਪਰ ਸੀ ਨ ਉਚਰੀ ॥
ਧਰਮ ਹੇਤ ਸਾਕਾ ਜਿਨ ਕੀਆ ॥ ਸੀਸ ਦੀਆ ਪਰ ਸਿਰਰ ਨ ਦੀਆ ॥
ਨਾਟਕ ਚੇਟਕ ਕੀਏ ਕੁਕਾਜਾ ॥ ਪ੍ਰਭੁਲੋਗਨ ਕਹਿ ਆਵਤ ਲਾਜਾ ॥
ਠੀਕਰਿ ਫੋਰ ਦਿਲੀਸ ਸਿਰ ਪ੍ਰਭੁ ਪੁਰ ਕੀਯਾ ਪਯਾਨ ॥ ਤੇਗ ਬਹਾਦਰ
ਸੀ ਕ੍ਰਿਯਾ ਕਰੀ ਨ ਕਿਨਹੂੰ ਆਨ ॥ ਤੇਗ ਬਹਾਦਰ ਕੇ ਚਲਤ ਭਯੋ
ਜਗਤ ਕੋ ਸੋਕ ॥ ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ॥ (ਦਸਮ ਗ੍ਰੰਥ)

## ਗੁਰੂ ਸਾਹਿਬ ਜੀ ਦਾ ਸੀਸ ਅਨੰਦ ਪੁਰ ਸਾਹਿਬ ਆਉਣਾ

ਗੁਰੂ ਜੀ ਦੇ ਕਤਲ ਕਰਨ ਸਾਰ ਸਖਤ ਅੰਧੇਰੀ ਵੱਗੀ ਡਰਦੇ ਲੋਕ ਇਧਰ ਉਧਰ ਹੋਏ ਤਾਂ ਜੈਤਾ ਨਾਮੇ ਇਕ ਸਿਖ ਨੇ ਜੋ ਅਛੂਤਾਂ ਵਿਚੋਂ ਸੀ, ਆਪਣੀ ਜਾਨ ਨੂੰ ਹੂਲਕੇ ਝਾੜੂ ਦੇਣ ਦੇ ਬਹਾਨੇ ਉਥੇ

ਜਾਕੇ ਸ੍ਰੀ ਗੁਰੂ ਜੀ ਦੇ ਸੀਸ ਨੂੰ ਚੁਕ ਕੇ ਅਨੰਦਪੁਰ ਸਾਹਿਬ ਵਿਖੇ ਪਹੁੰਚਾਇਆ। ਸ੍ਰੀ ਗੁਰੂ ਗੋਬਿੰਦ ਰਾਇ ਜੀ ਉਸ ਦੀ ਬਹਾਦਰੀ ਪੁਰ ਅਤਯੰਤ ਪ੍ਰਸੰਨ ਹੋਏ ਤੇ ਆਪਣੀ ਰਸਨਾ ਤੋਂ 'ਰੰਘਰੇਟੇ ਗੁਰੂ ਕੇ ਬੇਟੇ' ਖਿਤਾਬ ਬਖਸ਼ਿਆ ਅਰ ਛਾਤੀ ਨਾਲ ਲਾਕੇ ਪਿਆਰ ਦਿਤਾ। ਗਰੀਬ ਨਿਵਾਜ ਗੁਰੂ ਜੀ ਦਾ ਇਹ ਪ੍ਰੇਮ ਤੱਕਕੇ ਸਭ ਦੇ ਚਿਤ ਦ੍ਰਵ ਗਏ।

ਨੋਟ–ਇਸ ਪ੍ਰੇਮੀ ਦਾ ਨਾਮ ਪੰਥ ਪ੍ਰਸਿਧ ਹੈ, ਇਹ ਬਹਾਦੁਰ ਚੂਹੜਿਆਂ ਵਿਚੋਂ ਸਿਖ ਸਜਿਆ ਸੀ, ਦਸਮ ਗੁਰੂ ਜੀ ਵਲੋਂ ਖੁਫੀਆ ਤੌਰ ਪਰ ਖਬਰ ਲਈ ਦਿਲੀ ਗਿਆ। 'ਰੰਘਰੇਟਾ ਗੁਰੂ ਕਾ ਬੇਟਾ' ਖਿਤਾਬ ਨਾਲ ਇਸਨੇ ਮਹਾਨ ਉਚ ਪਦਵੀ ਹਾਸਲ ਕੀਤੀ। ਬਾਦਸ਼ਾਹਾਂ ਵਲੋਂ ਐਸੇ ਖਿਤਾਬ ਮਿਲਦੇ ਸਨ ਜੋ ਸ਼ਾਹਜ਼ਾਦਿਆਂ ਦੇ ਤੁਲ ਸਮਝੇ ਤੇ ਸਤਕਾਰੇ ਜਾਂਦੇ ਸਨ। ਐਸਾ ਸਤਿਕਾਰ ਸਿਰੇ ਦਾ ਸੀ, ਗੁਰੂ ਜੀ ਨੇ ਇਸ ਦੀ ਸੇਵਾ ਪਰ ਖੁਸ਼ ਹੋਕੇ ਆਪਣੀ ਛਾਤੀ ਨਾਲ ਲਾਕੇ ਪਿਆਰ ਦਿਤਾ, ਅਮ੍ਰਿਤ ਛਕ ਕੇ ਇਹ ਜੀਊਣ ਸਿੰਘ ਬਣਿਆ (ਕਈ ਜਗਾ ਇਸਦਾ ਪਹਿਲਾ ਨਾਮ ਜੀਊਣ ਭੀ ਔਂਦਾ ਹੈ)। ਇਹ ਬਹਾਦਰ, ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਅਰਦਲ ਵਿਚ ਰਿਹਾ। ਇਹ ਬਹਾਦਰ ਸਰਸੇ ਪਰ ਸ਼ਹੀਦ ਹੋਇਆ, ਇਸ ਦਾ ਸ਼ਹੀਦੀ ਬੁਰਜ ਚਮਕੌਰ ਸਾਹਿਬ ਹੈ। ਖਾਲਸਾ ਮਿਸਲਾਂ ਵੇਲੇ ਇਸ ਦੇ ਨਾਮ ਦਾ ਜੁਥਾ ਰਿਹਾ! ਦਮਦਮੇ ਸਾਹਿਬ ਵਾਲਾ ਜੀਊਣ ਸਿੰਘ ਸ਼ਹੀਦ ਵਖ ਸੀ, ਇਸ ਦੀ ਅਲ ਮਜ਼੍ਹਬੀ ਸੀ। ਇਹ ਭੀ ਗੁਰੂ ਜੀ ਦਾ ਅਰਦਲੀ ਸੀ। ਇਕ ਜੀਊਣ ਲਾਹੌਰ ਦਾ ਛੀਵੇਂ ਗੁਰੂ ਜੀ ਦਾ ਸਿਖ ਸੀ, ਇਹ ਮਿਸਤਰੀ ਸੀ ਇਸਨੇ ਬਿਧੀ ਚੰਦ ਨੂੰ ਖੁਰਪੇ ਬਣਾ ਕੇ ਦਿਤੇ ਸੀ, ਭਾਈ ਭਗਤੂ ਦਾ ਪੁਤ੍ਰ ਸਤਵੇਂ ਗੁਰੂ ਜੀ ਦਾ ਅਰਦਲੀ ਜੀਊਣ ਸੀ ਇਸ ਦੇ ਪੁਤਰ ਸੰਤ ਦਾਸ ਦੀ ਵੰਸ ਭਾਈ ਕੇ ਚੱਕਾਂ ਵਿਚ ਹੈ।

ਧੜ ਇਕ ਲੱਖੀ ਨਾਮੇ ਲੁਬਾਣੇ ਨੇ ਜੋ 'ਰਾਇਸੀਨੇ' (ਦਿੱਲੀ) ਵਿਖੇ ਰਹਿੰਦਾ ਸੀ, ਕੁਝ ਹਨੇਰੇ ਹੋਏ ਲੋਕਾਂ ਤੇ ਸਿਪਾਹੀਆਂ ਦੀਆਂ ਨਜ਼ਰਾਂ ਤੋਂ ਬਚਾਕੇ ਗੱਡੇ ਵਿਖੇ ਲਿਆਕੇ, ਆਪਣੇ ਘਰ ਦੇ ਅੰਦਰ ਬਾਦਸ਼ਾਹੀ ਡਰ ਤੋਂ, ਚਿਖਾ ਬਣਾਕੇ ਘਰ ਸਮੇਤ ਧੜ ਦਾ ਸਸਕਾਰ ਕੀਤਾ। ਹੁਣ ਇਸ ਅਸਥਾਨ ਪਰ ਇਕ ਗੁਰਦੁਆਰਾ ਸਾਹਿਬ ਬਣਿਆਂ ਹੋਇਆ ਹੈ, ਜੋ ਰਕਾਬਗੰਜ ਦੇ ਨਾਉਂ ਨਾਲ ਪ੍ਰਸਿੱਧ ਹੈ।

ਜਿੱਥੇ ਗੁਰੂ ਜੀ ਸ਼ਹੀਦ ਹੋਏ ਸਨ, ਉਥੇ ਭੀ ਇਕ ਗੁਰਦੁਆਰਾ ਬਣਿਆਂ ਹੋਇਆ ਹੈ, ਜਿਸ ਦਾ ਨਾਉਂ ਸੀਸਗੰਜ ਹੈ।

ਨੋਟ ਹਿੰਦੁਸਤਾਨ ਵਿਖੇ ਅੰਗ੍ਰੇਜ਼ਾਂ ਦੀ ਆਮਦ ਵਾਰੇ ਇਕ ਲੰਮੀ ਸਾਖੀ ਲਿਖੀ ਹੈ, ਇਸ ਦਾ ਮੋਢੀ ਭੀ ਸੌ ਸਾਖੀ ਹੈ। ਇਸ ਵਾਰੇ ਅੰਗ੍ਰੇਜ਼ ਇਤਿਹਾਸਕਾਰਾਂ ਨੇ ਭੀ ਹਵਾਲੇ ਦਿਤੇ ਹਨ ਜਿਹਾ ਕਿ ਰੌਲਿਨ-ਸਨ-ਇੰਡੀਆ ਹਿਸਟੋਰੀਕਲ ਸਟੱਡੀਜ਼ ਸਫਾ ੭੭ ਅਤੇ ਮਿਸਟਰ ਮੇਕਾਲਫ ਜਿਲ ਦੀ ਭੂਮਿਕਾ– ੧੩–੧੯। ਯਥਾ–ਗੁਰੂ ਜੀ ਨੇ ਨਿਲੂਕ ਹੋਕੇ ਸ਼ਹਿਨਸ਼ਾਹ (ਔਰੰਗਜ਼ੇਬ) ਨੂੰ ਆਖਿਆ ਕਿ ਮੈਂ ਵੇਖ ਰਿਹਾ ਹਾਂ ਕਿ ਪੱਛਮ ਵਲੋਂ ਇਕ ਕੌਮ ਆ ਰਹੀ ਹੈ, ਜਿਹੜੀ ਕਿ ਤੁਹਾਡੀ ਸਲਤਨਤ ਨੂੰ ਬਰਬਾਦ ਕਰ ਕੇ ਰਖ ਦੇਵੇਗੀ। ਇਸ ਨੂੰ ਗੁਰੂ ਜੀ ਦੀ ਪੇਸ਼ੀਨਗੋਈ ਮੰਨਿਆ ਗਿਆ ਹੈ।

ਇਹ ਬਾਤ ਅਡਰੀ ਹੈ ਕਿ ਕਈ ਕੁ ਇਤਿਹਾਸਕਾਰਾਂ ਬੇਅਰਥ ਵਾਧਾ ਕਰਕੇ 'ਅੰਗ੍ਰੇਜ਼ਾਂ ਨੂੰ ਮੇਰਾ ਟੋਪੀ ਵਾਲਾ ਸਿੱਖ ਆਦਿ ਸ਼ਬਦਾਂ ਨਾਲ ਖੁਸ਼ ਕਰਨ ਦਾ ਯਤਨ ਕੀਤਾ ਹੈ। ਪਰ ਗੁਰੂ ਜੀ ਦੀ

ਉਕਤ ਪੋਜ਼ੀਨ ਗੋਈ ਗਲਤ ਨਹੀਂ ਸੀ। ਅੰਗ੍ਰੇਜ਼ ਆਏ ਤੇ ਮੁਗਲੀਆ ਰਾਜ ਦਾ ਭੋਗ ਪਿਆ, ਚਾਹੇ ਓਹ ਪਹਿਲਾਂ ਹੀ ਖਤਮ ਸਨ ਪਰ ਹਿਸਟਰੀ ਤੋਂ ਇਹੋ ਹੀ ਸਾਬਤ ਹੈ। ਕਈਆਂ ਨੇ ਲਿਖਿਆ ਹੈ ਕਿ ਸਤਵੰਜੇ ਦੇ ਗੱਦਰ ਸਮੇਂ ਸਿਖ ਫੌਜਾਂ ਨੇ ਅੰਗ੍ਰੇਜ਼ਾਂ ਨੂੰ ਕਿਲਾ ਸਰ ਕਰਨ ਦੀ ਮਦਦ ਦਿਤੀ, ਠੀਕ ਹੈ, ਸਿੱਖ ਕਿਸੇ ਦੀ ਭੀ ਨੌਕਰੀ ਕਰਕੇ ਕਦੀ ਭੀ ਨਿਮਕ ਹਰਾਮੀ ਨਹੀਂ ਬਣੇ। ਨਿਮਕ ਹਰਾਮ ਨਾ ਹੋਣਾ ਭੀ ਧਰਮ ਦਾ ਇਕ ਅੰਗ ਹੈ ਸਿੱਖਾਂ ਦੇ ਜੋਸ਼ ਦਾ ਇਕ ਕਾਰਨ ਪੂਰਬੀਆਂ ਤੋਂ ਵਿਰੁਧ ਇਹ ਸੀ ਕਿ ਪੂਰਬੀਆਂ ਦੀਆਂ ਫੌਜਾਂ ਨੇ ਅੰਗ੍ਰੇਜ਼ਾਂ ਨਾਲ ਮਿਲ ਕੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਨੂੰ ਖਤਮ ਕਰਨ ਵਾਸਤੇ ਸਿੱਖਾਂ ਨੂੰ ਮਾਰਿਆ ਸੀ।

ਨੋਟ—ਸ੍ਰੀ ਗੁਰੂ ਤੇਗਬਹਾਦਰ ਜੀ ਦੀ ਬਾਨੀ ਵੈਰਾਗ ਪੂਰਤ ਅਤੇ ਨਿਰਇਛਤਤਾ ਨਾਲ ਭਰਪੂਰ ਹੈ।

> ਹਰਖ ਸੋਗ ਜਾਕੈ ਨਹੀ ਬੈਰੀ ਮੀਤ ਸਮਾਨ ਕਹੁ ਨਾਨਕ ਸੁਨਿਰੇ ਮਨਾ ਮੁਕਤਿ ਤਾਹਿ ਤੈ ਜਾਨ॥ ਪੁਨਾ! 'ਉਸਤਤਿ ਨਿੰਦਾ ਦੋਊ ਪਰਹਰ ਹਰਿ ਕੀਰਤਿ ਉਰਆਨੋਂ'॥ 'ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ'॥ (ਗਉੜੀ ਮਃ ੯) ਪਰ ਨਿੰਦਾ ਉਸਤਤਿ ਨਹ ਜਾਕੈ ਕੰਚਨ ਲੋਹ ਸਮਾਨੋ॥ ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋਂ॥

## ਜਾਣ ਪਛਾਣ

ਰਕਾਬ ਗੰਜ ਨਾਮ ਬਾਰੇ ਦਸਿਆ ਹੈ ਕਿ ਘੋੜਖਾਨੇ ਦਾ ਇਕ ਅਫਸਰ ਸੀ, ਜੋ ਕਿ ਬਾਦਸ਼ਾਹ ਸ਼ਾਹਜਹਾਨ ਦੀ ਅਰਦਲ ਵਿਚ ਰਹਿੰਦਾ ਸੀ। ਉਸ ਨੇ ਰਕਾਬ ਗੰਜ ਨਾਮਕ ਪਿੰਡ ਸ਼ਾਹਜਹਾਨ ਆਬਾਦ ਦੇ ਪਾਸ ਵਸਾਇਆ ਸੀ। ਉਹ ਨਾਮ ਤਾਂ ਮਿਟ ਚੁਕੇ ਹਨ, ਪਰ ਸ੍ਰੀ ਗੁਰੂ ਜੀ ਦੇ ਸਸਕਾਰ ਸਥਾਨ ਦਾ ਨਾਮ 'ਰਕਾਬ ਗੰਜ ਗੁਰਦੁਆਰਾ' ਪ੍ਰਸਿੱਧ ਹੈ। ਸ੍ਰੀ ਗੁਰੂ ਦਸਮੇਸ਼ ਜੀ ਇਥੇ ਸੰਮਤ ੧੭੬੪ ਬਿਃ ਨੂੰ ਪਧਾਰੇ ਸਨ। ਉਸ ਵੇਲੇ ਤੋਂ ਸਿੱਖਾਂ ਨੇ ਮੰਜੀ ਸਾਹਿਬ ਬਣਾ ਦਿੱਤੀ। ਉਪ੍ਰੰਤ ਸਃ ਬਘੇਲ ਸਿੰਘ ਜੀ ਨੇ ਸੰਮਤ ੧੮੪੭ ਬਿਃ ਵਿਖੇ ਗੁਰਦੁਆਰਾ ਬਣਵਾਇਆ। ਹੁਣ ਇਹ ਸਥਾਨ ਨਵੀਂ ਦਿਲੀ ਵਿਚ ਹੈ।

ਸੀਸਗੰਜ ਗੁਰਦੁਆਰਾ ਦਿੱਲੀ ਦੇ ਚਾਂਦਨੀ ਚੌਂਕ ਵਿਚ ਹੈ। ਇਸ ਦੀ ਇਮਾਰਤ ਸਰਦਾਰ ਬਘੇਲ ਸਿੰਘ ਜੀ ਨੇ ਸੰਮਤ ੧੮੪੭ ਬਿਃ ਵਿਚ ਬਣਾਈ। ਮੁਸਲਮਾਨਾਂ ਵਲੋਂ ਰੌਲਾ ਪੈਣ ਪਰ ਜੀਂਦ ਪਤਿ ਮਹਾਰਾਜਾ ਸਰੂਪ ਸਿੰਘ ਜੀ ਨੇ ਸਰਕਾਰ ਤੋਂ ਥਾਂ ਲੈਕੇ ਪੱਕੀ ਇਮਾਰਤ ਬਣਵਾਕੇ ਪੰਥ ਦੀ ਸੇਵਾ ਕੀਤੀ। ਇਹ ਸਮਾਂ ਸੰਮਤ ੧੯੧੪ ਬਿਃ ਦੇ ਪਿਛੋਂ ਦਾ ਹੈ।

ਲਖੀ ਸ਼ਾਹ ਵਣਜਾਰਾ ਨੇ ਸੀਸ ਦੀ ਸੇਵਾ ਦੇ ਖਿਆਲ ਨਾਲ ਮੈ ਗੱਡੀ ਰੂੰਈ ਦੀ ਚਾਂਦਨੀ ਚੌਂਕ ਵਿਚ ਦੀ ਲੰਘਾਈ, ਅੰਧੇਰੇ ਵਿਚ ਗੁਰੂ ਜੀ ਦੀ ਧੜ ਇਕ ਗੱਡੀ ਵਿਚ ਰਖੀ, ਸਰਕਾਰੀ ਪਹਿਰਾ ਮੌਜੂਦ ਸੀ। 'ਸ਼ਹੀਦੀ ਥਾਂ ਦਾ ਨਾਮ ਸੀਸ ਗੰਜ ਹੈ, ਲੱਖੀ ਸ਼ਾਹ ਦਾ ਮਕਾਨ ਰਕਾਬ ਗੰਜ ਵਿਚ ਸੀ' ਗੁਰੂ ਜੀ ਦੇ ਸਰੀਰ ਦੇ ਸਸਕਾਰ ਲਈ ਲੱਖੀ ਸ਼ਾਹ ਨੇ ਆਪਣੇ ਘਰ ਨੂੰ ਅੱਗ ਲਗਾ ਦਿਤੀ ਸੀ ਅਰ ਸਸਕਾਰ ਕਰਕੇ 'ਅਮਰ ਪਦ' ਨੂੰ ਪ੍ਰਾਪਤ ਹੋਇਆ। 'ਧੰਨ ਲੱਖੀ ਸ਼ਾਹ'।

# ਪੰਜ ਸ਼ਹੀਦ ਸਿੱਖ

ਸ੍ਰੀ ਗੁਰੂ ਤੇਗਬਹਾਦਰ ਜੀ ਦੇ ਅਨੇਕਾਂ ਪ੍ਰੇਮੀ ਸਿੱਖ ਸਨ ਪ੍ਰੰਤੂ ਦਿੱਲੀ ਨੂੰ ਜਾਣ ਵੇਲੇ ਗੁਰੂ ਜੀ ਨੇ ਪੰਜ ਸਿੱਖ ਨਾਲ ਰਖੇ ਸਨ, ਜਿਨ੍ਹਾਂ ਦੇ ਨਾਮ ਭਾਈ ਮਤੀਦਾਸ, ਭਾਈ ਗੁਰਦਿਤਾ, ਭਾਈ ਊਦਾ, ਭਾਈ ਚੇਤਾ ਤੇ ਭਾਈ ਦਿਆਲਾ ਸਨ। ਇਹ ਪ੍ਰੇਮੀ ਸਿਦਕ ਵਿਚ ਪੱਕੇ ਰਹੇ।

੧. ਭਾਈ ਚੇਤਾ–ਲੁਬਾਣਿਆਂ ਵਿਚੋਂ ਸਿੱਖ ਸਜਿਆ ਸੀ। ਪ੍ਰੇਮੀ ਮੱਖਣ ਸ਼ਾਹ ਦਾ ਸਾਥੀ, ਇਲਾਕਾ ਹੁਸ਼ਿਆਰਪੁਰ ਦਾ ਸੀ।

੨. ਭਾਈ ਗੁਰਦਿੱਤਾ–ਭਾਈ ਬੁੱਢਾ ਜੀ ਦੀ ਵੰਸ ਵਿਚੋਂ ਸੀ।

੩. ਭਾਈ ਊਦਾ ਰਾਠੌਰ–ਜ਼ਿਲਾ ਕਰਨਾਲ ਦਾ ਵਾਸੀ, ਵੱਡਾ ਪ੍ਰੇਮੀ ਸਿੱਖ ਸੀ, ਗੁਰੂ ਜੀ ਦਾ ਲਾਂਗਰੀ (ਰਸੋਈਆ) ਰਿਹਾ। ਸੰਗਤ ਵਿਚ ਪ੍ਰਸਿੱਧ ਸੇਵਾਦਾਰ ਸੀ। ਇਸ ਦਾ ਪਿਤਾ ਖੇਮਾਂ ਛੀਵੇਂ ਗੁਰੂ ਜੀ ਦਾ ਸਿੱਖ ਸੀ।

੪. ਭਾਈ ਦਿਆਲਾ–ਵਡਾ ਸਿਦਕੀ ਸਿਖ ਸੀ ਜਿਸ ਵੇਲੇ ਭਾਈ ਮਤੀਦਾਸ ਨੂੰ ਆਰੇ ਨਾਲ ਚੀਰਕੇ ਸ਼ਹੀਦ ਕੀਤਾ ਸੀ, ਇਹ ਅਡੋਲ ਰਹਿਕੇ, ਗੁਰਬਾਣੀ ਪੜ੍ਹਦਾ ਰਿਹਾ, ਇਸਨੂੰ ਬਹੁਤ ਤਸੀਹੇ ਦਿਤੇ ਗਏ, ਅਖੀਰ ਪਾਂਣੀ ਦੀ ਉੱਬਲ ਰਹੀ ਦੇਗ ਵਿਚ ਬਿਠਾਕੇ ਸ਼ਹੀਦ ਕਰ ਦਿਤਾ ਗਿਆ। ਇਹ ਪ੍ਰੇਮੀ ਭਾਈ ਮਨੀ ਸਿੰਘ ਜੀ ਸ਼ਹੀਦ ਲੌਂਗੋਵਾਲ ਦਾ ਚਾਚਾ ਸੀ।

# ਭਾਈ ਮਤੀ ਦਾਸ

੫. ਭਾਈ ਮਤੀਦਾਸ ਜੀ ਬ੍ਰਾਹਮਣਾਂ ਵਿਚੋਂ ਸਿੱਖ ਸਜੇ ਸਨ ਇਨ੍ਹਾਂ ਦੇ ਪਿਤਾ ਦਾ ਨਾਮ ਪਿਰਾਗਾ ਸੀ, ਇਹ ਵੱਡਾ ਸਿਦਕੀ ਸਿੱਖ ਸੀ, ਸ੍ਰੀ ਗੁਰੂ ਤੇਗਬਹਾਦੁਰ ਜੀ ਨੇ ਇਸਨੂੰ ਦੀਵਾਨ ਬਨਾਯਾ, ਇਹ ਸੰਮਤ ੧੭੩੨ ਵਿਖੇ ਗੁਰੂ ਤੇਗਬਹਾਦਰ ਜੀ ਦੇ ਸਾਥ ਕੈਦ ਵਿਚ ਗਿਆ।

ਮੁਸਲਮਾਨ ਮਤ ਨਾ ਕਬੂਲ ਕਰਨੇ ਕਰਕੇ ਇਸਨੂੰ ਔਰੰਗਜ਼ੇਬ ਬਾਦਸ਼ਾਹ ਨੇ ਦਿੱਲੀ ਵਿਖੇ ਆਰੇ ਨਾਲ ਚਿਰਵਾਕੇ ਸ਼ਹੀਦ ਕਰਾ ਦਿਤਾ, ਇਹ ਧਰਮੀ ਅੰਤਮ ਸੁਆਸਾਂ ਤਕ ਅਡੋਲ ਰਹਿਕੇ ਜਪੁਜੀ ਸਾਹਿਬ ਦਾ ਪਾਠ ਕਰਦਾ ਗਿਆ। ਭਾਈ ਮਤੀ ਦਾਸ ਜੀ ਪਿੰਡ ਕੜ੍ਹੀ ਵਾਲ ਜ਼ਿਲਾ ਜੇਹਲਮ ਦੇ ਰਹਿਣ ਵਾਲੇ ਸਨ।

ਭਾਈ ਪਿਰਾਗਾ ਛੀਵੇਂ ਗੁਰੂ ਜੀ ਦਾ ਪ੍ਰੇਮੀ ਸਿੱਖ ਸੀ। ਭਾਈ ਮਤੀ ਦਾਸ ਜੀ ਦਾ ਭਤੀਜਾ ਭਾਈ ਗੁਰਬਖਸ਼ ਸਿੰਘ ਦਸਮੇਸ਼ ਜੀ ਦੀ ਫੌਜ ਵਿਚ ਰਹਿਕੇ ਜੰਗ ਯੁਧ ਕਰਦਾ ਰਿਹਾ। ਹਮੇਸ਼ਾਂ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਰਹਿੰਦਾ ਸੀ। ਪਿਰਾਗਾ ਦੇ ਚਾਰ ਪੁੱਤ੍ਰ ਸਨ–ਮਤੀਦਾਸ, ਸਤੀਦਾਸ, ਜਤੀਦਾਸ ਤੇ ਸਤੀਦਾਸ ਇਹ ਚਾਰ ਗੁਰੂ ਘਰ ਵਿਚ ਸੇਵਕ ਰਹੇ। (ਇਹ ਭਾਈ ਕੇ ਕਹਾਉਂਦ ਹਨ)।

ਭਾਈ ਮਤੀਦਾਸ, ਭਾਈ ਦਿਆਲਾ ਗੁਰੂ ਸਾਹਿਬ ਤੋਂ ਪਹਿਲੇ ਸ਼ਹੀਦ ਕਰ ਦਿਤੇ ਗਏ ਸਨ। ਸ੍ਰੀ ਗੁਰੂ ਤੇਗਬਹਾਦਰ ਜੀ ਆਤਮਕ ਸ਼ਕਤੀ ਦੁਆਰਾ ਸਿੱਖਾਂ ਨੂੰ ਅਡੋਲ ਦਸ਼ਾ ਵਿਚ ਰਖਕੇ ਸੰਸਾਰ ਜੀਵਨ ਨੂੰ ਝੂਠਾ ਦਸ ਚੁਕੇ ਸਨ । ਅਰ ਆਪਣੇ ਪ੍ਰੇਮੀਆਂ ਦੇ ਸਿਖੀ ਸਿਦਕ ਦੇ ਬੇੜੇ ਨੂੰ

ਸਹਾਰਾ ਦੇਕੇ ਪਾਰ ਕਰਦੇ ਰਹੇ। ਔਰੰਗਜ਼ੇਬ ਦਾ ਖਿਆਲ ਸੀ, ਗੁਰੂ ਜੀ ਆਪਣੇ ਸਿਖਾਂ ਨੂੰ ਬੇਰਹਿਮੀ ਨਾਲ ਕਤਲ ਹੁੰਦੇ ਵੇਖਕੇ ਭੈ ਖਾਕੇ ਮੁਸਲਮਾਨੀ ਧਰਮ ਨੂੰ ਕਬੂਲ ਕਰ ਲੈਣਗੇ ਪਰ ਔਰੰਗਜ਼ੇਬ ਦਾ ਇਹ ਖਿਆਲ ਮਜ਼ਹਬੀ ਤਅੱਸਬ ਦਾ ਸੁਪਨਾ ਸੀ।

# ਦਿੱਲੀ ਦੇ ਗੁਰਦੁਆਰੇ

ਪੁਰਾਣੀ ਦਿਲੀ ਦਾ ਨਾਮ ਇੰਦ੍ਰ ਪ੍ਰਸਥ ਸੀ, ਇਹ ਜੰਗਲ ਇੰਦਰ ਦਾ ਪਿਆਰਾ ਕਿਹਾ ਜਾਂਦਾ ਸੀ। ਇਸੇ ਦਾ ਜ਼ਿਕਰ ਪੁਰਾਣ ਖਾਂਡਵਵਨ ਨਾਮ ਸੇ ਹੈ। ਮਹਾਂਭਾਰਤ ਦੀ ਕਥਾ ਹੈ ਕਿ ਅਗਨੀ ਦੇਵਤਾ ਨੂੰ ਬਦਹਜ਼ਮੀ ਹੋ ਗਈ ਸੀ। ਇਲਾਜ ਲਈ ਇਸ ਬਣ ਨੂੰ ਸਾੜਨ ਲੱਗਾ ਤਾਂ ਇੰਦਰ ਨੇ ਵਰਖਾ ਪਾਕੇ ਲਾਟਾਂ ਬੁਝੈਣੀਆਂ ਅਰੰਭੀਆਂ। ਜਿਸ ਪਰ ਅਰਜਨ ਨੇ ਤੀਰਾਂ ਨਾਲ ਵਰਖਾ ਰੋਕੀ ਅਰ ਅਗਨੀ ਦੇਵਤਾ ਦੀ ਮਦਦ ਕੀਤੀ, ਬਸੰਤਰ ਨੇ ਪ੍ਰਸੰਨ ਹੋਕੇ ਅਰਜਨ ਨੂੰ ਗੰਡੀਵ ਧਨੁਖ ਦਿੱਤਾ (ਦੇਖੋ ਮਹਾਂ ਭਾਰਤ ਪਹਿਲਾ ਪਰਵ ਅਧਿਆਇ ੨੨੫) ਇਸ ਸਬੰਧੀ ਹੋਰ ਕਈ ਸਾਖੀਆਂ ਹਨ, ਦਿਲੀ ਦਾ ਇਤਿਹਾਸ ਬਹੁਤ ਅਸਚਰਜ ਹੈ।

ਸ਼ਹਿਰ ਦਿੱਲੀ ਨਾਲ ਸਿੱਖ ਇਤਿਹਾਸ ਦਾ ਖਾਸ ਸਨਬੰਧ ਹੈ। ਸਤਵੇਂ ਗੁਰੂ ਜੀ ਦੇ ਸਪੁਤ੍ਰ ਬਾਬਾ ਰਾਮਰਾਇ ਜੀ ਕਾਫੀ ਸਮਾਂ ਦਿਲੀ ਵਿਖੇ ਰਹੇ। ਅੱਠਵੇਂ ਗੁਰੂ ਸ੍ਰੀ ਹਰਿਕ੍ਰਿਸ਼ਨ ਜੀ ਇਥੇ ਸ਼ਹੀਦ ਹੋਏ।

ਦਿਲੀ ਵਿਖੇ ਸ੍ਰੀ ਗੁਰੂ ਤੇਗਬਹਾਦਰ ਜੀ ਦੀ ਯਾਦ ਵਿਚ ਦੋ ਗੁਰਦੁਆਰੇ ਹਨ। ਸੀਸਗੰਜ ਅਤੇ ਰਕਾਬਗੰਜ, ਸੀਸ ਗੰਜ ਚਾਂਦਨੀ ਚੌਂਕ ਵਿਖੇ ਹੈ। ਗੁਰੂ ਜੀ ਇਸ ਜਗਾ ਪਰ ੧੨ ਮੱਘਰ (ਮਾਘ ਸੁਦੀ ਪੰਜ) ਸੰਮਤ ੧੭੩੨ (੧੧ ਨਵੰਬਰ ਸੰਨ ੧੬੭੫ ਈ:) ਨੂੰ ਸ਼ਹੀਦ ਹੋਏ ਗੁਰੂ ਜੀ ਨੇ ਗੁਰਤਾ ਪਾਕੇ ਦਸ ਬਰਸ, ਸਤ ਮਹੀਨੇ, ਅਠਾਰਾਂ ਦਿਨ ਇਕ-ਰਸ ਪ੍ਰਚਾਰ ਕੀਤਾ। ਗੁਰੂ ਸਾਹਿਬਾਂ ਦੀ ਸਾਰੀ ਆਯੂ ਚੁਰੰਜਾ ਬਰਸ ਸੱਤ ਮਹੀਨੇ ਅਰ ਸੱਤਾਂ ਦਿਨਾਂ ਦੀ ਸੀ। ਆਪ ਜੀ ਦੀ ਯਾਦਗਾਰ ਵਿਖੇ ਦੂਜਾ ਗੁਰਦੁਆਰਾ ਰਕਾਬ ਗੰਜ ਹੈ ਇਸ ਜਗਾ ਪਰ ਗੁਰੂ ਜੀ ਦੇ ਧੜ ਦਾ ਸਸਕਾਰ ਕੀਤਾ ਗਿਆ ਸੀ। ਚਾਂਦਨੀ ਚੌਂਕ ਤੋਂ ਇਹ ਜਗਾ ਤਿੰਨ ਮੀਲਾਂ ਪਰ ਹੈ। ਗੁਰਦੁਆਰਾ ਸੜਕ ਪਰ ਹੈ। ਰਕਾਬ ਗੰਜ ਵਾਲੀ ਜਗਾ ਪਰ ਕੇਵਲ ਧੜ ਦਾ ਸਸਕਾਰ ਹੋਇਆ ਸੀ, ਸੀਸ ਨੂੰ ਭਾਈ ਜੈਤਾ ਜੀ ਅਨੰਦ ਪੁਰ ਸਾਹਿਬ ਲੈ ਗਏ ਸਨ। ਜਿਥੇ ਸੀਸ ਦਾ ਸਸਕਾਰ ਕੀਤਾ ਸੀ, ਅਨੰਦ ਪੁਰ ਸਾਹਿਬ ਵਿਚ ਵੀ ਸੀਸ ਗੰਜ ਗੁਰਦੁਆਰਾ ਹੈ।

ਸ੍ਰੀ ਗੁਰੂ ਦਸਮੇਸ਼ ਜੀ 'ਸੀਸ' ਦੇ ਆਗਮਨ ਲਈ ਕੀਰਤ ਪੁਰ ਪਹੁੰਚੇ ਸਨ, ਉਥੋਂ ਨੰਗੇ ਪੈਰੀਂ ਪਾਲਕੀ ਪਰ ਲੈਕੇ ਗਏ ਸਨ। ਸ੍ਰੀ ਗੁਰੂ ਦਸਮੇਸ਼ ਜੀ ਜਿਸ ਵੇਲੇ ਸੰਮਤ ੧੭੬੪ ਬਿ: ਨੂੰ ਦਿੱਲੀ ਪਹੁੰਚੇ ਸਨ, ਅਜਮੇਰੀ ਦਰਵਾਜ਼ੇ ਥੀਂ ਬਾਹਰ ਆਕੇ ਠਹਿਰੇ। ਬਾਦਸ਼ਾਹ ਬਹਾਦਰ ਸ਼ਾਹ ਨੇ ਗੁਰੂ ਜੀ ਦੀ ਆਉ ਭਗਤ ਕੀਤੀ। ਗੁਰੂ ਸਾਹਿਬ ਜੀ ਦੇ ਸਾਥ ਜੰਗੀ ਲਸ਼ਕਰ ਸੀ। ਸਭ ਤੋਂ ਪਹਿਲਾਂ ਗੁਰੂ ਜੀ ਚਾਂਦਨੀ ਚੌਂਕ ਵਿਖੇ ਪਹੁੰਚੇ ਸਨ ਜਿਥੇ ਕਿ ਗੁਰੂ ਤੇਗਬਹਾਦਰ ਜੀ ਨੇ ਧਰਮ ਦੀ ਖਾਤਰ ਸੀਸ ਲਾਇਆ ਸੀ। ਦਸਮੇਸ਼ ਜੀ ਨੇ ਉਸੀ ਥਾਂ ਪਰ ਮੰਜੀ ਸਾਹਿਬ ਬਣਵਾਈ। ਜਿਸ ਜਗਾ ਪਰ ਗੁਰੂ ਜੀ ਨੇ ਕੈਂਪ ਲਗਾਇਆ ਉਸ ਥਾਂ ਦਾ ਨਾਮ ਮੋਤੀ ਬਾਗ ਹੈ, ਉਸ ਵਿਚ ਗੁਰਦੁਆਰਾ ਹੈ। ਇਹ ਜਗਾ ਚਾਂਦਨੀ ਚੌਂਕ

ਤੋਂ ਪੰਜਾਂ ਮੀਲਾਂ ਪਰ ਹੈ। (ਅਜਮੇਰੀ ਦਰਵਾਜ਼ੇ ਤੋਂ ਬਾਹਰ ਹੈ)। ਇਥੇ ਇਕ ਗੁਰਦੁਆਰਾ ਦਮਦਮਾ ਸਾਹਿਬ ਭੀ ਹੈ। ਗੁਰੂ ਜੀ ਨੇ ਇਕ ਝੋਟੇ ਨੂੰ ਹਾਥੀ ਨਾਲ ਲੜਾਇਆ ਸੀ। ਇਹ ਜਗਾ ਚਾਂਦਨੀ ਚੌਂਕ ਤੋਂ ਤਿੰਨ ਮੀਲਾਂ ਪਰ ਹੈ। ਹਮਾਯੂੰ ਦੇ ਮਕਬਰੇ ਪਾਸ ਗੁਰਦੁਆਰਾ ਹੈ। ਦਰਵਾਜ਼ੇ ਥੀਂ ਬਾਹਰ ਮਾਤਾ ਸੁੰਦਰ ਕੌਰ ਜੀ ਦੀ ਹਵੇਲੀ ਹੈ। ਮਾਤਾ ਸਾਹਿਬ ਕੌਰ ਜੀ ਭੀ ਇਥੇ ਹੀ ਨਿਵਾਸ ਕਰਦੇ ਰਹੇ ਸਨ। ਇਥੇ ਹੁਣ ਗੁਰਦੁਆਰਾ ਹੈ, ਪਰ ਨਾਮ ਮਾਤਾ ਜੀ ਦੀ ਹਵੇਲੀ ਸਾਹਿਬ ਕਰਕੇ ਪ੍ਰਸਿੱਧ ਹੈ। ਗੁਰੂ ਸਾਹਿਬ ਜੀ ਦੀ ਆਗਿਆ ਅਨੁਸਾਰ ਭਾਈ ਸਾਹਿਬ ਮਨੀ ਸਿੰਘ ਜੀ (ਚਮਕੌਰ ਸਾਹਿਬ ਦੇ ਯੁਧ ਵੇਲੇ) ਮਾਤਾ ਸੁੰਦਰ ਕੌਰ ਜੀ ਅਰ ਮਾਤਾ ਸਾਹਿਬ ਕੌਰ ਜੀ ਦੇ ਸਾਥ ਦਿੱਲੀ ਪਹੁੰਚੇ ਸਨ, ਉਸ ਵੇਲੇ ਕੂਚਾ ਦਿਲਵਾਲੀ ਸਿੰਘ ਵਿਖੇ ਰਹੇ, ਉਸ ਜਗਾ ਗੁਰਦੁਆਰਾ ਨਹੀਂ ਬਣਿਆ। ਦੋਵੇਂ ਮਾਤਾਵਾਂ ਕਾਫੀ ਸਮਾਂ ਦਿੱਲੀ ਵਿਖੇ ਰਹੀਆਂ ਸਨ ਅਰ ਇਥੇ ਹੀ *ਸਚਖੰਡ ਨੂੰ ਪਧਾਰੀਆਂ। ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ 'ਬਾਲ ਸਾਹਿਬ' ਗੁਰਦੁਆਰਾ ਦੇ ਲਾਗੇ ਸਮਾਧੀਆਂ ਹਨ।

ਦਿੱਲੀ ਦੇ ਗੁਰਦੁਆਰਿਆਂ ਦੀ ਸੇਵਾ ਫੂਲਕੀਆਂ ਖਾਲਸਾ ਰਿਆਸਤਾਂ ਵਲੋਂ ਭੀ ਕਾਫੀ ਹੁੰਦੀ ਆਈ ਹੈ। ਸਰਕਾਰ ਅੰਗ੍ਰੇਜ਼ੀ ਨੇ ਪੰਦਰਾਂ ਮੁਰੱਬੇ ਗੁਰਦੁਆਰਾ ਰਕਾਬ ਗੰਜ ਦੇ ਨਾਮ ਲਗਵਾਏ।

## ਸਿੱਖ ਪੰਥ ਵਿਚੋਂ ਪਗਡੰਡੀਆਂ ਨਿਕਲੀਆਂ

ਗੁਰੂ ਸਾਹਿਬਾਨ ਨੇ ਕਿਸੇ ਨੂੰ ਸਿਖ ਪੰਥ ਤੋਂ ਅਡਰਾ ਰਸਤਾ ਨਿਕਾਲਨੇ ਦੀ ਆਗਯਾ ਨਹੀਂ ਦਿਤੀ। ਨਾ ਹੀ ਐਸਾ ਹੋ ਸਕਦਾ ਸੀ ਕਿਉਂਕਿ ਸਿੱਖ ਧਰਮ ਸ਼ਾਹੀ ਸੜਕ ਹੈ। ਪਗਡੰਡੀਆਂ ਖਿੱਚਾਂ ਤੇ ਮਨਮਤਾਂ ਕਰਕੇ ਪਈਆਂ। ਜਿਨ੍ਹਾਂ ਮਹਾਤਮਾਂ ਪੁਰਸ਼ਾਂ ਨੂੰ ਗੁਰੂ ਜੀ ਨੇ ਪ੍ਰਚਾਰਕ ਦੀ ਮੰਜੀ (ਸਨਦ) ਬਖਸ਼ੀ ਉਨ੍ਹਾਂ ਦੀ ਜਗਾ ਨਵੇਂ ਪ੍ਰਚਾਰਕ ਨੀਯਤ ਹੁੰਦੇ ਗਏ। ਸਮਾਂ ਪਾਕੇ ਗੱਦੀਆਂ ਮਹੰਤੀਆਂ ਦੇ ਸਿਲਸਿਲੇ ਚਲ ਪਏ। ਇਨ੍ਹਾਂ ਨਾਲ ਸਬੰਧਤ ਸੱਜਣ ਫਿਰਕੇਬੰਦੀ ਦੀ ਸ਼ਕਲ ਵਿਚ ਆ ਗਏ। ਇਸ ਦਾ ਕਾਰਨ ਸਿੱਖ ਧਰਮ ਵਲੋਂ ਢਿੱਲਤਾ ਪੈਣੀ ਸੀ। ਗੱਦੀਆਂ ਦਾ ਜਿਸ ਪ੍ਰਕਾਰ ਸਿਲਸਿਲਾ ਚਲਿਆ, ਉਸਦਾ ਨਮੂਨਾ ਅਗੇ ਲਿਖਿਆ ਜਾਂਦਾ ਹੈ। ਭਾਵੇਂ ਇਹ ਸੰਪ੍ਰਦਾਵਾਂ ਯਾ ਫਿਰਕੇ-ਬੰਦੀਆਂ ਪੰਥ ਦੇ ਅੰਗ ਸੰਗ ਚਲੀਆਂ ਆ ਰਹੀਆਂ ਹਨ, ਪਰ ਸਿੱਖ ਧਰਮ ਨੂੰ ਫਿਰਕੇਬੰਦੀ ਦੀ ਬੀਮਾਰੀ ਸਖਤ ਘਾਟੇ ਦਾ ਕਾਰਨ ਹੈ। ਹਿੰਦੂਆਂ ਵਿਚ ਹਜ਼ਾਰਾਂ ਫਿਰਕੇ ਇਸਿਤਰਾਂ ਬਣੇ। ਮੁਸਲਮਾਨਾ ਵਿਚ ਬਹੱਤਰ (੭੨) ਪ੍ਰਸਿੱਧ ਹਨ ਅਰ ਸ਼ਾਖਾਂ ਬੇਸ਼ੁਮਾਰ ਹਨ। ਪਰ ਇਹ ਪੰਥਕ ਜਥੇਬੰਦੀ ਲਈ ਲਾਭਦਾਇਕ ਨਹੀਂ ਹੋ ਸਕਦੀਆਂ। ਫਿਰਕੇਬੰਦੀ ਨਾਲ ਹਰ ਕੋਈ ਖੁਆਰ ਹੁੰਦਾ ਹੈ। ਈਸਾਈਆਂ ਵਿਚ ਭੀ ਦੋ ਵਡੇ ਫਿਰਕੇ ਹਨ ਅਰ ਅਨੇਕਾਂ ਸ਼ਾਖਾਂ ਹਨ, ਕੌਮਾਂ ਦੇ ਖੇਰੂੰ ਖੇਰੂੰ ਹੋਣ ਦਾ ਕਾਰਨ ਫਿਰਕੇ ਹੁੰਦੇ ਹਨ।

## ਭਾਈ ਮੀਹਾਂ ਸਾਹਿਬ

ਇਨ੍ਹਾਂ ਦਾ ਨਾਮ ਤਾਂ ਰਾਮਦੇਵ ਸੀ। ਸ੍ਰੀ ਗੁਰੂ ਤੇਗਬਹਾਦੁਰ ਜੀ ਨੇ ਲੰਗਰ ਦਾ ਜਲ ਢੋਣ ਤੇ ਛਿੜਕਾਉ ਆਦਿ ਅਟੁਟ ਸੇਵਾ ਪਰ ਪ੍ਰਸੰਨ ਹੋਕੇ ਇਸ ਨੂੰ ਭਾਈ ਮੀਹਾਂ ਕਹਿਕੇ ਸਤਿਕਾਰਿਆ ਜਿਸ ਪਰ ਏਹੀ ਨਾਮ ਪ੍ਰਚਲਤ ਹੋਇਆ।

---

*ਮਾਤਾ ਸਾਹਿਬ ਕੌਰ ਜੀ ਦੀ ਯਾਦ ਵਿਚ ਇਕ ਗੁਰਦੁਆਰਾ ਹਜ਼ੂਰ ਸਾਹਿਬ ਭੀ ਹੈ।

ਗੁਰੂ ਜੀ ਨੇ ਇਸ ਨੂੰ ਨਿਸ਼ਾਨ ਸਾਹਿਬ ਤੇ ਲੰਗਰ ਦਾ ਸਮਾਨ ਦੇ ਕੇ ਪ੍ਰਧਾਨ ਥਾਪਿਆ, ਇਹ ਸਿਖੀ ਦਾ ਪ੍ਰਚਾਰ ਕਰਕੇ ਹਮੇਸ਼ਾ ਗੁਰੂ ਸਾਹਿਬਾਨ ਦੀ ਪ੍ਰਸੰਨਤਾ ਦਾ ਪਾਤਰ ਬਣਦਾ ਰਿਹਾ। ਸ੍ਰੀ ਗੁਰੂ ਦਸਮੇਸ਼ ਜੀ ਨੇ ਭਾਈ ਮੀਂਹੇ ਨੂੰ ਦਸਤਾਰ ਆਦਿ ਸਿਰੋਪਾਓ ਬਖਸ਼ਕੇ ਨਿਵਾਜਿਆ। ਇਸਦੇ ਪਿਛਲਗ ਬਹੁਤ ਸੇ ਉਦਾਸੀ ਸਿਖ ਹਨ। ਜੋ ਆਪ ਨੂੰ 'ਮੀਹਾਂ ਸ਼ਾਹੀਏ' ਕਹੌਂਦੇ ਹਨ। ਇਸ ਸੰਪਰਦਾਇ ਵਿਚ ਬਾਵਾ ਬਨਖੰਡੀ ਆਦਿ ਵਡੇ ਪ੍ਰਸਿਧ ਸਾਧੂ ਹੋਏ ਹਨ ਇਨ੍ਹਾਂ ਦੇ ਸਾਧ ਬੇਲਾ ਆਦਿਕ ਸਿੰਧ ਵਿਚ ਕਈ ਮਸ਼ਹੂਰ ਡੇਰੇ ਹਨ। ਲਖਨਊ ਦੇ ਉਦਾਸੀ ਮੀਂਹੇ ਸਾਹਿਬ ਕੇ ਕਹੌਂਦੇ ਹਨ।

## ਭਾਈ ਘਨੱਈਏ ਕੇ ਯਾ ਅੱਡਣ ਸ਼ਾਹੀਏ

ਜ਼ਿਲਾ ਗੁਜਰਾਂਵਾਲੇ ਦੇ 'ਸੁਦਰਾ' ਨਾਮੀ ਪਿੰਡ ਵਿਚ ਇਕ ਖਤਰੀ ਦੇ ਘਰ ਬਾਲਕ ਪੈਦਾ ਹੋਇਆ, ਜਿਸ ਦਾ ਨਾਉਂ ਘਨੱਯਾ ਲਾਲ ਸੀ। ਇਹ ਗੁਰੂ ਤੇਗਬਹਾਦਰ ਸਾਹਿਬ ਜੀ ਪਾਸ ਭਾਈ ਕੀ ਡਰੋਲੀ ਆਕੇ ਸਿਖ ਬਣਿਆ। ਅਨੰਦਪੁਰ ਸਾਹਿਬ ਦੇ ਜੰਗਾਂ ਜੁਧਾਂ ਵਿਚ ਇਸਨੇ ਜਲ ਮਲ੍ਹਮ ਪੱਟੀ ਆਦਿ ਦੀ ਬਹੁਤ ਸੇਵਾ ਕੀਤੀ। ਇਸ ਦੀ 'ਸਮਦਰਸੀ' ਅਵਸਥਾ ਹੋਣ ਕਰਕੇ ਸਤਿਗੁਰਾਂ ਦੀ ਪ੍ਰਸੰਨਤਾ ਦਾ ਪਾਤਰ ਬਣਿਆ। ਦਸਮੇਸ਼ ਜੀ ਨੇ ਇਸਨੂੰ ਆਪਣੇ ਹਸਤ ਕਮਲਾਂ ਦਾ ਰੁਮਾਲ ਬਖਸ਼ਕੇ ਪ੍ਰਚਾਰਕ ਥਾਪਿਆ, ਪਰ ਸਮਾਂ ਪਾਕੇ ਇਸਦੀ ਅਡਰੀ ਜਿਹੀ ਸੰਪਰਦਾ ਚਲ ਪਈ। ਘਨਯ ਦੇ ਪਿਛੋਂ ਸਹਿਜ ਰਾਮ, ਗਣਾ ਰਾਮ, ਲਛਮਨ ਰਾਮ, ਨਰਾਇਣ ਰਾਮ, ਭੱਦਰ ਰਾਮ, ਸੰਤੋਖ ਰਾਮ, ਅਡਣ ਸ਼ਾਹ ਅਤੇ ਸੇਵਾ ਰਾਮ ਮਹੰਤ ਜਾਂ ਪ੍ਰਚਾਰਕ ਹੁੰਦੇ ਆਏ। ਅਜ ਕਲ ਇਨ੍ਹਾਂ ਦੀ ਸੰਪਰਦਾਇ ਦਾ ਨਾਮ ਅਡਣਸ਼ਾਹੀ ਜਾਂ ਸੇਵਾਪੰਥੀ ਪ੍ਰਸਿਧ ਹੋ ਗਿਆ ਹੈ। ਇਨ੍ਹਾਂ ਦਾ ਮੁਖ ਅਸਥਾਨ ਸਿੰਧ ਸਾਗਰ ਦੁਆਬੇ ਵਿਖੇ ਹੈ। ਘਨੱਯੇ ਦਾ ਜਨਮ ਸੰਮਤ ੧੬੯੦ ਤੋਂ ੧੬੯੦ ਦੇ ਵਿਚਕਾਰ ਖਿਆਲ ਕੀਤਾ ਜਾਂਦਾ ਹੈ। ਇਸ ਨੇ ਅਰੰਭ ਵਿਚ ਕੇਵਾ ਯਾ ਕਾਹਵਾ ਨਗਰ ਵਿਚ ਇਕ ਧਰਮਸਾਲਾ ਬਣਵਾਈ। ਕਵੀਆਂ ਨੇ ਲਿਖਿਆ ਹੈ ਕਿ ਸੇਵਾ ਰਾਮ ਪਹਿਲਾ ਚੇਲਾ ਸੀ, ਜਿਸ ਕਰਕੇ 'ਸੇਵਾ ਪੰਥੀ' ਨਾਉਂ ਪਿਆ। ਅੱਡਣ ਸ਼ਾਹੀਆਂ ਵਿਚ ਬਾਬਾ ਸਾਹਿਬ ਸਿੰਘ ਜੀ ਨੇ ਅੰਮ੍ਰਿਤ ਪ੍ਰਚਾਰ ਦਾ ਦੌਰ ਚਲਾਇਆ। ਇਹ ਅਜ ਕਲ ਅੰਮ੍ਰਿਤਧਾਰੀ ਤੇ ਕੇਸਾਧਾਰੀ ਭੀ ਹਨ। ਇਨ੍ਹਾਂ ਵਿਚੋਂ ਸਹਿਜ ਧਾਰੀ ਵੀ ਹਨ ਜੋ ਸਿਰ ਪਰ ਟੋਪੀ ਰਖਦੇ ਹਨ। ਸਫੈਦ ਕਪੜੇ ਵੀ ਤੇ ਭਗਵੇਂ ਵੀ ਰੱਖਦੇ ਹਨ, ਪਰ ਗ੍ਰਿਹਸਤੀ ਨਹੀਂ ਹੁੰਦੇ। ਇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਦੇ ਹਨ। ਰਸੇ ਡੋਰੀਆਂ ਤੇ ਵਾਣ ਆਦਿ ਵੱਟਕੇ ਅਥਵਾ ਚਟਾਈਆਂ ਆਦਿ ਬਣਾਕੇ ਗੁਜ਼ਾਰਾ ਕਰਦੇ ਹਨ। ਇਨ੍ਹਾਂ ਵਿਚ ਜੋ ਧਨਪਾਤ੍ਰੀ ਹਨ, ਉਨ੍ਹਾਂ ਨੂੰ ਧਰਮਸਾਲੀਏ ਕਹਿੰਦੇ ਹਨ। ਚੇਲਾ ਕਰਨ ਵੇਲੇ ਝਾੜੂ ਹੱਥ ਵਿਚ ਦੇਕੇ ਮਾਨੋ ਸੇਵਾ ਦਾ ਭਾਰ ਸੌਂਪ ਦੇਂਦੇ ਹਨ।

ਦਸਮ ਗੁਰੂ ਜੀ ਦੇ ਜੰਗ ਸਮੇਂ ਵੀ ਇਸ ਪ੍ਰੇਮੀ ਦਾ ਜ਼ਿਕਰ ਔਂਦਾ ਹੈ ਕਿ ਕਈਆਂ ਨੇ ਗੁਰੂ ਜੀ ਪਾਸ ਘਨੱਯਾ ਲਾਲ ਦੀ ਸ਼ਕਾਇਤ ਕੀਤੀ ਕਿ ਅਸੀਂ ਤਾਂ ਦੁਸ਼ਮਨਾਂ ਨੂੰ ਮਾਰਦੇ ਹਾਂ ਤੇ ਭਾਈ ਘਨੱਯਾ ਜਲ ਛਕਾਕੇ ਤਕੜੇ ਕਰਕੇ ਸਾਡੇ ਨਾਲ ਲੜੌਂਦਾ ਹੈ। ਗੁਰੂ ਜੀ ਨੇ ਪੁਛਿਆ ਤਾਂ ਇਸਨੇ ਕਿਹਾ ਆਪ ਜੀ ਦਾ ਹੁਕਮ ਹੈ-'ਨਾ ਕੋ ਵੈਰੀ ਨਹੀਂ ਬਿਗਾਨਾ ਸਗਲ ਸੰਗ ਹਮਕੋ ਬਣਿਆਈ।' ਇਸ ਪਰ ਗੁਰੂ ਜੀ ਬਹੁਤ ਪ੍ਰਸੰਨ ਹੋਏ। ਭਾਈ ਜੀ ਨੂੰ ਸਿਰੋਪਾਊ ਬਖਸ਼ਿਆ।

# ਰਾਜਾ ਰਤਨ ਰਾਇ

ਆਸਾਮ ਦਾ ਰਾਜਾ ਜੋ ਸ੍ਰੀ ਗੁਰੂ ਤੇਗਬਹਾਦਰ ਜੀ ਦੇ ਵਰ ਦਾਨ ਨਾਲ ਜਨਮਿਆ ਸੀ, ਸ੍ਰੀ ਗੁਰੂ ਜੀ ਦਾ ਸਿੱਖ ਬਣਿਆ ਇਸ ਨੇ ਸ੍ਰੀ ਗੁਰੂ ਦਸ਼ਮੇਸ਼ ਜੀ ਦੇ ਦਰਬਾਰ ਵਿਖੇ ਸੰਮਤ ੧੭੩੫ ਈਸਵੀਂ ਵਿਖੇ ਇਕ ਕਲਦਾਰ ਸੰਦਲੀ ਚੌਂਕੀ ਤੇ ਪ੍ਰਸਾਦੀ ਹਾਥੀ ਅਰ ਪੰਚ ਕਲਾ ਸ਼ਸਤ੍ਰ ਤੇ ਘੋੜੇ ਆਦਿ ਭੇਟਾ ਕੀਤੇ, ਜਿਨ੍ਹਾਂ ਸਬੰਧੀ ਸਿੱਖ ਇਤਹਾਸ ਵਿਖੇ ਕਾਫੀ ਜ਼ਿਕਰ ਆਇਆ ਹੈ। ਇਸਨੇ ਸ੍ਰੀ ਗੁਰੂ ਦਸਮੇਸ਼ ਜੀ ਪਾਸੋਂ ਸਿਖ ਧਰਮ ਦੀ ਸਿਖਿਆ ਪ੍ਰਾਪਤ ਕੀਤੀ। ਦਸਿਆ ਹੈ ਕਿ ਪ੍ਰਸਾਦੀ ਹਾਥੀ ਗੁਰੂ ਜੀ ਪਰ ਚੌਰ ਕਰਦਾ, ਅਰ ਹਥ ਧੁਲੌਂਦਾ ਸੀ, ਤੌਲੀਏ ਨਾਲ ਚਰਨਾਂ ਨੂੰ ਸਾਫ ਕਰਦਾ। ਇਸਦੇ ਮਥੇ ਪਰ ਬਹੁਤ ਸੁੰਦਰ ਸਫੇਦ ਫੁਲ ਸੀ। ਇਕ ਲਕੀਰ ਸੁੰਢ ਪਰ ਅਰ ਦੂਸਰੀ ਲਕੀਰ ਪੂਛ ਪਰ ਜਾਂਦੀ ਸੀ। ਇਹ ਅਸਚਰਜ ਕਿਸਮ ਦਾ ਹਾਥੀ ਸੀ। ਕਈਆਂ ਨੇ ਪਹਾੜੀਆਂ ਨਾਲ ਗੁਰੂ ਜੀ ਦੇ ਜੰਗ ਇਨ੍ਹਾਂ ਤੁਛ ਵਸਤਾਂ ਦੇ ਨਾ ਦੇਣ ਪਿਛੇ ਲਿਖੇ ਹਨ ਜੋ ਸਿੱਖ ਲਿਖਾਰੀਆਂ ਦੀ ਨਾਵਾਕਫੀ ਹੈ।



# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਜ਼ਬਾਨੀ ਲਿਖੀ ਹੋਈ ਜਨਮ ਸਾਖੀ

ਦਸਮ ਗ੍ਰੰਥ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਜ਼ਬਾਨੀ 'ਜੀਵਨ ਬ੍ਰਿਤਾਂਤ' ਜੋ ਲਿਖਿਆ ਮਿਲਦਾ ਹੈ, ਪਹਿਲਾਂ ਉਸ ਦਾ ਦਸਣਾ ਜ਼ਰੂਰੀ ਸਮਝਿਆ ਗਿਆ ਹੈ। ਲਾਲ ਸਿੰਘ ਗਿਆਨੀ ਸੰਗਰੂਰ (ਪੈਪਸੂ)।

'ਤਿਨ ਬੇਦਿਨ ਕੇ ਕੁਲ ਵਿਖੇ ਪ੍ਰਗਟੇ ਨਾਨਕ ਰਾਇ ॥
ਸਭ ਸਿੱਖਨ ਕੋ ਸੁਖ ਦਏ ਜਹ ਤਹਿ ਭਏ ਸਹਾਇ ॥ ੧ ॥
ਤਿਨ ਇਹ ਕਲਿ ਮੋ ਧਰਮ ਚਲਾਯੋ। ਸਭ ਸਾਧੁਨ ਕੋ ਰਾਹ ਬਤਾਯੋ ॥
ਜੋ ਤਾਕੇ ਮਾਰਗ ਮਹਿ ਆਏ। ਤੇ ਕਬਹੂੰ ਨਹਿ ਪਾਪ ਸੰਤਾਏ ॥ ੧ ॥
ਜੇ ਜੇ ਪੰਥ ਤਵਨ ਕੇ ਪਰੇ। ਪਾਪ ਤਾਪ ਤਿਨਕੇ ਪ੍ਰਭੁ ਹਰੇ ॥

ਸਪਸ਼ਟ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਦੀ ਅਸਲੀ ਵੰਸ 'ਗੁਰਸਿੱਖ' ਹਨ ਜਿਨ੍ਹਾਂ ਨੇ ਕਿ ਉਨ੍ਹਾਂ ਦੇ ਚਲਾਏ ਹੋਏ ਮਾਰਗ 'ਖਾਲਸਾ ਧਰਮ' ਨੂੰ ਗ੍ਰਹਿਣ ਕੀਤਾ, 'ਉਨ੍ਹਾਂ ਗੁਰਸਿੱਖਾਂ ਦੇ ਪੁੰਜ ਦਾ ਨਾਮ 'ਖਾਲਸਾ ਪੰਥ' ਹੈ 'ਮਾਰਿਆ ਸਿਕਾ ਜਗਤ ਵਿਚ ਨਾਨਕ ਨਿਰਮਲ ਪੰਥ (ਖਾਲਸਾ ਪੰਥ) ਚਲਾਇਆ'। (ਭਾਈ ਗੁਰਦਾਸ)

## ਦਸੇ ਗੁਰੂ ਇਕੋ ਰੂਪ ਹਨ

ਨਾਨਕ ਅੰਗਦ ਕੋ ਬਪੁ ਧਰਾ । ਧਰਮ ਪ੍ਰਚੁਰ ਇਹ ਜਗ ਮੋਂ ਕਰਾ ॥
ਅਮਰਦਾਸ ਪੁਨ ਨਾਮ ਕਹਾਯੋ। ਜਨ ਦੀਪਕ ਤੈਂ ਦੀਪ ਜਗਾਯੋ ॥ ੧ ॥
ਸ੍ਰੀ ਨਾਨਕ ਅੰਗਦ ਕਰ ਮਾਨਾ। ਅਮਰਦਾਸ ਅੰਗਦ ਪਹਿਚਾਨਾ ॥
ਅਮਰਦਾਸ ਰਾਮਦਾਸ ਕਹਾਯੋ। ਸਾਧੁਨ ਲਖਾ ਮੂੜ ਨਹਿ ਪਾਯੋ ॥ ੨ ॥
ਭਿਨ ਭਿਨ ਸਭ ਹੂੰ ਕਰ ਜਾਨਾ। ਏਕਰੂਪ ਕਿਨਹੂੰ ਪਹਿਚਾਨਾ ॥
ਜਿਮ ਜਾਨਾ ਤਿਨ ਹੀ ਸਿਧਿ ਪਾਈ। ਬਿਨ ਸਮਝੇ ਸਿਧਿ ਹਾਥ ਨ ਆਈ ॥ ੩ ॥
ਰਾਮਦਾਸ ਹਰਿ ਸੋਂ ਮਿਲ ਗਏ। ਗੁਰਤਾ ਦੇਤ ਅਰਜਨਹਿ ਭਏ ॥
ਜਬ ਅਰਜਨ ਪ੍ਰਭੁਲੋਕ ਸਿਧਾਏ। ਹਰਿਗੋਬਿੰਦ ਤਿਹ ਠਾਂ ਠਹਰਾਏ ॥ ੪ ॥
ਹਰਿਗੋਬਿੰਦ ਪ੍ਰਭੁਲੋਕ ਸਿਧਾਰੇ। ਹਰੀਰਾਇ ਤਿਹ ਠਾਂ ਬੈਠਾਰੇ ॥
ਹਰੀਕ੍ਰਿਸ਼ਨ ਤਿਨ ਕੇ ਸੁਤ ਵਏ। ਤਿਨ ਤੇ ਤੇਗ ਬਹਾਦਰ ਭਏ ॥ ੫ ॥

# ਅਗੋ ਦਸਮ ਗੁਰੂ ਜੀ ਹੋਏ

ਅਬ ਮੈਂ ਅਪਨੀ ਕਥਾ ਬਖਾਨੋ। ਤਪ ਸਾਧਤ ਜਿਹ ਬਿਧਿ ਮੁਹਿ ਆਨੋ ॥
ਹੇਮ ਕੁੰਟ ਪਰਬਤ ਹੈ ਜਹਾਂ। ਸਪਤ ਸ੍ਰਿੰਗ ਸੋਭਤ ਹੈ ਤਹਾਂ ॥੧॥
ਸਪਤ ਸ੍ਰਿੰਗ ਤਿਹ ਨਾਮ ਕਹਾਵਾ। ਪੰਡੁ ਰਾਜ ਜਹਿ ਜੋਗ ਕਮਾਵਾ।
ਤਿਹਿ ਹਮ ਅਧਿਕ ਤਪਸਯਾ ਸਾਧੀ। ਮਹਾਂ ਕਾਲ ਕਾਲਕਾ ਅਰਾਧੀ॥੨॥
ਇਹ ਬਿਧਿ ਕਰਤ ਤਪਸਯਾ ਭਯੋ। ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥
ਤਾਤ ਮਾਤ ਮੁਰ ਅਲਖ ਅਰਾਧਾ। ਬਹੁ ਬਿਧਿ ਜੋਗ ਸਾਧਨਾ ਸਾਧਾ ॥੩॥
ਤਿਨ ਜੋ ਕਰੀ ਅਲਖ ਕੀ ਸੇਵਾ। ਤਾਂਤੇ ਭਏ ਪ੍ਰਸੰਨ ਗੁਰ ਦੇਵਾ ॥
ਤਿਨ ਪ੍ਰਭੁ ਆਇਸ ਮੁਹਿ ਦੀਆ। ਤਬ ਹਮ ਜਨਮ ਕਲੂ ਮਹਿ ਲੀਆ॥੪॥
ਚਿਤ ਨ ਭਯੋ ਹਮਰੋ ਆਵਨ ਕਹਿ। ਚੁਭੀ ਰਹੀ ਸ੍ਰਤਿ ਪ੍ਰਭੁ ਚਰਨਨ ਮਹਿ॥
ਜਿਉ ਤਿਉ ਪ੍ਰਭੁ ਹਮ ਕੋ ਸਮਝਾਯੋ। ਇਮ ਕਹਿ ਕੈ ਇਹ ਲੋਕ ਪਠਾਯੋ॥

ਭਾਵਾਰਥ-ਇਹ ਗੁਰੂ ਜੀ ਦੇ ਪਿਛਲੇ (ਪੂਰਬਲੇ) ਜਨਮ ਸਬੰਧੀ ਕਥਾ ਹੈ ਕਿ ਜਿਸਤਰਾਂ ਆਪ ਪਿਛਲੇ ਜਨਮ ਵਿਚ ਤਪ ਕਰਦੇ ਆਏ ਸਨ। ਹੇਮ ਕੁੰਟ ਪਰਬਤ (ਹਮਾਲਯ ਪਹਾੜੀ ਦੀ ਚੋਟੀ) ਉਸ ਪਰ ਜਿਥੇ ਕਿ (ਧਾਰਾ ਵਿਚ) ਅਰਥਾਤ ਇੰਦ੍ਰ ਦਯਮਨ ਤਾਲਾਬ ਦੇ ਲਾਗੇ ਜਗਾ ਹੈ। ਉਥੇ ਸਪਤ ਸ੍ਰਿੰਗ (ਸਤਸ੍ਰਿੰਗ) ਨਾਮਕ ਪਹਾੜ ਸੋਭਾਇਮਾਨ ਹੈ, ਉਸ ਦਾ ਨਾਮ ਸਪਤ ਸ੍ਰਿੰਗ ਹੀ ਕਿਹਾ ਜਾਂਦਾ ਹੈ। (ਸਤਾਂ ਚੋਟੀਆਂ ਕਰਕੇ) ਉਥੇ ਪੰਡੂ ਰਾਜੇ ਨੇ ਜੋਗ ਸਾਧਨ ਕੀਤਾ ਸੀ, ਉਸ ਥਾਂ ਅਸੀਂ ਭੀ ਅਤੀ ਕਠਨ ਤਪਸਿਆ ਕੀਤੀ। ਅਕਾਲ ਪੁਰਖ (ਮਹਾਂ ਕਾਲ) ਦਾ ਅਰਾਧਨ ਕੀਤਾ। ਇਸ ਪ੍ਰਕਾਰ ਤਪਸਿਆ ਕਰਦੇ ਕਰਦੇ ਅਖੀਰ ਅਸੀਂ 'ਦੋ ਰੂਪ' ਥੀਂ ਇਕੋ ਰੂਪ (ਅਭੇਦ) ਬਣ ਗਏ, ਇਧਰ ਮੇਰੇ ਪਿਤਾ ਮਾਤਾ (ਗੁਰੂ ਤੇਗਬਹਾਦਰ ਜੀ ਤੇ ਮਾਤਾ ਗੁਜਰ ਕੌਰ ਜੀ) ਨੇ, ਅਰਾਧਨਾ ਕੀਤੀ, ਅਤੇ ਅਨਿਕ ਬਿਧੀਆਂ ਸੇ ਜੋਗ ਦੀ ਸਾਧਨਾ (ਪ੍ਰਭੂ ਸਿਮਰਨ) ਕੀਤੀ। ਚੂੰਕਿ ਸਾਡੇ ਮਾਤਾ ਪਿਤਾ ਨੇ ਅਲਖ ਰੂਪ ਦੀ ਬਹੁਤ ਸੇਵਾ (ਪੂਜਨਾ, ਭਗਤੀ) ਕੀਤੀ। ਇਸ ਕਾਰਨ ਗੁਰਦੇਵ (ਪ੍ਰਭੂ ਜੀ) ਉਨ ਪਰ ਪਰਸੰਨ ਹੋ ਗਏ। ਉਸ ਵੇਲੇ ਪ੍ਰਭੂ ਜੀ ਨੇ ਸਾਨੂੰ ਹੁਕਮ ਦਿਤਾ (ਮਾਤਾ ਪਿਤਾ ਦੇ ਘਰ ਪੈਦਾ ਹੋਣ ਦਾ) ਤਾਂ ਅਸੀਂ ਇਸ ਕਲਜੁਗ ਵਿਚ ਜਨਮ ਲਿਤਾ ਹੈ। ਪਰ ਸਾਡਾ ਚਿਤ ਨਹੀਂ ਕਰਦਾ ਸੀ, ਸੰਸਾਰ ਵਿਚ ਜਨਮ ਧਾਰਨੇ ਨੂੰ (ਚੂੰਕਿ ਹੁਕਮ ਸੀ, ਮੰਨਣਾ ਪਿਆ) ਫਿਰ ਭੀ ਸਾਡੀ ਚਿੱਤ ਬ੍ਰਿਤੀ ਪ੍ਰਭੂ ਚਰਨਾਂ ਵਿਚ ਮਸਤ ਰਹੀ ਆਦਿ।'

ਸਿੱਖ ਨੇਮਾਂ ਦੀ ਕਸੌਟੀ ਅਗੇ ਗੁਰੂ ਜੀ ਦੇ ਪੂਰਬਲੇ ਜਨਮ ਨਾਲ 'ਸਿਖ ਧਰਮ' ਦਾ ਧਾਰਮਿਕ ਤੌਰ ਪਰ ਕੋਈ ਸਨਬੰਧ ਨਹੀਂ ਹੈ, ਜਿਹਾ ਕਿ ਅੰਮ੍ਰਿਤਧਾਰੀ ਦਾ ਪਿਛਲੀ ਜ਼ਾਤੀ ਪਾਤੀ ਨਾਲ ਕੋਈ ਵਾਸਤਾ ਨਹੀਂ ਰਹਿੰਦਾ। ਦਸਮ ਗੁਰੂ ਜੀ ਦਾ 'ਸਿਖਾਂ ਨਾਲ' ਗੁਰਤਾ ਮਿਲਨ ਸਮੇਂ ਤੋਂ 'ਗੁਰੂ ਹੋਣ ਦਾ ਵਾਸਤਾ ਹੈ' 'ਸਤਿਗੁਰੂ ਨਾਨਕ ਦੇਵ ਜੀ ਜਨਮ ਥੀਂ ਗੁਰੂ ਸਨ, ਪਰ ਲੇਹਣਾ ਜੀ ਨਾਲ ਦੇਵੀ ਉਪਾਸ਼ਕ ਹੋਣ ਵੇਲੇ ਦਾ ਸਿਖੀ ਨਾਲ ਕੋਈ ਤਅੱਲਕ ਨਹੀਂ ਹੈ ਜਿਸ ਸਮੇਂ ਕੋਈ ਗੁਰੂ ਹੀ ਨਹੀਂ ਸੀ 'ਸਿਖ ਧਰਮ ਦਾ ਉਸ ਨਾਲ ਕੋਈ ਵਾਸਤਾ ਨਹੀਂ ਕਹਿ ਸਕੀਦਾ, ਗੁਰਮਤ ਦਸਦੀ ਹੈ ਕਿ ਦਸੇ ਗੁਰੂ ਇਕ ਰੂਪ ਹਨ। 'ਕਦੋਂ ਤੋਂ'? ਜਦੋਂ ਕਿ ਉਹ ਗੁਰੂ ਗੱਦੀ ਪਰ ਵਿਰਾਜਮਾਨ ਹੋਏ। ਜੇਕਰ ਸ੍ਰੀ ਗੁਰੂ ਦਸਮੇਸ਼ ਜੀ ਠੀਕ ਕਥਾ ਵਿਚ ਲਿਖੇ ਮੁਜਬ ਕਰਦੇ ਰਹੇ ਸਨ ਤਾਂ ਸਿੱਖ ਧਰਮ ਨਾਲ ਉਸ ਤਪੱਸਿਆ ਆਦਿ ਸਾਧਨਾ

ਦਾ ਰੰਚਕ ਸਬੰਧ ਨਹੀਂ ਹੈ 'ਵਿਊਂ' ਤਾਂ ਤੀਜੇ ਗੁਰੂ ਜੀ ਪਹਿਲਾਂ ਗੰਗਾ ਆਦਿ ਦੇ ਪ੍ਰੇਮੀ ਸਨ ਤੇ ਦੂਜੇ ਗੁਰੂ ਜੀ ਦੇਵੀ ਦੇ ਚਲੇ ਜਾਂਦੇ ਸਨ; ਪਰ ਉਸ ਵੇਲੇ ਤਾਂ ਉਹ ਸਿਖ ਭੀ ਨਹੀਂ ਸਨ। ਸਤਿਗੁਰਾਂ ਨੇ 'ਗਿਆਨ ਬਿਭੂਤ ਲਗਾਓ ਰੇ ਮਨ ਐਸੇ ਕਰ ਸਨਿਆਸ' ਸਿਖ ਧਰਮ ਦ੍ਰਿੜਾਇਆ ਹੈ। ਅਰਥਾਤ ਸਹਿਜ ਜੋਗ (ਖਾਲਸਾ ਮਤ) ਦ੍ਰਿੜਾਇਆ ਹੈ, ਇਸ ਕਰਕੇ ਪੂਰਬਲੇ ਕਰਤੱਬਾਂ ਨੂੰ ਸਿਖ ਧਰਮ ਦਾ ਆਸ਼ਾ ਨਹੀਂ ਮੰਨਿਆ ਜਾ ਸਕਦਾ ਐਸੇ ਹੀ ਪਹਿਲਾਂ ਚਾਹੇ ਕੋਈ (ਗੁਰੂ ਬਣਨ ਤੋਂ ਪਹਿਲਾਂ) "ਸੋਢੀ, ਬੇਦੀ, ਤ੍ਰੇਹਣ, ਭੱਲਾ, ਖਤਰੀ ਆਦਿ ਕੁਛ ਭੀ ਸੀ, ਉਨ੍ਹਾਂ ਜਾਤਾਂ ਗੋਤਾਂ ਨਾਲ ਸਿੱਖ ਮਾਰਗ ਦਾ ਉੱਕਾ ਹੀ ਵਾਸਤਾ ਨਹੀਂ ਹੈ 'ਸਤਿਗੁਰ ਕੈ ਜਨਮੇ ਗਵਨ ਮਿਟਾਇਆ' ਮੁਜਬ ਤਾਂ ਗੁਰੂ ਘਰ ਵਿਚ ਆਉਣਾ ਨਿਆ ਜਨਮ ਹੈ। ਸਿੱਖ ਧਰਮ ਧਾਰਨ ਸਾਰ ਹਰ ਇਕ ਦੀ ਜਾਤ ਪਾਤਿ ਗੋਤ ਆਦਿ ਖ਼ਤਮ ਹੋ ਜਾਂਦੇ ਹਨ, ਸਿੱਖ ਧਰਮ ਸਰਬ ਸਾਂਝਾ ਤੇ ਆਲਮਗੀਰੀ ਧਰਮ ਹੈ।

ਜੇ ਬਚਿਤ੍ਰ ਨਾਟਕ ਵਿਚ ਵਾਕਫੀ ਲਈ ਵੇਦੀਆਂ ਸੋਢੀਆਂ ਦੀ ਉਤਪਤੀ ਚਰਿਤ੍ਰ ਲਿਖ ਦਿਤਾ ਹੈ ਤਾਂ ਇਸ ਦੇ ਅਰਥ ਇਹ ਨਹੀਂ ਹਨ ਕਿ ਅਸੀਂ ਜਾਤਾਂ ਪਾਤਾਂ ਨੂੰ ਅਪਣਾਈਏ ਤੇ ਗੁਰੂ ਸਾਹਿਬਾਨ ਨੂੰ ਸੋਢੀ ਵੇਦੀ ਕਹਿਕੇ ਜਾਤਾਂ ਪਾਤਾਂ ਦੇ ਪ੍ਰਚਾਰਕ ਤੇ ਬੰਧੂਏ ਦਸੀਏ। ਭਲਾ ਜੇ ਇਕਰ ਗੁਰੂ ਜੀ ਨੇ 'ਇਕ ਬਹਾਦਰ ਇਸਤ੍ਰੀ ਦੁਰਗਾ-ਚਰਿਤ੍ਰ ਜਾਂ ਭਗੌਤੀਵਾਰ (ਦੇਵੀ ਦੇ ਜੁਧ ਦੀ ਮਹਿਮਾਂ) 'ਆਪ ਹੀ ਉਲਥਾ ਕਰਕੇ ਲਿਖ ਹੀਂ ਦਿਤੀ ਹੈ' ਇਸ ਦਾ ਭਾਵ ਇਹ ਨਹੀਂ ਹੈ ਕਿ ਦੇਵੀ ਉਸੱਤਤ ਕੋਈ ਗੁਰਬਾਣੀ ਜਾਂ ਸਿਖਾਂ ਦਾ ਨਿਤਨੇਮ ਹੈ। ਅਥਵਾ ਸਿੱਖ ਦੇਵੀ ਉਪਾਸ਼ਕ ਬਣਨ ਲਈ ਦੇਵੀ ਦੀਆਂ ਭੇਟਾਂ ਗਾਇਆ ਕਰਨ। 'ਇਕਰ ਜੇ ਗੁਰੂ ਜੀ ਦੇ ਪੂਰਬਲੇ ਜਨਮ ਵਿਚ ਠੀਕ ਤਪੱਸਿਆ ਕਰਦੇ ਸਨ, ਇਸ ਦਾ ਭਾਵ ਇਹ ਨਹੀਂ ਹੈ ਕਿ ਅਸੀਂ ਗੁਰਮਤ ਨੂੰ ਛਡਕੇ ਹਿਮਾਲਯ ਆਦੀ ਪਹਾੜਾਂ ਵਿਚ ਪਹੁੰਚ ਕੇ ਸਰੀਰ ਨੂੰ ਤਾਪੀਏ ਤੇ ਸਿਰ ਸੁਆਹਾਂ ਪਾਕੇ ਸਾਧ ਬਣ ਤੁਰੀਏ, ਇਸ ਜਨਮ ਕਥਾ ਦਾ ਭਾਵ ਇਹ ਹੈ ਕਿ ਦਸਮ-ਗੁਰੂ ਜੀ ਨੇ ਆਪਣੇ ਪਿਛਲੇ ਜਨਮ ਦਾ ਹਾਲ ਦਸਿਆ, ਇਹ ਗੁਰਬਾਣੀ ਨਹੀਂ ਹੈ। 'ਇਤਿਹਾਸ ਰੂਪ ਲਿਟਰੇਚਰ ਜ਼ਰੂਰ ਹੈ।

# ਪੂਰਬਲਾ ਜਨਮ

ਸਿੱਖ ਧਰਮ ਆਵਾਗਵਨ ਨੂੰ ਮੰਨਦਾ ਹੈ, ਇਸ ਕਰਕੇ ਹਰ ਇਕ ਦਾ ਪਿਛਲਾ ਜਨਮ ਸੀ। ਸ੍ਰੀ ਗੁਰੂ ਦਸਮੇਸ਼ ਜੀ ਨੇ ਜੇਕਰ ਆਪਣੇ ਪੂਰਬਲੇ ਜਨਮ ਦਾ ਹਾਲ ਤੇ ਸੰਸਾਰ ਆਗਮਨ ਲਿਖ ਦਿਤਾ ਤਾਂ ਇਸ ਪਰ ਸ਼ੰਕਾ ਕਰਨਾ ਸੰਸੇ ਵਿਚ ਪੈਣਾ ਵਾਧੂ ਹੈ। ਕਈ ਹਸਤੀਆਂ ਦੇਖਣ ਤੇ ਸੁਣਨ ਵਿਚ ਆਈਆਂ ਹਨ, ਜਿਨ੍ਹਾਂ ਨੇ ਆਪਣੇ ਪੂਰਬਲੇ ਜਨਮ ਦੇ ਹਾਲ ਲਿਖੇ ਤੇ ਦਸੇ ਹਨ, ਤ੍ਰੈਕਾਲ ਦਰਸੀ ਮਹਾਤਮਾ ਨੂੰ ਵੈਸੇ ਭੀ ਪ੍ਰਕਾਸ਼ ਹੁੰਦਾ ਹੈ। ਸ੍ਰੀ ਗੁਰੂ ਦਸਮੇਸ਼ ਜੀ ਨੇ ਪੂਰਬਲੇ ਜਨਮ ਵਿਚ ਜੇਕਰ 'ਹਮਾਲਯਾ ਪਰਬਤ' ਪਰ ਕੋਈ ਉਘਰ ਤਪ ਕੀਤਾ ਤਾਂ ਕੋਈ ਅਸਚਰਜ ਨਹੀਂ ਹੈ। ਹਾਂ, ਇਹ ਠੀਕ ਹੈ ਕਿ ਗੁਰਸਿੱਖਾਂ ਦਾ ਜਾਂ ਸਿੱਖ ਧਰਮ ਦਾ ਉਸ ਪਾਰਟ (ਹਿਸੇ) ਨਾਲ ਕੋਈ ਧਾਰਮਿਕ ਸਬੰਧ ਨਹੀਂ ਹੈ। ਇਸੇ ਤਰਾਂ ਗੁਰੂ ਨਾਨਕ ਦੇਵ ਜੀ ਤੋਂ ਬਿਨਾਂ ਕਿਸੇ ਭੀ ਗੁਰੂ ਸਾਹਿਬਾਨ ਦੀ ਪਹਿਲੀ ਉਮਰ (ਗੁਰਤਾ ਮਿਲਨ ਤੋਂ ਪਹਿਲਾਂ) ਨਾਲ ਅਥਵਾ ਸਿੱਖ ਧਰਮ ਗ੍ਰਹਿਣ ਕਰਨ ਤੋਂ ਪ੍ਰਿਥਮ ਗੁਰੂ ਹਸਤੀ ਵਾਲਾ ਕੋਇ। ਸਨਬੰਧ ਨਹੀਂ ਸੀ ਅਤੇ ਨਾ ਹੀ ਉਨ੍ਹਾਂ ਦੀ ਕਰਣੀ ਕਮਾਈ ਦਾ ਅਸਰ ਸਿੱਖ ਧਰਮ ਦਾ ਅੰਗ ਮੰਨਿਆ

ਜਾ ਸਕਦਾ ਹੈ। ਜਿਹਾ ਕਿ 'ਦੂਜੇ ਤੀਜੇ ਗੁਰੂ ਸਾਹਿਬ ਜੀ ਦੀ ਪਹਿਲੀ ਉਮਰ ਅਨਮਤ ਨਾਲ ਸਬੰਧਤ ਸੀ। ਪਹਿਲਾਂ ਸਿੱਖ ਧਰਮ ਵਿਚ ਔਣਾ (ਸਿਖੀ ਮਾਰਗ) ਅਤੇ ਉਪ੍ਰੰਤ ਗੁਰਤਾ ਮਿਲਨੀ ਸਿੱਧ ਹੈ। ਜੋ ਪੁਰਸ਼ ਪਿਛਲੇ ਖਿਆਲਾਂ ਜਾਂ ਕਰਤੱਬਾਂ ਨੂੰ ਛੱਡ ਕੇ ਸਿੱਖੀ ਮਾਰਗ ਵਿਚ ਆ ਗਿਆ ਉਸ ਦੀ ਪਿਛਲੀ ਕਰਨੀ ਕਮਾਈ ਸਿੱਖ ਧਰਮ ਦਾ ਹਿਸਾ ਨਹੀਂ ਹੋ ਸਕਦੀ, ਅੰਮ੍ਰਿਤਧਾਰੀ ਚਾਹੇ ਪਹਿਲਾਂ ਕੁਝ ਸੀ. 'ਮਾਨ ਕੇਵਲ ਸਿਖ ਧਰਮ ਅਨੁਸਾਰ ਕਰਨੀ ਕਮਾਈ ਦਾ ਹੈ। ਜੇ ਕੋਈ ਸੱਜਣ 'ਸਿਖ ਬਣਨ ਤੋਂ ਪਹਿਲੇ ਜੰਞੂ ਪੈਂਦਾ ਸੀ, ਜਾਂ ਨਿਵਾਜ਼ ਗੁਜ਼ਾਰਦਾ ਅਥਵਾ ਤੀਰਥਾਂ ਦੀ ਯਾਤਰਾ ਕਰਦਾ ਸੀ ਉਹ ਉਸਦਾ ਕਰਮ ਪੂਰਬਲੇ ਜਨਮ ਦਾ ਹੈ ਨਾ ਕਿ ਸਿੱਖ ਧਰਮ ਦਾ। ਹਾਂ ਇਹ ਬਾਤ ਠੀਕ ਹੈ ਕਿ ਜੋ ਕੋਈ ਪਿਛੇ ਸੀ (ਪੂਰਬਲੇ ਜਨਮ ਵਿਚ) ਉੱਚ ਹਸਤੀ ਸੀ 'ਵਡਭਾਗੀ ਹੈ' ਜਿਵੇ ਕਿ ਦਸਮ-ਗੁਰੂ ਜੀ ਦਾ ਪੂਰਬਲਾ ਜਨਮ ਮਹਾਨ ਉੱਚਾ ਅਤੇ ਰੱਬੀ ਮੇਹਰ ਨਾਲ ਭਰਪੂਰ ਸੀ। ਸਤਿਗੁਰੂ ਨਾਨਕ ਜੀ ਦੀ ਗੱਦੀ ਪਰ ਔਣ ਸਾਰ ਉਹ ਦਸਮ ਗੁਰੂ ਨਾਨਕ ਬਣਕੇ ਸਰਬ ਕਲਾ ਸਮ੍ਰਥ (ਸਗਲ ਗੁਣ ਸਪੰਨ ਬਣ ਗਏ ਪਹਿਲੇ ਨੌਆਂ ਗੁਰਾਂ ਦੀ ਤਾਕਤ (ਗੁਰਤਾ) ਉਹਨਾਂ ਨੂੰ ਮਿਲ ਗਈ 'ਜਿਸ ਕਰਕੇ ਹਰ ਪਹਿਲੂ ਤੋਂ ਮੁਕੰਮਲਤਾ ਹਾਸਲ ਹੋ ਗਈ। ਇਸ ਕਰ ਕੇ ਸ੍ਰੀ ਗੁਰੂ ਦਸਮੇਸ਼ ਜੀ ਨੂੰ ਅਕਾਲ ਪੁਰਖ ਨੇ 'ਖਾਲਸਾ ਪੰਥ' ਪ੍ਰਗਟ ਕਰਨ ਲਈ ਹੁਕਮ ਦਿਤਾ, 'ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ' ਅਨੁਸਾਰ ਸ੍ਰੀ ਦਸਮੇਸ਼ ਜੀ ਦਾ 'ਆਗਮਨ' ਅਕਾਲ ਪੁਰਖ ਦੇ ਖਾਸ ਹੁਕਮ ਨਾਲ ਸੀ ਅਗੇ ਸ੍ਰੀ ਗੁਰੂ ਵਲੋਂ ਉਚਾਰਨ ਕੀਤੀ ਹੋਈ ਜਨਮ ਕਥਾ ਦਾ ਸੰਖੇਪ ਦਰਜ ਹੈ।

## ਗੁਰੂ ਸਾਹਿਬਾਨ ਤੋਂ ਪਹਿਲੇ ਧਾਰਮਿਕ ਆਗੂਆਂ ਨੇ ਕੀ ਕੀਤਾ?

ਮਹਾਂਦੇਵ ਅਚੁਤ ਕਹਿਵਾਯੋ ॥ ਬਿਸ਼ਨ ਆਪ ਹੀ ਕੋ ਠਹਰਾਯੋ ॥
ਬ੍ਰਹਮਾ ਆਪ ਪਾਰਬ੍ਰਹਮ ਬਖਾਨਾ ॥ ਪ੍ਰਭੁ ਕੋ ਪ੍ਰਭੂ ਨ ਕਿਨਹੂੰ ਜਾਨਾ ॥ ੩ ॥
ਤਬ ਸਾਖੀ ਪ੍ਰਭੁ ਅਸਟ ਬਨਾਏ ॥ ਸਾਖ ਨਮਿਤ ਦੇਬੇ ਠਹਿਰਾਏ ॥
ਤੇ ਕਹੈਂ ਕਰੋ ਹਮਾਰੀ ਪੂਜਾ ॥ ਹਮ ਬਿਨ ਠਾਕੁਰ ਅਵਰ ਨ ਦੂਜਾ ॥੪॥
ਪਰਮਤੱਤ ਕੋ ਜਿਨ ਨ ਪਛਾਨਾ ॥ ਤਿਨ ਈਸਰ ਤਿਨ ਹੀ ਕਉ ਮਾਨਾ ॥
ਕੇਤੇ ਸੂਰ ਚੰਦ ਕਉ ਮਾਨੈ ॥ ਅਗਨਿ ਹੋਤ੍ਰ ਕਈ ਪਵਨ ਪ੍ਰਮਾਨੈ ॥ ੫ ॥
ਕਿਨਹੂੰ ਪ੍ਰਭੂ ਪਾਹਨ ਪਹਿਚਾਨਾ ॥ ਨ੍ਹਾਤ ਕਿਤੇ ਜਲ ਕਰਤ ਬਿਧਾਨਾ ॥
ਕੇਤਕ ਕਰਮ ਕਰਤ ਡਰਪਾਨਾ ॥ ਧਰਮਰਾਜ ਕੋ ਧਰਮ ਪਛਾਨਾ ॥ ੬ ॥
ਜੇ ਪ੍ਰਭੁ ਸਾਖ ਨਿਮਤ ਠਹਿਰਾਏ ॥ ਤੇ ਹਿਆਂ ਆਇ ਪ੍ਰਭੂ ਕਹਿਵਾਏ ॥
ਤਾਕੀ ਬਾਤ ਬਿਸਰ ਜਾਤੀ ਭੀ ॥ ਅਪਨੀ ਅਪਨੀ ਪਰਤ ਸੋਭ ਭੀ ॥ ੭ ॥
ਜਬ ਪ੍ਰਭੂ ਕੋ ਨ ਤਿਨੈ ਪਹਿਚਾਨਾ ॥ ਤਬ ਹਰਿ ਇਨ ਮਨਛਨ ਠਹਿਰਾਨਾ ॥
ਤੇ ਭੀ ਬਸਿ ਮਮਤਾ ਹ੍ਵੈ ਗਏ ॥ ਪਰਮੇਸੁਰ ਪਾਹਨ ਠਹਿਰਾਏ ॥ ੮ ॥
ਤਬ ਹਰਿ ਸਿਧ ਸਾਧੁ ਠਹਿਰਾਏ ॥ ਤਿਨ ਭੀ ਪਰਮਪੁਰਖ ਨਹਿ ਪਾਏ ॥
ਜੇ ਕੋਊ ਹੋਤ ਭਯੋ ਜਗ ਸਯਾਨਾ ॥ ਤਿਨ ਤਿਨ ਅਪਨੋ ਪੰਥ ਚਲਾਨਾ ॥ ੯॥
ਪਰਮਪੁਰਖ ਕਿਨਹੂੰ ਨਹਿ ਪਾਯੋ ॥ ਬੈਰ ਬਾਦ ਹੰਕਾਰ ਬਢਾਯੋ ॥
ਪੇਡ ਪਾਤ ਆਪਨ ਤੇ ਜਲੈ ॥ ਪ੍ਰਭੂ ਕੇ ਪੰਥ ਨ ਕੋਊ ਚਲੈ ॥ ੧੦ ॥

ਜਿਨ ਜਿਨ ਤਨਿਕ ਸਿੱਧਿ ਕੋ ਪਾਯੋ। ਤਿਨ ਤਿਨ ਅਪਨਾ ਰਾਹ ਚਲਾਯੋ॥
ਪਰਮੇਸਰ ਨਹਿ ਕਿਨਹੂੰ ਪਛਾਨਾ। ਮਮ ਉਚਾਰ ਤੇ ਭਯੋ ਦਿਵਾਨਾ॥੧੧॥
ਪਰਮਤੱਤ ਕਿਨਹੂੰ ਨ ਪਛਾਨਾ। ਆਪ ਆਪ ਭੀਤਰ ਉਰਝਾਨਾ॥
ਤਬ ਜੇ ਜੇ ਰਿਖਿਰਾਜ ਬਨਾਏ। ਤਿਨ ਆਪਨ ਪੁਨ ਸਿਮ੍ਰਿਤਿ ਚਲਾਏ॥੧੨॥
ਜੇ ਸਿੰਮ੍ਰਿਤਿਨ ਕੇ ਭਏ ਅਨੁਰਾਗੀ। ਤਿਨ ਤਿਨ ਕ੍ਰਿਆ ਬ੍ਰਹਮ ਕੀ ਤਯਾਗੀ॥
ਜਿਨ ਮਨੁ ਹਰਿ ਚਰਨਨ ਠਹਿਰਾਯੋ। ਸੋ ਸਿੰਮ੍ਰਿਤਿਨ ਕੇ ਰਾਹ ਨ ਆਯੋ॥੧੩॥
ਬ੍ਰਹਮਾ ਚਾਰ ਹੀ ਬੇਦ ਬਨਾਏ। ਸਰਬ ਲੋਕ ਤਿਹ ਕਰਮ ਚਲਾਏ॥
ਜਿਨ ਕੀ ਲਿਵ ਹਰਿ ਚਰਨਨ ਲਾਗੀ। ਤੇ ਬੇਦਨ ਤੇ ਭਏ ਤਿਯਾਗੀ॥੧੪॥
ਜਿਨ ਮਤ ਬੇਦ ਕਤੇਬਨ ਤਯਾਗੀ। ਪਾਰਬ੍ਰਹਮ ਕੇ ਭੇ ਅਨੁਰਾਗੀ॥
ਤਿਨ ਕੇ ਗੂੜ੍ਹ ਮਤ ਜੋ ਚਲਹੀ। ਭਾਂਤ ਅਨਿਕ ਦੂਖਨ ਸੋਂ ਦਲਹੀ॥੧੫॥
ਜੇ ਜੇ ਸਹਿਤ ਜਾਤਨਾ ਦੇਹ। ਪ੍ਰਭੁ ਕੋ ਸੰਗ ਨ ਛਾਡਤ ਨੇਹ॥
ਤੇ ਤੇ ਪਰਮ ਪੁਰੀ ਕਹਿ ਜਾਹੀ। ਤਿਨ ਹਰਿ ਸਿਉ ਅੰਤਰ ਕਛੁ ਨਾਹੀ॥੧੬॥
ਜੇ ਜੇ ਜੀਯ ਜਾਤਨ ਤੇ ਡਰੇ। ਪਰਮਪੁਰਖ ਤਜ ਤਿਨ ਮਗ ਪਰੇ॥
ਤੇ ਤੇ ਨਰਕਕੁੰਡ ਮੇਂ ਪਰਹੀਂ। ਬਾਰ ਬਾਰ ਜਗ ਮੇ ਬਪੁ ਧਰਹੀਂ।੧੭॥
ਤਬ ਹਰਿ ਬਹੁਰ ਦੱਤ ਉਪਜਾਯੋ। ਤਿਨ ਭੀ ਅਪਨਾ ਪੰਥ ਚਲਾਯੋ॥
ਕਰ ਮੋ ਨਖ ਸਿਰ ਜਟਾ ਸਵਾਰੀ। ਪ੍ਰਭੁ ਕੀ ਕ੍ਰਿਆ ਨ ਕਛੂ ਬਿਚਾਰੀ॥੧੮॥
ਪੁਨ ਹਰਿ ਗੋਰਖ ਕੋ ਉਪਰਾਜਾ। ਸਿਖ ਕਰੇ ਤਿਨਹੂੰ ਬਡ ਰਾਜਾ॥
ਸ੍ਰਵਨ ਫਾਰ ਮੁੰਦ੍ਰਾ ਦ੍ਵੈ ਡਾਰੀ। ਹਰਿ ਕੀ ਪ੍ਰੀਤਿ ਰੀਤਿ ਨ ਬਿਚਾਰੀ॥੧੯॥
ਪੁਨਿ ਹਰਿ ਰਾਮਾਨੰਦ ਕੋ ਕਰਾ। ਭੇਸ ਬੈਰਾਗੀ ਕੋ ਜਿਨ ਧਰਾ॥
ਕੰਠੀ ਕੰਠ ਕਾਠ ਕੀ ਡਾਰੀ। ਪ੍ਰਭੁ ਕੀ ਕ੍ਰਿਆ ਨ ਕਛੂ ਬਿਚਾਰੀ॥੨੦॥
ਜੇ ਪ੍ਰਭੁ ਪਰਮਪੁਰਖ ਉਪਜਾਏ। ਤਿਨ ਤਿਨ ਅਪਨੇ ਰਾਹ ਚਲਾਏ॥
ਮਹਾਂ ਦੀਨ ਤਬ ਪ੍ਰਭੁ ਉਪਰਾਜਾ। ਅਰਬ ਦੇਸ ਕੋ ਕੀਨੋ ਰਾਜਾ॥੨੧॥
ਤਿਨ ਭੀ ਏਕ ਪੰਥ ਉਪਰਾਜਾ। ਲਿੰਗ ਬਿਨਾ ਕੀਨੇ ਸਭ ਰਾਜਾ॥
ਸਭ ਤੇ ਅਪਨਾ ਨਾਮ ਜਪਾਯੋ। ਸਤਿਨਾਮ ਕਾਹੂੰ ਨ ਦ੍ਰਿੜਾਯੋ॥੨੨॥

ਭਾਵ- ਅਰੰਭ ਵਿਚ ਜਗਤ ਰਿੱਛਾ ਲਈ ਤਮੋਗੁਣੀ ਰੂਪ ਮਹਾਂਬਲੀ ਦੈਂਤ ਰਚੇ, ਉਪਰੰਤ ਪਵਿਤਰ ਆਤਮਾਂ (ਸ਼ਾਂਤ ਸਰੂਪ) ਦੇਵਤੇ ਦੈਂਤਾਂ ਨੂੰ ਹੰਕਾਰ ਖਾ ਗਿਆ, ਦੇਵਤਿਆਂ ਨੂੰ ਨਿਜ ਪੂਜਾ ਦੀ ਮਸਤੀ ਖੁਦ ਹੀ ਰੱਬ ਬਣ ਬੈਠੇ। ਉਪਰੰਤ ਵਿਸ਼ਨੂੰ, ਬ੍ਰਹਮਾਂ, ਮਹਾਂਦੇਵ ਆਦਿ ਮੁਖੀ ਦੇਵ ਰਚੇ ਉਹ ਭੀ ਮੈਂ ਹੀ ਬ੍ਰਹਮ ਹਾਂ ਦੀ ਖੁਮਾਰੀ ਨਾਲ ਆਪੇ ਹੀ ਰੱਬ ਬਣ ਬੈਠੇ। ਉਪਰੰਤ ਅਠ ਸਾਖੀ ਬਣਾਏ ਉਹ ਭੀ ਖੁਦੀ ਧਾਰ ਬੈਠੇ। ਇਸ ਤਰਾਂ ਅਨੇਕ ਪੂਜਾ ਦੇ ਰਾਹ ਚਲ ਪਏ। ਸੂਰਜ ਚੰਦਰਮਾਂ, ਹਵਾ ਪਾਣੀ ਅਗਨੀ ਆਦਿ ਦੀ ਪੂਜਾ ਹੋਣ ਲਗੀ। ਪੱਥਰ ਪੂਜਾ ਚਲ ਪਈ, ਹੋਰ ਸਾਧੂ ਭੀ ਆਗੂ ਬਣੇ ਪਰ ਸਭ ਨੇ ਮਨਮਤਾਂ ਦੇ ਰਾਹ ਤੋਰ ਦਿਤੇ। ਮੈਂ ਮੇਰੀ ਦੇ ਰੋਗ ਵਧ ਗਏ। ਰਿਖੀਆਂ ਨੂੰ ਬਲ ਦਿਤਾ ਤਾਂ ਉਨ੍ਹਾਂ ਨੇ ਲੋਕਾਂ ਨੂੰ ਸਿਮ੍ਰਤ ਸ਼ਾਸਤਰ ਲਿਖਕੇ ਬਹੁਤ ਸੰਸਿਆਂ ਵਿਚ ਪਰਵਿਰਤ ਕਰ ਦਿਤਾ। ਮਹਾਤਮਾਂ ਦੱਤਾ ਤ੍ਰੇ ਨੇ ਅਨੇਕ ਪ੍ਰਕਾਰੀ ਸਾਧਾਂ ਦੇ ਟੋਲੇ ਬਣਾ ਲਿਤੇ, ਜਟਾਂ ਧਾਰਨੀਆਂ, ਨੌਂਹ ਵਧਾਉਣੇ ਬਿਭੂਤੀ ਮਲਨੀ ਆਦਿ ਅਨ

ਕਰਾਹ ਚਲਾਏ। ਗੋਰਖ ਨੇ ਦੋਨਾਂ ਕੰਨਾਂ ਵਿਚ ਮੁੰਦਰਾਂ ਪਾਕੇ ਕਨਪਾਟੇ ਜੋਗੀ ਬਣਾਏ ਤੇ ਗ੍ਰਿਹਸਤਆਸ਼੍ਰਮ ਦੀ ਨਿੰਦਿਆ ਆਰੰਭੀ। ਰਾਜਿਆਂ ਨੂੰ ਚੇਲੇ ਮੁੰਨਕੇ ਰਾਜ ਤਿਆਗ ਦੀ ਲਹਿਰ ਚਲਾਈ। ਰਾਮਾਨੰਦ ਵੈਰਾਗੀ ਨੇ ਗਲੇ ਵਿਚ ਕੰਠੀ ਪਵਾਕੇ ਵੈਰਾਗੀ ਮਤ ਦੀਆਂ ਕਈ ਸ਼ਾਖਾਂ ਚਲਾਈਆਂ, ਸਿੱਟਾ ਕੀ! ਪ੍ਰਭੂ ਭਗਤੀ ਮਰਯਾਦਾ ਵਲੋਂ ਸੁੰਨਸਾਨ ਹੋ ਗਈ। ਅਰਬ ਦੇਸ ਵਿਚ ਇਬਰਾਹੀਮ ਨੇ ਪ੍ਰਸਿਧੀ ਪਾਈ ਤਾਂ ਉਸਨੇ ਸੁੰਨਤਾਂ ਚਲਾ ਕੇ ਮੁਸਲਮਾਨੀ ਚਲਾਈ ਅਤੇ ਲਿੰਗ ਕਟਿਆਂ ਦਾ ਪੰਥ ਚਲ ਪਿਆ। ਸਿਧਾਂਤ ਕੀ! ਜਿਤਨੇ ਭੀ ਪਿਛੇ ਆਗੂ ਹੋਏ ਕਿਸੇ ਨੇ ਭੀ 'ਸਤਿਨਾਮ' ਨੂੰ ਨਹੀਂ ਦ੍ਰਿੜਾਇਆ, ਬਲਕਿ ਆਪੋ ਆਪਣੇ ਕਲਪਤ ਮੰਤਰ ਚਲਾ ਦਿਤੇ ਜੈਸਾ ਕਿ ਸੀਤਾ ਰਾਮ, ਰਾਧੇ ਕ੍ਰਿਸ਼ਨ ਆਦਿ।

ਬਹੁ ਮਤਾਂ ਦੀ ਚਰਚਾ ਤੇ ਪਰਸਪਰ ਝਗੜਿਆਂ ਕਰਕੇ ਸੰਸਾਰ ਵਿਚ ਧਰਮ-ਉਪੱਦ੍ਰਵ ਦੀਆਂ ਲਹਿਰਾਂ ਚਲ ਪਈਆਂ, ਲੋਕੀ ਦੁਖੀ ਹੋ ਗਏ, ਦੁਖੀਆਂ ਦੀ ਪੁਕਾਰ ਪਰ ਸਤਿਗੁਰੂ ਨਾਨਕ ਦੇਵ ਜੀ ਪ੍ਰਗਟ ਹੋਏ, ਅਕਾਲੀ ਧਰਮ ਦੀ ਕਾਇਮੀ ਲਈ 'ਅਨੇਕ ਕਸ਼ਟ ਝਲਕੇ ਨੌ ਸਰੂਪ ਵਿਚੋਂ ਵਾਰੋ ਵਾਰੀ ਪ੍ਰਚਾਰ ਕੀਤਾ, ਅਖੀਰ ਦਸਮੇ ਜਾਮੇ ਵਿਚ 'ਗੁਰੂ ਨਾਨਕ ਦੀ ਗੱਦੀ ਪਰ ਬੈਠ ਕੇ ਖਾਲਸਾ ਪੰਥ ਪ੍ਰਗਟ ਕਰਨ ਹਿਤ ਦਸਮ ਗੁਰੂ ਨਾਨਕ 'ਪ੍ਰਗਟ ਹੋਇਆ।' ਪੂਰਨ ਵਾਕਫੀ ਵਾਸਤੇ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਅਤੇ ਇਸੇ ਗ੍ਰੰਥ ਦੀ ਭੂਮਿਕਾ ਪੜ੍ਹੋ, ਦਸਮ ਗੁਰੂ ਜੀ ਨੇ ਭੀ ਏਸੇ ਪਰਥਾਇ ਦਸਿਆ ਹੈ।

ਸਭ ਅਪਨੀ ਅਪਨੀ ਉਰਝਾਨਾ॥ ਪਾਰਬ੍ਰਹਮ ਕਾਹੂ ਨ ਪਛਾਨਾ॥
ਤਪ ਸਾਧਤ ਹਰਿ ਮੋਹਿ ਬੁਲਾਯੋ॥

## ਮਜ਼੍ਹਬਾਂ ਦੀ ਜਗਾ ਭੇਖ

ਭੇਖ ਦਿਖਾਏ ਜਗਤ ਕੋ ਲੋਗਨ ਕੋ ਬਸ ਕੀਨ॥
ਅੰਤ ਕਾਲ ਕਾਤੀ ਕਟਯੋ ਬਾਸ ਨਰਕ ਮੋ ਲੀਨ॥

ਸੰਸਾਰ ਵਿਚ 'ਧਰਮ ਦੀ ਥਾਂ ਭੇਖਾਂ ਪਾਖੰਡਾਂ ਨੇ ਮੱਲ ਲਿੱਤੀ। ਮਾਨੁਖਾਂ ਦੀ ਅਸਲੀ ਸ਼ਕਲਾਂ ਭੀ ਸੁੰਨਤਾਂ ਹਜਾਮਤਾਂ ਆਦਿ ਨਾਲ ਬਿਗਾੜ ਦਿਤੀ ਗਈ। ਤਿਲਕ, ਜੰਞੂ, ਛਾਪਾ, ਸੁੰਨਤਾਂ ਆਦਿ ਦੇ ਚਿੰਨ੍ਹ (ਨਿਸ਼ਾਨ) ਸਰੀਰਾਂ ਪਰ ਪਾਏ ਗਏ। ਆਗੂਆਂ ਨੇ ਆਪੋ ਆਪਣੀਆਂ ਭੇਡਾਂ ਸੰਭਾਲ ਦੀ ਮਾਨਿੰਦ ਮਜ਼੍ਹਬਾਂ ਦੇ ਨਾਮ ਪਰ ਬਾੜੇ ਬਗਲ ਲਿਤੇ। ਸਚਾਈ ਵਲੋਂ ਜਿੰਦੇ ਬਜ ਗਏ 'ਏਕਤਾ (ਸਮਾਨਤਾ) ਜਾਂਦੀ ਰਹੀ, ਅਕਾਲ ਪੁਰਖ ਦੀ ਪੂਜਾ ਦੇ ਥਾਂ ਮਨਮੰਨੇ ਦੇਵਤੇ ਘੜ ਲਿਤੇ, ਜਿਸ ਦਾ ਫਲ ਨਰਕਾਂ ਦਾ ਵਾਸਾ ਹੋਣਾ ਸੀ। ਤਦੋਂ ਅਕਾਲੀ ਹੁਕਮ ਸਾਦਰ ਹੋਇਆ।

'ਮੈਂ ਅਪਨਾ ਸੁਤ ਤੋਹਿ ਨਿਵਾਜਾ। ਪੰਥ ਪ੍ਰਚੁਰ ਕਰਬੇ ਕਹੁ ਸਾਜਾ॥
ਜਾਹਿ ਤਹਾਂ ਤੈਂ ਧਰਮ ਚਲਾਇ। ਕੁਬੁਧਿ ਕਰਨ ਤੇ ਲੋਕ ਹਟਾਇ॥

ਠਾਢ ਭਯੋ ਮੈ ਜੋਰ ਕਰ ਬਚਨ ਕਹਾ ਸਿਰ ਨਾਇ॥
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰੋ ਸਹਾਇ॥

ਅਕਾਲ ਪੁਰਖ ਦੀ ਬੋਲੀ ਸੰਸਕ੍ਰਿਤ, ਅਰਬੀ, ਪੰਜਾਬੀ ਆਦਿ ਕੋਈ ਨਹੀਂ ਹੈ 'ਰੱਬ ਦੇ ਪਿਆਰਿਆਂ ਜੋ ਅਕਾਲ ਪੁਰਖ ਵਲੋਂ ਅਨਭਵ ਹੋਵੇ ਸੋਈ ਅਕਾਲੀ ਹੁਕਮ ਹੈ। ਲਿਖੀ ਹੋਈ ਲਿਖਤ ਜਾਂ

ਬੋਲੀ ਹੋਈ ਪੰਗਤੀ ਕਿਸੇ ਪਾਸ ਨਹੀਂ ਉਤਰਦੀ 'ਜੋ ਅਕਾਲ ਪੁਰਖ ਵਲੋਂ ਸਤਿਗੁਰਾਂ ਨੂੰ ਅਨਭਵ ਦੁਆਰੇ ਹੁਕਮ ਹੋਇਆ ਸੋਈ ਅਕਾਲ ਵਾਚ ਹੈ। ਜਿਸ ਨੂੰ ਕਿ ਚੌਪਈ ਛੰਦਾਂ ਵਿਚ ਲਿਖਿਆ ਗਿਆ।

ਜੀਵ ਮਾਤ੍ਰ ਅਕਾਲ ਪੁਰਖ ਦੀ ਅੰਸ (ਪੁੱਤ੍ਰ ਸਰੂਪ) ਹੈ ਅਕਾਲ ਪੁਰਖ ਸਰਬੱਤ ਦਾ ਪਿਤਾ ਹੈ। 'ਤੂੰ ਸਾਂਝਾ ਬਾਪ ਹਮਾਰਾ' 'ਏਕ ਪਿਤਾ ਏਕਸ ਕੇ ਹਮ ਬਾਰਕ' 'ਤੁਮ ਮਾਤ ਪਿਤਾ ਹਮ ਬਾਰਕ ਤੇਰੇ' ਪ੍ਰੰਤੂ ਅਕਾਲ ਪੁਰਖ ਨੇ ਆਪਣੇ ਸਰਬੱਤ ਪੁਤ੍ਰਾਂ ਵਿਚੋਂ ਸ੍ਰੀ ਗੁਰੂ ਦਸਮੇਸ਼ ਜੀ ਨੂੰ 'ਖਾਲਸਾ ਪੰਥ ਪ੍ਰਚੁਰ ਕਰਨ ਲਈ ਯੋਗ ਸਮਝ ਕੇ ਨਿਵਾਜਿਆ (ਨੀਯਤ ਕੀਤਾ) ਹੁਕਮ ਦਿਤਾ ਕਿ ਜਹਾਂ ਤਹਾਂ (ਹਰ ਪਾਸੇ) ਖਾਲਸਾ ਧਰਮ ਨੂੰ ਫੈਲਾਓ ਅਤੇ ਲੋਕਾਂ ਨੂੰ ਮੰਦ ਕਰਮਾਂ ਤੋਂ ਵਰਜੋ। (ਹਜ਼ਰਤ ਈਸਾ ਦੀ ਭਾਂਤ ਰੱਬ ਦਾ ਕੋਈ ਖਾਸ ਪੁਤ੍ਰ ਨਹੀਂ)।

'ਗੁਰੂ ਜੀ ਨੇ ਅਕਾਲ ਪੁਰਖ ਦਾ ਹੁਕਮ ਪਰਵਾਨ ਕਰਕੇ ਸਾਵਧਾਨ ਹੋ, ਦੋ ਕਰ ਜੋੜਕੇ ਇਉਂ ਪ੍ਰਾਰਥਨਾਂ ਕੀਤੀ ਕਿ ਖਾਲਸਾ ਪੰਥ ਤਾਂਹੀ ਸੰਸਾਰ ਪਰ ਫੈਲੇਗਾ ਜਦੋਂ ਕਿ ਅਕਾਲ ਪੁਰਖ ਦੀ ਕ੍ਰਿਪਾ ਦਾ ਹੱਥ ਦਾਸ ਦੇ ਸੀਸ ਪਰ ਰਹੇਗਾ। ਸੋ ਦਸਮੇਸ਼ ਜੀ ਨੇ ਹਰ ਇਕ ਕੰਮ ਅਕਾਲ ਕ੍ਰਿਪਾ ਦੀ ਓਟ ਲੈਕੇ ਕੀਤਾ, ਤਦੇ ਆਪ ਜੀ ਦਾ ਤਕੀਆ ਕਲਾਮ ਹੀ 'ਤ੍ਵ ਪ੍ਰਸਾਦਿ' (ਤੇਰੀ ਕ੍ਰਿਪਾ ਹੋਵੇ) ਹੈ। ਈਸਾਈ ਲੋਕ ਹਜ਼ਰਤ ਈਸਾ ਜੀ ਨੂੰ ਕਰਤਾਰ ਦਾ ਪੁੱਤਰ ਮੰਨਕੇ ਹੀ ਉਸਦਾ ਜਨਮ ਕੇਵਲ ਹਜ਼ਰਤਾਂ ਮਰੀਯਮ ਥੀਂ ਮੰਨਦੇ ਹਨ, ਪਰ ਇਹ ਬਾਤ ਕੁਦਰਤ ਕਾਨੂੰਨੋਂ ਵਿਰੁਧ ਹੈ। (ਮਾਤ ਪਿਤਾ ਬਿਨ ਬਾਲ ਨ ਹੋਈ) ਦਸਮੇਸ਼ ਜੀ ਨੇ ਸੰਸਾਰ ਯਾਤਰਾ ਮਾਨੁਖਾ ਜਨਮ ਦੇ ਕਾਨੂੰਨਾਂ ਵਿਚ ਰਹਿਕੇ ਕੀਤੀ। ਪਰੰਤੂ 'ਜਨਮ ਮਰਨ ਦੋਹੂੰ ਮਹਿ ਨਾਹੀ ਜਨ ਪਰ ਉਪਕਾਰੀ ਆਏ।' ਦੇ ਨੇਮਾਂ ਅਨੁਸਾਰ ਜਗਤ ਵਾਸ਼ਨਾ ਥੀਂ ਨਿਰਲੇਪ ਰਹਿਕੇ।

## ਗੁਰੂ ਜੀ ਦਾ "ਜਨਮ ਸਿਧਾਂਤ" ॥ ਚੌਪਈ ॥

ਇਹ ਕਾਰਣ ਪ੍ਰਭ ਮੋਹਿ ਪਠਾਯੋ॥ ਤਬ ਮੈ ਜਗਤ ਜਨਮ ਧਰ ਆਯੋ॥
ਜਿਮ ਤਿਨ ਕਹੀ ਇਨੈ ਤਿਮ ਕਹਿਹੋਂ॥ ਔਰ ਕਿਸੂ ਤੇ ਬੈਰ ਨ ਗਹਿ ਹੋਂ॥
ਜੋ ਹਮ ਕੋ ਪਰਮੇਸਰ ਉਚਰ ਹੈ॥ ਤੇ ਸਭਿ ਨਰਕ ਕੁੰਡ ਮਹਿ ਪਰ ਹੈ॥
ਮੋਕੋ ਦਾਸ ਤਵਨ ਕਾ ਜਾਨੋ॥ ਯਾ ਮੈ ਭੇਦ ਨ ਰੰਚ ਪਛਾਨੋ॥
ਮੈ ਹੋਂ ਪਰਮ ਪੁਰਖ ਕੋ ਦਾਸਾ॥ ਦੇਖਨ ਆਯੋ ਜਗਤ ਤਮਾਸਾ॥
ਜੋ ਪ੍ਰਭੁ ਜਗਤ ਕਹਾ ਸੋ ਕਹਿ ਹੋਂ॥ ਮ੍ਰਿਤ ਲੋਕ ਤੇ ਮੋਨ ਨ ਰਹਿਹੋਂ॥

ਸ੍ਰੀ ਦਸਮੇਸ਼ ਜੀ ਦਾ ਜਨਮ ਸਿਧਾਂਤ ਸੰਸਾਰ ਵਿਚ ਆ ਕੇ 'ਅਕਾਲੀ ਹੁਕਮਾਂ ਦਾ ਡੰਕਾ ਵਜਾਉਣਾ ਹੈ' ਸ੍ਰੀ ਗੁਰੂ ਜੀ ਦਾ ਕਿਸੀ ਮਜ਼੍ਹਬ ਕੌਮ ਦੇਸ਼ ਨਾਲ ਕੋਈ ਭੀ ਵੈਰ ਵਿਰੋਧ ਨਹੀਂ ਸੀ। ਆਪ ਦੀ ਸੁਧਾਰ ਸਕੀਮ ਸਰਬੱਤ ਲਈ ਭਲੀ ਹੈ। 'ਆਪ ਅਕਾਲ ਪੁਰਖ ਵਲੋਂ' ਮਨੁਖ ਮਾਤਰ ਦੇ ਸੇਵਾਦਾਰ ਬਣ ਕੇ ਆਏ ਸਤਿਗੁਰੂ ਜੀ ਨੇ ਆਪ ਹੀ ਫੁਰਮਾਇਆ ਹੈ ਕਿ ਅਸੀਂ ਅਵਤਾਰਾਂ ਪੈਗੰਬਰਾਂ ਦੇ ਆਸ਼ੇ ਅਨੁਸਾਰ ਰਬ ਨਹੀਂ ਹਾਂ, ਜੋ ਸਾਨੂੰ ਅਵਤਾਰਾਂ ਪੈਗੰਬਰਾਂ ਦੀ ਤਰਾਂ ਪਰਮੇਸ਼ਰ ਕਹੇਗਾ ਓਹ ਸਜ਼ਾ ਦਾ ਭਾਗੀ ਹੈ ਤੇ ਨਰਕਾਂ ਵਿਚ ਦੁਖ ਪਾਊਗਾ ਕਿਉਂਕਿ ਮੈਂ ਤਾਂ ਅਕਾਲ ਪੁਰਖ ਦਾ ਦਾਸ (ਸੇਵਕ) ਹਾਂ ਰੱਬ ਦਾ ਯਾਰ ਕਹਾਉਣਾ ਭੀ ਗੁਨਾਹ ਸਮਝਦਾ ਹਾਂ, ਸਤਿਗੁਰਾਂ ਨੇ ਆਪਣੇ ਲਈ ਬਹੁਤ ਨਿਮਰਤਾ

ਭਰੇ ਕੀਟ, ਸੇਵਕ, ਦਾਸ, ਕਿੰਕਰ ਆਦਿ ਸ਼ਬਦ ਵਰਤੇ ਹਨ ।

# ਅਕਾਲੀ ਹੁਕਮ ਅਨੁਸਾਰ ਵਰਤੋਂ (ਅਮਲ)

ਸਤਿਗੁਰਾਂ ਨੇ ਜੋ ਫੁਰਮਾਇਆ ਹੈ ਉਸ ਪਰ ਪਹਿਲੇ ਆਪ ਅਮਲ ਕੀਤਾ, ਸਚਾਈ ਕਹਿਣ ਵਾਸਤੇ ਕਿਸੀ ਦੀ ਕਨੌਡ ਨਹੀਂ ਰਖੀ ਤੇ ਨਾਹੀ ਡਰ ਮੰਨਿਆ ।

॥ ਨਰਾਜ ਛੰਦ ॥

ਕਹਿਯੋ ਪ੍ਰਭੂ ਸੁ ਭਾਖ ਹੋਂ । ਕਿਸੂ ਨ ਕਾਨ ਰਾਖ ਹੋਂ ॥
ਕਿਸੂ ਨ ਭੇਖ ਭੀ ਜਹੋਂ । ਅਲੇਖ ਬੀਜ ਬੀਜ ਹੋਂ ॥ ੧ ॥
ਪਖਾਣ ਪੂਜਹੋਂ ਨਹੀਂ । ਨ ਭੇਖ ਭੀਜਹੋਂ ਕਹੀਂ ॥
ਅਨੰਤ ਨਾਮੁ ਗਾਇਹੋਂ । ਪਰੰਮ ਪੁਰਖ ਪਾਇਹੋਂ ॥ ੨ ॥
ਜਟਾ ਨ ਸੀਸ ਧਾਰਹੋਂ । ਨ ਮੁਦ੍ਰਕਾ ਸੁਧਾਰਹੋਂ ॥
ਨ ਕਾਨ ਕਾਹੂ ਕੀ ਧਰੋਂ । ਕਹਿਯੋ ਪ੍ਰਭੂ ਸੁ ਮੈ ਕਰੋਂ ॥ ੩ ॥

ਗੁਰੂ ਜੀ ਨੇ ਆਪਣੀ ਨਿਜ ਵਰਤੋਂ ਅਤੇ ਸਰੀਰਕ ਚਿਨ੍ਹਾਂ (ਭੇਖ) ਬਾਰੇ ਭੀ ਸਾਫ ਦਸਿਆ ਹੈ ਕਿ ਉਹ ਚਿਨ੍ਹ ਲੈ ਕੇ ਨਹੀਂ ਆਏ। ਸਾਥ ਹੀ ਆਪਣੇ ਆਗਮਨ ਸਬੰਧੀ 'ਅਕਾਲੀ ਹੁਕਮ' ਦਾ ਢੰਡੋਰਾ ਸਪਸ਼ਟ ਸ਼ਬਦਾਂ ਵਿਚ ਸੁਣਾਇਆ ਹੈ ।

ਹਮ ਇਹ ਕਾਜ ਜਗਤ ਮੋ ਆਏ । ਧਰਮ ਹੇਤ ਗੁਰਦੇਵ ਪਠਾਏ ॥
'ਜਹਾਂ ਤਹਾਂ ਤੁਮ ਧਰਮ ਬਿਥਾਰੋ । ਦੁਸਟ ਦੋਖੀਅਨ ਪਕੜ ਪਛਾਰੋ ॥
ਇਹੈ ਕਾਜ ਧਰਾ ਹਮ ਜਨਮੰ । ਸਮਝ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਬਾਰਨ । ਦੁਸਟ ਸਭਿਨ ਕੋ ਮੂਲ ਉਪਾਰਨ ॥

ਉਪਰਲੇ ਐਲਾਨ ਤੋਂ ਸਾਫ ਪਰਗਟ ਹੈ ਕਿ ਗੁਰੂ ਜੀ ਦਾ ਸੰਸਾਰ ਆਗਮਨ ਮਨੁਖ ਮਾਤਰ ਵਿਖੇ ਧਰਮ ਪ੍ਰਚਾਰਨਾ ਹੈ, ਅਤੇ ਧਰਮ ਵਿਰੋਧੀਆਂ ਨੂੰ ਮਾਰ ਪਛਾੜਨਾ ਹੈ ਧਰਮ ਵਿਰੋਧੀ (ਜ਼ਾਲਮ) ਚਾਹੇ ਕਿਸੇ ਭੀ ਮਜ਼੍ਹਬ ਕੌਮ ਜਾਂ ਦੇਸ਼ ਦਾ ਹੋਵੇ। ਗੁਰੂ ਜੀ ਦਾ ਵਿਰਦ ਰੱਖਯਕ ਤੇ ਦੁਸ਼ਟ ਦਮਨ ਹੈ। ਸਤਿਗੁਰਾਂ ਨੇ ਕਿਸੇ ਦੀ ਕਨੌਡ ਨਹੀਂ ਰਖੀ, ਕੁਕਰਮੀ ਬਣਨੇ ਵਾਲੇ ਉਨ੍ਹਾਂ ਮਸੰਦਾਂ (ਮਸਨਦ ਨਸ਼ੀਨ ਪ੍ਰਚਾਰਕ) ਨੂੰ ਭੀ ਸਜ਼ਾਵਾਂ ਦਿਤੀਆਂ ਜੋ ਕਿ ਪਹਿਲਾਂ ਗੁਰੂ ਘਰ ਵਿਚ ਵਡੇ ਸਤਿਕਾਰ ਯੋਗ ਸਨ ।

ਇਸ ਤਰਾਂ ਜੋ ਸਿਖ ਅੰਮ੍ਰਿਤ ਛਕ ਕੇ ਪਤੱਤ ਕਰਮਾਂ ਵਿਚ ਪਰਵਿਰਤ ਹੋਊਗਾ, ਉਨ੍ਹਾਂ ਕੁਕਰਮੀਆਂ ਨਾਲ ਭੀ ਮਸੰਦਾਂ ਵਾਲੀ ਹਾਲਤ ਹੋਵੇਗੀ, ਉਸ ਦਾ ਕੋਈ ਲਿਹਾਜ਼ ਨਹੀਂ ਹੋਵੇਗਾ ।

ਨੋਟ—ਹੋ ਸਕਦਾ ਹੈ ਕੋਈ ਮੰਤਕੀ ਸਜਣ ਸ਼ੰਕਾ ਕਰੇ ਕਿ ਗੁਰੂ ਜੀ ਨੂੰ ਅਕਾਲ ਪੁਰਖ ਵਲੋਂ ਇਹ ਹੁਕਮ ਕਿਵੇਂ ਮਿਲੇ ? ਮਾਨੁਖ ਨੂੰ ਕਰਤਾਰ ਦੀ ਪ੍ਰੇਰਨਾ ਨਾਲ ਉਸ ਦੇ ਜ਼ਿਮੇਂ ਦੇ ਸਾਰੇ ਕੰਮ ਜਾਂ ਫਰਜ਼ ਕੁਦਰਤੀ ਅਨਭਵ ਹੁੰਦੇ ਹਨ ਜੇ ਉਹ ਗਾਫਲਤਾ ਕਰਕੇ ਵਿਸਾਰੇ ਜਾਂ ਭੁਲੇ ਅਥਵਾ ਅਣਸੁਣਿਆਂ ਕਰ ਛਡੇ ਤਾਂ ਉਹ ਧਰਮੋਂ ਗਿਰ ਜਾਂਦਾ ਹੈ। ਹਰ ਕੋਈ ਸਮਝ ਰਖਦਾ ਹੈ ਕਿ ਨੇਕੀ ਜਾਂ ਬਦੀ ਅਥਵਾ ਸਚ ਜਾਂ ਝੂਠ ਇਹ ਹੈ। ਪਰ ਅਮਲ ਕਰਨ ਵੇਲੇ ਅਵੇਸਲਾ ਹੋ ਜਾਂਦਾ ਹੈ। ਕ੍ਰਿਸ਼ਨ ਗੀਤਾ ਵਿਖੇ ਲਿਖਿਆ

ਹੈ ਯਥਾ : ਸੰਤਾਂ ਸਾਧਾਂ ਦੀ ਰਛਿਆ ਕਰਨ ਦੀ ਖਾਤਰ, ਦੂਤਾਂ ਦੁਸ਼ਟਾਂ ਦੇ ਨਾਸ ਕਰਨ ਦੀ ਖਾਤਰ ਅਤੇ ਸਚੇ ਧਰਮ ਨੂੰ ਵਧੇਣ ਦੀ ਖਾਤਰ ਮੈਂ ਜੁਗ ਜੁਗ ਵਿਚ ਅਵਤਾਰ ਧਰਦਾ ਹਾਂ (ਕ੍ਰਿਸ਼ਨ ਗੀਤਾ ਧਿ: ੪ । ੮) ਗੀਤਾ ਨੂੰ ਸਾਰੇ ਹਿੰਦੂ ਰਬੀ ਜ਼ਬਾਨ ਮੰਨਦੇ ਆਏ ਹਨ । ਭਾਵੇਂ ਗੁਰੂ ਜੀ ਨੂੰ ਕ੍ਰਿਸ਼ਨ ਅਵਤਾਰ ਕਹਿਣਾ ਮਹਾਨ ਭੁਲ ਹੈ ਪਰ ਇਹ ਬਾਤ ਤਾਂ ਮੰਨੀ ਗਈ ਹੈ ਕਿ ਦੁਸ਼ਟਾਂ ਦੇ ਨਾਸ਼ ਕਰਨ ਅਰ ਸੰਤਾਂ ਦੀ ਰਛਿਆ ਵਾਸਤੇ ਜੁਗ ਜੁਗ ਵਿਖੇ ਅਵਤਾਰ ਹੁੰਦੇ ਆਏ ਹਨ । ਗੁਰੂ ਜੀ ਨੇ ਆਪਣੇ ਫਰਜ਼ਾਂ ਨੂੰ ਪੂਰਨ ਤੌਰ ਪਰ ਅਨਭਵ ਕਰ ਲਿਆ ਸੀ । ਡਾਕਟਰ ਸਰ ਗੋਕਲ ਚੰਦ ਨੇ ਭੀ ਲਿਖਿਆ ਹੈ—ਦਸਮੇਸ਼ ਜੀ ਨੂੰ ਯਕੀਨ ਹੋ ਗਿਆ ਸੀ ਕਿ ਸਮੇਂ ਨੂੰ ਜਿਸ ਮਹਾਤਮਾਂ ਦੀ ਲੋੜ ਸੀ, ਉਹ ਮਹਾਂ ਪੁਰਸ਼ ਉਹ ਖੁਦ ਆਪ ਹੀ ਸਨ । (ਡਾਕਟਰ ਗੋਕਲ ਚੰਦ ਨਾਰੰਗ ਪੰਨਾ ੭੪) । ਗੁਰੂ ਜੀ ਨੇ ਸ੍ਰੀ ਕ੍ਰਿਸ਼ਨ ਜੀ ਦੀ ਭਾਂਤ ਆਪ ਨੂੰ ਰਬ ਜਾਂ ਹਰਤਾ ਕਰਤਾ ਨਹੀਂ ਮੰਨਿਆ ਬਲਕੇ ਅਕਾਲ ਪੁਰਖ ਦਾਸ (ਸੇਵਕ) ਸਿਧ ਕੀਤਾ ਹੈ (ਮੈ ਹੂੰ ਪਰਮ ਪੁਰਖ ਕੋ ਦਾਸਾ) ।

## ਗੁਰੂ ਜੀ ਦੀ ਜਨਮ ਕਥਾ ਦਾ ਪ੍ਰਸੰਗ

ਜਬ ਆਯਸ ਪ੍ਰਭੁ ਕੋ ਭਯੋ ਜਨਮ ਧਰਾ ਜਗ ਆਇ ॥
ਅਬ ਮੈ ਕਥਾ ਸੰਛੇਪ ਤੇ ਸਭਹੂੰ ਕਹਤ ਸੁਨਾਇ ॥
ਮੁਰ ਪਿਤ ਪੂਰਬ ਕੀਯਸਿ ਪਯਾਨਾ । ਭਾਂਤਿ ਭਾਂਤਿ ਕੇ ਤੀਰਥ ਨਾਨਾ ॥
ਜਬ ਹੀ ਜਾਤ ਤਿਰਬੇਣੀ ਭਏ । ਪੁੰਨ ਦਾਨ ਦਿਨ ਕਰਤ ਬਿਤਏ ॥
ਤਹੀ ਪਰਕਾਸ਼ ਹਮਾਰਾ ਭਯੋ । ਪਟਨਾ ਸ਼ਹਰ ਬਿਖੇ ਭਵ ਲਯੋ ॥

ਸ੍ਰੀ ਗੁਰੂ ਦਸਮੇਸ਼ ਜੀ ਨੇ ਪੋਹ ਸੁਦੀ ਸਤਵੀਂ (ਸੰਕ੍ਰਾਂਤੀ ੨੩ ਪੋਹ) ਸੰਮਤ ੧੭੨੩ ਬਿ: ਮੁਤਾਬਕ ੨੨ ਦਸੰਬਰ ਸੰਨ ੧੬੬੬ ਈ: ਸ਼ਹਿਰ ਪਟਨਾ (ਹਿੰਦ ਦਾ ਮਧ, ਬਿਹਾਰ) ਵਿਖੇ ਜਨਮ ਲਿਆ । ਸ੍ਰੀ ਗੁਰੂ ਤੇਗਬਹਾਦਰ ਜੀ ਉਸ ਵੇਲੇ ਪੂਰਬੀ ਇਲਾਕਿਆਂ ਦੇ ਤੀਰਥਾਂ ਆਦਿ ਪਰ ਦੌਰਾ ਕਰਕੇ ਸਿਖ ਧਰਮ ਦਾ ਪ੍ਰਚਾਰ ਕਰਦੇ ਸਨ । ਜਨਮ ਸਮੇਂ ਆਸਾਮ ਦੇ ਦੌਰੇ ਵਿਚ ਸਨ । ਪਟਨੇ ਸਾਹਿਬ ਹੋਕੇ ਗੁਰੂ ਜੀ ਤਾਂ ਪੰਜਾਬ ਨੂੰ ਆਗਏ । ਦਸਮੇਸ਼ ਜੀ ਪੰਜ ਛੀ ਸਾਲ ਪਟਨੇ ਹੀ ਰਹੇ । ਉਥੇ ਦਰਿਆ ਗੰਗਾ ਦੇ ਕਿਨਾਰੇ ਅਨੇਕ ਬਿਲਾਸ ਕੀਤੇ । ਪੀਰ ਅਬੁਲ ਸੁਆਲੀ ਸ਼ਾਹ ਦੇ ਮੁਰੀਦ ਸ਼ਾਹ ਭੀਖ ਨੂੰ (ਸੱਯਦ ਭੀਖਣ ਸ਼ਾਹ ਕੁੜਹਾਮ ਵਾਲੇ) ਪੀਰਾਂ ਦੇ ਪੀਰ ਰੂਪ ਵਿਚ ਦਰਸ਼ਨ ਦਿਤੇ । ਪੰਡਤ ਸ਼ਿਵ ਦਿਆਲ ਨੂੰ ਸ੍ਰੀ ਰਾਮ ਚੰਦਰ ਜੀ ਦੇ ਰੂਪ ਵਿਚ ਅਤੇ ਰਾਜਾ ਫਤਹ ਚੰਦ ਮੈਣੀ ਦੀ ਰਾਣੀ ਨੂੰ ਸ੍ਰੀ ਕ੍ਰਿਸ਼ਨ ਜੀ ਦੇ ਸਰੂਪ ਵਿਖੇ ਦਿਖੇ । ਇਸਤਰਾਂ ਹਰਇਕ ਦੀ ਧਾਰਮਿਕ ਸ਼ਰਧਾ ਪੂਰਨ ਹੁੰਦੀ । ਗੰਗਾ ਦੇ ਕਿਨਾਰੇ ਆਪਦੀ ਯਾਦ ਗੋਬਿੰਦ ਘਾਟ ਗੁਰਦੁਆਰਾ ਹੈ । ਸੰਗਤ ਮੈਣੀ ਤੇ ਸੰਗਤ ਮੋਹਨ ਮਾਈ, ਪ੍ਰਗਟ ਹੋਣੇ ਦਾ ਸਥਾਨ (ਸ੍ਰੀ ਹਰਿਮੰਦਰ) ਕਈ ਗੁਰਦੁਆਰੇ ਹਨ । ਗੁਰੂ ਜੀ ਦੀਆਂ ਵਸਤਾਂ ਤੀਰ ਕਮਾਨ, ਕਟਾਰ (ਗਾਤਰੇ ਦੀ ਨਿਕੀ ਕਿਰਪਾਨ) ਚਾਰ ਤੀਰ । ਗੁਰਮੁਖੀ ਅਖਰ ਸਿੱਖਣ ਦੀ ਪੈਂਤੀ, ਪੰਗੂੜਾ ਆਦਿ । ਉਸ ਸਮੇਂ ਦੀਆਂ ਯਾਦ-ਗਾਰਾਂ ਹੁਣ ਤੀਕ ਉਥੇ ਵਿਖੀਆਂ ਜਾਂਦੀਆਂ ਹਨ ।

ਨੋਟ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਜਨਮ ਤਰੀਕ ਸੰਮਤ ਬਾਰੇ ਲਿਖਾਰੀਆਂ ਵਿਖੇ ਇਖਤਲਾਫ ਵੇਖੀਦਾ ਹੈ । ਉਸਦਾ ਕਾਰਨ ਪੁਰਾਤਨ ਤਰੀਕਾਂ ਤਿਥਾਂ ਦੇ ਲੇਖੇ ਨਾਲ ਅੰਕਤ ਸਨ । ਜੋ

ਆਪ ਦਾ ਜਨਮ ਪੋਹ ਸੁਦੀ ਸਤਵੀਂ (੧ ਮਾਘ) ੧੭੨੫ ਬਿ: ੧੯ ਦਸੰਬਰ ਸੰਨ ੧੬੬੮ ਈਸਵੀ ਮੰਨੀਏ ਤਾਂ ਆਪ ਜੀ ਦੀ ਕੁਲ ਉਮਰ ਸਚ ਖੰਡ ਪਿਆਨ ਤੀਕਰ ਚਾਲੀ ਕੁ ਸਾਲਾਂ ਦੀ ਹੁੰਦੀ ਹੈ ਕਿਉਂਕਿ ੬ ਕਾਤਕ ਸੰਮਤ ੧੭੬੫ ਬਿ: ੭ ਅਕਤੂਬਰ ਸੰਨ ੧੭੦੮ ਈਸਵੀ ਨੂੰ ਜੋਤੀ ਜੋਤ ਸਮੌਣ ਦੀ ਤਰੀਕ ਹੈ ਜੇਕਰ ਸੰਮਤ ੧੬੨੩ ਬਿ: ਮੁਤਾਬਕ ੨੨ ਦਸੰਬਰ ਸੰਨ ੧੬੬੬ ਈ: ਮੰਨੀਏ ਤਾਂ ਇਕਤਾਲੀ ਸਾਲ ਸਾਢੇ ਨੌ ਮਹੀਨਿਆਂ ਦੀ ਹੁੰਦੀ ਹੈ। ਇਸ ਤਰਾਂ ਕਾਫੀ ਫਰਕ ਸਿਧ ਹੁੰਦਾ ਹੈ। ਇਹ ਬਾਤ ਪੜਤਾਲ ਯੋਗ ਹੈ। (ਲਾਲ ਸਿੰਘ ਗਿਆਨੀ ਸੰਗਰੂਰ)।

## ਜਾਣ ਪਛਾਣ

ਦਸਮ ਗੁਰੂ ਜੀ ਦੇ ਜਨਮ ਸਮੇਂ ਔਰੰਗਜ਼ੇਬ ਦਾ ਰਾਜ ਸੀ। ਪਟਨਾ ਇਲਾਕਾ ਬਿਹਾਰ ਵਿਖੇ ਹੈ। ਪੀਰ ਸ਼ਾਹ ਭੀਖ ਅੰਬਹਿਟਾ (ਸਹਾਰਨਪੁਰ) ਰਹਿੰਦਾ ਸੀ। ਪਿਛੋਂ ਆਕੇ ਠਸਕੇ (ਕਰਨਾਲ) ਆ ਕੇ ਰਿਹਾ, ਇਸ ਨੇ ਮਠਿਆਈ ਦੀਆਂ ਦੋ ਮਟਕੀਆਂ ਗੁਰੂ ਜੀ ਦੇ ਅਗੇ ਰਖਕੇ ਨਿਸਚਾ ਕੀਤਾ ਸੀ ਕਿ ਆਪ ਖੁਦਾ ਵਲੋਂ ਘਲੇ ਸਰਬ ਸਾਂਝੇ ਪੈਗੰਬਰ ਹੋ ਕੇ ਆਏ ਹਨ। ਇਸ ਨੂੰ ਸਯਦ ਭੀਖਣ ਸ਼ਾਹ ਕੁਹਰਾਮ ਭੀ ਆਖਦੇ ਸਨ। ਲਖਨੌਰ (ਪਟਿਆਲਾ) ਵਿਖੇ ਭੀ ਇਸਨੇ ਗੁਰੂ ਜੀ ਦੇ ਦਰਸ਼ਨ ਪਾਏ ਸਨ, ਜਦੋਂ ਕਿ ਗੁਰੂ ਜੀ ਪੰਜਾਬ ਨੂੰ ਆ ਰਹੇ ਸਨ। ਭੀਖਣ ਸ਼ਾਹ ਦਾ ਜਨਮ ਸਿਆਨਾ (ਕੈਥਲ) ਦਾ ਲਿਖਿਆ ਮਿਲਦਾ ਹੈ। ਇਸੇ ਤਰਾਂ ਪ੍ਰਸਿਧ ਪੀਰ ਆਰਫ਼ਾ ਖਾਂ ਨੇ ਗੁਰੂ ਜੀ ਦੇ ਦਰਸ਼ਨ ਪਾਕੇ ਖੁਦਾ ਵਲੋਂ ਆਏ ਪੈਗੰਬਰ ਆਖਿਆ। ਉਸ ਸਮੇਂ ਦੇ ਜਿਤਨੇ ਭੀ ਮਹਾਂ ਪੁਰਸ਼ ਸਨ ਸਭਸ ਨੇ ਉਸ ਦਿਨ ਪਟਨੇ ਵਲ ਰੁਖ ਕਰਕੇ ਨਮਿਸਕਾਰਾਂ ਕੀਤੀਆਂ। ਕਾਸ਼ੀ ਆਦਿ ਦੇ ਜੋਤਸ਼ੀ ਪੰਡਤਾਂ ਨੇ ਭੀ ਦਸਿਆ ਕਿ ਇਸ ਵੇਲੇ ਦੁਨੀਆਂ ਵਿਚ ਏਕਤਾ ਪੈਦਾ ਕਰਨ ਤੇ ਸ਼ਾਂਤੀ ਦਾਤਾ ਅਵਤਾਰ ਹੋਵੇਗਾ।

ਪਟਨੇ ਸਾਹਿਬ ਰਹਿਣ ਸਮੇਂ ਦੇ ਬਾਲ ਉਮਰ ਦੇ ਕਾਫੀ ਲੰਮੇ ਪ੍ਰਸੰਗ ਹਨ ਜਿਨ੍ਹਾਂ ਵਿਚੋਂ ਖਾਸ ਇਹ ਹਨ ਕਿ ਛੋਟੀ ਉਮਰ ਵਿਚ ਹੀ ਗੁਰੂ ਜੀ ਆਪਣੇ ਹਾਣੀਆਂ ਨਾਲ ਜੰਗੀ ਪਰੇਡਾਂ ਤੇ ਤੀਰ ਅੰਦਾਜ਼ੀ ਕਰਦੇ ਸਨ। ਆਪ ਦਾ ਪ੍ਰੇਮ ਰਾਜਾ ਫਤਹ ਚੰਦ ਮੈਣੀ ਦੀ ਰਾਣੀ ਨਾਲ ਪੁਤਰਾਂ ਵਾਲਾ ਸੀ। ਉਹ ਭੀ ਦਰਸ਼ਨ ਪਾਏ ਬਿਨਾਂ ਰੋਟੀ ਨਹੀਂ ਖਾਂਦੇ ਸਨ। ਮੈਣੀ ਦੀ ਸੰਗਤ ਦਾ ਉਥੇ ਗੁਰਦੁਆਰਾ ਹੈ, ਅਧਿਕ ਪ੍ਰੇਮ ਕਰਕੇ ਰਾਜਾ ਤੇ ਰਾਣੀ ਅਨੰਦਪੁਰ ਭੀ ਔਂਦੇ ਰਹੇ। ਗੁਰੂ ਜੀ ਨੇ ਪ੍ਰਸੰਨ ਹੋ ਕੇ ਦੋਨਾਂ ਨੂੰ ਕਟਾਰ ਤੇ ਆਪਣਾ ਪੁਸ਼ਾਕਾ ਬਖਸ਼ਿਆ ਸੀ। ਪਟਨੇ ਸਾਹਿਬ ਵਿਖੇ ਗੁਰੂ ਜੀ ਦੀਆਂ ਕਈ ਯਾਦਗਾਰਾਂ ਹਨ ਜਿਹਾ ਕਿ ਨੌਮੇ ਗੁਰੂ ਜੀ ਦਾ ਬਾਗ (ਗੁਰੂ ਕਾ ਬਾਗ) ਜਿਥੇ ਕਿ ਦਸਮ ਗੁਰੂ ਜੀ ਗੰਗਾ ਪਰ ਜਾਕੇ ਸੈਰ ਕਰਦੇ ਸਨ ਤੇ ਗੰਗਾ ਵਿਖੇ ਕਿਸ਼ਤੀ ਚਲੌਂਦੇ, ਉਥੇ ਗੋਬਿੰਦ ਘਾਟ ਗੁਰਦੁਆਰਾ ਹੈ। ਮੋਹਨ ਮਾਈ ਦਾ ਗੁਰਦੁਆਰਾ ਹੈ ਜਿਥੇ ਜਾਕੇ ਗੁਰੂ ਜੀ ਇਕ ਮਾਈ ਪਾਸੋਂ ਘੁੰਗਣੀਆਂ ਛਕਿਆ ਕਰਦੇ ਸਨ। ਪ੍ਰਗਟ ਹੋਣ ਦੀ ਥਾਂ ਸ੍ਰੀ ਹਰਿਮੰਦਰ ਸਾਹਿਬ ਹੈ। ਤਖਤ ਸਾਹਿਬ ਦੇ ਨਾਲ ਲਗਦਾ ਇਕ ਖੂਹ, ਗੁਰੂ ਨਾਨਕ ਦੇਵ ਜੀ ਦੀ ਯਾਦਗਾਰ ਹੈ।

## ਗੁਰੂ ਜੀ ਦਾ ਪੰਜਾਬ ਨੂੰ ਆਉਣਾ

ਮਦ੍ਰ ਦੇਸ ਪੰਜਾਬ ਹਮ ਕੋ ਲੇ ਆਏ। ਭਾਂਤਿ ਭਾਂਤਿ ਦਾਈਅਨ ਦੁਲਰਾਏ॥
ਕੀਨੀ ਅਨਿਕ ਭਾਂਤਿ ਤਨ ਰੱਛਾ। ਦੀਨੀ ਭਾਂਤਿ ਭਾਂਤਿ ਕੀ ਸਿੱਛਾ॥

ਜਬ ਹਮ ਕਰਮ ਧਰਮ ਮੋ ਆਏ। ਦੇਵ ਲੋਕ ਤਬ ਪਿਤਾ ਸਿਧਾਏ ॥ ੩॥

ਪਟਨੇ ਤੋਂ ਅਨੰਦ ਪੁਰ ਪਹੁੰਚਣ ਸਮੇਂ ਗੁਰੂ ਜੀ ਤਕਰੀਬਨ ਇਕ ਸਾਲ ਵਿਚ ਮਾਘ ਸੰਮਤ ੧੭੨੯ ਬਿः ਨੂੰ ਅਨੰਦ ਪੁਰ ਸਾਹਿਬ ਪਹੁੰਚੇ। ਉਸ ਸਮੇਂ ਗੁਰੂ ਜੀ ਦਾ ਮਾਮਾ ਕ੍ਰਿਪਾਲ ਚੰਦ ਨਾਲ ਸੀ। ਪਿੰਡ ਲਖਨੌਰ (ਝੰਡਾ ਨਾਮ ਮਸੰਦ ਦੇ ਘਰ ਅਟਕੇ) ਇਥੇ ਦੁਬਾਰੇ ਸ਼ਾਹ ਭੀਖਣ ਨੇ ਦਰਸ਼ਨ ਪਾਏ। ਪਟਣੇ ਤੋਂ ਚਲਣ ਦੀ ਤਰੀਕ ੫ ਫਗਨ ਸੰਮਤ ੧੭੨੯ ਦੀ ਸਿੱਧ ਹੈ। ਪਰਾਗਰਾਜ (ਤ੍ਰੈ ਬੈਣੀ ਅਲਾਹਾਬਾਦ) ਨਾਨਕ ਮਤਾ, ਅਜੁਧਿਆ, ਕਾਂਸ਼ੀ ਪੀਲੀ ਭੀਤ, ਦਾਨਾ ਪੁਰ, ਬਕਸਰ, ਛਪਰੇ, ਮਿਰਜ਼ਾ ਪੁਰ, ਦੇਵ ਨਗਰ, ਲਖਨਊ, ਵਨੂਰ, ਮਥਰਾ, ਹਰਿਦੁਆਰ, ਸਾਤਲ ਸਰ, ਭਗਵਾਨ ਪੁਰ, ਸਹਾਰਨ ਪੁਰ, ਤੀਰਥ ਸੂਰਜ ਕੁੰਡ, ਲਖਨੌਰ, ਭੂਸ ਥਲੇ, ਮਰਦੋਂ, ਭਾਣੋ ਖੇੜੀ, ਅੰਬਾਲਾ, ਰਾਣੋ ਮਾਜਰਾ, ਅਨੰਦ ਪੁਰ, ਕਲੌੜ ਰੋਪੜ ਆਦਿ ਔਣ ਸਮੇਂ ਦੇ ਪਰਚਾਰ ਕੇਂਦਰ (ਗੁਰਦੁਆਰੇ) ਪ੍ਰਸਿੱਧ ਹਨ। (ਲਖਨੌਰ ਗੁਰੂ ਜੀ ਸੱਤ ਮਹ.ਨੇ ਅਟਕੇ ਸਨ) ਨਵਮ ਗੁਰੂ ਜੀ ਦਾ ਹੁਕਮ ਪਹੁੰਚਣੇ ਕਰਕੇ।

## ਯਾਦਗਾਰਾਂ

ਲਖਨਊ ਆਪਣੇ ਭਗਤ ਭਗਵਾਨ ਨੂੰ ਤਲਵਾਰ ਬਖਸ਼ੀ, ਲਖਨਊ ਦਾ ਮੁਕਾਮ ਭਾਦ੍ਰੋਂ ਸੰਮਤ ੨੯ ਦਾ ਲਿਖਿਆ ਹੈ। ਕਾਂਸ਼ੀ (ਯੂ. ਪੀ.) ਆਪ ਭੇਰੋ ਮਹੱਲੇ ਅਟਕੇ, ਇਥੇ ਹੀ ਨੌਵੇਂ ਗੁਰੂ ਜੀ ਦਾ ਗੁਰਦੁਆਰਾ ਵੱਡੀ ਸੰਗਤ ਸਥਾਨ ਹੈ। ਇਕ ਜੋੜਾ ਭੀ ਉਥੇ ਵੇਖੀਦਾ ਹੈ। ਇਕ ਗੁਰਦੁਆਰਾ ਕਾਂਸ਼ੀ ਤੋਂ ਚਾਰ ਕੋਹ ਪਰ ਗੰਗਾ ਦੇ ਕਿਨਾਰੇ ਪਰ ਸਟੇਸ਼ਨ ਅਹੋਰਾ ਹੈ। ਨੌਮੇ ਗੁਰੂ ਜੀ ਨੇ ਇਥੇ ਭਾਈ ਗੁਰਬਖਸ਼ ਨੂੰ ਨਿਵਾਜਿਆ ਸੀ। ਗੁਰਦੁਆਰੇ ਇਕ ਚੋਲਾ ਵੇਖੀਦਾ ਹੈ। ਕਾਂਸ਼ੀ ਤੋਂ ਤਿੰਨ ਮੀਲਾਂ ਪਰ ਛੋਟਾ ਮਿਰਜ਼ਾ ਪੁਰ ਗੁਰਦੁਆਰਾ ਹੈ, ਇਸ ਨੂੰ ਗੁਰੂ ਕਾ ਬਾਗ ਆਖਦੇ ਹਨ।

ਨੋਟ—ਅਨੰਦ ਪੁਰ ਸਾਹਿਬ ਔਣ ਪਰ ਦਸਿਆ ਹੈ ਕਿ ਗੁਰੂ ਜੀ ਗੁਰਮੁਖੀ ਅੱਖਰ ਬਾਬਾ ਸਾਹਿਬ ਚੰਦ ਤੋਂ ਪੜ੍ਹੇ; ਫਾਰਸੀ ਵਾਸਤੇ ਮੁਣਸ਼ੀ ਮਹੰਮਦ ਦੀਨ ਤੇ ਸੰਸਕ੍ਰਿਤ ਵਿਦਯਾ ਵਾਸਤੇ ਪੰਡਿਤ ਰਖੇ ਗਏ ਸਨ, ਆਪ ਨੇ ਇਕ ਵੇਰ ਜੋ ਪੜ੍ਹਿਆ ਸੁਣਿਆਂ ਕੰਠ ਹੋ ਗਿਆ। ਕਵਿਤਾ ਰਚਣ ਦੀ ਆਪ ਨੂੰ ਇਤਨੀ ਮਹਾਰਤ ਸੀ ਕਿ ਜ਼ਬਾਨੀ ਬੋਲਦੇ, ਮਾਨੋ ਸੁਸਵਤੀ ਆਪ ਅਗੇ ਮਾਤ ਸੀ। ਸ਼ਸਤ੍ਰ ਅਸਤ੍ਰ ਵਿਦਯਾ ਦਾ ਸ਼ੌਕ ਛੋਟੀ ਉਮਰ ਤੋਂ ਸੀ, ਤੀਰ, ਤਲਵਾਰ ਚਲੌਣ ਦੇ ਪੂਰਨ ਧਨੀ ਬਣ ਗਏ ਸਨ।

## ਗੱਦੀ ਨਸ਼ੀਨੀ ਦੀ ਰਸਮ

ਗੁਰੂ ਤੇਗਬਹਾਦਰ ਜੀ ਨੇ ਦਿੱਲੀ ਜਾਣ ਸਮੇਂ ਹੀ ਆਪਣੇ ਸਾਹਿਬਜ਼ਾਦੇ ਗੋਬਿੰਦ ਰਾਇ ਜੀ ਨੂੰ ਗੁਰੂ ਗੱਦੀ ਦੀ ਸੌਂਪਣਾ ਕਰ ਦਿਤੀ ਸੀ ਕਿਉਂਕਿ ਆਪ ਨੂੰ ਪਹਿਲਾਂ ਹੀ ਇਲਮ ਸੀ ਕਿ ਦਿੱਲੀ ਜਾ ਕੇ ਸਰੀਰ ਜ਼ਰੂਰ ਲਗੇਗਾ, ਨਵਮ ਗੁਰੂ ਜੀ ੧੧ ਮੱਘਰ ਸੰਮਤ ੧੭੩੨ (੧੧ ਨਵੰਬਰ ਸੰਨ ੧੬੭੫ ਈ) ਨੂੰ ਸ਼ਹੀਦ ਹੋਏ ਸਨ, ਉਪ੍ਰੰਤ ਮਹੀਨਾ ਫੱਗਣ ਵਦੀ ਪੰਚਮੀ ਨੂੰ ਗੁਰੂ ਜੀ ਨੇ ਖਾਸ ਦਰਬਾਰ ਕਰਕੇ ਗੁਰੂ ਗੱਦੀ ਦੀ ਰਸਮ ਅਦਾ ਕੀਤੀ ਜੋ ਕਿ ਬਾਬਾ ਰਾਮ ਕੌਇਰ ਜੀ ਦੇ ਹਥੋਂ ਕਰਵਾਈ।

ਨੋਟ—ਬਾਬਾ ਰਾਮ ਕੌਇਰ ਜੀ ਦਾ ਜਨਮ ਸੰਮਤ ੧੭੨੯ ਬਿः ਨੂੰ ਬਾਬਾ ਗੁਰਦਿਤਾ ਜੀ ਦੇ ਘਰ ਮਾਤਾ ਸਭਰਾਈ ਤੋਂ ਹੋਇਆ। ਬਾਬਾ ਗੁਰਦਿਤਾ ਜੀ ਬਾਬਾ ਬੁੱਢਾ ਜੀ ਦੇ ਵੰਸੀ ਸਨ। ਪਿੰਡ

ਬਕਾਲੇ ਵਿਖੇ ਨਵੱਮ ਗੁਰੂ ਜੀ ਦੀ ਗੱਦੀ ਨਸ਼ੀਨੀ ਦੀ ਰਸਮ ਭੀ ਆਪ ਨੇ ਅਦਾ ਕਰਵਾਈ ਸੀ। ਰਾਮ ਕੌਇਰ ਜੀ ਨੇ ਦਸਮ ਗੁਰੂ ਜੀ ਤੋਂ ਅੰਮ੍ਰਿਤ ਪਾਨ ਕੀਤਾ, ਨਾਮ ਗੁਰਬਖਸ਼ ਸਿੰਘ ਹੋਇਆ। ਆਪ ਦੇ ਚਾਚੇ ਦੇ ਪੁਤ੍ਰ ਬਾਬਾ ਹਰਦਿਤਾ ਜੀ ਸਨ। ਦੋਨਾਂ ਨੇ ਦਸਮ ਗੁਰੂ ਜੀ ਦੀ ਗੱਦੀ ਨਸ਼ੀਨੀ ਦੀ ਰਸਮ ਅਦਾ ਕਰਵਾਈ ਸੀ, ਝੰਡਾ ਰਾਮਦਾਸ ਪੁਰਾ ਪਿੰਡ ਜੋ ਕਿ ਬਾਬਾ ਬੁਢਾ ਜੀ ਨੇ ਵਸਾਇਆ ਸੀ। ਉਥੇ ਆਪ ਵਧ ਰਹਿੰਦੇ ਸਨ।

ਦਸਿਆ ਹੈ ਕਿ ਬਾਬਾ ਗੁਰਬਖਸ਼ ਸਿੰਘ ਜੀ ਬ੍ਰਹਮ ਗਿਆਨੀ ਮਹਾਂ ਪੁਰਸ਼ ਸਨ, ਸੌ ਸਾਖੀ ਰਚਨਾ ਦੀ ਪ੍ਰਸਿੱਧੀ ਦੇ ਪ੍ਰਚਾਰ ਦੇ ਖਿਆਲ ਨਾਲ ਕਿਸੇ ਬ੍ਰਾਹਮਣ ਨੇ ਆਪ ਦੀ ਵਲੋਂ ਉਚਾਰਨੀ ਲਿਖੀ ਹੈ। ਇਸੇ ਤਰਾਂ ਜਨਮ ਸਾਖੀ ਭੀ ਆਪ ਦੇ ਨਾਮ ਨਾਲ ਪ੍ਰਚੁਰ ਹੋਈ। ਦਸਿਆ ਹੈ ਕਿ ਬਾਬਾ ਗੁਰਬਖਸ਼ ਸਿੰਘ ਜੀ ਸੰਮਤ ੧੮੧੮ (੧੭੬੧ ਈਃ) ਵਿਖੇ ਚਾਲੇ ਪਾ ਗਏ ਸਨ, ਆਪ ਦੀ ਸਮਾਧੀ, 'ਨੈਨੇਕੋਟ' ਵਿਖੇ ਬਣੀ ਹੋਈ ਵੇਖੀ ਜਾਂਦੀ ਹੈ।

## ਜਾਣ ਪਛਾਣ

ਸਤਿਗੁਰਾਂ ਜੀ ਨੇ ਛੀ ਸਾਲਾਂ ਦੀ ਉਮਰ ਤੋਂ ਲੈ ਕੇ ਅਠਾਰਾਂ ਸਾਲਾਂ ਦੀ ਉਮਰ ਤੀਕ (੧੨ ਸਾਲ) ਅਨੰਦਪੁਰ ਸਾਹਿਬ ਬਿਰਾਜਕੇ ਬਾਰਾਂ ਸਾਲਾਂ ਵਿਚ ਹਰ ਪ੍ਰਕਾਰ ਦੀ ਵਿਦਯਾ ਦਾ ਅਭਿਆਸ ਕੀਤਾ। ਸੰਮਤ ੧੭੩੨ ਦੇ ਆਰੰਭ ਕਸ਼ਮੀਰੀ ਪੰਡਤ ਫਰਿਆਦੀ ਹੋ ਆਏ, ਉਸ ਵੇਲੇ ਆਪ ਨੌਆਂ ਕੁ ਸਾਲਾਂ ਦੇ ਸਨ। ਸ੍ਰੀ ਗੁਰੂ ਤੇਗ ਬਹਾਦਰ ਦਸੰਬਰ ਸੰਨ ੧੬੭੫ ਈਃ (੧੧ ਮਘਰ ੧੬੩੨) ਬਿਃ ਦਿਲੀ ਸ਼ਹੀਦ ਹੋਏ। ਆਪ ਦਿਲੀ ਜਾਣ ਵੇਲੇ ਗੁਰੂ ਗੱਦੀ ਦੇ ਕੇ ਗਏ ਸਨ, ਉਪਰੰਤ ਦਸਮੇਸ਼ ਜੀ ਨੇ ਫਗਣ ਵਦੀ ਪੰਚਮੀ ਸੰਮਤ ੧੭੩੨ ਬਿਃ ਨੂੰ ਅਨੰਦ ਪੁਰ ਸਾਹਿਬ ਵਿਖੇ ਬਾਦਸ਼ਾਹੀ ਤਰੀਕੇ ਨਾਲ ਗੁਰੂ ਗੱਦੀ ਨਸ਼ੀਨੀ ਦਾ ਭਾਰੀ ਦਰਬਾਰ ਕੀਤਾ। ਅਸਾਮ ਤੀਕਰ ਦੇ ਰਾਜੇ ਮਹਾਰਾਜੇ ਦਰਬਾਰ ਵਿਚ ਭੇਟਾ (ਨਜ਼ਰਾਂ) ਲਿਆਏ। ਸਤਿਗੁਰੂ ਨਾਨਕ ਦੇਵ ਜੀ ਤਾਂ ਜਨਮ ਥੀਂ ਗੁਰੂ ਸਨ, ਆਪ ਉਕਤ ਤਰੀਕ ਤੋਂ ਗੁਰੂ ਗੱਦੀ ਪਰ ਬਿਰਾਜੇ। ਜੋ ਗੁਰ ਸਿਖਾਂ ਲਈ ਗੁਰ ਗਦੀ ਨਸ਼ੀਨੀ ਦਾ ਮਹਾਨ ਉੱਚਾ ਗੁਰਪੁਰਬ ਹੈ।

ਸੰਮਤ ੧੭੩੭ ਬਿਃ ਵਿਖੇ ਆਸਾਮ ਦਾ ਰਾਜਾ ਰਤਨ ਚੰਦ ਜੋ ਨੌਮੇ ਗੁਰੂ ਜੀ ਦਾ ਸਿਖ ਸੀ ਉਸ ਨੇ ਮਹਾਨ ਕੀਮਤੀ ਵਸਤਾਂ ਭੇਟ ਕੀਤੀਆਂ ਜਿਨ੍ਹਾਂ ਵਿਚ ਪ੍ਰਸਾਦੀ ਹਾਥੀ, ਚੰਦਨ ਦਾ ਤਖਤ, ਘੋੜੇ ਅਤੇ ਬਹੁਤ ਵਧੀਆ ਸ਼ਸਤਰ ਅਸਤਰ ਆਦਿ ਭੇਟਾ ਕੀਤੇ ਜੋ ਲਾਖਾਂ ਰੁਪਏ ਦਾ ਸਾਮਾਨ ਸੀ।

## ਰਾਜ ਜੋਗ ਦਾ ਸਮਾਂ

ਰਾਜ ਸਾਜ ਹਮ ਪਰ ਜਬ ਆਯੋ। ਜਥਾ ਸ਼ਕਤਿ ਤਬ ਧਰਮ ਚਲਾਯੋ॥
ਭਾਂਤਿ ਭਾਂਤ ਬਨ ਖੇਲ ਸ਼ਿਕਾਰਾ। ਮਾਰੇ ਰੀਛ ਰੋਝ ਝੰਖਾਰਾ॥

ਨੋਟ—ਗੁਰੂ ਜੀ ਨੇ ਰਾਜ ਸਾਜ ਵਿਖੇ ਆਕੇ ਆਪਣੇ ਸਿਖਾਂ ਨੂੰ ਸ਼ਿਕਾਰ, ਪਰੇਡਾਂ ਆਦਿ ਦੇ ਤਰੀਕੇ ਨਾਲ ਜੰਗੀ ਸਿਖਿਆ ਵਿਖੇ ਨਿਪੁੰਨ ਕਰ ਦਿਤਾ। ਅਨੇਕਾਂ ਸੂਰਮੇ ਪੈਦਾ ਹੋ ਗਏ ਜਿਸ ਕਾਰਨ ਪਹਾੜੀ ਰਾਜੇ ਈਰਖਾ ਕਰਨ ਲਗੇ ਕਿ ਮਤਾਂ ਇਹ ਸਾਡਾ ਰਾਜ ਹੀ ਨਾ ਸੰਭਾਲ ਲੈਣ।

ਗੁਰੂ ਜੀ ਨੇ ਸਿਖਾਂ ਵਿਚ ਧਰਮ ਜੁਧ ਦੀ ਉਹ ਸਪਿਰਟ ਪੈਦਾ ਕੀਤੀ ਕਿ ਜੰਗ ਦੇ ਨਾਮ ਸੁਣਕੇ ਹੀ ਸਿਖ ਖੁਸ਼ੀਆਂ ਵਿਚ ਨਾ ਸਮੋਂਦੇ। ਉਨ੍ਹਾਂ ਨੂੰ ਨਿਸਚਾ ਸੀ, ਕਿ ਧਰਮ ਜੰਗ ਵਿਚ ਸ਼ਹੀਦ ਹੋਣਾ, ਮੁਕਤੀ ਦਾ ਸਿਧਾ ਰਸਤਾ ਹੈ। ਹੈ ਭੀ ਠੀਕ, ਗੁਰੂ ਜੀ ਨੇ ਇਸ ਬਾਰੇ ਫੁਰਮਾਯਾ ਭੀ ਹੈ।

'ਰਨ ਦੇਖ ਸੂਰੇ ਚਿਤ ਉਲਾਸ'—ਜੰਗ ਨੂੰ ਦੇਖਕੇ ਜੋ ਕਾਇਰ ਹੋਕੇ ਡਰਦਾ ਹੈ ਉਸ ਨੂੰ ਤਲਵਾਰ ਦੀ ਭੇਟਾ ਕਰਨਾ ਵਾਜਿਬ ਹੈ। 'ਜੋ ਨਰ ਤਹਿੰ ਨਾ ਭਿਰੇ ਦੀਨੇ ਨਗਰ ਨਿਕਾਰ'—ਕਾਇਰ ਪੁਰਸ਼ ਦਾ ਦੇਸ਼ ਤੇ ਨਗਰ ਵਿਚ ਭੀ ਵਸਣਾਂ ਖਤਰਨਾਕ ਹੈ।

ਕਬਹੂੰ ਰਣ ਜੂਝਯੋ ਨਹੀ, ਕਛੂ ਦੇ ਜਸ ਨਹਿ ਲੀਨ॥
ਗਾਂਵ ਬਸਤ ਜਾਨਯੋ ਨਹੀ, ਜਮ ਸੋਂ ਕਿਨ ਕਹਿ ਦੀਨ॥

ਸਿਧਾਂਤ ਕੀ! ਪਰਉਪਕਾਰੀ (ਦਾਨੀ) ਅਤੇ ਬਹਾਦਰ ਦਾ ਹੀ ਸੰਸਾਰ ਵਿਚ ਜਸ਼ ਹੈ ਅਥਵਾ ਰਹਿਣ ਦਾ ਹੱਕ ਹੈ।

ਧੰਨ ਜੀਓ ਤਿਹ ਕੋ ਜਗ ਮੈਂ, ਮੁਖ ਤੇ ਹਰਿ, ਚਿਤ ਮੈਂ ਜੁੱਧ ਬਿਚਾਰੈ॥
ਦੇਹ ਅਨਿਤ, ਨ ਨਿਤ ਰਹੈ, ਜਸ ਨਾਵ ਚੜ੍ਹੈ ਭਵਸਾਗਰ ਤਾਰੈ॥
ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉਂ ਉਜਿਆਰੈ॥
ਗਯਾਨਹਿ ਕੀ ਬਢਨੀ ਮਨ ਹਾਥ ਲੈ ਕਾਤੁਰਤਾ ਕੁਤਵਾਰ ਬੁਹਾਰੈ॥

ਇਹ ਬਾਤ ਭੀ ਇਥੇ ਵਿਚਾਰ ਜੋਗ ਹੈ ਕਿ ਅਕਸਰ ਪਹਾੜੀ ਰਾਜੇ ਰਾਜਪੂਤ ਭੀ ਮੁਸਲਮਾਨ ਬਾਦਸ਼ਾਹਾਂ ਜਾਂ ਉਨ੍ਹਾਂ ਦੇ ਨਿਕਟੀਆਂ ਨੂੰ ਤੰਗ ਆਕੇ ਲੜਕੀਆਂ ਦੇ ਡੋਲੇ ਦਿੰਦੇ ਅਤੇ ਖਿਰਾਜ (ਮਾਮਲਾ) ਭਰਦੇ 'ਵਧ ਖ੍ਰਚ ਹੋਣ ਕਰਕੇ ਪਏ ਗਰੀਬਾਂ ਨੂੰ ਛਿਲਦੇ ਰਹਿੰਦੇ। ਪਹਾੜੀਆਂ ਵਿਚੋਂ ਮੋਢੀ ਭੀਮ ਚੰਦ ਕਹਿਲੂਰੀਆ ਸੀ। ਇਹ ਗੁਰੂ ਜੀ ਨੂੰ ਆਪਣੇ ਵਜ਼ੀਰ ਦ ਆਖੇ ਮਿਲਣੇ ਭੀ ਆਇਆ ਸੀ ਓਹ ਚਾਹੁੰਦਾ ਸੀ, ਗੁਰੂ ਜੀ ਮੇਰੀ ਰਯਤ ਬਣਕੇ ਮੈਨੂੰ ਖਿਰਾਜ ਤੇ ਭੇਟਾ ਦਿਆ ਕਰਨ ਤੇ ਮੈਂ ਇਨ੍ਹਾਂ ਪਰ ਹਕੂਮਤ ਕਰਾਂ ਪਰ ਗੁਰੂ ਜੀ ਬਰਾਬਰ ਅਸੂਲ ਦੇ ਪ੍ਰਚਾਰਕ ਸਨ, ਸਰਮਾਏਦਾਰੀ ਦੇ ਵਸੀਲੇ ਖਤਮ ਕਰਕੇ, ਅਜ਼ਾਦੀ, ਏਕਤਾ, ਸਾਂਝੀ ਵਾਲਤਾ ਨੂੰ ਚਾਹੁੰਦੇ ਸਨ।

ਇਨ੍ਹਾਂ ਰਜਵਾੜਿਆਂ ਦੀ ਦਸ਼ਾ ਬਾਰੇ ਡਾਕਟਰ ਗੋਕਲ ਚੰਦ ਨਾਰੰਗ ਨੇ ਇਸ ਤਰਾਂ ਰੋਸ਼ਨੀ ਪਾਈ ਹੈ। ਮੁਗਲ ਬਾਦਸ਼ਾਹ ਇਨ੍ਹਾਂ ਦੀ (ਰਈਸ ਰਜਵਾੜੇ) ਵੈਰੀਆਂ ਤੇ ਪਰਜਾ ਤੋਂ ਰਖਿਆ ਕਰਦੇ ਸਨ ਜਾਂ ਰਿਆਇਤਾਂ ਦਿੰਦੇ ਸਨ ਜਾਂ ਕੇਵਲ ਜ਼ਮੀਨ ਮੱਲੀ ਰਖਣ ਦੀ ਖੁਲ ਦਿੰਦੇ ਸਨ। ਇਸ ਕਰਕੇ ਇਹ ਲੋਕ ਹਮੇਸ਼ਾ ਸਰਕਾਰ ਦਾ ਪੱਖ ਲਿਆ ਕਰਦੇ ਸਨ ਅਤੇ ਜਦੋਂ ਕਦੇ ਥੋੜੀ ਭੀ ਹਿਲ ਜੁਲ ਹੁੰਦੀ ਤਾਂ ਵਫਾਦਾਰੀ ਦੇ ਐਲਾਨ ਕਰਦੇ ਸਨ। ਅਤੇ ਹਕੂਮਤ ਨਾਲ ਹੋਕੇ ਰੌਲਾ ਗੌਲਾ ਮੇਟਣ ਵਾਸਤੇ ਆਪ ਨੂੰ ਪੇਸ਼ ਕਰਦੇ ਸਨ। ਇਸ ਦਾ ਮਤਲਬ ਇਹ ਹੈ ਕਿ ਆਮ ਲੋਕੀ ਤਾਂ ਜ਼ੁਲਮ ਦੀ ਪੰਜਲੀ ਦੇ ਸਖਤ ਵਿਰੋਧੀ ਸਨ। ਪਰ ਲੋਕਾਂ ਦੇ ਅਖੋਤੀ (ਕੁਦਰਤੀ ਲੀਡਰ) ਇਹ ਹਕੂਮਤ ਦੇ ਗੂੜ੍ਹੇ ਵਫਾਦਾਰ ਮਿਤਰ ਅਤੇ ਆਜ਼ਾਦੀ ਤੇ ਉਨਤੀ ਦੀਆਂ ਲਹਿਰਾਂ ਦੇ ਵੈਰੀ ਸਨ ਕਿਉਂਕਿ ਉਹਨਾਂ ਨੂੰ ਡਰ ਹੁੰਦਾ ਸੀ ਕਿ ਆਜ਼ਾਦੀ ਦੀ ਲਹਿਰ ਦੇ ਪੱਖ ਕਰਨ ਵਿਚ ਜਾਂ ਸ਼ਕ ਬਦਲੇ ਅਥਵਾ ਚੁਪ ਰਹਿਣ ਨਾਲ ਭੀ ਉਨ੍ਹਾਂ ਦੀਆਂ ਜ਼ਮੀਨਾਂ ਤੇ ਅਖਤਿਆਰ ਖੁਸ ਜਾਣਗੇ। (ਡਾਕਟਰ ਗੋਕਲ ਚੰਦ ਨਾਰੰਗ ਪੰਨਾ ੨੦ ਤੇ ੨੧)। ਸੋ

ਪਹਾੜੀ ਰਾਜੇ ਹਮੇਸ਼ਾ ਹਕੂਮਤ ਦੇ ਹਥ ਠੋਕੇ ਬਣ ਕੇ ਆਜ਼ਾਦੀ ਨੂੰ ਕੁਚਲਦੇ ਰਹਿੰਦੇ ਸਨ। ਗੁਰੂ ਜੀ ਚਾਹੁੰਦੇ ਸਨ ਇਹ ਲੋਕ ਅਕਾਲ ਪੁਰਖ ਦੇ ਉਪਾਸ਼ਕ ਹੋਕੇ ਪਿਸੀ ਜਾ ਰਹੀ ਗ਼ਰੀਬ ਜਨਤਾ ਦੀ ਮਦਦ ਕਰਨ। ਇਸ ਲਈ ਗੁਰੂ ਜੀ ਇਨ੍ਹਾਂ ਦੀ ਰਯਤ ਬਣਨੇ ਦੇ ਹਾਮੀ ਨਹੀਂ ਸਨ।

ਕਨਿੰਘਮ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸਮੇਂ ਦੀ ਲੋੜ ਅਨਭਵ ਕੀਤੀ ਅਤੇ ਉਹਨਾਂ (ਸਿਖਾਂ) ਅੰਦਰ ਧਰਮ ਤੇ ਕੁਰਬਾਨੀ ਦਾ ਜਜ਼ਬਾ ਠਾਠਾਂ ਮਾਰਨ ਲਗ ਪਿਆ। ਗੁਰੂ ਜੀ ਦੀ ਸਿਖਿਆ ਨੇ ਨਾ ਕੇਵਲ ਉਨ੍ਹਾਂ ਦੇ ਦਿਲਾਂ ਨੂੰ ਉਭਾਰਿਆ ਤੇ ਤਬਦੀਲ ਕਰ ਦਿਤਾ, ਸਗੋਂ ਉਨ੍ਹਾਂ ਦੀ ਸਰੀਰਕ ਸ਼ਕਤੀ ਨੂੰ ਭੀ ਬਲਵਾਨ ਬਣਾ ਦਿਤਾ। ਸਾਰੇ ਸਿਖਾਂ ਦੀ ਵਿਸ਼ੇਸ਼ਤਾ ਤੇ ਜ਼ਾਹਰੀ ਰੰਗ ਰੂਪ ਵਿਚ ਇਕ ਨਵੀਂ ਤਬਦੀਲੀ ਆ ਗਈ। (ਕਨਿੰਘਮ ਪੰਨਾ ੧੬੫)

ਇਸ ਬਾਰੇ ਸੀ. ਐਚ. ਪੇਨ ਦੀ ਲਿਖਤ ਹੈ ਜੈਸਾ ਕਿ ਜਦ ਆਪਦੇ ਪਿਤਾ ਨੂੰ ਕਤਲ ਕੀਤਾ ਗਿਆ ਸੀ, ਗੁਰੂ ਗੋਬਿੰਦ ਸਿੰਘ ਜੀ ਉਸ ਵੇਲੇ ਪੰਦਰਾਂ ਸਾਲਾਂ ਦੇ ਸਨ। ਇਹ ਖਿਆਲ ਕਰਕੇ ਮਤਾਂ ਉਹਨਾਂ ਦਾ ਵੀ ਉਹੋ ਹਾਲ ਹੋਵੇ। ਉਨ੍ਹਾਂ ਹੁਸ਼ਿਆਰਪੁਰ ਦੇ ਪਹਾੜੀ ਇਲਾਕੇ ਵਿਚ ਡੇਰਾ ਕਰ ਲਿਆ। ਅਤੇ ਲਗ ਪਗ ਵੀਹ ਸਾਲ ਇਕਾਂਤ ਵਿਚ ਰਹੇ, ਆਪਣੇ ਨਾਲ ਹੋ ਰਹੀਆਂ ਵਧੀਕੀਆਂ ਬਾਰੇ ਸੋਚਦੇ ਤੇ ਆਪਣੀਆਂ ਤਜਵੀਜ਼ਾਂ ਤੇ ਸਕੀਮਾਂ ਪੱਕੀਆਂ ਕਰਦੇ ਰਹੇ। ਉਨ੍ਹਾਂ ਆਪਣੇ ਸਾਹਮਣੇ ਨਿਸ਼ਾਨਾ ਇਹ ਰਖਿਆ ਸੀ ਕਿ ਮੁਗਲ ਰਾਜ ਦਾ ਖਾਤਮਾ ਕਰਨਾ ਸੀ ਤੇ ਸਿਖਾਂ ਦੀ ਸੁਤੰਤਰ ਤਾਕਤ ਕਾਇਮ ਕਰਨਾ ਸੀ।

ਇਕਾਂਤ ਵਿਚੋਂ ਨਿਕਲ ਕੇ ਇਹ ਦਿਲੋਂ ਵਜੋਂ ਇਸ ਕੰਮ ਨੂੰ ਪੂਰਾ ਕਰਨ ਤੇ ਉਦਮ ਵਿਚ ਲਗ ਪਏ। ਸੀ. ਐਚ. ਪੇਨ ਪੰਨਾ ੩੨, ੩੩ ॥

ਗੁਰੂ ਜੀ ਨੇ ਸੰਨ ੧੬੭੫ ਤੋਂ ਲਾਕੇ ੧੬੯੯ ਵਿਚ ਤਿਆਰੀ ਕਰਕੇ ਪਹਿਲਾ ਜੰਗ ਲੜਿਅ ਇਸ ਤਰਾਂ ਤੇਰਾਂ ਸਾਲਾਂ ਵਿਚ ਉਨ੍ਹਾਂ ਨੇ ਸਿਖਾਂ ਵਿਚ ਜੰਗੀ ਸਪਿਰਟ ਕਾਇਮ ਕਰ ਦਿਤੀ ਜੋ ਸੈਂਕੜੇ ਸਾਲਾਂ ਵਿਚ ਪ੍ਰਾਪਤ ਨਹੀਂ ਹੋ ਸਕਦੀ ਸੀ।

ਡਾਕਟਰ ਗੋਕਲ ਚੰਦ ਨਾਰੰਗ ਲਿਖਦਾ ਹੈ ਕਿ ਜਦ ਦਸਮੇਸ਼ ਜੀ ਇਹ ਕਹਾਣੀਆਂ ਪੜ੍ਹਦੇ ਸਨ ਅਤੇ ਆਪਣੇ ਉਦਾਲੇ ਇਕ ਪਾਸੇ ਜਬਰ ਤੇ ਜ਼ੁਲਮ ਤੇ ਦੂਜੇ ਪਾਸੇ ਬੇਦੋਸ਼ੀ ਤੇ ਨਿਰਬਲਤਾ ਵੇਖਦੇ ਸਨ ਤਾਂ ਉਨ੍ਹਾਂ ਨੂੰ ਯਕੀਨ ਆ ਜਾਂਦਾ ਸੀ ਕਿ ਗੀਤਾ ਵਿਚ ਦਿਤੇ ਹੋਏ ਸ੍ਰੀ ਕ੍ਰਿਸ਼ਨ ਦੇ ਅਨਾਥਾਂ ਦੀ ਰਖਿਆ ਕਰਨ ਅਤੇ ਦੁਸ਼ਟਾਂ ਦਾ ਨਾਸ਼ ਕਰਨ ਲਈ ਕਿਸੇ ਮਹਾਤਮਾਂ ਦੇ ਅਵਤਾਰ ਧਾਰਨ ਤੇ ਇਕਰਾਰ ਪੂਰੇ ਹੋਣ ਦਾ ਵੇਲਾ ਆ ਗਿਆ ਸੀ। ਉਨ੍ਹਾਂ ਸਭ ਬਲੀ ਤੇ ਉਚੇ ਆਦਮੀਆਂ ਦੀ ਤਰਾਂ ਜਿਨ੍ਹਾਂ ਮਾਨੁਖਾਂ ਨੇ ਜ਼ਾਤੀ ਨੂੰ ਉਨਤੀ ਦੇ ਰਾਹ ਉਚਿਆਂ ਕੀਤਾ ਹੈ।

ਦਸਮੇਸ਼ ਜੀ ਨੂੰ ਯਕੀਨ ਹੋ ਗਿਆ ਕਿ ਸਮੇਂ ਨੂੰ ਜਿਸ ਮਹਾਤਮਾਂ ਦੀ ਲੋੜ ਸੀ ਓਹ ਮਹਾਤਮਾਂ ਪੁਰਸ਼ ਖੁਦ ਆਪ ਹੀ ਸਨ। (ਡਾਕਟਰ ਗੋਕਲ ਚੰਦ ਨਾਰੰਗ ਪੰਨਾ ੭੪)।

## ਗੁਰੂ ਜੀ ਵਲੋਂ ਰਾਜ ਨੀਤੀ ਦੀ ਵਰਤੋਂ

ਭੀਮ ਚੰਦ ਨੇ ਗੁਰੂ ਜੀ ਪਰ ਇਕ ਦੋ ਹਮਲੇ ਕੀਤੇ ਪਰ ਓਹ ਨਾ-ਕਾਮਜਾਬ ਰਿਹਾ, ਅਖੀਰ ਓਹ ਸਾਰੇ ਪਹਾੜੀ ਰਾਜਿਆਂ ਨੂੰ ਇਕੱਠੇ ਕਰਕੇ ਵੱਡੇ ਜੰਗ ਦੀ ਤਿਆਰੀ ਵਿਚ ਜੁਟ ਗਿਆ, ਪਰ ਗੁਰੂ ਜੀ

ਦੀ ਤਿਆਰੀ ਹਾਲੀ ਪੂਰਨ ਨਹੀਂ ਸੀ, ਜਿਸ ਕਾਰਨ ਓਹ ਕੁਝ ਸਮੇਂ ਵਾਸਤੇ ਜੰਗ ਨੂੰ ਟਾਲਣਾ ਚਾਹੁੰਦੇ ਸਨ।

ਠੀਕ ਉਸ ਸਮੇਂ ਦੂਨ ਗੜ੍ਹ ਵਾਲ ਦੇ ਰਾਜਾ ਮੇਦਨੀ ਪ੍ਰਕਾਸ਼ ਨੇ ਆਪਣੇ ਵਜ਼ੀਰਾਂ ਪਾਸ ਬੇਨਤੀ ਪੱਤ੍ਰ ਘਲੀ ਕਿ ਆਪ ਮੇਰੇ ਇਲਾਕੇ ਵਿਚ ਆ ਰਹੋ, ਭੀਮ ਚੰਦ ਨਾਲ ਨਿਤ ਦਾ ਬਖੇੜਾ ਰਹਿਣਾ ਠੀਕ ਨਹੀਂ ਹੈ। ਸਾਰੀ ਬਾਤਾਂ ਨੂੰ ਵਿਚਾਰਕੇ ਗੁਰੂ ਜੀ ਨੇ ਉਸ ਇਲਾਕੇ ਵਿਖੇ ਜਾਣਾ ਪਰਵਾਨ ਕਰ ਲਿਆ। ਸਾਥ ਹੀ ਮਸੰਦ ਆਦਿ ਭੀ ਚਾਹੁੰਦੇ ਸਨ ਕਿ ਜੇ ਕਿਵੇਂ ਜੰਗ ਟਲ ਜਾਵੇ ਤਾਂ ਸਾਡੇ ਸੁਖਾਂ ਵਿਚ ਕੋਈ ਵਿਘਨ ਨਹੀਂ ਪਵੇਗਾ—ਅਨੰਦ ਪੁਰ ਛੱਡਣ ਵਾਰੇ ਗੁਰੂ ਜੀ ਨੇ ਆਪ ਫੁਰਮਾਯਾ ਹੈ—

ਦੇਸ ਚਾਲ ਹਮ ਤੇ ਪੁਨਿ ਭਈ। ਸ਼ਹਿਰ ਪਾਂਵਟਾ ਕੀ ਸੁਧ ਲਈ॥
ਕਾਲਿੰਦ੍ਰੀ ਤਟ ਕਰੇ ਬਿਲਾਸਾ। ਅਨਿਕ ਭਾਂਤਿ ਕੇ ਪੇਖ ਤਮਾਸ਼ਾ॥
ਤਹਿੰ ਕੇ ਸਿੰਘ ਘਨੇ ਚੁਨ ਮਾਰੇ। ਰੋਝ ਰੀਛ ਬਹੁ ਭਾਂਤਿ ਬਿਦਾਰੇ॥
ਫਤੇ ਸ਼ਾਹ ਕੋਪਾ ਤਬਿ ਰਾਜਾ। ਲੋਹ ਪਰਾ ਹਮ ਸੋਂ ਬਿਨੁ ਕਾਜਾ॥

ਦਸਾਂ ਕੁ ਸਾਲਾਂ ਦੀ ਉਮਰ ਵਿਚ ਗੁਰੂ ਜੀ ਪਰ ਗੁਰਿਆਈ ਤੇ ਰਾਜ ਸਾਜ ਦਾ ਸਾਰਾ ਬੋਝ ਆ ਪਿਆ, ਅਠਾਰਾਂ ਸਾਲ ਦੀ ਉਮਰ ਤਕ ਆਪ ਨੇ ਹਰ ਪ੍ਰਕਾਰ ਦੀ ਤਿਆਰੀ ਕਰ ਲੀਤੀ। ਸ਼ਿਕਾਰ ਖੇਡਣ ਦੇ ਢੰਗ ਨਾਲ ਸਿਖਾਂ ਵਿਚ ਜੰਗੀ ਸਪਿਰਟ ਭਰੀ। ਪਹਾੜੀ ਰਾਜੇ ਗੁਰੂ ਜੀ ਦੀ ਵਧਦੀ ਤਾਕਤ ਨੂੰ ਸਹਾਰ ਨਾ ਸਕੇ, ਦੁਸ਼ਮਣ ਬਣ ਬੈਠੇ। ਰਣਜੀਤ ਨਗਾਰਾ ਸੰਮਤ ੧੭੩੯ ਬਿ: ਵਿਚ ਤਿਆਰ ਕਰਵਾਇਆ। ਹਮੇਸ਼ਾਂ ਬਾਦਸ਼ਾਹੀ ਤਰੀਕੇ ਨਾਲ ਵੱਜਦਾ। ਇਹ ਨਾ ਸਹਾਰਕੇ ਰਾਜਾ ਭੀਮ ਚੰਦ ਕਹਿਲੂਰੀਏ (ਰਾਜਾ ਬਿਲਾਸ ਪੁਰ) ਨੇ ਗੁਰੂ ਜੀ ਨੂੰ ਅਨੰਦ ਪੁਰ ਤੋਂ ਨਿਕਾਲਨ ਲਈ ਹੱਲਾ ਕਰ ਦਿਤਾ। ਮਤਾਂ ਗੁਰੂ ਜੀ ਇਥੇ ਦੇ ਬਾਦਸ਼ਾਹ ਹੀ ਨਾ ਬਣ ਜਾਣ। ਫਤਹ ਹਮੇਸ਼ਾਂ ਗੁਰੂ ਜੀ ਦੇ ਹਥ ਰਹਿੰਦੀ। ਭੀਮ ਚੰਦ ਦੀ ਨਿੱਤ ਈਰਖਾ ਕਲੇਸ਼ ਗੁਰੂ ਜੀ ਦੇ ਪਰੋਗਰਾਮ ਵਿਚ ਅੜਿੱਕਾ ਅਤੇ ਵਿਘਨ ਕਾਰੀ ਸੀ। ਜੰਗ ਦਾ ਸਮਾਂ ਤਕਕੇ ਮਸੰਦ ਭੀਮਚੰਦ ਨਾਲ ਮਿਲ ਗਏ।

ਗੁਰੂ ਕੀ ਗੋਲਕ ਦੀ ਬੇਸ਼ੁਮਾਰ ਮਾਇਆ ਉਨ੍ਹਾਂ ਪਾਸ ਸੀ, ਕਿਤਨੇ ਬੇਮੁਖ ਹੋ ਕੇ ਅਨੰਦਪੁਰ ਨੂੰ ਛਡਕੇ ਚਲੇ ਗਏ, ਕੇਵਲ ਸਿਦਕੀ ਸਿੱਖ ਰਹਿ ਗਏ। ਭੀਮਚੰਦ, ਹਮੇਸ਼ਾਂ ਛੇੜ-ਖਾਨੀਆਂ ਕਰਦਾ ਰਹਿੰਦਾ। ਫਤਹ ਚੰਦ ਅਤੇ ਭੀਮ ਚੰਦ ਨੇ ਗੁਰੂ ਜੀ ਪਰ ਕੇਵਲ ਉਜਾੜਨ ਤੇ ਲੁਟਣ ਦੇ ਖਿਆਲ ਨਾਲ ਹਮਲਾ ਕੀਤਾ ਸੀ ਪਰ ਓਹ ਹਾਰ ਗਏ ਅਤੇ ਹੋਰ ਮਜ਼ਬੂਤੀ ਨਾਲ ਤਿਆਰੀਆਂ ਕਰਦੇ ਸਨ।

ਨੋਟ—ਰਣਜੀਤ ਨਗਾਰੇ ਦਾ ਨਾਮ ਸੁਣ ਕੇ ਹੀ ਪਹਾੜੀ ਰਜਵਾੜੇ ਘਬਰੋਂਦੇ ਸਨ। ਇਸ ਦੇ ਅਰਥ ਸਨ ਕਿ ਜੰਗ ਜਿਤਣ ਵਾਲਾ ਧੌਂਸਾ। ਇਹ ਲੰਗਰ ਵੇਲੇ ਤੇ ਅੰਮ੍ਰਿਤ ਵੇਲੇ ਜਗਾਵੇ ਵਾਸਤੇ ਵਜਦਾ, ਅਰ ਇਸ ਦੀ ਆਵਾਜ਼ ਇਤਨੀ ਜ਼ਬਰਦਸਤ ਸੀ ਕਿ ਪਹਾੜੀਆਂ ਦੀ ਚੋਟੀਆਂ ਨਾਲ ਟਕਰਾ ਕੇ ਬਦਲਾਂ ਵਾਂਗ ਗਰਜ ਉਠਦੀ। ਗੁਰੂ ਜੀ ਸ਼ਿਕਾਰ ਨਿਕਲਦੇ ਤਾਂ ਭੀ ਉਸ ਪਰ ਚੋਟ ਲਗਦੀ। ਉਸ ਸਮੇਂ ਦੇ ਰਿਵਾਜ ਮੂਜਬ ਧੌਂਸਾ ਕੇਵਲ ਰਾਜੇ ਹੀ ਰਖ ਸਕਦੇ ਸਨ। ਅਰ ਇਕ ਨੂੰ ਦੂਜੇ ਦੇ ਰਾਜ ਵਿਚ ਧੌਂਸਾ ਬਜੌਣਾ ਮਾਨੋ ਜੰਗ ਦਾ ਬਿਗਲ ਸੀ। ਨਗਾਰਾ ਮੜ੍ਹੌਣ ਦੀ ਸੇਵਾ ਨੰਦ ਚੰਦ ਜੀ ਦੇ ਜ਼ਿਮੇ ਸੀ। ਨਗਾਰਾ ਸੁਣ ਕੇ ਗੁਰੂ ਜੀ ਅਤਿ ਪ੍ਰਸੰਨ ਹੁੰਦੇ ਅਤੇ ਰਜਵਾੜੇ ਸੜਦੇ ਸਨ। ਰਣਜੀਤ ਨਗਾਰੇ ਦੇ ਬੱਜਣ ਸਾਰ ਲੰਗਰ ਦਾ

ਅਰਦਾਸਾ ਹੁੰਦਾ, ਹਰ ਜ਼ਾਤੀ ਦਾ ਪੁਰਸ਼, ਚੂਹੜਾ, ਚਮਾਰ, ਨਾਈ, ਛੀਂਬਾ, ਜੱਟ, ਬ੍ਰਾਹਮਣ, ਖਤਰੀ ਆਦਿ ਇਕੋ ਪੰਗਤ ਵਿਚ ਬੈਠਕੇ ਲੰਗਰ ਛਕਦੇ ਸਨ। ਮਾਨੋ ਘਿਰਣਾ, ਨਫਰਤ, ਛੂਤ ਛਾਤ ਅਨੰਦਪੁਰ ਤੋਂ ਪਰ ਲਾਕੇ ਉਡ ਗਈ ਸੀ ਪਰ ਹਿੰਦੂ ਰਾਜੇ ਇਸ ਵਰਤੋਂ ਨੂੰ ਧਰਮ ਭ੍ਰਿਸ਼ਟ ਹੋ ਗਿਆ, ਆਖਕੇ ਨਿੰਦਦੇ ਸਨ। ਗੁਰੂ ਜੀ ਦੇ ਦਰਵਾਜ਼ੇ ਅਗੇ ਜੋ ਭੀ ਚੂਹੜਾ, ਚਮਾਰ, ਅਛੂਤ ਆਇਆ, ਉਸਨੂੰ ਛਾਤੀ ਨਾਲ ਲਗਾਕੇ ਥਾਪੜਾ ਦੇਕੇ ਸਰਦਾਰ ਦਾ ਖਿਤਾਬ ਬਖਸ਼ਦੇ ਸਨ।

## ਮਸੰਦ ਪਾਰਟੀਆਂ ਦਾ ਜ਼ੋਰ

ਸਤਵੇਂ ਅਤੇ ਅਠਵੇਂ ਗੁਰੂ ਜੀ ਦੇ ਸਮੇਂ ਮਸੰਦਾਂ ਦੀ ਤਾਕਤ ਹਦੋਂ ਵਧ ਗਈ ਸੀ। ਰਾਮ ਰਾਇ ਤੇ ਧੀਰ ਮਲ ਦੀ ਪਿਠ ਪਰ ਹਕੂਮਤ ਸੀ। ਇਤਨਾ ਜ਼ੋਰ ਵਧ ਗਿਆ ਕਿ ਉਨ੍ਹਾਂ ਨੇ ਨੌਮੇ ਗੁਰੂ ਜੀ ਨੂੰ ਮੰਨਣੋਂ ਇਨਕਾਰ ਕਰ ਦਿਤਾ, ਗੁਰੂ ਜੀ ਨੂੰ ਬਕਾਲੇ ਨਹੀਂ ਰਹਿਣ ਦਿਤਾ, ਸਾਮਾਨ ਲੁਟ ਲਿਆ, ਗੁਰੂ ਜੀ ਪਰ ਗੋਲੀ ਚਲਾਈ, ਗੁਰੂ ਜੀ ਨੂੰ ਅੰਮ੍ਰਿਤਸਰ ਜਾਣ ਸਮੇਂ ਦਰਬਾਰ ਵਿਖੇ ਦਾਖਲ ਨਹੀਂ ਹੋਣ ਦਿਤਾ, ਗੁਰੂ ਜੀ ਨੇ ਤਦੋ ਪਿੰਡ ਮਾਖੋਵਾਲ ਆਕੇ (ਅਨੰਦਪੁਰ) ਆਬਾਦ ਕੀਤਾ। ਕੀਰਤਪੁਰ ਭੀ ਮਸੰਦਾਂ ਦਾ ਜ਼ੋਰ ਸੀ। ਇਹ ਆਪ ਨੂੰ ਗੁਰੂ ਕੇ ਅਖਵਾਕੇ ਸਿਖਾਂ ਪਾਸੋਂ ਬੇਰਹਿਮੀ ਤੇ ਬੇਹਿਆਈ ਨਾਲ ਧਨ ਲੁਟਕੇ ਆਪੇ ਖਾਂਦੇ ਪੀਂਦੇ ਸਨ।

ਦਸਮ ਗੁਰੂ ਜੀ ਨੂੰ ਭੀ ਮਸੰਦ ਲੋਕ ਗੁਰੂ ਨਹੀਂ ਮੰਨਦੇ ਸਨ ਔਰ ਉਹ ਜੰਗ ਜੁਧ ਕਰਨ ਦੀ ਥਾਂ ਆਪਣੀ ਐਸ਼ਾਂ, ਮੌਜਾਂ ਨੂੰ ਤਰਜੀਹ ਦਿੰਦੇ ਸਨ। ਅਨੰਦਪੁਰ ਦੀ ਜੰਗ ਵੇਲੇ ਇਹ ਲੋਕ ਮੁਖਾਲਫਾਂ ਨਾਲ ਜਾ ਮਿਲੇ ਸਨ। ਗੁਰੂ ਜੀ ਨੇ ਸਭ ਕੁਛ ਭਾਂਪ ਕੇ ਹੀ ਅਨੰਦਪੁਰ ਛਡਿਆ ਸੀ। ਸਾਥ ਹੀ ਰਾਜਾ ਮੇਦਨੀ ਪ੍ਰਕਾਸ਼ ਆਪ ਲੈਣ ਆ ਗਿਆ। ਉਹ ਚਾਹੁੰਦਾ ਸੀ ਕਿ ਗੁਰੂ ਨਾਲ ਮੇਲ ਰਖਕੇ ਮੈਂ ਆਪਣੇ ਦੁਸ਼ਮਣਾਂ ਤੋਂ ਬਚਾਂਗਾ। ਸਾਥ ਹੀ ਗੁਰੂ ਜੀ ਦੀ ਜੰਗੀ ਤਿਆਰੀ ਹਾਲੀ ਪੂਰਨ ਨਹੀਂ ਸੀ। ਅਨੰਦਪੁਰ ਰਹਿਕੇ ਜੰਗੇ ਲਗੇ ਰਹਿਣ ਨਾਲ ਅਗਲੇ ਪਰੋਗਰਾਮ ਵਿਚੇ ਰਹਿੰਦੇ ਸਨ। ਗੁਰੂ ਜੀ ਨੇ ਵਿਚਾਰ ਕੇ ਹੀ ਅਨੰਦਪੁਰ ਛਡਿਆ ਜੋ ਪਿਛੋਂ ਬਰਬਾਦੀ ਹੋ ਗਈ ਸੀ।

ਮਸੰਦ ਇਤਨੇ ਬਿਗੜ ਗਏ ਸਨ ਕਿ ਓਹ ਮੁਸਲਮਾਨ ਰੰਗੜਾਂ ਨਾਲ ਮਿਲ ਕੇ ਗੁਰੂ ਜੀ ਪਾਸ ਭੇਟਾ ਲਈ ਆ ਰਹੇ ਸਿਖਾਂ ਨੂੰ ਰਸਤਿਆਂ ਵਿਚੇ ਲੁਟ ਲੈਂਦੇ ਸਨ। ਗੁਰੂ ਜੀ ਪਾਸ ਹਮੇਸ਼ਾਂ ਸ਼ਕਾਇਤਾਂ ਪਹੁੰਚਦੀਆਂ, ਇਕ ਵੇਰੀ ਨਕਲੀਆਂ ਨੇ ਗੁਰੂ ਜੀ ਦੇ ਹਜ਼ੂਰ ਨਕਲ ਲਾਈ (ਮਸੰਦਾਂ ਦੀਆਂ ਮੰਦੀਆਂ ਕਰਤੂਤਾਂ ਦਾ ਡਰਾਮਾ ਕੀਤਾ)। ਮਸੰਦਾਂ ਦੀਆਂ ਭੈੜੀਆਂ ਕਰਤੂਤਾਂ ਵੇਖ ਸੁਣਕੇ ਗੁਰੂ ਜੀ ਦਾ ਹਿਰਦਾ ਇਤਨਾ ਦਰਬ ਗਿਆ ਕਿ ਨੇਤ੍ਰਾਂ ਵਿਚੋਂ ਅਥਰੂ ਬਹਿ ਤੁਰੇ, ਗੁਰੂ ਜੀ ਨੇ ਫੈਸਲਾ ਕਰ ਲਿਆ ਕਿ ਮਸੰਦਾਂ ਨੂੰ ਡੰਡ ਦੇਣਾ ਅਤਿ ਜ਼ਰੂਰੀ ਹੈ।

ਨੋਟ—ਅਗੇ ਲਿਖੇ ਮਸੰਦਾਂ ਦੇ ਕੇਂਦਰ ਵਡੇ ਪ੍ਰਸਿਧ ਸਨ, ਭਾਈ ਗੜ੍ਹੀਆ ਵੇਰੋਵਾਲ, ਦਾਸ ਮਲ ਸੁਲਤਾਨ ਪੁਰੀਆ, ਸੰਤਾ ਵਟਾਲੀਆਂ, ਬਹਿਲੋ ਦਾ ਪੋਤ੍ਰਾ ਦੁਨੀ ਚੰਦ, ਭਾਈ ਭਗਤੂ ਕੇ, ਰੂਪੇ ਕੇ, ਡਰੋਲੀ ਵਾਲੇ ਭਾਈ, ਦਿਆਲ ਦਾਸ ਵਜੀਰਾ ਵਾਦੀਆ, ਨਿਧਾ ਪਸ਼ੋਰੀਆ, ਗੁਰੀਆ ਦੜਪ ਵਾਲੀਆ, ਬਖਤ ਮਲ ਮਝੈਲ, ਘੁੜਾਣੀ ਲਿਤਾਲੇ ਵਾਲੇ ਭੀ ਮਸੰਦ ਸਨ। ਮੰਝ ਦਾ ਪੋਤਰਾ ਭਾਈ

ਭਾਨਾ, ਬਿਹਾਰੀ ਹੁਸ਼ਿਆਰ ਪੁਰੀਆ, ਜੀਤ ਮੱਲ ਆਦਿ ਆਦਿ ਖਾਸ ਸਨ, ਪਿਛੋਂ ਆਕੇ ਤਬਦੀਲੀਆਂ ਆਈਆਂ ਪਹਿਲੇ ਮਹਾਤਮਾਂ ਚੰਗੀ ਸਨ।

ਜਦੋਂ ਗੁਰੂ ਜੀ ਨੇ ਮਸੰਦਾਂ ਨੂੰ ਸਜਾਵਾਂ ਦਿਤੀਆਂ, ਤਖਤ ਮੱਲ ਲੰਮੇ ਦੇਸ ਦਾ ਜਨਾਨੇ ਬਸਤਰ ਪਾਕੇ ਮਾਤਾ ਗੁਜਰ ਕੌਰ ਜੀ ਦੀ ਸ਼ਰਣ ਜਾ ਪਿਆ ਸੀ, ਇਹ ਹੁਣ ਓਹੀ ਭੇਖ ਰਖਦੇ ਹਨ। ਬੇਰੁਨਾਹ ਛੱਡੇ ਭੀ ਗਏ ਸਨ ਜਿਹਾ ਕਿ ਭਾਈ ਫੇਰੂ ਨੱਕੇ ਦੇਸ ਦਾ ਮਸੰਦ ਇਸ ਨੂੰ ਸਚੀ ਦਾੜ੍ਹੀ ਆਖਕੇ ਛਡ ਦਿਤਾ। ਰਾਉ ਕੰਦੋਆਂ ਵਾਲਾ, ਸੰਗਤਾਂ ਦੀ ਸਫਾਰਸ਼ ਕਰਕੇ ਬਚ ਗਿਆ। ਭਾਈ ਬਹਿਲੋ ਦੇ ਪੋਤਰੇ ਮਹੰਤ ਗੁਰਦਾਸ ਨੇ ਵਾਰ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ਵਾਲੀ ਰਚਕੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਨਾਲ ਮਿਲਾਈ। ਲਾਲ ਸਿੰਘ ਗਿਆਨੀ ਸੰਗਰੂਰ (ਪੈਪਸੂ)।

## ਰਿਆਸਤ ਨਾਹਨ ਵਲ ਦੇ ਹਾਲਾਤ

ਅਨੰਦ ਪੁਰ ਤੋਂ ਗੁਰੂ ਜੀ ਰਿਆਸਤ ਨਾਹਨ ਵਿਖੇ ਸਿਖਾਂ ਸਮੇਤ ਚਲੇ ਗਏ। ਰਾਜਾ ਮੇਦਨੀ ਪ੍ਰਕਾਸ਼ ਦੀ ਦੂਨ ਗੜ੍ਹਵਾਲ ਦੇ ਰਾਜਾ ਫਤਹ ਸ਼ਾਹ ਸ੍ਰੀ ਨਗਰੀਏ ਨਾਲ ਚਿਰ ਤੋਂ ਲਗਦੀ ਸੀ, ਅਪਸ ਵਿਚ ਜੰਗ ਭੀ ਹੋਏ। ਬਾਬਾ ਰਾਮਰਾਇ ਨੂੰ ਫਤਹਸ਼ਾਹ ਨੇ ਪੰਜ ਪਿੰਡ ਮੁਆਫੀ ਦੇਕੇ ਪੱਖ ਪਰ ਕਰ ਰਖਿਆ ਸੀ। ਨਾਹਨ ਦੇ ਰਾਜੇ ਮੇਦਨੀ ਪ੍ਰਕਾਸ਼ ਨੂੰ ਫਿਕਰ ਸੀ ਮੇਰਾ ਰਾਜ ਨਾ ਖੁਸ ਜਾਵੇ, ਦੇਵੀ ਦੇਵਤੇ ਮਨਾਕੇ ਥੱਕ ਚੁਕਿਆ ਸੀ। ਕਿਧਰੋਂ ਧਰਵਾਸਾ ਨਾ ਮਿਲਿਆ। ਅਖੀਰ ਆਪਣੇ ਵਜ਼ੀਰ ਸੌਬੂ ਹਰਿ ਜੀ ਨੂੰ ਦਸਮੇਸ਼ ਜੀ ਪਾਸ ਘਲਿਆ, ਮਨਸ਼ਾ ਇਹ ਸੀ ਕਿ ਜੇ ਗੁਰੂ ਜੀ ਨਾਹਨ ਵਿਚ ਆ ਜਾਣ ਤਾਂ ਮੇਰ ਰਾਜ ਕਾਇਮ ਰਹੇ, ਗੁਰੂ ਜੀ ਨਿਰਇੱਛਤ ਸਨ। ਵਜ਼ੀਰ ਨੇ ਰਾਜੇ ਦਾ ਦੁਖ ਦਸਿਆ। ਗੁਰੂ ਜੀ ਨੇ ਧੀਰਜ ਦਿਤੀ ਕਿ ਕੋਈ ਸੰਸਾ ਨਾ ਕਰੋ, ਗੁਰੂ ਜੀ ੯ ਜੇਠ ਸੰਮਤ ੧੭੪੧ ਬਿ: (੧੬੮੪ ਈ:) ਨੂੰ ਅਨੰਦ ਪੁਰ ਵੈਸਾਖੀ ਕਰਕੇ ਗਏ ਸਨ। ਉਸ ਇਲਾਕੇ ਵਿਚ ਸ਼ਿਕਾਰ ਖੇਡਦੇ ਹੋਏ ਪੰਜ ਸੌ ਸੂਰਬੀਰ ਸਿਖਾਂ ਸਮੇਤ ਪਹੁਚੇ ਸਨ, ਰਣਜੀਤ ਨਗਾਰੇ ਦੀ ਚੋਟ ਨਾਲ ਸਾਰੇ ਪਤਾ ਲਗਦਾ ਗਿਆ ਕਿ ਗੁਰੂ ਜੀ ਨਾਹਨ ਰਾਜੇ ਦੀ ਇਮਦਾਦ ਪਰ ਹਨ। ਗੁਰੂ ਜੀ ਦਾ ਪਰਿਵਾਰ ਨਾਲ ਸੀ, ਮਹੀਨਾ ਜੇਠ ਦੇ ਅਖੀਰ ਵਿਚ ਧੁਰ ਪਹੁੰਚੇ ਸਨ। ਗੁਰੂ ਜੀ ਦੀ ਆਮਦ ਸੁਣਕੇ ਗੜ੍ਹਵਾਲੀਏ ਨੇ ਜਿਤਨੇ ਪਿੰਡ ਨਾਹਨ ਦੇ ਦਬਾਏ ਸਨ ਛਡ ਦਿਤੇ। ਰਾਜਾ ਅਤੀ ਖੁਸ਼ੀ ਹੋਇਆ, ਗੁਰੂ ਜੀ ਦਾ ਬਹੁਤ ਸਤਿਕਾਰ ਕੀਤਾ। ਗੁਰੂ ਜੀ ਨੇ ਦੋਹਾਂ ਧਿਰਾਂ ਵਿਚ ਸੁਲਾਹ ਕਰਾ ਦਿਤੀ ਸੀ। ਰਿਆਸਤ ਨਾਹਨ ਨੂੰ ਸਿਰਮੌਰ ਭੀ ਆਖਦੇ ਸਨ।

ਸੁੰਦਰ ਜੰਗਲ ਹੋਣੇ ਕਰਕੇ ਗੁਰੂ ਜੀ ਕਈ ਮਹੀਨੇ ਉਥੇ ਸ਼ਿਕਾਰ ਖੇਡਦੇ ਰਹੇ। ਮੱਘਰ ਮਹੀਨੇ ਵਿਚ 'ਗੜ੍ਹ ਪਾਉਂਟੇ' ਦੀ ਨੀਂਹ ਰਖੀ। ਇਸੇ ਮੌਕੇ ਪਰ ਬਾਬਾ ਰਾਮਰਾਇ ਦੇਹਰਾ ਦੂਨ ਤੋਂ ਆਪਣੇ ਦੋ ਸੈ ਸਿੱਖਾਂ ਸਮੇਤ ਦਰਸ਼ਨ ਨੂੰ ਆਇਆ। ਦਰਿਆਇ ਜਮਨਾ ਵਿਚ ਕਿਸ਼ਤੀ ਪਰ ਮੁਲਾਕਾਤ ਕੀਤੀ। ਸ੍ਰੀ ਗੁਰੂ ਦਸਮੇਸ਼ ਜੀ ਰਾਮਰਾਇ ਦੇ ਚਾਚੇ ਗੁਰੂ ਸਨ, ਮੱਥਾ ਟੇਕ ਕੇ ਸਤਿਕਾਰ ਨਾਲ ਮਿਲਿਆ। ਮੋਤੀਆਂ ਦੀ ਮਾਲਾ ਗੁਰੂ ਜੀ ਦੀ ਨਜ਼ਰ ਕੀਤੀ। ਦਸਮੇਸ਼ ਜੀ ਦੇ ਸਿਖ ਕਿਨਾਰੇ ਪਰ ਖੜੇ ਦੇਖਦੇ ਰਹੇ। ਪਰ ਰਾਮਰਾਇ ਦੇ ਸਿੱਖ, ਮੂੰਹ ਢਕ ਖਲੋਤੇ। ਸ੍ਰੀ ਦਸਮੇਸ਼ ਜੀ ਨੇ ਕਿਹਾ ਰਾਮਰਾਇ ਤੇਰੀ ਸੰਗਤ ਭੂਤਨੀ ਹੈ। ਇਸੇ ਦੌਰੇ ਵਿਚ ਸਢੌਰੇ ਵਾਲਾ ਸਯਦ ਬੁਧੂਸ਼ਾਹ ਗੁਰੂ ਜੀ ਨੂੰ ਮਿਲਿਆ ਸੀ। ਇਸ ਦਾ ਅਸਲ ਨਾਮ ਸ਼ਾਹ ਬਦਰੁੱਦੀਨ ਸੀ। ਨਾਹਨ (ਸਿਰਮੌਰ) ਰਿਆਸਤ ਜ਼ਿਲਾ ਅੰਬਾਲਾ ਦੇ ਨਾਲ ਲਗਦੀ ਹੈ। ਭੰਗਾਣੀ

ਦਾ ਜੰਗ ੧੮ ਵੈਸਾਖ ਸੰਨ ੧੭੪੬ ਨੂੰ ਫਤਹ ਹੋਇਆ। ਮਹੀਨਾ ਕੱਤਕ ਸੰਮਤ ੧੭੪੨ ਬਿ: ਵਿਖੇ ਕਿਲਾ ਪਾਉਂਟਾ ਸਾਹਿਬ ਦੀ ਨੀਹ ਰਖੀ ਸੀ। ਇਥੋਂ ਦੇਹਰਾ ਦੂਨ ਬੀਸ ਕੁ ਮੀਲਾਂ ਪਰ ਹੈ। ਸੈਂਫੋਰਾ ਪੰਦਰਾਂ ਸੋਲਾਂ ਮੀਲ ਹੈ। ਬਾਬਾ ਰਾਮਰਾਇ ਦੀ ਮਲਾਕਾਤ ਦਾ ਸਮਾਂ ਵਿਸਾਖ ਸੰਮਤ ੧੭੪੨ ਦਾ ਲਿਖਿਆ ਹੈ।

## ਡੇਹਰਾਦੂਨ ਦਾ ਦੌਰਾ

ਡੇਹਰਾਦੂਨ ਵਿਖੇ ਗੁਰੂ ਜੀ ਦੋ ਵੇਰ ਗਏ ਸਨ ਇਹ ਇਲਾਕਾ ਯੂ. ਪੀ. ਦਾ ਸ਼ਹਿਰ ਹੈ। ਇਲਾਕਾ ਪਹਾੜੀ ਹੈ। ਬਾਬਾ ਰਾਮਰਾਇ ਜੀ ਦੀ ਧਰਮ ਪਤਨੀ ਪੰਜਾਬ ਕੌਰ ਜੀ ਨੇ ਸ੍ਰੀ ਗੁਰੂ ਦਸਮੇਸ਼ ਜੀ ਪਾਸ ਇਹ ਬੇਨਤੀ ਕਰ ਘਲੀ ਕਿ ਮਸੰਦਾਂ ਨੇ ਰਾਮਰਾਇ ਜੀ ਨੂੰ ਜਿਊਂਦਿਆਂ ਹੀ ਸਾੜਕੇ ਭਾਰੀ ਅਪਰਾਧ ਕੀਤਾ ਹੈ। ਇਸ ਜ਼ੁਲਮ ਦੀ ਸਜ਼ਾ ਦਿਤੀ ਜਾਵੇ। ਬਾਬਾ ਰਾਮਰਾਇ ਦੇ ਨਾਲ ਪਾਂਵਟੇ ਤੋਂ ਡੇਹਰਾ ਦੂਨ ਨੂੰ ਗਏ ਸਨ। ਡੇਹਰਾ ਦੂਨ ਵਿਖੇ ਦਸਮੇਸ਼ ਜੀ ਦਾ ਗੁਰਦੁਆਰਾ ਹੈ। ਦੇਹਰਾ ਰਾਮਰਾਇ ਪ੍ਰਸਿਧ ਸਥਾਨ ਹੈ ਸੰਮਤ ੧੬੯੯ ਬਿ: ਵਿਚ ਬਾਦਸ਼ਾਹ ਔਰੰਗਜ਼ੇਬ ਨੇ ਕਾਫੀ ਜਾਇਦਾਦ, ਰਾਮਰਾਇ ਜੀ ਨੂੰ ਦਿਤੀ ਸੀ। ਦੇਹਰਾਦੂਨ ਵਿਖੇ ਬਾਲੂ ਹਸਨਾ ਜੀ ਦੀ ਸੰਪਰਦਾਇ ਦੇ ਉਦਾਸੀ ਸਾਧੂ ਮਹੰਤ ਹਨ।

ਦੂਜੀ ਵੇਰ ਬਾਬਾ ਰਾਮਰਾਇ ਦੇ ਚਲਾਣੇ ਪਿਛੋਂ ਸ੍ਰੀ ਗੁਰੂ ਜੀ ਨੇ ਡੇਹਰਾ ਦੂਨ ਵਿਖੇ ਪਹੁੰਚਕੇ ਕਸੂਰੀ ਮਸੰਦਾਂ ਨੂੰ ਸਖਤ ਸਜ਼ਾਵਾਂ ਦਿਤੀਆਂ ਸਨ। ਰਾਮਰਾਇ ਦੇ ਦੇਹਰੇ ਪਰ ਚੇਤਰ ਦੇ ਮਹੀਨੇ ਵਡਾ ਭਾਰੀ ਮੇਲਾ ਹੁੰਦਾ ਹੈ। ਦੇਹਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। ਇਕ ਪਲੰਘ ਦੀ ਭੀ ਪੂਜਾ ਹੁੰਦੀ ਹੈ। ਮੇਲੇ ਪਰ ਨਵਾਂ ਨਿਸ਼ਾਨ ਝੁਲਾਇਆ ਜਾਂਦਾ ਹੈ। ਕੇਵਲ ਰਾਮਰਾਈਏ ਸਿਖ ਹੀ ਕੱਠੇ ਹੁੰਦੇ ਹਨ।

## ਜਾਣ ਪਛਾਣ

ਦਸਮ ਗੁਰੂ ਜੀ ਦਾ ਪ੍ਰਤਾਪ ਵਧਦਾ ਫੁਲਦਾ ਤੇ ਜੰਗੀ ਤਾਕਤ ਵੇਖਕੇ ਰਾਮਰਾਇ ਨੇ ਗੁਰੂ ਜੀ ਨਾਲ ਮੇਲ ਕਰਨਾ ਠਾਣਿਆਂ, ਇਸ ਦੀ ਜਾਗੀਰ, ਪਹਾੜੀ ਰਾਜਿਆਂ ਦੇ ਜਾੜ੍ਹਾਂ ਹੇਠਾਂ ਸੀ, ਮਸੰਦ ਇਸ ਥੀਂ ਆਕੀ ਸਨ ਇਹ ਉਸ ਵੇਲੇ ਇਕ ਵਡੇ ਅਮੀਰ ਦੀ ਤਰਾਂ ਦਿਨ ਕਟਦਾ ਸੀ। ਬਹਿਲੋ ਵੰਸੀ, ਭਾਈ ਗੁਰਦਾਸ ਮਸੰਦ ਨੇ ਮੇਲ ਕਰਨ ਦੀ ਨੀਤੀ ਦਸੀ। ਇਸੇ ਭਾਈ ਗੁਰਦਾਸ ਨੇ ਇਕਤਾਲਵੀਂ ਵਾਰ ਰਚੀ ਸੀ, ਪਿਛੋਂ ਇਹ ਸਿੰਘ ਆ ਬਣਿਆ। ਰਾਮਰਾਇ ਨੇ ਜਮਨਾ ਦੇ ਕਿਨਾਰੇ ਗੁਰੂ ਜੀ ਨਾਲ ਕਿਸ਼ਤੀ ਵਿਚ ਮੇਲ ਕਰਕੇ ਭੁਲ ਬਖਸ਼ੌਣ ਦੀ ਅਰਦਾਸ ਲਿਖੀ ਅਰ ਅਤੀ ਅਧੀਨਗੀ ਨਾਲ ਖਿਮਾਂ ਮੰਗੀ। ਗੁਰੂ ਜੀ ਨੇ ਵਿਛੜਿਆਂ ਨੂੰ ਮਲੌਣ ਦੀ ਦਿਆਲਤਾ ਵਲ ਰੁਚੀ ਧਾਰੀ। ਸ੍ਰੀ ਗੁਰੂ ਦਸਮੇਸ਼ ਜੀ ਖਾਨਦਾਨ ਕਰ ਕੇ ਰਾਮਰਾਇ ਦੇ ਚਾਰੇ ਸਨ ਜਿਸ ਕਰਕੇ ਚਰਨੀਂ ਹਥ ਲਾਇਆ ਤੇ ਆਪਣੀ ਕਰਨੀ ਪਰ ਪਛੋਤਾਪ ਕਰਕੇ ਬਖਸ਼ਣ ਲਈ ਅਰਜ਼ੋਈ ਕੀਤੀ। ਉਸ ਵੇਲੇ ਦਸਮ ਗੁਰੂ ਜੀ ਦੇ ਸਿਖ ਕਨਾਰੇ ਪਰ ਖੜੇ ਦੇਖਦੇ ਸਨ ਪਰ ਰਾਮਰਾਇ ਦੇ ਸਿਖ ਪਿਠ ਕਰਕੇ ਖੜੋਤੇ ਰਹੇ। ਗੁਰੂ ਜੀ ਨੇ ਫੁਰਮਾਯਾ ਅਛਾ ! ਰਾਮਰਾਇ ਤੂੰ ਸਿਖ ਪਰ ਤੇਰੀ ਸੰਗਤ ਭੂਤਨੀ ਰਹੇਗੀ'' । ਰਾਮਰਾਇ ਨੂੰ ਉਸਦੇ ਮਸੰਦਾਂ ਨੇ ਜਾਣ ਬੁਝਕੇ ਸਮਾਧੀ ਸਹਿਤ ਨੂੰ ਬਦੋਬਦੀ ਚੁਕ ਕੇ ਫੂਕ ਦਿਤਾ-ਸੀ, ਲੋਕਾਂ ਵਿਚ ਕਿਹਾ ਗਿਆ ਕਿ ਰਾਮਰਾਇ ਮਰ ਗਿਆ ਸੀ।

ਉਨ੍ਹਾਂ ਦੀ ਘਰ ਵਾਲੀ ਪੰਜਾਬ ਕੌਰ ਨੇ ਸ੍ਰੀ ਦਸਮੇਸ਼ ਜੀ ਪਾਸ ਸ਼ਕਾਇਤ ਕੀਤੀ, ਜਿਸ ਪਰ ਦਸਮੇਸ਼ ਜੀ ਨੇ ਦੋਸ਼ੀ ਮਸੰਦਾਂ ਨੂੰ ਡੇਹਰਾ ਦੂਨ ਪਹੁੰਚਕੇ ਯੋਗ ਦੰਡ ਭੁਗਤਾਏ ਸਨ। ਪੰਜਾਬ ਕੌਰ ਨੇ ੧੭੬੩ ਬਿਃ ਵਿਚ ਰਾਮਰਾਇ ਦਾ ਦੇਹੁਰਾ ਬਣਾਇਆ, ਇਸ ਦਾ ਦੇਹਾਂਤ ਸੰਮਤ ੧੭੯੮ (੧੭੪੧ ਈ:) ਦਾ ਦਸਿਆ ਹੈ। ਕੁਲ ਉਮਰ ਤਰੇਸਠ ਸਾਲਾਂ ਦੀ ਸੀ, ਬਾਬਾ ਰਾਮਰਾਇ ਦੇ ਪਿਛੋਂ ਚੁਰੰਜਾ ਕੁ ਸਾਲ ਇਹ ਗਦੀ ਨਸ਼ੀਨ ਰਹੀ। ਇਹ ਪਿਛਲੀ ਤੀਜੀ ਸ਼ਾਦੀ ਸੀ। ਪੰਜਾਬ ਕੌਰ ਜੀ ਨੇ ਰਾਮਰਾਇਆਂ ਦੀ ਗੁਰਤਾ ਬਹੁਤ ਚੌਕਸੀ ਨਾਲ ਨਿਭਾਈ।

## ਗੁਰੂ ਜੀ ਦਾ ਵਿੱਦਯਾ ਪ੍ਰਚਾਰ

ਸ੍ਰੀ ਗੁਰੂ ਜੀ ਗੁਰਮੁਖੀ, ਸੰਸਕ੍ਰਿਤ, ਹਿੰਦੀ, ਫਾਰਸੀ ਅਤੇ ਅਰਬੀ ਆਦਿਕ ਦੇ ਪੂਰਣ ਵਿੱਦਵਾਨ ਸਨ, ਇਸੀ ਕਾਰਣ ਵਿਦਵਾਨਾਂ ਤੇ ਗੁਣੀ ਪੁਰਸ਼ਾਂ ਦੀ ਬੜੀ ਕਦਰ ਕਰਦੇ ਸਨ। ਹਰ ਸਮੇਂ ਵਿਦਵਾਨਾਂ ਦਾ ਦਰਬਾਰ ਸਜਿਆ ਰਹਿੰਦਾ। ਗੁਰੂ ਜੀ ਆਪ ਕਵਿਤਾ ਰਚਦੇ ਤੇ ਕਵੀਆਂ ਤੋਂ ਭਿੰਨ ਭਿੰਨ ਵਿਸ਼ਿਆਂ ਦੇ ਗ੍ਰੰਥਾਂ ਦੇ ਉਲਥੇ ਕਰਵਾਉਂਦੇ ਜਿਹਾ ਕਿ ਦਸਮ ਗ੍ਰੰਥ ਵਿਚ ਹਨ। ਉਨ੍ਹਾਂ ਨੂੰ ਬੜੀਆਂ ਬੜੀਆਂ ਨੌਕਰੀਆਂ ਤੇ ਇਨਾਮ ਦਿੰਦੇ। ਜਿੱਥੇ ਗੁਰੂ ਜੀ ਆਪਣੇ ਸਿੱਖਾਂ ਨੂੰ ਸੂਰਬੀਰ, ਬਹਾਦਰ ਤੇ ਦਲੇਰ ਬਨੌਣਾ ਚਾਹੁੰਦੇ ਸਨ ਉਥੇ ਉਨ੍ਹਾਂ ਨੂੰ ਗਿਆਨਵਾਨ ਤੇ ਕਲਮ ਦੇ ਧਨੀ ਭੀ ਦੇਖਣਾ ਚਾਹੁੰਦੇ ਸਨ। ਇਹੀ ਕਾਰਣ ਸੀ ਕਿ ਗੁਰੂ ਜੀ ਆਪਣੇ ਸਮੇਂ ਦਾ ਇਕ ਪਲ ਭੀ ਵਿਅਰਥ ਨਹੀਂ ਜਾਣ ਦਿੰਦੇ ਸਨ। ਆਪ ਨੇ ਇਸ ਇਕਾਂਤ ਪਹਾੜੀ ਅਸਥਾਨ ਵਿਖੇ ਅਨੇਕਾਂ ਗ੍ਰੰਥ ਰਚੇ ਤੇ ਅਨਮਤੀ ਗ੍ਰੰਥਾਂ ਦੇ ਉਲਥੇ ਗੁਰਮੁਖੀ ਵਿਚ ਕਰਵਾਏ, ਜਿਨ੍ਹਾਂ ਵਿਚੋਂ ਹੁਣ ਭੀ ਬਹੁਤ ਸਾਰੀਆਂ ਪੁਸਤਕਾਂ ਮਿਲਦੀਆਂ ਹਨ। ਇਸੇ ਕੰਮ ਲਈ ਗੁਰੂ ਜੀ ਨੇ ਬਵੰਜਾ ਕਵੀਆਂ ਦਾ ਇਕ ਵਿੱਦਯਕ ਦਲ ਕਾਇਮ ਕੀਤਾ ਹੋਇਆ ਸੀ। ਇਨ੍ਹਾਂ ਦੇ ਕੁਛ ਕੁ ਪ੍ਰਸਤਾਵ ਦਸਮ ਗ੍ਰੰਥ ਵਿਚ ਭੀ ਮਿਲਦੇ ਹਨ।

**ਯਥਾ ਕਵੀ**—ਉਦੇਰਾਯ, ਅਣੀ ਰਾਯ, ਅਮ੍ਰਿਤ ਰਾਯ, ਅੱਲੂ, ਆਸਾ ਸਿੰਘ, ਆਲਿਮ, ਈਸ਼੍ਵਰ ਦਾਸ, ਸੁਖਦੇਵ, ਸੁਖਾ ਸਿੰਘ, ਸੁਖੀਆ, ਸਦਾਮਾ, ਸੈਨਾਪਤੀ, ਸ਼੍ਯਾਮ ਹੀਰ, ਹੁਸੈਨ ਅਲੀ, ਹੰਸਰਾਮ, ਕੱਲੂ, ਕੁਵਰੇਸ, ਖਾਨਚੰਦ, ਗੁਣੀਆ, ਗੁਰਦਾਸ, ਗੋਪਾਲ. ਚੰਦਨ ਚੰਦਾ, ਜਮਾਲ, ਟਹਿਕਨ, ਧਰਮ ਸਿੰਘ, ਧੰਨਾ ਸਿੰਘ, ਧਯਾਨ ਸਿੰਘ, ਨਾਨੂੰ, ਨਿਸਚਲ ਦਾਸ, ਨਿਹਾਲ ਚੰਦ, ਨੰਦ ਸਿੰਘ, ਨੰਦ ਲਾਲ ਪਿੰਡੀ ਲਾਲ, ਬੱਲਭ, ਬੱਲੂ, ਬਿਧੀ ਚੰਦ, ਬਲੰਦ, ਬ੍ਰਿਖ, ਬ੍ਰਿਜ ਲਾਲ, ਮਥਰਾ, ਮਦਨ ਸਿੰਘ, ਮਦਨ ਗਿਰਿ, ਮੱਲੂ, ਮਾਨ ਦਾਸ, ਮਾਲਾ ਸਿੰਘ, ਮੰਗਲ ਰਾਮ, ਰਾਵਲ, ਰੋਸ਼ਨ ਸਿੰਘ, ਲੱਖਾ।

(ਗੁਰਮਤ ਸੁਧਾਕਰ)

ਨੋਟ—ਅਨੰਦ ਸਿੰਘ ਗੁਰੂ ਜੀ ਪਾਸ ਵੱਡਾ ਵਿਦਯਵਾਨ ਤੇ ਬ੍ਰਹਮ ਗਿਆਨੀ ਸੀ, ਇਹ ਪ੍ਰੇਮੀ ਚਮਕੌਰ ਦੇ ਜੁਧ ਵਿਚ ਵਡੀ ਸੂਰਬੀਰਤਾ ਦਖਾਕੇ ਸ਼ਹੀਦ ਹੋਇਆ, ਉਕਤ ਵਿਦਵਾਨਾਂ ਵਿਚੋਂ ਕਿਤਨੇ ਹੀ ਅੰਮ੍ਰਿਤ ਛਕਕੇ ਜੰਗ ਵਿਚ ਸ਼ਹੀਦ ਹੋਏ।

ਇਨ੍ਹਾਂ ਵਿਚ ਹੋਰ ਭੀ ਕਈ ਰਲਾਂਦੇ ਰਹੇ, ਕਈ ਸਿੰਘ ਸਜਕੇ ਨਾਮ ਬਦਲ ਗਏ, ਜਿਸ ਕਰਕੇ ਬਦਲਵੇਂ ਨਾਮ ਭੀ ਮਿਲਦੇ ਹਨ। ਇਨ੍ਹਾਂ ਤੋਂ ਬਿਨਾਂ ਕਾਂਸ਼ੀ ਤਕ ਦੇ ਪੰਡਿਤ ਆਪ ਦੀ ਮਹਿਮਾ

ਸੁਣਕੇ ਦਰਸ਼ਨਾਂ ਨੂੰ ਔਂਦੇ ਕਈ ਇਥੇ ਹੀ ਰਹਿੰਦੇ ਰਹੇ।

ਨੋਟ—ਸਾਰੇ ਕਵੀਸ਼ਰਾਂ ਦੇ ਥਾਂ ਟਿਕਾਣੇ ਨਹੀਂ ਮਿਲਦੇ ਕਿਉਂਕਿ 'ਕਾਂਸ਼ੀ ਤੀਕਰ' ਹਿੰਦੁਸਤਾਨ ਭਰ ਦੇ ਚੋਣਵੇਂ ਵਿਦਯਵਾਨ ਅਨੰਦਪੁਰ ਵਿਖੇ ਆ ਇਕੱਤ੍ਰ ਹੋਏ ਸਨ। ਕਿਤਨਿਆਂ ਦੀ ਕਾਵਿ ਛਾਪ ਤਾਂ ਦਸਮ ਗ੍ਰੰਥ ਰਚਨਾ ਵਿਚੋਂ ਮਿਲਦੀ ਹੈ ਪਰ ਪੂਰਨ ਪਤੇ ਨਹੀਂ ਮਿਲੇ। ਇਕ ਸਾਖੀ ਹੈ ਕਿ ਬਾਹਰੋਂ ਆਏ ਚੰਦਨ ਕਵੀਸ਼ਰ ਨੂੰ ਆਪਣੀ ਵਿਦਯਾ ਦਾ ਘੁਮੰਡ ਸੀ ਇਸਨੇ 'ਨਵਸਾਤ ਤਿਜੇ ਨਵਸਾਤ ਕੀਏ * * *' ਇਕ ਗੁੰਝਲਦਾਰ ਸ੍ਵੈਯਾ ਰਚਕੇ ਕਿਹਾ ਕੋਈ ਇਸਦਾ ਅਰਥ ਕਰੇ ਇਸਦਾ ਅਰਥ ਦਸਮੇਸ਼ ਜੀ ਨੇ ਘੋੜਿਆਂ ਦੇ ਕੋਤਵਾਲ ਭਾਈ ਧੰਨਾ ਸਿੰਘ ਪਾਸੋਂ ਕਰਵਾਕੇ ਉਸ ਦਾ ਹੰਕਾਰ ਦੂਰ ਕਰ ਦਿਤਾ। ਸੈਨਾਪਤੀ ਕਵੀਸ਼ਰ ਨੇ ਪਿੱਛੋਂ ਆਕੇ ਗੁਰ ਸੋਭਾ ਗ੍ਰੰਥ ਰਚਿਆ ਸੀ ਜਿਸ ਵਿਚ ਦਸਮ ਗੁਰੂ ਜੀ ਦੇ ਸਮੇਂ ਦੇ ਹਾਲ ਹਨ। ਇਸਨੇ ਚਣਕ ਨੀਤੀ ਦਾ ਭੀ ਅਨੁਵਾਦ ਕੀਤਾ ਸੀ। ਕਵੀਸ਼ਰ ਸੁਦਾਮਾ ਨੇ ਇਕ ਕਵਿਤਾ ਦੁਆਰੇ ਗੁਰੂ ਜੀ ਅਗੇ ਬੇਨਤੀ ਕੀਤੀ ਸੀ।

ਏਕੈ ਸੰਗਿ ਪਢੇ ਹੈ, ਅਵੰਤਿਕਾ ਸੰਦੀਪਨੀ ਕੇ, ਸੋਈ ਸੁਧ ਆਈ ਤੋ ਬੁਲਾਇ ਬੂਝੀ ਬਾਮਾ ਮੈਂ। ਪੁੰਗੀ ਫੱਲ ਹੋਤ ਤੋ ਅਸੀਸ ਦੇਤੇ ਨਾਥ ਜੀ ਕੇ, ਤੰਦਲ ਲੈ ਦੀਏ ਬਾਂਧ ਲੀਨੇ ਫਟੇ ਜਾਮਾ ਮੈਂ। ਦੀਨ ਦਇਆਲ ਸੁਣਕੇ ਦਿਆਲੁ ਦਰਬਾਰ ਮਿਲੇ, ਏਤੋ ਕੁਛ ਦੀਨੋ ਪਾਈ ਅਗਨਿਤ ਸਾਮਾ ਮੈਂ। ਪ੍ਰੀਤ ਕਰ ਜਾਨੈ ਗੁਰੂ ਗੋਬਿੰਦ ਕੈ ਮਾਨੈ ਤਾਂਤੇ, ਵਹੀ ਤੂੰ ਗੋਬਿੰਦ ਵਹੀ ਬ੍ਰਾਹਮਨ ਸੁਦਾਮਾਂ ਮੈਂ।

ਇਸ ਕਵੀਸ਼ਰ ਨੇ ਗੁਰੂ ਸਤੋਤ੍ਰ ਕਹਿਕੇ ਦਾਨ ਚਾਹਿਆ ਸੀ, ਇਹ ਜਾਤ ਦਾ ਬ੍ਰਹਮਣ ਸੀ। ਸੋ ਗੁਰੂ ਜੀ ਬਖਸ਼ਸ਼ਾਂ ਦਾ ਭੰਡਾਰਾ ਸਨ। ਗੁਰੂ ਜੀ ਨੇ ਹੰਸ ਰਾਮ ਕਵੀਸ਼ਰ ਪਰ ਖੁਸ਼ ਹੋ ਕੇ ਬੇਸ਼ੁਮਾਰ ਧਨ ਦਿਤਾ ਕਿ ਉਸਦੇ ਜਾਣ ਵੇਲੇ ਰਾਜਸੀ ਠਾਠ ਬੱਝ ਗਿਆ, ਪਹਾੜੀ ਰਾਜੇ ਉਸਨੂੰ ਲੁੱਟਣ ਲੱਗੇ, ਉਸਨੇ ਕਿਹਾ ਮੈਂ ਤਾਂ ਦਸਮੇਸ਼ ਜੀ ਦਾ ਮੰਗਤਾ ਹਾਂ ਜਿਸ ਦੀ ਕਵਿਤਾ ਦੀ ਪੰਗਤੀ ਹੈ—"ਹੰਸ ਰਾਮ ਕਹਿਤ ਬਿਰਾਜੇ ਜਿਨ ਭਾਜੇ, ਗੁਰੂ ਗੋਬਿੰਦ ਕੇ ਮਾਂਗੇ ਕਵਿਰਾਜ ਚਲੇ ਜਾਤ ਹੈ।" ਅਮ੍ਰਿਤ ਰਾਇ ਲਾਹੌਰੀ ਕਵੀਸ਼ਰ ਸੀ, ਇਸਨੂੰ ਮਹਾਂ ਭਾਰਤ ਦੇ 'ਸਭਾ ਪਰਵ' ਦੀ ਵਿਆਖਿਆ ਕਰਨ ਵਾਰੇ ਹੀ ਹਜ਼ਾਰਾਂ ਰੁਪਯੇ ਦਿਤੇ ਸੀ, ਇਹ ਵਿਦਯਾ ਦੀ ਕਦਰ ਦੇ ਨਮੂਨੇ ਹਨ। ਅਰ ਭੋਜ ਤੇ ਲੱਖਣ ਨੂੰ 'ਪੰਚ ਤੰਤ੍ਰ ਗ੍ਰੰਥ' ਜੋ ਨੀਤੀ ਦਾ ਸਰੋਮਨੀ ਗ੍ਰੰਥ ਹੈ ਉਸਦਾ ਉਲਥਾ ਕਰਨ ਕਰਕੇ ਭਾਰੀ ਇਨਾਮ ਦਿਤਾ। ਭਾਈ ਨੰਦ ਲਾਲ (ਅੰਮ੍ਰਤ ਛਕਕੇ ਨੰਦ ਸਿੰਘ) ਜੀ ਕਵਿਛਾਪ ਹੋਇਆ ਸੀ, 'ਇਸ ਨੇ ਗੁਰੂ ਜੀ ਅਗੇ ਬੰਦਗੀ ਨਾਮਾ ਲਿਖਕੇ ਪੇਸ਼ ਕੀਤਾ' ਹਜ਼ੂਰ ਨੇ ਉਸ ਦਾ ਨਾਮ ਜ਼ਿੰਦਗੀ ਨਾਮਾ ਫੁਰਮਾਇਆ, ਇਸ ਤਰਾਂ ਗੁਰੂ ਜੀ ਕਵੀਸ਼ਰਾਂ ਨੂੰ ਸਿਖਿਆ ਭੀ ਦਿੰਦੇ ਸਨ।

ਜਿਸਤਰਾਂ ਗੁਰੂ ਜੀ ਨੇ ਅਵਤਾਰ ਕਥਾਵਾਂ ਪਰ ਬਤੌਰ ਰਾਇ ਦੇ ਆਪਣੀ ਵਲੋਂ ਛੰਦ ਲਿਖੇ ਹਨ। ਸ਼ੋਕ ਕਿ ਅਨੰਦ ਪੁਰ ਦੇ ਜੰਗ ਦੇ ਕਾਰਨ ਬੇਸ਼ੁਮਾਰ ਗ੍ਰੰਥਾਂ ਦਾ ਜ਼ਖੀਰਾ ਅਜਾਂਈਂ ਜਾਂਦਾ ਰਿਹਾ। ਦਸਮ ਗ੍ਰੰਥ ਵਿਚ ਜੋ ਭਾਈ ਮਨੀ ਸਿੰਘ ਜੀ ਨੇ ਕਿਧਰੋਂ ਕਿਧਰੋਂ ਲਿਆਕੇ ਪ੍ਰਸਤਾਵ ਇਕੱਠਾ ਕੀਤਾ ਸੀ, ਇਹ ਬਾ-ਤਰਤੀਬ ਨਹੀਂ ਹੈ, ਪ੍ਰਸੰਗ ਅਗੇ ਪਿਛੇ ਲਿਖੇ ਹੋਏ ਜੋੜੇ ਹਨ। ਇਕ ਥਾਂ ਜਮਾਂ ਕਰਨ ਦੇ ਖਿਆਲ ਨਾਲ ਇਸ ਗ੍ਰੰਥ ਨੂੰ ਇਕੱਤਰ ਕੀਤਾ ਸੀ, ਹੁਣ ਇਸ ਦੀ ਛਾਨ ਬੀਨ ਦੀ ਭਾਰੀ ਜ਼ਰੂਰਤ ਹੈ ਇਸ ਵਿਚ 'ਦਸਮ ਗੁਰੂ ਜੀ ਦੀ ਸ੍ਰੀ ਮੁਖ ਵਾਕ ਬਾਣੀ ਭੀ ਸੰਭਾਲ ਦੇ ਖਿਆਲ ਨਾਲ ਸ਼ਾਮਲ ਕਰ

ਲੀਤੀ ਗਈ ਸੀ।

# ਭਾਈ ਨੰਦ ਲਾਲ ਜੀ

ਭਾਈ ਨੰਦ ਲਾਲ ਜੀ ਦੇ ਨਾਮ ਪਰ ਇਕ ਰਹਿਤਨਾਮਾ ਹੈ, ਗੁਰੂ ਜੀ ਵਲੋਂ ਇਸ ਪ੍ਰਥਾਇ ਉਪਦੇਸ਼ ਹੈ 'ਭਾਈ ਨੰਦ ਲਾਲ ਅੰਮ੍ਰਿਤ ਪਾਨ ਕਰਕੇ ਨੰਦ ਸਿੰਘ ਬਣਿਆ। ਪਰ ਪ੍ਰਸਿਧੀ ਨੰਦ ਲਾਲ ਨਾਮ ਨਾਲ ਹੀ ਰਹੀ ਹੈ। ਇਨ੍ਹਾਂ ਦਾ ਜਨਮ ਸੰਮਤ ੧੬੯੩ ਵਿਖੇ ਭਾਈ ਛਜੂ ਰਾਮ (ਆਂਗਿਰਸ ਖਤਰੀ) ਦੇ ਗ੍ਰਿਹ ਵਿਖੇ ਹੋਇਆ। ਇਹ ਆਪਣੇ ਪਿਤਾ ਨਾਲ ਗਜ਼ਨੀ ਵਿਖੇ ਨੌਕਰ ਹੋਣ ਕਰਕੇ ਉਥੇ ਹੀ ਪੜ੍ਹੇ, ਸੰਨ ੧੬੫੨ ਈ: ਨੂੰ ਮੁਲਤਾਨ ਸ਼ਹਿਰ ਆ ਰਹੇ। ਇਨ੍ਹਾਂ ਨਾਲ ਸਿਖ ਲੜਕੀ ਦੀ ਸ਼ਾਦੀ ਹੋਣ ਕਰਕੇ ਇਹ ਸਿਖ ਖਿਆਲਾਂ ਦੇ ਹੋ ਗਏ ਸਨ। ੧੬੮੨ ਈ: ਵਿਚ ਇਹ ਸ੍ਰੀ ਗੁਰੂ ਦਸਮੇਸ਼ ਜੀ ਦੀ ਸ਼ਰਨ ਵਿਚ ਆ ਕੇ ਸਿਖ ਸਜ ਗਏ। ਮੁਸਲਮਾਨਾਂ ਵਲੋਂ ਤੰਗ ਆ ਕੇ ਸੰਨ ੧੬੯੭ ਈ: ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਅਨੰਦਪੁਰ ਆ ਰਹੇ। ਇਨ੍ਹਾਂ ਨੇ ਲੰਗਰ ਦੀ ਸੇਵਾ ਬੜੇ ਪ੍ਰੇਮ ਨਾਲ ਉਠਾਈ, ਅਰਬੀ ਤੇ ਫਾਰਸੀ ਜ਼ਬਾਨ ਦੇ ਇਤਨੇ ਉਚੇ ਵਿਦਵਾਨ ਸਨ ਕਿ ਵਡੇ ਵਡੇ ਆਲਮ ਫ਼ਾਜ਼ਲ ਕਹੌਣ ਵਾਲੇ ਮੁਸਲਮਾਨ ਇਨ੍ਹਾਂ ਦੀ ਵਿਦਯਾ ਅਗੇ ਪਾਣੀ ਭਰਦੇ ਸਨ। ਭਾਈ ਸਾਹਿਬ ਨੇ ਅਰਜ਼ਲ ਦਿਲਫਾਜ਼, ਜੋਤ ਵਿਕਾਸ ਜੰਗਨਾਮਹ, ਦੀਵਾਨ ਗੋਯਾ, ਖਾਤਮਹ, ਦਿਨਸ਼ਾ ਦਸਤੂਰ ਆਦਿ ਕਈ ਵਧੀਆ ਗ੍ਰੰਥ ਲਿਖੇ ਸਨ। ਕਈ ਸਿਖਾਂ ਨੇ ਆਪ ਦੇ ਪਾਸੋਂ ਫਾਰਸੀ ਪੜ੍ਹੀ, ਇਨ੍ਹਾਂ ਦਾ ਤਖੱਲਸ 'ਗੋਯਾ' ਸੀ। ਭਾਈ ਨੰਦ ਸਿੰਘ ਜੀ ਦੀ ਵੰਸ ਦੇ ਲੋਕ ਅਜ ਤਕ ਅੰਮ੍ਰਿਤਧਾਰੀ ਅਰ ਸਹਿਜਧਾਰੀ ਸਿਖੀ ਵਿਚ ਮੁਲਤਾਨ, ਬਹਾਵਲਪੁਰ ਆਦਿ ਸ਼ਹਿਰਾਂ ਵਿਖੇ ਨਿਵਾਸ ਰਖਦੇ ਹਨ। ਬਾਦਸ਼ਾਹ ਔਰੰਗਜ਼ੇਬ ਇਸ ਵਿਦਵਾਨ ਨੂੰ ਮੁਸਲਮਾਨ ਕਰਨਾ ਚਾਹੁੰਦਾ ਸੀ। ਸ਼ਾਹਜ਼ਾਦਾ ਮੁਅੱਜ਼ਮ (ਬਹਾਦਰ ਸ਼ਾਹ) ਦੇ ਇਹ ਉਸਤਾਦ ਰਹੇ। ਮੁਸਾਹਿਬ ਅਰ ਮੀਰ ਮੁਨਸ਼ੀ ਭੀ ਰਹੇ ਸਨ। ੧੬੯੭ ਈ: ਵਿਚ ਗੁਰੂ ਜੀ ਪਾਸ ਇਸ ਲਈ ਪਹੁੰਚੇ ਸਨ ਕਿ ਆਪ ਮੁਸਲਮਾਨ ਹੋਣਾ ਨਹੀਂ ਚਾਹੁੰਦੇ ਸੀ। ਭਾਈ ਸਾਹਿਬ ਜੀ ਦੀ ਮਾਤਾ ਸਿਖ ਸੀ, ਇਨ੍ਹਾਂ ਨੇ ੧੬੯੨ ਵਿਚ ਅਮ੍ਰਿਤਸਰ ਦੀ ਯਾਤਰਾ ਕੀਤੀ ਸੀ ਇਨ੍ਹਾਂ ਦਾ ਦੇਹਾਂਤ ਸੰਨ ੧੭੦੫ ਈ: ਵਿਚ ਹੋਇਆ।

# ਗੁਰੂ ਜੀ ਦਾ ਪ੍ਰਚਾਰ ਲਈ ਦੌਰਾ

ਪਾਉਂਟਾ ਸਾਹਿਬ ਤੋਂ ਗੁਰੂ ਜੀ ਕਪਾਲਮੋਚਨ ਦੇ ਮੇਲੇ ਪਰ ਚਲੇ ਗਏ, ਛਛਰੌਲੀ ਸ਼ਹਿਰ ਜੋ ਇਸ ਵੇਲੇ ਸਿਖ ਰਿਆਸਤ ਹੈ, ਪਹੁੰਚੇ। ਇਸ ਰਸਤੇ ਵਿਚ ਅਨੇਕਾਂ ਨਗਰਾਂ ਵਿਚ ਪ੍ਰਚਾਰ ਕੀਤਾ। ਕਰਨਾਲ ਦੇ ਇਲਾਕੇ ਵਿਚ ਭੀ ਵਿਚਰੇ। ਕਪਾਲਮੋਚਨ ਵਿਖੇ ਮਸੰਦਾਂ ਨੂੰ ਸਿਰੋਪਾਉ ਦਿਤੇ ਸਨ। ਇਸੇ ਦੌਰੇ ਵਿਚ ਰਾਮਰਾਇ ਦੇ ਜ਼ਿੰਦਾ ਸਾੜੇ ਜਾਣ ਪਰ 'ਮਾਤਾ ਪੰਜਾਬ ਕੌਰ' ਦਾ ਸੱਦਾ ਪਹੁੰਚਣ ਕਰਕੇ ਡੇਹਰਾ-ਦੂਨ ਪਹੁੰਚੇ ਸਨ। ਮਸੰਦਾਂ ਨੂੰ ਗੁਰੂ ਜੀ ਨੇ ਜੋ ਸਜ਼ਾਵਾਂ ਦਿਤੀਆਂ ਠੀਕ ਸਨ ਅਕਸਰ ਮਸੰਦ ਉਸ ਵੇਲੇ ਸ਼ਰਾਬਾਂ ਪੀਕੇ ਬਦਮਾਸ਼ੀਆਂ ਕਰਕੇ ਸਿੱਖ ਧਰਮ ਨੂੰ ਬਦਨਾਮ ਕਰ ਰਹੇ ਸਨ। ਗੁਰੂ ਜੀ ਨੇ ਮਸੰਦਾਂ ਦਾ ਸਿਲਸਿਲਾ ਹੀ ਤੋੜ ਦਿਤਾ। ਕਈ ਮਸੰਦ ਭੱਜਕੇ ਹਕੂਮਤ ਨਾਲ ਜਾ ਰਲੇ, ਸਤਿਗੁਰੂ ਜੀ ਤੋਂ ਵਿਰੁਧ ਸਾਜ਼ਸ਼ਾਂ ਕਰਦੇ ਰਹਿੰਦੇ, ਭਲੇ ਮਸੰਦਾਂ ਨੂੰ ਗੁਰੂ ਜੀ ਨੇ ਧਨ ਦੌਲਤ ਦੇਕੇ ਘਰ ਬੈਠਣ ਦਾ ਹੁਕਮ ਦਿਤਾ।

'ਸੰਤੋਖ ਪੁਰਾ' *ਛਛਰੌਲੀ ਤੋਂ ਪੂਰਬ ਦੀ ਤਰਫ ਦੋ ਕੁ ਮੀਲ ਪਰ ਗੁਰਦੁਆਰਾ ਹੈ। ਪੋਹ ਸੁਦੀ ਸੱਤਮੀ ਨੂੰ ਮੇਲਾ ਭਰਦਾ ਹੈ। ਸਟੇਸ਼ਨ ਜਗਾਧਰੀ ਅੱਠਾਂ ਮੀਲਾਂ ਪਰ ਹੈ। (ਅਜ ਕਲ ਇਥੇ ਰਿਆਸਤ ਦੀ ਬੀੜ ਹੈ)।

ਢਕੌਲੀ ਪਿੰਡ ਤਹਿਸੀਲ ਡੇਰਾ ਬਾਸੀ ਦਾ ਹੈ। ਸਟੇਸ਼ਨ ਘੱਗਰ ਇਥੋਂ ਢਾਈ ਮੀਲ ਹੈ, ਬਾਵਲੀ ਸਾਹਿਬ ਨਾਮ ਦਾ ਗੁਰਦੁਆਰਾ ਹੈ। ਗੁਰੂ ਜੀ ਇਥੇ ਪਾਉਂਟੇ ਸਾਹਿਬ ਤੋਂ ਆਕੇ ਆਨੰਦ ਪੁਰ ਸਾਹਿਬ ਵਲ ਜਾ ਰਹੇ ਅਟਕੇ ਸਨ। ਬਰਛਾ ਮਾਰ ਕੇ ਗੁਰੂ ਜੀ ਨੇ ਇਥੇ ਪਾਣੀ ਨਿਕਾਲਿਆ ਸੀ। ਉਸ ਥਾਂ ਹੁਣ ਪੱਕਾ ਤਾਲਾਬ ਹੈ।

ਪਿੰਡ ਲਾਹੜ ਪੁਰ ਵਿਖੇ ਗੁਰੂ ਜੀ ਨੇ ਚਰਨ ਪਾਏ ਸਨ। ਇਸਦੇ ਲਾਗੇ ਨਗਰ ਟੋਕਾ ਹੈ, ਜਿਥੇ ਗੁਰੂ ਜੀ ਅਟਕੇ ਸਨ, ਉਸ ਵੇਲੇ ਦੀ ਬੇਰੀ ਮੌਜੂਦ ਹੈ। ਕੇਵਲ ਮੰਜੀ ਸਾਹਿਬ ਹੈ। ਗੁਰਦੁਆਰੇ ਦਾ ਪ੍ਰਬੰਧ ਨਹੀਂ ਹੈ।

## ਜ਼ਿਲਾ ਕਰਨਾਲ

ਸ੍ਰੀ ਗੁਰੂ ਦਸਮੇਸ਼ ਜੀ ਨੇ ਇਲਾਕਾ ਕਰਨਾਲ ਵਿਖੇ ਪ੍ਰਚਾਰ ਕੀਤਾ, ਜਿਸ ਵੇਲੇ ਆਪ ਪਹੋਏ ਗਏ ਸਨ, ਡਸਕੇ ਵਾਲਾ ਫਕੀਰ ਭੀਖਮ ਸ਼ਾਹ ਭੀ ਉਥੇ ਪਹੁੰਚਿਆ ਸੀ। ਪਹੋਏ ਤੋਂ ਗਿਆਰਾਂ ਮੀਲਾਂ ਪਰ ਨਗਰ ਸਿਆਣਾ ਹੈ, ਪਹੋਏ ਨੂੰ ਜਾ ਰਹੇ ਇਥੇ ਅਟਕੇ ਸਨ, ਗੁਰਦੁਆਰਾ ਹੈ। ਦੂਜਾ ਸਿਆਣਾ ਸੈਯਦਾ ਨਾਮ ਸੇ ਪ੍ਰਸਿੱਧ ਹੈ। ਇਹ ਕਰਨਾਲ ਦੀ ਤਹਿਸੀਲ 'ਗੂਹਲ' ਵਿਖੇ ਹੈ। ਇਥੇ ਭੀ ਦਸਮੇਸ਼ ਜੀ ਪਹੁੰਚੇ ਸਨ, ਗੁਰਦੁਆਰਾ ਹੈ। ਖਾਸ ਥਾਨੇਸਰ ਵਿਖੇ ਸ਼ਹਿਰ ਦੇ ਮਹੱਲਾ ਸੌਦਾਗਰਾਂ ਵਿਚ ਗੁਰਦੁਆਰਾ ਹੈ। ਦੂਜੀ ਜਗ੍ਹਾ ਮੰਜੀ ਸਾਹਿਬ ਹੈ ਜੋ ਕਿ ਗੁਰੂ ਜੀ ਦੇ ਰਿਹਾਇਸ਼ੀ ਮਕਾਨਾਂ ਪਾਸ ਹੈ। ਇਕ ਗੁਰਦੁਆਰਾ ਥਾਨੇਸਰ ਤੋਂ ਮੀਲ ਪਰ 'ਕਰਣ ਥੇਹ' ਨਾਮ ਦਾ ਹੈ। ਥਾਨੇਸਰ ਤੋਂ ਚਾਰ ਮੀਲਾਂ ਪਰ 'ਜੋਤੀਸਰ' ਪਰ ਗੁਰਦੁਆਰਾ ਹੈ, ਕੁਰਛੇਤ੍ਰ ਦਾ ਰੇਲਵੇ ਸਟੇਸ਼ਨ ਇਥੋਂ ਸਤ ਮੀਲਾਂ ਪਰ ਹੈ। ਪਾਸ ਦੀ ਪਹੋਏ ਵਾਲੀ ਸੜਕ ਹੈ। ਜੋਤੀਸਰ ਪਾਸ ਇਕ ਗੀਤਾ ਭਵਨ ਹੈ। ਦਸਿਆ ਹੈ ਕਿ ਇਥੇ ਅਰਜਨ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਗੀਤਾ ਦਾ ਉਪਦੇਸ਼ ਦਿਤਾ ਸੀ। ਥਾਨੇਸਰ ਵਿਖੇ ਗੁਰੂ ਜੀ ਦੋ ਵੇਰ ਪਧਾਰੇ ਸਨ ਪਿਛਲੀ ਵੇਰ ਹਾੜ ਸੰਮਤ ੧੭੫੯ ਨੂੰ ਗਏ। ਪੰਡਿਤ ਮੁਨੀਰਾਮ ਨੇ ਰਹਾਇਸ਼ ਲਈ ਮਕਾਨ ਦਿਤਾ। ਗੁਰੂ ਜੀ ਨੇ ਵਿਪਰਾਂ ਦੀ ਪ੍ਰੀਖਿਆ ਵਾਸਤੇ, ਸੋਨੇ ਚਾਂਦੀ ਦੇ ਗਹਿਣੇ ਪਾਕੇ ਇਕ ਖੋਤੀ ਖੜੀ ਕਰ ਦਿਤੀ, ਮੁਨੀ ਰਾਮ ਬ੍ਰਾਹਮਣ ਦੇ ਬੇਟੇ ਰਾਮ ਦੱਤ ਨੇ ਗਹਿਣਿਆਂ ਦੇ ਲਾਲਚ ਵਿਚ. ਖੋਤੀ ਦਾਨ ਵਜੋਂ ਲੇ ਲੀਤੀ। ਸ਼ਾਸਤ੍ਰਾਂ ਦੇ ਨੇਮਾਂ ਅਨੁਸਾਰ ਇਹ ਦਾਨ ਵਿਰੁਧ ਕਰਮ ਸੀ। ਮਾਤਾ ਜੀ ਨੇ ਇਸਤ੍ਰੀਆਂ ਦਾ ਦੀਵਾਨ ਕਰਕੇ ਸਿੱਖ ਧਰਮ ਦਾ ਪ੍ਰਚਾਰ ਕੀਤਾ, ਵਿਧਵਾਵਾਂ ਰਖਣ ਤੋਂ ਵਿਰੁਧ ਸਿਖਿਆ ਦਿਤੀ। ਇਸੇ ਦੌਰੇ ਵਿਚ ਜੋਤੀਸਰ, ਪਹੋਏ, ਕਰਾਰ, ਸਿਆਣਾ, ਆਵਲ ਖੇੜੀ ਆਦਿ ਪ੍ਰਚਾਰ ਕੀਤਾ। ਵਾਪਸੀ ਵੇਲੇ ਸੈਦਬੇਗ ਤੇ ਅਲਫ ਖਾਨ ਨੇ ਪੰਜ ਹਜ਼ਾਰ ਪਠਾਣਾਂ ਨਾਲ ਗੁਰੂ ਜੀ ਦੇ ਕੈਂਪ ਪਰ ਹੱਲਾ ਬੋਲ ਦਿਤਾ। ਸਿਖਾਂ ਨੂੰ ਪਹਿਲਾਂ ਪਤਾ ਲਗ ਚੁਕਾ ਸੀ ਪਠਾਣਾਂ ਦੇ ਛੱਕੇ ਛੁਡਾ ਦਿੱਤੇ।

---

*ਰਿਆਸਤ ਛਛਰੌਲੀ ਦਾ ਨਾਮ ਹੀ ਕਲਸੀਆ ਪੈਂਦਾ ਹੈ। ਕਰੋੜੀਆਂ ਦੀ ਮਿਸਲ ਦਾ ਸ: ਗੁਰਬਖਸ਼ ਸਿੰਘ ਕਲਸੀਆ ਜ਼ਿਲਾ ਲਾਹੌਰ ਦਾ ਸੀ।

# ਭੰਗਾਣੀ ਦਾ ਯੁਧ

ਜਦ ਸੰਮਤ ੧੭੪੪ ਬਿ: (ਮਈ ਸੰਨ ੧੬੮੭) ਵਿਖੇ ਰਾਜਾ ਭੀਮ ਚੰਦ ਦੇ ਪੁਤਰ ਦਾ ਵਿਵਾਹ, ਰਾਜਾ ਫਤਹਸ਼ਾਹ ਸ੍ਰੀ ਨਗਰ ਦੀ ਪੁਤਰੀ ਨਾਲ ਹੋਇਆ ਤਾਂ ਫਤਹਸ਼ਾਹ ਭੀਮ ਚੰਦ ਦਾ ਸਬੰਧੀ ਹੋਣ ਕਰਕੇ ਉਸ ਦੇ ਦਬਾਉ ਵਿਖੇ ਆਕੇ ਗੁਰੂ ਜੀ ਦਾ ਵੈਰੀ ਹੋ ਗਿਆ। ਰਾਜਾ ਭੀਮ ਚੰਦ ਕਹਿਲੂਰੀਆ, ਰਾਜਾ ਕ੍ਰਿਪਾਲ ਚੰਦ ਕਟੋਚੀਆ, ਰਾਜਾ ਹਰੀ ਚੰਦ ਹੰਡੂਰੀਆ, ਰਾਜਾ ਪ੍ਰਿਥੀ ਚੰਦ ਢਢਵਾਲੀਆ ਤੇ ਫਤਹਸ਼ਾਹ ਗੜ੍ਹਵਾਲੀਆ ਆਦਿਕਾਂ ਨੂੰ ਇਕੱਠੇ ਕਰਕੇ ਕੋਈ ਦਸ ਕੁ ਹਜ਼ਾਰ ਫੌਜ ਦੇ ਨਾਲ ਗੁਰੂ ਜੀ ਨੂੰ ਪਾਂਵਟੇ ਵਿਚੋਂ ਕੱਢਣ ਲਈ ਆ ਪਿਆ। ਜਦ ਗੁਰੂ ਜੀ ਨੂੰ ਪਤਾ ਲਗਾ ਕਿ ਫਤਹਸ਼ਾਹ ਰਾਜਿਆਂ ਦੀ ਸੈਨਾ ਇਕੱਠੀ ਕਰਕੇ ਚੜ੍ਹਿਆ ਆ ਰਿਹਾ ਹੈ,ਤਾਂ ਉਨ੍ਹਾਂ ਨੇ ਆਪਣੀ ਭੂਆ ਦੇ ਪੁਤਰ ਭਾਈ ਸੰਗੋਸ਼ਾਹ* ਨੂੰ ਸੈਨਾ ਪਤੀ ਬਣਾ, ਪਾਂਵਟੇ ਤੋਂ ਚਾਰ ਕੋਹ ਅਗੇ ਵਲ ਭੰਗਾਣੀ ਦੇ ਅਸਥਾਨ ਤੇ ਦੋ ਹਜ਼ਾਰ ਸਿਪਾਹੀ ਦੇਕੇ ਉਨ੍ਹਾਂ ਨੂੰ ਰੋਕਣ ਲਈ ਭੇਜ ਦਿਤਾ। ਜਮਨਾ ਤੇ ਗਿਰੀ ਨਦੀ ਦੇ ਵਿਚਕਾਰ ਸੈਨਾਂ ਆ ਇਕਠੀਆਂ ਹੋਈਆਂ। ਪਹਿਲਾਂ ਪਹਾੜੀਆਂ ਵਲੋਂ ਜੁਧ ਦਾ ਆਰੰਭ ਹੋਇਆ। ਹੁਣ ਦੋਹਾਂ ਪਾਸਿਆਂ ਤੋਂ ਬੰਦੂਕਾਂ ਤੇ ਤੀਰ ਚਲਣ ਲਗੇ ਅਤੇ ਤਲਵਾਰਾਂ ਚਮਕ ਪਈਆਂ।

ਅਜੇ ਥੋੜੀ ਜਿਹੀ ਲੜਾਈ ਹੋਈ ਸੀ ਕਿ ਪੰਜ ਸੌ ਉਦਾਸੀ ਸੰਤ, ਜੋ ਹਰ ਰੋਜ਼ ਗੁਰੂ ਕੇ ਲੰਗਰ ਵਿਚੋਂ ਕੜਾਹ ਪ੍ਰਸ਼ਾਦਿ ਛਕਿਆ ਕਰਦੇ ਸਨ, ਰਾਤ ਨੂੰ ਪੱਤਰਾ ਵਾਚ ਗਏ। ਕੇਵਲ ਕ੍ਰਿਪਾਲ ਦਾਸ ਮਹੰਤ ਪੰਜ ਸਾਧੂਆਂ ਸਮੇਤ ਰਹਿ ਗਿਆ। ਦੂਜੇ ਦਿਨ ਹਯਾਤ ਖਾਂ ਆਦਿਕ ਮੁਸਲਮਾਨ ਸਰਦਾਰ ਭੀ ਪੰਜ ਸੌ ਅਸਵਾਰਾਂ ਸਮੇਤ ਲੂਣ ਹਰਾਮੀ ਕਰਕੇ, ਗੁਰੂ ਜੀ ਦਾ ਖਜ਼ਾਨਾ ਲੁਟਣ ਦੇ ਲਾਲਚ ਵਿਚ ਆਕੇ ਵੈਰੀਆਂ ਨਾਲ ਜਾ ਰਲੇ ਪਰ ਜਦ ਇਨ੍ਹਾਂ ਮੁਸਲਮਾਨਾਂ ਦੀ ਬੇਈਮਾਨੀ ਦਾ ਹਾਲ ਬੁਧੂਸ਼ਾਹ ਨੂੰ, ਜਿਸ ਦੀ ਸਫਾਰਸ਼ ਕਰਕੇ ਗੁਰੂ ਜੀ ਨੇ ਇਹ ਨੌਕਰ ਰੱਖੇ ਸਨ, ਮਲੂਮ ਹੋਇਆ ਤਾਂ ਉਹ ਆਪਣੇ ਚਾਰ ਪੁਤਰਾਂ ਤੇ ਸਤ ਸੌ ਮੁਰੀਦਾਂ ਸਮੇਤ ਗੁਰੂ ਜੀ ਦੀ ਮਦਦ ਲਈ ਆ ਪੁਜਿਆ। ਇਸ ਯੁਧ ਦਾ ਹਾਲ ਸ੍ਰੀ ਗੁਰੂ ਜੀ ਨੇ ਬਚਿੱਤ੍ਰ ਨਾਟਕ ਵਿਖੇ ਲਿਖਿਆ ਹੈ। ਯਥਾ-

ਫਤੇਸ਼ਾਹ ਕੋਪਾ ਤਬ ਰਾਜਾ। ਲੋਹ ਪਰਾ ਹਮ ਸੋ ਬਿਨੁ ਕਾਜਾ ॥੩॥
* * * ਹਰੀਚੰਦ ਕਰੁੱਧੰ। ਹਨੇ ਸੂਰ ਸੁੱਧੰ। ਭਲੇ ਬਾਣ ਬਾਹੇ। ਬਡੇ ਸੈਨ
ਗਾਹੇ ।੧੩॥ ਰਸੰ ਰੁਦ੍ਰ ਰਾਚੇ। ਮਹਾਂ ਲੋਹ ਮਾਚੇ। ਹਨੇ ਸਸਤ੍ਰਧਾਰੀ।
ਲਿਟੇ ਭੂਪ ਭਾਰੀ ॥ ੧੪ ॥
ਤਹਾ ਸ਼ਾਹ ਸ੍ਰੀ ਸ਼ਾਹ ਸੰਗ੍ਰਾਮ ਕੋਪੇ। ਪੰਚੈ ਬੀਰ ਬੰਕੇ ਪ੍ਰਿਥੀ ਪਾਇ ਰੋਪੇ।
ਹਠੀ ਜੀਤ ਮੱਲੰ ਸੁ ਗਾਜ਼ੀ ਗੁਲਾਬੰ। ਰਣੰ ਦੇਖੀਐ ਰੰਗ ਰੂਪੰ
ਸਹਾਬੰ ॥੪॥ ਹਠਯੋ ਮਾਹਰੀ ਚੰਦਯੰ ਗੰਗਰਾਮੰ। ਜਿਨੇ ਕਿੱਤਿਯੰ
ਜਿੱਤਿਯੰ ਫੌਜ ਤਾਮੰ। ਕੁਪੇ ਲਾਲ ਚੰਦੰ ਕੀਏ ਲਾਲ ਰੂਪੰ। ਜਿਨੈ
ਗੰਜਿਯੰ ਗਰਬ ਸਿੰਘੰ ਅਨੂਪੰ ॥੫॥ (ਅ: ੮)

---

*ਇਹ ਗੁਰੂ ਜੀ ਦੀ ਭੂਆ ਬੀਬੀ ਵੀਰੋ ਜੀ ਦੇ ਪੰਜਾਂ ਪੁਤਰਾਂ ਵਿਚੋਂ ਸਭ ਤੋਂ ਵਡੇ ਸਨ, ਜਿਨ੍ਹਾਂ ਦੇ ਨਾਮ ਇਹ ਹਨ -੧. ਸੰਗੋਸ਼ਾਹ, ੨ ਜੀਤ ਮਲ, ੩. ਗੁਲਾਬ ਰਾਇ, ੪. ਮਾਹਰੀ ਚੰਦ, ੫. ਗੰਗਾ ਰਾਮ। ਬੀਬੀ ਵੀਰੋ ਛੀਵੇਂ ਗੁਰੂ ਜੀ ਦੀ ਸਪੁਤਰੀ ਸੀ।

ਤਹਾਂ ਨੰਦ ਚੰਦੰ ਕੀਯੋ ਕੋਪ ਭਾਰੋ। ਲਗਾਈ ਬਰੱਛੀ ਕ੍ਰਿਪਾਣੰ ਸੰਭਾਰੋ।
ਤੁਟੀ ਤੇਗ ਤ੍ਰਿੱਖੀ ਕਢੇ ਜੱਮ ਦੱਢੰ। ਹਠੀ ਰਾਖਿਯੰ ਲੱਜ ਬੰਸੰ ਸਨੱਢੰ ॥ ੬ ॥
(ਬ: ਨਾ: ਅ: ੮)
ਕ੍ਰਿਪਾਲੰ ਕੁਪਯੋ ਹੈ ਕੁੱਤਕੋ ਸੰਭਾਰੀ। ਹਠੀ ਖਾਨ ਹੱਯਾਤ ਕੇ ਸੀਸ ਝਾਰੀ।
ਉਠੀ ਛਿੱਛ ਇੱਛੰ ਕਢਾ ਮਿੱਝ ਜੋਰੰ। ਮਨੋ ਮਾਖਨੰ ਮੱਟਕੀ ਕਾਨ ਫੋਰੰ ॥ ੭ ॥
(ਅ: ੮)

ਤਹਾਂ ਸ਼ਾਹ ਸੰਗ੍ਰਾਮ ਕੀਨੇ ਅਖਾਰੇ, ਘਨੇ ਖੇਤ ਮੋ ਖਾਨ ਖੂਨੀ ਲਿਤਾਰੇ।
ਤਹਾਂ ਮਾਤੁਲੇਯੰ ਕ੍ਰਿਪਾਲੰ ਕਰੁੱਧੰ। ਛਕਯੋ ਛੋਭ ਛਤ੍ਰੀ ਕਰਯੋ ਜੁੱਧ ਸੁੱਧੰ।
ਸਹੇ ਦੇਹ ਆਪੰ ਮਹਾਬੀਰ ਬਾਣੰ। ਕਰੇ ਖਾਨ ਬਾਨੀਨ ਖਾਲੀ ਪਲਾਣੰ ॥ ੯ ॥
(ਬ: ਨਾ: ਅ: ੮)

ਹਨਯੋ *ਸਾਹਿਬੰ ਚੰਦ ਖੇਤੰ ਖਤ੍ਰਜਾਣੰ। ਹਨੇ ਖਾਨ ਖੂਨੀ ਖੁਰਾਸਾਨ ਭਾਨੰ।
ਤਹਾਂ ਬੀਰ ਬੰਕੇ ਭਲੀ ਭਾਂਤਿ ਮਾਰੇ। ਬਚੇ ਪ੍ਰਾਨ ਲੈਕੈ ਸਿਪਾਹੀ ਸਿਧਾਰੇ ॥ ੧੦ ॥
(ਬਚਿੱਤ੍ਰ ਨਾਟਕ, ਅ: ੮)

ਗੁਰੂ ਜੀ ਵਲੋਂ ਮਸ਼ਹੂਰ ਯੋਧੇ ਬੀਬੀ ਵੀਰੋ ਜੀ ਦੇ ਪੰਜੇ ਪੁਤ੍ਰ, †ਦੀਵਾਨ ਨੰਦ ਚੰਦ ਤੇ ਮਾਮਾ ਕ੍ਰਿਪਾਲ ਚੰਦ, ‡ਪੰਡਿਤ ਦਿਆ ਰਾਮ, ਮਹੰਤ ਕ੍ਰਿਪਾਲ ਦਾਸ, ਸਾਹਿਬ ਚੰਦ ਤੇ ਲਾਲ ਚੰਦ ਆਦਿਕ ਸਨ, ਜਿਨ੍ਹਾਂ ਦਾ ਜ਼ਿਕਰ ਉੱਪਰ ਆ ਚੁਕਿਆ ਹੈ। ਇਹ ਬਹਾਦਰ ਖੂਬ ਜਾਨਾਂ ਤੋੜਕੇ ਲੜੇ। ਗੋਲੀਆਂ ਤੇ ਤੀਰਾਂ ਦਾ ਅਜਿਹਾ ਮੀਂਹ ਬਰਸਾਇਆ ਕਿ ਲਹੂ ਦੇ ਪ੍ਰਨਾਲੇ ਚਲਾ ਦਿਤੇ। ਤਿੰਨ ਦਿਨ ਤੇੜੀ ਘੋਰ ਸੰਗ੍ਰਾਮ ਹੁੰਦਾ ਰਿਹਾ। ਹਯਾਤ ਖਾਂ, ਮਹੰਤ ਕ੍ਰਿਪਾਲ ਦਾਸ ਦੇ ਹਥੋਂ ਮਾਰਿਆ ਗਿਆ। ਸਗੋਂ ਸ਼ਾਹ ਨਜਾਬਤ ਖਾਂ ਨੂੰ ਮਾਰਕੇ ਆਪ ਭੀ ਸ਼ਹੀਦ ਹੋ ਗਿਆ। ਇਸ ਤਰਾਂ ਹੋਰ ਭੀ ਬਹੁਤ ਸਾਰੇ ਯੋਧੇ ਸ਼ਹੀਦ ਹੋ ਗਏ।

ਇਸ ਲਈ ਹੁਣ ਗੁਰੂ ਜੀ ਨੂੰ ਫੌਜ ਦੀ ਆਪ ਅਗਵਾਈ ਕਰਨੀ ਪਈ। ਰਾਜਾ ਹਰੀ ਚੰਦ, ਜੋ ਇਕ ਬੜਾ ਭਾਰੀ ਤੀਰ-ਅੰਦਾਜ਼ ਸੀ, ਮੈਦਾਨ ਵਿਖੇ ਆਇਆ ਤੇ ਹੱਲਾ ਕਰਕੇ ਇਕ ਤੀਰ ਗੁਰੂ ਜੀ ਵਲ ਚਲਾਇਆ, ਜੋ ਉਨ੍ਹਾਂ ਦੇ ਘੋੜੇ ਨੂੰ ਲੱਗਾ। ਦੂਜਾ ਤੀਰ ਉਸਨੇ ਫੇਰ ਛੱਡਿਆ, ਉਹ ਨਿਸਫਲ ਹੀ ਗੁਰੂ ਜੀ ਦੇ ਕੰਨ ਦੇ ਪਾਸ ਦੀ ਨਿਕਲ ਗਿਆ। ਤੀਜਾ ਤੀਰ ਗੁਰੂ ਜੀ ਦੀ ਪੇਟੀ ਵਿਖੇ ਲਗਿਆ, ਜਿਸ ਨਾਲ ਥੋੜਾ ਜਿਹਾ ਘਾਉ ਹੋ ਗਿਆ। ਬਚਿੱਤ੍ਰ ਨਾਟਕ ਵਿਖੇ ਲਿਖਿਆ ਹੈ।

---

*ਸਾਹਿਬ ਚੰਦ ਬਹਾਦਰ ਦਾ ਸਸਕਾਰ ਵਡੀ ਧੂਮ ਨਾਲ ਨਿਰਮੋਹ ਗੜ੍ਹ ਵਿਚ ਕੀਤਾ, ਇਹ ਵੱਡਾ ਪ੍ਰਸਿੱਧ ਸੂਰਮਾ ਸੀ।

†ਨੰਦ ਚੰਦ ਭਾਈ ਕੀ ਡਰੋਲੀ ਦਾ ਮਸੰਦ ਸੀ। ਗੁਰੂ ਜੀ ਦਾ ਦੀਵਾਨ ਤੇ ਸੈਨਾ ਦਾ ਅਫਸਰ ਸੀ। ਇਸ ਦੀ ਬਾਬਤ ਦਸਿਆ ਹੈ ਕਿ ਇਹ ਅਖੀਰ ਕਰਤਾਰਪੁਰ ਧੀਰਮੱਲੀਆਂ ਪਾਸ ਚਲਿਆ ਗਿਆ, ਜਿਨ੍ਹਾਂ ਨੇ ਇਸ ਨੂੰ ਖੁਫੀਆ ਸਮਝਕੇ ਮਰਵਾ ਦਿਤਾ।

‡'ਕੁਪਯੋ ਦੇਵਤੇਸ਼ੰ ਦਯਾਰਾਮ ਜੁੱਧੰ। ਕਿਯੋ ਦ੍ਰੋਣਕੀ ਜਯੋਂ ਮਹਾ ਜੁੱਧ ਸੁੱਧੰ ॥ (ਬਚਿੱਤ੍ਰ ਨਾਟਕ)

'ਹਰੀਚੰਦ ਕੋਪੇ ਕਮਾਣੰ ਸੰਭਾਰੰ। ਪ੍ਰਿਥਮ ਬਾਜਿਯੰ ਤਾਣ ਬਾਣੰ ਪ੍ਰਹਾਰੰ।
ਦੁਤੀ ਤਾਕ ਕੈ ਤੀਰ ਮੋਕੋ ਚਲਾਯੰ। ਰਖਯੋ ਦੇਵ ਮੈਂ ਕਾਨ ਛ੍ਵੈ ਕੈ
ਸਿਧਾਯੰ॥ ੨੯ ॥ ਤ੍ਰਿਤੀ ਬਾਨ ਮਾਰਯੋ ਸੁ ਪੇਟੀ ਮਝਾਰੰ। ਬਿਧਯੰ
ਚਿਲਤਿਅੰ ਢਾਲ ਪਾਰੰ ਪਧਾਰੰ। ਚੁਭੀ ਚੁੰਚ ਚਰਮੰ ਕਛੂ ਘਾਵ ਆਯੰ।
ਕਲੰ ਕੇਵਲੰ ਜਾਨ ਦਾਸੰ ਬਚਾਯੰ॥ ੩੦ ॥

## ਗੁਰੂ ਜੀ ਦੀ ਫਤਹ

ਬਸ, ਇਸ ਤੀਰ ਦੇ ਗੁਰੂ ਜੀ ਦੀ ਪੇਟੀ (ਕਮਰਬੰਦ) ਵਿਚ ਲੱਗਣ ਦੀ ਦੇਰ ਸੀ ਕਿ ਬੀਰ ਰਸ ਵਿਚ ਆ ਗਏ। ਝਟ ਤੀਰ ਕਮਾਨ ਲੈ ਚਲਾਉਣ ਲਗੇ। ਬਹੁਤ ਸੂਰਬੀਰ ਯੋਧੇ ਮਾਰੇ ਗਏ ਤੇ ਬਹੁਤ ਸਾਰੇ ਭਜ ਨਿਕਲੇ। ਫਤਹ ਗੁਰੂ ਜੀ ਦੀ ਹੋਈ। ਯਥਾ –

'ਜਬੈ ਬਾਣ ਲਾਗਯੋ। ਤਬੈ ਰੋਸ ਜਾਗਯੋ। ਕਰੰ ਲੈ ਕਮਾਣੰ॥ ਹਨੇ ਬਾਣ
ਤਾਣੰ॥ ੩੧ ॥ ਸਬੈ ਬੀਰ ਧਾਏ। ਸਰੋਘੰ ਚਲਾਏ। ਤਬੈ ਤਾਕ ਬਾਣੰ।
ਹਨਯੋ ਏਕ ਜੁਆਣੰ॥ ੩੨ ॥ * * * ਭਈ ਜੀਤ ਮੇਰੀ।
ਕ੍ਰਿਪਾ ਕਾਲ ਕੇਰੀ॥ ੩੪ ॥ ਰਣੰ ਜੀਤ ਆਏ। ਜਯੰ ਗੀਤ ਗਾਏ। * *

ਗੁਰੂ ਜੀ ਦਾ ਤੀਰ ਰਾਜੇ ਹਰੀਚੰਦ ਨੂੰ ਅਜਿਹਾ ਵਜਿਆ ਕਿ ਉਸਦੀ ਸੰਜੋਅ ਨੂੰ ਚੀਰ ਕੇ ਦੂਸਾਰ ਪਾਰ ਨਿਕਲ ਗਿਆ। ਉਸਦਾ ਮੈਦਾਨ ਵਿਖੇ ਗਿਰਨਾ ਸੀ ਕਿ ਸਾਰੇ ਰਾਜਿਆਂ ਦੇ ਛਕੇ ਛੁਟ ਗਏ ਤੇ ਉਨ੍ਹਾਂ ਨੇ ਜਾਣ ਲੀਤਾ ਕਿ ਗੁਰੂ ਜੀ ਦੇ ਤੀਰਾਂ ਦੇ ਸਾਹਮਣੇ ਖੜਾ ਹੋਣਾ ਕਾਲ ਦੇ ਮੂੰਹ ਵਿਚ ਪੈਣਾ ਹੈ। ਇਸ ਕਾਰਣ ਫਤਹ ਸ਼ਾਹ ਆਦਿਕ ਆਪਣੀਆਂ ਜਾਨਾਂ ਲੈ ਉਠ ਨੱਠੇ। ਉਨ੍ਹਾਂ ਦਾ ਬਹੁਤ ਸਾਰਾ ਦਾਰੂ ਸਿੱਕਾ ਤੇ ਜੰਗੀ ਸਾਮਾਨ ਸਿੱਖਾਂ ਦੇ ਹੱਥ ਆਇਆ। ਗੁਰੂ ਜੀ ਦੇ ਸਿੱਖ ਫਤਹ ਤੇ ਜਿੱਤ ਦੇ ਨਾਹਰੇ ਲਗਾਉਂਦੇ ਤੇ ਖੁਸ਼ੀਆਂ ਮਨਾਉਂਦੇ ਪਾਉਂਟੇ ਸਾਹਿਬ ਮੁੜ ਆਏ।

ਜੁਧ ਜੀਤ ਆਏ ਜਬੈ ਟਿਕੈ ਨ ਤਿਨ ਪੁਰ ਪਾਂਵ।
ਕਾਹਲੂਰ ਮੈਂ ਬਾਧਿਯੋ ਆਨ ਅਨੰਦਪੁਰ ਗਾਂਵ॥੩੬॥
ਜੇ ਜੇ ਨਰ ਤਹਿ ਨਾ ਭਿਰੇ ਦੀਨੇ ਨਗਰ ਨਿਕਾਰ।
ਜੇ ਤਿਹ ਠੌਰ ਭਲੇ ਭਿਰੇ ਤਿਨੈ ਕਰੀ ਪ੍ਰਤਿਪਾਰ॥ ੩੭ ॥

ਇਹ ਜੁਧ ੧੮ ਵੈਸਾਖ ਸੰਮਤ ੧੭੪੬ ਬਿਃ ਵਿਖੇ ਹੋਇਆ।

## ਜਾਣ ਪਛਾਣ

ਪਾਉਂਟਾ ਸਾਹਿਬ ਤੋਂ ਛੀ ਕੋਹਾਂ ਪਰ ਭੰਗਾਣੀ ਹੈ, ਗਿਰੀ ਨਦੀ ਅਰ ਜਮਨਾ ਦੇ ਵਿਚਕਾਰ ਹੈ। ਇਥੇ ਬਾਈਧਾਰ ਰਾਜਿਆਂ ਨਾਲ ਭਾਰੀ ਜੰਗ ਹੋਇਆ। ਇਥੇ ਬੁਧੂ ਸ਼ਾਹ ਪੀਰ ਸਢੌਰਾ ਨੇ ਮਦਦ ਦਿਤੀ। ਜੰਗ ਤੋਂ ਪਿਛੋਂ ਛੀ ਮਹੀਨੇ ਗੁਰੂ ਜੀ ਇਥੇ ਰਹੇ। ਲਾਹਾ, ਟਬਰਾ, ਦੋ ਕੋਹ, ਟੋਡੇ ਨਾਡਾ, ਢਕੋਲੀ, ਨਾਭਾ, ਘਨੌਲਾ, ਕੋਟਲਾ, ਨਦਨ, ਆਲਸੂਨ ਨਗਰਾਂ ਵਿਖੇ ਪ੍ਰਚਾਰ ਕੀਤਾ ਵੇਰਵਾ ਅਗੇ ਹੈ।

ਉਸਮਾਨ ਖਾਨ ਹਾਕਮ ਸੰਢੌਰਾ ਨੇ ਬੁਧੂ ਸ਼ਾਹ ਫਾਂਸੀ ਚੁਕ ਦਿਤਾ ਸੀ, ਬੰਦਾ ਬਹਾਦਰ ਨੇ ੧੭੬੬ ਵਿਚ ਸੰਢੌਰਾ ਮਾਰ ਕੇ ਉਸਮਾਨ ਖਾਨ ਨੂੰ ਸਜ਼ਾ ਦਿਤੀ। ਸੰਗੋਸ਼ਾਹ ਗੁਰੂ ਜੀ ਦੀ ਭੂਆ ਬੀਬੀ ਵੀਰੋ ਜੀ ਦਾ ਪੁਤਰ ਸੀ, ਗੁਰੂ ਜੀ ਨੇ ਇਸ ਦੀ ਬੰਦਗੀ ਪਰ ਇਸ ਨੂੰ ਸ਼ਾਹ ਸੰਗ੍ਰਾਮ ਅਰਥਾਤ 'ਮੈਦਾਨਿ-ਜੰਗ ਦਾ ਬਾਦਸ਼ਾਹ' ਦਾ ਖਿਤਾਬ ਬਿਤਾ। ਭੰਗਾਣੀ ਦੇ ਜੰਗ ਵਿਚ ਇਸ ਨੇ ਅਤੀ ਸੂਰਮਤਾ ਨਾਲ ਸ਼ਹੀਦੀ ਪਾਈ। ਲਖੇ ਸ਼ਾਹ ਸੰਗਰਾਮ ਜੁਝੇ ਗੁਝਾਰੰ। ਤਬੀ ਕੋਟ ਬਾਣੰ ਕਮਾਣੰ ਸੰਭਾਰੰ। ਇਸ ਦੇ ਸ਼ਹੀਦ ਹੋਣ ਸਾਰ ਗੁਰੂ ਜੀ ਫੌਜ ਦੀ ਕਮਾਨ ਆਪ ਸੰਭਾਲੀ। ਸੰਗੋਸ਼ਾਹ ਗੁਰੂ ਜੀ ਦਾ ਫੌਜੀ ਜਰਨੈਲ ਸੀ।

ਕ੍ਰਿਪਾਲ ਚੰਦ ਗੁਰੂ ਜੀ ਦਾ ਮਾਮਾ (ਮਾਤਾ ਗੁਜਰ ਕੌਰ ਜੀ ਦਾ ਭਰਾਤਾ) ਗਿਣਤੀ ਦਾ ਬਹਾਦਰ ਸੀ ਭੰਗਾਣੀ ਦੇ ਜੰਗ ਵਿਚ ਇਸ ਨੇ ਬਹੁਤ ਬਹਾਦਰੀ ਦਿਖਲਾਈ। ਇਹ ਹਮੇਸ਼ਾ ਗੁਰੂ ਜੀ ਦੀ ਅਰਦਲ ਵਿਚ ਰਿਹਾ, ਬਚਿੱਤ੍ਰ ਨਾਟਕ ਵਿਚ ਇਸਦੀ ਬਹਾਦਰੀ ਦਸੀ ਹੈ। ਭਾਈ ਲਾਲ ਸਿੰਘ ਬਹਾਦਰ, ਇਸ ਨੇ ਨਗਰ ਬੁੜੀਆਂ (ਅੰਬਾਲਾ) ਦੇ ਬਾਹਲ ਖੱਤ੍ਰੀਆਂ ਵਿਚੋਂ ਨਿਕਲਕੇ ਅਮ੍ਰਿਤ ਛਕਿਆ, ਇਸਦਾ ਵੰਸ ਰਿਆਸਤ ਫਰੀਦ ਕੋਟ ਦੇ ਨੰਗਲ ਨਾਮੀ ਪਿੰਡ ਵਿਚ ਹੈ, ਇਸਨੇ ਭੰਗਾਣੀ ਦੇ ਜੰਗ ਵਿਚ ਸਿਰੇ ਦੀ ਬਹਾਦਰੀ ਦਿਖਲਾਈ, ਬਚਿੱਤ੍ਰ ਨਾਟਕ ਵਿਚ ਜਿਕਰ ਹੈ। ਕ੍ਰੁਪਯੋ ਲਾਲ ਚੰਦੰ॥ ਕੀਯੋ ਲਾਲ ਰੂਪੰ॥ ਪਹਿਲਾ ਨਾਮ ਇਸਦਾ ਲਾਲ ਚੰਦ ਸੀ। ੧੭੫੬ ਦੀ ਵਿਸਾਖੀ ਪਰ ਖੰਡੇ ਦਾ ਅਮ੍ਰਿਤ ਪਾਨ ਕੀਤਾ। ਇਸਦੀ ਵੰਸ ਪਾਸ ਗੁਰੂ ਦਸਮੇਸ਼ ਜੀ ਦਾ ਇਕ ਜੋੜਾ (ਜੁੱਤਾ) ਅਰ ਨੀਲਾ ਚੋਲਾ ਹੈ। ਇਕ ਅਸਟ ਧਾਤੀ ਬਾਣ ਹੈ। ਇਕ ਤਲਵਾਰ ਸੀ ਜੋ ਕਿ ਇਨ੍ਹਾਂ ਪਾਸੋਂ ਮਹਾਰਾਜਾ ਰਣਜੀਤ ਸਿੰਘ ਨੇ ਧਨ ਦੇ ਕੇ ਲਿਤੀ ਹੁਣ ਉਸਦਾ ਪਤਾ ਨਹੀਂ ਕਿਥੇ ਹੈ।

ਭਾਈ ਦਯਾ ਰਾਮ ਬਹਾਦਰ ਇਹ ਬ੍ਰਹਮਣਾਂ ਵਿਚੋਂ ਸਿਖ ਬਣਿਆ ਅਤ ਭੰਗਾਣੀ ਦੇ ਜੰਗ ਵਿਚ ਇਸਦੀ ਬਹਾਦਰੀ ਦੀ ਪ੍ਰਸੰਸਾ ਗੁਰੂ ਜੀ ਨੇ ਕੀਤੀ। ਯਥਾ:—

ਕ੍ਰੁਪਯੋ ਦੇਵ ਤੇਸ਼ੰ ਦਯਾ ਰਾਮ ਜੁਧੰ॥ ਕਿਯੋ ਦ੍ਰੋਣ ਕੀ ਜ੍ਯੋਂ (ਦ੍ਰੋਣਾ ਚਾਰਜ ਵਾਂਗ) ਮਹਾਂ ਜੁੱਧ ਸੁੱਧੰ॥

ਇਸਨੇ ੧੭੫੬ ਵਿਸਾਖੀ ਦਾ ਅਮ੍ਰਿਤ ਛਕਿਆ। ਇਸ ਬਹਾਦਰ ਦਾ ਨਗਰ ਜ਼ਿਲੇ ਅੰਬਾਲਾ ਵਿਚ ਸੀ। ਪਿਤਾ ਦਾ ਨਾਮ ਮਲਕ ਸੀ। ਇਸ ਥੀਂ ਬਿਨਾ ਇਕ ਹੋਰ ਵੀ ਦਯਾ ਰਾਮ ਬਹਾਦੁਰ ਹੋਇਆ ਹੈ। ਭਾਈ ਨੰਦ ਚੰਦ ਇਹ ਉਮਰ ਸ਼ਾਹ ਦਾ ਪੋਤ੍ਰਾ "ਡਰੋਲੀ ਦਾ ਮਸੰਦ ਸੀ, ਗੁਰੂ ਜੀ ਦਾ ਦੀਵਾਨ ਰਿਹਾ, ਭੰਗਾਣੀ ਦੇ ਜੰਗ ਵਿਚ ਬਹਾਦਰੀ ਨਾਲ ਲੜਿਆ।" ਇਸ ਨੇ ਭਾਈ ਡਰੋਲੀ ਵਾਲੀ ਬੀੜ ਉਦਾਸੀਆਂ ਪਾਸੋਂ ਫਰੇਬ ਨਾਲ ਲਿਤੀ ਸੀ। ਪਤਾ ਲਗਣ ਪਰ ਗੁਰੂ ਜੀ ਤੋਂ ਡਰਦਾ ਕਰਤਾਰਪੁਰ ਧੀਰ ਮਲੀਆਂ ਪਾਸ ਗਿਆ, ਉਨ੍ਹਾਂ ਨੇ ਗੁਰੂ ਜੀ ਦਾ ਖੁਫੀਆ ਮੰਨਕੇ ਇਸਨੂੰ ਕਤਲ ਕਰ ਦਿਤਾ ਸੀ ਓਹ ਬੀੜ ਭਾਈ ਕੀ ਡਰੋਲੀ ਦਮੀਦੀ ਹੈ।

ਗੁਰੂ ਜੀ ਦਾ ਪ੍ਰੇਮੀ ਸਿਖ ਭਾਈ ਬੁਲੇ ਸ਼ਾਹ ਜੋ ਹਮੇਸ਼ਾਂ ਸ਼ਸਤ੍ਰ ਤਿਆਰ ਕਰਦਾ ਸੀ। ਭੰਗਾਣੀ ਅਰ ਅਨੰਦਪੁਰ ਦੇ ਜੰਗ ਵਿਚ ਲੜਿਆ ਇਹ ਮੁਸਲਮਾਨ ਲੁਹਾਰਾਂ ਵਿਚੋਂ ਸੀ, ਪਿਛੋਂ ਅਮ੍ਰਿਤ ਛਕਕੇ ਸਿੰਘ ਸਜਿਆ, ਸਰਸਾ ਨਦੀ ਪਰ ਸ਼ਹੀਦ ਹੋਇਆ। ਇਹ ਸੁਨਾਮ (ਪਟਿਆਲਾ) ਦਾ ਬਾਸ਼ਿੰਦਾ ਸੀ। ਬਿਸ਼ੰਬਰ ਦਾਸ ਬਾਣੀਆਂ ਵਿਚੋਂ ਸਿਖ ਸਜਿਆ, ਇਹ ਉਜੈਨ ਦਾ ਸੀ, ਇਸਨੂੰ ਗੁਰੂ ਜੀ ਨੇ ਉਪਦੇਸ਼ ਦਿਤਾ, ਇਸ ਪ੍ਰਥਾਇ ਇਕ ਮੁਕਤ ਨਾਮਾ ਹੈ ਭੰਗਾਣੀ ਦੇ ਜੰਗ ਵਿਚ ਇਹ ਸ਼ਾਮਲ ਸੀ।

ਸੰਗਤੀਆ ਸਿੰਘ-ਵੱਡਾ ਸਿਦਕੀ ਬਹਾਦਰ ਸੀ, ਇਸਦੇ ਪਿਤਾ ਦਾ ਨਾਮ ਜਗੂ ਸੀ, ਜੋ ਜ਼ਿਮੀਦਾਰ ਸੀ, ਇਹ ਬਹਾਦਰ ਗੁਲੇਰ ਦੇ ਜੁੱਧ ਵਿਚ ਸ਼ਹੀਦ ਹੋਇਆ ਉਸਦਾ ਜ਼ਿਕਰ ਬਚਿੱਤ੍ਰ ਨਾਟਕ ਵਿਚ ਹੈ। ਕ੍ਰਿਪਾਲ ਚੰਦ ਕਟੋਚੀ ਤੇ ਭੀਮ ਚੰਦ ਕਹਿਲੂਰੀਏ ਦੀ ਜੰਗ ਵਿਚ ਇਹ ਗੁਰੂ ਜੀ ਵਲੋਂ ਮਧਸਸਤ ਹੋ ਕੇ ਗਿਆ। ਦੋਹਾਂ ਦੀ ਸੁਲਾਹ ਕਰਵਾਈ। ਇਸਦਾ ਛੋਟਾ ਭਰਾਤਾ ਹਨਵੰਤ ਸਿੰਘ ਜੀ ਭੀ ਗਿਣਤੀ ਦਾ ਬਹਾਦਰ ਸੀ ਭਾਈ ਗੁਰਬਖਸ਼ ਸਿੰਘ ਜਿਸਨੇ ਕਲਾਲਾਂ ਵਿਚੋਂ ਨਿਕਲਕੇ ਵਿਸਾਖੀ ਨੂੰ ਅਮ੍ਰਿਤ ਪਾਨ ਕੀਤਾ ਸੀ ਇਸਦਾ ਨਗਰ ਭੇਰੋਵਾਲ (ਫੀਰੋਜ਼ਪੁਰ) ਸੀ, ਜੰਗ ਵਿਚ ਬਹਾਦਰੀ ਨਾਲ ਲੜਿਆ। 'ਪਾਉਂਟੇ ਸਾਹਿਬ ਤੋਂ' ਵਾਪਸ ਔਣ ਪਰ ਜੋ ਜੰਗ ਅਨੰਦਪੁਰ ਪਹਾੜੀਆਂ ਨਾਲ ਹੋਇਆ, ਉਸ ਵਿਚ ਅਮਰੀਕ ਸਿੰਘ ਮਘਿਆਣੀਆਂ, ਭਾਈ ਆਸਾ ਸਿੰਘ ਗੁਰੂ ਜੀ ਦਾ ਮੁਤਸਦੀ ਸ਼ਹੀਦ ਹੋਏ ਇਹ ਵਿਦਵਾਨ ਕਵੀਸ਼ਰ ਭੀ ਸੀ ਗੁਰੂ ਜੀ ਦੇ ਟੋਂਬੂ ਲਿਖਣ ਦਾ ਭੀ ਖਜ਼ਾਨਚੀ ਰਿਹਾ।

ਨੋਟ-ਪਹਾੜੀਏ ਗੁਰੂ ਜੀ ਨਾਲ ਦਗਾ ਕਮਾਂਦੇ ਰਹੇ, ੧੮ ਵੈਸਾਖ ਸੰਮਤ ੧੭੫੬ ਤੋ ੪੭ ਵਾਲੀ ਬੀੜ ਭੰਗਾਣੀ ਦੀ ਜੰਗ ਵਿਚ ਭੀਮਚੰਦ ਕਹਿਲੂਰੀਏ ਨੇ ਜੰਵ ਲੈ ਜਾਣ ਦੇ ਬਹਾਨੇ ਦਗੇ ਨਾਲ ਗੁਰੂ ਜੀ ਪਰ ਹੱਲਾ ਕੀਤਾ। ਗੁਰੂ ਜੀ ਨੇ ਤੀਰ ਚਲਾਕੇ ਪਹਾੜੀਆਂ ਦਾ ਹੰਕਾਰ ਭੰਨਿਆ, ਉਥੇ ਹੁਣ ਤੀਰ ਗੜ੍ਹ ਗੁਰਦੁਆਰਾ ਹੈ। ਭੰਗਾਣੀ ਪਾਂਵਟਾ ਥੀਂ ਅਠ ਕੋਹ ਹੈ। ਮੀਆਂ ਖਾਨ ਮੁਗਲ ਨੇ ਜੰਮੂ ਥੀਂ ਅਲਫ ਖਾਨ ਨੂੰ ਕਾਂਗੜੇ ਘਲਿਆ, ਉਸਨੇ ਕਟੋਚੀਏ ਨੂੰ ਹੱਥਾਂ ਪਰ ਚਾੜ੍ਹਿਆ। ਪਹਾੜੀਏ ਆਪਸ ਵਿਚ ਦੀ ਲੜ ਮਰੇ। ਓਹੀ ਭੀਮਚੰਦ ਮੁੜ ਗੁਰੂ ਸ਼ਰਣ ਆਇਆ ਸੀ ਜੋ ਵੈਰ ਕਰਦਾ ਸੀ, ਗੁਰੂ ਜੀ ਨੇ ਫੇਰ ਭੀ ਉਸ ਪਰ ਰਹਿਮ ਕੀਤਾ। ਇਸਤਰਾਂ ਗੁਰੂ ਜੀ ਦੁਸ਼ਮਣ ਦੀ ਭੀ ਸ਼ਰਣ ਆਏ ਦੀ ਮਦਦ ਕਰਦੇ। ਗੁਰੂ ਜੀ ਮਦਦ ਲਈ ਨਦੌਣ ਪਹੁੰਚੇ ਸਨ। ਜਿਨਾਂ ਦੀ ਮਦਦ ਹਿਤ ਗਏ ਓਹ ਕਾਇਰ ਬਣਕੇ ਨੱਠੇ ਗੁਰੂ ਜੀ ਨੇ 'ਤਵੱਕੀਟ ਤੋ ਲੈ ਤੁਫੰਗੀ ਸੰਭਾਰੋ। ਹਿਰਦੇ ਏਕ ਰਾਵੰਤ ਕੇ ਤਕਿ ਮਾਰੇ। ਗਿਰਯੋ ਝੂੰਮ ਭੂੰ ਮੈ, ਕਰਯੋ ਜੁੱਧ ਸੁੱਧੰ। ਤਊ ਮਾਰ ਬੋਲਯੋ ਮਹਾਂ ਮਨ ਕਰੁੱਧੰ। (ਬਚਿੱਤ੍ਰ ਨਾਟਕ)। ਕਟੋਚੀਏ ਦਿਆਲ ਨੂੰ ਗੁਰੂ ਜੀ ਨੇ ਇਸੇ ਲਈ ਮਾਰਿਆ ਸੀ ਕਿ ਓਹ ਤੁਰਕੀ ਸੈਨਾ ਨਾਲ ਰਲਕੇ ਆਪਣੇ ਭਰਾਵਾਂ ਨਾਲ ਅਕ੍ਰਿਤਘਣਤਾ ਕਰਦਾ ਸੀ 'ਕੌਮ ਘਾਤੀ' ਨੂੰ ਗੁਰੂ ਜੀ ਨੇ ਸਜ਼ਾ ਦਿਤੀ। ਇਸ ਨੇ ਆਪ ਤਾਂ ਅੱਧਾ ਮਾਮਲਾ ਦੇਣਾ ਕਰ ਲਿਆ, ਬਾਕੀ ਭਰਾਵਾਂ ਪਾਸੋਂ ਸਾਰਾ ਦਲੌਣ ਹਿਤ ਤੁਰਕਾਂ ਨਾਲ ਰਲਿਆ। ਗੁਰੂ ਜੀ ਨੇ ਲਗਦੇ ਹੱਥ ਬੰਦੂਕ ਛਡਕੇ ਸਭ ਤੀਰ ਏਧਰ ਓਧਰ ਮਾਰਕੇ ਦਲਾਂ ਨੂੰ ਖੇਰੂ ਖੇਰੂ ਕਰ ਦਿਤਾ, 'ਭਜਯੋ ਅਲਫ ਆਨੰ, ਨ ਖਾਨਾ ਸੰਭਾਰਯੋ। ਭਜੇ ਔਰ ਬੀਰੰ ਨ ਧੀਰੰ ਬਿਚਾਰਯੋ। (ਬਚਿੱਤ੍ਰ ਨਾਟਕ)

ਗੁਰੂ ਜੀ ਨੇ ਨਦੌਣ ਦੀ ਫਤਹ ਪਹਾੜੀਆਂ ਦੇ ਹੱਕ ਵਿਚ ਦਿਤੀ, ਪਰ ਸ਼ੋਕ! ਪਹਾੜੀਆਂ ਨੇ ਅਨੰਦ ਪੁਰ ਸਾਹਿਬ ਦੇ ਜੁੱਧ ਵਿਚ ਗੁਰੂ ਜੀ ਨਾਲ ਦਗਾ ਕਮਾਇਆ, ਤੁਰਕੀ ਸੈਨਾ ਨੂੰ ਚਾਕੇ ਆਪ ਲਿਆਏ। ਅਤੇ ਆਟੇ ਦੀ ਗਊ ਥਾਲ ਵਿਚ ਰਖਕੇ ਝੂਠੀਆਂ ਸੌਹਾਂ ਉਠਾਈਆਂ। ਓਹੀ ਭੀਮ ਚੰਦ ਅਲਫ ਖਾਨ ਨਾਲ ਰਲ ਗਿਆ। ਗੁਰੂ ਜੀ ਨੇ ਫੁਰਮਾਯਾ ਸੀ ਕਚੇ ਪਹਾੜੀਏ ਬੇ ਇਤਬਾਰੇ ਹਨ। ਭੀਮ ਚੰਦ ਨੇ ਅਸੂ ਸੰਮਤ ੧੭੫੯ ਬਿ: ਵਿਚ ਸੂਬੇਦਾਰ ਸਰਹੰਦ ਨੂੰ ਬੀਸ ਹਜ਼ਾਰ ਰੁਪਿਆ ਨਕਦ ਅਰ ਲੜਕੀ ਦਾ ਡੋਲਾ ਦੇਣ ਦਾ ਵਾਇਦਾ ਕਰਕੇ ਅਨੰਦ ਪੁਰ ਸਾਹਿਬ ਪਰ ਚੜ੍ਹਾਈ ਕਰਕੇ ਅਕ੍ਰਿਤਘਣਤਾ ਦਿਖਲਾਈ। ਜਦ ਕੁਛ ਪੇਸ਼ ਨਾ ਚਲੀ ਤੇ ਸਭ ਹਾਰ ਗਏ। ਅਖੀਰ ਪਹਾੜੀਆਂ ਨੇ ਰਲਕੇ ਔਰੰਗਜ਼ੇਬ ਨੂੰ ਚਿੱਠੀ ਲਿਖੀ ਕਿ ਦਸਮ ਗੁਰੂ ਜੀ ਨੂੰ ਮਾਰਿਆ ਜਾਵੇ, ਜਿਸ ਪਰ ਬਾਦਸ਼ਾਹ ਨੇ ਲਾਹੌਰ ਸਰਹੰਦ ਆਦਿ

ਦੇ ਸੂਬਿਆਂ ਨੂੰ ਫੌਜਾਂ ਦੇ ਕੇ ਚੜ੍ਹਾਇਆ। ਸਭਨਾਂ ਨੇ ਰਲਕੇ ਅਨੰਦਪੁਰ ਉਤੇ ਹੱਲਾ ਕੀਤਾ, ਸਿੱਖ ਕੁਲ ਦਸ ਕੁ ਹਜ਼ਾਰ ਸਨ, ਮੁਗਲ ਤੇ ਪਹਾੜੀ ਰਾਜਿਆਂ ਦੀ ਮਿਲਾਕੇ ਦਸ ਲੱਖ ਫੌਜ ਸੀ। ਜ਼ਬਰਦਸਤ ਖਾਨ ਸੂਬਾ ਲਾਹੌਰ, ਵਜ਼ੀਰ ਖਾਨ ਸਰਹੰਦੀ, ਖ਼੍ਵਾਜਾ ਮਰਦੂਦ ਮਲੇਰੀਆ ਆਗੂ ਸਨ ਅਰ ਪਹਾੜੀਆਂ ਵਲੋਂ ਘੁਮੰਡ ਚੰਦ ਕਾਂਗੜੀਆ, ਬੀਰ ਸਿੰਘ ਜਸਪਾਲੀਆ, ਅਜਮੇਰ ਚੰਦ ਬਿਲਾਸਪੁਰੀਆ ਆਦਿ ਆਗੂ ਸਨ।

## ਜਾਣ ਪਛਾਣ

ਸ੍ਰੀ ਗੁਰੂ ਦਸਮੇਸ਼ ਜੀ ਨੇ ਕਿਤਨੇ ਹੀ ਧਾਰਮਕ ਜੰਗ ਕੀਤੇ ਪਰ ਕਿਸੇ ਨਾਲ ਜਾਕੇ ਯਾ ਜ਼ਮੀਨ ਅਥਵਾ ਰਾਜ ਦੇ ਲਾਲਚ ਵਿਚ ਕੋਈ ਭੀ ਜੰਗ ਨਹੀਂ ਕੀਤਾ। ਕੁਧਰਮੀਆਂ, ਪਾਪੀਆਂ ਜ਼ਾਲਮਾਂ ਨੂੰ ਦੰਡ ਦਿਤੇ। ਗਰੀਬਾਂ ਅਨਾਥਾਂ ਦੀ ਰੱਛਿਆ ਲਈ ਕਸ਼ਟ ਸਹਾਰੇ। ਅਕਾਰਨ ਗਲ ਆ ਪਿਆਂ ਨੂੰ ਸੋਧਿਆ। ਈਰਖੀਆਂ, ਧਰਮ ਦੋਖੀਆਂ, ਦੁਸ਼ਟਾਂ, ਬਿਭਚਾਰੀਆਂ ਨੂੰ ਅਕਲ ਦਿਤੀ। ਹੰਕਾਰੀਆਂ ਨਿੰਦਕਾਂ ਨੂੰ ਪਛਾੜਿਆ। ਪਹਾੜੀਏ ਲੋਕ ਜੋ ਬਾਈਧਾਰਾਂ (ਬਾਈ ਸੂਬੇ) ਨਾਮ ਸੇ ਰਾਜ ਕਰਦੇ ਸਨ, ਧਰਮ ਵਿਰੋਧੀ ਅਰ ਹੰਕਾਰ ਮੱਤੇ ਗੁਲਾਮੀ ਦਾ ਕਾਰਨ ਸਨ, ਅਕਾਲ ਪੂਜਾ ਤੋਂ ਬੇਮੁਖ ਹੋਕੇ ਮੱਕਾਰ ਬਣ ਚੁਕੇ ਸਨ, ਭਾਵੇਂ ਸਾਰੇ ਐਸੇ ਨਹੀਂ ਸਨ ਪਰ ਦੇਸ਼ ਪਿਆਰ ਕਿਸੇ ਵਿਚ ਭੀ ਨਹੀਂ ਸੀ।

ਉਸ ਵੇਲੇ ਬਸੋਹਲੀ, ਚੰਬਾ, ਮਾਨਕੋਟ, ਭੱਦਵਾਹ ਚਨੈਨ, ਜੰਮੂ, ਬੰਹ ਦੁਲਟਾ, ਸਾਂਬਾ, ਕਸਵਾਰ ਆਦਿ ਗਿਆਰਾਂ ਰਜਵਾੜੇ ਹਲਕਾ ਡੂਗਰ ਨਾਲ ਸਬੰਧਤ ਸਨ। ਅਰ ਗਿਆਰਾਂ ਦੂਜੀ ਤਰਫ, ਹੁਣ ਕੁਝ ਜੰਮੂ ਨਾਲ ਮਿਲ ਗਈਆਂ ਹਨ। ਸ੍ਰੀ ਗੁਰੂ ਜੀ ਸੰਮਤ ੧੭੩੨ ਤੋਂ ਲਾਕੇ ਸੰਮਤ ੧੭੬੧ ਤਕ ਅਨੰਦਪੁਰ ਸਾਹਿਬ ਵਿਖੇ ਮਕੀਮ ਰਹਿਕੇ ਦਿਨ ਰਾਤ ਮਾਨੁਸ਼ ਮਾਤ੍ਰ ਦੇ ਵਿਹਾਰਕ ਅਰ ਪ੍ਰਮਾਰਥ ਸੁਖਾਂ ਲਈ ਸੇਵਾ ਕਰਦੇ ਰਹੇ। ਵਸ਼ੇਸ਼ ਕਰਕੇ ਹਿੰਦੁਸਤਾਨ ਦੀ ਗੁਲਾਮੀ ਦੇ ਸੰਗਲ ਕੱਟਣ ਲਈ ਪੂਰਨ ਸਰਗਰਮੀ ਨਾਲ ਕੰਮ ਕੀਤਾ।

ਹਰੀ ਚੰਦ ਹਿੰਡੂਰੀਆ, ਪ੍ਰਿਥੀ ਚੰਦ ਡੱਢਵਾਲੀਆ, ਕ੍ਰਿਪਾਲ ਚੰਦ ਕਟੋਚੀਆ, ਕੇਸਰੀ ਚੰਦ ਜਸਵਾਲੀਆ, ਸੁਖ ਦਿਆਲ ਜਸਰੋਟੀਆ, ਭੀਮ ਚੰਦ ਕਹਿਲੂਰੀਆ, ਫਤਹ ਚੰਦ ਸ੍ਰੀ ਨਗਰੀਆ ਇਨ੍ਹਾਂ ਰਾਜਿਆਂ ਨਾਲ ਕਈ ਵਾਰੀ ਜੰਗ ਹੋਇਆ। ਹਰ ਇਕ ਨੂੰ ਹਾਰ ਖਾਣੀ ਪਈ। ਜੰਗਾਂ ਜੁੱਧਾਂ ਦੇ ਦੌਰਿਆਂ ਦੇ ਨਾਲੋ ਨਾਲ ਧਰਮ ਪ੍ਰਚਾਰ ਵੀ ਹੁੰਦਾ ਰਿਹਾ, ਪਰ ਗੁਰਦੁਆਰੇ ਸਾਰੇ ਨਹੀਂ ਬਣ ਸਕੇ।

ਨਾਹਨ ਦਾ ਨਾਮ ਪ੍ਰਸਿੱਧ ਹੈ, (ਹੁਣ ਇਹ ਜ਼ਿਲਾ ਅੰਬਾਲੇ ਨਾਲ ਸਬੰਧਤ ਹੈ) ਗੁਰੂ ਜੀ ਇਥੇ ਪਹੁੰਚੇ ਸਨ, ਗੁਰਦੁਆਰਾ ਹੈ। ਰਾਜਾ ਮੇਦਨੀ ਪ੍ਰਕਾਸ਼ ਦੇ ਪ੍ਰੇਮ ਕਰਕੇ ਅਟਕੇ ਸਨ। ਨਾਹਨ ਦਾ ਦੂਜਾ ਨਾਮ ਸਿਰਮੌਰ ਵੀ ਹੈ, ਇਥੋਂ ਪਾਂਵਟੇ ਥੀਂ ਆਏ ਸਨ। ਬਰਾੜਾ ਸਟੇਸ਼ਨ ਚਾਲੀ ਮੀਲ ਹੈ, ਕਚੀਆਂ ਸੜਕਾਂ ਹਨ।

ਪਾਂਵਟਾ ਸਾਹਿਬ ਨਾਹਨ ਦੀ ਰਿਆਸਤ ਵਿਚ ਗੁਰਦੁਆਰਾ ਹੈ। ਗੁਰੂ ਜੀ ਨੇ ਰਾਜੇ ਪਾਸੋਂ ਜ਼ਮੀਨ ਮੁਲ ਲੈਕੇ ਸੰਮਤ ੧੭੪੨ ਬਿ: ਵਿਖੇ ਆਬਾਦੀ ਕੀਤੀ ਸੀ। ਪਾਸ ਦੀ ਜਮਨਾ ਵਗਦੀ ਹੈ। ਇਥੇ ਇਕ ਕਿਲਾ ਤਿਆਰ ਕਰਵਾਇਆ ਸੀ। ਭੰਗਾਣੀ ਦੇ ਜੁਧ ਵੇਲੇ ਇਸ ਪਾਸੋਂ ਕੰਮ ਲੀਤਾ ਸੀ।

ਭੰਗਾਣੀ ਰਿਆਸਤ ਦੀ ਤਹਿਸੀਲ ਪਾਂਵਟਾ ਵਿਚ ਹੈ, ਇਥੇ ਗੁਰਦੁਆਰਾ ਤੀਰ ਗੜ੍ਹ ਹੈ।

ਪਹਿਲਾ ਜੰਗ ਏਥੇ ਹੀ ਹਰੀਚੰਦ ਹੰਡੂਰੀਏ, ਭੀਮ ਚੰਦ ਕਹਲੂਰੀਏ, ਫਤਹ ਸ਼ਾਹ ਗੜ੍ਹਵਾਲੀਏ ਨਾਲ ਹੋਇਆ ਸੀ। ਇਸੇ ਮੈਦਾਨ ਜੰਗ ਵਿਖੇ ਬਹਾਦਰ ਜੀਤ ਮਲ ਅਰ ਸੰਗੋਸ਼ਾਹ ਸੂਰਮੇ ਸ਼ਹੀਦ ਹੋਏ ਸਨ। ਜਿਨ੍ਹਾਂ ਦਾ ਜ਼ਿਕਰ ਬਚਿਤ੍ਰ ਨਾਟਕ ਵਿਖੇ ਹੈ। ਪਹਾੜੀਆਂ ਨੂੰ ਇਥੇ ਬੁਰੀ ਤਰਾਂ ਹਰਾਕੇ ਸ਼ਰਮਿੰਦਾ ਕੀਤਾ। ਰਾਜਾ ਹਰੀਚੰਦ ਮੈਦਾਨ ਜੰਗ ਵਿਚ ਮਾਰਿਆ ਗਿਆ। ਇਥੇ ਚੇਤਰ ਦਾ ਹੋਲਾ ਮਹੱਲਾ ਹੁੰਦਾ ਹੈ। ਜਗਾਧਰੀ ਇਥੋਂ ਪੈਂਤੀਸ ਮੀਲ ਹੈ। ਪਾਂਵਟਾ ਸਾਹਿਬ ਭੰਗਾਣੀ ਥੀਂ ਸੱਤਾਂ ਮੀਲਾਂ ਪਰ ਹੈ ਬਲਾਸਪੁਰ ਸ਼ਹਿਰ ਰਿਆਸਤ ਕਹਿਲੂਰ ਦੀ ਰਾਜਧਾਨੀ ਹੈ। ਗੁਰੂ ਜੀ ਰਾਜਾ ਭੀਮ ਚੰਦ ਦੀ ਬੇਨਤੀ ਪਰ ਬਲਾਸ ਪੁਰ ਵਿਖੇ ਪਧਾਰੇ ਸਨ। ਰਾਜ ਮਹਿਲਾਂ ਵਿਖੇ ਗੁਰਦੁਆਰਾ ਹੈ। ਬਿਲਾਸਪੁਰ ਤੋਂ ਸਟੇਸ਼ਨ ਰੋਪੜ ਤੀਸ ਮੀਲਾਂ ਪਰ ਹੈ। ਇਥੇ ਦੇ ਗੁਰਦੁਆਰੇ ਦੇ ਸੇਵਾਦਾਰ ਬ੍ਰਾਹਮਣ ਹਨ ਰਿਆਸਤ ਵਲੋਂ ਪ੍ਰਬੰਧ ਹੁੰਦਾ ਹੈ।

ਅਨੰਦਪੁਰ ਸਾਹਿਬ ਤੋਂ ਸੱਤਾਂ ਕੋਹਾਂ ਪਰ ਨੈਣਾਂ ਦੇਵੀ ਦਾ ਮੰਦਰ ਹੈ। ਗੁਰੂ ਜੀ ਨੇ ਬ੍ਰਾਹਮਣਾਂ ਦਾ ਪਾਖੰਡ ਇਥੇ ਹੀ ਖੋਲ੍ਹਿਆ ਸੀ। ਗੁਰੂ ਜੀ ਦੇ ਬਿਰਾਜਣੇ ਦਾ ਸਥਾਨ ਹੈ ਗੁਰਦੁਆਰੇ ਦਾ ਪ੍ਰਬੰਧ ਨਹੀਂ ਹੈ। ਇਹ ਪਹਾੜੀ ਟਿੱਲਾ ਬਿਲਾਸਪੁਰ ਵਿਚ ਹੈ।

ਕਮਲਗੜ੍ਹ ਵਿਖੇ ਗੁਰੂ ਜੀ ਨੇ ਚਰਨ ਪਾਏ ਸਨ। ਰਿਆਸਤ ਮੰਡੀ ਹੈ, ਇਥੇ ਇਕ ਕਿਲ੍ਹਾ ਸੀ, ਗੁਰਦੁਆਰਾ ਭੀ ਹੈ। ਕਿਲੇ ਨੂੰ ਮਹਾਰਾਜਾ ਰਣਜੀਤ ਸਿੰਘ ਜੀ ਨੇ ਫਤਹ ਕਰਕੇ 'ਗੋਬਿੰਦ ਗੜ੍ਹ' ਨਾਮ ਰਖਿਆ ਸੀ।

ਮੰਡੀ ਦੇ ਇਲਾਕੇ ਵਿਚ ਰਵਾਲਸਰ ਨਾਮ ਦਾ ਗੁਰਦੁਆਰਾ ਸਾਹਿਬ ਹੈ, ਰਿਆਸਤ ਮੰਡੀ ਇਥੋਂ ਗਿਆਰਾਂ ਮੀਲਾਂ ਪਰ ਹੈ। ਗੁਰੂ ਜੀ ਨੇ ਇਥੇ ਭੀ ਪਹਾੜੀ ਰਾਜਿਆਂ ਨੂੰ ਸੁਮਤਿ ਦਿਤੀ ਸੀ। ਇਕ ਤਾਲਾਬ ਦੇ ਲਾਗੇ ਦਮਦਮਾਂ ਸਾਹਿਬ ਹੈ। ਪਠਾਨ ਕੋਟ ਤੋਂ ਮੰਡੀ ਨੂੰ ਛੋਟੀ ਲਾਇਨ ਦੀ ਰੇਲ ਜਾਂਦੀ ਹੈ। ਵਿਸਾਖੀ ਨੂੰ ਇਕੱਠ ਹੁੰਦਾ ਹੈ।

ਨਾਦੌਣ ਜ਼ਿਲਾ ਕਾਂਗੜਾ ਦੀ ਤਹਿਸੀਲ ਹਮੀਰ ਪੁਰ ਵਿਖੇ ਰਾਜਪੂਤਾਂ ਦੀ ਰਾਜਧਾਨੀ ਹੈ। ਇਹ ਕਟੋਚੀਏ ਕਹੌਂਦੇ ਹਨ। ਇਥੇ ਦਸਮੇਸ਼ ਜੀ ਦਾ ਗੁਰਦੁਆਰਾ ਹੈ, ਬਿਆਸਾ ਨਾਲ ਦੀ ਵਗਦਾ ਹੈ। ਗੁਰੂ ਜੀ ਨੇ ਸੰਮਤ ੧੭੪੭ (੧੬੯੦ ਈਃ) ਵਿਖੇ ਨਦੌਣ ਜੰਗ ਫਤਹ ਕੀਤਾ ਸੀ। ਨਾਦੌਣ ਦਾ ਜ਼ਿਕਰ ਬਚਿਤ੍ਰ ਨਾਟਕ ਦੇ ਅਧਿਆਇ ੯ ਵਿਖੇ ਹੈ। ਨਦੌਣ ਦੇ ਜ਼ਿਕਰ ਵਿਚ ਇਕ ਨਗਰ ਆਲਸੂਨ ਦਾ ਜ਼ਿਕਰ ਹੈ ਇਹ ਅਨੰਦਪੁਰ ਸਾਹਿਬ ਤੋਂ ਨੇੜੇ ਹੈ। ਗੁਰੂ ਜੀ ਨੇ ਇਥੇ ਇਕ ਫਸਾਦੀ ਟੋਲੇ ਨੂੰ ਸੋਧਿਆ ਸੀ। ਕੁਝ ਸਮਾਂ ਇਥੇ ਅਟਕੇ ਸਨ। ਪਰ ਇਥੇ ਗੁਰਦੁਆਰਾ ਨਹੀਂ ਹੈ।

ਨੋਟ—ਬੁਧੂ ਸ਼ਾਹ ਦੇ ਚਾਰੇ ਪੁਤਰ ਗੁਰੂ ਜੀ ਵਲੋਂ ਜੰਗ ਕਰਦੇ ਸ਼ਹੀਦ ਹੋਏ ਸਨ। ਗੁਰੂ ਜੀ ਨੇ ਉਨ੍ਹਾਂ ਨੂੰ ਮੁਕਤ ਦਾਨ ਬਖਸ਼ਿਆ। ਬੁਧੂ ਸ਼ਾਹ ਉਸ ਵੇਲੇ ਗੁਰੂ ਜੀ ਪਾਸ ਆਇਆ ਜਦੋਂ ਕਿ ਉਹ ਕੰਘੇ ਨਾਲ ਕਸ ਸਾਫ ਕਰਦੇ ਸਨ। ਉਸਦੀ ਮੰਗ ਨਾਲ ਕੇਸਾਂ ਵਾਲਾ ਕੰਘਾ ਬੁਧੂ ਸ਼ਾਹ ਨੇ ਬਤੌਰ ਸਿਰੋਪਾਉ ਲਿਤਾ, ਇਕ ਕ੍ਰਿਪਾਨ ਤੇ ਇਕ ਦਸਤਾਰ ਸੀ। ਰਾਜਾ ਭਰਪੂਰ ਸਿੰਘ ਜੀ ਨਾਭਾ ਨੇ ਇਨ੍ਹਾਂ ਦੀ ਉਲਾਦ ਪਾਸੋਂ ਬਹੁਤ ਸਾਰਾ ਧਨ ਖਰਚਕੇ ਇਹ ਵਸਤਾਂ ਲਿਤੀਆਂ ਜੋ ਅਜਕਲ ਕਿਲਾ ਨਾਭਾ ਦੇ ਗੁਰਦੁਆਰੇ ਸਿਰੋਪਾਉ ਸਾਹਿਬ ਵਿਖੇ ਮੌਜੂਦ ਹਨ।

ਨੋਟ—ਮਿਃ ਕਨਿੰਘਮ ਨੇ ਆਪਣੇ ਰਚੇ ਸਿੱਖ ਇਤਿਹਾਸ ਵਿਖੇ ਲਿਖਿਆ ਹੈ ਕਿ ਨਾਹਨ

(ਪਾਉਂਟਾ) ਵਿਖੇ ਫੌਜ ਤਿਆਰ ਕਰਨ ਸਮੇਂ ਗੁਰੂ ਗੋਬਿੰਦ ਸਿੰਘ ਜੀ ਦੀਆਂ ਕਾਰਵਾਈਆਂ ਨੂੰ ਮਨਾਸਬ ਤਰਤੀਬ ਨਾਲ ਸਮਝਣਾ ਅਸਾਨ ਨਹੀਂ, ਸਗੋਂ ਉਹਨਾਂ ਦੀ ਇਕ ਇਕ ਕਾਰਵਾਈ ਦੇ ਵਸ਼ੇਸ਼ ਮੰਤਵ ਨੂੰ ਸਮਝਣਾ ਭੀ ਕਠਨ ਹੈ। ਇਕ ਭਰੋਸੇ ਜੋਗ ਮੁਸਲਮਾਨ ਦੇ ਕਥਨ ਅਨੁਸਾਰ (ਕਰਤਾ ਮਿਅਰਲ ਮੁਤਾਖਰੀਨ ੧-੧੧੩)। ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਫੌਜਾਂ ਤੇ ਜੱਥਿਆਂ ਦੇ ਰੂਪ ਵਿਚ, ਜਥੇਬੰਦ ਕਰ ਦਿਤਾ। ਇਨ੍ਹਾਂ ਜਥਿਆਂ ਤੇ ਫੌਜਾਂ ਨੂੰ ਏਤਵਾਰੀ ਸਿੱਖਾਂ ਦੀ ਕਮਾਨ ਦੇ ਸਪੁਰਦ ਕਰ ਦਿਤਾ ਸੀ। (ਪੰਨਾ ੧੫੧)

# ਗੁਰੂ ਜੀ ਦਾ ਅਨੰਦਪੁਰਾ ਆਉਣਾ

ਜੁੱਧ ਜਿੱਤਣ ਦੀ ਦੇਰ ਸੀ ਕਿ ਸਾਰੇ ਸਿੱਖ ਕਹਿਣ ਲੱਗੇ ਕਿ ਹੁਣ ਅਨੰਦ ਪੁਰ ਹੀ ਚਲਕੇ ਰਹਿਣਾ ਚਾਹੀਦਾ ਹੈ, ਕਿਉਂ ਜੋ ਭੀਮਚੰਦ ਕਹਿੰਦਾ ਹੈ ਕਿ ਮੈਥੋਂ ਡਰਦੇ ਗੁਰੂ ਜੀ ਨਾਹਨ ਚਲੇ ਗਏ ਹਨ। ਇਸ ਲਈ ਸਿੱਖਾਂ ਦੀ ਰਾਇ ਮੰਨ ਗੁਰੂ ਜੀ ਪਰਿਵਾਰ ਸਮੇਤ ਅਨੰਦ ਪੁਰ ਆ ਗਏ।

ਨੋਟ:-ਕਾਲਿੰਦ੍ਰੀ ਤਦ ਕਰੇ ਬਿਲਾਸ। (ਅ: ੮ ਤੋਂ) ਕਾਲਿੰਦ੍ਰੀ ਜਮਨਾ ਨਦੀ ਤੋਂ ਭਾਵ ਹੈ ਇਹ ਪਾਉਂਟੇ ਸਾਹਿਬ ਦੇ ਨੇੜੇ ਦੀ ਚਲਦੀ ਹੈ। 'ਕਾਹਲੂਰ ਮੈਂ ਬਾਧਿਓਂ ਆਨ ਅਨੰਦਪੁਰ ਗਾਵ।' ਇਸ ਦਾ ਭਾਵ ਇਹ ਹੈ ਅਨੰਦਪੁਰ ਨਗਰ ਗੁਰੂ ਜੀ ਨੇ ਪਾਉਂਟੇ ਸਾਹਿਬ ਦਾ ਜੁੱਧ ਜਿਤਕੇ ਦੋਬਾਰਾ ਬਸਾਇਆ। ਪਹਿਲੀ ਆਬਾਦੀ ਪਹਾੜੀ ਰਾਜਿਆਂ ਨੇ ਬਰਬਾਦ ਕਰ ਦਿਤੀ ਸੀ। ਜੇ ਜੇ ਨਰ ਤਹਿ ਨਾ ਭਿਰੇ ਦੀਨੇ ਨਗਰ ਨਿਕਾਰ। ਜੇ ਤਿਹ ਠੌਰ ਭਲੇ ਭਿਰੇ ਤਿਨੈਂ ਕਰੀ ਪ੍ਰਤਿਪਾਰ। (ਅ: ੮-੩੭) ਗੁਰੂ ਜੀ ਨੇ ਖੁਣੀਆ ਤੇ ਕਾਇਰਾਂ ਅਕ੍ਰਿਤਘਣਾਂ ਨੂੰ ਅਨੰਦਪੁਰੋਂ ਨਿਕਾਲਕੇ ਉਥੇ ਬਹਾਦਰਾਂ ਨੂੰ ਵਸਾਇਆ, ਜਿਸ ਤੋਂ ਸਿਖਿਆ ਮਿਲਦੀ ਹੈ ਕਿ ਗੰਦੇ ਪੁਰਸ਼ਾਂ ਨੂੰ ਆਪਣੇ ਕੈਂਪ ਵਿਚ ਦਾਖਲ ਕਰਨਾ ਘਰ ਢਾਹੂ ਤਰੀਕਾ ਹੈ। ਗੰਦੇ ਨੂੰ ਜਥੇਬੰਦੀ ਵਿਚ ਹਰਗਿਜ਼ ਨਾ ਰੱਖੇ। ਜੰਗ ਵਿਚ ਧੋਖਾ ਦੇਣ ਵਾਲੇ ਨੂੰ ਕਰੜੀ ਸਜ਼ਾ ਦੇਣੀ ਰਾਜ ਧਰਮ ਹੈ। ਸ਼ਹੀਦ ਜੋਧਿਆਂ ਦੇ ਪਰਿਵਾਰਾਂ ਦੀ ਇਮਦਾਦ ਕਰਨਾ ਮਹਾਂ ਪੁੰਨ ਹੈ। ਬਹਾਦਰਾਂ ਨੂੰ ਇਨਾਮ ਦੇਣਾ ਤੇ ਪ੍ਰਸੰਸਾ ਕਰਨੀ ਰਾਜ ਧਰਮ ਹੈ। 'ਦਸਮ ਗੁਰੂ ਜੀ ਨੇ ਮਸੰਦਾਂ ਦੇ ਕੁਕਰਮ ਦੇਖਕੇ ਉਨ੍ਹਾਂ ਨੂੰ ਤਾੜਨਾ ਕੀਤੀ ਪਰ ਓਹ ਉਲਟੇ ਦੁਸ਼ਮਨ ਬਣੇ' ਅਰ ਪਹਾੜੀ ਰਾਜਿਆਂ ਨਾਲ ਜਾ ਰਲੇ। ਔਰੰਗਜ਼ੇਬ ਦੇ ਸਰਦਾਰ ਮਿਰਜ਼ਾ-ਬੇਗ ਨੇ ਮਸੰਦਾਂ ਪਾਸੋਂ ਪੂਜਾ ਦਾ ਧਾਨ ਜੋ ਮਸੰਦਾਂ ਨੇ ਛਪਾਇਆ ਸੀ, ਬੁਰੀ ਤਰਾਂ ਮਾਰਕੇ ਲੁਟਿਆ ਇਸ ਪਰ ਇਹ ਕਥਾ ਚਲੀ-'ਜੋ ਬਾਬੇ ਕੇ ਦਾਮਨ ਦੇ ਹੈ। ਤਿਨ ਲੈ ਗਹਿ ਬਾਬਰ ਕੇ ਲੇ ਹੈ। ਦੇ ਦੇ ਤਿਨ ਕੋ ਬਡੀ ਸਜਾਇ। ਪੁਨ ਲੈ ਹੈ ਗ੍ਰਹਿ ਲੂਟ ਬਨਾਇ'। ਇੱਕਰ ਮਸੰਦਾਂ ਦਾ ਬੁਰਾ ਹੀ ਹਾਲ ਹੋਇਆ।

ਨੋਟ-ਨਾਹਨ ਤੋਂ ਚਲਕੇ ਗੁਰੂ ਜੀ ਸੰਦੇਰੇ ਹੋਕੇ ਲਾਹੜ ਆਏ, ਲਾਹੜ ਪਿੰਡ ਪਾਸ ਤੇਰਾਂ ਦਿਨ ਦਾ ਕੈਂਪ ਕੀਤਾ ਉਥੇ ਹੁਣ 'ਟੋਕਾ ਸਾਹਿਬ' ਨਾਮੀ ਗੁਰਦੁਆਰਾ ਹੈ। ਇਥੇ ਰਿਆਸਤ ਰਾਮਗੜ੍ਹ ਵਿਚ ਦੀ ਟਾਬਰੇ ਆਏ, ਰਾਜੇ ਨੇ ਸੇਵਾ ਕੀਤੀ। ਰਾਇਪੁਰ ਦੀ ਰਾਣੀ ਨੇ ਸੁਆਗਤ ਕੀਤਾ ਤੇ ਅੰਮ੍ਰਿਤ ਪਾਨ ਕੀਤਾ। ਰਿਆਸਤ ਰਾਇਪੁਰ ਤੋਂ ਚਲਕੇ ਟੋਡੇ, ਨਾਡੇ, ਨਾਭੇ ਆਦਿ ਪਿੰਡਾਂ ਵਿਚ ਦੀ ਢਕੋਲੀ ਪਹੁੰਚੇ। ਇਥੇ ਦੇ ਪਠਾਣਾਂ ਨੇ ਬਹੁਤ ਸੇਵਾ ਕੀਤੀ। ਉਥੇ ਗੁਰੂ ਜੀ ਨੇ ਪਾਣੀ ਲਈ ਇਕ ਬੋਲੀ ਲਗਵਾਈ। ਕੋਟਲੇ ਦੇ ਪਠਾਨਾਂ ਨੇ ਭੇਟਾ ਲਿਆਂਦ ਇਥੋਂ ਘਨੌਲੇ, ਬੁੰਗੇ ਆਦਿ ਪਿੰਡਾਂ ਵਿਚ ਦੀ ਕੀਰਤ ਪੁਰ, ਅਨੰਦਪੁਰ ਸਾਹਿਬ ਆ ਪਹੁੰਚੇ।

ਭੰਗਾਣੀ ਦਾ ਜੁਧ ਹਾਰਨ ਪਰ ਭੀਮਚੰਦ ਸਮਝ ਗਿਆ ਕਿ ਗੁਰੂ ਜੀ ਹੁਣ ਬਾਈਧਾਰਾਂ ਅਗੇ ਭੀ ਆਪਣੀ ਵਧ ਤਾਕਤ ਵਿਚ ਹਨ। ਉਸਨੇ ਅਨੰਦ ਪੁਰ ਆਕੇ ਖਿਮਾਂ ਮੰਗੀ, ਗੁਰੂ ਜੀ ਨੇ ਫੁਰਮਾਇਆ ਸਾਡੀ ਕਿਸੇ ਨਾਲ ਵਿਰੋਧਤਾ ਨਹੀਂ ਹੈ, ਗੁਰੂ ਘਰ ਨਾਲ ਟਕਰਨ ਵਾਲੇ ਆਪਣੀ ਮੌਤੇ ਆਪੇ ਮਰ ਜਾਂਦੇ ਹਨ। ਇਸ ਤਰਾਂ ਦੋ ਕੁ ਸਾਲ ਰਜਵਾੜੇ ਟਿਕੇ ਰਹੇ। ਗੁਰੂ ਜੀ ਨੂੰ ਪਤਾ ਸੀ ਕਿ ਪਹਾੜੀਆਂ ਦੀ ਸੁਲਾਹ ਆਰਜ਼ੀ ਹੈ। ਅਖੀਰ ਪਹਾੜੀਆਂ ਨੇ ਫਰੇਬ ਦਗੇ ਤੋਂ ਕੰਮ ਲੈਣਾ ਹੈ, ਗੁਰੂ ਜੀ ਨੇ ਹੋਰ ਤਿਆਰੀ ਕੀਤੀ, ਅਨੰਦ ਪੁਰ ਦੇ ਗਿਰਦੇ ਚਾਰ ਕਿਲੇ ਬਣਵਾਏ (ਲੋਹ ਗੜ੍ਹ, ਕੇਸ ਗੜ੍ਹ, ਫਤਹ ਗੜ੍ਹ, ਅਨੰਦ ਗੜ੍ਹ)।

## ਅਨੰਦਪੁਰ ਵਿਖੇ ਮਸੰਦਾਂ ਨੂੰ ਸਜ਼ਾਵਾਂ

ਪੂਜਾ ਦਾ ਧਾਨ ਖਾਕੇ ਮਸੰਦ ਸ਼ਰਾਬੀ ਕਬਾਬੀ ਬਣ ਰਹੇ ਸਨ। ਵਿਰਲੇ ਹੀ ਪੂਜਾ ਧਾਨ ਤੋਂ ਬਚੇ ਸਨ। ਇਨ੍ਹਾਂ ਦੀ ਹਾਲਤ ਪਰ ਇਸ ਤਰਾਂ ਰੋਸ਼ਨੀ ਪਾਈ ਹੈ। ਯਥਾ—

ਜੋ ਅਪਨੇ ਗੁਰੂ ਤੇ ਮੁਖ ਫਿਰ ਹੈ। ਇਹਾਂ ਉਹਾਂ ਤਿਨ ਕੇ ਗ੍ਰਿਹ ਗਿਰ ਹੈ॥
ਹਯਾਂ ਉਪਹਾਸ ਨ ਸੁਰਪੁਰਿ ਬਾਸਾ। ਸਭ ਬਾਤਨ ਤੇ ਰਹੈ ਨਿਰਾਸਾ॥ ੧॥
ਦੂਖ ਭੂਖ ਤਿਨ ਕੋ ਰਹੇ ਲਾਗੀ। ਸੰਤ ਸੇਵ ਤੇ ਜੋ ਹੈ ਤਯਾਗੀ॥
ਜਗਤ ਬਿਖੇ ਕੋਊ ਕਾਮ ਨ ਸਰਹੀ। ਅੰਤਹਿ ਕੁੰਡ ਨਰਕ ਕੀ ਪਰਹੀ॥ ੨॥
ਤਿਨ ਕੋ ਸਦਾ ਜਗਤ ਉਪ ਹਾਸਾ। ਅੰਤਹਿ ਕੁੰਡ ਨਰਕ ਕੀ ਬਾਸਾ।
ਗੁਰ ਪਗ ਤੇ ਜੇ ਬਿਮੁਖ ਸਿਧਾਰੇ। ਇਹਾਂ ਉਹਾਂ ਤਿਨ ਕੇ ਮੁਖ ਕਾਰੇ॥ ੩॥
ਪੁਤ ਪੌਤ੍ਰ ਤਿਨ ਕੇ ਨਹਿ ਫਰੈਂ। ਦੁਖ ਦੇ ਮਾਤ ਪਿਤਾ ਕੋ ਮਰੈਂ॥
ਗੁਰ ਦੋਖੀ ਸਭ ਕੀ ਮ੍ਰਿਤੁ ਪਾਵੈਂ। ਨਰਕ ਕੁੰਡ ਡਾਰੇ ਪਛੁਤਾਵੈਂ॥ ੪॥

ਐਸੀ ਤਾੜਨਾ ਰੂਪ ਸਿਖਿਆ ਦੀ ਭੀ ਮਸੰਦਾਂ ਨੇ ਕੋਈ ਪਰਵਾਹ ਨਾ ਕੀਤੀ। ਜਦੋਂ ਔਰੰਗਜ਼ੇਬ ਦੇ ਅਹਿਦੀਏ ਮਿਰਜ਼ਾ ਬੇਗ ਨੇ ਪਹਾੜੀਆਂ ਪਾਸੋਂ ਮਾਮਲਾ ਲੈਣ ਦਾ ਫੌਜ ਨਾਲ ਦੌਰਾ ਕੀਤਾ, ਤਾਂ ਪਹਾੜੀ ਰਾਜਿਆਂ ਨੇ ਕਿਹਾ ਕਿ ਮਸੰਦਾਂ ਪਾਸ ਬੇਸ਼ੁਮਾਰ ਧਨ ਹੈ। ਫਿਰ ਕੀ ਸੀ, ਮਿਰਜ਼ਾ ਬੇਗ ਨੇ ਮਸੰਦਾਂ ਨੂੰ ਦਰਖਤਾਂ ਨਾਲ ਪੁਠੇ ਲਟਕਾ ਕੇ ਅਤੇ ਬੁਰੀ ਤਰਾਂ ਨਸ਼ਰ ਕਰਕੇ ਧਨ ਲੁਟ ਲਿਆ ਤੇ ਘਰ ਢਹਾ ਸੁਟੇ। ਮਸੰਦਾਂ ਦੀ ਉਸ ਹੋਈ ਦੁਰਦਸ਼ਾ ਦਾ ਹਾਲ ਬਚਿਤ੍ਰ ਨਾਟਕ ਵਿਚ ਲਿਖਿਆ ਹੈ ਜਿਸ ਦਾ ਸੰਖੇਪ ਇਸ ਪ੍ਰਕਾਰ ਹੈ।

ਬਾਬੇ ਕੇ ਬਾਬਰ ਕੇ ਦੋਊ। ਆਪ ਕਰੇ ਪਰਮੇਸਰ ਸੋਊ॥
ਦੀਨ ਸ਼ਾਹ ਇਨਕੋ ਪਹਿਚਾਨੋ। ਦੁਨੀ ਪਤੀ ਉਨ ਕੋ ਅਨੁਮਾਨੋ॥ ੧॥
ਜੋ ਬਾਬੇ ਕੇ ਦਾਮ ਨ ਦੇ ਹੈਂ। ਤਿਨਤੇ ਗਹਿ ਬਾਬਰ ਕੇ ਲੈ ਹੈਂ॥
ਦੈ ਦੈ ਤਿਨ ਕੋ ਬਡੀ ਸਜਾਇ। ਪੁਨਿ ਲੈਹੈਂ ਗ੍ਰਹਿ ਲੂਟ ਬਨਾਇ॥ ੨॥
ਜਬ ਹ੍ਵੈਹੈ ਬੇਮੁੱਖ ਬਿਨਾ ਧਨ। ਤਬ ਚੜ੍ਹ ਹੈ ਸਿੱਖਨ ਕਹ ਮਾਂਗਨ॥
ਜੇ ਜੇ ਸਿੱਖ ਤਿਨਹਿ ਧਨ ਦੇਹੈਂ। ਲੂਟਿ ਮਲੇਛ ਤਿਨ੍ਹੂ ਕਹਿ ਲੈਹੈਂ॥ ੩॥
ਜਬ ਹ੍ਵੈਹੈ ਤਿਨ ਦਰਬ ਬਿਨਾਸਾ। ਤਬ ਧਰ ਹੈ ਨਿਜ ਗੁਰੂ ਕੀ ਆਸਾ॥
ਜਬ ਤੇ ਗੁਰੂ ਦਰਸਨ ਕੋ ਐਹੈਂ। ਤਬ ਤਿਨ ਕੋ ਗੁਰੂ ਮੁਖ ਨ ਲਗੈਹੈਂ॥੪॥

ਬਿਦਾ ਬਿਨਾ ਜੇਹੈਂ ਤਬ ਧਾਮੰ। ਸਰ ਹੈ ਕੋਈ ਨ ਤਿਨ ਕੇ ਕਾਮੰ॥
ਗੁਰੂ ਦਰ ਢੋਈ ਨ ਪ੍ਰਭੂ ਪੁਰ ਵਾਸਾ।

ਮਿਰਜ਼ਾ ਬੇਗ ਨੇ ਮਸੰਦਾਂ ਦੇ ਮੂੰਹਾਂ ਪਰ ਵਿਸ਼ਟਾ ਦੇ ਭਰੇ ਤੇਬਰੇ (ਝੋਲੇ) ਚਾੜ੍ਹਕੇ ਬਹੁਤ ਦੁਰ-ਦਸ਼ਾ ਕਰਕੇ ਧਨ ਖੋਹ ਲਿਆ ਸੀ, ਕਿਤਨੇ ਦਰਖਤਾਂ ਨਾਲ ਲਟਕਾਕੇ ਜ਼ਿੰਦਾ ਹੀ ਸਾੜ ਸੁਟੇ ਸਨ।

## ਅਨੰਦਪੁਰ ਵਿਖੇ ਕਿਲੇ ਬਣਵਾਉਣੇ

ਧਰਮ ਵਿਰੋਧੀਆਂ ਵਲੋਂ ਨਿਤ ਹੱਲੇ ਹੋਣ ਦੇ ਕਾਰਨ ਸੰਗਤਾਂ ਦੀ ਰੱਖਯਾ ਲਈ ਸ੍ਰੀ ਗੁਰੂ ਦਸਮੇਸ਼ ਜੀ ਨੇ ਸੰਮਤ ੧੭੪੬ ਬਿਃ ਵਿਚ ਅਨੰਦਗੜ੍ਹ, ਹੋਲਗੜ੍ਹ, ਕੇਸਗੜ੍ਹ, ਫਤਹਗੜ੍ਹ ਤੇ ਲੋਹਗੜ੍ਹ ਕਿਲੇ ਬਣਵਾਏ, ਜਿਨ੍ਹਾਂ ਵਿਚ ਧਾਰਮਿਕ ਦੀਵਾਨ ਸਜਦੇ। ਸ੍ਰੀ ਗੁਰੂ ਜੀ ਨੇ ਨਿਆਉਂ ਕਰਨ ਲਈ ਇਕ ਬੁੰਗਾ 'ਅਕਾਲ ਬੁੰਗਾ' ਨਾਮਕ ਸੀਸਗੰਜ ਦੇ ਅੰਦਰ ਰਚਿਆ। ਇਥੇ ਹੀ ਆਪ ਨੂੰ ਗੁਰਿਆਈ ਦੀ ਗੱਦੀ ਪਰ ਬਿਰਾਜਮਾਨ ਕਰਾਇਆ ਗਿਆ ਸੀ। ਅਨੰਦਗੜ੍ਹ ਕਿਲੇ ਦੇ ਵਿਚ ਜਲ ਦੀ ਲੋੜ ਪੂਰੀ ਕਰਨ ਲਈ ਇਕ ਬਾਉਲੀ ਭੀ ਬਣਵਾਈ ਗਈ। ਇਸ ਕਿਲੇ ਦਾ ਦਰਵਾਜ਼ਾ ਤੋੜਨ ਲਈ ਪਹਾੜੀ ਰਾਜਿਆਂ ਨੇ ਇਕ ਮਸਤ ਹਾਥੀ ਛਡ ਕੇ ਯਤਨ ਕੀਤਾ, ਪਰ ਭਾਈ ਬਚਿਤ੍ਰ ਸਿੰਘ ਜੀ ਨੇ ਬਰਛਾ ਮਾਰਕੇ ਭਜਾ ਦਿੱਤਾ।

ਕਿਲਾ ਕੇਸਗੜ੍ਹ ਵਿਖੇ ਗੁਰੂ ਜੀ ਨੇ ਵੱਡਾ ਭਾਰੀ ਦੀਵਾਨ ਸਜਾਕੇ ੧ ਵੈਸਾਖ ਸੰਮਤ ੧੭੫੬ ਬਿਃ ਨੂੰ ਖਾਲਸਾ ਪੰਥ ਸਾਜਿਆ। ਕਿਲਾ ਫਤਹਗੜ੍ਹ ਅਨੰਦਪੁਰ ਦੀ ਰੱਛਾ ਲਈ ਬਣਾਇਆ ਗਿਆ। ਕਿਲਾ ਲੋਹਗੜ੍ਹ ਅਨੰਦਪੁਰ ਤੋਂ ਇਕ ਮੀਲ ਪਰ ਹੈ ਪਰ ਹੁਣ ਸਤਲੁਜ ਦੀ ਢਾਹ ਲਗਣ ਕਰਕੇ ਖਰਾਬ ਹਾਲਤ ਵਿਚ ਹੈ। ਕਿਲਾ ਲੋਹਗੜ੍ਹ ਵਿਚ ਸੰਮਤ ੧੭੫੭ ਬਿਃ ਤੋਂ ਸ਼ਸਤ੍ਰ ਵਿਦ੍ਯਾ ਸਿਖਾਉਣ ਲਈ ਵੈਸਾਖੀ ਨੂੰ ਮਹੱਲਾ ਅਰੰਭ ਕੀਤਾ।

ਹੁਣ ਜਦ ਰਾਜੇ ਭੀਮ ਚੰਦ ਨੇ ਵੇਖਿਆ ਕਿ ਗੁਰੂ ਜੀ ਦਾ ਪਰਤਾਪ ਦਿਨੋ ਦਿਨ ਵਧਦਾ ਜਾਂਦਾ ਹੈ ਤੇ ਮੈਂ ਦੋ ਲੜਾਈਆਂ ਕਰਕੇ ਹਾਰ ਭੀ ਖਾ ਚੁਕਾ ਹਾਂ ਤਾਂ ਉਸ ਨੇ ਗੁਰੂ ਜੀ ਨਾਲ ਮੇਲ ਕਰਨਾ ਹੀ ਯੋਗ ਸਮਝਿਆ। ਇਸ ਕਾਰਨ ਗੁਰੂ ਜੀ ਤੋਂ ਮਾਫੀ ਮੰਗ ਲਈ। ਇਸ ਦਾ ਇਕ ਕਾਰਨ ਹੋਰ ਭੀ ਸੀ ਕਿ ਔਰੰਗਜ਼ੇਬ ਬਾਦਸ਼ਾਹ ਦਿਲੀ ਨੇ ਮੀਆਂ ਖਾਨ ਨੂੰ ਪਹਾੜੀ ਰਾਜਿਆਂ ਤੋਂ ਮਾਮਲਾ ਵਸੂਲ ਕਰਨ ਲਈ ਭੇਜਿਆ। ਮੀਆਂ ਖਾਨ ਆਪ ਤਾਂ ਜੰਮੂ ਵਲ ਚਲਿਆ ਗਿਆ।

'ਮੀਆਂ ਖਾਨ ਜੰਮੂ ਕਹਿ ਆਯੋ।' (ਬਃ ਨਾਃ ਅਃ ੯) ਤੇ ਆਪਣੇ ਭਤੀਜੇ *ਅਲਫ ਖਾਂ ਨੂੰ ਇਧਰ ਪਹਾੜੀ ਰਾਜਿਆਂ ਵਲ ਭੇਜ ਦਿਤਾ। ਉਸ ਨੇ ਆਉਂਦੇ ਹੀ ਦਿਆਲ ਚੰਦ ਕਾਂਗੜੇ ਵਾਲੇ ਰਾਜੇ ਤੇ ਕ੍ਰਿਪਾਲ ਚੰਦ ਕਟੋਚੀਏ ਨੂੰ ਫਤਹ ਕਰਕੇ ਆਪਣੇ ਨਾਲ ਮਿਲਾ ਲਿਆ ਤੇ ਰਾਜੇ ਭੀਮ ਚੰਦ ਪਰ-

*ਅਲਫ ਖਾਂ ਔਰੰਗਜ਼ੇਬ ਦਾ ਰਿਆਸਤ ਜੰਮੂ ਦਾ ਨਵਾਬ ਸੀ। ਇਸ ਨੇ ਸੰਮਤ ੧੭੪੪ ਬਿਃ (੧੬੯੯) ਵਿਚ ਨਦੌਣ ਦੇ ਜੰਗ ਵਿਖੇ ਸ੍ਰੀ ਗੁਰੂ ਦਸਮੇਸ਼ ਜੀ ਨਾਲ ਮੁਕਾਬਲਾ ਕੀਤਾ। (ਦੇਖੋ ਬਚਿਤ੍ਰ ਨਾਟਕ ਅਃ ੯) ਮੀਆਂ ਖਾਨ ਅਲਫ ਖਾਨ ਦਾ ਚਾਚਾ ਸੀ।

ਚੜ੍ਹਾਈ ਕਰ ਦਿਤੀ। ਭੀਮ ਚੰਦ ਨੇ ਆਪਣੇ ਹੋਰ ਪਹਾੜੀ ਰਾਜਿਆਂ ਤੇ ਉਨ੍ਹਾਂ ਦੀਆਂ ਫੌਜਾਂ ਨੂੰ ਇਕੱਠੇ ਕਰਕੇ ਗੁਰੂ ਜੀ ਨੂੰ ਭੀ ਆਪਣੀ ਸੈਨਾ ਸਮੇਤ ਸਹਾਇਤਾ ਲਈ ਬੇਨਤੀ ਕੀਤੀ। ਗੁਰੂ ਜੀ, ਜੋ ਦੀਨਾਂ ਤੇ ਨਿਰਬਲਾਂ ਦੀ ਸਹਾਇਤਾ ਲਈ ਹੀ ਸੰਸਾਰ ਵਿਖੇ ਆਏ ਸਨ, ਉਨ੍ਹਾਂ ਦੀ ਸਹਾਇਤਾ ਲਈ ਪਹੁੰਚੇ। ਸੰਮਤ ੧੭੪੬, ੪੭ ਵਿਖੇ ਨਾਦੌਨ ਦੇ ਮੁਕਾਮ ਪਰ ਇਕ ਘੋਰ ਸੰਗ੍ਰਾਮ ਹੋਇਆ। ਜਦ ਅਲਫ ਖਾਂ ਦੀ ਬਹੁਤ ਸਾਰੀ ਸੈਨਾ ਤੇ ਉਸ ਦੇ ਸਹਾਇਕ ਪਹਾੜੀ ਰਾਜੇ ਮਾਰੇ ਗਏ ਤਾਂ ਗੁਰੂ ਜੀ ਅੱਠ ਦਿਨ ਰਾਜਾ ਭੀਮ ਚੰਦ ਪਾਸ ਬਿਰਾਜਕੇ ਅਨੰਦਪੁਰ ਆ ਗਏ। ਹੁਣ ਕੁਝ ਲੜਾਈ ਝਗੜੇ ਵਲੋਂ ਗੁਰੂ ਜੀ ਵੇਹਲ ਪਾਕੇ ਪ੍ਰਚਾਰ ਦੇ ਕੰਮ ਨੂੰ ਬੜੇ ਜ਼ੋਰ ਨਾਲ ਚਲਾਉਣ ਲਗੇ। ਆਪਣੇ ਦਰਬਾਰ ਵਿਖੇ ਦੇਸ ਪ੍ਰਦੇਸ ਦੇ ਪ੍ਰਸਿਧ ਵਿਦਵਾਨ ਨੌਕਰ ਰਖੇ, ਜਿਨ੍ਹਾਂ ਦਾ ਕੰਮ ਕੇਵਲ ਅੰਨਯ ਧਰਮਾਂ ਦੀਆਂ ਪੁਸਤਕਾਂ ਦਾ ਉਲਥਾ ਗੁਰਮੁਖੀ ਵਿਚ ਕਰਨਾ ਤੇ ਨਵੇਂ ਪੁਸਤਕ ਰਚਕੇ ਗੁਰਮੁਖੀ (ਪੰਜਾਬੀ) ਭੰਡਾਰ ਨੂੰ ਭਰਪੂਰ ਕਰਨਾ ਹੀ ਸੀ। ਉਪਰੰਤ ਗੁਰੂ ਜੀ ਨੇ ਆਪਣੇ ਸਾਰੇ ਸਿੱਖਾਂ ਨੂੰ ਉੱਚ ਵਿਦਯਾ ਪ੍ਰਾਪਤੀ ਲਈ ਤਾਕੀਦ ਕੀਤੀ।

## ਜਾਣ ਪਛਾਣ

ਜਿਥੇ ਨਵਮ ਗੁਰੂ ਜੀ ਦਾ ਸੀਸ ਦਿਲੀ ਤੋਂ ਲਿਆਕੇ ਰਖਿਆ ਸੀ ਉਥੇ ਭੀ 'ਬਿਮਾਨ ਗੜ੍ਹ' ਕਿਲੇ ਦੀ ਨੀਂਹ ਰਖੀ ਸੀ ਪਰ ਹੁਣ ਗੁਰਦੁਆਰਾ ਹੈ। ਫਤਹਗੜ੍ਹ ਨਾਮ ਦਾ ਕਿਲ੍ਹਾ ਪਹਿਲਾ ਸੀ ਜੋ ਬਾਹਰ ਦੀ ਰੋਕ ਥਾਮ ਸੀ, ਹੁਣ ਇਹ ਢਹਿ ਗਿਆ ਹੈ ਪਰ ਗੁਰਦੁਆਰਾ ਹੈ। ਲੋਹਗੜ੍ਹ ਨਾਮ ਦੇ ਕਈ ਕਿਲੇ ਹਨ, ਲੋਹਗੜ੍ਹ ਤੋਂ ਭਾਵ ਮਜ਼ਬੂਤ ਯਾਂ ਲੋਹੇ ਜੈਸਾ ਕਿਲਾ ਹੈ। ਅੰਮ੍ਰਿਤਸਰ ਵਿਖੇ ਛੇਵੇਂ ਗੁਰੂ ਜੀ ਦਾ ਤਿਆਰ ਕਰਵਾਇਆ ਭੀ ਲੋਹਗੜ੍ਹ ਹੈ। ਦਸਮ ਗੁਰੂ ਜੀ ਨੇ ਦੀਨਾਂ (ਕਾਂਗੜੇ) ਵਿਖੇ ਭੀ ਲੋਹਗੜ੍ਹ ਨਾਮ ਦਾ ਕਿਲਾ ਬਣਵਾਇਆ ਸੀ। ਬੰਦਾ ਬਹਾਦਰ ਦਾ ਕਿਲਾ ਲੋਹਗੜ੍ਹ ਜ਼ਿਲਾ ਗੁਰਦਾਸ ਪੁਰ ਵਿਖੇ ਹੈ। ਸਾਢੌਰੇ ਦੇ ਲਾਗੇ ਭੀ ਲੋਹਗੜ੍ਹ ਹੈ। ਜੋ ਕਿ ਪਸੂ ਨਗਰ ਦੇ ਲਾਗੇ ਪਹਾੜੀ ਪਰ ਹੈ। ਇਸ ਦਾ ਪਹਿਲਾ ਨਾਮ ਮੁਖਲਿਸ ਗੜ੍ਹ ਸੀ। ਇਥੇ ਖਾਲਸੇ ਨਾਲ ਸ਼ਾਹੀ ਫੌਜ ਦੇ ਕਈ ਜੰਗ ਹੋਏ ਸਨ। ਲੁਦਿਹਾਨਾ ਦੇ ਜ਼ਿਲੇ ਵਿਚ ਇਕ ਨਗਰ ਦਾ ਨਾਮ ਭੀ ਲੋਹਗੜ੍ਹ ਹੈ। ਤੇਥਾ ਕਿਲਾ ਅਨੰਦਪੁਰ ਸਾਹਿਬ ਵਿਖੇ ਤਾਰਾ ਗੜ੍ਹ ਹੈ, ਇਹ ਤਿੰਨ ਮੀਲਾਂ ਪਰ ਹੈ। ਹੁਣ ਗੁਰਦੁਆਰਾ ਹੈ ਕਿਲਾ ਢਹਿ ਚੁਕਾ ਹੈ, ਇਥੇ ਇਕ ਬਾਵਲੀ ਭੀ ਹੈ, ਪਹਾੜੀ ਰਾਜਿਆਂ ਨਾਲ ਕਿਲਾ ਤਾਰਾ ਗੜ੍ਹ ਵਿਖੇ ਖਾਲਸੇ ਦਾ ਮੋਰਚਾ ਲਗਾ ਸੀ। ਕੇਸਗੜ੍ਹ (ਕੇਸਾਂ ਦੀ ਰਿੱਛਾ ਦਾ ਕਿਲਾ) ਇਹ ਓਹ ਸਥਾਨ ਹੈ ਜਿਥੇ ਵੈਸਾਖੀ ਸੰਮਤ ੧੭੫੬ ਬਿ: ਵਿਖੇ ਦਸਮੇਸ਼ ਜੀ ਨੇ ਖੰਡੇ ਦਾ ਅੰਮ੍ਰਿਤ ਛਕਾਇਆ ਸੀ। (ਖਾਲਸਾ ਜੀ ਦਾ ਜਨਮ ਸਥਾਨ) ਇਕ ਉੱਚੀ ਪਹਾੜੀ ਪਰ ਆਲੀਸ਼ਾਨ ਮੰਦਰ ਹਨ। ਇਥੇ ਹੋਲੇ ਅਰ *ਵਿਸਾਖੀ ਨੂੰ ਦੋ ਮੇਲੇ ਭਰਦੇ ਹਨ। ਉਸ ਵੇਲੇ ਦੇ ਕਈ ਸ਼ਸਤਰ ਪਏ ਹਨ। ਹੋਲੇ ਤੋਂ ਪਹਿਲਾਂ ਤਿੰਨ ਦਿਨ ਕੀਰਤ ਪੁਰ ਵਿਖੇ ਮੇਲਾ ਹੁੰਦਾ ਹੈ। ਕਿਲਾ ਅਨੰਦ ਗੜ੍ਹ ਦੱਖਣ ਵਾਲੀ ਬਾਹੀ ਪਰ ਹੈ, ਦਸਮ ਗੁਰੂ ਜੀ ਦਾ ਕਾਇਮ ਕੀਤਾ ਗੁਰਦੁਆਰਾ ਹੈ। ਪਾਣੀ ਦੀ ਬਾਉਲੀ ਵਡੀ ਭਾਰੀ ਹੈ। ਇਸ ਕਿਲੇ ਦੀ ਸੰਗਤਾਂ ਨੇ ਮੁਰੰਮਤ ਭੀ ਕੀਤੀ ਹੈ। ਇਥੋਂ ਹੀ ਭਾਈ ਬਚਿਤ੍ਰ ਸਿੰਘ ਜੀ ਨੂੰ ਮਸਤ ਹਾਥੀ ਨਾਲ ਲੜਾਕੇ ਹਾਥੀ ਨੂੰ ਭਜਾਇਆ ਸੀ।

---

*ਪਹਿਲਾਂ ਕੇਵਲ ਵੈਸਾਖੀ ਦਾ ਇਕੱਠ ਹੁੰਦਾ ਸੀ ਪਰ ਪਿਛੋਂ ਆਕੇ ਹੋਲੀ ਦੀ ਨਕਲ ਹੋਲ ਪ੍ਰਚਲਤ ਹੋਣ ਕਰਕੇ ਵੈਸਾਖੀ ਸਮਾਗਮ ਮੱਧਮ ਪੈ ਗਿਆ ਹੈ, ਆਦੀ ਮੇਲਾ-ਵਿਸਾਖੀ ਦਾ ਹੈ। ਵੈਸਾਖੀ ਛੱਡਕੇ ਹੋਲੇ ਨੂੰ ਪੁਰਬ ਮੰਨਣਾ ਗ਼ਲਤੀ ਹੈ।

# ਅਨੰਦ ਪੁਰ ਸਾਹਿਬ ਵਿਖੇ ਹੋਰ ਯਾਦਗਾਰਾਂ

ਅਨੰਦ ਪੁਰ ਸਾਹਿਬ ਤੋਂ ਨੌਂ ਮੀਲਾਂ
ਗੁਰੂ ਕਾ ਲਾਹੌਰ ਜੋ ਦਸਮੇਸ਼ ਜੀ ਨੇ ਵਸਾਇਆ ਸੀ। ਗੁਰੂ ਕੇ ਲਾਹੌਰ ਬਸੰਤ
ਦੇ ਫਾਸਲੇ ਪਰ ਹੈ। ਦਸਿਆ ਹੈ ਇਥੇ ਗੁਰੂ ਜੀ ਨੇ ਅਨੰਦ ਕਰਵਾਇਆ ਸੀ। ਦਸਮੇਸ਼ ਜੀ ਨੇ ਬਰਛਾ
ਪੰਚਮੀ ਦਾ ਮੇਲਾ ਹੁੰਦਾ ਹੈ। ਇਥੇ ਦੇ ਦਰਬਾਰ ਦੇ ਲਾਗੇ ਪਾਣੀ ਦਾ ਸੋਮਾ ਹੈ। ਦਸਮੇਸ਼ ਜੀ ਨੇ ਪਵਾਏ ਸਨ,
ਮਾਰ ਕੇ ਇਹ ਸੋਮਾ ਜਾਰੀ ਕੀਤਾ ਸੀ। ਭਾਵੇਂ ਮਕਾਨ ਸ੍ਰੀ ਗੁਰੂ ਤੇਗਬਹਾਦਰ ਜੀ ਨੇ ਪਵਾਏ ਸਨ.
ਪਰ ਲੋੜ ਅਨੁਸਾਰ ਦਸਮੇਸ਼ ਜੀ ਨੇ ਭੀ ਰਿਹਾਇਸ਼ ਲਈ ਪਵਾਏ ਜੋ ਗੁਰੂ ਕੇ ਮਹਿਲ ਕਹੇ ਜਾਂਦੇ ਹਨ।
ਇਨ੍ਹਾਂ ਵਿਚ ਇਕ ਭੋਰਾ ਹੈ ਜਿਥੇ ਕਿ ਸਾਹਿਬਜ਼ਾਦਿਆਂ ਦਾ ਜਨਮ ਹੋਇਆ ਸੀ।
ਅਨੰਦ ਪੁਰ ਸਾਹਿਬ ਦੇ ਨੇੜੇ ਇਕ ਵਸਤੀ ਆਗਮ ਪੁਰ ਨਾਮ ਦੀ ਹੈ (ਸਟੇਸ਼ਨ ਗੜ੍ਹ ਸ਼ੰਕਰ
ਨੇੜੇ ਹੈ)। ਇਥੇ ਦੇ ਗੁਰਦਆਰੇ ਦਾ ਨਾਮ 'ਲੋਹਗੜ੍ਹ' ਹੈ। ਇਥੋਂ ਹੋਲਾ ਮਹੱਲਾ ਚੜ੍ਹਦਾ ਹੈ ਅਰ ਦੀਵਾਨ
ਸਜਦਾ ਹੈ। ਇਸ ਨਗਰ ਵਿਖੇ ਹੋਰ ਭੀ ਬਹੁਤ ਸਾਰੀਆਂ ਯਾਦਗਾਰਾ ਹਨ। ਜਿਥੇ ਸਾਹਿਬਜ਼ਾਦੇ ਪੜ੍ਹਦੇ
ਅਰ ਖੇਡਦੇ ਸਨ ਉਥੇ ਗੁਰਦੁਆਰਾ ਹੈ। ਉਸ ਵੇਲੇ ਦਾ ਬੇਹੜ ਦਾ ਦਰਖਤ ਹੈ। ਇਹ ਸਥਾਨ ਕੇਸ ਗੜ੍ਹ
ਸਾਹਿਬ ਦੇ ਲਾਗੇ ਇਕ ਪਹਾੜੀ ਪਰ ਹੈ, ਨਾਮ ਮੰਜੀ ਸਾਹਿਬ ਪ੍ਰਸਿੱਧ ਹੈ। ਸੋਢੀਆਂ ਦੇ ਕਿਤਨੇ ਘਰ ਉਸ
ਵੇਲੇ ਦੇ ਮੌਜੂਦ ਹਨ। ਦਰਿਆਇ ਸਤਿਲੁਜ ਲਾਗਦੀ ਚਲਦਾ ਹੈ। ਰਿਆਸਤ ਮੰਡੀ ਸ਼ਹਿਰ ਦੇ ਲਾਗੇ
ਇਕ ਗੁਰਦੁਆਰਾ ਪਾਡਲਨ ਸਾਹਿਬ ਨਾਮ ਦਾ ਹੈ। ਦਸਮੇਸ਼ ਜੀ ਨੇ ਇਥੇ ਚਰਨ ਪਾਏ ਸਨ ਬਤੌਰ
ਯਾਦਗਾਰ ਇਕ ਪਲੰਘ ਅਤੇ ਬੰਦੂਕ ਹੈ। ਇਥੇ ਪਹਾੜੀਆਂ ਨੂੰ ਸੋਧਣ ਲਈ ਖਾਲਸਾ ਜੀ ਦੇ ਕੈਂਪ
ਲਗਦੇ ਰਹੇ। ੧੯੩੫ ਈ: ਵਿਚ ਰਿਆਸਤ ਬਸੌਲੀ ਜੰਮੂ ਰਾਜ ਨਾਲ ਸ਼ਾਮਲ ਹੋ ਗਈ ਸੀ।

# ਸਿੱਖਾਂ ਨੂੰ ਵਿਦਯਾ ਪੜ੍ਹੌਣੀ

ਗੁਰੂ ਜੀ ਨੇ ਪੰਜਾਬੀ ਗੁਰਮੁਖੀ ਵਿਦਯਾ ਤੋਂ ਇਲਾਵਾ ਫਾਰਸੀ, ਸੰਸਕ੍ਰਿਤ, ਹਿੰਦੀ ਆਦਿ
ਵਿਦਯਾ ਦੇ ਪੜ੍ਹਣ ਵਾਸਤੇ ਪ੍ਰਬੰਧ ਕੀਤਾ, ਕੁਝ ਸਿਖਾਂ ਨੂੰ ਸੰਸਕ੍ਰਿਤ ਸਿਖਣੇ ਵਾਸਤੇ ਕਾਂਸ਼ੀ ਘਲਿਆ,
ਜਿਨ੍ਹਾਂ ਦੇ ਵਿਦਯਾ ਪੜ੍ਹਕੇ ਔਣ ਪਰ ਅੰਮ੍ਰਿਤ ਛਕੌਣੇ ਪਰ ਨਾਮ ਵੀਰ ਸਿੰਘ, ਗੰਡਾ ਸਿੰਘ, ਰਾਮ ਸਿੰਘ,
ਕਰਮ ਸਿੰਘ, ਸੋਭਾ ਸਿੰਘ ਆਦਿ ਨਾਮ ਪ੍ਰਚਲਤ ਹੋਏ, ਇਨ੍ਹਾਂ ਨੇ ਆਕੇ ਵਿਦਯਾ ਦੀਆਂ ਟਕਸਾਲਾਂ
ਚਲਾਈਆਂ, ਕਈਆਂ ਨੇ ਇਨ੍ਹਾਂ ਨੂੰ ਨਿਰਮਲੇ ਆਖਕੇ ਅਡਰੀ ਸੰਪ੍ਰਦਾਇ ਹੀ ਚਲਾ ਦਿਤੀ ਹੈ। ਵਿਦਯਾ
ਦਾ ਇਤਨਾ ਪ੍ਰਚਾਰ ਹੋਇਆ ਕਿ ਭਾਈ ਧਨਾ ਸਿੰਘ ਜੀ ਜੈਸੇ ਪ੍ਰੇਮੀ ਜੋ ਘੋੜਿਆਂ ਦੀ ਸੇਵਾ ਕਰਦੇ ਸਨ,
ਚੰਦਨ ਆਦਿ ਮਹਾਂ ਕਵੀਆਂ ਦੇ ਹੰਕਾਰ ਤੋੜਦੇ ਸਨ। ਗੁਰੂ ਜੀ ਨੇ ਪੰਜਾਬੀ ਗੁਰਮੁਖੀ ਵਿਦਯਾ ਦੇ
ਖਜ਼ਾਨੇ ਨੂੰ ਭਰਪੂਰ ਕਰਨ ਵਾਸਤੇ ਸੰਸਕ੍ਰਿਤ ਆਦਿ ਗ੍ਰੰਥਾਂ ਤੋਂ ਪੰਜਾਬੀ ਵਿਚ ਉਲਥੇ ਕਰਵਾਏ, ਇਕ
ਅਤਿ ਵੱਡਾ ਗ੍ਰੰਥ ਸੀ, ਜਿਸ ਵਿਚ ਵੇਦਾਂ ਕਤੇਬਾ ਦਾ ਉਲਥਾ ਭੀ ਸੀ, ਉਸਦਾ ਨਾਮ ਗੁਰੂ ਜੀ ਨੇ
'ਵਿਦਯਾ ਸਾਗਰ' ਰਖਿਆ ਸੀ ਇਸ ਦਾ ਵਜ਼ਨ ਨੌਂ ਮਣ ਕੱਚੇ ਦਾ ਸੀ, ਸ਼ੋਕ ਕਿ ਐਸਾ ਅਮੋਲਕ
ਖਜ਼ਾਨਾ ਅਨੰਦ ਪੁਰ ਦੇ ਜੰਗ ਸਮੇਂ ਦੁਸ਼ਮਨਾਂ ਦੇ ਹਥੋਂ ਗੁਮ ਹੋ ਗਿਆ, ਉਸ ਵਿਚੋਂ ਕੁਝ ਕਾਪੀਆਂ ਜੋ
ਬਾਹਰ ਆਈਆਂ ਓਹ ਦਸਮ ਗ੍ਰੰਥ ਨਾਮਕ ਪੋਥੀ ਵਿਚ ਸ਼ਾਮਲ ਹਨ, ਜੋ ਸੰਭਾਲ ਦੇ ਖਿਆਲ ਨਾਲ
ਬਿਨਾ ਕਿਸੇ ਤਰਤੀਬ ਦੇ ਇਕੋ ਥਾਂ ਰਖੀਆਂ ਗਈਆਂ।

## ਬ੍ਰਾਹਮਣਾਂ ਦੀ ਪ੍ਰੀਖਿਆ

ਬ੍ਰਾਹਮਣਾਂ ਦੀ ਜੋ ਹਿੰਦੂ ਧਰਮ ਦੇ ਆਗੂ ਬਣੇ
ਸੰਮਤ ੧੭੫੩ ਬਿ: ਵਿਖੇ ਗੁਰੂ ਜੀ ਨੇ ਬ੍ਰਾਹਮਣਾਂ ਦੀ ਜੋ ਹਿੰਦੂ ਧਰਮ ਦੇ ਆਗੂ ਬਣੇ ਵਿਦਯਾ ਤੇ ਬ੍ਰਹਮਤੁ
ਫਿਰਦੇ ਸਨ, ਪ੍ਰੀਖਿਆ ਕਰਕੇ ਦੇਖਣਾ ਚਾਹਿਆ ਕਿ ਇਨ੍ਹਾਂ ਵਿਖੇ ਧਰਮ-ਭਾਵ, ਵਿੱਦਯਾ ਤੇ ਬ੍ਰਹਮਤੁ
ਕਿਤਨਾ ਕੁ ਹੈ। ਇਸ ਸਮੇਂ ਦੇਸ ਪ੍ਰਦੇਸ ਤੋਂ ਦੂਰ ਦੂਰ ਦੇ ਬ੍ਰਾਹਮਣ ਕਈ ਹਜ਼ਾਰ ਇਕੱਠੇ ਹੋ ਗਏ।
ਯੱਗ ਦੇ ਦਿਨ ਸਭ ਨੂੰ ਸੁਣਾਇਆ ਗਿਆ, ਕਿ ਜੋ ਬ੍ਰਾਹਮਣ ਮਾਸ ਖਾਵੇਗਾ, ਪੰਜ ਮੋਹਰਾਂ ਦੱਛਣਾ
ਪਾਵੇਗਾ। ਜੋ ਨਹੀਂ ਖਾਊ ਉਸ ਨੂੰ ਕੇਵਲ ਇਕ ਰੁਪਿਆ ਦੱਛਣਾ ਦਾ ਮਿਲੇਗਾ। ਇਸ ਹੁਕਮ ਨੂੰ
ਸੁਣਦੇ ਹੀ ਦੋ ਚਾਰ ਬ੍ਰਾਹਮਣਾਂ ਤੋਂ ਛੁਟ ਸਭ ਮਾਸ ਵਾਲੇ ਲੰਗਰ ਵਿਚ ਚਲੇ ਗਏ ਗੁਰੂ ਜੀ ਨੇ ਇਹ
ਵੇਖਕੇ ਬ੍ਰਾਹਮਣਾਂ ਨੂੰ ਦਾਨ ਕਰਨਾ ਮਨਹਿ ਕਰ ਦਿਤਾ, ਜਿਸ ਕਾਰਨ ਬ੍ਰਾਹਮਣ ਧਾਹਾਂ ਮਾਰ ਕੇ ਰੋਣ
ਲਗੇ।

ਜੋ ਕੁਛ ਲੇਖ ਲਿਖਯੋ ਬਿਧਨਾ, ਸੋਈ ਪਾਈਅਤ ਮਿਸ੍ਰਜੂ! ਸ਼ੋਕ ਨਿਵਾਰੋ।
ਮੇਰੋ ਕਛੂ ਅਪ੍ਰਾਧ ਨਹੀਂ, ਗਯੋ, ਯਾਦ ਤੇ ਭੂਲ ਨ ਕੋਪ ਚਿਤਾਰੋ।
ਬਾਗੋ ਨਿਹਾਲੀ ਪਠੈ ਦਿਹੁੰ ਆਜ, ਭਲੇ ਤੁਮ ਕੋ ਨਿਹਚੈ ਜੀਅ ਧਾਰੋ।
ਛੱਤ੍ਰੀ ਸਭੈ ਕ੍ਰਿਤ ਬਿਤਾਨ ਕੇ, ਇਨਹੂੰ ਪੈ ਕਟਾਛ ਕ੍ਰਿਪਾ ਕੈ ਨਿਹਾਰੋ॥੧॥
ਝਟਪਟਾਯ ਚਿਤ ਮੈ ਜਰਯੋ, ਤ੍ਰਿਣ ਜਿਉਂ ਕਰੁਧਤ ਹੋਇ।
ਖੋਜ ਰੋਜ ਕੇ ਹੇਤ ਲਗ, ਦਯੋ ਮਿਸ੍ਰਜੂ ਰੋਇ॥੪॥
ਉਸ ਸਮੇਂ ਦੇ ਕੁਝ ਸਾਧੂ ਭੀ ਜੋ ਆਪਣੇ ਆਪ ਨੂੰ ਬੜੇ ਮਹਾਤਮਾਂ ਮੰਨਦੇ ਸਨ, ਬੁਲਾਏ

ਉਸ ਸਮੇਂ ਦੇ ਕੁਝ ਸਾਧੂ ਭੀ ਜੋ ਆਪਣੇ ਆਪ ਨੂੰ ਬੜੇ ਮਹਾਤਮਾਂ ਮੰਨਦੇ ਸਨ, ਬੁਲਾਏ ਹੋ ਸਕਦਾ ਹੈ?
ਗਏ ਸਨ। ਗੁਰੂ ਜੀ ਨੇ ਉਨ੍ਹਾਂ ਅਗੇ ਪ੍ਰਸ਼ਨ ਕੀਤਾ ਕਿ 'ਦੇਸ ਕਿਵੇਂ ਅਜ਼ਾਦ (ਸੁਤੰਤ੍ਰ) ਹੋ ਸਕਦਾ ਹੈ'? ਸਭ ਕੁਝ
ਉਨ੍ਹਾਂ ਨੇ ਉੱਤਰ ਦਿਤਾ, ਸਚੇ ਪਾਤਿਸ਼ਾਹ! ਸੰਸਾਰ ਤੋਂ ਵਖ ਰਹਿਣ ਵਿਚ ਹੀ ਆਜ਼ਾਦੀ ਹੈ। ਗੁਰੂ ਜੀ ਨੇ ਉਨ੍ਹਾਂ
ਤਿਆਗਕੇ ਭਗਵੇਂ ਬਸਤ੍ਰ ਪਹਿਰਕੇ ਸੰਨਯਾਸੀ ਯਾ ਜੋਗੀ ਬਣ ਜਾਣਾ ਚਾਹੀਦਾ ਹੈ।
ਨੂੰ ਉਪਦੇਸ਼ ਦਿਤਾ:-

'ਰੇ ਮਨ! ਐਸੋ ਕਰਿ ਸੰਨਯਾਸਾ-
ਬਨ ਸੇ ਸਦਨ ਸਭੈ ਕਰ ਸਮਝਹੁ, ਮਨ ਹੀ ਮਾਹਿ ਉਦਾਸਾ॥੧॥
ਰਹਾਉ॥ ਜਤ ਕੀ ਜਟਾ ਜੋਗ ਕੋ ਮੱਜਨ ਨੇਮ ਕੇ ਨਖਨ ਬਢਾਓ॥
ਗਯਾਨ ਗੁਰੂ ਆਤਮ ਉਪਦੇਸਹੁ, ਨਾਮ ਬਿਭੂਤ ਲਗਾਓ॥੧॥ ਅਲਪ
ਅਹਾਰ, ਸੁਲਪ ਸੀ ਨਿੰਦ੍ਰਾ, ਦਯਾ, ਛਿਮਾ, ਤਨ ਪ੍ਰੀਤਿ॥ ਸੀਲ, ਸੰਤੋਖ
ਸਦਾ ਨਿਰਬਾਹਿਬੋ, ਹ੍ਵੈਬੋ ਤ੍ਰਿਗੁਣ ਅਤੀਤ॥੨॥ ਕਾਮ, ਕ੍ਰੋਧ, ਹੰਕਾਰ,
ਲੋਭ, ਹਠ, ਮੋਹ ਨ ਮਨ ਸੌਂ ਲਯਾਵੈ। ਤਬ ਹੀ ਆਤਮ ਤਤ ਕੋ ਦਰਸੇ,
ਪਰਮ ਪੁਰਖ ਕਹਿ ਪਾਵੈ॥੩॥੧॥ (ਰਾਮਕਲੀ, ਪਾ: ੧੦)

## ਦੇਸ਼ ਦੀ ਦਸ਼ਾ ਦਾ ਵਰਣਨ

ਜਦ ਗੁਰੂ ਜੀ ਨੇ ਬ੍ਰਾਹਮਣਾਂ ਤੇ ਸਾਧੂਆਂ ਤਥਾ ਦੇਸ਼ ਦੇ ਆਗੂ ਮੰਨਿਆਂ ਦੀ ਅਜਿਹੀ ਗਿਰੀ

ਹੋਈ ਦਸ਼ਾ ਦੇਖੀ, ਤਾਂ ਅਤਯੰਤ ਸ਼ੋਕ ਕੀਤਾ। ਰਾਜਪੂਤ ਤਾਂ ਪਹਿਲੇ ਹੀ ਦੇਖੇ ਭਾਲੇ ਸਨ ਕਿ ਬੜੇ ਬੜੇ ਰਾਜੇ ਮਹਾਰਾਜੇ ਮੁਸਲਮਾਨ ਬਾਦਸ਼ਾਹਾਂ ਨੂੰ ਆਪਣੀਆਂ ਬੇਟੀਆਂ ਦੇ ਡੋਲੇ ਦੇਕੇ ਦਿਨ ਕੱਟ ਰਹੇ ਸਨ, ਫੇਰ ਭਾਰਤ ਦੇ ਜ਼ੁਲਮ ਤੇ ਗੁਲਾਮੀ ਤੋਂ ਛੁਟਕਾਰਾ ਹੋ ਕੇ ਸੁਤੰਤ੍ਰਤਾ ਪ੍ਰਾਪਤ ਹੋਵੇ ਤਾਂ ਕਿਸਤਰਾਂ ਹੋਵੇ? ਇਸ ਲਈ ਗੁਰੂ ਜੀ ਨੇ ਇਕ ਦਿਨ ਸਭ ਖਿਆਲਾਂ ਦੇ ਪੁਰਸ਼ਾਂ ਨੂੰ ਸਦਿਆ, ਜਿਸ ਵਿਖੇ ਬ੍ਰਾਹਮਣ, ਛੱਤ੍ਰੀ, ਰਾਜਪੂਤ ਆਦਿਕ ਸਾਰੇ ਵਰਣਾਂ ਆਸ਼ਰਮਾਂ ਦੇ ਆਗੂ ਸ਼ਾਮਲ ਹੋਏ, ਦਰਬਾਰ ਭਰਪੂਰ ਹੋ ਗਿਆ, ਤਾਂ ਗੁਰੂ ਜੀ ਨੇ ਉੱਚੀ ਆਵਾਜ਼ ਨਾਲ ਫੁਰਮਾਇਆ:-'ਤੁਸੀਂ ਸਭ ਦੇਖਦੇ ਹੋ ਕਿ ਮੌਜੂਦਾ ਅਨਯਾਇ-ਰਾਜ ਵਿਖੇ ਕੀ ਕੀ ਜ਼ੁਲਮ ਹੋ ਰਹੇ ਹਨ? ਤੁਸਾਡੇ ਹਜ਼ਾਰਾਂ ਮੰਦਰ ਜਬਰਨ ਢਾਹ ਢਾਹਕੇ ਉਨ੍ਹਾਂ ਦੇ ਥਾਉਂ ਮਸੀਤਾਂ ਬਣਾਈਆਂ ਗਈਆਂ ਹਨ। ਹਿੰਦੂਆਂ ਦੇ ਜਨੇਊ ਜਬਰਨ ਲਾਹੇ ਜਾਂਦੇ ਹਨ। ਕਦੇ ਤੁਸੀਂ ਇਸ ਪਰ ਕੋਈ ਧਿਆਨ ਦਿਤਾ ਹੈ? ਤੇ ਸੋਚਿਆ ਹੈ ਕਿ ਸਾਡਾ ਦੇਸ਼ ਇਸ ਅੰਨਯਾਯ ਤੋਂ ਕਿਸ ਪ੍ਰਕਾਰ ਛੁਟ ਸਕਦਾ ਹੈ?' ਇਤਨਾ ਕਹਿਣ ਦੀ ਦੇਰ ਸੀ ਕਿ ਪੰਡਤਾਂ ਵਲੋਂ ਆਵਾਜ਼ਾਂ ਆਉਣ ਲੱਗੀਆਂ-'ਸਤਿਗੁਰੂ ਜੀ! ਤੁਹਾਡੀ ਕ੍ਰਿਪਾ ਬਿਨਾਂ ਕੁਝ ਨਹੀਂ ਹੋ ਸਕਦਾ। ਜੇ ਆਪ ਦੇਸ਼ ਤੇ ਕੌਮ ਦਾ ਉਧਾਰ ਤੇ ਸੁਤੰਤ੍ਰਤਾ ਕਰਾਉਣੀ ਚਾਹੁੰਦੇ ਹੋ ਤਾਂ ਦੇਵੀ ਪ੍ਰਗਟ ਕਰੋ। ਜਦ ਉਹ ਸ਼ਕਤੀ ਪ੍ਰਗਟ ਹੋਕੇ ਵਰ ਦੇਵੇਗੀ ਤਾਂ ਫੇਰ ਤੁਰਕ ਰਾਜ ਦਾ ਨਾਸ਼ ਹੋਵੇਗਾ'।

ਇਸ ਪਰ ਗੁਰੂ ਜੀ ਨੇ ਫ਼ਰਮਾਯਾ ਮਾਇਆ ਮੋਹੇ ਸਭੁ ਦੇਵੀ ਦੇਵਾ ਰਾਉ॥ ਮ ੧॥ ਦੇਵੀ ਦੇਵਾ ਪੂਜੀਐ ਭਾਈ। ਕਿਆ ਮਾਗਉ ਕਿਆ ਦੇਹਿ॥ ? ਸੋਰਠ ਮਃ ੧॥ ਭਰਮੇ ਸੁਰਨਰ ਦੇਵੀ ਦੇਵਾ॥ ਗਉੜੀ ਮਃ ੫॥ ਦੇਵੀਆਨ ਜਾਨੈ ਮਰਮ॥ ਸਭ ਊਪਰਿ ਅਲਖ ਪਾਰਬ੍ਰਹਮ॥ ਰਾਮਕਲੀ ਮਃ ੫॥ ਐਸੇ ਗੁਰ ਵਾਕਾਂ ਦੇ ਹੁੰਦਿਆਂ ਹੁੰਦਿਆਂ ਗੁਰੂ ਜੀ ਨੂੰ ਕੋਈ ਲੋੜ ਨਹੀਂ ਸੀ, ਬ੍ਰਾਹਮਣਾਂ ਦੀ ਠੱਗੀ ਵਿਚ ਔਣ ਤੇ ਹਵਨ ਆਦਿ ਪਰ ਫਜ਼ੂਲ ਰੁਪਿਆ ਖ਼ਰਚਣ। ਗੁਰੂ ਜੀ ਨੇ ਆਪ ਉਚਾਰਨ ਕੀਤਾ ਸੀ-ਬਿਨ ਕਰਤਾਰ ਨ ਕਿਰਤਮ ਮਾਨੋ। ਆਦਿ ਅਜੋਨਿ ਅਜੈ ਅਬਨਾਸੀ ਤਿਹ ਪਰਮੇਸ਼ਰ ਜਾਨੋ॥ ਪਾਃ ੧੦॥ ਸਪਸ਼ਟ ਹੈ ਦੇਵੀ ਪ੍ਰਗਟ ਕਰਨ ਵਾਰੇ ਮਨਘੜਤ ਸਾਖੀਆਂ ਹਨ। ਗੁਰੂ ਜੀ ਨੇ ਸੰਗਤਾਂ ਇਕੱਠੀਆਂ ਕਰ ਇਕ ਆਮ ਐਲਾਨ ਦੁਆਰਾ ਜੰਤ੍ਰਾਂ ਮੰਤ੍ਰਾਂ ਤੇ ਮੂਰਤੀ ਪੂਜਾ ਆਦਿਕ ਦਾ ਖ਼ੂਬ ਖੰਡਨ ਕਰਕੇ ਬ੍ਰਾਹਮਣਾਂ ਦੇ ਕਪਟ ਜਾਲ ਨੂੰ ਪ੍ਰਗਟ ਕੀਤਾ।

ਸ਼ੋਕ! ਕਈ ਲਿਖਾਰੀਆਂ ਨੇ ਅਸਲੀਅਤ ਭਾਲੇ ਬਿਨਾਂ ਬਹੁਤ ਗਲਤੀ ਕੀਤੀ ਹੈ ਕਿ ਸ੍ਰੀ ਗੁਰੂ ਦਸਮੇਸ਼ ਜੀ ਨੂੰ ਦੇਵੀ ਭਗਤ (ਭਗਵਤੀ, ਭਗੌਤੀ, ਉਪਾਸ਼ਕ) ਸਿੱਧ ਕਰਨ ਦੀ ਕੋਸ਼ਸ਼ ਕੀਤੀ ਹੈ। ਪ੍ਰਤੀਤ ਹੁੰਦਾ ਹੈ ਉਨ੍ਹਾਂ ਨੇ ਯਾ ਤਾਂ ਬ੍ਰਾਹਮਣਾਂ ਦੇ ਦਬਾਉ ਯਾ ਲਿਹਾਜ਼ ਨਾਲ ਐਸਾ ਕੀਤਾ ਹੈ। ਅਥਵਾ ਓਹ ਲਿਖਣ ਵੇਲੇ ਗੁਰਬਾਣੀ ਯਾ ਗੁਰਮਤ ਅੱਖਾਂ ਤੋਂ ਓਹਲੇ ਰਖਦੇ ਸਨ।

ਸ੍ਰੀ ਗੁਰੂ ਦਸਮੇਸ਼ ਜੀ ਬਿਨਾਂ ਅਕਾਲ ਪੁਰਖ ਦੇ ਹੋਰ ਕਿਸੇ ਵੀ ਦੇਵੀ ਦੇਵਤੇ ਯਾ ਅਵਤਾਰ ਪੀਰ ਪੈਗੰਬਰ ਦੇ ਉਪਾਸ਼ਕ ਨਹੀਂ ਸਨ। ਗੁਰੂ ਸਾਹਿਬ ਦੀ ਸ੍ਰੀ ਮੁਖਵਾਕ ਬਾਣੀ ਅਰ ਉਨ੍ਹਾਂ ਦੇ ਆਪਣੇ ਲਿਖੇ ਜੀਵਨ ਬ੍ਰਿਤਾਂਤ ਵਿਚ ਅਨੇਕਾਂ ਸਬੂਤ ਹਨ, ਜੈਸਾ ਕਿ:-

''ਮੈ ਨ ਗਨੇਸ਼ਹਿ ਪ੍ਰਿਥਮ ਮਨਾਊਂ। ਕਿਸਨ ਬਿਸਨ ਕਬਹੂੰ ਨ ਧਿਆਊਂ।

ਨੋਟ–ਜਿਸ ਦੇਵੀ ਦੀ ਪੂਜਾ ਯਾਂ ਪ੍ਰਗਟ ਹੋਣ ਦੀ ਕਥਾ ਹੈ, ਇਸ ਦਾ ਮੰਦਰ ਆਨੰਦ ਪੁਰ ਤੋਂ ਸੱਤ ਕੁ ਮੀਲ ਇਕ ਪਹਾੜੀ ਪਰ ਹੈ, ਪਹਾੜੀ ਰਾਜੇ ਇਸ ਦੇ ਉਪਾਸ਼ਕ ਸਨ । ਛੀਵੇਂ ਗੁਰੂ ਜੀ ਦੇ, ਸਿੱਖ ਭਾਈ ਭੈਰੋਂ ਨੇ ਇਸ ਦੇਵੀ ਦੇ ਬੁੱਤ ਦਾ ਨੱਕ ਤੋੜ ਦਿਤਾ ਸੀ, ਰੌਲਾ ਪੈਣ ਪਰ ਭਾਈ ਭੈਰੋਂ ਨੇ ਕਿਹਾ, ਜੇ ਦੇਵੀ ਸ਼ਕਤੀਵਾਨ ਯਾਂ ਜਿੰਦਾ ਹੈ, ਮੇਰੇ ਵਿਰੁਧ ਸ਼ਕਾਇਤ ਕਰੇ "ਮੌਲਵੀ ਮੋਹਸਨ ਫਾਨੀ ਨੇ ਭੀ ਦਬਿਸਤਾਨੇ ਮਜ਼ਾਹਿਬ ਵਿਖੇ ਇਸ ਵਾਰੇ ਲਿਖਿਆ ਹੈ।

"ਬਰ ਬਾਲਾਏ ਕਿਲਏ ਕੋਹ ਪੈਕਰ ਦੇਵੀ ਕਿ ਮੌਸੂਮ ਅਸਤ ਬਾ, ਨੈਨਾ ਦੇਵੀ ਸਾਖਤਾ ਅੰਦ ਵਾ ਰਾਜਗਾਂ ਵ ਦੀਗਰਾਂ ਅਜ਼ ਅਤਰਾਫ ਬਦਾਂ ਮੁਕਾਮ ਰਫਤਾ, ਮੁਰਾਸਮੇ ਜ਼ਿਆਰਤ ਬਜਾਮੀ ਆਵੁਰਦੰਦ, ਗੁਰੂ ਵ ਆਂਜਾ, ਸੁਦ ਭੈਰੋਂ ਨਾਮ ਅਜ਼ ਸਿਖਾਂ ਬਾ ਬੁਤ ਖਾਨਾ, ਰਫਤ ਬੀਨੀਏ ਦੇਵੀ ਰਾ ਬਿਸ਼ਕਸਤ ॥ "ਬੁਤ ਪ੍ਰਸਤੀ ਵਾਰੇ ਗੁਰੂ ਜੀ ਨੇ ਫੁਰਮਾਯਾ ਸੀ।

ਮਨਮ ਕੁਸੁਤਨਮ ਕੋਹੀਯਾ ਬੁਤ ਪ੍ਰਸਤ। ਕਿ ਆਂ ਬੁਤ ਪਰਸਤੰਦ ਮਨ ਬੁਤ ਸ਼ਿਕਸਤ ॥

ਦੇਵੀ ਪੂਜਾ ਦਾ ਪ੍ਰਸੰਗ ਗੁਰੂ ਜੀ ਦੇ ਪਿਛੋਂ ੮੦ ਸਾਲ ਤੀਕ ਕਿਸੇ ਨਹੀਂ ਲਿਖਿਆ ੧੮੩੩ ਦੇ ਗਿਰਦੇ ਐਸੇ ਪ੍ਰਸੰਗਾਂ ਦੀ ਘਾੜਤ ਆਰੰਭ ਹੋਈ, ਇਸਦਾ ਵਧ ਪ੍ਰਚਾਰ ਸੰਮਤ ੧੯੫੪ ਵਿਖੇ ਭਾਈ ਸੁਖਾ ਸਿੰਘ ਗ੍ਰੰਥੀ ਪਟਣਾ ਸਾਹਿਬ ਨੇ ਕੀਤਾ। ਸੰਮਤ ੧੭੫੮ ਤੋਂ ੭੬ ਤੀਕ ਕਵਿ ਸੇਨਾਪਤਿ ਨੇ ਗੁਰ ਸੋਭਾ ਗ੍ਰੰਥ ਮੁਕੰਮਲ ਕੀਤਾ, ਭਾਵੇਂ ਇਹ ਤਰਤੀਬ ਰਹਿਤ ਨੋਟ ਸਨ, ਪਰ ਇਹ ਸੈਨਾਪਤ ਗੁਰੂ ਜੀ ਦੇ ਬਵੰਜਾਂ ਕਵੀਆਂ ਵਿਚ ਰਿਹਾ, ਇਸ ਨੇ ਦੇਵੀ ਪੂਜਾ ਦਾ ਕੋਈ ਪ੍ਰਸੰਗ ਨਹੀਂ ਲਿਖਿਆ, ਇਸ ਨੇ ਕਾਫੀ ਹਾਲ ਅਖੀਂ ਡਿੱਠੇ ਲਿਖੇ ਹਨ। ਸੰਮਤ ੧੭੫੨ ਤੋਂ ੫੫ ਤੱਕ ਦੇ ਅਖੀਂ ਵੇਖੇ ਹਾਲ ਭਾਵ ਅੰਮ੍ਰਿਤ ਪ੍ਰਚਾਰ ਤੋਂ ਪਹਿਲਾਂ ਦੇ ਮੁਨਸ਼ੀ ਸੁਜਾਨ ਰਾਇ ਨੇ ਭੀ ਲਿਖੇ ਹਨ, ਉਸਨੇ ਦੇਵੀ ਪੂਜਾ ਦੇ ਪ੍ਰਸੰਗ ਨੂੰ ਉੱਕਾ ਹੀ ਨਹੀਂ ਲਿਖਿਆ। ਸੰਮਤ ੧੭੫੬ ਬਿ: ਨੂੰ ਅੰਮ੍ਰਿਤ ਪ੍ਰਚਾਰ ਦੇ ਮੌਕਿਆਂ ਪਰ ਵੇਖ ਸੁਣਕੇ ਜੋ ਰੀਪਟ ਅੰਗ੍ਰੇਜ਼ੀ ਅਖਬਾਰ ਨਵੀਸ ਨੇ ਔਰੰਗਜ਼ੇਬ ਨੂੰ ਘਲੀ ਸੀ, ਜਿਸ ਦਾ ਉਲਥਾ ਮਿ: ਮੈਕਾਲਿਫ ਨੇ ਦਿਤਾ ਹੈ ਉਸ ਵਿਚ ਭੀ ਸਾਰ ਲਿਖਿਆ ਹੈ ਕਿ ਗੁਰੂ ਜੀ ਆਖਿਆ ਕੋਈ ਸਿੱਖ ਦੇਵੀਆਂ ਦੇਵਤਿਆਂ ਦੀ ਪੂਜਾ ਨਾ ਕਰੇ। ਅਸਲੋਂ ਦੋਵੇਂ ਮਹਿਮਾਂ ਪ੍ਰਕਾਸ਼ ਗ੍ਰੰਥ ਜਿਨ੍ਹਾਂ ਦੀ ਰਚਨਾ ਵਾ ਸੰਮਤ ੧੭੯੯ ਅਤੇ ਪਿਛਲਾ ੧੮੩੩ ਦਿਤਾ ਹੈ, ਇਸ ਤੋਂ ਦੇਵੀ ਪੂਜਾ ਦਾ ਪ੍ਰਸੰਗ ਚਲਿਆ ਹੈ ਇਹ ਗ੍ਰੰਥ ਮਹਾਰਾਜਾ ਰਣਜੀਤ ਸਿੰਘ ਦੇ ਹਿੰਦੂ ਡੋਗਰੇ ਜੋ ਦੇਵੀ ਦੇ ਉਪਾਸ਼ਕ ਸਨ, ਉਨ੍ਹਾਂ ਦੀ ਕਨੌਡ ਅੰਦਰ ਲਿਖਿਆ ਗਿਆ ਸੀ ਇਸ ਤੋਂ ਪਿਛੋਂ ਗੁਰ ਬਿਲਾਸ ਅਤੇ ਸੰਮਤ ੧੯੦੦ ਬਿ: ਦੇ ਗਿਰਦੇ ਸੂਰਜ ਪ੍ਰਕਾਸ਼ ਉਪ੍ਰੰਤ ਪੰਥ ਪ੍ਰਕਾਸ਼ ਆਦਿ ਵਿਖੇ ਆਇਆ ਹੈ। ਵਾਸਤੱਵ ਵਿਚ ਇਸਦਾ ਮੂਲ ਕੁਝ ਭੀ ਨਹੀਂ ਹੈ। ਪੁਰਾਣੇ ਲਿਖਾਰੀਆਂ ਨੇ ਭੀ ਕੇਵਲ ਇਤਨਾ ਹੀ ਲਿਖਿਆ ਹੈ ਕਿ ਗੁਰੂ ਜੀ ਇਕਾਂਤ ਵਿਚਾਰਾਂ ਵਾਸਤੇ ਦੋ ਚਾਰ ਵੇਰ ਉਸ ਟਿੱਲੇ ਵਲ ਗਏ ਸਨ ਜੈਸਾ ਕਿ ਨੈਣਾ ਦੇਵੀ ਦੇ ਟਿੱਲੇ ਦਾ ਸਿੱਖ ਬੜਾ ਸਤਿਕਾਰ ਕਰਦੇ ਹਨ, ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਇਸ ਉਤੇ ਗਏ ਸਨ, ਅਤੇ ਆਪਣੇ ਕੁਝ ਖਾਸ ਵਫਾਦਾਰ ਸਿਵਕਾਂ ਨਾਲ ਪੰਥ ਦੀ ਤਰੱਕੀ ਦੇ ਸਾਧਨ ਸੋਚਦੇ ਰਹੇ ਸਨ। (ਜੀ ਟੀ. ਗਿਗਨੇ ਸਫਾ ੨੫੫) ਇਸ ਨਾਲੋਂ ਵਧ ਬਾਤ ਹੋਰ ਕੋਈ ਨਹੀਂ ਹੋਈ।

# ਦੂਜੀ ਸਿੱਖ ਧਰਮ ਸ਼ਤਾਵਦੀ

ਸ੍ਰੀ ਗੁਰੂ ਜੀ ਨੇ ਸੰਮਤ ੧੭੫੫ ਬਿ: ਵਿਖੇ ਏਹ ਵੀਚਾਰ ਕੀਤੀ ਕਿ ਜਿਸ ਪ੍ਰਕਾਰ ਤੀਜੇ ਪਾਤਿਸ਼ਾਹ ਦੇ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਜਨਮ ਸ਼ਤਾਵਦੀ (ਜਨਮ ਉਤਸ਼ਵ ਸੌ ਸਾਲੀ ਵੈਸਾਖੀ) ਮਨਾਈ ਗਈ ਸੀ, ਉਸੀ ਪ੍ਰਕਾਰ ਹੁਣ ਦੂਜੀ ਸਿੱਖ ਧਰਮ ਪ੍ਰਚਾਰ ਸ਼ਤਾਵਦੀ ਮਨਾਈ ਜਾਵੇ। ਵੈਸਾਖੀ ਦੇ ਅਗਲੇ ਪ੍ਰੋਗ੍ਰਾਮ ਲਈ ਕਾਨਫਰੰਸ ਸੱਦੀ ਜਾਵੇ। ਇਸ ਕਾਰਨ ਦਸਮ ਪਾਤਿਸ਼ਾਹ ਨੇ ਵੈਸਾਖੀ ਤੋਂ ਕਈ ਮਹੀਨੇ ਪਹਿਲਾਂ ਸਿੱਖ ਸੰਗਤਾਂ ਵਿਖੇ ਆਪਣੀ ਵਲੋਂ ਹੁਕਮ-ਨਾਮੇ ਜਾਰੀ ਕਰਵਾ ਦਿੱਤੇ ਕਿ ਇਸ ਵੇਰ ਇਕ ਵੈਸਾਖੀ ਸੰਮਤ ੧੭੫੬ ਬਿ: ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਉਤਸ਼ਵ ਸਮੇਂ ਦੂਜੀ ਸਿਖ ਧਰਮ ਪ੍ਰਚਾਰ ਸ਼ਤਾਵਦੀ ਸ੍ਰੀ ਅਨੰਦਪੁਰ ਜੀ ਵਿਖੇ ਮਨਾਈ ਜਾਵੇਗੀ, ਇਸ ਲਈ ਵੈਸਾਖੀ ਤੋਂ ਦੋ ਤਿੰਨ ਦਿਨ ਪਹਿਲਾਂ ਸਭ ਸੰਗਤਾਂ ਦਰਸ਼ਨ ਦੇਣ।

ਇਸ ਹੁਕਮਨਾਮੇ ਦੇ ਪ੍ਰਕਾਸ਼ ਹੋਣ ਦੀ ਦੇਰ ਸੀ ਕਿ ਥਾਓਂ ਥਾਈਂ ਸੰਗਤਾਂ ਨੇ ਤਿਆਰੀਆਂ ਅਰੰਭ ਕਰ ਦਿਤੀਆਂ ਅਤੇ ੧ ਵੈਸਾਖ ਸੰ: ੧੭੫੬ ਤੋਂ ਕਈ ਦਿਨ ਪਹਿਲਾਂ ਸੰਗਤਾਂ ਦੇ ਕੈਂਪ ਸ੍ਰੀ ਅਨੰਦਪੁਰ ਜੀ ਵਿਖੇ ਸਤਲੁਜ ਦੇ ਕਿਨਾਰੇ ਆ ਲੱਗੇ, ਲੰਗਰ ਜਾਰੀ ਹੋ ਗਏ। ਸਤਿਗੁਰੂ ਜੀ ਸਾਰੀਆਂ ਸੰਗਤਾਂ ਦੀ ਯਥਾ ਯੋਗ ਆਓ-ਭਗਤ ਤੇ ਉਨ੍ਹਾਂ ਦੇ ਸੁਖ ਆਰਾਮ ਸਬੰਧੀ ਸਾਧਨਾਂ ਵਿਖੇ ਲਗ ਗਏ।

# ਸਿੱਖਾਂ ਦੀ ਪ੍ਰੀਖਿਆ ਤੇ ਖਾਲਸਾ ਪੰਥ ਦਾ ਪ੍ਰਗਟ ਹੋਣਾ

ਸੰਮਤ ੧੭੫੬ (੩੦ ਮਾਰਚ ਸੰਨ ੧੬੯੯ ਈ:) ਦੀ ਵੈਸਾਖੀ ਦੇ ਦੀਵਾਨ ਲਈ ਸ੍ਰੀ ਕੇਸਗੜ੍ਹ ਸਾਹਿਬ ਦੇ ਪਹਾੜ ਉੱਪਰ ਦੇ ਮੈਦਾਨ ਨੂੰ ਪਸੰਦ ਕਰਕੇ ਬੜੇ ਬੜੇ ਸਾਇਬਾਨ ਲਗਾਏ ਗਏ ਤੇ ਸੰਗਤਾਂ ਦੇ ਬੈਠਣ ਲਈ ਵਿਛਾਈ ਆਦਿਕ ਦਾ ਪ੍ਰਬੰਧ ਪੂਰਾ ਪੂਰਾ ਕੀਤਾ ਗਿਆ। ਸਭ ਦੇ ਵਿਚਕਾਰ ਦਸਮ ਪਾਤਿਸ਼ਾਹ ਦਾ ਸੁਨਹਿਰੀ ਤਖਤ ਸੋਭਾ ਦੇ ਰਿਹਾ ਸੀ। ਜਿਸ ਦਿਨ ਵਲ ਸਭ ਦੀਆਂ ਅੱਖੀਆਂ ਲੱਗੀਆਂ ਹੋਈਆਂ ਸਨ, ਉਹ ਵਿਸਾਖੀ ਦਾ ਸ਼ੁਭ ਦਿਹਾੜਾ ਭੀ ਆ ਗਿਆ। ਅੰਮ੍ਰਿਤ ਵੇਲੇ ਦੋ ਵਜੇ ਰਣਜੀਤ ਨਗਾਰੇ ਪਰ ਚੋਟ ਲੱਗੀ ਤੇ ਉਸਦੀ ਘਨਘੋਰ ਨਾਲ ਸਭ ਸੰਗਤਾਂ ਸਤਲੁਜ ਵਿਖੇ ਇਸ਼ਨਾਨ ਕਰਕੇ ਤੇ ਬਾਣੀ ਨਿਤਨੇਮ ਪੜ੍ਹਕੇ 'ਸਤਿਗੁਰ ਆਇਓ ਸਰਣਿ ਤੁਹਾਰੀ'। 'ਅਤਿ ਊਚਾ ਤਾਕਾ ਦਰਬਾਰਾ'। ਆਦਿਕ ਸ਼ਬਦ ਪੜ੍ਹਦੀਆਂ ਕੇਸਗੜ੍ਹ ਸਥਾਨ ਪਰ ਆ ਦੀਵਾਨ ਸਜਿਆ। ਆਸਾ ਦੀ ਵਾਰ ਦਾ ਕੀਰਤਨ ਰਾਗੀਆਂ ਨੇ ਆਰੰਭ ਕਰ ਦਿੱਤਾ। ਸੰਗਤਾਂ ਨਾਮ ਅਭਯਾਸ ਵਿਚ ਲਿਵਲੀਣ ਹੋਕੇ ਸ਼ਬਦ ਦੇ ਅਨੰਦ ਨੂੰ ਲੈਣ ਲਗੀਆਂ। ਸੰਗਤਾਂ ਦੀ ਗਿਣਤੀ ਕੋਈ ਪੰਜਾਹ ਹਜ਼ਾਰ ਤੋਂ ਉਤੇ ਦੱਸੀ ਗਈ ਹੈ, ਪਰ ਦੇਖਣ ਵਿਖੇ ਕੇਸਗੜ੍ਹ ਸਾਹਿਬ ਦੇ ਪਹਾੜਾਂ ਪਰ ਸਿਖ ਸੰਗਤਾਂ ਦੇ ਸੀਸ ਤੋਂ ਬਿਨਾ ਹੋਰ ਕੁਝ ਨਹੀਂ ਦਿਸਦਾ ਸੀ। ਇਤਨੇ ਨੂੰ ਸੂਰਜ ਨੇ ਆਪਣੀਆਂ ਕਿਰਨਾ ਦੁਆਰਾ ਸੰਸਾਰ ਵਿਖੇ ਪ੍ਰਕਾਸ਼ ਕੀਤਾ। ਆਸਾ ਦੀ ਵਾਰ ਦੇ ਭੋਗ ਮਗਰੋਂ ਸ੍ਰੀ ਗੁਰੂ ਦਸਮੇਸ਼ ਜੀ ਨੇ ਸਾਰੀਆਂ ਸੰਗਤਾਂ ਨੂੰ ਸਾਵਧਾਨ ਕਰ, ਖੜੇ ਹੋ ਆਪ ਅਰਦਾਸਾ ਸੋਧਿਆ। ਅਰਦਾਸੇ ਦੀ ਸਮਾਪਤੀ ਪਰ ਸਭ ਸੰਗਤਾਂ ਮੱਥਾ ਟੇਕ ਆਪਣੇ ਆਪਣੇ ਅਸਥਾਨ ਪਰ ਸਜ ਗਈਆਂ।

ਹੁਣ ਸਭ ਸੰਗਤਾਂ ਵਿਚਾਰ ਰਹੀਆਂ ਸਨ ਕਿ ਦੇਖੀਏ! ਅਜ ਸ੍ਰੀ ਕਲਗੀਧਰ ਮਹਾਰਾਜ ਜੀ ਕੀ ਐਲਾਨ ਕਰਦੇ ਹਨ, ਜਿਸ ਦੇ ਵਾਸਤੇ ਇਤਨੇ ਦਿਨਾਂ ਤੋਂ ਤਿਆਰੀਆਂ ਹੋ ਰਹੀਆਂ ਹਨ। ਇਤਨੇ

ਵਿਖੇ ਉਹ ਕੀ ਵੇਖਦੇ ਹਨ ਕਿ ਸ੍ਰੀ ਗੁਰੂ ਜੀ ਨੰਗੀ ਸ੍ਰੀ ਸਾਹਿਬ ਆਪਣੇ ਹੱਥ ਵਿਖੇ ਲਈ ਤਖਤ ਉੱਤੇ ਖੜੋਤੇ ਫ਼ੁਰਮਾ ਰਹੇ ਸਨ ਕਿ–ਦੇਸ ਦੀ ਆਜ਼ਾਦੀ ਲਈ ਇਕ ਸੀਸ ਦੀ ਲੋੜ ਹੈ, ਜਿਸ ਨੇ ਸੀਸ ਦੇਣਾ ਹੋਵੇ ਅੱਗੇ ਆ ਜਾਵੇ'। ਇਸ ਹੁਕਮ ਨੇ ਸਭ ਨੂੰ ਹੈਰਾਨ ਕਰ ਦਿੱਤਾ, ਪਰ ਇਕ ਗੁਰੂ ਚਰਨਾਂ ਦਾ ਭੌਰਾ ਦੋ ਕਰ ਜੋੜ ਸਿਰ ਨਿਵਾਕੇ ਬੋਲਿਆ–'ਸਤਿਗੁਰੂ ਜੀ ਮੇਰਾ ਸੀਸ ਹਾਜ਼ਰ ਹੈ'। ਇਹ ਬਚਨ ਸੁਣ ਗੁਰੂ ਜੀ ਉਸਨੂੰ ਬਾਹੋਂ ਫੜ ਇਕ ਤੰਬੂ ਵਿਖੇ ਲੈ ਗਏ, ਜੋ ਨੇੜੇ ਹੀ ਲਾਇਆ ਹੋਇਆ ਸੀ।

ਦੂਜੀ ਵੇਰ ਫੇਰ ਗਰਜ ਕੇ ਬੋਲੇ 'ਦੇਸ਼ ਆਜ਼ਾਦੀ ਹਿੱਤ ਇਕ ਸੀਸ ਦੀ ਹੋਰ ਲੋੜ ਹੈ।' ਇਹ ਅਸਚਰਜ ਹੁਕਮ ਸੁਣ ਸੰਗਤਾਂ ਵਿਖੇ ਵਿਸਮਾਦਤਾ ਛਾ ਗਈ। ਇਤਨੇ ਨੂੰ ਇਕ ਹੋਰ ਸਿੱਖ ਨੇ ਹੱਥ ਜੋੜ ਕੇ ਬੇਨਤੀ ਕੀਤੀ: 'ਮਹਾਰਾਜ ਜੀ ! ਮੇਰਾ ਸਿਰ ਹਾਜ਼ਰ ਹੈ'। ਪਹਿਲੇ ਸਿਖ ਦੀ ਤਰ੍ਹਾਂ ਸਤਿਗੁਰੂ ਜੀ ਇਸ ਨੂੰ ਬਾਹੋਂ ਫੜਕੇ ਉਸੇ ਤੰਬੂ ਅੰਦਰ ਲੈ ਗਏ ਤੇ ਤੀਜੀ ਵੇਰੀ ਫੇਰ ਤੰਬੂ ਤੋਂ ਬਾਹਰ ਨਿਕਲ ਆਏ ਤੇ ਕਹਿਣ ਲੱਗੇ: ਇਕ ਹੋਰ ਸੀਸ ਦੀ ਲੋੜ ਹੈ' ਤਾਂ ਫੇਰ ਇਕ ਧਰਮੀ ਸਿੱਖ ਖੜਾ ਹੋ ਗਿਆ ਤੇ ਸਿਰ ਝੁਕਾਕੇ ਕਿਹਾ: 'ਮਹਾਰਾਜ ਮੇਰਾ ਸਿਰ ਹਾਜ਼ਰ ਹੈ'। ਗੁਰੂ ਜੀ ਇਸ ਨੂੰ ਭੀ ਫੜਕੇ ਤੰਬੂ ਦੇ ਅੰਦਰ ਲੈ ਗਏ। ਬੱਸ, ਹੁਣ ਕੀ ਸੀ, ਮੀਣੇ, ਮਸੰਦ, ਕੜਾਹ ਖਾਣੇ ਦਬੜੂ ਘੁਸੜੂ ਤੇ ਪੇਟ ਪਾਲੂ ਜੋ ਇਸ ਉਮੈਦ ਪਰ ਸ੍ਰੀ ਅਨੰਦਪੁਰ ਜੀ ਆਏ ਸੀ ਕਿ ਗੁਰੂ ਸਾਹਿਬ ਇਸ ਸ਼ਤਾਵਦੀ ਦੇ ਸਮੇਂ ਬੜਾ ਭਾਰੀ ਭੰਡਾਰਾ ਕਰਨਗੇ, ਕੰਨ-ਬੋਚ ਖਿਸਕੂ ਹੋਣ ਲੱਗੇ। ਗੁਰੂ ਜੀ ਚੌਥੀ ਤੇ ਪੰਜਵੀਂ ਵਾਰ ਉਸੇ ਤਰ੍ਹਾਂ ਆਏ ਤੇ ਦੋ ਹੋਰ ਵੀਰਾਂ ਨੂੰ, ਜਿਨ੍ਹਾਂ ਨੇ ਆਪਣਾ ਸੀਸ ਗੁਰੂ ਜੀ ਦੇ ਅਰਪਣ ਕੀਤਾ, ਆਪਣੇ ਨਾਲ ਤੰਬੂ ਵਿਖੇ ਲੈ ਗਏ। ਗੁਰੂ ਜੀ ਦੀ ਇਹ ਅਦਭੁਤ ਕਾਰਵਾਈ ਵੇਖਕੇ ਜੋ ਜਿਸ ਕਿਸੇ ਦੇ ਮੂੰਹ ਆਇਆ, ਉਹ ਕਹਿਣ ਲੱਗਾ। ਕੋਈ ਕਹੇ ਗੁਰੂ ਜੀ ਨੂੰ ਕੀ ਹੋ ਗਿਆ ਹੈ ? ਕੋਈ ਕਹੇ ਸਿੱਖਾਂ ਨੂੰ ਕਿਉਂ ਵੱਢੀ ਜਾਂਦੇ ਹਨ ? ਕੋਈ ਕਹੇ ਗੁਰੂ ਜੀ ਸ਼ੁਦਾਈ ਹੋ ਗਏ ਹਨ। ਕਈ ਮਸੰਦਾਂ ਨੇ ਤਾਂ ਮਾਤਾ ਜੀ ਨੂੰ ਇਥੋਂ ਤੋੜੀ ਕਿਹਾ ਕਿ ਗੁਰੂ ਜੀ ਨੂੰ ਕੈਦ ਕਰਕੇ ਰੱਖਣਾਂ ਚਾਹੀਦਾ ਹੈ ਤੇ ਗੱਦੀ ਬੜੇ ਸਾਹਿਬਜ਼ਾਦੇ ਨੂੰ ਦੇਣੀ ਚਾਹੀਦੀ ਹੈ। ਜਦ ਇਹ ਪੰਜੇ ਸਿਖ ਇਸ ਪ੍ਰਕਾਰ ਗੁਰੂ ਜੀ ਦੀ ਪ੍ਰੀਖਯਾ ਵਿਖੇ ਪੂਰੇ ਨਿੱਤਰੇ, ਤਾਂ ਗੁਰੂ ਜੀ ਨੇ ਉਨ੍ਹਾਂ ਦੀ ਬੜੀ ਪ੍ਰਸੰਸਾ ਕੀਤੀ ਤੇ ਖਾਲਸਾ ਪੋਸ਼ਾਕ ਅਤੇ ਸ਼ਸਤਰ, ਜੋ ਗੁਰੂ ਜੀ ਨੇ ਪਹਿਲਾਂ ਹੀ ਤਿਆਰ ਕਰਵਾ ਛੱਡੇ ਸਨ, ਉਨ੍ਹਾਂ ਨੂੰ ਪਹਿਨਾਏ।। ਉਪ੍ਰੰਤ ਉਨ੍ਹਾਂ ਪੰਜਾਂ ਨੂੰ ਨਾਲ ਲੈਕੇ ਤੰਬੂ ਤੋਂ ਬਾਹਰ ਆ ਦਰਸ਼ਨ ਦਿਤੇ।

ਇਹ ਦੇਖਕੇ ਸਭ ਲੋਕ ਅਸਚਰਜ ਰਹਿ ਗਏ ਤੇ ਪਸਚਾਤਾਪ ਕਰਕੇ ਕਹਿਣ ਲਗੇ, ਓਹ ! ਅਸੀਂ ਕਿਉਂ ਨਾ ਸਿਰ ਅਰਪਨ ਕਰ ਦਿਤੇ। ਇਸ ਸਮੇਂ ਸ੍ਰੀ ਗੁਰੂ ਜੀ ਨੇ ਸੰਗਤ ਨੂੰ ਸੰਬੋਧਨ ਕਰਕੇ ਬੜੀ ਉੱਚੀ ਆਵਾਜ਼ ਨਾਲ ਫੁਰਮਾਇਆ:–"ਧੰਨ ਸਿੱਖੀ ! ਧੰਨ ਸਿੱਖੀ !! ਅਸੀਂ ਕੇਵਲ ਤੁਹਾਡੀ ਪ੍ਰੀਖਯਾ ਕੀਤੀ ਸੀ, ਪਰ ਅਸੀਂ ਬੜੇ ਖ਼ੁਸ਼ ਹਾਂ ਅਤੇ ਸਾਨੂੰ ਵਿਸ਼ਵਾਸ ਹੋ ਗਿਆ ਹੈ ਕਿ ਇਹ ਅਕਾਲੀ ਪੰਥ ਬਹੁਤ ਉੱਨਤੀ ਕਰੇਗਾ, ਅਤੇ ਧਰਮ ਵਿਰੋਧੀਆਂ ਦਾ ਨਾਸ਼ ਕਰੇਗਾ, ਕਿਉਂ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰੀਖਯਾ ਵਿਚ ਕੇਵਲ ਇਕ ਸ੍ਰੀ ਗੁਰੂ ਅੰਗਦ ਦੇਵ ਜੀਪੂਰੇ ਉਤਰੇ ਸਨ, ਜਿਨ੍ਹਾਂ ਦੀ ਕ੍ਰਿਪਾ ਨਾਲ ਇਹ ਸਿੱਖੀ ਵਧੀ ਫੁੱਲੀ। ਹੁਣ ਅਕਾਲ ਪੁਰਖ ਦੀ ਕ੍ਰਿਪਾ ਨਾਲ ਪੰਜ ਸਿੱਖ ਨਿਤਰੇ ਹਨ।

ਹੁਣ ਅਵੱਸ਼ ਇਹ ਪੰਥ ਉੱਨਤੀ ਕਰੇਗਾ ਤੇ ਕੋਈ ਇਸ ਦਾ ਟਾਕਰਾ ਨਹੀਂ ਕਰ ਸਕੇਗਾ। ਇਹ ਸਿੱਖ ਮੇਰਾ ਸਰੂਪ ਹਨ ਤੇ ਮੈਂ ਇਨ੍ਹਾਂ ਦਾ ਸਰੂਪ ਹਾਂ। ਮੇਰੇ ਤੇ ਇਨ੍ਹਾਂ ਵਿਖੇ ਕੁਛ ਭੇਦ ਨਹੀਂ ਹੈ'।

ਨੋਟ-ਤੰਬੂ ਵਿਖੇ ਕੀ ਹੋਇਆ ? ਇਸ ਦਾ ਉੱਤਰ ਪੰਜਾ ਪਿਆਰਿਆਂ ਤੇ ਗੁਰੂ ਜੀ ਤੋਂ ਬਿਨਾ ਕਿਸੇ ਪਾਸ ਨਹੀਂ ਹੈ। ਬੱਕਰੇ ਅੰਦਰ ਕਟਣੇ. ਸੀਸ ਕਪਣੇ ਆਦਿ ਮਨਕਲਪਤ ਬਾਤਾਂ ਹਨ। ਸੀਸ ਭੇਟ ਕਰਨ ਦੇ ਅਰਥ 'ਤਨੁ ਮਨੁ ਧਨੁ ਸਭੁ ਸਉਪ ਗੁਰੂ ਕਉ, ਹੁਕਮਿ ਮੰਨਿਆ ਪਾਈਐ ॥ ਰਾਮਕਲੀ ਮਃ ੩॥ ਅੰਮ੍ਰਿਤ ਛਕਣ ਲਈ ਇਹੋ ਐਲਾਨ ਸੀ 'ਜੇ ਤਉ ਪਰੇਮ ਖੇਲਣ ਕਾ ਚਾਉ। ਸਿਰ ਧਰ ਤਲੀ ਗਲੀ ਮੇਰੀ ਆਉ ॥ ਮਃ ੧ ॥ ਉਕਤ ਹੁਕਮਾਂ ਦੇ ਸਿਧਾਂਤ ਨੂੰ ਅਗੇ ਰਖਕੇ ਤੇ ਪ੍ਰਣ ਕਰਕੇ ਹਰ ਕੋਈ ਅੰਮ੍ਰਿਤ ਪਾਨ ਕਰ ਸਕਦਾ ਹੈ।

## ਤੰਬੂ ਵਿਖੇ ਅੰਮ੍ਰਿਤ ਪ੍ਰਚਾਰ ਕਰਨਾ

ਗੁਰੂ ਜੀ ਨੇ ਆਖਿਆ, ਹੁਣ ਇਨ੍ਹਾਂ ਧਰਮ ਵੀਰਾਂ ਨੂੰ ਜਿਨ੍ਹਾਂ ਨੇ ਆਪਣੇ ਸੀਸ ਭੇਟ ਦਿੱਤੇ ਹਨ *"ਅੰਮ੍ਰਿਤ ਪਾਨ" ਕਰਾਇਆ ਜਾਵੇਗਾ ਤੇ ਇਨ੍ਹਾਂ ਦੀ ਪਦਵੀ ਅੱਜ ਤੋਂ* 'ਪਿਆਰੇ' ਹੋਵੇਗੀ। ਇਤਨੇ ਵਿਖੇ ਮਹਾਂ ਪ੍ਰਸ਼ਾਦ (ਕੜਾਹ ਪ੍ਰਸ਼ਾਦ) ਦੀ ਦੇਗ ਤਿਆਰ ਹੋਕੇ ਆ ਗਈ। ਸਰਬਲੋਹ ਦੇ ਚਮਕਦੇ ਬਾਟੇ ਵਿਖੇ ਸ਼ੁਧ ਜਲ ਪਾਕੇ ਖੰਡਾ ਫੇਰਦੇ ਹੋਏ ਅੰਮ੍ਰਿਤ ਦੀਆਂ ਪੰਜੇ ਬਾਣੀਆਂ ਦਾ ਪਾਠ ਕਰਨ ਲੱਗੇ। ਪੰਜੇ ਸਿਖਾਂ ਨੂੰ ਅਗ੍ਰੇ ਸਾਹਮਣੇ ਖੜਾ ਕਰ ਲਿਆ। ਜਦ ਅੰਮ੍ਰਿਤ ਤਿਆਰ ਹੋ ਗਿਆ, ਤਾਂ ਅਰਦਾਸਾ ਸੋਧ ਮਰਯਾਦਾ ਸੰਯੁਕਤ ਉਨ੍ਹਾਂ ਨੂੰ ਛਕਾਇਆ ਅਰ ਖਾਲਸਾ ਰਹਿਤ ਬਹਿਤ ਦਾ ਉਪਦੇਸ਼ ਦਿਤਾ ਯਥਾ-

ਜਾਗਤ ਜੋਤਿ ਜਪੈ ਨਿਸ ਬਾਸਰ, ਏਕ ਬਿਨ ਮਨ ਨੈਕ ਨ ਆਨੈ।
ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ।
ਤੀਰਥ ਦਾਨ ਦਯਾ ਤਪ ਸੰਯਮ, ਏਕ ਬਿਨਾ ਨਹਿ ਏਕ ਪਛਾਨੈ।
ਪੂਰਨ ਜੋਤਿ ਜਗੈ ਘਟ ਮੈ, ਤਬ ਖਾਲਸਾ ਤਾਹਿ ਨਖਾਲਸ ਜਾਨੈ।
(ਤੇਤੀ ਸਵੈਯੇ ਪਾ: ੧੦)

ਧੰਨ ਜੀਉ ਤਿਹ ਕੋ ਜਗ ਮੈ, ਮੁਖ ਤੇ ਹਰਿ, ਚਿੱਤ ਮੈ ਜੁਧ ਬਿਚਾਰੈ।
ਦੇਹ ਅਨਿੱਤ, ਨ ਨਿੱਤ ਰਹੈ, ਜਸ-ਨਾਵ ਚੜ੍ਹੈ ਭਵ ਸਾਗਰ ਤਾਰੈ।
ਧੀਰਜ ਧਾਮ ਬਨਾਯ ਇਹੈ ਤਨ, ਬੁਧਿ ਸੁ ਦੀਪਕ ਜਯੋਂ ਉਜਿਆਰੈ।
ਗਯਾਨਹਿ ਕੀ ਬਢਨੀ ਮਨੋ ਹਾਥ ਲੈ, ਕਾਤਰਤਾ ਕੁਤਵਾਰ ਬੁਹਾਰੈ॥
ਪਾਯ ਗਹੇ ਜਬ ਤੇ ਤੁਮਰੇ, ਤਬ ਤੇ ਕੋਊ ਆਂਖ ਤਰੇ ਨਹਿ ਆਨਯੋ।
ਰਾਮ, ਰਹੀਮ, ਪੁਰਾਨ ਕੁਰਾਨ, ਅਨੇਕ ਕਹੈਂ ਮਤ, ਏਕ ਨ ਮਾਨਯੋ।
ਸਿਮ੍ਰਿਤ, ਸਾਸਤ੍ਰ ਬੇਦ ਸਭੈ, ਬਹੁ ਭੇਦ ਕਹੈਂ ਹਮ ਏਕ ਨ ਜਾਨਯੋ।
ਸ੍ਰੀ ਅਸਿਪਾਨਿ ! ਕ੍ਰਿਪਾ ਤੁਮਰੀ ਕਰ, ਮੈ ਨ ਕਹਯੋ ਸਭ ਤੋਹਿ ਬਖਾਨਯੋ।

ਸਗਲ ਦੁਆਰ ਕੋ ਛਾਡਕੈ ਗਹਯੋ ਤਿਹਾਰੋ ਦੁਆਰ।
ਬਾਂਹਿ ਗਹੇ ਕੀ ਲਾਜ ਅਸ, ਗੋਬਿੰਦ ਦਾਸ ਤੁਹਾਰ॥

ਨੋਟ-ਇਨ੍ਹਾਂ ਪੰਜ ਪਿਆਰਿਆਂ ਦੇ ਗੁਰਮਤ ਨਾਮ:- (੧) ਭਾਈ ਦਯਾ ਸਿੰਘ ਜੀ, (੨) ਭਾਈ ਧਰਮ ਸਿੰਘ ਜੀ, (੩) ਭਾਈ ਹਿੰਮਤ ਸਿੰਘ ਜੀ, (੪) ਭਾਈ ਮੁਹਕਮ ਸਿੰਘ ਜੀ, (੫) ਭਾਈ ਸਾਹਿਬ ਸਿੰਘ ਜੀ ਰੱਖੇ ਗਏ। ਇਨ੍ਹਾਂ ਦੀ ਜਾਤਿ ਪਾਤਿ ਆਦਿ ਦਾ ਬੰਧਨ ਤੋੜ ਸਭ ਨੂੰ 'ਖਾਲਸਾ' ਸਜਾ

ਦਿੱਤਾ ਗਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਸੁਨ ਕਰ ਐਸੇ। ਬੋਲੇ ਘਨਹਰ ਜੈਸੇ।
ਇਸ ਬਿਧ ਕੋ ਅਬ ਪੰਥ ਬਨਾਵੋ। ਸਕਲ ਜਗਤ ਮਹਿ ਬਹੁ ਬਿਦਤਾਵੋ।
ਲਾਖਹੁ ਨਰ ਜਗ ਕੇ ਇਕ ਥਾਇ। ਤਿਨ ਮਹਿ ਮਿਲੈ ਏਕ ਸਿੱਖ ਜਾਇ।
ਸਭ ਮਹਿ ਪ੍ਰਿਥੱਕ ਪਛਾਨਯੋ ਪਰੈ। ਰਲੈ ਨ ਕਬਹੂੰ ਕੋ ਸਿਹੁ ਕਰੈ।
ਜਥਾ ਬਕਨ ਮਹਿ ਹੰਸ ਨ ਛਪੈ। ਗਿਰੀਅਨ ਵਿਖੇ ਮੇਰ ਜਿਮ ਦਿਪੈ।
ਜਯੋਂ ਖਰਗਨ ਮਹਿ ਬਲੀ ਤੁਰੰਗ। ਜਥਾ ਮ੍ਰਿਗਨ ਮਹਿ ਕੇਹਰ ਅੰਗ।
ਤਿਮ ਨਾਨਾ ਭੇਖਨ ਕੇ ਮਾਹਿ। ਮਮ ਸਿੱਖ ਕੋ ਸਗਲੇ ਪਰਖਾਹਿ।
(ਗੁ: ੯: ਸੂਰਜ ੧–੭)

ਪੰਜਾਂ ਪਿਆਰਿਆਂ ਨੂੰ ਤਿਆਰ ਬਰਤਿਆਰ ਕਰਕੇ, ਸ੍ਰੀ ਗੁਰੂ ਦਸਮੇਸ਼ ਜੀ ਆਪ ਅੰਮ੍ਰਿਤ ਪਾਨ ਕਰਨ ਲਈ ਹੱਥ ਜੋੜ, ਪੰਜਾਂ ਪਿਆਰਿਆਂ ਅੱਗੇ ਖਲੋ ਗਏ। ਇਸ ਨਜ਼ਾਰੇ ਨੂੰ ਦਸਮੇਸ਼ ਜੀ ਦੇ ਗੁਰ ਵਿਲਾਸ ਵਿਖੇ ਇਸ ਪ੍ਰਕਾਰ ਦੱਸਿਆ ਹੈ। ਯਥਾ:–

ਚੌਪਈ–ਬਾਰਜ ਦੋਂ ਹਾਥ ਮਲਾਈ। ਕਰੁਣਾ-ਸਿੰਧ ਅਨਿਕ ਸੁਖਦਾਈ।
ਸ੍ਰੀ ਆਨਨ ਯੋਂ ਬਚਨ ਉਚਾਰੇ। ਸੁਨਹੁ ਖਾਲਸਾ ਜੁ ਚਿਤ ਧਾਰੇ॥ ੭੩॥
"ਜ਼ੈਸੇਂ ਪ੍ਰਾਨਦ ਤੁਮ ਕਹ ਗੁਰ' ਦੀਨਾ। ਤਸ 'ਤੁਤ ਹਮ ਕਉ ਦੇਹੁ' ਪ੍ਰਬੀਨਾ"।

* * * * *

ਯੋਂ ਸੁਨ ਕਰ ਸਤਿਗੁਰ ਕੀ ਬਾਨੀ। 'ਪਰਮ ਖਾਲਸੇ ਪੂਜ' ਪ੍ਰਮਾਨੀ।
'ਅੰਮ੍ਰਿਤ' ਕੀਯਸ ਸੁ ਤਬੈ ਤਯਾਰਾ। ਮਿਲ ਬੈਠੇ ਪਾਂਚੋ ਤਬ ਪਯਾਰਾ॥ ੯੭॥
ਸਵੈਯਾ– ਸੇਸ, ਸੁਰੇਸ, ਦਿਨੇਸ, ਪਸੇਸੁਰ, ਖੋਜਤ ਹੈਂ ਜਿਹ ਕੋ ਅਬ ਤੋਰੀ।
ਸਿੱਧ, ਮੁਨੀ, ਮੁਨ, ਨਾਰਦ ਸੇ ਜਿਂਹ, ਜਾਚਤ ਹੈਂ ਕਰ ਕਸ਼ਟ ਕਰੋਰੀ।
ਕਿੰਨਰ, ਜੱਛ, ਭੁਜੰਗ ਧਰਾਧਰ, ਸੇਵਤ ਹੈਂ ਜਿਹ ਕੋ ਨਿਸ ਭੋਰੀ।
ਸੋ ਕਰੁਨਾ ਨਿਧ ਰੂਪ ਧਰੇ "ਗੁਰ ਖਾਲਸੇ" ਅੱਗ੍ਰ ਖਰੇ ਕਰ ਜੋਰੀ॥ ੯੮॥
ਛੀਰ ਸਮੁੰਦਰ ਕਿਧੌ ਗੁਰ ਪੂਰਨ, ਲਾਲ ਰਤੰਨ ਧਰੇ ਜਿਹ ਮਾਹੀ।
ਅੰਮ੍ਰਿਤ, ਧੇਨੁ, ਸਸੀ, ਸੁ ਧਨੰਤਰ, ਕੌਨ ਗਨੈ ਗਨਤੀ ਕਛੁ ਨਾਹੀ।
ਰਿੱਧ ਸੁ ਸਿੱਧ ਪਦਾਰਥ ਕੋਟਕ, ਬੀਚ ਬਸੈ ਜਿਹ ਕੀ ਪਰਛਾਹੀ।
ਸੋ ਗੁਰੁ ਪੂਰਨ "ਅੰਮ੍ਰਿਤ" ਮਾਂਗਤ, ਕੌਤਕ 'ਸੰਤ ਲਖਯੋ ਯਹਿ ਆਹੀ॥ ੯੯॥

* * * *

ਮੰਤਰ' ਪੜ੍ਹ, ਕਰ ਅਮੀ ਤਯਾਰਾ। ਠਾਂਢ ਸੁ ਭਯੋ 'ਏਕ' ਤਬ 'ਪਯਾਰਾ'।
ਕ੍ਰਿਪਾ-ਸਿੰਧ ਆਗੇ ਤਬ ਆਯੋ। ਵੈਸੇ ਸੁਧਾ ਸਬੱਧ ਛਕਾਯੋ॥੧੦੩॥

* * * *

ਪੁਨ ਪ੍ਰਭ ਜੂ ਅਰਦਾਸ ਕਰਾਇ। ਬੈਠੇ ਸਾਚ ਸਿੰਘਾਸਨ ਆਇ॥ ੧੦੯॥

(ਗੁਰ ਬਿਲਾਸ, ਪਾ: ੧੦)

ਉਪ੍ਰੰਤ ਸ੍ਰੀ ਗੁਰੂ ਦਸਮੇਸ਼ ਜੀ ਦੇ ਸਮੂਹ ਪਰਿਵਾਰ ਨੇ ਮਰਜਾਦਾ ਅਨੁਸਾਰ ਅੰਮ੍ਰਿਤ ਪਾਨ ਕੀਤਾ।

ਬਾਦ ਪੰਜੀ ਹੋਰ ਸਿੱਖ ਛਾਂਟਕੇ ਉਨ੍ਹਾਂ ਨੂੰ ਅੰਮ੍ਰਿਤ ਛਕਾਕੇ ਸਿੰਘ ਸਜਾ ਦਿਤਾ ਗਿਆ। ਦਸਿਆ ਹੈ ਕਿ ਇਸ ਤੋਂ ਪਿਛੋਂ ਉਸੇ ਵੇਲੇ ਬਾਈਸ ਹਜ਼ਾਰ ਇਸਤ੍ਰੀ ਪੁਰਸ਼ ਅੰਮ੍ਰਿਤ ਛਕਕੇ ਸਿੰਘ ਸਜ ਗਏ।

## ਖਾਲਸਾ ਰਹਿਤ ਸਾਰ

ਪੰਜਾਂ ਪਿਆਰਿਆਂ ਦੁਆਰਾ ਗੁਰੂ ਜੀ ਨੇ ਜੋ ਰਹਿਤ ਬਹਿਤ ਦ੍ਰਿੜਾਈ, ਉਸਦਾ ਪੂਰਨ ਵੇਰਵਾ ਖਾਲਸਾ ਰਹਿਤ-ਨਾਮਿਆਂ ਵਿਚ ਹੈ, ਜਿਨ੍ਹਾਂ ਦਾ ਤਤਸਾਰ "ਗ੍ਰੰਥ ਸਿੱਖ ਕਾਨੂੰਨ" ਤਿਆਰ ਕੀਤਾ ਗਿਆ ਹੈ। ਮੋਟੀਆਂ ਬਾਤਾਂ ਇਹ ਹਨ–ਪੰਜ ਕਕਾਰ "ਕੇਸ, ਕੰਘਾ, ਕ੍ਰਿਪਾਨ, ਕਛਹਿਰਾ, ਕੜਾ" ਇਨ੍ਹਾਂ ਪੰਜਾਂ ਦਾ ਹਰ ਵੇਲੇ ਧਾਰਨੀ ਰਹਿਣਾ। ਇਸੇ ਤਰ੍ਹਾਂ ਚਾਰ ਬਜਰ ਕੁਰਹਿਤਾਂ ਤੋਂ ਬਚਣਾ ਜੈਸਾ ਕਿ 'ਪਰ ਇਸਤ੍ਰੀ (ਜਾਂ ਪਰ-ਪੁਰਸ਼) ਗਾਮਤਾ ਕਰਨੀ, ਤੰਬਾਕੂ ਦੀ ਵਰਤੋਂ, ਕੁਠਾ ਮਾਸ ਖਾਣਾ, ਕੇਸਾਂ ਜਾਂ ਰੋਮਾਂ ਦੀ ਬੇਅਦਬੀ ਕਰਨੀ, ਅਰਥਾਤ ਚਾਰਾਂ ਕੁਰਹਿਤਾਂ ਥੀਂ ਬਚਣਾ।

ਨੋਟ–'ਜੋ ਅੰਮ੍ਰਿਤਧਾਰਨੀ' ਕਿਸੇ ਬੇਅੰਮ੍ਰਿਤੀਏ ਤੇ ਬਜਰ ਕੁਰਹਿਤੀਏ ਦਾ ਜੂਠਾ ਖਾਂਦਾ ਪੀਂਦਾ ਹੈ ਓਹ ਪੱਕਾ ਤਨਖਾਹੀਆ ਤੇ ਸਖਤ ਡੰਡ ਦਾ ਭਾਗੀ ਹੁੰਦਾ ਹੈ।

ਨਿਤਾ ਪ੍ਰਤਿ ਅੰਮ੍ਰਿਤ ਵੇਲੇ ਉਠਕੇ ਸ਼ੌਚ ਸ਼ਨਾਨ ਤੋਂ ਬਾਦ ਜਪ ਜਾਪ, ਸੁਧਾ ਸਵੱਈਆਂ ਦਾ ਵਿਚਾਰ ਸਹਿਤ ਪਾਠ ਅਤੇ ਸ਼ਾਮ ਨੂੰ ਰਾਹਿਰਾਸ ਤੇ ਬਿਰਾਜਣ ਵੇਲੇ ਰਾਤ ਨੂੰ ਕੀਰਤਨ ਸੋਹਿਲੇ ਦਾ ਪਾਠ ਕਰਨਾ। ਅੱਠੇ ਪਹਿਰ ਸੁਾਸ ਸੁਾਸ ਅਵਸਥਾ ਥੀਂ ਲੈਕੇ 'ਗੁਰਮੁਖ ਰੋਮ ਰੋਮ ਹਰਿ ਧਿਆਵੈ' ਵਲ ਧਾਈ ਕਰਨ ਲਈ ਨਾਮ ਅਭਿਆਜ ਕਰਨਾ, ਦਸਾਂ ਨੌਹਾਂ ਦੀ ਕ੍ਰਿਤ ਕਰਨੀ, ਵੰਡ ਛਕਣਾ, ਦਸਵੰਧ ਧਰਮ ਦੇ ਲੇਖੇ ਲੌਣਾ, ਪਰਿਵਾਰੀਆਂ ਨੂੰ ਸਿੱਖ ਧਰਮ ਵਿਚ ਪੱਕੇ ਰੱਖਣਾ, ਸੰਸਕਾਰ ਗੁਰਮਤ ਅਨੁਸਾਰ ਕਰਨੇ, ਬੱਚਿਆਂ ਨੂੰ ਗੁਰਮੁਖੀ ਜ਼ਰੂਰ ਪੜ੍ਹੌਣੀ, ਹਮੇਸ਼ਾਂ ਗੁਰਬਾਣੀ ਪਰ ਅਮਲ ਕਰਨ ਹਿਤ ਗੁਰਬਾਣੀ ਵਿਚਾਰ, ਕਥਾ ਕੀਰਤਨ ਸੁਣਨਾ, ਸਤਸੰਗਤ ਕਰਨੀ, ਚੋਰੀ ਯਾਰੀ ਚੁਗਲੀ ਨਿੰਦਿਆ ਆਦਿ ਥੀਂ ਬਚਣਾ, ਸਚਾਈ ਵਲ ਮੁਖ ਰਖਣਾ, ਗੁਰੂ ਅਕਾਲ ਪੁਰਖ ਨੂੰ ਹਾਜ਼ਰ ਨਾਜ਼ਰ ਜਾਣਨਾ, ਧਰਮ ਦੀ ਖਾਤਰ ਸੀਸ ਵਾਰਨਾ, ਪਰ ਉਪਕਾਰ ਕਰਨਾ ਗਰੀਬ ਦੁਖੀਏ ਦੀ ਸਾਰ ਲੈਣੀ, ਧਰਮ ਦਾ ਪ੍ਰਕਾਸ਼ ਤੇ ਜ਼ਾਲਮਾਂ ਦੇ ਨਾਸ਼ ਲਈ ਤੱਤਪਰ ਰਹਿਣਾ, ਖਾਲਸਾ ਪੰਥ ਨੂੰ ਹਿੰਦੂਆਂ, ਈਸਾਈਆਂ ਮੁਸਾਈਆਂ ਥੀਂ ਨਿਆਰਾ ਮੰਨਕੇ ਕਿਸੇ ਅਨਮਤ ਜਾਂ ਮਨਮਤ ਰੀਤੀ ਨੂੰ ਨਹੀਂ ਧਾਰਨਾ, ਸਿੱਖਾਂ ਦਾ ਸੰਬੰਧ ਸਿੱਖ ਨਾਲ ਹੋਵੇ, ਕਿਸੇ ਦੇਵੀ ਦੇਵਤੇ ਅਵਤਾਰ ਪੀਰ ਪੈਗੰਬਰ, ਗੁਗਾ, ਮੜੀ, ਮਸਾਣੀ, ਬੁਤ, ਕਬਰ ਆਦਿ ਨੂੰ ਨਹੀਂ ਮੰਨਣਾ, ਝੂਠੇ ਜੰਤ੍ਰਾਂ ਮੰਤ੍ਰਾਂ ਪਰ ਭਰੋਸਾ ਨਹੀਂ ਕਰਨਾ।

ਸੁਤੰਤ੍ਰਤਾ (ਆਜ਼ਾਦੀ) ਨੂੰ ਆਪਣੀ ਜ਼ਿੰਦਗੀ ਸਮਝਣਾ ਕਨੌਡ, ਲਿਹਾਜ਼, ਝੂਠ, ਫਰੇਬ ਤੋਂ ਸਦਾ ਬਚਣਾ, ਕੁੜੀ ਮਾਰ, ਕੁੜੀ ਬੇਚ, ਨੜੀ ਮਾਰ, ਮੋਨਾ, ਮਸੰਦ, ਮੀਣਾਂ, ਵੱਢੀ ਖੋਰ, ਦੇਸ਼ ਧ੍ਰੋਹੀ, ਕੌਮਘਾਤੀ, ਅਕ੍ਰਿਤਘਣਾਂ ਨੂੰ ਦੂਰ ਰਖਣਾ। ਕੁਧਰਮੀ ਦੀ ਕਮਾਈ ਤੋਂ ਪਰੇ ਰਹਿਣਾ। ਵਿਦਯਾ, ਹੁਨਰ, ਕ੍ਰਿਤ ਵਿਚ ਸਦਾ ਤਰੱਕੀ ਕਰਨੀ, ਨਾਸਤਕ (ਬੇਪੀਰ) ਧਰਮ ਰਹਿਤ ਪੁਰਸ਼ਾਂ ਦੀ ਭੁਲਕੇ ਭੀ ਸੰਗਤ ਨਾ ਕਰਨੀ, ਗੁਰੂ ਘਰ ਦੇ ਨਿੰਦਕਾਂ ਨੂੰ ਮੂੰਹ ਨਹੀਂ ਲਾਵਣਾ, ਸਿਖ ਭਾਈ ਦੀ ਜਾਨ ਹੀਲ ਕੇ ਭੀ ਮਦਦ ਕਰਨੀ, ਪੰਥ ਦੀ ਸੇਵਾ ਨੂੰ ਹਮੇਸ਼ਾ ਮੁਖ ਰਖਣਾ। ਗੁਰਮਤ ਵਿਰੋਧੀਆਂ ਨੂੰ ਮੂੰਹ ਨਹੀਂ ਲਾਉਣਾ, ਗੁਰਮਤ ਨੂੰ ਖੰਡਾਂ ਬ੍ਰਹਮੰਡਾਂ ਵਿਚ ਪ੍ਰਚਾਰ ਕਰਨਾ। ਬਿਨਾ ਅੰਮ੍ਰਿਤ ਛਕਾਏ ਦੇ ਕਿਸੇ ਨੂੰ ਖਾਲਸਾ ਪੰਥ ਵਿਚ ਸ਼ਾਮਲ ਨਹੀਂ ਕਰਨਾ, ਰਹਿਤ ਹੀਣਾਂ, ਕੁਰਹਿਤੀਆਂ ਨੂੰ ਦੰਡ ਲਾਉਣਾ, ਖਾਲਸਾ ਪੰਥ ਨੂੰ ਮਿਲ ਗੋਭਾ ਨਹੀਂ ਹਣ ਦੇਣਾ, ਕੱਚੇ ਪਿੱਲੇ ਦੀ ਤਾੜਨਾ ਰਖਣੀ, ਸ਼ਸਤਰ ਅਸਤਰ ਵਿਦਯਾ ਦਾ ਪ੍ਰੇਮ ਨਹੀਂ ਵਿਸਾਰਨਾ, ਪਿਛਲੀ ਜ਼ਾਤੀ ਪਾਤੀ ਨਹੀਂ ਮੰਨਣੀ। ਸਿਖੀ ਰਿਸ਼ਤਾ 'ਸੱਚਾ ਸਨਬੰਧ' ਮੰਨਣਾ, ਗੁਰੂ ਪੰਥ ਦਾ ਸਦਾ ਹੁਕਮ ਮੰਨਣਾ, ਪੰਥ ਤੋਂ ਬਾਗੀ ਨਹੀਂ ਹੋਣਾ। ਬਿਨਾ ਗੁਰਬਾਣੀ ਤੋਂ ਹੋਰ ਕਿਸੀ ਕੱਚੀ ਬਾਣੀ ਪਰ ਧਾਰਮਕ ਨਿਸਚਾ ਨਹੀਂ ਰਖਣਾ। ਡੰਮ੍ਹੀ ਗੁਰੂਆਂ ਤੋਂ ਬਚਣਾ। ਫਿਰਕੇਬੰਦੀ ਪੰਥ ਵਿਚ ਨਾ ਹੋਣ ਦੇਣੀ। ਮਾਨੁਖ ਮਾਤਰ ਨਾਲ ਪ੍ਰੇਮ ਅਤੇ ਹਮਦਰਦੀ ਰਖਣੀ, ਹਰ ਇਕ ਦਾ ਦੁਖ ਵੰਡੋਣਾ। ਰੋਟੀ ਬੇਟੀ ਦੀ ਸਾਂਝ ਸਿਖਾਂ ਨਾਲ ਹੀ ਰਖਣੀ, ਸਰਵਤ ਦਾ ਭਲਾ ਮੰਗਣਾ ਆਦਿ ਆਦਿ।

ਸ੍ਰੀ ਗੁਰੂ ਦਸਮੇਸ਼ ਜੀ ਨੇ ਸਾਰੇ ਮਜ਼੍ਹਬਾਂ ਦੇ ਇਸਤ੍ਰੀ ਪੁਰਸ਼ਾਂ ਨੂੰ ਇਕੋ ਬਾਟੇ ਵਿਚ ਖੰਡੇ ਦਾ ਅੰਮ੍ਰਿਤ ਛਕਾਕੇ ਪਰਸਪਰ ਧਰਮ ਭਾਈ ਬਨਾ ਦਿਤਾ। ਭਾਵ ਅੰਮ੍ਰਿਤ ਛਕਾ ਕੇ ਖਾਲਸਾ ਬਣਾਇਆ, ਸਿਖ ਧਰਮ ਵਿਚ ਜਾਤੀ ਪਾਤੀ ਅਰ ਛੂਤ ਛਾਤ ਨੂੰ ਕੋਈ ਭੀ ਥਾਂ ਹੀ ਨਹੀਂ ਰੱਖੀ। ਅਨੰਦ ਪੁਰ ਸਾਹਿਬ ਵਿਖੇ ਵਿਸਾਖੀ ਸੰਨ ੧੭੫੬ ਬਿ: ਨੂੰ ਜੋ ਰਿਪੋਟ ਫਾਰਸੀ ਵਿਚ ਸਰਕਾਰੀ ਰਿਪੋਰਟਰ ਨੇ ਔਰੰਗਜ਼ੇਬ ਦਿਲੀ ਪਤਿ ਨੂੰ ਘਲੀ ਸੀ, ਪਾਠਕਾਂ ਦੀ ਗਜ਼ਾਤ ਵਾਸਤੇ ਅਗੇ ਦਰਜ ਹੈ। ਗੁਲਾਮ ਮੁਹੀਉਲ ਦੀਨ ਜੋ ਕਿ ਫਾਰਸੀ ਦਾ ਇਤਿਹਾਸ ਲਿਖਣੇ ਵਾਲਾ ਸੀ ਉਸ ਵੇਲੇ ਉਸ ਨੇ ਭੀ ਔਰੰਗਜ਼ੇਬ ਦੇ ਅਖਬਾਰ ਨਵੀਸ ਦੀ ਨਕਲ ਛਾਪੀ ਸੀ ਅਸਲ ਰਿਪੋਟ ਅਤੇ ਉਸਦਾ ਉਲਥਾ ਅਗੇ ਦਰਜ ਹੈ।

'ਹਮਾ ਦਰ ਯਕ ਮਜ਼ਹਬ ਦਰ ਆਇੰਦ ਕਿ ਦੂਈ ਅਜ਼ਮਿਆਂ ਬਰਖੇਜ਼ਦ, ਵ ਹਰ ਚਹਾਰ ਬਰਨ ਕੌਮੇ ਹਨੂਦ ਅਜ਼ ਬ੍ਰਾਹਮਨ ਵ ਛੱਤ੍ਰੀ ਵ ਸ਼ੂਦਰ ਵ ਵੈਸ਼ ਕਿ ਹਰ ਯਕੇ ਰਾ ਦਰ ਧਰਮ ਸ਼ਾਸਤ੍ਰ ਦੀਨ ਅਲਹਿਦਾ ਮੁਕੱਰਰ ਅਸਤ, ਆਂ ਰਾ ਤਰਕ ਦਾਦਹ ਬਰ ਯਕ ਤਰੀਕ ਸੁਲੂਕ ਨੁਮਾਇੰਦ। ਵ ਹਮਾ ਬਰਾਬਰ ਅੰਦ, ਵ ਯਕੇ ਖੁਦ ਰਾ ਬਰ ਦੀਗਰੇ ਤਰਜੀਹ ਨ ਦਿਹੰਦ, ਵ ਅਮਲੇ ਕੇਸ਼ ਅਜ਼ ਮਿਆਂ ਬਰਦਾਸ਼ਤਾ ਤਰੱਕੀ ਬਯਾਬੰਦ। ਵ ਤੀਰਥਹਾਏ ਮਾਨਿੰਦ ਗੰਗਾ ਵਗੈਰਾ ਆਂਕਿ ਦਰ ਵੇਦ ਸ਼ਾਸਤ੍ਰ ਤਾਲੀਮੇ ਤਾਕੀਦ ਰਫਅਤ ਅਸਤ ਅਜ਼ ਖਾਤਰ ਬਦਰ ਕੁਨੰਦ। ਵ ਸਿਵਾਇ ਅਜ਼ ਗੁਰੂ ਨਾਨਕ ਵ ਖਲਫਾਇ ਓ ਦੀਗਰ ਅਜ਼ ਸਨਾਵੀਦੇ ਹਨੂਦ ਮਿਸਲ ਰਾਮ, ਕ੍ਰਿਸ਼ਨ ਵ ਬ੍ਰਹਮਾ ਵ ਦੇਵੀ ਏਤਕਾਦ ਨ ਨੁਮਾਇੰਦ। ਵ ਪਾਹੁਲੇ ਮਨ ਗ੍ਰਿਫਤਾ ਮਰਦੁਮਾਂ ਹਰ ਚਹਾਰ ਬਰਨਦਰ ਯਕ ਜ਼ਰਫ ਬਿਖੁਰੰਦ ਵ ਅਜ਼ ਯਕ ਦਿਗਰ ਇਸਲਾ ਨ ਬੁਰੰਦ। ਹਮਚੁਨੀਂ ਸਖੁਨਾਨ ਬਿਸਿਆਰ ਗੁਫਤੰਦ। ਚੂੰ ਮਰਦੁਮਾਂ ਬਿਸ਼ੁਨੀਦੰਦ। ਬਿਸਿਆਰੇ ਅਜ਼ ਬ੍ਰਾਹਮਨਾਂ ਵ ਛੱਤ੍ਰੀਆਂ ਬਰਖਾਸਤੰਦ ਵ ਗੁਫਤੰਦ ਕਿ ਮਾ ਮਜ਼ਹਬੇ ਕਿ ਗੁਰੂ ਨਾਨਕ ਵ ਹਮਾ ਗੁਰੂਆਂ ਬਦਾਂ ਕਾਯਲ ਨ ਸ਼ੁਦਾ ਬਾਸ਼ੰਦ ਵ ਮਜ਼ਹਬੇ ਕਿ ਮੁਖਾਲਫੇ ਵੇਦ ਸ਼ਾਸਤ੍ਰ ਬਵਦ ਹਰਗਿਜ਼ ਕਬੂਲ ਨਮੇ

ਕੁਨੇਮ, ਵ ਮਜ਼ਹਬੇ ਕੁਹਨਾ ਰਾ ਕਿ ਪੇਸ਼ੀਨਾਨ ਬਰ ਆ ਅਕਦਾਮ ਨਮੂਦਾ ਅੰਦ ਬਗੁਫਤਾ ਕੇਦਕੇ ਅਜ਼ਾਂ ਦਸਤ ਨ ਦਿਹੇਮ। ਈਂ ਬਿਗੁਫਤੰਦ ਮਗਰ ਬਿਸਤ ਹਜ਼ਾਰ ਕਸ ਰਜ਼ ਦਾਦੰਦ ਵ ਮੁਤਾਬਿਅਤ ਦਰ ਜ਼ੁਬਾਂ ਆਵਰਦੰਦ'।

ਤਰਜਮਾਂ–'ਸਾਰੇ ਇਕ ਮਜ਼ਹਬ ਵਿਚ ਆ ਜਾਣ, ਤਾਂਕਿ ਵਿਚੋਂ ਦੂਈ (ਦ੍ਵੈਤ) ਉਠ ਜਾਏ ਤੇ ਹਿੰਦੂ ਕੌਮ ਦੇ ਚੌਹਾਂ ਵਰਨਾਂ ਬ੍ਰਾਹਮਣ, ਛਤ੍ਰੀ, ਵੈਸ਼ ਤੇ ਸ਼ੂਦਰ ਜਿਨ੍ਹਾਂ ਦਾ ਧਰਮ ਸ਼ਾਸਤ੍ਰ ਵਿਚ ਹਰ ਇਕ ਦਾ ਧਰਮ ਵਖੋ ਵਖ ਨੀਯਤ ਹੈ, ਉਨ੍ਹਾਂ ਨੂੰ ਛਡ ਕੇ ਇਕੋ ਢੰਗ ਤੇ ਸਲੂਕ (ਵਰਤਾਉ) ਕਰਨ। ਸਭ ਬਰਾਬਰ ਹਨ, ਕੋਈ ਇਕ ਦੂਜੇ ਤੋਂ ਆਪਣੇ ਆਪ ਨੂੰ ਵੱਡਾ ਨ ਸਮਝੇ ਤੇ ਉਨ੍ਹਾਂ ਰਸਮਾਂ ਰੀਤਾਂ ਨੂੰ ਛੱਡ ਕੇ ਤਰੱਕੀ ਕਰਨ ਅਤੇ ਤੀਰਥ ਜਿਹਾ ਕਿ ਗੰਗਾ ਆਦਿ ਨੂੰ, ਜਿਨ੍ਹਾਂ ਬਾਰੇ ਵੇਦਾਂ ਸ਼ਾਸਤ੍ਰਾਂ ਵਿਚ ਵੱਡੀ ਮਹੱਤਤਾ ਭਰੀ ਸਿਖਿਆ ਹੈ, ਦਿਲ ਵਿਚੋਂ ਕਢ ਦੇਣ। ਬਿਨਾਂ ਗੁਰੂ ਨਾਨਕ ਤੇ ਉਨ੍ਹਾਂ ਤੋਂ ਪਿਛੋਂ ਹੋਏ ਗੁਰੂ ਸਾਹਿਬਾਨ ਤੋਂ ਹਿੰਦੂਆਂ ਦੇ ਹੋਰ ਦੇਵੀ ਦੇਵਤੇ ਰਾਮ, ਕ੍ਰਿਸ਼ਨ, ਬ੍ਰਹਮਾ ਤੇ ਦੇਵੀ ਆਦਿ ਪਰ ਨਿਸਚਾ ਨ ਰੱਖਣ। ਮੇਰੀ ਪਾਹੁਲ ਲੈਕੇ ਚਾਰੇ ਵਰਣ ਇਕੋ ਭਾਂਡੇ (ਬਾਟੇ) ਵਿਚ ਖਾਣ (ਛਕਣ) ਤੇ ਇਕ ਦੂਜੇ ਤੋਂ ਨਫਰਤ ਨ ਕਰਨ। ਇਸ ਤਰਾਂ ਦੀਆਂ ਬਹੁਤ ਸਾਰੀਆਂ ਗੱਲਾਂ ਕਹੀਆਂ। ਜਦ ਲੋਕਾਂ ਨੇ ਸੁਣੀਆਂ ਤਾਂ ਬ੍ਰਾਹਮਣਾਂ ਤੇ ਛਤਰੀਆਂ ਵਿਚੋਂ ਬਹੁਤ ਸਾਰੇ ਉਠ ਖੜੇ ਹੋਏ ਤੇ ਆਖਣ ਲਗੇ ਕਿ ਉਸ ਮਜ਼ਹਬ ਨੂੰ ਜਿਸ ਨੂੰ ਗੁਰੂ ਨਾਨਕ ਸਾਹਿਬ ਤੇ ਹੋਰ ਗੁਰੂਆਂ ਨੇ ਧਾਰਨ ਨਹੀਂ ਕੀਤਾ ਤੇ ਜੇਹੜਾ ਵੇਦਾਂ ਸ਼ਾਸਤ੍ਰਾਂ ਦੇ ਉਲਟ ਹੈ, ਅਸੀਂ ਬਿਲਕੁਲ ਨਹੀਂ ਮੰਨਾਂਗੇ। ਪੁਰਾਣਾ ਮਜ਼ਹਬ ਜਿਸ ਤੇ ਵਡੇ ਚਲਦੇ ਰਹੇ ਹਨ, ਇਕ ਨੌਜਵਾਨ ਦੇ ਕਹਿਣ ਤੇ ਨਹੀਂ ਛਡਾਂਗੇ। ਉਨ੍ਹਾਂ ਇਉਂ ਕਿਹਾ, ਪਰ ਵੀਹ ਹਜ਼ਾਰ ਆਦਮੀਆਂ ਨੇ ਪ੍ਰਵਾਨ ਕਰ ਲਿਆ ਤੇ ਗੁਰੂ ਸਾਹਿਬ ਦੇ ਹੁਕਮ ਨੂੰ ਆਪਣੀ ਜ਼ਬਾਨੋਂ ਮੰਨਿਆਂ।

ਐਸੀਆਂ ਰੀਪੋਟਾਂ ਅਤੇ ਇਤਿਹਾਸ ਦੇ ਆਸਰੇ ਸਰ ਜਾਨ ਮੈਕਲਮ ਅੰਗਰੇਜ਼ ਨੇ ਭੀ ਆਪਣੀ ਰਚਨਾ ਪੋਥੀ ਦੇ ਪੰਨਾ ੪੬ ਅਰ ੪੭ ਪਰ ਆਪਣੀ ਖੋਜ ਲਿਖੀ ਹੈ। ਯਥਾ: ਜੇਹੜੇ ਲੋਕ ਉਨ੍ਹਾਂ ਦੇ (ਗੁਰੂ ਜੀ ਦੇ) ਅਸੂਲਾਂ ਤੇ ਸਿਖਿਆਂ ਨੂੰ ਮੰਨਦੇ ਸਨ ਉਹ ਸਭ ਇਕੋ ਦਰਜੇ ਉਤੇ ਹੁੰਦੇ ਸਨ। ਜਿਹੜਾ ਬ੍ਰਾਹਮਣ ਉਨ੍ਹਾਂ ਦੇ (ਗੁਰੂ ਸਾਹਿਬਾਨ ਦੇ) ਮਤ ਵਿਚ ਦਾਖਲ ਹੋ ਜਾਂਦਾ ਸੀ, ਓਹ ਉਸ ਸਿੱਖ ਸ਼ੂਦਰ ਨਾਲੋਂ ਕਿਸੇ ਤਰਾਂ ਉੱਚਾ ਯਾ ਪਵਿਤ੍ਰ ਨਹੀਂ ਸੀ ਸਮਝਿਆ ਜਾਂਦਾ। ਜੇਹੜਾ ਉਸ ਦੇ ਘਰ ਦਾ ਕੂੜਾ ਕਰਦਾ ਸੀ (ਭੰਗੀ ਆਦਿ) ਗੁਰੂ ਸਾਹਿਬ ਦਾ ਮੰਤਵ ਸੀ ਸਭ ਸਿੱਖਾਂ ਨੂੰ ਬਰਾਬਰੀ ਦਾ ਦਰਜਾ ਦਿਤਾ ਜਾਵੇ। ਅਤੇ ਉਨ੍ਹਾਂ ਦੀ ਤ੍ਰਕੀ ਉਨ੍ਹਾਂ ਦੇ ਆਪਣੇ ਉੱਦਮ ਤੇ ਕਰਨੀ ਦੇ ਅਨੁਸਾਰ ਹੋਵੇ।............ਸ਼ਸਤ੍ਰ ਧਾਰਨਾ ਸਿੱਖਾਂ ਦਾ ਰੋਜ਼ ਦਾ ਫਰਜ਼ ਬਣਾਇਆ ਗਿਆ ਅਤੇ ਭਾਈ–ਪਣੇ ਦੇ ਸਭਸ ਨੂੰ ਪੰਜਾਂ ਕਕਾਰਾਂ ਦੀ ਅੱਡਰੀ ਰਹਿਤ ਪ੍ਰਵਿਰਤ ਕਰਕੇ ਵਧ ਪੱਕਾ ਤੇ ਪ੍ਰਸਿੱਧ ਕੀਤਾ ਗਿਆ। ਕੁੜੀ ਮਾਰ ਦੇ ਰਿਵਾਜ ਨੂੰ ਕਤਈ ਬੰਦ ਕਰਨੇ ਦਾ ਹੁਕਮ ਦਿਤਾ, ਸਤੀ ਦੀ ਰਸਮ ਦੀ ਸਖਤ ਮਨਾਹੀ ਕੀਤੀ ਗਈ।

(ਪੀ. ਐਚ. ਪੇਨ, ਪੰਨਾ ੩੫)

ਨੋਟ–ਪੈਰੀ ਪਵਣਾਂ ਸਭ ਜਗ ਵਰਤਾਇਆ, ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ, ਸਿਖਾਂ ਵਿਖੇ ਮਿਲਾਪ ਸਮੇਂ ਪਰਸਪਰ ਇਕ ਦੂਜੇ ਦੇ ਪੈਰਾਂ ਪਰ ਮੱਥਾ ਟੇਕਣੇ ਦੀ ਮ੍ਰਯਾਦਾ ਪ੍ਰਚਲਤ ਸੀ, ਗੁਰਬਾਣੀ ਵਿਖੇ ਭੀ ਇਹ ਮ੍ਰਯਾਦਾ ਆਈ ਹੈ, ਜੋ ਦੀਸੈ ਗੁਰ ਸਿਖੜਾ, ਤਿਸ ਨਿਵ ਨਿਵ ਲਾਗਾਂ ਪਾਇ ਜੀਉ॥ ਖੰਡੇ ਦੇ ਅੰਮ੍ਰਿਤ ਪ੍ਰਚਾਰ ਨਾਲ ਦਸਮ ਗੁਰੂ ਜੀ ਨੇ ਫਤਹ ਨੀਯਤ ਕਰ ਦਿਤੀ, ਆਗੇ ਸਿੰਘ ਜੋ

ਆਵਤ ਪਾਵੈ ਵਾਹਗੁਰੂ ਕੀ ਫਤਹ ਬੁਲਾਵੈ ॥ (ਖਾਲਸਾ ਰਹਿਤ ਨਾਮਾਂ)।

## ਜ਼ਾਤਾਂ ਪਾਤਾਂ ਤੇ ਸਿੱਖ ਲੰਗਰ ਤੇ ਛੂਤ ਛਾਤ

ਸਿੱਖ ਧਰਮ ਵਿਖੇ ਆਰੰਭ ਤੋਂ ਹੀ ਸਤਿਗੁਰੂ ਨਾਨਕ ਦੇਵ ਜੀ ਨੇ 'ਫਕੜ ਜਾਤੀ ਫਕੜ ਨਾਉ' ਗੁਰਮਤ ਸਿਧਾਂਤ ਅਨੁਸਾਰ; ਜਾਤਾਂ ਪਾਤਾਂ ਤੇ ਛੂਤ ਛਾਤ ਨੂੰ ਫਜ਼ੂਲ ਵਹਿਮ ਮੰਨਿਆਂ ਹੈ। ਗੁਰੂ ਜੀ ਨੇ ਬਾਲੇ ਹਿੰਦੂ ਅਤੇ ਮਿਰਾਸੀ ਮਰਦਾਨੇ ਨੂੰ ਸਿੱਖ ਬਣਾਕੇ ਭਾਈ ਖਿਤਾਬ ਬਖਸ਼ ਕੇ ਅਭੇਦਤਾ ਕੀਤੀ ਤੇ ਇਕੋ ਲੰਗਰ ਰਖਿਆ। ਕਰਤਾਰ ਪੁਰ ਦੇ ਲੰਗਰ ਵਿੱਚ, ਮਾਨੁਖ ਮਾਤਰ ਨੂੰ ਇਕੋ ਲੰਗਰ ਪੰਗਤ ਵਿਚ ਪ੍ਰਸ਼ਾਦਾ ਮਿਲਦਾ ਸੀ। ਕਈਆਂ ਨੂੰ ਭੁਲੇਖਾ ਹੈ ਕਿ ਸ੍ਰੀ ਗੁਰੂ ਨਾਨਕ ਜੀ ਨੇ ਸਿਖਾਂ ਨੂੰ ਵਖਰੀ ਕੌਮ ਦਾ ਰੂਪ ਨਹੀਂ ਦਿਤਾ ਸੀ। ਪਰ ਇਹ ਬਾਤ ਸੋਲਾਂ ਆਨੇ ਗਲਤ ਹੈ, ਜਦੋਂ ਕਿ ਭਾਈ ਗੁਰਦਾਸ ਜੀ ਨੇ ਸਾਫ ਲਿਖਿਆ ਹੈ. ਮਾਰਿਆ ਸਿੱਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਇਆ। ਕੀਤੋ ਨੇ ਆਪਨਾ ਪੰਥ ਨਿਰਾਲਾ. ਐਸੇ ਕਈ ਵਾਕ ਹਨ। ਸੀ. ਐਚ. ਪੇਨ ਨੇ ਲਿਖਿਆ ਹੈ ਯਥਾ: ਗੁਰੂ ਨਾਨਕ ਸਾਹਿਬ, ਜਾਤਾਂ ਦੇ ਭੇਦ ਨੂੰ ਫਜ਼ੂਲ ਜ਼ਰੂਰ ਮਨਦੇ ਅਤੇ ਕਹਿੰਦੇ ਭੀ ਸਨ ਪਰ ਉਹ ਆਪਣੇ ਸਿਖਾਂ ਨੂੰ ਇਨ੍ਹਾਂ ਤੋਂ ਪੂਰਾ ਪੂਰਾ ਨਹੀਂ ਸਨ ਵਰਜਦੇ। ਉਨ੍ਹਾਂ ਦੇ ਕਈ ਸਿਖ ਜ਼ਾਤੀ ਦੇ ਭੇਦਾਂ ਉਤੇ ਇੰਨਾ ਹੀ ਜ਼ੋਰ ਦਿੰਦੇ ਸਨ. ਜਿੰਨਾ ਕਿ ਹਿੰਦੂ ਦਿੰਦੇ ਸਨ। ਬ੍ਰਾਹਮਣ ਸਿਖ ਜਨੇਊ ਪਾਈ ਰਖਦੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ. ਇਨ੍ਹਾਂ ਦਾ ਟੰਟਾ ਹੀ ਨਬੇੜ ਦਿੱਤਾ। ਉਨ੍ਹਾਂ ਨੇ ਕੇਵਲ ਪ੍ਰਚਾਰ ਕੀਤਾ ਕਿ ਪਰਮਾਤਮਾਂ ਦੇ ਹਜ਼ੂਰ ਸਭ ਸਿਖ ਬਰਾਬਰ ਹਨ, ਸਗੋਂ ਉਨ੍ਹਾਂ ਨੇ ਖਾਲਸੇ ਨੂੰ ਜ਼ਾਤੀ ਦਾ ਭੇਦ ਮੰਨਣ ਮਨੌਣ ਤੋਂ ਉੱਕਾ ਹੀ ਵਰਜ ਦਿਤਾ। ਉਨ੍ਹਾਂ ਦੇ ਇਸ ਤਰਾਂ ਕਰਨ ਨਾਲ ਉਹ ਆਦਮੀ ਨਾਰਾਜ਼ ਹੋ ਗਏ, ਜੋਹੜੇ ਕਿ ਆਪਣੇ ਆਪ ਨੂੰ ਉਚੀਆਂ ਜਾਤਾਂ ਦੇ ਗਿਣਦੇ ਸਨ। ਅਤੇ ਕਈ ਬ੍ਰਾਹਮਣ ਸਿਖਾਂ ਨੇ ਜਨੇਊ ਛਡਣੇ ਨਾਲੋਂ, ਪੰਥ ਨੂੰ ਛੱਡ ਦੇਣਾ ਠੀਕ ਸਮਝਿਆ। (ਸੀ. ਐਚ. ਪੇਨ ਸਫਾ ੩੪)।

ਇਹ ਠੀਕ ਹੈ ਕਿ ਗੁਰੂ ਨਾਨਕ ਜੀ ਦੇ ਸਮੇਂ ਲੰਗਰ ਪੰਗਤ. ਵਿਚ ਕੋਈ ਫਰਕ ਨਹੀਂ ਸੀ। ਅਨੇਕਾਂ ਮੁਸਲਮਾਨ ਹਿੰਦੂ ਆਦਿ ਗੁਰੂ ਜੀ ਦੇ ਉਪਦੇਸ਼ਾਂ ਦੇ ਸ਼੍ਰਧਾਲੂ ਬਣੇ, ਪਰ ਓਹ ਬੀਜ ਬੀਜਣੇ ਦਾ ਸਮਾਂ ਸੀ, ਜੰਞੂ ਟਿਕੇ ਆਦਿ ਦਾ ਤਾਂ ਸ਼ੁਰੂ ਤੋਂ ਹੀ ਖੰਡਣ ਆਸਾ ਜੀ ਦੀ ਵਾਰ ਵਿਚ ਹੁੰਦਾ ਔਂਦਾ ਸੀ।

ਗੁਰਬਾਣੀ ਵਿਚ ਜਾਤਾਂ ਪਾਤਾਂ ਦਾ ਜ਼ੋਰਦਾਰ ਖੰਡਣ ਹੈ, ਪ੍ਰਤੀਤ ਹੁੰਦਾ ਹੈ ਭਾਈ ਗੁਰਦਾਸ ਜੀ ਨੇ ਕੇਵਲ ਯਾਦਾਸ਼ਤ ਦੇ ਖਿਆਲ ਨਾਲ ਇਤਿਹਾਸ ਨਿਰਣੇ ਕਰਕੇ ਸਿੱਖਾਂ ਦੀ ਪਿਛਲੀ ਜ਼ਾਤੀ ਪਾਤੀ ਨੂੰ ਦਸਿਆ ਹੈ, ਗੁਰੂ ਜੀ ਨੇ ਭੀ ਜ਼ਾਤਾਂ ਪਾਤਾਂ ਦੇ ਮੰਨਣੇ ਵਾਲੇ ਭਗਤਾਂ ਨੂੰ ਉਨ੍ਹਾਂ ਦੀ ਵਰਤੋਂ ਤੇ ਮਨਸ਼ਾ ਨਾਲ ਹੀ ਯਾਦ ਕੀਤਾ ਹੈ। ਕਿਸੇ ਭੀ ਗੁਰੂ ਸਾਹਿਬ ਨੇ ਆਪ ਨੂੰ ਸੋਢੀ ਵੇਦੀ ਖੱਤ੍ਰੀ ਆਦਿ ਨਹੀਂ ਮੰਨਿਆਂ। ਤੀਜੇ ਗੁਰੂ ਜੀ ਦੇ ਲੰਗਰ ਵਿਚ ਅਛੂਤਾਂ ਦੇ ਅਭੇਦ ਵਰਤਣੇ ਕਰਕੇ ਹੀ ਹਿੰਦੂ ਪੰਡਿਤਾਂ ਨੇ ਹਕੂਮਤ ਪਾਸ ਦਾਵੇ ਚਲਾਏ ਸਨ। ਇਹ ਲਗ ਪਗ ਸਾਰੇ ਸਿਆਣੇ ਇਤਿਹਾਸਕਾਰ ਲਿਖਦੇ ਤੇ ਮੰਨਦੇ ਹਨ ਕਿ ਸਿੱਖ ਧਰਮ ਜ਼ਾਤੀ ਪਾਤੀ ਤੇ ਛੂਤ ਛਾਤ ਨੂੰ ਉਕਾ ਹੀ ਨਹੀਂ ਮੰਨਦਾ, ਜੈਸਾ ਕਿ, ਸਰ ਜਾਨ ਮੈਲਕਮ ਨੇ ਭੀ ਲਿਖਿਆ ਹੈ, ਯਥਾ: ਜੋਹੜੇ ਉਨ੍ਹਾਂ ਦੇ ਅਸੂਲਾਂ ਤੇ ਸਿਖਿਆ ਨੂੰ ਮੰਨਦੇ ਸਨ, ਓਹ ਸਭ ਇਕੋ ਦਰਜੇ ਉਤੇ ਹੁੰਦੇ ਸਨ। ਜਿਹੜਾ ਬ੍ਰਾਹਮਣ ਉਹਨਾਂ ਦੇ ਮਤਿ ਵਿਚ ਦਾਖਲ ਹੋ ਜਾਂਦਾ ਸੀ, ਓਹ

ਉਸ ਸਿੱਖ ਸ਼ੂਦਰ ਨਾਲੋਂ ਕਿਸੇ ਤਰਾਂ ਉੱਚਾ ਯਾ ਪਵਿਤ੍ਰ ਨਹੀਂ ਸੀ ਸਮਝਿਆ ਜਾਂਦਾ, ਜੇਹੜਾ ਉਸਦੇ ਘਰ ਦਾ ਕੂੜਾ ਕਰਦਾ ਸੀ (ਭਾਵ ਅਛੂਤ, ਚੂਹੜੇ ਚਮਾਰ ਮੰਨੇ ਜਾਂਦੇ ਲੋਕੀਂ)। ਗੁਰੂ ਗੋਬਿੰਦ (ਸਿੰਘ) ਦਾ ਮੰਤਵ ਇਹ ਸੀ ਕਿ ਸਭ ਸਿਖਾਂ ਨੂੰ ਬਰਾਬਰੀ ਦਾ ਦਰਜਾ ਦਿਤਾ ਜਾਵੇ, ਅਤੇ ਉਨ੍ਹਾਂ ਦੀ ਤਰੱਕੀ ਉਨ੍ਹਾਂ ਦੇ ਆਪਣੇ ਉਦਮ ਤੇ ਕਰਨੀ ਦੇ ਅਨੁਸਾਰ ਹੋਵੇ। ਗੁਰੂ ਜੀ ਜਾਣਦੇ ਸਨ ਕਿ ਨੀਵੀਂ ਜ਼ਾਤੀ ਅਤੇ ਡਰਾਕਲ ਮਨਾਂ ਵਾਲੇ ਲੋਕਾਂ ਨੂੰ ਆਪਣੇ ਆਪ ਉਤੇ ਭਰੋਸਾ ਅਤੇ ਅਣਖ ਸਿਖਾਉਣ ਦੀ ਸਖਤ ਲੋੜ ਸੀ। ਇਸ ਕਰਕੇ ਉਨ੍ਹਾਂ ਨੇ ਆਪਣੇ ਸੇਵਕਾਂ ਦੇ ਨਾਮ ਬਦਲਕੇ 'ਸਿੰਘ' ਅਰਥਾਤ ਸ਼ੇਰ ਰਖ ਦਿਤੇ। ਇਸ ਤਰਾਂ ਕਰਕੇ ਉਨ੍ਹਾਂ ਨੇ ਆਪਣੇ ਸਭ ਸੇਵਕਾਂ ਨੂੰ ਉਹ ਖਿਤਾਬ ਦਿਤਾ ਜੇਹੜਾ ਪਹਿਲਾਂ ਹਿੰਦੁਸਤਾਨ ਦੀ ਸਭ ਤੋਂ ਜ਼ਬਰਦਸਤ ਸੂਰਬੀਰਾਂ ਦੀ ਕੌਮ ਰਾਜਪੂਤਾਂ ਨੇ ਹੀ ਮੱਲ ਛਡਿਆ ਸੀ। ਇਸ ਨਾਮ (ਸਿੰਘ ਖਿਤਾਬ) ਦੀ ਤਬਦੀਲੀ ਨਾਲ ਹਰ ਇਕ ਸਿੱਖ ਆਪਣੇ ਆਪ ਨੂੰ ਸਭ ਤੋਂ ਉਚੇ ਲੋਕਾਂ ਦੇ ਬਰਾਬਰ ਸਮਝਣ ਲਗ ਪਿਆ। (ਸਰ ਜਾਨ ਮੈਲਕਮ ਸਫ਼ਾ ੪੬, ੪੮ ਆਦਿ)

ਇਸੇ ਪ੍ਰਥਾਇ ਸੀਯਰਲ ਮਤਾਖਰੀਨ ਦਾ ਭੀ ਲੇਖ ਹੈ ਜਿਹਾ ਕਿ ਜਦੋਂ ਕੋਈ ਆਦਮੀ ਇਸ ਬਰਾਦਰੀ ਵਿਚ ਦਾਖਲ (ਸਿੱਖ ਧਰਮ ਧਾਰਦਾ) ਕੀਤਾ ਜਾਂਦਾ ਹੈ। ਓਹ ਪਹਿਲਾਂ ਭਾਵੇਂ ਕਿਸੇ ਜ਼ਾਤ, ਵਰਨ, ਕੁਨਬੇ ਯਾਂ ਨਸਲ ਤੋਂ ਆਇਆ ਹੋਵੇ, ਇਹ ਲੋਕ ਉਸ ਨਾਲ ਕਿਸੇ ਕਿਸਮ ਦੇ ਭਰਮ ਵਹਿਮ ਬਿਨਾ ਮਿਲਦੇ ਅਤੇ ਵਰਤਦੇ ਹਨ ਤੇ ਨਾ ਹੀ ਇਹ ਵਹਿਮ ਤੇ ਤੰਗਦਿਲੀ ਦੇ ਭਰਮ ਜ਼ਾਹਿਰ ਕਰਦੇ ਹਨ ਜੇਹੜੇ ਕਿ ਹਿੰਦੂਆਂ ਦੇ ਦਿਮਾਗ ਵਿਚ ਕੁਟ ਕੁਟ ਕੇ ਭਰੇ ਪਏ ਹਨ। (ਸੈਰਲ ਮਤਾਖਰੀਨ ਸਫ਼ਾ ੧੩)

ਸਰ ਜਾਨ ਮੈਲਕਮ ਨੇ ਪੰਨਾ ੪੫ ਪਰ ਇਕ ਨੋਟ ਦਿਤਾ ਹੈ ਯਥਾਃ ਗੁਰੂ ਨਾਨਕ ਦੇਵ ਜੀ ਦਾ ਮੰਤਵ ਹਿੰਦੂਆਂ ਵਿਚੋਂ ਜ਼ਾਤਾਂ ਵਰਨਾਂ ਦਾ ਭੇਦ ਮਿਟਾਣ ਦਾ ਅਤੇ ਉਨ੍ਹਾਂ ਸਭ ਨੂੰ ਇਕ ਪਰਮਾਤਮਾਂ ਦੀ ਭਗਤੀ ਵਿਚ ਲਾਉਣ ਦਾ ਸੀ, ਜਿਸ ਅਗੇ ਨੀਵੀਆਂ ਉਚੀਆਂ ਜ਼ਾਤਾਂ ਸਭ ਬਰਾਬਰ ਸਨ। ਗੁਰੂ ਗੋਬਿੰਦ (ਸਿੰਘ) ਨੇ ਆਪਣੇ ਮਸ਼ਹੂਰ ਬਜ਼ੁਰਗ ਦੇ ਧਾਰਮਿਕ ਅਸੂਲਾਂ ਦੀ ਪਾਲਣਾ ਕੀਤੀ ਅਤੇ ਕਿਹਾ, ਹਿੰਦੂਆਂ ਦੀਆਂ ਚਾਰੇ ਜ਼ਾਤਾਂ ਬ੍ਰਾਹਮਣ, ਖਤ੍ਰੀ, ਵੈਸ਼ ਤੇ ਸ਼ੂਦਰ ਰਲ ਮਿਲਕੇ ਇਉਂ ਇਕ ਰੰਗ ਹੋ ਜਾਣਗੀਆਂ ਜਿਵੇਂ ਕਿ ਪਾਨ ਚੂਨਾ ਸਪਾਰੀ ਤੇ ਕੱਥ ਚਬਿਆਂ ਇਕ ਰੰਗ ਹੋ ਜਾਂਦੇ ਹਨ॥ (ਸਰ ਜਾਨ ਮੈਲਕਮ ਫੁਟ ਨੋਟ ਸਫ਼ਾ ੪੫)

ਨੋਟ– ਇਸ ਤਰ੍ਹਾਂ ਦੀਆਂ ਹੋਰ ਭੀ ਕਾਫੀ ਲਿਖਤਾਂ ਸਮੇ ਸਮੇ ਦੇ ਮਵੱਰਖਾਂ ਨੇ ਪੜਤਾਲ ਤੇ ਵੇਖਕੇ ਲਿਖੀਆਂ ਹਨ, ਪਰ ਸ਼ੋਕ ! ਐਸੀਆਂ ਲਿਖਤਾਂ ਤੋਂ ਸਿੱਖ ਇਤਿਹਾਸਕਾਰਾਂ ਅਤੇ ਸਿੱਖ ਲੀਡਰਾਂ ਨੇ ਬਹੁਤ ਘਟ ਲਾਭ ਉਠਾਇਆ ਹੈ। ਅੱਜ ਕਲ ਭੀ ਸਿੱਖ ਲਿਖਾਰੀ ਤੇ ਲੀਡਰ ਵੇਖੀਦੇ ਹਨ, ਜੋ ਸਿਖਾਂ ਵਿਖੇ ਜ਼ਾਤੀ ਪਾਤੀ ਦਾ ਪ੍ਰਚਾਰ ਕਰਦੇ ਹਨ, ਖਾਸ ਕਰਕੇ ਸਿਖਾਂ ਨੂੰ ਹਿੰਦੂਆਂ ਵਿਚ ਖਲਤ ਮਲਤ ਕਰਨ ਵਾਸਤੇ ਇਕੋ ਸ਼ਾਖ ਦੇ ਦੋ ਟਾਹਣੇ ਤੇ ਨੌਂਹ ਮਾਸ ਆਦਿ ਦਾ ਸਬੰਧ ਦਸਕੇ ਸਿੱਖ ਧਰਮ ਨੂੰ ਨੀਵਾਂ ਦਰਸਾ ਦੇ ਹਨ।

## ਪਹਾੜੀਆ ਨਾਲ ਬਾਤ ਚੀਤ

ਵਿਸਾਖ ਸੰਮਤ ੧੭੫੬ ਬਿਃ ਵਿਚ ਸਤਿਗੁਰੂ ਜੀ ਨੇ ਸਾਰੇ ਪਹਾੜੀ ਰਾਜਿਆਂ ਨੂੰ ਸੱਦਕੇ ਆਮ ਦਰਬਾਰ ਕੀਤਾ, ਜਿਸ ਵਿਚ ਉਨ੍ਹਾਂ ਨੂੰ ਕਿਹਾ ਕਿ ਦੇਖੋ! ਤੁਸੀਂ ਰਾਜਪੂਤ ਛੱਤ੍ਰੀ ਹੋ ਤੁਹਾਡੇ

ਹੁੰਦਿਆਂ ਹਿੰਦੁਸਤਾਨ ਗੁਲਾਮੀ ਨਾਲ ਤਬਾਹ ਹੋ ਰਿਹਾ ਹੈ। ਤੁਹਾਡੀ ਹਿੰਦੂ ਰਾਜਪੂਤੀ ਦਾ ਦੇਸ ਨੂੰ ਕੀ ਲਾਭ ਹੈ, ? ਆਓ! ਅਸੀਂ ਤੁਹਾਨੂੰ ਦੇਸ ਆਜ਼ਾਦੀ ਲਈ ਤਿਆਰ ਕਰਦੇ ਹਾਂ। ਤੁਸੀਂ ਲੋਕ ਜਾਤਾਂ ਪਾਤਾਂ, ਊਚ ਨੀਚ ਦੇ ਖਿਆਲ ਛਡਕੇ ਸਾਰੇ ਇਕੋ ਬਾਟੇ ਵਿਚ ਅੰਮ੍ਰਿਤ ਛਕਕੇ ਸਕੇ ਭਾਈ ਬਣ ਜਾਓ। ਸਾਰੇ ਇਕੋ ਅਕਾਲ ਪੁਰਖ ਦੇ ਪੁੱਤਰ ਬਣਕੇ ਇਤਫਾਕ ਕਰੋ। ਅਤੇ ਝੂਠੇ ਜੰਞੂ ਜਤਨ ਤਿਆਗੋ। ਖੜਗ ਧਾਰ ਅਸਿਧੁਜ ਪਗ ਲਾਗੋ॥ ਬਿਖਿਆ ਕਿਰਿਆ ਭੱਦਣ ਤਜਾਗੋ॥ ਜਟਾ ਜੂਟ ਰਹਿਬੋ ਅਨੁਰਾਗੋ॥

ਅਰਥਾਤ—ਫਜ਼ੂਲ ਜੰਞੂ ਪਹਿਰਨੇ ਛਡੋ! ਇਸ ਦੀ ਥਾਂ ਕ੍ਰਿਪਾਨ ਗਾਤਰੇ ਰਖਣ ਦਾ ਅਸਲੀ ਜੰਞੂ ਹਮੇਸ਼ਾ ਧਾਰਨ ਕਰੋ। ਤੰਬਾਕੂ ਪੀਣਾ ਅਤੇ ਸਿਰ ਮੂੰਹ ਮੁੰਡੋਣਾ ਛਡਕੇ ਜਟਾ ਜੂਟ (ਸਾਬਤ) ਰਹੋ।"

ਪਹਾੜੀ ਰਾਜੇ ਜੋ ਜ਼ਾਤ ਅਭਿਮਾਨੀ ਤੇ ਫੋਕੀ ਰਾਜਪੂਤੀ ਹੈਂਕੜ ਵਿਚ ਮਸਤ ਸਨ ਕਹਿਣ ਲਗੇ—

"ਇਹ ਤੋ ਰਹਿਤ ਕਠਿਨ ਨਹਿ ਹੋਈ॥ ਚਾਰ ਵਰਣ ਸੋਂ ਕਰਹਿ<br>ਰਸੋਈ॥ ਬੇਦ ਲੋਕ ਮਤ ਸਰਬ ਤਿਆਗੀ॥ ਸ੍ਰੀ ਅਸਿਧੁਜ ਕੇ ਹੈ<br>ਅਨੁਰਾਗੀ॥

ਅਸੀਂ ਰਾਜਪੂਤ ਹਾਂ। ਅਛੂਤਾਂ ਸ਼ੂਦਰਾਂ ਆਦਿ ਨਾਲ ਇਕ ਬਰਤਨ ਵਿਚ ਖਾ ਪੀ ਨਹੀਂ ਸਕਦੇ। ਇਹ ਕਠਨ ਬਾਤ ਹੈ ਅਤੇ ਨਾ ਹੀ ਅਸੀਂ ਵੇਦ ਰੀਤਾਂ ਛਡਕੇ ਖਾਲਸੇ ਬਣ ਸਕੀਏ।"

ਸਤਿਗੁਰਾਂ ਨੇ ਫੁਰਮਾਯਾ "ਬਿਨਾ ਇਕੋ ਹੋਏ ਦੇ ਹੁਣ ਦੇਸ਼ ਅਤੇ ਧਰਮ ਦੀ ਆਜ਼ਾਦੀ ਕਾਇਮ ਨਹੀਂ ਰਹਿ ਸਕਦੀ।"

ਪਹਾੜੀਆਂ ਨੇ ਕਿਹਾ, "ਇਹ ਤਾਂ ਆਪ ਉਲਟੀ ਬਾਤ ਕਰਦੇ ਹੋ; ਜੋ ਸ਼ੂਦਰਾਂ, ਖਤ੍ਰੀਆਂ, ਬ੍ਰਾਹਮਣਾਂ, ਅਛੂਤਾਂ (ਚੰਡਾਲਾਂ) ਨੂੰ ਅੰਮ੍ਰਿਤ ਛਕਾ ਕੇ ਇਕੋ ਬਾਟੇ ਖਾਣ ਪੀਣ ਕਰਦੇ ਹੋ ਇਹ ਕਦੇ ਨਹੀਂ ਹੋਈ।"

"ਦ੍ਵਿਜ ਖਤ੍ਰੀ ਪੁਤ੍ਰਾਨ ਕੇ ਜੰਞੂ ਧਰਮ ਤੁਰਾਇ॥ ਲੈ ਭੋਜਨ ਇਕਠਾਂ ਕੀਏ<br>ਬੁਰੀ ਬਾਤ ਬਨਾਇ॥ ਪੂਜਾ ਮੰਤ੍ਰ ਕ੍ਰਿਯਾ ਸਭ ਕਰਮਾ॥ ਇਹ ਹਮ ਤੇਂ<br>ਛੂਟਤ ਨਹਿ ਧਰਮਾ॥ ਪਿਤ੍ਰਿ ਦੰਡ ਦੇਵਨ ਕੇ ਕਾਮਾ॥ ਕਤ ਛੂਟਤ ਹਮ<br>ਸੇ ਅਭਿਰਾਮਾ॥" [ਗੁਰ ਬਿਲਾਸ ਪਾ: ੧੦]

ਗੁਰੂ ਸਾਹਿਬਾਨ ਵਲੋਂ ਇਸ ਤਰਾਂ ਆਜ਼ਾਦੀ ਦਾ ਬਿਗਲ ਵਜੋਣ ਸਾਰ ਕਈਕ ਹਿੰਦੂ ਰਾਜਪੂਤ ਰਜਵਾੜਿਆਂ ਨੇ ਰੌਲਾ ਮਚਾ ਦਿਤਾ। ਸ਼ਾਹ ਔਰੰਗਜ਼ੇਬ ਪਾਸ ਸ਼ਕਾਇਤਾਂ ਲੈਕੇ ਗਏ, 'ਕਿ ਹਿੰਦੂਆਂ ਮੁਸਲਮਾਨਾਂ ਨੂੰ ਖਤਰਾ ਹੋ ਗਿਆ। ਬਹੁਤ ਰੌਲਾ ਪਾਇਆ ਕਿ ਗੁਰੂ ਜੀ ਕਹਿੰਦੇ ਹਨ ਕਿ ਅੰਮ੍ਰਿਤ ਛਕੋ ਤੇ ਜ਼ਾਤਾਂ ਪਾਤਾਂ ਦੇ ਝਗੜੇ ਛੱਡੋ।'

ਪਹਾੜੀਆਂ ਨੇ ਗੁਰੂ ਜੀ ਨਾਲ ਵੈਰ ਪਾ ਲਿਆ। ਸ੍ਰੀ ਦਸਮੇਸ਼ ਜੀ ਦਾ ਜੰਗ ਕਿਸੇ ਕੌਮ ਮਜ਼ਹਬ ਨਾਲ ਸੀ ਹੀ ਨਹੀਂ ਅਤੇ ਨਾ ਹੀ ਕੋਈ ਰਾਜ ਜਾਂ ਹਕੂਮਤ ਲਈ ਜਾਂ ਕੋਈ ਮੁਲਕ ਲੈਣਾ ਸੀ।

ਗੁਰੂ ਜੀ ਨੇ ਜ਼ਫਰ ਨਾਮੇ ਵਿਖੇ ਲਿਖਿਆ ਹੈ—

ਮਨਮ ਕੁਸ਼ਤਨਮ ਕੋਹੀਆਂ ਬੁਤ ਪ੍ਰਸਤ ॥
ਕਿ ਆਂ ਬੁਤਪਰਸਤੰਦ ਮਨ ਬੁਤ ਸ਼ਿਕਸ਼ਤ ॥

ਜਦ ਥਾਓਂ ਥਾਈਂ ਦੇਸਾਂ ਪ੍ਰਦੇਸਾਂ ਵਿਖੇ ਅੰਮ੍ਰਿਤ ਪਰਚਾਰ ਲਈ ਸ੍ਰੀ ਗੁਰੂ ਜੀ ਵਲੋਂ ਹੁਕਮ ਜਾਰੀ ਹੋਏ ਤੇ ਅੰਮ੍ਰਿਤ ਛਕਾਣ ਲਈ ਸਿੰਘਾਂ ਦੇ ਜਥੇ ਭੇਜੇ ਗਏ ਅਤੇ ਪ੍ਰੇਮੀ ਲੋਕ ਅੰਮ੍ਰਿਤ ਪਾਨ ਕਰਕੇ ਸਿੰਘ ਸਜਣ ਲਗੇ, ਤਾਂ ਅਨਧਰਮੀਆਂ ਨੂੰ ਖਾਲਸੇ ਦਾ ਇਹ ਵਧਦਾ ਤੇਜ ਨਾ ਭਾਇਆ। ਸੋ ਉਹ ਅਨੇਕ ਪ੍ਰਕਾਰ ਦੀਆਂ ਗੁਪਤ ਚਾਲਾਂ ਚੱਲਣ ਲਗੇ, ਜਿਸ ਨਾਲ ਕਿ ਖਾਲਸੇ ਦੀ ਇਹ ਵਧਦੀ ਕਲਾ ਸਦਾ ਲਈ ਹੀ ਲੋਪ ਹੋ ਜਾਵੇ। ਪਰ ਜਦ ਗੁਪਤ ਚਾਲਾਂ ਦਾ ਕੋਈ ਅਸਰ ਨਾ ਹੋਇਆ, ਤਾਂ ਪ੍ਰਤੱਖ ਤੌਰ ਪਰ ਖਾਲਸਾ ਧਰਮ ਦੇ ਵਿਰੋਧੀ ਹੋ ਗਏ ਤੇ ਬ੍ਰਾਹਮਣਾਂ ਨੇ ਜ਼ਾਤਿ ਪਾਤਿ ਦੇ ਯਗਜੋਪਵੀਤ ਦੀ ਰੀਤੀ ਟੁਟਦਿਆਂ ਹੋਇਆਂ ਦੇਖ ਅਤਯੰਤ ਰੌਲਾ ਪਾਇਆ। ਚੂਹੜੇ ਚਮਾਰਾਂ ਨੂੰ ਰਲਦੇ ਦੇਖਕੇ ਜਲ ਬਲਕੇ ਕੋਇਲੇ ਹੋ ਗਏ ਤੇ ਆਸ ਪਾਸ ਦੇ ਸਾਰੇ ਪਹਾੜੀ ਰਾਜਪੂਤ ਰਾਜਿਆਂ ਨੂੰ 'ਹਿੰਦੂ ਧਰਮ ਲੁਟਿਆ ਗਿਆ'! ਭ੍ਰਿਸ਼ਟ ਹੋ ਗਿਆ' !! 'ਨਸ਼ਟ ਹੋ ਗਿਆ' !!! ਕਹਿ ਸੁਣਾਕੇ ਗੁਰੂ ਸਾਹਿਬ ਦੇ ਅਤਯੰਤ ਵਿਰੋਧੀ ਕਰ ਦਿਤੇ। ਕੁਝ ਰਾਜੇ ਤਾਂ ਪਹਿਲਾਂ ਹੀ ਗੁਰੂ ਜੀ ਨਾਲ ਵਿਰੋਧਤਾ ਰਖਦੇ ਸਨ ਤੇ ਉਹ ਦਿਨਾਂ ਦੀ ਉੱਨਤੀ ਨੂੰ ਨਹੀਂ ਚਾਹੁੰਦੇ ਸਨ, ਹੁਣ ਸਾਰੇ ਹੀ ਵਿਰੋਧੀ ਹੋ ਗਏ ਤੇ ਇਹ ਰਾਇ ਪਾਸ ਹੋਈ ਕਿ ਗੁਰੂ ਗੋਬਿੰਦ ਸਿੰਘ ਨੂੰ, ਜੋ ਹਿੰਦੂਆਂ ਦੀ ਜ਼ਾਤਿ ਪਾਤਿ ਦਾ ਵਿਰੋਧੀ, ਮੂਰਤੀ ਪੂਜਾ ਦੇ ਨਾ ਮੰਨਣ ਵਾਲਾ ਤੇ ਸ਼ਾਸਤ੍ਰਾਂ ਦੀ ਆਗਿਆ ਤੋਂ ਉਲਟ ਚੱਲਣ ਵਾਲਾ ਹੈ, ਅਜਿਹਾ ਕਸ਼ਟ ਦਿੱਤਾ ਜਾਵੇ ਕਿ ਉਹ ਦਮ ਨਾ ਲੈਣ ਪਾਵੇ। ਇਸ ਲਈ ਸਾਰੇ ਪਹਾੜੀ ਰਾਜਿਆਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਲਿਖ ਭੇਜਿਆ ਕਿ ਆਪ ਆਪਣੇ ਉਪਦੇਸ਼ਾਂ ਤੇ ਵਖਯਾਨਾਂ ਨੂੰ ਬੰਦ ਕਰੋ। ਸਾਡੇ ਇਲਾਕੇ ਵਿਚੋਂ ਨਿਕਲ ਜਾਵੋ ਤੇ ਅਨੰਦਪੁਰ ਨੂੰ ਖਾਲੀ ਕਰੋ, ਨਹੀਂ ਤਾਂ ਤੁਹਾਡੇ ਪਰ ਚੜ੍ਹਾਈ ਕੀਤੀ ਜਾਵੇਗੀ। ਇਸਦਾ ਉੱਤ੍ਰ ਗੁਰੂ ਜੀ ਨੇ ਕੇਵਲ ਇਹ ਦਿੱਤਾ:—

'ਜੋ ਪ੍ਰਭੁ ਜਗਤ ਕਹਾ ਸੋ ਕਹਿਹੋਂ। ਮ੍ਰਿਤ ਲੋਕ ਤੇ ਮੋਨ ਨ ਰਹਿਹੋਂ।
(ਬਚਿੱਤ੍ਰ ਨਾਟਕ)

ਅਰਥਾਤ ਗੁਰੂ ਜੀ ਨੇ ਲਿਖਿਆ, ਕਿ ਜੋ ਅਕਾਲ ਪੁਰਖ ਦੀ ਆਗਯਾ ਮੈਨੂੰ ਹੋਈ ਹੈ, ਮੈਂ ਉਹੀ ਉਪਦੇਸ਼ ਸੰਸਾਰ ਵਿਖੇ ਦੇ ਰਿਹਾ ਹਾਂ। ਤੁਹਾਡੇ ਜਿਹੇ ਸੰਸਾਰੀ ਲੋਕਾਂ ਤੋਂ ਡਰਕੇ ਮੈਂ ਆਪਣੇ ਸਤਿ ਉਪਦੇਸ਼ ਨੂੰ ਬੰਦ ਨਹੀਂ ਕਰ ਸਕਦਾ। ਦੂਜੀ ਬਾਤ ਜੋ ਅਨੰਦ ਪੁਰ ਛੱਡਣ ਦੀ ਹੈ, ਸੋ ਅਨੰਦਪੁਰ ਨੂੰ ਖਾਲੀ ਕਰਾਉਣ ਦਾ ਤੁਹਾਡਾ ਕੋਈ ਹੱਕ ਨਹੀਂ ਹੈ, ਕਿਉਂ ਜੋ ਇਸ ਧਰਤੀ ਨੂੰ ਤੁਹਾਡੇ ਬਜ਼ੁਰਗਾਂ ਤੋਂ ਸਾਡੇ ਬਜ਼ੁਰਗਾਂ ਨੇ ਮੁੱਲ ਲੈਕੇ ਅਨੰਦਪੁਰ ਵਸਾਇਆ ਸੀ। ਹਾਂ! ਜੇ ਤੁਹਾਡੀ ਇੱਛਯਾ ਬਦੋ ਬਦੀ ਲੜਾਈ ਕਰਨ ਦੀ ਹੀ ਹੈ, ਤਾਂ ਖਾਲਸਾ ਸਦਾ ਧਰਮ-ਦੋਖੀਆਂ ਦੀ ਸੁਧਾਈ ਕਰਨ ਲਈ ਤਿਆਰ ਹੈ।

## ਪਹਾੜੀਆਂ ਨਾਲ ਧਰਮ ਜੰਗ

ਬਾਈ ਧਾਰਾਂ ਦੇ ਪਹਾੜੀ ਹਿੰਦੂ ਰਾਜਿਆਂ ਨੇ ਗੁਰੂ ਜੀ ਦੇ ਨਾਲ ਕਈ ਜੰਗ ਹੋਏ। ਇਹ [illegible] ਵਿਰੋਧੀ ਸਨ, ਦੂਜੇ ਇਨ੍ਹਾਂ ਨੂੰ ਭ੍ਰਮ ਸੀ, ਸਿਖਾਂ ਦੀ ਤਾਕਤ ਵਧ ਗਈ ਤਾਂ ਓਹ

ਇਥੇ ਰਾਜ ਕਾਇਮ ਕਰ ਲੈਣਗੇ, ਇਹ ਲੋਕ ਪਹਾੜੀਏ ਮੁਸਲਮਾਨਾਂ ਦਾ ਰਾਜ ਤਾਂ ਚਾਹੁੰਦੇ ਸਨ ਪਰ ਸਿਖਾਂ ਨੂੰ ਨਹੀਂ ਜਰਦੇ ਸਨ। ਪਰ ਸਨ ਇਹ ਉਨ੍ਹਾਂ ਦੇ ਝੋਲੀ ਚੁਕ ਗੁਲਾਮ. ਸਿੱਖਾਂ ਨਾਲ ਨਿਤ ਨਵੀਂ ਛੇੜਖਾਨੀ ਰਖਦੇ ਸਨ, ਇਨ੍ਹਾਂ ਨੇ ਸੰਮਤ ੧੬੪੭ ਭੀਮਚੰਦ ਕਹਿਲੂਰ (ਬਲਾਸਪੁਰ) ਨਾਲ ਭੰਗਾਣੀ ਦਾ ਜੰਗ ਬਾਈ ਧਾਰਾਂ ਨਾਲ ਇਹ ਖਾਸ ਸੀ ਸੰਮਤ ੧੭੪੪ (੫ ਮਈ ਸੰਨ ੧੬੮੭ ਈ:) ਅਤੇ ਸੰਨ ੧੬੮੯ ਈ: ਨੂੰ ਨਦੌਣ ਦਾ ਜੰਗ ਭਾਵੇਂ ਇਹ ਅਲਫ ਖਾਨ ਨਾਲ ਆਖੀਦਾ ਹੈ ਪਰ ਪਹਾੜੀਏ ਉਸ ਨਾਲ ਮਿਲ ਗਏ ਸਨ। ਸੰਨ ੧੬੯੦ ਈ: ਦਾ ਹੁਸੈਨੀ ਜੁੱਧ, ਹੁਸੈਨ ਨੂੰ ਵੀ ਪਹਾੜੀਏ ਹੀ ਲੈਕੇ ਆਏ ਸਨ। ਬਾਦ ਵਿਚ ਸੰਨ ੧੭੦੦ ਈਸਵੀ ਤੋਂ ਲਾਕੇ ੧੭੦੩ ਤੀਕ, ਚਾਰ ਜੰਗ ਸਿਖਾਂ ਦੇ ਪਹਾੜੀਆਂ ਨਾਲ ਹੋਏ, ਅਖੀਰ ਹਾਰਾਂ ਖਾਕੇ ਸੰਨ ੧੭੦੪ ਈ. ਵਿਖੇ ਦਿਲੀ ਦੀ ਫੌਜ ਮਦੱਦ ਹਿਤ ਲਿਆਏ।

ਔਰੰਗਜ਼ੇਬੀ ਫੌਜਾਂ ਤੋਂ ਇਨਾਂ ਨੇ ਹੀ ਅਨੰਦਪੁਰ ਸਾਹਿਬ ਦਾ ਘੇਰਾ ਪਵਾਇਆ ਸੀ, ਉਪ੍ਰੰਤ ੮ ਪੋਹ ਸੰਨ ੧੭੬੧ ਬਿ: (੨੨ ਦਸੰਬਰ ਸੰਨ ੧੭੦੪) ਚਮਕੌਰ ਦੇ ਜੰਗ ਵਿਚ ਭੀ ਬਾਈ ਧਾਰ ਰਾਜਿਆਂ ਦੀ ਫੌਜ ਨਾਲੇ ਸੀ। ੨੧ ਵੈਸਾਖ ਸੰਨ ੧੭੦੫ ਈ:) ਮੁਕਤਸਰ ਦੇ ਜੰਗ ਸਮੇਂ ਭੀ ਪਹਾੜੀ ਰਾਜੇ ਸੂਬਾ ਸਰਹਿੰਦ ਦੀ ਮਦੱਦ ਪਰ ਸਨ। ਕੋਈ ਐਸਾ ਮੌਕਿਆ ਨਹੀਂ ਸੀ ਜੋ ਇਹ ਪਿਛੇ ਰਹੇ ਹੋਣ।

ਨੋਟ—ਬਾਈਧਾਰ ਰਾਜਿਆਂ ਨਾਲ ਜੰਗ ਦਾ ਜ਼ਿਕਰ ਜ਼ਫਰਨਾਮੇ ਵਿਚ ਔਂਦਾ ਹੈ। 'ਬਾਈਧਾਰ' ਨਾਮ ਨਦੀਆਂ ਕਰਕੇ, ਜੋ ਪੰਜਾਬ ਦੇ ਉੱਤ੍ਰ ਵਿਚ ਕਾਂਗੜੇ ਦੇ ਉਦਾਲੇ ਦੇ ਪਹਾੜੀ ਇਲਾਕੇ ਵਿਚ ਵਹਿੰਦੀਆਂ ਸਨ, ਪਿਆ ਹੈ। ਇਹ ਬਾਈ ਰਿਆਸਤਾਂ ਦੋ ਹਿੱਸਿਆਂ ਵਿਚ ਵੰਡੀਆਂ ਹੋਈਆਂ ਹਨ। ਜਲੰਧਰ ਦੇ ਇਲਾਕੇ ਦੀਆਂ—ਗੁਲੇਰ, ਦਤਾਰਪੁਰ, ਚੰਬਾ, ਨੂਰਪੁਰ, ਮੰਡੀ, ਸੁਕੇਤ, ਕੁੱਲੂ, ਕੋਟਲੇਹਰ, ਕਾਂਗੜਾ, ਜਸਵਾਨ ਤੇ ਸੀਬਾ ਹਨ। ਡੁਗਰ ਦੇ ਹਲਕੇ ਵਿਚ ਵੇਂਹਦਾਲਟਾ, ਭੱਡੂ, ਬਸੋਹਲੀ, ਮਾਨਕੋਟ, ਚੰਬਾ, (ਇਹ ਦੋਵੇਂ ਹਲਕਿਆਂ ਵਿਚ ਸਾਂਝੀ ਹੈ), ਭੱਦ੍ਰਵਾਹ, ਚਿਨੈਨੀ, ਕਟਵਾਰ, ਜੰਮੂ, ਜਸਰੋਟਾ, ਤੇ ਸਾਬਾ ਹਨ।

ਜਿਨ੍ਹਾਂ ਪਹਾੜੀ ਰਾਜਿਆਂ ਨੇ ਦਸਮੇਸ਼ ਗੁਰੂ ਜੀ ਨਾਲ ਜੰਗ ਕੀਤੇ, ਉਹ ਰਾਜਾ ਹਰੀਚੰਦ ਹੰਡੂਰੀਆਂ, ਕੇਸਰੀਚੰਦ ਜਸਵਾਲੀਆ, ਭੀਮਚੰਦ ਕਹਲੂਰੀਆ, ਸੁਖਦਯਾਲ ਜਸਰੋਟੀਆ, ਕ੍ਰਿਪਾਲਚੰਦ ਕਟੋਚੀਆ, ਫਤਹਸ਼ਾਹ ਸ੍ਰੀ ਨਗਰੀਆ, ਤੇ ਪ੍ਰਿਥੀਚੰਦ ਡਢਵਾਲੀਆ ਸਨ। ਪਹਾੜ ਦੀਆਂ ਬਾਈ ਧਾਰਾਂ (ਜਲ ਦੀਆਂ) ਭਾਵ ਨਦੀਆਂ ਹੋਣ ਕਰਕੇ ਪਹਾੜੀ ਇਲਾਕੇ ਦੇ ਬਣੇ ਹੋਏ ਭੇਦ। ਪਹਾੜੀ ਬਾਈ ਰਿਆਸਤਾਂ 'ਬਾਈ ਧਾਰ' ਕਰਕੇ ਪ੍ਰਸਿੱਧ ਹਨ, ਜਿਨ੍ਹਾਂ ਵਿਚੋਂ ਗਿਆਰਾਂ ਜਲੰਧਰ ਤੇ ਗਿਆਰਾਂ ਡੁਗਰ ਦੇ ਹਲਕਿਆਂ ਵਿਚ ਸਨ। ਰਿਆਸਤ ਚੰਬਾ ਸਾਂਝੀ ਹੈ। ਕਈ ਰਿਆਸਤਾਂ ਜੰਮੂ ਤੇ ਕਈਆਂ ਦੇ ਇਲਾਕੇ ਸਿਖ ਰਾਜ ਨਾਲ ਮਿਲ ਚੁਕੇ ਹਨ। ਕਈਆਂ ਦੇ ਨਾਮ ਬਦਲ ਗਏ ਹਨ ਤੇ ਕਈ ਗਰੀਬ ਹੋ ਗਈਆਂ ਹਨ। ਜਸਵਾਨ, ਕਾਂਗੜਾ, ਕੁਲੂ, ਸੁਕੇਤ, ਚੰਬਾ, ਮੰਡੀ, ਨੂਰਪੁਰ, ਕੋਟਲੇਹਰ, ਸੀਬਾ, ਗੁਲੇਰ ਤੇ ਦਤਾਰਪੁਰ, ਜਲੰਧਰ ਦੇ ਹਲਕੇ ਤੇ ਭੱਡੂ, ਬੇਂਹਦਾਲਟਾ, ਜੰਮੂ, ਚੰਬਾ, ਮਾਨਕੋਟ, ਬਸੋਹਲੀ, ਸਾਂਬਾ, ਭਦਰਵਾਹ, ਚਨੈਨੀ, ਜਸਰੋਟਾ, ਕਸਟਵਾਰ ਹਲਕਾ ਡੂਗਰ ਵਿਚ ਹਨ।

ਪਹਾੜੀਏ ਸਿਖਾਂ ਪਾਸੋਂ ਹਮੇਸ਼ਾਂ ਮੂੰਹ ਦੀ ਖਾਕੇ ਹਾਰਦੇ ਰਹੇ, ਅਖੀਰ ਇਨ੍ਹਾਂ ਨੇ ਅਗੇ ਲਿਖੇ ਭਾਵ ਦਾ ਮੇਜ਼ਰ ਨਾਮਾਂ, ਦਿੱਲੀ ਜਾਕੇ ਬਾਦਸ਼ਾਹ ਔਰੰਗਜ਼ੇਬ ਪਾਸ ਪੇਸ਼ ਕੀਤਾ॥ ਯਥਾ:—

ਸਾਡੇ ਇਲਾਕੇ ਵਿਖੇ ਗੁਰੂ ਗੋਬਿੰਦ ਸਿੰਘ ਜੀ ਨੇ ਜਿਸਦੇ ਪਿਤਾ ਨੂੰ ਕਿ ਆਪ ਨੇ ਆਪਣੇ ਸ਼ਾਹੀ ਹੁਕਮ ਨਾਲ ਕਤਲ ਕਰਵਾਇਆ ਸੀ, ਅੱਤ ਚੁੱਕੀ ਹੋਈ ਹੈ ਪਹਿਲਾਂ ਤਾਂ ਉਹ ਕੇਵਲ ਹਿੰਦੂ ਧਰਮ ਵਿਖੇ ਹੀ ਖੋਟਾਂ ਕੱਢਦਾ ਸੀ ਤੇ ਆਖਦਾ ਸੀ ਕਿ ਕਿਸੀ ਦੇਵੀ, ਦੇਵਤੇ ਨੂੰ ਨਹੀਂ ਮੰਨਣਾ ਚਾਹੀਦਾ, ਕੁਲ ਰੀਤੀਆਂ ਮੇਟਕੇ ਖਾਲਸਾ ਹੋ ਜਾਣਾ ਚਾਹੀਦਾ ਹੈ। ਹੁਣ ਇਥੋਂ ਤੇਜ਼ੀ ਵੱਧ ਗਿਆ ਹੈ ਕਿ ਮੁਸਲਮਾਨਾਂ ਨੂੰ ਭੀ ਆਪਣੇ ਖਾਲਸਾ ਧਰਮ ਵਿਚ ਰਲਾਉਣ ਲੱਗ ਪਿਆ ਹੈ। ਮੁਸਲਮਾਨ ਪੈਗੰਬਰਾਂ ਦੀ ਨਿੰਦਿਆ ਕਰਦਾ ਹੈ। ਆਪਣੇ ਆਪ ਨੂੰ 'ਸੱਚਾ ਬਾਦਸ਼ਾਹ' ਕਹਾਉਂਦਾ ਹੈ ਤੇ ਸਾਰੇ ਪੰਜਾਬ ਦੇ ਚੋਰ ਧਾੜਵੀ ਇਸ ਪਾਸ ਇਕੱਠੇ ਹੁੰਦੇ ਹਨ। ਹੁਣ ਤਾਂ ਉਹ ਜੁੱਧ ਕਰਨ ਲਈ ਭੀ ਮੈਦਾਨ ਵਿਖੇ ਉਤਰ ਆਇਆ ਹੈ। ਸਾਡੀਆਂ ਪਹਾੜੀ ਤੇ ਸੂਬੇ ਸਰਹੱਦ ਦੀਆਂ ਫੌਜਾਂ ਉਸ ਨਾਲ ਜੁੱਧ ਕਰਨ ਲਈ ਅਸਮਰੱਥ ਹੋ ਗਈਆਂ ਹਨ। ਇਸ ਲਈ ਅਸੀਂ ਹਜ਼ੂਰ ਪਾਸ ਪ੍ਰਾਰਥਨਾ ਕਰਦੇ ਹਾਂ ਕਿ ਆਪ ਨੂੰ ਅਵੱਸ਼ਜ ਇਧਰ ਧਿਆਨ ਦੇਣਾ ਚਾਹੀਦਾ ਹੈ, ਨਹੀਂ ਤਾਂ ਇਹ ਸਾਰੇ ਪੰਜਾਬ ਤੇ ਪਹਾੜੀ ਇਲਾਕੇ ਨੂੰ ਜਿੱਤਕੇ ਮੁਸਲਮਾਨੀ ਰਾਜ ਦਾ ਖ਼ਾਤਮਾ ਕਰੇਗਾ। ਹੋਰ ਭੀ ਅਨੇਕ ਪ੍ਰਕਾਰ ਦੀਆਂ ਭੜਕਾਊ ਬਾਤਾਂ ਲਿਖ ਅਤੇ ਆਖ ਕੇ ਭੜਕਾਇਆ ਕਿ "ਸਿੱਖ ਹਜ਼ੂਰ ਜਹਾਨ ਪਨਾਹ ਨੂੰ ਓਹ ਆਪਣਾ ਬਾਦਸ਼ਾਹ ਹੀ ਨਹੀਂ ਮਨਦੇ"। ਸੋ ਔਰੰਗਜ਼ੇਬ ਇਨ੍ਹਾਂ ਦੀ ਸੁਣਕੇ ਬਹੁਤ ਕ੍ਰੋਧ ਵਿੱਚ ਭੜਕ ਉਠਿਆ। ਅਤੇ ਫੌਜ ਨੂੰ ਅਨੰਦ ਪੁਰ ਲੜਾਈ ਕਰਨੇ ਦਾ ਹੁਕਮ ਦਿਤਾ॥

## ਦਿੱਲੀ ਤੋਂ ਬਾਦਸ਼ਾਹੀ ਫੌਜ ਆਉਣੀ ਤੇ ਹਾਰਨੀ

ਔਰੰਗਜ਼ੇਬ ਨੇ ਅਮੀਰ ਖਾਂ, ਨਜਾਬਤ ਖਾਂ, ਹੈਬਤ ਖਾਂ, ਸੈਦਖਾਂ, ਰਮਜ਼ਾਨਖਾਂ, ਅਤੇ ਦੀਨਾ ਬੇਗ ਆਦਿ ਸਰਦਾਰਾਂ ਨੂੰ ਫੌਜ ਦੇਕੇ ਭੇਜਿਆ ਅਤੇ ਸੂਬੇਦਾਰ ਸਰਹੰਦ ਦੇ ਨਾਉਂ ਸਖਤ ਹੁਕਮ ਘੱਲਿਆ, ਕਿ ਗੁਰੂ ਨੂੰ ਝਟ ਪਟ ਗ੍ਰਿਫ਼ਤਾਰ ਕਰੋ ਅਰ ਅਨੰਦ ਪੁਰ ਨੂੰ ਖਾਲੀ ਕਰ ਦਿਓ।

ਬਾਦਸ਼ਾਹੀ ਸੈਨਾਂ ਦੇ ਆਉਣ ਦੀ ਖਬਰ ਸੁਣਕੇ ਬਹੁਤ ਸਾਰੇ ਪ੍ਰੇਮੀ ਸਿੰਘ ਦੂਰ ਨੇੜੇ ਤੋਂ ਆਕੇ ਗੁਰੂ ਜੀ ਦੇ ਅਕਾਲੀ ਝੰਡੇ ਹੇਠਾਂ ਇਕੱਠੇ ਹੋਣ ਲਗੇ। ੧੭ ਫੱਗਣ ਸੰਮਤ ੧੭੫੯ ਬਿ ਨੂੰ ਫੇਰ ਅਨੰਦ ਪੁਰ ਵਿਖੇ ਘੋਰ ਜੁੱਧ ਹੋਇਆ। ਸਿੰਘ ਥੋੜੇ ਹੋਣ ਦੇ ਕਾਰਣ ਕਿਲੇ ਦੇ ਅੰਦਰ ਦਾਖਲ ਹੋ ਗਏ। ਪੰਜ ਦਿਨ ਤੇਜ਼ੀ ਘੋਰ ਸੰਗਰਾਮ ਹੁੰਦਾ ਰਿਹਾ। ਚਾਹੇ ਬਹੁਤ ਸਾਰੇ ਸਿੰਘ ਸ਼ਹੀਦ ਹੋਏ, ਪਰ ਖ਼ਾਲਸੇ ਨੇ ਭੀ ਵੈਰੀਆਂ ਦੇ ਮੂੰਹ ਮੋੜ ਦਿਤੇ ਤੇ ਵੈਰੀਆਂ ਦੇ ਸੱਥਰਾਂ ਦੇ ਸੱਥਰ ਲਾ ਦਿਤੇ। ਛੇਵੇਂ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਸਿੰਘਾਂ ਸਮੇਤ ਕਿਲੇ ਤੋਂ ਬਾਹਰ ਜੁੱਧ ਲਈ ਆਏ ਤੇ ਬੜੇ ਜ਼ੋਰ ਸ਼ੋਰ ਨਾਲ ਹੱਲਾ ਕੀਤਾ। ਸਰਦਾਰ ਅਮੀਰ ਖਾਂ ਪ੍ਰਸਿੱਧ ਬਾਦਸ਼ਾਹੀ ਸੈਨਾ-ਪਤੀ ਅਤੇ ਸੈਦਖਾਂ ਗੁਰੂ ਜੀ ਦੇ ਹਥੋਂ ਲੜਾਈ ਵਿਖੇ ਮਾਰੇ ਗਏ। ਰਾਜਾ ਹਰੀ ਚੰਦ ਜਸਵਾਲੀਆ ਗੁਰੂ ਜੀ ਦੇ ਇਕ ਮੁਸਲਮਾਨ ਨੌਕਰ ਮਾਮੂਖਾਂ ਦੇ ਹਥੋਂ ਮਾਰਿਆ ਗਿਆ। ਰਾਜਾ ਅਜਮੇਰ ਚੰਦ ਜ਼ਖਮੀ ਹੋ ਗਿਆ। ਅੰਤ ਨੂੰ ਪਹਾੜੀ ਅਤੇ ਬਾਦਸ਼ਾਹੀ ਫ਼ੌਜ ਨੇ ਹਾਰ ਖਾਧੀ ਤੇ ਖਾਲਸੇ ਨੇ ਰੋਪੜ ਤਕ ਇਨ੍ਹਾਂ ਨੂੰ ਭਜਾ ਦਿੱਤਾ। ਇਹ ਜੰਗ ਪੰਜ ਦਿਨ ਹੋਈ ਸੀ।

ਇਸ ਹਾਰ ਤੋਂ ਔਰੰਗਜ਼ੇਬ ਬਾਦਸ਼ਾਹ ਦਿੱਲੀ ਨੂੰ ਅਤਯੰਤ ਸ਼ਰਮ ਆਈ, ਇਸ ਲਈ ਸੂਬੇ ਲਾਹੌਰ ਤੇ ਸੂਬੇ ਕਸ਼ਮੀਰ ਦੇ ਨਾਉਂ ਫੁਰਮਾਨ ਜਾਰੀ ਕੀਤੇ ਕਿ ਸੂਬੇਦਾਰ ਸਰਹੰਦ ਦੇ ਨਾਲ ਮਿਲਕੇ ਗੁਰੂ ਗੋਬਿੰਦ ਸਿੰਘ ਨੂੰ ਕੈਦ ਕਰਕੇ ਦਿਲੀ ਦਰਬਾਰ ਵਿਖੇ ਪੇਸ਼ ਕਰੋ ਵਰਨਾ ਸੂਬੇਦਾਰੀ ਤੋਂ ਖਾਰਜ

ਹੋਵੇਗੀ।

ਅੰਤ ਨੂੰ ਇਕ ਬੜੀ ਲੜਾਕੀ ਫੌਜ ਸੂਬੇਦਾਰ ਦਿੱਲੀ, ਸਰਹੰਦ, ਕਸ਼ਮੀਰ, ਲਾਹੌਰ ਤੇ ਜਲੰਧਰ ਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵਿਰੁੱਧ ਇਕੱਠੀ ਹੋ ਗਈ। ਦਿਲੀਓਂ ਖ਼੍ਵਾਜਾ ਜ਼ਫਰਬੇਗ ਚਲ ਪਿਆ। ਲਾਹੌਰ ਵੱਲੋਂ ਦਿਲਾਵਰ ਖਾਂ ਤੇ ਸਫਦਰ ਖਾਂ ਆਦਿਕ ਮੈਦਾਨ ਵਿਖੇ ਆਏ ਤੇ ਪਹਾੜੀ ਬਾਈਧਾਰ ਰਾਜੇ ਭੀ ਆਪਣੀ ਸੈਨਾ ਲੈਕੇ ਮੈਦਾਨ ਵਿਖੇ ਆ ਸ਼ਾਮਿਲ ਹੋਏ, ਗੱਲ ਕੀ, ਸਾਰੇ ਪਾਸਿਆਂ ਦੀਆਂ ਫੌਜਾਂ ਨੇ ਆਕੇ ਘੇਰਾ ਘੱਤ ਲਿਆ।

ਇਸ ਸਮੇਂ ਗੁਰੂ ਜੀ ਪਾਸ ਕੇਵਲ ਦਸ ਹਜ਼ਾਰ ਸਿੰਘ ਸਨ। ੨੨ ਜੇਠ ਸੰ: ੧੭੬੧ ਬਿ: ਨੂੰ ਵੈਰੀ ਦੀ ਸੈਨਾ ਨੇ ਅਨੰਦਪੁਰ ਪਰ ਹੱਲਾ ਕੀਤਾ। ਜਦ ਸ਼ਾਹੀ ਫੌਜ ਨੇੜੇ ਆਈ ਤਾਂ ਸਿੰਘਾਂ ਨੇ ਇਕੋ ਵਾਰੀ ਗੋਲੀਆਂ ਦੀ ਬੁਛਾੜ ਕਰ ਦਿਤੀ ਤੇ ਬੇਸ਼ੁਮਾਰ ਸ਼ਤਰੂ ਥਾਂ ਰਖੇ। ਬਾਦਸ਼ਾਹੀ ਸੈਨਾਂ ਨੇ ਕਿਲੇ ਦੇ ਲੈਣ ਲਈ ਕਈ ਹੱਲੇ ਕੀਤੇ ਪਰ ਕਿਲਾ ਅਨੰਦਗੜ੍ਹ ਉੱਚੀ ਥਾਂ ਹੋਣ ਕਰਕੇ ਨਾ ਟੁੱਟ ਸਕਿਆ ਕਿਲੇ ਵਿਚੋਂ ਸਿੰਘ ਤੋਪਾਂ ਦੇ ਫਾਇਰ ਕਰਦੇ ਰਹੇ। ਜਦ ਤੁਰਕਾਂ ਦੀ ਕੁਝ ਪੇਸ਼ ਨਾ ਗਈ ਤਾਂ ਸ਼ਾਹੀ ਫੌਜ ਕਿਲੇ ਨੂੰ ਘੇਰਾ ਪਾ ਕੇ ਬੈਠ ਗਈ। ਘਾਹ, ਦਾਣਾ, ਰਸਦ, ਅੰਨ ਆਦਿਕ ਅੰਦਰ ਜਾਣਾ ਬੰਦ ਕਰ ਦਿੱਤਾ। ਚਾਹੇ ਕਿਲੇ ਅੰਦਰ ਬਹੁਤ ਕੁਝ ਸਾਮਾਨ ਸੀ, ਪਰ ਚਾਰ ਮਹੀਨੇ ਦੇ ਘੇਰੇ ਨੇ ਸਭ ਮੁਕਾ ਦਿੱਤਾ। ਮੁੱਠੀ ਮੁੱਠੀ ਭੁੰਨੇ ਹੋਏ ਛੋਲੇ, ਦਰਖਤਾਂ ਦੀ ਛਿੱਲ, ਜੜ੍ਹਾਂ ਤੇ ਪੱਤੇ ਖਾਕੇ ਭੀ ਸਿੰਘ ਲੜਦੇ ਰਹੇ, ਪਰ ਜੰਗ ਤੇ ਭੁਖ ਨੇ ਸਭ ਤੰਗ ਕਰ ਦਿੱਤੇ। ਉਸ ਸਮੇਂ ਦਾ ਅੱਖੀਂ ਦੇਖਿਆ ਹਾਲ ਇਕ ਕਵੀ ਨੇ ਇਸ ਤਰ੍ਹਾਂ ਲਿਖਿਆ ਹੈ—

"ਇਸੀ ਭਾਂਤ ਬਹੁਤ ਦਿਨ ਗਏ। ਨਗਰ ਲੋਗ ਭੁੱਖੇ ਸਭ ਭਏ।
ਗੁਰ ਕੇ ਆਗੇ ਕਰੀ ਪੁਕਾਰਾ। ਅੰਨ ਬਿਨਾ ਜੀਅ ਜਾਇ ਹਮਾਰਾ।
ਦੇਖਹੁ ਇਹ ਹਵਾਲ ਅਬ ਭਯੋ। ਉਡਯੋ ਮਾਸ ਹਾਡ ਸਭ ਰਹਯੋ।
ਬਿਨ ਭੋਜਨ ਜੀਵਨ ਅਬ ਨਾਹੀ। ਸੋ ਭੀ ਗੋ ਹੈ ਸਾਂਝ ਸੁਬਾਹੀ"।

(ਸ੍ਰੀ ਗੁਰੂ ਸੋਭਾ ਗ੍ਰੰਥ)

ਸਿੱਖਾਂ ਤੇ ਅਨੰਦਪੁਰ ਵਾਸੀਆਂ ਦਾ ਤਾਂ ਇਹ ਹਾਲ ਹੋ ਰਿਹਾ ਸੀ। ਦੂਜੇ ਪਾਸੇ ਸ਼ਾਹੀ ਅਫਸਰ ਤੇ ਰਾਜੇ ਲੜਦੇ ਲੜਦੇ ਬਹੁਤ ਤੰਗ ਆ ਗਏ ਸਨ। ਸਿੰਘ ਰਾਤ ਨੂੰ ਅਚਾਨਕ ਕਿਲੇ ਵਿਚੋਂ ਨਿਕਲ ਸ਼ਾਹੀ ਸੈਨਾ ਪਰ ਛਾਪਾ ਮਾਰਦੇ ਤੇ ਉਨ੍ਹਾਂ ਦਾ ਬਹੁਤ ਸਾਰਾ ਨੁਕਸਾਨ ਕਰਕੇ ਫੇਰ ਕਿਲੇ ਵਿਖੇ ਆ ਵੜਦੇ ਸ਼ਾਹੀ ਫੌਜ ਭੀ ਜੰਗ ਤੇ ਛੁਟਕਾਰੇ ਦਾ ਬਹਾਨਾ ਭਾਲਦੀ ਸੀ। ਆਪਣੀ ਆਕੜ ਤੇ ਆਬਰੂ ਰਖਣ ਲਈ ਨਿਤ ਨਵੇਂ ਸੁਲਾਹ ਨਾਮੇ ਤੇ ਵਿਉਂਤਾਂ ਘੜਦੇ ਰਹਿੰਦੇ, ਕੇਵਲ ਬਾਦਸ਼ਾਹ ਤੋਂ ਡਰਦੇ ਧਰਨਾ ਮਾਰੀ ਬੈਠੇ ਸਨ।

ਸ਼ਾਹੀ ਫੌਜ ਨੂੰ ਭੀ ਆਸ ਪਾਸ ਦੇ ਦੇਸ ਵਿਚੋਂ ਰਸਦ ਦਾਣਾ ਘਾਹ ਆਦਿਕ ਮਿਲਣਾ ਔਖਾ ਹੋ ਗਿਆ। ਫਸਲਾਂ ਮਾਰੀਆਂ ਗਈਆਂ। ਸਾਰਾ ਪਹਾੜੀ ਇਲਾਕਾ ਉਜਾੜ ਤੇ ਸੁੰਨਸਾਨ ਦਿਸਣ ਲੱਗਾ। ਉਪਰੋਂ ਮੀਂਹ ਦਾ ਜ਼ੋਰ ਤੇ ਦਰਿਆ ਦੇ ਚੜ੍ਹਾਉ ਨੇ ਲਸ਼ਕਰ ਨੂੰ ਅਤਯੰਤ ਤੰਗ ਕਰ ਦਿ ਤਾ। ਇਸ ਤੋਂ ਬਿਨਾਂ ਦੇਵਨੇਤ ਨਾਲ ਫੌਜ ਵਿਖੇ ਹੈਜ਼ਾ ਸ਼ੁਰੂ ਹੋ ਗਿਆ, ਜਿਸ ਨਾਲ ਸੈਂਕੜੇ ਆਦਮੀ ਹਰ ਰੋਜ਼ ਮਰਨ ਲਗੇ। ਬਾਰ ਬਾਰ ਬਾਦਸ਼ਾਹ ਵਲੋਂ ਏਹੀ ਹੁਕਮ ਆਵੇ ਕਿ ਹੁਣ ਤੋੜੀ ਅਨੰਦ ਪੁਰ ਦਾ ਕਿਲਾ ਕਿਉਂ

ਫਤਹ ਨਹੀਂ ਹੋਇਆ ?

ਇਸ ਸਮੇਂ ਔਰੰਗਜ਼ੇਬ ਖੁਦ ਦੱਖਣ ਵਿਖੇ ਲੜ ਰਿਹਾ ਸੀ, ਉਸ ਨੂੰ ਆਪ ਰੁਪਏ ਦੀ ਲੋੜ ਸੀ। ਇਸ ਲਸ਼ਕਰ ਨੂੰ ਕੌਣ ਤਨਖਾਹਾਂ, ਸਾਮਾਨ ਤੇ ਰਸਦਾਂ ਦਿੰਦਾ। ਬਾਦਸ਼ਾਹ ਦਾ ਨੱਕ ਵਿਚ ਦਮ ਆਇਆ ਹੋਇਆ ਸੀ। ਪੰਜਾਬ ਵਿਖੇ ਬਗਾਵਤਾਂ ਹੋਣੀਆਂ ਸ਼ੁਰੂ ਹੋ ਗਈਆਂ ਸਨ। ਜਦ ਸ਼ਾਹੀ ਸੈਨਾ ਭੁੱਖੀ ਮਰਨ ਲੱਗੀ, ਬਾਦਸ਼ਾਹੀ ਫੌਜੀ ਸਰਦਾਰਾਂ ਨੇ ਕੁਰਾਨ ਤੇ ਹਿੰਦੂ ਰਾਜਿਆਂ ਨੇ ਗਊ ਦੀ ਸੌਂਹ ਖਾਕੇ ਗੁਰੂ ਜੀ ਪਾਸ ਇਕ ਚਿੱਠੀ ਭੇਜੀ, ਜੇ ਆਪ ਅਨੰਦਪੁਰ ਨੂੰ ਖਾਲੀ ਕਰਕੇ ਕੁਝ ਚਿਰ ਲਈ ਹੋਰ ਜਗ੍ਹਾ ਚਲੇ ਜਾਓ ਤਾਂ ਆਪ ਨੂੰ ਕੋਈ ਹਾਨੀ ਨਹੀਂ ਪੁਚਾਈ ਜਾਵੇਗੀ। ਪਰ ਗੁਰੂ ਜੀ, ਜੋ ਰਾਜਨੀਤੀ ਦੇ ਪੂਰਣ ਜਾਣੂ ਸਨ, ਉਨ੍ਹਾਂ ਨੇ ਖਾਲਸੇ ਨੂੰ ਫੁਰਮਾਇਆ ਕਿ ਇਨ੍ਹਾਂ ਕੱਚੇ ਪਹਾੜੀਆਂ ਤੇ ਤੁਰਕਾਂ ਦੀ ਸੌਂਹ ਦਾ ਕੋਈ ਭਰੋਸਾ ਨਹੀਂ ਹੈ, ਖਾਲਸਾ ਜੀ ! ਜੇ ਤੁਸੀਂ ਕੁਝ ਦਿਨ ਹੋਰ ਧੀਰਜ ਤੇ ਹੌਂਸਲਾ ਰਖੋ ! ਤਾਂ ਇਹ ਬਾਦਸ਼ਾਹੀ ਸੈਨਾ ਆਪਣੇ ਆਪ ਦੁਖੀ ਹੋਕੇ ਚਲੀ ਜਾਵੇਗੀ। ਅਖੀਰ ਖਾਲਸੇ ਦੀ ਫਤਹ ਦਾ ਡੰਕਾ ਵੱਜੇਗਾ।

ਨੋਟ—ਪਹਾੜੀਆਂ ਨੇ ਹਾਰ ਖਾਕੇ ਬਾਦਸ਼ਾਹ ਔਰੰਗਜ਼ੇਬ ਦਿੱਲੀ ਪਾਸ ਅਰਜ਼ੀ ਭੇਜੀ ਕਿ ਦਸਮ ਗੁਰੂ ਜੀ ਮੁਸਲਮਾਨਾਂ, ਚੂਹੜਿਆਂ ਚਮਾਰਾਂ ਨੂੰ ਸਿੱਖ ਬਣਾਕੇ ਸਾਡਾ ਧਰਮ ਭ੍ਰਿਸ਼ਟ ਕਰ ਰਿਹਾ ਹੈ। ਅਰ ਇਸਲਾਮ ਮਤ ਨੂੰ ਹਾਨੀ ਪਹੁੰਚੌਂਦਾ ਹੈ ਆਦਿ। ਦਿਲੀ ਤੋਂ ਪੈਂਤੀ ਹਜ਼ਾਰ ਸਿਪਾਹ ਘਲੀ ਗਈ, ਜਿਸ ਦੀ ਖਬਰ ਪਾਣੀਪਤ ਤੋਂ ਆਕੇ ਦੋ ਸਿੰਘਾਂ ਨੇ ਦਿਤੀ। ਸਿੱਖ ਭੀ ਟਾਕਰੇ ਲਈ ਔਣ ਲਗ ਪਏ। ਕਹਿਲੂਰੀਏ ਨੇ ਵਜੀਦਖਾਂ ਅਰ ਜ਼ਬਰਦਸਤ ਖਾਂ ਸਰਦਾਰਾਂ ਨੂੰ ਦਸਕੇ ਗੁਰੂ ਜੀ ਪਰ ਤੋਪਾਂ ਚਲਾਈਆਂ, ਜਦ ਕਿ ਆਪ ਕਿਲੇ ਤੋਂ ਬਾਹਰ ਜੰਗ ਦੀ ਤਰਤੀਬ ਸਮਝਾ ਰਹੇ ਸਨ. ਪਰ ਨਿਸ਼ਾਨਾ ਕੋਈ ਨਾ ਲਗਿਆ। ਗੁਰੂ ਸਾਹਿਬ ਨੇ ਉਸ ਵੇਲੇ ਇਕ ਤੀਰ ਛਡਿਆ ਜੋ ਵਜੀਦ ਖਾਂ ਦੇ ਪਲੰਗ ਦੇ ਪਾਵੇ ਵਿਚ ਜਾ ਧਸਿਆ. ਉਸ ਵੇਲੇ ਕੱਢਕੇ ਦੇਖਿਆ ਤਾਂ ਸੋਨੇ ਬੰਦ ਵਾਲਾ ਤੀਰ ਹੈ। ਪਹਾੜੀਆਂ ਨੇ ਕਿਹਾ ਕਿ ਇਹ ਤੀਰ ਗੁਰੂ ਗੋਬਿੰਦ ਸਿੰਘ ਜੀ ਦਾ ਹੈ। ਸਾਰੇ ਮੁਸਲਮਾਨ ਕੰਬ ਉਠੇ ! ਢਾਈ ਮੀਲਾਂ ਤੋਂ ਇਥੇ ਤੀਰ ਕਿਵੇਂ ਆਕੇ ਪਾਵੇ ਵਿਚ ਲਗਾ ਹੈ। ਕਹਿਣ ਲਗੇ ਇਹ ਕਰਾਮਾਤ ਦਾ ਤੀਰ ਹੈ। ਜੇ ਗੁਰੂ ਚਾਹੇ ਸਾਨੂੰ ਇਥੇ ਹੀ ਮਾਰ ਸਕਦਾ ਹੈ। ਗੁਰੂ ਜੀ ਨੇ ਦੂਜਾ ਤੀਰ ਦੂਜੇ ਪਾਵੇ ਵਿਚ ਮਾਰਿਆ ਜਿਸ ਵਿਚ ਲਿਖਿਆ ਕਿ ਅਸੀਂ ਤੁਹਾਨੂੰ ਧੋਖੇ ਨਾਲ ਨਹੀਂ ਮਾਰਦੇ, ਜੰਗ ਵਿਚ ਮਾਰਾਂਗੇ, ਏਡੀ ਦੂਰ ਤੀਰ ਦਾ ਔਣਾ ਕਰਾਮਾਤ ਨਹੀਂ ਹੈ ਬਲਕਿ ਕਰਤੱਬ ਹੈ। ਸਾਰੇ ਰਾਜੇ ਚਿੱਠੀ ਨੂੰ ਪੜ੍ਹ ਕੇ ਹੈਰਾਨ ਹੋਕੇ ਕਹਿਣ ਲਗੇ ਧੰਨ ਗੁਰੂ ਹੈ, ਇਸ ਨੂੰ ਅਸੀਂ ਫਤਹ ਨਹੀਂ ਕਰ ਸਕਦੇ।

## ਪਹਾੜੀਆਂ ਦਾ ਕਸਮ ਤੋੜਨਾ

ਸਿੰਘ ਜੰਗ ਤੇ ਭੁਖ ਨੇ ਦੁਖੀ ਕਰ ਰੱਖੇ ਸਨ। ਕਈ ਕੁ ਸਿੱਖਾਂ ਨੇ ਇਸ ਬਾਤ ਪਰ ਜ਼ੋਰ ਦਿੱਤਾ ਕਿ ਇਸ ਸਮੇਂ ਅਨੰਦ ਪੁਰ ਛੱਡਣਾ ਹੀ ਠੀਕ ਹੈ। ਚਾਲੀ ਪੰਜਾਹ ਸਿੰਘ ਬੇਦਾਵੇ ਦੇ ਕਾਗਜ਼ ਪਰ ਦਸਤਖਤ ਕਰਕੇ ਚਲੇ ਗਏ। ਪਰ ਜਦ ਗੁਰੂ ਜੀ ਦੀ ਰਾਇ ਨਾਲ ਰਾਤ ਨੂੰ ਟੱਟੂ, ਖੱਚਰਾਂ ਤੇ ਬੈਲਾਂ ਪਰ ਸਾਮਾਨ ਲੱਦਕੇ ਕਿਲੇ ਤੋਂ ਬਾਹਰ ਭੇਜਿਆ ਗਿਆ ਤਾਂ ਪਹਾੜੀ ਰਾਜੇ ਤੇ ਸ਼ਾਹੀ ਅਫਸਰ ਸੌਂਹ ਤੋੜਕੇ ਲੁੱਟਣ ਆ ਪਏ। ਪਰ ਉਹ ਉਸ ਸਮੇਂ ਆਪਣੀ ਕਸਮ ਤੋੜਨ ਤੋਂ ਬਹੁਤ ਸ਼ਰਮਿੰਦੇ ਹੋਏ ਜਦ ਕਿ

ਅਸ਼ਰਫੀਆਂ, ਰੁਪਿਆਂ ਯਾ ਕੀਮਤੀ ਅਸਬਾਬ ਦੇ ਥਾਉਂ ਟੁੱਟੀਆਂ ਹੋਈਆਂ ਜੁਤੀਆਂ, ਠੀਕਰਾਂ, ਲਿੱਦ ਤੇ ਪੁਰਾਣੇ ਕਪੜਿਆਂ ਦੇ ਚੀਥੜੇ ਯਾ ਚਮੜੇ ਦੇ ਟੁਕੜੇ ਉਨ੍ਹਾਂ ਵਿਚੋਂ ਨਿਕਲੇ, ਜੋ ਕਿ ਉਨ੍ਹਾਂ ਦੇ ਧਰਮ ਈਮਾਨ ਨੂੰ ਪਰਖਣ ਲਈ ਗੁਰੂ ਜੀ ਨੇ ਭਰਵਾਏ ਸਨ।

ਇਸ ਬਾਤ ਨੂੰ ਵੇਖ ਸਿੰਘ ਦੋ ਦਿਨ ਹੋਰ ਤੇਜ਼ੀ ਨਾਲ ਕਿਲੇ ਅੰਦਰੋਂ ਲੜਦੇ ਰਹੇ। ਇਸ ਜੋਸ਼ ਨੂੰ ਦੇਖ ਬਾਦਸ਼ਾਹੀ ਸੈਨਾ ਬਹੁਤ ਘਬਰਾਈ। ਜੰਗੀ ਜਰਨੈਲਾਂ ਨੇ ਗੁਰੂ ਜੀ ਪਾਸ ਫੇਰ ਆਪਣੇ ਸਫੀਰ ਭੇਜਕੇ ਮਾਫੀ ਮੰਗੀ ਤੇ ਕਿਹਾ ਕਿ ਇਹ ਕੰਮ ਸਾਡੇ ਮੂਰਖ ਸਿਪਾਹੀਆਂ ਤੋਂ ਹੋ ਗਿਆ ਹੈ। ਅਸੀਂ ਇਸ ਤੋਂ ਬਹੁਤ ਸ਼ਰਮਿੰਦੇ ਹਾਂ ਤੇ ਆਪਣੀ ਪਹਿਲੀ ਸੌਂਹ ਪਰ ਪੱਕੇ ਹਾਂ ਕਈ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਗੁਰੂ ਜੀ ਕਿਲੇ ਨੂੰ ਖਾਲੀ ਕਰਨਾ ਨਹੀਂ ਚਾਹੁੰਦੇ ਸਨ, ਕਿਉਂਕਿ ਆਪ ਸਮਝਦੇ ਸਨ, ਕਿ ਇਨ੍ਹਾਂ ਲੋਕਾਂ ਦਾ ਧਰਮ ਈਮਾਨ ਕੋਈ ਨਹੀਂ ਹੈ। ਗੱਲ ਕੀ, ਹਿੰਦੂਆਂ ਮੁਸਲਮਾਨਾਂ ਵਲੋਂ ਨੇਮ ਧਰਮ ਹੋਣ ਪਿਛੋਂ ੭ ਪੋਹ ਸੰਮਤ ੧੭੬੧ ਬਿ: ਨੂੰ ਗੁਰੂ ਜੀ ਸਰਬਤ ਪਰਿਵਾਰ ਤੇ ਖਾਲਸੇ ਸਮੇਤ ਉਨ੍ਹਾਂ ਦੀ ਤੀਬਰ ਇਛਾ ਅਨੁਸਾਰ ਆਪਣਾ ਜ਼ਰੂਰੀ ਅਸਬਾਬ ਲੈ ਅੰਮ੍ਰਿਤ ਵੇਲੇ ਅਨੰਦਪੁਰ ਤੋਂ ਰਣਜੀਤ ਨਿਗਾਰੇ ਦੀ ਚੋਟ ਨਾਲ ਕੂਚ ਕੀਤਾ।

## ਜਾਣ ਪਛਾਣ

ਅਨੰਦਪੁਰ ਸਾਹਿਬ ਦਾ ਕਿਲਾ ਛੱਡਣ ਵੇਲੇ, ਫੌਜ ਦੇ ਵੱਖੋ ਵਖ ਜਥੇ ਬਣਾਏ ਗਏ। ਪੰਜ ਸੌ ਸਿੰਘ ਗੁਰੂ ਜੀ ਦੀ ਅਰਦਲ ਵਿਚ ਸੀ, ਦੋ ਸੌ ਸਿੰਘ ਮਾਈਆਂ ਦੇ ਜਥੇ ਨਾਲ, ਜਿਸ ਦੀ ਜ਼ਿੰਮੇਵਾਰੀ ਭਾਈ ਧਰਮ ਸਿੰਘ, ਮੋਹਕਮ ਸਿੰਘ, ਈਸ਼ਰ ਸਿੰਘ, ਮਿਲਖਾ ਸਿੰਘ, ਮਨੀ ਸਿੰਘ ਆਦਿ ਬਹਾਦਰਾਂ ਦੀ ਸੀ। ਇਸ ਜਥੇ ਨੂੰ ਹੁਕਮ ਸੀ ਕਿ ਰਾਜ ਨਾਹਨ ਵਿਚ ਪਾਉਂਟੇ ਸਾਹਿਬ ਪਹੁੰਚੇ। ਗੁਰੂ ਜੀ ਨੇ ਭਾਈ ਸਿਆਮ ਸਿੰਘ ਨੂੰ ਚਿਠੀ ਦੇਕੇ ਅਗੇ ਘਲਿਆ ਸੀ। ਛੋਟੇ ਸਾਹਿਬਜ਼ਾਦੇ ਮਾਈਆਂ ਨਾਲ ਸਨ। ਭਾਈ ਮਨੀ ਸਿੰਘ ਜੀ ਗੁਰੂ ਜੀ ਦੇ ਖਾਸ ਇਤਬਾਰੀ ਸਨ, ਵਡੇ ਸਾਹਿਬਜ਼ਾਦਿਆਂ ਦੀ ਅਰਦਲ ਵਿਚ ਪੰਜ ਸੌ ਸੂਰਬੀਰ ਸੀ ਪਹਿਲਾ ਜੱਥਾ ਗੁਰੂ ਜੀ ਦਾ, ਵਿਚਕਾਰ ਮਾਈਆਂ ਦਾ, ਤੀਜਾ ਜੱਥਾ ਸਾਹਿਬਜ਼ਾਦਿਆਂ ਦੀ ਫੌਜ ਦਾ, ਚੌਥਾ ਬਾਕੀ ਫੌਜ ਦਾ, ਖੱਚਰ ਪਾਤਰੀ ਸਭ ਤੋਂ ਪਿੱਛੇ ਸੀ। ਗੁਰੂ ਜੀ ਨੇ ਚਲਣ ਵੇਲੇ ਗੁਰਦੁਆਰੇ ਸੀਸ ਗੰਜ ਪਹੁੰਚਕੇ ਦੇਗ ਸਜਵਾਕੇ ਅਨੰਦਪੁਰ ਨੂੰ ਛੱਡਣ ਦੀ ਆਖਰੀ ਅਰਦਾਸ ਕੀਤੀ। ਭਾਈ ਗੁਰਬਖਸ਼ ਸਿੰਘ ਨੂੰ ਹੁਕਮ ਦਿਤਾ ਕਿ ਇਥੇ ਸਜੇ ਰਹਿਣਾ ਆਪ ਨੂੰ ਕੋਈ ਦੁਖ ਨਹੀਂ ਦੇ ਸਕੇਗਾ। ਅਰਦਾਸਾ ਸੋਧਕੇ ਹਾਲੇ ਫੋਜ ਨਿਰਮੋਹ ਗੜ੍ਹ ਪਹੁੰਚੀ ਸੀ ਕਿ ਪਹਾੜੀਆਂ ਨੇ ਪਹਿਲਾ ਹੱਲਾ ਬੋਲ ਦਿਤਾ ਕਿ ਹੁਣ ਮੌਕਾ ਹੈ। ਸਾਰੇ ਧਰਮ ਨੂੰ ਪਿੱਠ ਦੇਕੇ ਕੁਧਰਮੀ ਬਣ ਬੈਠੇ। ਮੁਸਲਮਾਨ ਕੁਰਾਨ ਦੀਆਂ ਸੌਂਹਾਂ ਨੂੰ ਫਰੇਬ ਸਿੱਧ ਕਰਨ ਲਈ ਪਿਛੇ ਜਾ ਪਏ।

ਖਵਾਜਾ ਖਿਜਰ ਖਾਂ ਮਾਲੀਗੀਏ ਨੇ ਨਗਾਰਾ ਵਜਵਾ ਦਿੱਤਾ, ਵਜੀਦ ਖਾਂ ਪਹਿਲਾਂ ਹੀ ਤਿਆਰ ਸੀ। ਭਾਈ ਉਦੇ ਸਿੰਘ ਜੀ ਨੇ ਜੋ ਭਾਈ ਬਚਿੱਤ੍ਰ ਸਿੰਘ ਦਾ ਛੋਟਾ ਭਾਈ ਸੀ ਐਸਾ ਟਾਕਰਾ ਕੀਤਾ ਕਿ ਦੁਸ਼ਮਨ ਦੇ ਹਜ਼ਾਰਾਂ ਸਿਪਾਹੀ ਕਤਲ ਕਰ ਦਿਤੇ ਅਰ ਉਥੇ ਹੀ ਸ਼ਹੀਦ ਹੋ ਗਿਆ। ਇਤਨੇ ਸਮੇਂ ਨੂੰ ਖਾਲਸਾ ਫੌਜ ਸਰਸੇ ਪਰ ਜਾ ਪਹੁੰਚੀ, ਨਦੀ ਬਹੁਤ ਚੜ੍ਹੀ ਹੋਈ ਸੀ, ਮਗਰੋ ਤੁਰਕਾਂ ਨੇ ਹੱਲਾ ਬੋਲ ਦਿਤਾ। ਸਰਸੇ ਵਿਚ ਜੋ ਜੰਗ ਹੋਇਆ ਓਹ ਅਤੀ ਭਿਆਨਕ ਸੀ। ਇਸ ਟਾਕਰੇ ਵਿਚ ਹਜ਼ਾਰਾਂ

ਸਿੰਘ ਸ਼ਹੀਦ ਹੋ ਗਏ ਸਰਸਾ ਲਹੂ ਦੀ ਨਦੀ ਬਣ ਗਿਆ, ਜਿਸ ਪਾਸੇ ਕਿਸੇ ਦਾ ਮੂੰਹ ਸੀ ਚਲ ਪਿਆ। ਮਾਈਆਂ ਨੂੰ ਸਰਸੇ ਤੋਂ ਪਾਰ ਵਡੀ ਮੁਸ਼ਕਲ ਨਾਲ ਕੀਤਾ। ਸਾਹਿਬਜ਼ਾਦੇ ਅਰ ਗੁਰੂ ਜੀ ਸਰਸੇ ਦੇ ਵਿਚ ਖੜੋਕੇ ਜੰਗ ਕਰਦੇ ਰਹੇ। ਗੁਰੂ ਜੀ ਨਾਲ ਜੋ ਪੰਜ ਸੌ ਸਿੰਘ ਸੀ, ਉਨ੍ਹਾਂ ਵਿਚੋਂ ਥੋੜੇ ਸਿੰਘ ਬਚੇ। ਮਾਤਾ ਗੁਜਰ ਕੌਰ ਜੀ ਗੰਗੂ ਬ੍ਰਾਹਮਣ ਆਪਣੇ ਟਹਿਲੂਏ ਨਾਲ ਉਸਦੇ ਪਿੰਡ ਖੇੜੀ ਜਾ ਨਿਕਲੇ ਅਰ ਮਾਤਾ ਸਾਹਿਬ ਕੌਰ, ਮਾਤਾ ਸੁੰਦਰ ਕੌਰ ਜੀ, ਭਾਈ ਜਵਾਹਰ ਸਿੰਘ, ਧੰਨਾ ਸਿੰਘ ਦਿਲੀ ਵਾਲੇ ਸਿੰਘਾਂ ਨਾਲ ਭਾਈ ਮਨੀ ਸਿੰਘ ਜੀ ਸਮੇਤ ਦਿੱਲੀ ਨੂੰ ਚਲੇ ਗਏ। ਉਥੇ ਜਾਕੇ ਭਾਈ ਜਵਾਹਰ ਸਿੰਘ ਦੇ ਘਰ ਪਰ ਰਹੇ। ਇਸ ਜੰਗ ਵਿਚ ਛੋਟੇ ਬਾਲਕ ਅਰ ਖਾਲਸਾ ਮਾਤਾਵਾਂ ਭੀ ਬਹੁਤ ਸ਼ਹੀਦ ਹੋ ਗਈਆਂ ਅਰ ਕੁਝ ਸੰਗਤਾਂ ਸਰਸੇ ਦੇ ਪਾਣੀ ਵਿਚ ਰੁੜ੍ਹ ਗਈਆਂ ਸਨ।

ਸਰਸੇ ਵਿਚਕਾਰ ਖੜੋਕੇ ਗੁਰੂ ਜੀ ਨੇ ਪਿਛੇ ਨੂੰ ਤੀਰ ਛਡੇ, ਮਹੰਮਦ ਖਾਂ, ਸਮੁੰਦ ਖਾਂ, ਦਿਲਾਵਰ ਖਾਂ, ਨਾਹਰ ਖਾਂ ਆਦਿ ਫੌਜ ਦੇ ਕਈ ਅਫਸਰ ਮਾਰੇ ਗਏ। ਤੀਰ ਚਲੌਂਦੇ ਚਲੌਂਦੇ ਅਗੇ ਵਧੇ, ਅਗੋਂ ਰੋਪੜੀਏ ਪਠਾਣਾਂ ਨੇ ਹੱਲਾ ਬੋਲ ਦਿਤਾ। ਸਿੱਖਾਂ ਦੀਆਂ ਤੋਪਾਂ ਸਰਸੇ ਵਿਚ ਰਹਿ ਗਈਆਂ। ਬੂਰੇ ਮਾਜਰੇ ਪਾਸ ਅਤਿ ਭਿਆਨਕ ਜੰਗ ਹੋਈ ਬਹੁਤ ਸਿੰਘ ਸ਼ਹੀਦ ਹੋਏ ਵਡੇ ਸਾਹਿਬਜ਼ਾਦੇ ਅਤੇ ਸੌ ਕੁ ਸਿੰਘ ਗੁਰੂ ਜੀ ਦੇ ਨਾਲ ਚਮਕੌਰ ਵਲ ਹੋਏ ਚਲੇ ਜਾਂਦੇ ਜੰਗ ਕਰਦੇ ਗਏ, ਗੜ੍ਹੀ ਵਿਚ ਦਾਖਲ ਹੋਣ ਤੀਕ ਚਾਲੀ ਕੁ ਸਿੰਘ ਬਚੇ।

## ਚਮਕੌਰ ਦਾ ਧਰਮ ਜੰਗ
## ਦਸਮ ਗੁਰੂ ਜੀ ਦੀ ਆਪਣੀ ਕਲਮ ਤੋਂ

ਫਤਹ ਨਾਮੇ (ਜ਼ਫਰਨਾਮੇ) ਵਿਚ ਦਸਮ ਗੁਰੂ ਜੀ ਨੇ ਸਾਹਿਬਜ਼ਾਦਿਆਂ ਦੇ ਚਮਕੌਰ ਦੇ ਜੰਗ ਵਿਚ ਸ਼ਹੀਦੀ ਪੌਣ ਬਾਰੇ ਜੋ ਕੁਛ ਲਿਖਿਆ, ਉਹ ਇਸ ਤਰਾਂ ਹੈ–

ਬਰੰਗੇ ਮਗਸ ਸਯਾਹ ਪੋਸ਼ ਆਮਦੰਦ ॥
ਬ ਯਕ ਬਾਰਗੀ ਦਰ ਖਰੋਸ਼ ਆਮਦੰਦ ॥

ਚਮਕੌਰ ਵਿਖੇ ਔਰੰਗਜ਼ੇਬ ਦੀ ਕਾਲੀਆਂ ਬਰਦੀਆਂ ਵਾਲੀ ਲਖੂਖਾ ਸਿਪਾਹ ਨੇ ਚਾਲੀ ਭੁਖੇ ਸ਼ੇਰਾਂ ਪਰ (ਚਾਲੀ ਸਿੰਘ ਜੋ ਕਈ ਦਿਨਾਂ ਦੇ ਵਿਛੋਂ ਭੀ ਭੁਖੇ ਸਨ) ਇਕ ਲਖਤ ਮਖੀਆਂ ਦੇ ਝੁੰਡ ਦੀ ਮਾਨਿੰਦ ਹੱਲਾ ਬੋਲਿਆ। ਚਮਕੌਰ ਦੀ ਗੜ੍ਹੀ ਘੇਰ ਕੇ ਉਪਰ ਚੜ੍ਹਨ ਲਗੇ ਹੀ ਸਨ ਜਦੋਂ ਕਿ ਗੜ੍ਹੀ ਵਿਚੋਂ ਚਾਲੀ ਲਖ ਖਾਲਸੇ ਨੇ ਬੰਦੂਕਾਂ ਨਾਲ ਵਾਰ ਝਾੜਿਆ, ਜਿਸ ਕਰਕੇ ਸਾਰੀ ਤੁਰਕੀ ਫੌਜ ਇਕ ਦਮ ਮਾਰੇ ਡਰਦੇ ਠਠੰਬਰ ਗਈ ਤੇ ਪਿਛੇ ਹਟਕੇ ਖੰਦਕਾਂ ਪੁਟਕੇ ਗੜ੍ਹੀ ਦਾ ਘੇਰਾ ਪਾ ਬੈਠੇ।

ਹਰਾ ਕਸ ਜਿ ਦੀਵਾਰ ਆਮਦ ਬਰੂੰ ॥ ਬਖੁਰਦਨ ਯਕੇ ਤੀਰ ਸ਼ੁਦ ਗਰਕ ਖੂੰ ॥

ਉਸ ਸਮੇਂ ਸਤਿਗੁਰ ਜੀ ਜੈਸੇ ਤੀਰ ਛਡਣ ਲਗੇ ਕਿ ਜਦੋਂ ਕੋਈ ਤੁਰਕ ਖੰਦਕਾਂ ਤੋਂ ਜ਼ਰਾ ਭੀ ਬਾਹਰ ਨਿਕਲਦਾ ਗੁਰੂ ਜੀ ਦਾ ਤੀਰ ਖਾਕੇ ਥਾਂ ਦੀ ਥਾਂ ਲੋਟ ਪੋਟ ਹੋ ਜਾਂਦਾ। ਕਿਸੇ ਨੂੰ ਭੀ ਤੁਰਕੀ ਸੈਨਾ ਵਿਚੋਂ ਹੌਸਲਾ ਨਾ ਪਿਆ, ਜੋ ਦਸਮੇਸ਼ ਜੀ ਦੇ ਤੀਰਾਂ ਅਗੇ ਔਣ ਲਈ ਆਡ ਵਿਚੋਂ ਸਿਰ ਚੁਕ ਸਕੇ। ਸਾਰੇ ਕਾਇਰ ਹੋਕੇ ਲੁਕ ਬੈਠੇ। ਜੋ ਆਪ ਨੂੰ ਖਾਨ ਬਹਾਦਰ, ਗਾਜ਼ੀ ਮਰਦ, ਪੰਜ ਹਜ਼ਾਰੀ,

ਦਸ ਹਜ਼ਾਰੀ ਆਦਿ ਕਹੌਂਦੇ ਸਨ। ਗੁਰੂ ਜੀ ਦੇ ਤੀਰਾਂ ਨੇ ਬੁਜ਼ਦਿਲ ਬਣਾ ਦਿਤੇ।

ਕਿ ਬੇ ਰੂ ਨ ਆਮਦ ਕਸੇ ਜ਼ਾ ਦੀਵਾਰ। ਨ ਖੁਰਦੰਦ ਤੀਰੇ ਨ ਗਸਤੰਦ ਖ਼ਾਰ॥

ਗੁਰੂ ਜੀ ਦਾ ਇਕ ਤੀਰ ਭੀ ਖਾਲੀ ਨਹੀਂ ਜਾਂਦਾ ਸੀ ਜੋ ਭੀ ਆਡ ਤੋਂ ਨਿਕਲਿਆ ਗੁਰੂ ਜੀ ਨੇ ਤੀਰ ਮਾਰ ਕੇ ਉਥੇ ਹੀ ਲਿਟਾ ਦਿਤਾ। ਸ਼ਾਹੀ ਫੌਜ ਪਰ ਸਤਿਗੁਰਾਂ ਦਾ ਐਸਾ ਡਰ ਛਾ ਗਿਆ ਕਿ ਡਰਦੇ ਮਾਰਿਆਂ ਕੋਈ ਉਪਰ ਨੂੰ ਸੀਸ ਭੀ ਨਹੀਂ ਚੁਕਦਾ ਸੀ। ਜੋ ਕੋਈ ਅਗੇ ਆਇਆ ਮਾਰਿਆ ਗਿਆ।

ਇਸ ਹਾਲਤ ਵਿਚ ਗੜ੍ਹੀ ਵਿਚੋਂ ਖਾਲਸੇ ਨੇ ਫਤਹ ਦਾ ਜੈਕਾਰਾ ਛਡਿਆ ਤੇ ਨਗਾਰੇ ਪਰ ਜ਼ੋਰਦਾਰ ਚੋਟ ਲਗਾਈ ਅਤੇ ਲਲਕਾਰਾ ਦਿਤਾ ਕਿ 'ਅਗੇ ਨਿਕਲੋ! ਕੁਰਾਨ ਦੀਆਂ ਝੂਠੀਆਂ ਸੌਹਾਂ ਖਾਕੇ ਧਰਮ ਈਮਾਨ ਨੂੰ ਹਾਰਨ ਵਾਲਿਓ ਕਾਇਰੋ!'

ਖਾਲਸਾ ਜੀ ਦੀ ਗਰਜ ਨੂੰ ਸੁਣਕੇ ਨਾਹਰ ਖਾਂ ਪਠਾਨ ਜੋ ਸਾਰੀ ਤੁਰਕੀ ਸੈਨਾ ਵਿਚੋਂ ਚੋਟੀ ਦਾ ਸੂਰਮਾ ਸੀ, ਆਡ ਵਿਚੋਂ ਨਿਕਲਕੇ ਅਲੀ ਅਲੀ ਆਖਦਾ ਅਗੇ ਵਧਿਆ ਪਰ ਗੁਰੂ ਜੀ ਨੇ ਐਸਾ ਤੀਰ ਮਾਰਿਆ ਕਿ ਨਾਹਰ ਖਾਂ ਥਾਂ ਦੀ ਥਾਂ ਤੀਰ ਖਾਕੇ ਚਿਤ ਹੋ ਗਿਆ। ਨਾਹਰ ਖਾਂ ਬਹਾਦਰ ਦੇ ਮਰਨ ਨਾਲ ਤੁਰਕੀ ਸੈਨਾ ਦੇ ਹੌਂਸਲੇ ਟੁਟ ਗਏ। ਗੁਰੂ ਜੀ ਦੇ ਤੀਰ ਸਨ ਮਾਨੋਂ ਮੌਤ ਦਾ ਪੈਗਾਮ ਸਨ। ਕੋਈ ਭੀ ਬਹਾਦਰ ਤੀਰ ਖਾਕੇ ਜ਼ਿੰਦਾ ਨਹੀਂ ਰਹਿ ਸਕਦਾ ਸੀ। ਜੋ ਫੌਜੀ ਅਫਸਰ ਸ਼ੇਖੀਆਂ ਮਾਰਦੇ ਸਨ ਕਿ ਅਸੀਂ ਗੁਰੂ ਗੋਬਿੰਦ ਸਿੰਘ ਜੀ ਨੂੰ ਜ਼ਿੰਦਾ ਫੜਾਂਗੇ ਜਾਂ ਮਾਰ ਦੇਵਾਂਗੇ ਉਨ੍ਹਾਂ ਸਾਰਿਆਂ ਦਾ ਲਹੂ ਪਾਣੀ ਹੋ ਗਿਆ, ਕਿਸੇ ਨੂੰ ਭੀ ਹਿੰਮਤ ਨਾ ਪਈ ਕਿ ਗੜ੍ਹੀ ਦੇ ਨੇੜੇ ਭੀ ਪਹੁੰਚੇ। ਇਸ ਤਰ੍ਹਾਂ ਗੁਰੂ ਜੀ ਨੇ ਕਿਤਨੇ ਹੀ ਚੁਣਵੇਂ ਜ਼ਾਲਮ ਤੀਰਾਂ ਨਾਲ ਮੌਤ ਦੇ ਘਾਟ ਉਤਾਰ ਸੁਟੇ। ਤੁਰਕੀ ਦਲਾਂ ਵਿਚ ਮੁਰਦਾਹਾਨੀ ਛਾ ਗਈ। ਦੂਰੋਂ ਰੌਲਾ ਪੌਂਦੇ ਰਹੇ ਕਿ ਫੜੋ! ਜਾਣਾ ਨਾ ਪਾਵੇ, ਪ੍ਰੰਤੂ ਗੁਰੂ ਜੀ ਨੂੰ ਫੜਨ ਦਾ ਹੌਂਸਲਾ ਕੋਈ ਨਾ ਕਰ ਸਕਿਆ।

ਖਾਲਸੇ ਨੇ ਫਿਰ ਫਤਹ ਦਾ ਜੈਕਾਰਾ ਛਡਿਆ ਤੇ ਧੌਂਸੇ ਪਰ ਚੋਟ ਲਗਾਈ, ਜਿਸ ਪਰ ਪਠਾਣ ਨਜੀਬ ਖਾਨ ਸੂਬੇਦਾਰ ਜਾਲੰਧਰੀਏ ਦਾ ਪੁਤ੍ਰ ਜੋ ਆਪ ਨੂੰ ਸ਼ੇਰ ਮੁਹੰਮਦ ਕਹੌਂਦਾ ਸੀ, ਆਡ ਵਿਚੋਂ ਨਿਕਲਕੇ ਬਹੁਤ ਗੁਸੇ ਅਤੇ ਚਲਦੇ ਹੜ੍ਹ ਦੀ ਮਾਨਿੰਦ ਤੀਰਾਂ ਤੇ ਗੋਲੀਆਂ ਦੀ ਰਫਤਾਰ ਵਤ ਗੜ੍ਹੀ ਵਲ ਦੌੜਿਆ। ਕੁਝ ਸਿਪਾਹੀ ਉਸ ਦੀ ਪਿਠ ਪਰ ਸਨ।

ਕਿ ਅਫਗਾਨ ਦੀਗਰ ਬਯਾਮਦ ਬਜੰਗ। ਚੁ ਸੈਲੇ ਰਵਾਂ ਹਮਚੁ ਤੀਰੋ ਤਫੰਗ॥

ਇਹ ਪਠਾਣ ਜੋ ਜੰਗ ਲਈ ਆਇਆ ਬਹੁਤ ਤੇਜ਼ ਤਰਾਰ ਸੀ, ਜਿਵੇਂ ਕਿ ਕਮਾਣ ਵਿਚੋਂ ਤੀਰ ਨਿਕਲਦਾ ਹੈ, ਇਸ ਜੋਸ਼ ਨਾਲ ਅਗੇ ਵਧਿਆ ਤੇ ਉਸ ਦੇ ਪਿਛੇ ਇਕ ਪਲਟਨ ਸੀ। ਸਤਿਗੁਰਾਂ ਨੇ ਤੀਰਾਂ ਦੀ ਮਾਰ ਬੰਦ ਕਰਕੇ ਹਥੋ ਹਥੀ ਦੇ ਜੰਗ ਲਈ ਖਾਲਸੇ ਨੂੰ ਥਾਪਨਾ ਦਿਤੀ ਕਿ ਹੁਣ ਸਿਧੇ ਮਥੇ ਜ਼ਾਲਮਾਂ ਦਾ ਟਾਕਰਾ ਕਰੋ। ਗੜ੍ਹੀ ਵਿਚੋਂ ਇਕ ਸਿੰਘ ਢਾਲ ਤਲਵਾਰ ਨਾਲ ਘਲਿਆ, ਤਾਕਿ ਉਨ੍ਹਾਂ ਨੂੰ ਤੀਰਾਂ ਦਾ ਡਰ ਨਾ ਰਹੇ। ਤੁਰਕ ਹਥੋ ਹਥੀ ਭੀ ਖਾਲਸੇ ਨਾਲ ਜੰਗ ਕਰਕੇ ਦਿਲ ਦੇ ਅਰਮਾਨ ਲਾਹ ਲੈਣ। ਸਤਿਗੁਰਾਂ ਨੇ ਪਠਾਨ ਦੀ ਬਹਾਦਰੀ ਪਰ ਸ਼ਾਬਾਸ਼ ਭੀ ਕਿਹਾ। ਗੁਰੂ ਜੀ ਨੇ ਲਿਖਿਆ, ਕਿ ਇਹ ਪਠਾਨ ਬਹਾਦਰੀ ਭੀ ਦਖੌਂਦਾ ਰਿਹਾ ਤੇ ਮੂਰਖਾਂ ਵਾਲੇ ਹੱਲੇ ਭੀ ਕਰਦਾ ਸੀ ਤੇ ਕਈ ਵੇਰ

ਲੁਕ ਭੀ ਜਾਂਦਾ ਸੀ।

ਬਸੇ ਹਮਲਹ ਕਰਦੰਦ ਬ ਮਰਦਾਨਗੀ। ਹਮ ਅਜ਼ ਹੋਸ਼ਗੀ ਹਮਸਿ ਦੀਵਾਨਗੀ॥

ਇਸ ਬਹਾਦਰ ਪਠਾਣ ਨੇ ਕਈ ਵਾਰ ਆਪਣੀ ਸੈਨਾ ਨੂੰ ਅਗੇ ਵਧਾਕੇ ਸਿੰਘਾਂ ਪਾਸੋਂ ਬਹੁਤ ਫੌਜ ਮਰਵਾਈ. ਗੜ੍ਹੀ ਵਿਚੋਂ ਦੋ ਸਿੰਘ ਹੋਰ ਗਏ. ਸਿੰਘਾਂ ਨੇ ਤੁਰਕੀ ਸਿਪਾਹ ਦੀਆਂ ਮਾਰ ਮਾਰ ਕੇ ਸਫਾਂ ਵਿਛਾ ਛਡੀਆਂ। ਅਖੀਰ ਮਾਰਦੇ ਮਾਰਦੇ ਥਕਕੇ ਸ਼ਹੀਦ ਹੋ ਜਾਂਦੇ ਰਹੇ। ਇਤਨੀ ਵਾਢ ਲਾਈ ਕਿ ਇਕੋ ਸਿੰਘ ਲੋਥ ਪਰ ਲੋਥ ਚਾੜ੍ਹ ਦਿੰਦਾ। ਤਲਵਾਰ ਦੇ ਇਕੋ ਵਾਰ ਨਾਲ ਕਈਆਂ ਨੂੰ ਝਟਕਾ ਦਿੰਦਾ। ਹਥੋ ਹਥੀ ਲੜਾਈ ਕਰਕੇ ਭੀ ਤੁਰਕੀ ਸੈਨਾ ਦੇ ਹੌਂਸਲੇ ਹਾਰ ਗਏ। ਉਸ ਸਮੇਂ ਗੁਰੂ ਜੀ ਕੇਵਲ ਜੰਗ ਵੇਖਦੇ ਰਹੇ ਸਨ ਅਤੇ ਆਪਣੇ ਤੀਰਾਂ ਨੂੰ ਰੋਕ ਰਖਦੇ ਸਨ।

ਤੁਰਕੀ ਸੈਨਾ ਦਾ ਜੋ ਭੀ ਬਹਾਦਰੀ ਨਾਲ ਲੜ ਕੇ ਮਰਦਾ ਸੀ ਉਸਦੀ ਭੀ ਸਲਾਹਤਾ ਕਰਦੇ ਇੱਕਰ ਮਹਾਂ ਘੁਮਸਾਨ ਦੀ ਜੰਗ ਮਚੀ। ਗੜ੍ਹੀ ਵਿਚੋਂ ਇਕ ਸਿੰਘ ਜਾਂਦਾ ਸੈਂਕੜਿਆਂ ਨੂੰ ਮਾਰਕੇ ਸ਼ਹੀਦ ਹੋ ਜਾਂਦਾ। ਦਸ ਲੱਖ ਫੌਜ ਨਾਲ ਟਾਕਰਾ ਸੀ. ਆਖਰ ਕਿਤਨਿਆਂ ਨੂੰ ਤਲਵਾਰਾਂ ਨਾਲ ਕਟ ਸਕਦੇ ਸਨ?

ਸ੍ਰੀ ਗੁਰੂ ਦਸਮੇਸ਼ ਜੀ ਨੇ ਆਪਣੇ ਸਾਹਿਬਜ਼ਾਦਿਆਂ ਨੂੰ ਭੀ ਮੈਦਾਨ ਵਿਚ ਨਿਤਰਕੇ ਹਥੋਂ ਹਥੀ ਧਰਮ ਯੁਧ ਕਰਨ ਵਾਸਤੇ ਥਾਪੀ ਦਿਤੀ। ਉਸ ਵੇਲੇ ਗੁਰੂ ਜੀ ਪਾਸ ਤੀਰ ਭੀ ਬਹੁਤ ਥੋੜੇ ਸਨ ਅਤੇ ਗੜ੍ਹੀ ਵਿਚ ਦਸ ਯਾਰਾਂ ਸਿੰਘ ਬਾਕੀ ਸਨ। ਗੁਰੂ ਜੀ ਦਾ ਇਸ਼ਾਰਾ ਪਾਕੇ ਦੋਨੋਂ ਸਾਹਿਬਜ਼ਾਦੇ ਬਹੁਤ ਉਤਸ਼ਾਹ ਨਾਲ ਤਲਵਾਰ ਢਾਲ ਪਕੜਕੇ ਮੈਦਾਨ ਵਿਚ ਉਤਰੇ। ਸਤਿਗੁਰਾਂ ਵਲੋਂ ਸਿੰਘਾਂ ਨੂੰ ਹੁਕਮ ਹੋਇਆ ਜੈਕਾਰਾ ਛਡੋ ਤੇ ਧੌਂਸੇ ਪਰ ਚੋਟ ਲਗਾਓ। ਤੁਰਕੀ ਸੈਨਾ ਨੂੰ ਲਲਕਾਰਾ ਦਿਤਾ। ਸਾਹਿਬਜ਼ਾਦਿਆਂ ਨੇ ਤਲਵਾਰਾਂ ਧੂਹਕੇ ਸਤਿਗੁਰਾਂ ਨੂੰ ਨਿਮਸਕਾਰ ਕਰਕੇ ਗਜਕੇ ਫਤਹ ਗਜਾਈ, ਗੜ੍ਹੀ ਤੋਂ ਬਾਹਰ ਆਕੇ ਭੁਖੇ ਸ਼ੇਰਾਂ ਦੀ ਤਰਾਂ ਤੁਰਕੀ ਸੈਨਾ ਪਰ ਟੁੱਟ ਪਏ। ਸਾਹਿਬਜ਼ਾਦਿਆਂ ਨੇ ਮਾਰ ਮਾਰ ਕੇ ਮੈਦਾਨ ਖਾਲੀ ਕਰ ਸੁਟੇ। ਤੁਰਕੀ ਸੈਨਾ ਹੈਰਾਨ ਪਰੇਸ਼ਾਨ ਹੋ ਗਈ।

ਦੋ ਸਾਹਿਬਜ਼ਾਦੇ ਬਰਾਬਰੋ ਬਰਾਬਰੀ ਜੰਗ ਕਰਦੇ ਸਨ ਅਤੇ ਤਿੰਨ ਸਿੰਘ ਇਨ੍ਹਾਂ ਦੀ ਪਿਠ ਪਿਛੇ ਦੁਸ਼ਮਨ ਦੀ ਰੋਕ ਥਾਮ ਪਰ ਸਨ। ਦੁਸ਼ਮਨਾਂ ਦੇ ਹੱਲਿਆਂ ਨੂੰ ਰੋਕਦੇ ਅਤੇ ਸਾਹਿਬਜ਼ਾਦੇ ਜਿਧਰ ਨੂੰ ਤਲਵਾਰਾਂ ਚਲੌਂਦੇ ਜਾਂਦੇ, ਸੈਨਾਂ ਦੀਆਂ ਭਾਜੜਾਂ ਪੈ ਜਾਂਦੀਆਂ। ਹਰ ਪਾਸੇ ਤੋਬਾ ਤੋਬਾ ਦੀਆਂ ਆਵਾਜ਼ਾਂ ਔਣ ਲਗਈਆਂ। ਅਖੀਰ ਅਨੇਕਾਂ ਤੁਰਕਾਂ ਨੇ ਸਾਹਿਬਜ਼ਾਦਿਆਂ ਪਰ ਇਕ ਲਖਤ ਹੱਲਾ ਬੋਲ ਦਿਤਾ। ਘਮਸਾਣ ਦੀ ਜੰਗ ਵਿਚ ਦੋਵੇਂ ਸਾਹਿਬਜ਼ਾਦੇ ਅਤੇ ਤਿੰਨ ਸਿੰਘ ਇਕਠੇ ਹੀ ਸ਼ਹੀਦ ਹੋਏ। ਦਸਮ ਗੁਰੂ ਜੀ ਗੜ੍ਹੀ ਵਿਚੋਂ ਇਸ ਜੰਗ ਨੂੰ ਸਾਹਮਣੇ ਦੇਖ ਰਹੇ ਹਨ। ਉਸ ਵੇਲੇ ਗੁਰੂ ਜੀ ਪਾਸ ਪੰਜ ਚਾਰ ਤੀਰ ਬਾਕੀ ਰਹਿ ਗਏ ਸਨ। ਦੋਹਾਂ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਪਰ ਗੁਰੂ ਜੀ ਨੇ ਉਸ ਪਠਾਨ ਨੂੰ ਇਕ ਤੀਰ ਐਸਾ ਮਾਰਿਆ ਜੋ ਉਹ ਤੀਰ ਖਾਣ ਸਾਰ ਸਦਾ ਦੀ ਨਿੰਦ੍ਰਾ ਸੌਂ ਗਿਆ। ਜਿਸਨੇ ਆਪਣੇ ਸਿਪਾਹ ਨਾਲ ਹੱਲਾ ਕਰਕੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕੀਤਾ ਸੀ। ਮਹਾਰਾਜ ਜੀ ਲਿਖਦੇ ਹਨ—

ਬਸੇ ਹਮਲਹ ਕਰਦਹ ਬਸੇ ਜ਼ਖਮ ਖ਼ੁਰਦ ॥
ਦੋ ਕਸਰਾਂ ਬਜਾਂ ਕੁਸ਼ਤ ਵ ਹਮ ਜਾਂ ਸਪੁਰਦ ॥ ੩੩ ॥

ਅਰਥਾਤ ਉਸ ਪਠਾਨ ਨੇ ਬਹੁਤ ਸਾਰੇ ਹੱਲੇ ਕੀਤੇ, ਜ਼ਖਮ ਭੀ ਖਾਧੇ, ਆਖਰ ਉਹ ਦੋ ਆਦਮੀਆਂ (ਸਾਹਿਬਜ਼ਾਦੇ) ਨੂੰ ਜਾਨ ,ਥੀਂ ਮਾਰਕੇ ਆਪਣੀ ਭੀ ਜਾਨ ਦੇ ਗਿਆ। ਚਮਕੌਰ ਸਾਹਿਬ ਦੇ ਸਾਹਿਬਜ਼ਾਦਿਆਂ ਅਤੇ ਤਿੰਨਾਂ ਸਿੱਘਾਂ ਅਰ ਉਸ ਪਠਾਨ ਦਾ ਇਕੋ ਇਹਾਤੇ ਵਿਚ ਸਸਕਾਰ ਕੀਤਾ ਗਿਆ।

ਉਸ ਵੇਲੇ ਸਤਿਗੁਰਾਂ ਪਾਸ ਕੇਵਲ ਦੋ ਤੀਰ ਸਨ ਜੋ ਫੌਜ ਦੇ ਜਰਨੈਲ ਖ੍ਵਾਜਾ ਮਰਦੂਦ ਜ਼ਫਰ ਬੇਗ ਖਾਂ ਵਾਸਤੇ ਰਖੇ ਸੀ, ਪਰ ਓਹ ਡਰਪੋਕ ਸਰਦਾਰ ਕੰਧ ਦੀ ਓਟ ਵਿਚ ਲੁਕਿਆ ਹੀ ਰਿਹਾ। ਉਸ ਕਾਇਰ ਜਰਨੈਲ ਨੂੰ ਮੈਦਾਨ ਵਿਚ ਔਣ ਦਾ ਹੌਸਲਾ ਨਾ ਪਿਆ, ਜਿਸ ਦਾ ਕਿ ਸਤਿਗੁਰੂ ਜੀ ਨੂੰ ਬਹੁਤ ਅਫਸੋਸ ਰਿਹਾ, ਮਹਾਰਾਜ ਨੇ ਲਿਖਿਆ ਹੈ—

ਕਿ ਆਂ ਖ੍ਵਾਜਹ ਮਰਦੂਦ ਸਾਯਹ ਦੀਵਾਰ ॥ ਨ ਆਮਦ ਬ ਮੈਦਾਨਹ ਵਾਰ।''

ਅਰਥਾਤ ਉਹ ਫੌਜ ਦਾ ਡਰਪੋਕ ਸਰਦਾਰ (ਜ਼ਫਰ ਬੇਗ ਖਾਂ) ਜੋ ਆਪ ਨੂੰ ਕੰਧ ਦੀ ਓਟ ਥੀਂ ਬਾਹਰ ਬਹਾਦਰਾਂ ਦੀ ਮਾਨਿੰਦ ਮੈਦਾਨ ਵਿਖੇ ਨਹੀਂ ਲਿਆਇਆ ਇਹ ਕੌਣ ਸੀ ?

ਇਹ ਜ਼ਫਰਬੇਗ ਦਿਲੀ ਦਾ ਸੂਬਾ ਸੀ, ਜਿਸ ਨੂੰ ਕਿ ਔਰੰਗਜ਼ੇਬ ਨੇ ਫੌਜਾਂ ਦਾ ਜਰਨੈਲ (ਕਮਾਂਡਰ ਇਨਚੀਫ) ਬਣਾਕੇ ਘਲਿਆ ਸੀ। ਇਸੇ ਦੇ ਮਾਤਹਿਤ ਸੂਬੇਦਾਰ ਵਜ਼ੀਰ ਖਾਂ ਸਰਹਿੰਦੀ; ਸੂਬਾ ਕਸ਼ਮੀਰ, ਸੂਬਾ ਲਾਹੌਰ, ਨਵਾਬ ਮੁਹੰਮਦ ਖਾਂ ਮਲੇਰ ਕੋਟਲਾ, ਅਸਮਾਨ ਖਾਂ ਕਸੂਰੀਆ, ਸ਼ਮਸ਼ ਖਾਂ ਬਜਵਾੜੀਆ, ਨਜੀਬ ਖਾਂ ਸੂਬਾ ਜਾਲੰਧਰ ਆਦਿਕ ਸਾਰੇ ਸੂਬੇ ਫੌਜਾਂ ਲੈਕੇ ਆਏ ਹੋਏ ਸਨ। ਪਰ ਸ਼ੋਕ ! ਜ਼ਫਰ ਬੇਗ ਜੋ ਜਰਨੈਲ ਬਣਕੇ ਆਇਆ ਸੀ, ਮਰਦੂਦ ਅਰਥਾਤ ਦਰਗਹ ਤੋਂ ਧਕਿਆ ਹੀ ਰਿਹਾ ਡਰਪੋਕ ਹੀ ਨਿਕਲਿਆ, ਜੇ ਕਦੀ ਸ੍ਰੀ ਦਸਮੇਸ਼ ਜੀ ਦੇ ਸਾਹਮਣੇ ਜ਼ਰਾ ਭੀ ਕੰਧਾਂ ਤੋਂ ਬਾਹਰ ਨਿਕਲਦਾ, ਜ਼ਰੂਰ ਕਲਿਆਨ ਹਾਸਲ ਕਰਦਾ। ਸਤਿਗੁਰਾਂ ਨੂੰ ਉਸਦਾ ਅਫਸੋਸ ਹੀ ਰਿਹਾ ਕਿ ਓਸ ਨਿਭਾਗੇ ਨੂੰ ਮੇਰਾ ਇਕ ਤੀਰ ਭੀ ਨਸੀਬ ਨਾ ਹੋਇਆ, ਤਾਂਕਿ ਅਸੀਂ ਉਸਦੀ ਮੁਕਤੀ ਕਰ ਦਿੰਦੇ।

ਸ੍ਰੀ ਦਸਮੇਸ਼ ਜੀ ਨੇ ਜ਼ਫਰਨਾਮਾ (ਫਤਹ ਦੀ ਚਿਠੀ) ਵਿਖੇ ਔਰੰਗਜ਼ੇਬ ਨੂੰ ਭੀ ਲਿਖਿਆ ਕਿ, 'ਤੇਰਾ ਡਰਪੋਕ ਜਰਨੈਲ ਜਿਸ ਨੂੰ ਕਿ ਤੂੰ ਬਹਾਦਰ ਮੰਨਕੇ ਮੇਰੇ ਮਾਰਨੇ ਵਾਸਤੇ ਘਲਿਆ ਸੀ, ਅਫਸੋਸ ਕਿ ਉਹ ਇਕ ਵੇਰ ਭੀ ਮੇਰੇ ਸਾਹਮਣੇ ਨਾ ਆਇਆ।'

ਦਰੇਗਾ ਅਗਰ ਰੂਯ ਓਹ ਦੀਦ ਮੇਂ। ਬਯੱਕ ਤੀਰ ਲਾਚਾਰ ਬਖਸ਼ੀਦ ਮੇਂ ॥

ਅਰਥਾਤ ਪਰਮ ਸ਼ੋਕ ! ਜੇ ਮੈਂ ਜ਼ਫਰ ਬੇਗ ਦੇ ਮੁਖ ਨੂੰ ਇਕ ਵਾਰ ਭੀ ਵੇਖਦਾ ਤਾਂ ਇਕ ਤੀਰ ਉਸ ਨੂੰ ਜ਼ਰੂਰ ਬਖਸ਼ਸ਼ ਕਰਦਾ। ਅਰਥਾਤ ਤੇਰੇ ਜਰਨੈਲ ਨੂੰ ਅਸੀਂ ਜ਼ਰੂਰ ਚਿੱਤ ਕਰਨਾ ਸੀ ਪਰ ਉਹ ਕਾਇਰ ਲੁਕਿਆ ਹੀ ਰਿਹਾ ਇਸ ਗਲ ਦਾ ਸਾਨੂੰ ਸਖਤ ਅਫਸੋਸ ਹੈ।

ਸਾਹਿਬਜ਼ਾਦੇ ਸ਼ਹੀਦ ਹੋ ਚੁਕੇ ਸਨ ਜਿਸ ਪਰ ਸਤਿਗੁਰਾਂ ਨੇ ਫੁਰਮਾਇਆ—

ਹਮ ਆਖਰ ਬਸੇ ਜ਼ਖਮਿ ਤੀਰੋ ਤੁਫੰਗ। ਦੋ ਸੂਏ ਬਸੇ ਕੁਸ਼ਤਹ ਸ਼ੁਦ ਬੇਦਰੰਗ ॥

ਆਖਰ ਤੀਰਾਂ ਤੇ ਬੰਦੂਕਾਂ ਦੇ ਜ਼ਖਮਾਂ ਨਾਲ ਦੋਹਾਂ ਧਿਰਾਂ ਦੇ ਅਨੰਤ ਬੰਦੇ ਇਸ ਘਸਮਾਨ ਦੇ ਜੰਗ ਵਿਚ ਮਾਰੇ ਗਏ ਪਰ ਅਫਸੋਸ ! ਤੇਰੇ ਕਾਇਰ ਜਰਨੈਲ ਨੇ ਲੋਕਾਂ ਦੀਆਂ ਨਾਹੱਕ ਜਾਨਾਂ ਗਵਾਈਆਂ, ਪਰ ਉਸਨੇ ਜ਼ਰਾ ਭਰ ਭੀ ਬਹਾਦਰੀ ਨਾ ਦਿਖਲਾਈ।

'ਬਸੇ ਬਾਰ ਬਾਰੀਦ ਤੀਰੋ ਤੁਫੰਗ। ਜ਼ਮੀਂ ਗਸ਼ਤ ਹਮਚੂ ਗੁਲੇ ਲਾਲਹ ਰੰਗ॥

ਸਿਟਾ ਕੀ ! ਜੰਗ ਵਿਚ ਬੰਦੂਕਾਂ ਤੇ ਤੀਰਾਂ ਦੀ ਐਸੀ ਬਰਖਾ ਹੋਈ ਕਿ ਧਰਤੀ ਲਾਲੇ ਦੇ ਫੁਲ ਰੰਗੀ ਹੋ ਗਈ। ਅਰਥਾਤ ਲਹੂ ਦੇ ਪਰਨਾਲੇ ਚਲ ਗਏ।

ਸਰੋ ਪਾਯ ਅੰਬਹ ਚੰਦਾਂ ਸੁਦਹ। ਕਿ ਮੈਦਾਂ ਪੁਰ ਅਜ਼ ਗੋਇ ਚੋਗਾ ਸੁਦਹ॥

ਮੈਦਾਨ ਜੰਗ ਵਿਚ ਸਿਰਾਂ ਪੈਰਾਂ ਲਤਾਂ ਬਾਹਾਂ ਨਾਲ ਮਾਨੋ ਖੁਦੋ (ਫਿੰਡਾਂ) ਖੂੰਡੀਆਂ ਨਾਲ ਭਰਿਆ ਪਿਆ ਦਿਸਦਾ ਸੀ।

ਮੇਰੇ ਖਾਲਸੇ ਨੇ ਉਸ ਬਹਾਦਰੀ ਨਾਲ ਜੰਗ ਕੀਤਾ ਕਿ ਦੁਨੀਆਂ ਵਿਚ ਹਮੇਸ਼ਾਂ ਯਾਦ ਬਣੀ ਰਹੇਗੀ। ਮੇਰੇ ਬਹਾਦਰ ਖਾਲਸਾ ਵੀਰਾਂ ਨੇ, ਮੈਦਾਨ ਜੰਗ ਵਿਚ ਮੰਨੇ ਪਰਮੰਨੇ ਬਹਾਦਰਾਂ ਦੇ ਭੀ ਹੋਸ਼ ਭੁਲਾ ਦਿਤੇ। ਸਾਰੇ ਆਖ ਉਠੇ, 'ਐ ਖੁਦਾ ਇਥੋਂ ਬਚਾ ਲੈ।' ਐ ਸ਼ਹਿਨਸ਼ਾਹ ਔਰੰਗਜ਼ੇਬ ! ਤੂੰ ਆਪਣੇ ਮਨ ਵਿਚਾਰ ਕਿ ਚਾਲੀ ਸਿੰਘ ਬਹਾਦਰ ਆਖਰ ਚਾਲੀ ਹੀ ਸਨ, ਤੇਰੀ ਦਸ ਲਖ ਫੌਜ ਨੂੰ ਕਿਥੇ ਤੀਕ ਖਪਾ ਸਕਦੇ ਸਨ।

'ਹਮ ਆਖਰ ਮਰਦੀ ਕੁਨਦ ਵਕਤ ਕਾਰ॥
ਕਿ ਬਰ ਚਿਹਲ ਤਨ ਆਯਦਸ਼ ਬੇਸ਼ੁਮਾਰ॥ ੪੧॥

ਅਖੀਰ ਨੂੰ ਜੁੱਧ ਦੇ ਸਮੇਂ ਬਹਾਦਰੀ ਕੀ ਕਰ ਸਕਦੀ ਹੈ ਕਿ ਚਾਲੀ ਬਹਾਦਰਾਂ ਪਰ ਲਖੂਖਾ ਸਿਪਾਹ ਆ ਜਾਵੇ। ਸੰਸਾਰ ਵਿਚ ਇਹ ਮਿਸਾਲ ਨਹੀਂ ਮਿਲ ਸਕੇਗੀ ਕਿ ਚਾਲੀ ਆਦਮੀਆਂ ਨੇ ਇਸ ਤਰ੍ਹਾਂ ਦਸ ਲਖ ਫੌਜ ਨੂੰ ਹਾਰ ਦਿਤੀ ਹੋਵੇ।

"ਗੁਰਸਨਹ ਚਿ ਕਾਰੇ ਕੁਨਦ ਚਿਹਲ ਨਰ॥
ਕਿ ਦਹਿਲਕ ਬਰਾਯਦ ਬਰੋ ਬੇਖਬਰ"॥

ਚਾਲੀ ਸਿੰਘ ਕਈ ਦਿਨਾਂ ਤੋਂ ਢਿਡੋਂ ਭੁਖੇ ਕੀ ਕਰਨ ਜਦ ਕਿ ਉਹਨਾਂ ਪਰ ਬੇਤਹਾਸ਼ਾ ਦਸ ਲਖ ਆਦਮੀ ਇਕ ਲਖਤ ਆ ਕੇ ਹੱਲਾ ਬੋਲ ਦੇਵੇ।

ਨੋਟ—ਲਿਖਿਆ ਹੈ ਕਿ ਬਾਬਾ ਜੁਝਾਰ ਸਿੰਘ ਜੀ ਨੂੰ ਨਜੀਬ ਖਾਂ ਜਾਲੰਧਰੀ ਨੇ ਸ਼ਹੀਦ ਕੀਤਾ ਪਰ ਉਹ ਭੀ ਸਿੰਘਾਂ ਦੇ ਹਥੋਂ ਮਰਿਆ।

## ਅਖੀਰ ਧਰਮ ਦੀ ਫਤਹ

ਇਸ ਤਰ੍ਹਾਂ ਘਮਸਾਨ ਦਾ ਜੰਗ ਕਰਦਿਆਂ ਕਰਦਿਆਂ ਰਾਤ ਪੈ ਗਈ। ਸੂਰਜ ਚੜ੍ਹਦੇ ਤੋਂ ਸ਼ਾਮਾਂ ਤੀਕਰ ਗਜ਼ਬ ਦੀ ਤਲਵਾਰ ਖੜਕੀ। ਚਮਕੌਰ ਦੀ ਗੜ੍ਹੀ ਵਿਚ ਸੱਤ ਸਿੰਘ ਤੇ ਇਕ ਗੁਰੂ ਜੀ ਰਹਿ ਗਏ। ਦੋਹਾਂ ਧਿਰਾਂ ਤੋਂ ਰਾਤ ਪੈਣ ਕਰਕੇ ਜੰਗ ਬੰਦ ਹੋ ਗਈ। ਸ੍ਰੀ ਗੁਰੂ ਦਸਮੇਸ਼ ਜੀ ਨੇ ਦਿਨ ਚੜ੍ਹਦੇ ਨਾਲ ਆਪ ਸ਼ਹੀਦ ਹੋਣ ਵਾਸਤੇ ਕਮਰ ਕਸਾ ਕਰ ਲਿਆ। ਪੰਜਾਂ ਸਿੰਘਾਂ ਨੂੰ ਆਪਣੀ ਥਾਂ ਨੀਯਤ

ਕਰਕੇ ਅਗਲਾ ਪਰੋਗਰਾਮ ਸਮਝਾਉਣ ਲਗੇ। ਸਿੰਘ ਇਹ ਦੇਖ ਕੇ ਬਹੁਤ ਉਦਾਸ ਤੇ ਵਿਸਮਾਦ ਹੋਏ। ਹਥ ਜੋੜ ਕੇ ਪ੍ਰਾਰਥਨਾ ਕੀਤੀ ਕਿ ਸਚੇ ਪਾਤਸ਼ਾਹ! ਆਪ ਦੇ ਸਰੀਰ ਦੀ ਹਾਲੀਂ ਖਾਲਸੇ ਨੂੰ ਬਹੁਤ ਲੋੜ ਹੈ। ਕਈ ਕੰਮ ਜ਼ਰੂਰੀ ਪਏ ਹਨ। ਸਤਿਗੁਰਾਂ ਨੇ ਫੁਰਮਾਯਾ-'ਸਭ ਖਾਲਸਾ ਮੇਰਾ ਹੀ ਰੂਪ ਹੈ, ਜੋ ਖਾਲਸਾ ਕਰੇਗਾ ਪਰਵਾਨ ਹੋਵੇਗਾ।'

ਅਗੋਂ ਸਿੰਘਾਂ ਨੇ ਕਿਹਾ, 'ਸਚੇ ਪਾਤਸ਼ਾਹ ਜੀ! ਜਦ ਆਪ ਪੰਜਾਂ ਸਿੰਘਾਂ ਨੂੰ ਗੁਰੂ ਰੂਪ ਸਮਝਦੇ ਹੋ ਤਾਂ ਇਹ ਗੁਰਮਤਾ ਪੰਚ ਖਾਲਸੇ (ਪੰਜ ਪਿਆਰੇ) ਦਾ ਹੈ ਕਿ ਆਪ ਇਥੇ ਸ਼ਹੀਦ ਨਾ ਹੋਵੋ!' ਪੰਜਾਂ ਸਿੰਘਾਂ ਦਾ ਕੀਤਾ ਗੁਰਮਤਾ ਸੁਣਕੇ ਗੁਰੂ ਜੀ ਚੁਪ ਹੋ ਗਏ ਨੇਤਰ ਸਜੱਲ ਹੋ ਗਏ, ਕਹਿਣ ਲਗੇ, 'ਅੱਛਾ! ਖਾਲਸੇ ਦਾ ਗੁਰਮਤਾ ਹੈ। ਇਉਂ ਕਹਿਕੇ ਚੁਪ ਹੋ ਗਏ। ਫਿਰ ਕਹਿਣ ਲਗੇ, 'ਅਛਾ ਖਾਲਸਾ ਜੀ ਜੋ ਹੁਕਮ ਕਰੋ ਸੋ ਪਰਵਾਨ ਹੈ। ਮੈਂ ਖਾਲਸਾ ਜੀ ਦੇ ਗੁਰਮਤੇ ਦੀ ਉਲੰਘਣਾ ਨਹੀਂ ਕਰ ਸਕਦਾ। ਉਸ ਵੇਲੇ ਸਤਿਗੁਰਾਂ ਨੇ ਅਪਣੀ ਕਲਗੀ ਜਿਗਾ ਪੰਚ ਖਾਲਸੇ (ਪੰਜਾਂ ਸਿੰਘਾਂ) ਦੇ ਹਵਾਲੇ ਕਰਕੇ ਫੁਰਮਾਯਾ-'ਖਾਲਸਾ ਮੇਰਾ ਰੂਪ ਹੈ, ਮੈਂ ਅਜ ਥੀਂ ਪੰਚ ਖਾਲਸੇ ਨੂੰ ਗੁਰੂ ਖਾਲਸਾ ਹੋਣ ਦਾ ਐਲਾਨ ਕਰਦਾ ਹਾਂ। ਮੇਰਾ ਸਰੀਰ ਭੀ ਖਾਲਸੇ ਦਾ ਹੈ, ਜਿਵੇਂ ਹੁਕਮ ਕਰੋ ਪਰਵਾਨ ਹੈ।' ਪੰਜਾਂ ਸਿੰਘਾਂ ਨੇ ਫਿਰ ਕਿਹਾ ਕਿ 'ਹਜ਼ੂਰ ਲਈ ਖਾਲਸੇ ਦਾ ਹੁਕਮ ਹੈ ਕਿ ਗੜ੍ਹੀ ਨੂੰ ਛਡਕੇ ਚਲੇ ਜਾਓ, ਰਹਿੰਦੇ ਕਾਰਜਾਂ ਨੂੰ ਸੰਪੂਰਨ ਕਰੋ।'

ਸਤਿਗੁਰਾਂ ਦੀ ਜੇਬ ਵਿਚ ਉਸ ਵੇਲੇ ਅਨੰਦ ਪੁਰ ਸਾਹਿਬ ਵਿਚ ਲਿਖਿਆ ਕਛ ਸਿਖਾਂ ਦਾ ਬੇਦਾਵਾ ਸੀ, ਟੁਟੀ ਗੰਢਣ ਦੀ ਖਿਚ ਸੀ, ਹਜ਼ੂਰੀ ਬੀੜ ਦਾ ਪ੍ਰਕਾਸ਼, ਦੋ ਬਾਤਾਂ ਜ਼ਰੂਰੀ ਸਨ। ਪੰਜਾਂ ਸਿੰਘਾਂ ਦਾ ਹੁਕਮ ਮੰਨਕੇ ਗੁਰੂ ਜੀ ਅੰਧੇਰੀ ਰਾਤ ਨੂੰ ਤਲਵਾਰ ਧੂਹਕੇ ਗੜ੍ਹੀ ਤੋਂ ਬਾਹਰ ਹੋਏ, ਮਗਰੋਂ ਸਿੰਘਾਂ ਨੇ ਜੈਕਾਰਾ ਛਡਿਆ ਤੇ ਧੌਂਸੇ ਪਰ ਚੋਟ ਮਾਰੀ ਗਈ ਤੇ ਉਚੀ ਆਵਾਜ਼ ਨਾਲ ਲਲਕਾਰਾ ਦਿਤਾ ਕਿ 'ਗੁਰੂ ਗੋਬਿੰਦ ਸਿੰਘ ਚਲਿਆ ਹੈ, ਆਓ! ਜਿਸਨੇ ਫੜਨਾ ਹੈ।' ਨਗਾਰਾ ਵਜਦਾ ਰਿਹਾ ਤੇ ਲਲਕਾਰੇ ਪੈਂਦੇ ਰਹੇ। ਸਤਿਗੁਰੂ ਜੀ ਤਿੰਨਾਂ ਸਿੰਘਾਂ ਸਮੇਤ ਤੁਰਕੀ ਸੈਨਾ ਨੂੰ ਚੀਰਦੇ ਹੋਏ ਵਿਚਦੀ ਨਿਡਰ ਹੋਕੇ ਨਿਕਲ ਗਏ। ਕਿਸੇ ਨੂੰ ਭੀ ਤਾਕਤ ਨਾ ਪਈ ਕਿ ਫੜਨ ਜਾਂ ਪਿਛਾ ਕਰ ਸਕਣ।

ਹਜ਼ਾਰਾਂ ਤੁਰਕ ਸਿਪਾਹੀ ਅੰਧੇਰੀ ਰਾਤ ਹੋਣ ਕਰਕੇ ਆਪਸ ਵਿਚ ਦੀ ਭੁਲੇਖੇ ਨਾਲ ਇਕ ਦੂਜੇ ਨੂੰ ਕਟ ਵਢਕੇ ਮਰ ਗਏ। ਸ੍ਰੀ ਗੁਰੂ ਜੀ ਦੇ ਅਗੇ ਜੋ ਭੀ ਆਇਆ ਮੌਤ ਦੇ ਘਾਟ ਉਤਾਰ ਦਿਤਾ ਗਿਆ। ਸ੍ਰੀ ਗੁਰੂ ਜੀ ਅਨੇਕਾਂ ਕੌਤਕ ਵਰਤਾਂਦੇ ਹੋਏ ਮਾਛੂਵਾੜੇ ਜਾ ਪੁਜੇ।

ਨੋਟ-ਗੁਰੂ ਜੀ ਨੇ ਚਲਣ ਥੀਂ ਪਹਿਲਾਂ ਆਪਣੀ ਕਲਗੀ ਜਿਗਾ ਭਾਈ ਸੰਤ ਸਿੰਘ (ਸੰਗਤ ਸਿੰਘ) ਨੂੰ ਪਹਿਨਾ ਕੇ ਆਪਣੀ ਜਗਾ ਬਿਠਲਾ ਦਿਤਾ ਸੀ। ਦਸਿਆ ਹੈ ਗੁਰੂ ਜੀ ਦਾ ਮੁਹਾਂਦਰਾ ਉਸ ਨਾਲ ਮਿਲਦਾ ਜੁਲਦਾ ਸੀ। ਗੁਰੂ ਜੀ ਦੇ ਪਿਛੋਂ ਦਿਨ ਚੜ੍ਹਨ ਸਾਰ ਤੁਰਕੀ ਸੈਨਾ ਨੇ ਇਕ ਲਖਤ ਗੜ੍ਹੀ ਪਰ ਹੱਲਾ ਬੋਲ ਦਿਤਾ। ਗੜ੍ਹੀ ਦੇ ਸਿੰਘ ਦੀਵਾਰਾਂ ਉਪਰ ਦੀ ਅਖੀਰੀ ਦਮਾਂ ਤੀਕ ਲੜਕੇ ਸ਼ਹੀਦ ਹੋਏ, ਕਲਗੀ ਜਿਗਾ ਪਹਿਰੇ ਸਿੰਘ ਦੇ ਸਿਰ ਨੂੰ ਗੁਰੂ ਜੀ ਦਾ ਸਮਝ ਕੇ ਅਤਿ ਖੁਸ਼ੀ ਹੋਏ ਕਿ ਗੁਰੂ ਜੀ ਮਾਰੇ ਜਾ ਚੁਕੇ ਹਨ, ਪਰ ਪਿਛੋਂ ਭੇਦ ਖੁਲ੍ਹਣ ਪਰ ਸ਼ਰਮਿੰਦੇ ਹੋਏ, ਕਿਉਂਕਿ ਔਰੰਗਜ਼ੇਬ ਨੂੰ ਲਿਖ ਚੁਕੇ ਸਨ ਗੁਰੂ ਜੀ ਮਾਰੇ ਗਏ ਹਨ। ਗੁਰੂ ਜੀ ਦੇ ਪਿਛੇ ਪਿਛੇ ਤਿੰਨ ਸਿੰਘ ਹਿਫਾਜ਼ਤ ਵਾਸਤੇ ਸਨ (ਪਿਆਰਾ ਦਿਆ

ਸਿੰਘ, ਧਰਮ ਸਿੰਘ ਅਤੇ ਭਾਈ ਮਾਨ ਸਿੰਘ) ਇਹ ਭੀ ਦਸੇ ਗਏ ਤਾਰੇ ਦੀ ਸੇਧ ਨਾਲ ਮਾਛੀਵਾੜੇ ਜਾ ਨਿਕਲੇ। ਪਰ ਗੁਰੂ ਜੀ ਕੱਲੇ ਰਹਿ ਗਏ ਸਨ। ਪਿਛੋਂ ਅੰਧੇਰਾ ਹੋਣ ਕਰਕੇ ਦਿਨ ਚੜ੍ਹਦੇ ਤੀਕ ਤੁਰਕੀ ਸੈਨਾ ਆਪਸ ਵਿਚ ਹੀ ਭੁਲੇਖੇ ਨਾਲ ਲੜਦੀ ਕਾਫੀ ਮਰੀ। ਗੜ੍ਹੀ ਵਿਚ ਧੌਂਸਾ ਵਜਦਾ ਰਹਿਣ ਕਰਕੇ ਤੁਰਕਾਂ ਨੂੰ ਭੁਲੇਖਾ ਭੀ ਰਿਹਾ ਗੁਰੂ ਜੀ ਅੰਦਰ ਹਨ। ਉਧਰ ਗੁਰੂ ਜੀ ਅਤਿ ਮੁਸ਼ਕਲਾਂ ਵਿਚ ਦੀ ਮਾਛੀਵਾੜੇ ਦੇ ਜੰਗਲ ਵਿਚ ਜਾ ਵਿਰਾਜੇ, ਦਸਿਆ ਹੈ ਕਿ ਗੁਰੂ ਜੀ ਨੇ ਉਥੇ ਲੇਟਣ ਵੇਲੇ ਮਿਤਰ ਪਿਆਰੇ ਵਾਲਾ ਸ਼ਬਦ ਉਚੀ ਸੁਰ ਨਾਲ ਪੜ੍ਹਿਆ ਸੀ।

ਮਾਛੀਵਾੜੇ ਪਿਛੇ ਤਿੰਨ ਸਿੰਘ ਪਹੁੰਚ ਗਏ। ਗੁਰੂ ਜੀ ਦੇ ਸਰੀਰ ਨੂੰ ਝਾੜਾਂ ਕੰਡਿਆਂ ਨਾਲ ਘਾਇਲ ਹੋਇਆ ਵੇਖਕੇ ਵੈਰਾਗ ਵਿਚ ਧਾਹਾਂ ਮਾਰ ਉਠੇ, ਗੁਰੂ ਜੀ ਨੇ ਦਲਾਸਾ ਦਿਤਾ ਕਿ ਕੋਈ ਫਿਕਰ ਨਾ ਕਰੋ। ਅਕਾਲ ਪੁਰਖ ਨੇ ਸਾਡੀ ਰਛਿਆ ਕੀਤੀ ਹੈ। ਗੁਰੂ ਜੀ ਉਥੇ ਗੁਲਾਬੇ ਮਸੰਦ ਦੇ ਘਰ ਰਹੇ। ਅਤੇ ਨਬੀ ਖਾਂ ਤੇ ਗਨੀ ਖਾਂ ਪਠਾਣਾਂ ਨੇ ਜੋ ਗੁਰੂ ਜੀ ਦੇ ਪ੍ਰੇਮੀ ਸਨ ਅਤਿ ਸੇਵਾ ਉਠਾਈ।

ਨੋਟ—ਦਸਿਆ ਹੈ ਕਿ ਗੁਰੂ ਜੀ ਦਿਨ ਚੜ੍ਹਦੇ ਨਾਲ ਪਿੰਡ ਕਿਤ੍ਹੀ ਪੁਜੇ ਸਨ ਜਿਥੇ ਦੋ ਗੁਜਰ ਅਲਫੂ ਤੇ ਰਾਮੂ ਆਪ ਨੂੰ ਫੜਨ ਲਗੇ ਮਾਰੇ ਗਏ ਸਨ। ਰਸਤੇ ਵਿਚ ਔਣ ਸਮੇਂ ਦੀਆਂ ਯਾਦਗਾਰਾਂ ਵਿਚ ਬਹਿਲੋਲਪੁਰ, ਝਾੜ ਸਾਹਿਬ (ਚੂਹੜ ਮਾਜਰਾ), ਜੰਡ ਸਾਹਿਬ, ਘੁੱਲਾਂ ਆਦਿ ਕਈ ਗੁਰਦੁਆਰੇ ਹਨ।

ਖਾਲਸਾ ਫੌਜਾਂ ਦੀ ਸ਼ਾਹੀ ਫੌਜਾਂ ਨਾਲ ਇਕ ਤਕੜੀ ਟਕਰ ਬੂਰ ਮਾਜਰੇ ਤੇ ਬਾਮਣ ਮਾਜਰੇ ਪਾਸ ਹੋਈ। ਰੋਪੜ ਦੇ ਲਾਗੇ ਬਹੁਤ ਸਿੰਘ ਸ਼ਹੀਦ ਹੋਏ। ਚਮਕੌਰ ਦੀ ਗੜ੍ਹੀ ਵਿਚ ਸ਼ਾਮ ਨੂੰ ਦਾਖਲ ਹੋਏ ਦਿਨ ਚੜ੍ਹਦੇ ਨਾਲ ਟਾਕਰਾ ਹੋਇਆ।

## ਗੁਰੂ ਜੀ ਉੱਚ ਦੇ ਪੀਰਾਂ ਦੇ ਸ੍ਵਾਂਗ ਵਿਚ

ਮਾਛੀਵਾੜੇ ਤੋਂ ਗੁਰੂ ਜੀ ਨੇ ਨੀਲੇ ਬਸਤ੍ਰ ਪਹਿਰੇ ਆਪ ਉੱਚ ਦੇ ਪੀਰ ਬਣੇ, ਤੇ ਸਾਥੀ ਸਿੰਘਾਂ ਨੇ ਆਪਣੇ ਕੇਸ ਪਿਛੇ ਸੁਟਕੇ ਨੀਲੇ ਬਸਤ੍ਰ ਪਹਿਰ ਮੁਰੀਦ ਹੋਏ, ਇਕ ਪਲੰਘ ਪਰ ਗੁਰੂ ਜੀ ਸਜ ਗਏ, ਜਿਸ ਨੂੰ ਕਿ ਗਨੀ ਖਾਂ ਤੇ ਨੱਬੀ ਖਾਂ ਅਤੇ ਦੋ ਸਿੰਘਾਂ ਨੇ ਉਠਾਇਆ ਅਤੇ ਭਾਈ ਮਾਨ ਸਿੰਘ ਜੀ ਚੌਰ ਕਰਦੇ ਪਿਛੇ ਹੋ ਗਏ। ਗੁਰੂ ਜੀ ਦੀ ਭਾਲ ਵਿਚ ਚਾਰੇ ਪਾਸੀਂ ਫੌਜ ਨੱਠੀ ਭੱਜੀ ਫਿਰਦੀ ਸੀ, ਪਿੰਡ ਲਲਾਂ ਪਾਸ ਫੌਜ ਦੇ ਇਕ ਦਸਤੇ ਨੇ ਗੁਰੂ ਜੀ ਨੂੰ ਰੋਕ ਪਾਈ ਕਿ ਇਹ ਕੌਣ ਹਨ? ਨਬੀ ਖਾਂ ਤੇ ਗਨੀ ਖਾਂ ਨੇ ਕਿਹਾ ਇਹ ਸਾਡੇ ਪੀਰ ਹਨ ਜੋ ਉੱਚ ਤੋਂ ਚਲਕੇ ਆਪਣੇ ਮੁਰੀਦਾਂ ਪਾਸ ਜਾ ਰਹੇ ਹਨ, ਸ਼ਕ ਵਿਚ ਅਫਸਰ ਨੇ ਕਿਹਾ ਤਾਂ ਸਾਡਾ ਖਾਣਾ ਖਾਕੇ ਜਾਣ। ਗਨੀ ਖਾਂ ਨੇ ਆਖਿਆ ਪੀਰ ਜੀ ਤਾਂ ਰੋਜ਼ੇ ਵਿਚ ਹਨ, ਬਾਕੀਆਂ ਨੇ ਖਾਣਾ ਖਾਇਆ, ਜਦੋਂ ਸਿੰਘਾਂ ਨੇ ਖਾਣਾ ਕ੍ਰਿਪਾਨ ਭੇਟਾ ਕੀਤਾ ਤਾਂ ਮੁਸਲਮਾਨਾਂ ਨੇ ਕਿਹਾ ਇਹ ਕੀ? ਤਾਂ ਗਨੀ ਖਾਂ ਨੇ ਆਖਿਆ ਮੱਕੇ ਸ਼ਰੀਫ ਤੋਂ ਹੁਣੇ ਮਸਲਾ ਹੋਕੇ ਹੁਕਮ ਲਗਿਆ ਹੈ ਕਿ ਉੱਚ ਪੀਰ ਦੇ ਮੁਰੀਦ, ਛੁਰੀ ਫੇਰਕੇ ਖਾਣਾ ਖਾਇਆ ਕਰਨ, ਅਫਸਰ ਨੂੰ ਹੋਰ ਸ਼ਕ ਪੈ ਗਿਆ, ਉਸਨੇ ਕਾਜ਼ੀ ਪੀਰ ਮਹੰਮਦ ਨੂੰ ਜੋ ਇਲਾਕੇ ਵਿਖੇ ਪ੍ਰਸਿੱਧ ਸੀ, ਸੱਦਕੇ ਪੁਛਿਆ ਕੀ ਇਹ ਠੀਕ ਉੱਚ ਦੇ ਪੀਰ ਹਨ? ਭਾਵੇਂ ਕਾਜ਼ੀ ਗੁਰੂ ਜੀ ਨੂੰ ਜਾਣਦਾ ਸੀ, ਪਰ ਉਸਨੇ ਗਵਾਹੀ ਦਿਤੀ ਕਿ ਇਹ ਠੀਕ ਉੱਚ ਦੇ ਪੀਰ ਜੀ ਹਨ, ਓਹ ਕਾਜ਼ੀ ਬਹੁਤ ਰਹਿਮ ਦਿਲ ਸੀ। ਉਸ ਨੇ ਅਫਸਰ ਨੂੰ ਡਰਾਇਆ ਕਿ ਆਪ ਨੇ

ਬਹੁਤ ਗੁਨਾਹ ਕੀਤਾ ਹੈ ਜੋ ਇਨ੍ਹਾਂ ਨੂੰ ਰੋਕਿਆ ਹੈ ਜੇ ਇਨ੍ਹਾਂ ਨੇ ਬਦ ਦੁਆ ਦੇ ਦਿਤੀ, ਆਪ ਨੂੰ ਲੋਕ ਪ੍ਰਲੋਕ ਵਿਚ ਥਾਂ ਨਹੀਂ ਮਿਲਣੀ, ਅਫਸਰ ਬਹੁਤ ਡਰ ਗਿਆ, ਉਸਨੇ ਗੁਰੂ ਜੀ ਪਾਸੋਂ ਮੁਆਫੀ ਮੰਗੀ ਕਿ ਮੇਰੇ ਪਾਸੋਂ ਸਖਤ ਬੇ-ਅਦਬੀ ਹੋਈ ਹੈ। ਆਪ ਹੁਣ ਜਿਸ ਪਾਸੇ ਖੁਸ਼ੀ ਹੈ ਜਾ ਸਕਦੇ ਹੋ। ਇਸ ਤਰਾਂ ਗੁਰੂ ਜੀ ਉਥੋਂ ਅਗੇ ਚਲੇ ਪਏ। ਅਗੇ ਜਾਕੇ ਗੁਰੂ ਜੀ ਨੇ ਗਨੀ ਖਾਂ ਤੇ ਨਬੀ ਖਾਂ ਨੂੰ ਚੋਖਾ ਇਨਾਮ ਦਿਤਾ, ਅਤੇ ਹੁਕਮ ਨਾਮਾ ਦੇਕੇ ਵਾਪਸ ਕਰ ਦਿਤਾ।

ਨੋਟ—ਊਚ ਨਾਮ ਦਾ ਇਕ ਪਿੰਡ ਹੈ ਜੋ ਕਿ ਰਿਆਸਤ ਬਹਾਵਲਪੁਰ ਦੀ ਤਹਿਸੀਲ ਅਹਿਮਦਪੁਰ ਵਿਖੇ ਹੈ। ਇਥੇ ਦੋ ਪੀਰ ਮੁਸਲਮਾਨਾਂ ਵਿਖੇ ਪ੍ਰਸਿਧ ਸਨ। ਇਸ ਪਿੰਡ ਦਾ ਪਹਿਲਾ ਨਾਮ ਦੇਵ ਗੜ੍ਹ ਸੀ, ਇਥੇ ਦੇ ਰਾਜਾ ਦੇਵ ਸਿੰਘ ਰਾਜਪੂਤ ਬਹਾਉਦੀਨ ਮੁਲਤਾਨੀ ਦੇ ਸ਼ਾਗਿਰਦ ਸਯਦ ਜਲਾਲਦੀਨ ਨੇ ਬੁਖਾਰੀ ਨੂੰ ਹਾਰ ਦਿਤੀ, ਦੇਵ ਸਿੰਘ ਦੀ ਸਪੁਤਰੀ ਸੁੰਦਰਾਂ ਪਰੀ ਨਾਲ ਜਬਰਨ ਸ਼ਾਦੀ ਕੀਤੀ। ਪਿੰਡ ਦਾ ਨਾਮ ਉਚ ਧਰ ਲਿਆ ਇਥੇ ਪਿਛੋਂ ਕਈ ਪੀਰ ਹੋਏ, ਸ਼ਰਧਾਲੂ ਊਚ ਸ਼ਰੀਫ ਕਹਿੰਦੇ ਹਨ। ਮੁਸਲਮਾਨਾਂ ਨੇ ਧੋਖਾ ਖਾਇਆ ਗੁਰੂ ਜੀ ਪਾਸੋਂ ਕਿਸੇ ਨੇ ਨਹੀਂ ਪੁਛਿਆ, ਕਿ ਆਪ ਕੌਣ ਹੋ? ਗੁਰੂ ਜੀ ਸਦਾ ਨਿਰਭੈ ਨਿਰਵੈਰ ਰਹਿੰਦੇ ਸਨ। ਅਕਾਲ ਪੁਰਖ ਦੇ ਚੋਜਾਂ ਵਿਚ ਅਨੰਦ ਚਿੱਤ ਸਨ।

## ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ

ਅਨੰਦਪੁਰ ਤੋਂ ਕੂਚ ਕਰਨ ਵੇਲੇ ਛੋਟੇ ਸਾਹਿਬਜ਼ਾਦੇ ਇਕ ਖੱਚਰ ਪਰ ਸਵਾਰ ਸਨ। ਮਾਤਾ ਗੁਜਰ ਕੌਰ ਜੀ ਦੇ ਸਮੇਤ ਇਨ੍ਹਾਂ ਨੂੰ ਸਰਸੇ ਤੋਂ ਪਾਰ ਤਾਂ ਕਰ ਦਿਤਾ ਪਰ ਸੰਭਾਲ ਦਾ ਸਮਾਂ ਨਹੀਂ ਸੀ। ਭਾਈ ਤਾਰਾ ਸਿੰਘ ਇਨ੍ਹਾਂ ਦਾ ਸੇਵਾਦਾਰ ਸਰਸੇ ਪਰ ਹੀ ਸ਼ਹੀਦ ਹੋ ਗਿਆ। ਸਾਹਿਬਜ਼ਾਦੇ ਕੱਲੇ ਰਹਿ ਗਏ, ਗੰਗੂ ਬ੍ਰਾਹਮਣ ਜੋ ਨਾਲ ਸੀ, ਉਸਨੇ ਮਾਤਾ ਜੀ ਨੂੰ ਕਿਹਾ ਮੇਰੇ ਪਿੰਡ ਸਹੇੜੀ ਚਲਕੇ ਪਨਾਹ ਲਵੋ। ਮਾਤਾ ਜੀ ਨੇ ਇਸ ਪਰ ਏਤਬਾਰ ਕਰ ਲਿਆ। ਪਰ ਗੰਗੂ ਬ੍ਰਾਹਮਣ ਨੇ ਆਪਣੇ ਪਿੰਡ ਲੈ ਜਾ ਕੇ ਐਸਾ ਵਿਸਾਹਘਾਤ ਕੀਤਾ ਕਿ ਲਾਲਚ ਬਦਲੇ ਸਾਹਿਬਜ਼ਾਦਿਆਂ ਨੂੰ ਮਰਿੰਡੇ ਠਾਣੇ ਦੇ ਹਵਾਲੇ ਕਰਵਾ ਦਿਤਾ ਅਗੇ ਇਥੋਂ ਲੈ ਜਾਕੇ ਜਾਨੀ ਖਾਂ ਨੇ ਸੂਬਾ ਸਰਹਿੰਦ ਦੇ ਹਵਾਲੇ ਕਰਕੇ ਇਨਾਮ ਹਾਸਲ ਕਰ ਲਿਆ। ਮਾਤਾ ਜੀ ਤੇ ਦੋਵੇਂ ਸਾਹਿਬਜ਼ਾਦੇ ਕਿਲਾ ਸਰਹਿੰਦ ਠੰਡੇ ਬੁਰਜ ਵਿਚ ਕੈਦ ਕਰ ਦਿਤੇ, ਪੋਹ ਦੇ ਮਹੀਨੇ ਬਿਨਾਂ ਬਸਤਰਾਂ ਅਤੇ ਅਨ ਜਲ ਦੇ ਉਥੇ ਤੰਗੀ ਵਿਚ ਰਖੇ ਗਏ। ਦੂਜੇ ਦਿਨ ਨਵਾਬ ਦੇ ਪੇਸ਼ ਕੀਤੇ ਗਏ।

ਸੂਬੇ ਨੇ ਅਗਲੇ ਦਿਨ ਦੋਨਾਂ ਸਾਹਿਬਜ਼ਾਦਿਆਂ ਨੂੰ ਆਪਣੇ ਸਾਹਮਣੇ ਕਚਹਿਰੀ ਵਿਖੇ ਬੁਲਾਇਆ ਤੇ ਆਖਿਆ: 'ਬਚਿਓ! ਕੀ ਤੁਹਾਨੂੰ ਪਤਾ ਨਹੀਂ ਕਿ ਤੁਹਾਡੇ ਬਾਪ ਨੇ ਕਿਸ ਕਦਰ ਦੇਸ਼ ਵਿਖੇ ਗ਼ਦਰ ਮਚਾ ਰਖਿਆ ਹੈ? ਕਿਸੇ ਬਾਦਸ਼ਾਹ ਅਰ ਹਾਕਿਮ ਨੂੰ ਨਹੀਂ ਜਾਣਦਾ ਤੇ ਬਾਦਸ਼ਾਹੀ ਲਸ਼ਕਰਾਂ ਦੇ ਟਾਕਰੇ ਕਰਦਾ ਹੈ। ਚਾਹੇ ਉਸਦਾ ਪਿਤਾ ਭੀ ਕਤਲ ਕੀਤਾ ਗਿਆ ਸੀ, ਪਰ ਉਸ ਪਰ ਕੁਛ ਅਸਰ ਨਾ ਹੋਇਆ। ਹੁਣ ਮੈਂ ਤੁਹਾਨੂੰ ਕਤਲ ਕਰਨਾ ਚਾਹੁੰਦਾ ਹਾਂ, ਤਾਂ ਕਿ ਤੁਹਾਡੇ ਬਾਪ ਨੂੰ ਇਬਰਤ (ਭੈ) ਹੋਵੇ। ਪਰ ਮੈਨੂੰ ਤੁਹਾਡੀ ਛੋਟੀ ਉਮਰ ਤੇ ਰਹਿਮ ਆਉਂਦਾ ਹੈ, ਇਸ ਲਈ ਮੈਂ ਆਖਦਾ ਹਾਂ ਕਿ ਤੁਸੀਂ ਮੁਸਲਮਾਨ ਬਣ ਜਾਵੋ, ਸੁਖ ਪਾਵੋਗੇ। ਕਿਸੀ ਸ਼ਾਹੀ ਘਰਾਣੇ ਵਿਖੇ ਤੁਹਾਡੀ ਸ਼ਾਦੀ ਹੋ ਜਾਵੇਗੀ। ਤੁਸੀਂ ਅਜੇ ਆਪਣੀ ਉਮਰ ਦਾ ਅਨੰਦ ਨਹੀਂ ਭੋਗਿਆ ਹੈ। ਮੁਸਲਮਾਨ ਨਾ ਹੋਣ ਪਰ ਕਤਲ ਕੀਤੇ ਜਾਓਗੇ'।

ਇਸਦਾ ਸਾਹਿਬਜ਼ਾਦਿਆਂ ਨੇ ਇਉਂ ਉੱਤਰ ਦਿੱਤਾ—'ਸਾਡੇ ਪਿਤਾ ਆਪਣੇ ਕੰਮ ਦੇ ਆਪ ਜ਼ਿੰਮੇਵਾਰ ਹਨ। ਤੁਸੀਂ ਉਨ੍ਹਾਂ ਨਾਲ ਜੁੱਧ ਕਰ ਸਕਦੇ ਹੋ। ਜਦੋਂ ਕਿ ਤੁਹਾਡਾ ਉਨ੍ਹਾਂ ਪਰ ਕੋਈ ਜ਼ੋਰ ਨਹੀਂ ਚਲਦਾ, ਹੁਣ ਤੁਸੀਂ ਸਾਡੀ ਜਾਨ ਲੈਕੇ ਆਪਣਾ ਕ੍ਰੋਧ ਸ਼ਾਂਤ ਕਰਨਾ ਚਾਹੁੰਦੇ ਹੋ? ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤ੍ਰ ਅਰ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਦੇ ਪੋਤ੍ਰੇ ਹਾਂ, ਇਸ ਲਈ ਸਾਡੇ ਵਿਖੇ ਖਾਲਸਈ ਖ਼ੂਨ ਹੈ। ਧਨ ਦੌਲਤ ਤੇ ਸੰਸਾਰ ਦੇ ਨਾਸ਼ਵਾਨ ਸੁਖਾਂ ਪਿਛੇ ਅਸੀਂ ਆਪਣੇ ਖਾਲਸਈ ਧਰਮ ਨੂੰ ਵੱਟਾ ਨਹੀਂ ਲਾਉਣਾ ਚਾਹੁੰਦੇ। ਜਾਨ ਜਾਂਦੀ ਹੈ ਤਾਂ ਜਾਵੇ, ਕੋਈ ਪ੍ਰਵਾਹ ਨਹੀਂ। ਪਰ ਅਸੀਂ ਅਕਾਲ ਪੁਰਖ ਦੀ ਆਗਯਾ ਭੰਗ ਨਹੀਂ ਕਰ ਸਕਦੇ, ਇਸ ਲਈ ਅਸੀਂ ਸੱਚੇ ਧਰਮ ਨੂੰ ਛੱਡਕੇ ਤੁਹਾਡਾ ਧਰਮ ਅੰਗੀਕਾਰ ਨਹੀਂ ਕਰ ਸਕਦੇ'

ਸੂਬਾ ਸਰਹੰਦ ਇਸ ਉੱਤਰ ਤੋਂ ਬਹੁਤ ਚਿੜਿਆ ਤੇ ਅਤਯੰਤ ਗੁੱਸੇ ਹੋ ਕੇ ਉਨ੍ਹਾਂ ਦੇ ਕਤਲ ਦਾ ਹੁਕਮ ਦੇ ਦਿੱਤਾ, ਪਰ ਸਾਰੇ ਪੁਰਸ਼ ਅਨਯਾਈ ਤੇ ਬੇ ਰਹਿਮ ਨਹੀਂ ਹੁੰਦੇ। ਝਟ ਨਵਾਬ ਸ਼ੇਰ ਮੁਹੰਮਦ ਖਾਂ ਮਲੇਰ ਕੋਟਲੇ ਵਾਲਾ ਬੋਲ ਉਠਿਆ:—ਇਨ੍ਹਾਂ ਵਿਚਾਰੇ ਮਾਸੂਮ ਬੱਚਿਆਂ ਦਾ ਕੀ ਦੋਸ਼ ਹੈ? ਕਸੂਰ ਬਾਪ ਦਾ ਤੇ ਜਾਨ ਇਨ੍ਹਾਂ ਦੀ ਲਈ ਜਾਵੇ? ਬਹਾਦਰੀ ਤਾਂ ਇਸ ਵਿਚ ਹੈ, ਕਿ ਇਨ੍ਹਾਂ ਦੇ ਪਿਤਾ ਨਾਲ ਜੁੱਧ ਕੀਤਾ ਜਾਵੇ। ਸੰਭਵ ਸੀ, ਕਿ ਨਵਾਬ ਵਜੀਦ ਖਾਂ ਇਹ ਸੁਣ, ਕੁਝ ਰਹਿਮ ਕਰਦਾ, ਪਰ ਪਾਸੋਂ ਦੁਸ਼ਟ ਸੁੱਚਾ ਨੰਦ (ਉਸ ਦਾ ਦੀਵਾਨ) ਬੋਲ ਉਠਿਆ:—'ਸੱਪਾਂ ਦੇ ਬੱਚੇ ਸੱਪ ਹੁੰਦੇ ਹਨ' ਸੁਨਤ ਜ਼ਰਯੋ ਖਤ੍ਰੀ ਮਤਿਮੰਦਾ॥ ਬੋਲਯੋ ਵਾਕਯ ਸਨਾਵਨ ਬਿੰਦਾ॥ ਇਹ ਨਾਗਨ ਕੇ ਬੱਚੇ ਛੋਟੇ॥ ਨਖ ਸਿੱਖ ਜ਼ਹਿਰ ਭਰੇ ਅਤਿ ਖੋਟੇ॥ (ਰੁਤ ੬ ਅੰਸੂ ੭। ਸੂਰਜ ਪ੍ਰਕਾਸ਼)।

ਇਸ ਕਹਿਣੇ ਨੇ ਜ਼ਾਲਮ ਵਜ਼ੀਰ ਖਾਂ ਦੇ ਦਿਲ ਪਰ ਬਾਰੂਦ ਦਾ ਅਸਰ ਕੀਤਾ। ਇਸ ਪਿਛੋਂ ਸਾਹਿਬਜ਼ਾਦਿਆਂ ਨੂੰ ਅਨੇਕ ਪ੍ਰਕਾਰ ਨਾਲ ਮੁਸਲਮਾਨ ਹੋਣ ਲਈ ਪ੍ਰੇਰਿਆ ਗਿਆ। ਕਈ ਪ੍ਰਕਾਰ ਦੇ ਕਸ਼ਟ ਭੀ ਦਿਤੇ ਗਏ। ਬਹੁਤ ਸਾਰੇ ਉੱਤਰ ਪ੍ਰਸ਼ਨ ਹੋਏ ਜੋ ਇਤਿਹਾਸਾਂ ਵਿਖੇ ਵਿਸਤਾਰ ਸਹਿਤ ਦਰਜ ਹਨ, ਪਰ ਉਹ ਗੁਰੂ ਦੁਲਾਰੇ ਆਪਣੇ ਧਰਮ ਪਰ ਦ੍ਰਿੜ੍ਹ ਰਹੇ। ਅੰਤ ਨੂੰ ਇਹ ਉੱਤਰ ਦਿਤਾ: ਸਾਡੇ ਦੋ ਜਾਂ ਚਾਰ ਦੇ ਮਾਰਣ ਨਾਲ ਸਾਡਾ ਭਾਈ ਖਾਲਸਾ ਨਹੀਂ ਮਰ ਸਕਦਾ, ਇਕ ਦਿਨ ਆਵੇਗਾ ਕਿ ਸਾਡਾ ਬਦਲਾ ਸਾਡੇ ਭਾਈ ਤੇਥੋਂ ਲੈਣਗੇ। ਤੂੰ ਸਾਨੂੰ ਮੌਤ ਤੋਂ ਨਾ ਡਰਾ, ਜੋ ਕੁਝ ਤੇਰੇ ਜੀ ਵਿਖੇ ਹੈ ਕਰ ਗੁਜ਼ਰ। ਪੂਰਨ ਯਤਨ ਅਤੇ ਤੰਗ ਕਰਨ ਨਾਲ ਭੀ ਸਾਹਿਬਜ਼ਾਦਿਆਂ ਨੇ ਸਿਖ ਧਰਮ ਦਾ ਪ੍ਰੇਮ ਨਹੀਂ ਛਡਿਆ'ਸਿਖੀ ਸਿਦਕ' ਦਾ ਧਰੂਵਾ ਬੰਨਕੇ ਨਮੂਨਾ ਕਾਇਮ ਕੀਤਾ। ਸਾਹਿਬਜ਼ਾਦੇ ਜਦ ਕਿਸੇ ਤਰਾਂ ਭੀ ਮੁਸਲਮਾਨ ਹੋਣਾ ਨਾ ਮੰਨੇ ਤਾਂ ਉਨ੍ਹਾਂ ਨੂੰ ਕੰਧ ਵਿਚ ਚਿਣਵਾ ਕਤਲ ਕਰ ਦਿਤਾ ਗਿਆ ਅਤੇ ਮਾਤਾ ਗੁਜਰ ਕੌਰ ਨੂੰ ਠੰਡੇ ਬੁਰਜ ਥੀਂ ਨੀਚੇ ਗਿਰਾ ਕੇ ਮਾਰ ਦਿਤਾ ਗਿਆ।

ਤੇਰਾਂ (੧੩) ਪੋਹ ਸੰਮਤ ੧੭੬੧ ਬਿ: ਸੀ ਅਰ ੧੪ ਪੋਹ ਨੂੰ ਸਸਕਾਰ ਕੀਤਾ ਗਿਆ ਸੀ। ਮਾਤਾ ਜੀ ਭੀ ਸ਼ਹੀਦ ਕਰ ਦਿਤੇ ਗਏ ਸਨ। ਅਨੰਦਪੁਰ ਸਾਹਿਬ ਤੋਂ ਲੈ ਕੇ ਸ਼ਹੀਦੀ ਦਿਹਾੜੇ ਤਕ ਅੰਨ ਪਾਣੀ ਕੁਝ ਨਹੀਂ ਦਿਤਾ ਗਿਆ ਸੀ ਨਾ ਹੀ ਉਨ੍ਹਾਂ ਨੇ ਤੁਰਕਾਂ ਦਾ ਧਾਨ ਅੰਗੀਕਾਰ ਕੀਤਾ ਸੀ। ਦਾਦੀ ਅਰ ਦੋ ਪੋਤਰਿਆਂ ਦੀਆਂ ਲੋਥਾਂ ੧੨ ਪੋਹ ਦੀ ਰਾਤ ਨੂੰ ਜਿਥੇ ਰਖੀਆਂ ਸਨ ਉਸ ਜਗਾ ਦਾ ਨਾਮ ਵਿਮਾਨਗੜ੍ਹ ਹੈ। ਜਿਥੇ ਲਿਜਾਕੇ ਸਰੀਰ ਚੰਡੇ ਦੀ ਭੇਟਾ ਕੀਤੇ ਸਨ ਉਥੇ ਮੰਦਰ 'ਜੋਤੀ ਸਰੂਪ' ਹੈ। (ਮਹਾਨ ਸੁੰਦਰ ਸ਼ਹੀਦ ਗੰਜ ਹੈ) ਪਾਸ ਹੀ ਮਾਤਾ ਜੀ ਦਾ ਸ਼ਹੀਦ ਗੰਜ ਹੈ। ੧੧ ਅਰ ੧੨ ਪੋਹ ਨੂੰ

ਸਰਹੰਦ (ਫਤਹਗੜ੍ਹ ਸਾਹਿਬ) ਮੇਲਾ ਭਰਦਾ ਹੈ ਅਰ ੧੩ ਪੋਹ ਨੂੰ ਜੋਤੀ ਸਰੂਪ ਵਿਖੇ ਦਰਸ਼ਨ ਹੁੰਦੇ ਹਨ। ਸਾਹਿਬਜ਼ਾਦੇ ਜਿਥੇ ਨੀਹਾਂ ਵਿਚ ਚਿਣੇ ਸਨ ਉਥੇ 'ਖਾਲਸਾ ਦਰਬਾਰ' ਹੈ ਇਸ ਦੇ ਥੱਲੇ ਉਸ ਵੇਲੇ ਦਾ ਭੋਰਾ ਭੀ ਹੈ, ਠੰਢਾ ਬੁਰਜ ਉਸ ਵੇਲੇ ਦਾ ਬਣਿਆਂ ਹੋਇਆ ਹੈ, ਬਾਕੀ ਕਈ ਨਿਸ਼ਾਨ ਹਨ। ਸਰਹੰਦ ਵਡਾ ਪ੍ਰਸਿਧ ਸ਼ਹਿਰ ਸੀ, ਇਸਦੇ ਸੂਬੇ ਦੇ ਅਧੀਨ ਅਠਾਈ ਪਰਗਣੇ (ਜ਼ਿਲੇ) ਸਨ। ਮਾਤਾ ਜੀ ਦੀ ਯਾਦਗਾਰ ਵਾਲੇ ਬੁਰਜ ਤੋਂ ਬਿਨਾਂ ਅਸਲੀ ਸਰਹੰਦ ਖਾਕ ਮਿਲ ਗਈ ਹੈ। ਮਾਤਾ ਜੀ ਦੇ ਬੁਰਜ ਵਿਚ ੧੪ ਪੋਹ ਨੂੰ ਜੋੜ ਮੇਲਾ ਹੁੰਦਾ ਹੈ।

ਨੋਟ—ਸਾਹਿਬਜ਼ਾਦਿਆਂ ਅਰ ਮਾਤਾ ਗੁਜਰ ਕੌਰ ਜੀ ਨੂੰ ਸ਼ਹੀਦ ਕਰਕੇ ਉਨ੍ਹਾਂ ਦੀਆਂ ਲੋਥਾਂ ਆਮ ਬਾਜ਼ਾਰ ਵਿਚ ਸੁਟਾਈਆਂ ਗਈਆਂ ਸਨ। ਦੇਵਨੇਤ ਨਾਲ ਚੌਧਰੀ ਰਾਮਾਂ ਤੇ ਤਿਲੋਕਾ (ਫੂਲਵੰਸੀ) ਸਰਕਾਰੀ ਮਾਮਲਾ ਲੈਕੇ ਸਰਹਿੰਦ ਗਏ ਸਨ, ਇਨ੍ਹਾਂ ਨੇ ਪਤਾ ਕਰਕੇ ਸਾਹਿਬਜ਼ਾਦਿਆਂ ਤੇ ਮਾਤਾ ਜੀ ਦੀ ਲੋਥ ਨੂੰ ਰਾਤ੍ਰੀ ਨੂੰ ਪਾਥੀਆਂ ਦੇ ਇਕ ਗੁਹਾਰੇ ਰਖਕੇ ਅਗ ਲਗਾ ਦਿਤੀ ਸੀ, ਜਿਸ ਕਾਰਨ ਇਹ ਗ੍ਰਿਫਤਾਰ ਭੀ ਕੀਤੇ ਗਏ ਸਨ। ਪਰ ਬਹਾਨਾ ਲਗਾਕੇ ਦੀਵਾਨੇ ਬਣ ਬੈਠੇ, ਜਿਸ ਕਾਰਨ ਛੱਡ ਗਏ। ਇਨ੍ਹਾਂ ਨੇ ਗੁਰੂ ਜੀ ਪਾਸੋਂ ਦਮਦਮੇ ਸਾਹਿਬ ਜਾਕੇ ਅੰਮ੍ਰਿਤ ਛਕਿਆ, ਨਾਮ ਰਾਮ ਸਿੰਘ ਤੇ ਤਿਲੋਕ ਸਿੰਘ ਹੀ ਰਖਿਆ ਗਿਆ।

ਗੁਰੂ ਜੀ ਨੇ ਸਭ ਹਾਲ ਮਾਲੂਮ ਕਰਕੇ ਇਨ੍ਹਾਂ ਨੂੰ ਪ੍ਰਸੰਨਤਾ ਨਾਲ ਹੁਕਮ ਨਾਮਾ ਲਿਖਕੇ ਦਿਤਾ ਸੀ, ਜਿਸ ਵਿਚ 'ਤੇਰਾ ਘਰ ਮੇਰਾ ਅਸੈ' ਸ਼ਬਦ ਸਨ, ਅਰ ਇਹ ਲੋੜ ਸਮੇਂ ਜਮੀਅਤ ਅਤੇ ਸ਼ਸਤ੍ਰ ਅਸਤ੍ਰ ਭੀ ਪਹੁੰਚਾਂਦੇ ਰਹਿੰਦੇ ਸਨ। ਇਹ ਬਾਤ ਗ਼ਲਤ ਹੈ ਕਿ ਸਰਹਿੰਦ ਦੇ ਕਿਸੇ ਟੋਡਰ ਮੱਲ ਸ਼ਾਹੂਕਾਰ ਨੇ ਅਸ਼ਰਫੀਆਂ ਵਿਛਾਕੇ ਜਗਾ ਮੁਲ ਲੈਕੇ ਸਾਹਿਬਜ਼ਾਦਿਆਂ ਦੇ ਮ੍ਰਿਤਕ ਸਰੀਰਾਂ ਦਾ ਸਸਕਾਰ ਕਰਨ ਦਾ ਇੰਤਜ਼ਾਮ ਕੀਤਾ ਸੀ। ਟੋਡਰ ਮੱਲ ਨਾਮ ਕਲਪਤ ਕੀਤਾ ਗਿਆ ਹੈ। ਇਕ ਲਿਖਤ ਇਹ ਭੀ ਮਿਲਦੀ ਹੈ ਕਿ ਆਲੀ ਸਿੰਘ ਤੇ ਮਾਲੀ ਸਿੰਘ ਦੋਵੇਂ ਭਾਈ ਸੂਬਾ ਸਰਹਿੰਦ ਪਾਸ ਨੌਕਰ ਸਨ। ਇਹ ਪਿੰਡ ਮਲੋਦ (ਲੁਦਿਹਾਨਾ) ਦੇ ਸਨ। ਸਾਹਿਬਜ਼ਾਦਿਆਂ ਦੀਆਂ ਦੋਹਾਂ ਦਾ ਸਸਕਾਰ ਇਨ੍ਹਾਂ ਨੇ ਗੁਪਤ ਰਹਿ ਕੇ ਕੀਤਾ ਸੀ। ਸਿੰਘ ਹੋਣੇ ਕਰਕੇ ਕੈਦ ਰਹੇ, ਬੰਦਾ ਬਹਾਦਰ ਦੇ ਔਣ ਪਰ ਇਹ ਕਿਸੇ ਤਰੀਕੇ ਨਾਲ ਜੇਲੋਂ ਨਿਕਲ ਕੇ ਮਲੌਦ ਪਹੁੰਚੇ, ਉਥੇ ਭਾਈ ਕਰਮ ਸਿੰਘ ਧਰਮ ਸਿੰਘ ਦੇ ਜਥੇ ਨਾਲ ਆ ਮਿਲੇ, ਮਾਲਵਾ ਖਾਲਸਾ ਦਲਾਂ ਦੇ ਜਥੇਦਾਰ ਥਾਪੇ ਗਏ, ਦੋਵੇਂ ਵੀਰ ਭਾਰੀ ਬਹਾਦਰੀ ਨਾਲ ਲੜਕੇ ਸੰਢੌਰੇ ਦੇ ਜੰਗ ਵਿਚ ਸ਼ਹੀਦ ਹੋਏ। ਸਰਹਿੰਦ ਮਾਰਕੇ ਖਾਲਸਾ ਦਲਾਂ ਨੇ ਲੋਹਗੜ੍ਹ ਨੂੰ ਆਪਣੀ ਰਾਜਧਾਨੀ ਥਾਪਿਆ ਸੀ, ਪਰ ਦਿੱਲੀ ਦੇ ਭਾਰੀ ਫੌਜ ਨੇ ਹੱਲਾ ਕਰਕੇ, ਫੇਰ ਇਲਾਕਾ ਛੁਡਵਾ ਲਿਤਾ ਸੀ।

ਨੋਟ—ਸਯਦ ਮਹੰਮਦ ਲਤੀਫ ਨੇ ਆਪਣੀ ਲਿਖੀ ਹਿਸਟਰੀ ਵਿਚ ਨਵਾਬ ਸਰਹੰਦ ਨੂੰ ਪਾਪ ਤੋਂ ਬਰੀ ਸਾਬਤ ਕਰਨੇ ਦੀ ਅਤਿ ਕੋਸ਼ਸ਼ ਕੀਤੀ ਹੈ, ਜਿਵੇਂ ਕਿ ਪੰਚਮ ਗੁਰੂ ਜੀ ਦੇ ਕਤਲ ਦਾ ਸਾਰਾ ਦੋਸ਼ ਚੰਦੂ ਸ਼ਾਹ ਦੇ ਜ਼ਿਮੇ ਥੋਪ ਕੇ ਬਾਦਸ਼ਾਹ ਜਹਾਂਗੀਰ ਨੂੰ ਨਿਰਦੋਸ਼ ਦਸਿਆ ਗਿਆ ਸੀ ਤਿਵੇਂ ਹੀ ਸੁਚਾ ਨੰਦ ਜਿਸ ਨੂੰ ਕਿ ਉਸ ਨੇ ਕੁਲਜਸ, ਦੀਵਾਨ ਲਿਖਿਆ ਹੈ, ਉਸ ਦੇ ਜ਼ਿਮੇ ਸਾਰਾ ਕਸੂਰ ਮੜ੍ਹਿਆ ਹੈ, ਪਰ ਇਹ ਉਸਨੇ ਮੰਨਿਆ ਹੈ ਕਿ ਸਾਹਿਬਜ਼ਾਦਿਆਂ ਦੇ ਕਤਲ ਦਾ ਹੁਕਮ ਨਵਾਬ ਨੇ ਦਿਤਾ, ਪਰ ਕਤਲ ਕੀਤਾ ਕਲਜਸ (ਸੁੱਚਾ ਨੰਦ) ਨੇ ਆਪਣੇ ਘਰ ਲੈ ਜਾ ਕਰਕੇ। ਮਹੰਮਦ ਲਤੀਫ ਨੇ ਨਵਾਬ ਦਾ ਗੁੱਸਾ ਇਸ ਪਰ ਵਧਣਾ ਦੱਸਿਆ ਹੈ ਕਿ ਸਾਹਿਬਜ਼ਾਦਿਆਂ ਨੇ ਰਿਹਾ ਹੋਣ ਤੋਂ ਪਿਛੋਂ ਕੀ ਕਰੋਗੇ ? ਦੇ ਉੱਤਰ ਵਿਚ

ਕਿਹਾ ਸੀ ਕਿ ਅਸੀਂ ਸਿਖਾਂ ਨਾਲ ਮਿਲਕੇ ਜ਼ੁਲਮ ਤੋਂ ਵਿਰੁਧ ਤੇਰੇ ਨਾਲ ਜੰਗ ਕਰਾਂਗੇ ਆਦਿ ਆਦਿ। (ਪੜ੍ਹੋ ਲਿਖਤ ੨੬੮ ਪੰਨਾ ਆਦਿ ਤੇ ਫੁੱਟ ਨੋਟ)

ਚਾਹੇ ਕੁਝ ਭੀ ਹੋਵੇ, ਆਖੀਰੀ, ਕਤਲ ਦਾ ਹੁਕਮ ਤਾਂ ਦੇਣੇ ਵਾਲਾ ਨਵਾਬ ਤੋਂ ਬਿਨਾ ਦੂਜਾ ਕੋਈ ਨਹੀਂ ਸੀ।

ਹਰ ਇਕ ਇਨਸਾਫ ਪਸੰਦ ਲਿਖਾਰੀ ਅਤੇ ਕੁਰਾਨ ਸ਼ਰੀਫ ਦਾ ਸੱਚਾ ਸ਼ੁਧਾਲੂ ਮੰਨੇਗਾ ਕਿ ਇਸ ਤਰ੍ਹਾਂ ਨਿਰਦੋਸ਼ ਮਾਸੂਮ ਬਚਿਆਂ ਨੂੰ ਤੇ ਮਾਤਾ ਜੀ ਨੂੰ ਕਤਲ ਕਰਵਾ ਦੇਣਾ ਧਰਮ ਦੀ ਸ਼ਰਾਹ, ਕਨੂੰਨ, ਤੇ ਇਨਸਾਫ ਤੋਂ ਪੂਰਨ ਵਿਰੁਧ ਸੀ ਤੇ ਸਿਰੇ ਦੀ ਬੇਰਹਿਮੀ ਤੇ ਮਹਾਂ ਜ਼ੁਲਮ ਸੀ, ਮਿਸਟਰ ਫਾਸਟਰ ਨੇ ਭੀ ਏਹੀ ਬਾਤ ਲਿਖੀ ਹੈ ਕਿ ਨਵਾਬ ਵਜੀਰ ਖਾਂ ਸਰਹਿੰਦ ਨੇ, ਇਸ ਕਾਰ ਗੁਜ਼ਾਰੀ ਤੋਂ ਪ੍ਰਾਪਤ ਕੀਤੀ ਹੋਈ ਸਾਰੀ ਨੇਕ ਨਾਮੀ ਨੂੰ ਗੋਬਿੰਦ ਸਿੰਘ ਜੀ ਦੇ ਛੋਟੇ ਬਾਲਕਾਂ ਨੂੰ ਅਜਾਂਈ ਮਾਰ ਕੇ ਕਲੰਕ ਲਾ ਲਿਆ (ਭਾਵ ਇਸ ਨਾਮੀ ਸ਼ਰਹ ਨੂੰ ਕਲੰਕਤ ਕੀਤਾ) (ਪੜ੍ਹੋ ਪੰਨਾ ੨੬੪, ੬੫, ਆਦਿ ਲਿਖਤ ਫਾਸਟਰ)

## ਚਾਰ ਸਾਹਿਬਜ਼ਾਦੇ, ਪੰਜ ਪਿਆਰੇ, ਚਾਲੀ ਮੁਕਤੇ

ਸਾਹਿਬ ਅਜੀਤ ਸਿੰਘ ਜੀ ਦਾ ਜਨਮ ਅਨੰਦ ਪੁਰ ਵਿਖੇ ੨੩ ਪੋਹ ਸੰਮਤ ੧੭੪੩ ਬਿਃ ਨੂੰ ਹੋਇਆ। ੮ ਪੋਹ ਸੰਮਤ ੧੭੬੧ ਬਿਃ ਨੂੰ (੨ ਦਸੰਬਰ ਸੰਨ ੧੭੦੪) ਚਮਕੌਰ ਦੇ ਜੰਗ ਵਿਖੇ ਸ਼ਹੀਦੀ ਪਾਈ। ਆਪ ਦੀ ਕੁਲ ਉਮਰ ਅਠਾਰਾਂ ਸਾਲ ਪੰਦਰਾਂ ਦਿਨ ਦੀ ਸੀ। ਵਿਸਾਖੀ ਸੰਮਤ ੧੭੫੬ ਨੂੰ ਚਾਰੇ ਸਾਹਿਬਜ਼ਾਦਿਆਂ ਦਾ ਜਨਮ ਸੰਸਕਾਰ ਪੰਜਾਂ ਸਿੰਘਾਂ ਨੇ ਕੀਤਾ, ਗੁਰੂ ਜੀ ਅਤੇ ਮਾਤਾਵਾਂ ਨੇ ਖੰਡੇ ਦਾ ਅੰਮ੍ਰਿਤ ਪਾਨ ਕੀਤਾ। ਬਾਦ ਵਿਚ ਸਾਹਿਬਜ਼ਾਦਿਆਂ ਨੂੰ ਅੰਮ੍ਰਿਤ ਛਕਾਇਆ। ਕਵਿ ਸੈਨਾ ਪਤਿ ਨੇ ਗੁਰਸੋਭਾ ਗ੍ਰੰਥ ਵਿਖੇ ਲਿਖਿਆ ਹੈ-

'ਦੇ ਖੰਡੇ ਕੀ ਪਾਹੁਲ ਤੇਜ ਬਢਾਯਾ। ਸਿੰਘ ਅਜੀਤ ਹੁਕਮ ਬਰਤਾਯਾ।

ਇਸ ਲਿਖਤ ਥੀਂ ਇਹ ਸਾਬਤ ਹੈ ਕਿ ਸਾਹਿਬ ਅਜੀਤ ਸਿੰਘ ਜੀ ਅੰਮ੍ਰਿਤ ਛਕੌਣ ਵਾਸਤੇ ਪੰਜਾਂ ਪਿਆਰਿਆਂ ਵਿਚ ਭੀ ਸ਼ਾਮਲ ਹੁੰਦੇ ਰਹਿੰਦੇ ਸਨ।

ਸਾਹਿਬ ਜੁਝਾਰ ਸਿੰਘ ਜੀ ਦਾ ਜਨਮ ਸੰਮਤ ੧੭੪੭ ਬਿਃ ਨੂੰ ਅਨੰਦਪੁਰ ਸਾਹਿਬ ਵਿਖੇ ਹੋਇਆ। ਆਪ ਚਮਕੌਰ ਦੇ ਜੰਗ ਵਿਚ ੮ ਪੋਹ ਸੰਮਤ ੧੭੬੧ ਬਿਃ ਨੂੰ ਸ਼ਹੀਦ ਹੋਏ। ਆਪ ਜੀ ਦੀ ਉਮਰ ਸਾਢੇ ਕੁ ਚੌਦਾਂ ਸਾਲ ਦੀ ਸੀ। ਸੂਰਜ ਪ੍ਰਕਾਸ਼ ਦੇ ਕਰਤਾ ਨੇ ਆਪ ਦੀ ਸ਼ਹੀਦੀ ਗਲਤੀ ਨਾਲ ਸਰਹਿੰਦ ਵਿਖੇ ਲਿਖੀ ਹੈ ਪਰ ਕਵਿ ਸੈਨਾ ਪਤਿ ਨੇ ਜੋ ਅਖੀਂ ਡਿਠੇ ਹਾਲ ਲਿਖੇ ਹਨ, ਚਮਕੌਰ ਸਾਹਿਬ ਲਿਖੀ ਹੈ-

ਜਦ ਦੇਖਿਓ ਜੁਝਾਰ ਸਿੰਘ ਸਮਾਂ ਪਹੂੰਚਯੋ ਆਨ॥
ਦੌਰਯੋ ਦਲ ਮੈ ਧਾਇਕੇ ਕਰ ਮੇਂ ਗਹੀ ਕਮਾਨ॥

ਸੋ ਆਪ ਜੀ ਦਾ ਚਮਕੌਰ ਦੇ ਯੁੱਧ ਵਿਚ ਸ਼ਹੀਦ ਹੋਣਾ ਦਸਿਆ ਹੈ।

ਸਾਹਿਬ ਜ਼ੋਰਾਵਰ ਸਿੰਘ ਜੀ ਦਾ ਜਨਮ ਮੱਘਰ ਸੁਦੀ ਤਿੰਨ ਸੰਮਤ ੧੭੫੩ ਨੂੰ ਅਨੰਦ ਪੁਰ ਸਾਹਿਬ ਵਿਖੇ ਹੋਇਆ। ਸੂਬਾ ਸਰਹਿੰਦ ਵਜ਼ੀਰ ਖਾਂ ਨੇ ਆਪ ਨੂੰ ੧੩ ਪੋਹ ਸੰਮਤ ੧੭੬੧ ਬਿ: ਨੂੰ (੨੭ ਦਸੰਬਰ ਸੰਨ ੧੭੦੪) ਕਤਲ ਕਰਵਾਇਆ। ਆਪ ਦੀ ਉਮਰ ਅਠਾਂ ਕੁ ਸਾਲਾਂ ਦੀ ਸੀ।

ਨੋਟ-ਸਰਹਿੰਦ ਸੂਬੇ ਦਾ ਨਾਮ ਵਜ਼ੀਰ ਖਾਂ ਸੀ ਸੂਬਾ ਵਜੀਦ ਖਾਂ ਪਿਛੋਂ ਹੋਇਆ ਹੈ। ਵਜੀਦ ਖਾਂ ਕਹਿਣ ਵਾਲੇ ਭੁਲ ਕਰਦੇ ਹਨ। ਕਿਸੇ ਨੇ ਲਿਖਿਆ ਹੈ, ਮਾਤਾ ਗੁਜਰ ਕੌਰ ਜੀ ਠੰਡੇ ਬੁਰਜ ਤੋਂ ਛਾਲ ਮਾਰਕੇ ਪ੍ਰਾਣ ਛਡ ਗਏ। ਕਿਸੇ ਨੇ ਲਿਖ ਦਿਤਾ ਹੈ ਕਿ ਸਾਹਿਬਜ਼ਾਦਿਆਂ ਦਾ ਕਤਲ ਸੁਣਕੇ ਕੰਧ ਨਾਲ ਟੱਕਰ ਮਾਰਕੇ ਪ੍ਰਲੋਕ ਸਿਧਾਰੇ। ਪਰ ਅਸਲ ਗਲ ਇਹ ਹੈ ਕਿ ਮਾਤਾ ਗੁਜਰ ਕੌਰ ਜੀ ਨੂੰ ਭੀ ਸਾਹਿਬਜ਼ਾਦਿਆਂ ਤੋਂ ਪਿਛੋਂ ਕਤਲ ਕਰ ਦਿਤਾ ਗਿਆ ਸੀ। ਕਈਆਂ ਨੇ ਮਾਤਾ ਜੀ ਦਾ ਵਿਰਲਾਪ, ਸਿਆਪਾ ਆਦਿ ਲਿਖਕੇ ਫਜ਼ੂਲ ਵੈਣ ਪਵਾਏ ਹਨ। ਉਸ ਵੇਲੇ ਇਕ ਮਾਤਾ ਗੁਜਰ ਕੌਰ ਜੀ ਹੀ ਸਨ, ਜਿਨ੍ਹਾਂ ਨੇ ਕਿ ਆਪਣੇ ਪੋਤ੍ਰਿਆਂ ਨੂੰ ਖੁਸ਼ੀ ਨਾਲ ਧਰਮ-ਸ਼ਹੀਦੀ ਪੌਣ ਵਾਸਤੇ ਉਪਦੇਸ਼ ਦਿਤਾ।

ਸਾਹਿਬ ਫਤਹ ਸਿੰਘ-ਆਪ ਦਾ ਜਨਮ ਅਨੰਦਪੁਰ ਸਾਹਿਬ ਵਿਖੇ ਫਗਣ ਸੁਦੀ ਸਤ ਸੰਮਤ ੧੭੫੫ ਬਿ: ਨੂੰ ਹੋਇਆ। ੧੩ ਪੋਹ ਸੰਮਤ ੧੭੬੧ ਬਿ: ਵਿਖੇ ਸੂਬਾ ਵਜ਼ੀਰ ਖਾਂ ਨੇ ਸਰਹਿੰਦ ਵਿਖੇ ਕਤਲ ਕਰਵਾ ਦਿਤੇ। ਆਪ ਜੀ ਦੀ ਉਮਰ ਸਤਾਂ ਸਾਲਾਂ ਦੀ ਸੀ। ਸਰਹਿੰਦ ਵਿਖੇ ਸ਼ਹੀਦ ਹੋਏ ਸਾਹਿਬਜ਼ਾਦਿਆਂ ਦਾ ਸਸਕਾਰ ਬਾਬਾ ਫੂਲ ਦੇ ਸਪੁਤ੍ਰ ਚੌਧਰੀ ਤਿਲੋਕ ਸਿੰਘ ਤੇ ਰਾਮ ਸਿੰਘ ਨੇ ਕੀਤਾ ਉਸ ਵੇਲੇ ਇਹ ਸਰਕਾਰੀ ਮਾਮਲਾ ਤਾਰਨ ਗਏ ਹੋਏ ਸਨ।

[ਪੜ੍ਹੋ ਗੁਰ ਪ੍ਰਤਾਪ ਸੂਰਜ ਵਿਚੋਂ ਪ੍ਰਸੰਗ ਐਨ ੧ ਅਧਿਆਇ ੨੯]

ਉਸ ਵੇਲੇ ਅੰਮ੍ਰਿਤਧਾਰੀ ਨਹੀਂ ਸਨ। ਸ੍ਰੀ ਗੁਰੂ ਦਸਮੇਸ਼ ਜੀ ਨੇ ਪ੍ਰਸਨ ਹੋਕੇ ਇਨ੍ਹਾਂ ਨੂੰ ਆਪ ਅੰਮ੍ਰਿਤ ਛਕਾਇਆ ਅਤੇ 'ਤੇਰਾ ਘਰ ਸੋ ਮੇਰਾ ਘਰ' ਹੁਕਮਨਾਮਾ ਲਿਖਕੇ ਵਰਦਾਨ ਦਿਤਾ ਸੀ। ਇਹ ਸਾਖੀ ਗਲਤ ਹੈ ਕਿ ਕਿਸੇ ਟੋਡਰ ਮਲ ਨੇ ਸੂਬੇ ਪਾਸੋਂ ਜ਼ਮੀਨ ਖਰੀਦਕੇ ਸਾਹਿਬਜ਼ਾਦਿਆਂ ਦਾ ਸਸਕਾਰ ਕੀਤਾ ਸੀ।

## ਸਾਹਿਬਜ਼ਾਦਿਆਂ ਦੀ ਮਾਤਾ

ਇਤਿਹਾਸ ਕਹਿੰਦਾ ਹੈ ਕਿ ਤਿੰਨੇ ਛੋਟੇ ਸਾਹਿਬਜ਼ਾਦੇ ਮਾਤਾ ਜੀਤੋ (ਅੰਮ੍ਰਿਤ ਛਕਕੇ ਜੀਤ ਕੌਰ) ਜੀ ਦੇ ਉਦਰ ਥੀਂ ਜਨਮੇ ਸਨ ਅਤੇ ਵਡਾ ਸਾਹਿਬਜ਼ਾਦਾ ਅਜੀਤ ਸਿੰਘ ਮਾਤਾ ਸੁੰਦਰੀ (ਅੰਮ੍ਰਿਤ ਛਕਕੇ ਸੁੰਦਰ ਕੌਰ) ਜੀ ਦੇ ਉਦਰ ਥੀਂ ਜਨਮਿਆਂ ਸੀ। ਮਾਤਾ ਜੀਤ ਕੌਰ ਜੀ ਦੀ ਸ਼ਾਦੀ ੨੩ ਹਾੜ ਸੰਮਤ ੧੭੩੪ ਬਿ: ਵਿਖੇ ਲਿਖੀ ਹੈ ਅਤੇ ਚਲਾਣਾ ੧੩ ਹਾੜ ਅਸੂ ਸੰਮਤ ੧੭੫੭ ਵਿਖੇ ਹੋਣਾ ਦਸਿਆ ਹੈ। ਅਨੰਦਪੁਰ ਵਿਖੇ ਅਗਮਪੁਰ ਨਾਮ ਦੀ ਸਮਾਧੀ ਸਥਾਨ ਦਸਿਆ ਜਾਂਦਾ ਹੈ। ਪਰ ਇਹ ਬਾਤ ਖੋਜ ਨਾਲ ਠੀਕ ਨਹੀਂ ਉਤਰਦੀ। ਸੰਮਤ ੧੭੩੪ ਬਿ: ਨੂੰ ਗੁਰੂ ਜੀ ਕੇਵਲ ਗਿਆਰਾਂ ਕੁ ਸਾਲਾਂ ਦੇ ਸਨ। ਸ੍ਰੀ ਗੁਰੂ ਜੀ ਸੰਮਤ ੧੭੩੨ ਬਿ: ਵਿਖੇ ਗੁਰੂ ਗੱਦੀ ਪਰ ਬਿਰਾਜੇ, ਉਸ ਵੇਲੇ ਆਪ ਜੀ ਦੀ ਉਮਰ ਨੌਆਂ ਕੁ ਸਾਲਾਂ ਦੀ ਸੀ। ਸੰਮਤ ੧੭੪੩ ਬਿ: ਵਿਚ ਸਾਹਿਬ ਅਜੀਤ ਸਿੰਘ ਜੀ ਦਾ ਜਨਮ ਹੋਇਆ।

ਮਾਤਾ ਸੁੰਦਰ ਕੌਰ ਜੀ ਦਾ ਅਨੰਦ ੭ ਵੈਸਾਖ ਸੰਮਤ ੧੭੪੧ ਬਿ: ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਹੋਇਆ। ਉਸ ਵੇਲੇ ਗੁਰੂ ਜੀ ਸਾਢੇ ਕੁ ਅਠਾਰਾਂ ਸਾਲ ਦੇ ਸਨ। ਉਪ੍ਰੰਤ ਪੌਣੇ ਕੁ ਤਿੰਨ ਸਾਲਾਂ ਦੇ ਪਿਛੋਂ ਸਾਹਿਬ ਅਜੀਤ ਸਿੰਘ ਜੀ ਦਾ ਜਨਮ ਮਾਤਾ ਸੁੰਦਰ ਕੌਰ ਜੀ ਤੋਂ ਹੋਇਆ। ਮਾਤਾ ਸੁੰਦਰ ਕੌਰ ਜੀ ਨੇ ਸੰਮਤ ੧੮੦੪ ਬਿ: ਵਿਚ ਪ੍ਰਲੋਕ ਗਵਨ ਕੀਤਾ। ਆਪ ਗੁਰੂ ਸਾਹਿਬਾਨ ਦੇ ਪਿਛੋਂ ਬਤੌਰ ਜ਼ਿਦਾਰ ਦੇ ਪੰਥ ਵਿਚ ਅਗਵਾਈ ਕਰਦੇ ਰਹੇ। ਮਾਤਾ ਸਾਹਿਬ ਕੌਰ ਜੀ ਦਾਂ ਅਨੰਦ ੧੮ ਵੈਸਾਖ ਸੰਮਤ ੧੭੫੭ ਬਿ: ਵਿਖੇ ਹੋਇਆ। ਉਸ ਵੇਲੇ ਖੰਡੇ ਦੇ ਅੰਮ੍ਰਿਤ ਦਾ ਪ੍ਰਚਾਰ ਹੋਏ ਨੂੰ ਸਾਲ ਭਰ ਹੋ ਚੁਕਿਆ ਸੀ। ਕਈਆਂ ਨੇ ਬਿਨਾ ਸੋਚੇ ਸਮਝੇ ਦੇ ਲਿਖ ਦਿਤਾ ਹੈ ਕਿ ਅੰਮ੍ਰਿਤ ਪੀਣ ਵਾਲੇ ਚਿੜੀਆਂ ਦੇ ਲੜਨ ਪਰ ਮਾਤਾ ਸਾਹਿਬ ਕੌਰ ਜੀ ਨੇ ਅੰਮ੍ਰਿਤ ਸ਼ਕਤੀ ਨੂੰ ਨਰਮ ਕਰਨ ਵਾਸਤੇ ਪਤਾਸ਼ੇ ਅੰਮ੍ਰਿਤ ਵਿਚ ਜਾ ਪਾਏ ਸਨ ਜੋ ਬਿਲਕੁਲ ਮਨ ਕਲਪਤ ਬਾਤ ਹੈ। ਮਾਤਾ ਸਾਹਿਬ ਕੌਰ ਜੀ ਨੇ ਸੰਮਤ ੧੭੯੦ ਬਿ: ਵਿਖੇ ਚਲਾਣੇ ਕੀਤੇ, ਆਪ ਦੀ ਸਮਾਧੀ ਦਿੱਲੀ ਵਿਖੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਦੇਹੁਰੇ ਪਾਸ ਵੇਖੀ ਜਾਂਦੀ ਹੈ।

ਸੋ ਉਕਤ ਸੰਮਤਾਂ ਤੋਂ ਨਿਰਣਯ ਹੁੰਦਾ ਹੈ ਕਿ ਅਸਲੋਂ ਮਾਤਾ ਜੀਤੋ (ਜੀਤ ਕੌਰ) ਨਾਮ ਮਾਤਾ ਸੁੰਦਰ ਕੌਰ ਜੀ ਦਾ ਪਹਿਲਾਂ ਸੀ। ਚਾਰੇ ਸਾਹਿਬਜ਼ਾਦੇ ਮਾਤਾ ਸੁੰਦਰ ਕੌਰ ਜੀ ਦੇ ਉਦਰ ਥੀਂ ਸਨ। ਇਤਿਹਾਸਕਾਰਾਂ ਨੇ ਜੋ ਮਾਤਾ ਜੀਤੋ ਜੀ ਦਾ ਚਲਾਣਾ ਸੰਮਤ ੧੭੫੭ ਵਿਖੇ ਲਿਖਿਆ ਹੈ ਇਹ ਇਸ ਕਰਕੇ ਹੈ ਕਿ ਉਸੀ ਸਾਲ ਮਾਤਾ ਸਾਹਿਬ ਕੌਰ ਜੀ (ਖਾਲਸਾ ਮਾਤਾ) ਨਾਲ ਅਨੰਦ ਹੋਇਆ। ਗੁਰੂ ਜੀ ਨੇ ਵੈਸਾਖ ਸੰਮਤ ੧੭੫੬ ਬਿ: ਤੋਂ ਪਿਛੋਂ ਗ੍ਰਿਹਸਤ ਆਸ਼ਰਮ ਵਲ ਧ੍ਯਾਨ ਹੀ ਨਹੀਂ ਦਿਤਾ। ਬਾਬਾ ਫਤਹ ਸਿੰਘ ਜੀ ਸੰਮਤ ੧੭੫੫ ਬਿ: ਵਿਖੇ ਜਨਮੇਂ। ਖੰਡੇ ਦਾ ਅੰਮ੍ਰਿਤ ਛਕੌਣ ਵੇਲੇ ਆਪ ਸਵਾ ਕੁ ਸਾਲ ਦੇ ਸਨ। ਆਪ ਜੀ ਦਾ ਪੰਜਾਂ ਸਿੰਘਾਂ ਨੇ ਜਨਮ ਸੰਸਕਾਰ ਕੀਤਾ।

ਡਾਕਟਰ ਗੋਕਲ ਚੰਦ ਨੇ ਲਿਖਿਆ ਹੈ ਗੁਰੂ ਸਾਹਿਬ ਜਤ ਸਤ ਦੇ ਜੀਵਨ ਨੂੰ ਖਾਸ ਚੰਗਾ ਤੇ ਜ਼ਰੂਰੀ ਸਮਝਦੇ ਸਨ। ਓਹ ਆਪ ਭੀ ਜੁਧਾਂ ਦੀ ਤਿਆਰੀ ਆਰੰਭ ਕਰਨ ਦੇ ਸਮੇਂ ਤੋਂ ਹੀ ਬ੍ਰਹਮਚਾਰੀ (ਸੰਮਤ ੧੭੫੫ ਬਿ:) ਹੋ ਗਏ ਸਨ। ਉਨ੍ਹਾਂ ਦੀ ਦੂਜੀ ਇਸਤ੍ਰੀ ਨੇ (ਸਾਹਿਬ ਕੌਰ) ਪੁਤ੍ਰ ਦੀ ਖਾਹਿਸ਼ ਜ਼ਾਹਿਰ ਕੀਤੀ, ਪਰ ਗੁਰੂ ਜੀ ਨੇ ਉਨ੍ਹਾਂ ਨੂੰ ਇਹ ਆਖਕੇ ਧੀਰਜ ਦਿਤੀ ਕਿ ਸਭ ਖਾਲਸਾ ਉਨ੍ਹਾਂ ਦਾ ਪੁਤ੍ਰ ਹੋਵੇਗਾ। (ਡਾ: ਗੋਕਲ ਚੰਦ ਨਾਰੰਗ ਪੰਨਾ ੧੦੩)।

ਪੰਜ ਪਿਆਰਿਆਂ ਦੀ ਪ੍ਰਧਾਨਤਾ ਸਤਿਗੁਰੂ ਨਾਨਕ ਦੇਵ ਜੀ ਨੇ ਚਲਾਈ। ਜੋ ਕਿ "ਪੰਚ ਪਰਵਾਣ ਪੰਚ ਪਰਧਾਨ ॥ ਪੰਚੇ ਪਾਵਹਿ ਦਰਗਹਿ ਮਾਨੁ॥ ਜਾਪ ਬਾਣੀ ਦੀ ਸੋਲਵੀਂ ਪਉੜੀ ਤੋਂ ਸਾਬਤ ਹੈ। ਪੰਜ ਮੁਖੀ ਸਿਖ ਸਾਰੇ ਗੁਰੂ ਸਾਹਿਬਾਨ ਚੁਣਦੇ ਸਨ। ਜਿਹਾ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪੰਜ ਪਿਆਰੇ ਭਾਈ ਲੰਗਾਹ, ਭਾਈ ਪੁਰਾਣਾ, ਭਾਈ ਜੇਠਾ, ਭਾਈ ਪੈੜਾ, ਭਾਈ ਬਿਧੀ ਚੰਦ। ਇਕਰ ਸਾਰੇ ਗੁਰੂ ਸਾਹਿਬ ਪੰਜ ਕੌਂਸਲ ਨਾਲ ਸਲਾਹ ਕਰਕੇ ਫੈਸਲਾ ਦਿੰਦੇ ਸਨ। ਜਿਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਜੀ ਸ਼ਹੀਦ ਹੋਏ ਆਪਣੇ ਪੰਜ ਪਿਆਰੇ ਨਾਲ ਲੇਕੇ ਗਏ ਸਨ। ਜਿਹਾ ਕਿ–ਭਾਈ ਗੁਰਦਿਤਾ, ਭਾਈ ਮਤੀ ਦਾਸ, ਭਾਈ ਜੈਤਾ ਅਤੇ ਭਾਈ ਦਿਆਲਾ ਇਤਆਦਿ, ਇਸੇ ਤਰਾਂ ਸ੍ਰੀ ਗੁਰੂ ਦਸਮੇਸ਼ ਜੀ ਨੇ ਪੰਜ ਪਿਆਰੇ ਚੁਣੇ ਜਿਹਾ ਕਿ ਭਾਈ ਦਿਆ ਸਿੰਘ, ਭਾਈ ਧਰਮ ਸਿੰਘ, ਭਾਈ ਮੁਹਕਮ ਸਿੰਘ, ਭਾਈ ਸਾਹਿਬ ਸਿੰਘ, ਭਾਈ ਹਿੰਮਤ ਸਿੰਘ। ਇਹ ਪੰਜ ਪਿਆਰੇ ਹਮੇਸ਼ਾਂ ਗੁਰੂ ਜੀ ਦੇ ਸਾਥ

ਰਹਿੰਦੇ ਸਨ ਜਦੋਂ ਭੀ ਕੋਈ ਫੈਸਲਾ ਕਰਦੇ ਪੰਜਾਂ ਪਿਆਰਿਆਂ ਦੀ ਰਾਇ ਲੈਂਦੇ ਸਨ।

ਉਤਰ ਪੰਜਾਂ ਸਿੰਘਾਂ ਨੂੰ ਸਤਿਗੁਰੂ ਜੀ ਨੇ ਆਪਣੀ ਛਾਤੀ ਨਾਲ ਲਾਕੇ ਬਹੁਤ ਪਿਆਰ ਨਾਲ 'ਪਿਆਰੇ' ਖਿਤਾਬ ਦਿਤਾ। ਸੰਗਤ ਵਿਚ ਮਰਯਾਦਾ ਚਲਾਈ ਕਿ ਪਹਿਲਾਂ ਮੇਰੇ ਪਿਆਰਿਆਂ ਨੂੰ ਪ੍ਰਸ਼ਾਦਿ ਦਿਤਾ ਕਰੋ। ਸੋ ਇਹੋ ਰੀਤ ਹੁਣ ਭੀ ਹੈ। ਪਹਿਲਾਂ ਉਹਨਾਂ ਪੰਜਾਂ ਸਿੰਘਾਂ ਨੂੰ ਗੱਫਾ ਮਿਲਦਾ ਹੈ, ਜ ਸੰਗਤ ਵਿਚ ਤਿਆਰ ਬਰ ਤਿਆਰ ਗੁਰਮੁਖ ਹੋਣ। ਵਿਲਕ, ਤਨਖਾਹੀ, ਕੁਰਹਿਤੀਏ ਨੂੰ ਪੰਜਾਂ ਪਿਆਰਿਆਂ ਦਾ ਗੱਫਾ ਦੇਣਾ ਬੇ-ਮਰਯਾਦਾ ਅਤੇ ਗੁਨਾਹ ਹੈ। ਨਾ ਹੀ ਕਿਸੀ ਨੂੰ ਲੈਣਾ ਚਾਹੀਦਾ ਹੈ। ਗੱਫਾ ਇਕੋ ਦੇਣਾ ਪ੍ਰਮਾਣ ਹੈ, ਦੂਹਰਾ ਨਹੀਂ। ਪਹਿਲਾਂ ਦੇਣਾ ਕੇਵਲ ਪੰਜਾਂ ਸਿੰਘਾਂ ਦਾ ਮਾਣ ਹੈ।

ਭਾਈ ਦਿਆ ਸਿੰਘ ਜੀ ਪਿਆਰੇ ਅਤੇ ਭਾਈ ਧਰਮ ਸਿੰਘ ਜੀ ਪਿਆਰੇ ਚਮਕੌਰ ਦੀ ਗੜ੍ਹੀ ਵਿਚੋਂ ਗੁਰੂ ਜੀ ਦੇ ਨਾਲ ਨਿਕਲੇ ਸਨ। ਭਾਈ ਦਿਆ ਸਿੰਘ ਜੀ ਦੀਨੇ ਨਗਰ ਤੋਂ ਜ਼ਫਰਨਾਮਾ ਲੈ ਕੇ ਔਰੰਗਜ਼ੇਬ ਪਾਸ (ਦਖਣ ਵਲ) ਸੰਮਤ ੧੭੬੨ ਬਿਃ ਵਿਚ ਗਏ, ਅਤੇ ੧੧ ਅਸੂ ਸੰਮਤ ੧੭੬੫ ਬਿਃ ਅਬਚਲ ਨਗਰ (ਹਜ਼ੂਰ ਸਾਹਿਬ) ਇਨ੍ਹਾਂ ਨੇ ਚਲਾਣਾ ਕੀਤਾ। ਭਾਈ ਧਰਮ ਸਿੰਘ ਜੀ ਪਿਆਰੇ ਦਾ ਚਲਾਣਾ ਭੀ ਸੰਮਤ ੧੭੬੫ ਬਿਃ ਵਿਚ ਹਜ਼ੂਰ ਸਾਹਿਬ ਵਿਖੇ ਹੋਇਆ।

ਤੀਜੇ ਪਿਆਰੇ ਭਾਈ ਸਾਹਿਬ ਸਿੰਘ ਜੀ ੮ ਪੋਹ ਸੰਮਤ ੧੭੬੧ ਬਿਃ ਨੂੰ ਚਮਕੌਰ ਸਾਹਿਬ ਦੇ ਜੰਗ ਸਮੇਂ ਸ਼ਹੀਦ ਹੋਏ। ਚੌਥੇ ਪਿਆਰੇ ਭਾਈ ਹਿੰਮਤ ਸਿੰਘ ਜੀ, ਇਹ ਭੀ ਚਮਕੌਰ ਸਾਹਿਬ ਦੇ ਜੰਗ ਵਿਚ ਸ਼ਹੀਦ ਹੋਏ। ਪੰਜਵੇਂ ਪਿਆਰੇ ਭਾਈ ਮੁਹਕਮ ਸਿੰਘ ਜੀ ਭੀ ਚਮਕੌਰ ਦੇ ਜੰਗ ਸਮੇਂ ਸ਼ਹੀਦ ਹੋਏ। ਜੋ ਪਿਆਰਾ ਚਲਾਣਾ ਕਰ ਜਾਂਦਾ, ਉਸ ਦੀ ਜਗ੍ਹਾ ਹੋਰ ਚੁਣੇ ਜਾਂਦੇ ਸਨ। ਪਰ ਪੰਜ ਪਿਆਰੇ ਗੁਰੂ ਜੀ ਪਾਸ ਹਮੇਸ਼ਾਂ ਰਹਿੰਦੇ ਸਨ।

ਪੰਜਾਂ ਪਿਆਰਿਆਂ ਦੀ ਪਿਛਲੀ ਜ਼ਾਤੀ ਪਾਤੀ ਪਰਖਣੀ ਜਾਂ ਕਲਪਣੀ ਭਾਰੀ ਗੁਨਾਹ ਹੈ। ਅਫਸੋਸ! ਸਿਖ ਲੇਖਕਾਂ ਨੇ ਇਹ ਬਹੁਤ ਬੁਰਾ ਕੀਤਾ ਹੈ ਕਿ ਮਨ ਘੜਤ ਸਾਖੀਆਂ ਨਾਲ ਪੰਜ ਪਿਆਰਿਆਂ ਦੀਆਂ ਜ਼ਾਤਾਂ ਕਲਪੀਆਂ ਹਨ। ਹਾਲਾਂਕਿ ਕਿਸੇ ਨੂੰ ਪਤਾ ਨਹੀਂ ਕਿ ਪੰਜ ਪਿਆਰੇ ਕਿਸ ਜ਼ਾਤੀ ਵਿਚੋਂ ਸਨ। ਨਾ ਹੀ ਇਨ੍ਹਾਂ ਦੇ ਪਿੰਡ ਜਾਂ ਖਾਨਦਾਨ ਦਾ ਕਿਸੇ ਨੂੰ ਇਲਮ ਹੈ. ਕਈ ਅਨਜਾਣਾਂ ਮਨ ਮੰਨੇ ਗਪੌੜੇ ਲਿਖ ਮਾਰੇ ਹਨਃ–

'ਕਿ ਭਾਈ ਦਿਆ ਸਿੰਘ ਸੋਢੀ ਖਤਰੀ ਸ੍ਰੀ ਰਾਮ ਚੰਦਰ ਜੀ ਦੇ ਪੁਤਰ ਲਊ ਦਾ ਅਵਤਾਰ ਸੀ।' ਇਸ ਬਿਧੀ ਨਾਲ ਇਸ ਨੂੰ ਖਤਰੀ ਦਸਿਆ। ਅਤੇ ਭਾਈ ਧਰਮ ਸਿੰਘ ਨੂੰ ਭਗਤ ਧੰਨੇ ਦਾ ਅਵਤਾਰ ਦਸਕੇ ਇਸਨੂੰ ਜੱਟ ਪਰਖਿਆ। ਭਾਈ ਸਾਹਿਬ ਸਿੰਘ ਜੀ ਨੂੰ ਭਗਤ ਸੈਣ ਦਾ ਅਵਤਾਰ ਬਣਾ ਕੇ ਨਾਈ ਕਲਪ ਲਿਆ। ਭਾਈ ਹਿੰਮਤ ਸਿੰਘ ਜੀ ਨੂੰ ਜਰਾਸੰਧਕ ਦਾ ਅਵਤਾਰ (ਸ੍ਰੀ ਕ੍ਰਿਸ਼ਨ ਜੀ ਨੂੰ ਤੀਰ ਮਾਰਕੇ ਮਾਰਨੇ ਵਾਲਾ) ਦਸ ਕੇ ਝੀਵਰ ਜ਼ਾਤੀ ਵਿਚੋਂ ਸਿਧ ਕੀਤਾ। ਭਾਈ ਮੁਹਕਮ ਸਿੰਘ ਜੀ ਨੂੰ ਭਗਤ ਨਾਮ ਦੇਵ ਜੀ ਦਾ ਅਵਤਾਰ ਦਸਕੇ ਛੀਪਾ (ਛੀਂਬਾ) ਬਣਾ ਦਿਤਾ। ਇਹ ਕੇਵਲ ਚਹੁ ਵਰਨਾਂ ਦਾ ਇਕ ਕਰਨ ਦਾ ਸਾਧਨ ਸੋਚਿਆ ਹੈ ਪਰ ਜ਼ਾਤਾਂ ਪਾਤਾਂ ਕਲਪਣੇ ਦਾ ਫਲ ਇਹ ਹੋਇਆ ਕਿ ਪੰਜਾਂ ਪਿਆਰਿਆਂ ਪਰ ਜ਼ਾਤ ਬਰਾਦਰੀਆਂ ਜਥੇ ਕਲਪੇ ਗਏ। ਜਿਨ੍ਹਾਂ ਦਾ ਮੁਖ ਉਦੇਸ਼ ਆਪਣੀ ਜ਼ਾਤੀ ਦੇ ਕਲਪਤ ਕੀਤੇ ਪਿਆਰੇ ਦੇ ਨਾਮ ਪਰ ਜ਼ਾਤਾਂ ਪਾਤਾਂ ਦਾ ਅੱਡਾ ਕਾਇਮ ਕਰਨਾ ਹੈ। ਇਸ ਤੋਂ ਚੰਗਾ ਇਹ ਸੀ ਕਿ ਇਕ

ਪਿਆਰੇ ਨੂੰ ਭਗਤ ਰਵਿਦਾਸ ਦਾ ਅਵਤਾਰ ਲਿਖ ਦਿੰਦੇ ਤਾਂਕਿ ਅਛੂਤ ਲੋਕ ਤਾਂ ਅਪਣੱਤ ਜ਼ਾਹਰ ਕਰਤੇ ਦੂਜੇ ਨੂੰ ਭਗਤ ਕਬੀਰ ਦਾ ਅਵਤਾਰ ਲਿਖ ਛਡਦੇ, ਤਾਂਕਿ ਮੁਸਲਮਾਨਾਂ ਨੂੰ ਮੌਕਾ ਮਿਲਦਾ ਕਿ ਇਕ ਪਿਆਰਾ ਸਾਡੇ ਵਿਚੋਂ ਸੀ। ਇਕ ਕਿਸੇ ਨੂੰ ਸ਼ੇਖ ਫਰੀਦ, ਕਿਸੇ ਨੂੰ ਸਧਨਾ ਭਗਤ ਕਲਪਣ ਨਾਲ ਕੁਛ ਲਾਭ ਤਾਂ ਹੁੰਦਾ ਕਿ ਭਗਤਾਂ ਨੂੰ ਭੀ ਖੰਡੇ ਦਾ ਅੰਮ੍ਰਿਤ ਛਕੇ ਬਿਨਾ ਮੁਕਤੀ ਨਾ ਮਿਲੀ। ਅਫਸੋਸ ਤਾਂ ਇਹ ਹੈ ਜੇ ਨਾਮ ਦੇਵ ਜੀ ਮੁੜ ਛੀਪੇ ਹੀ ਰਹੇ ਅਤੇ ਸੈਣ ਜੀ ਨਾਈ ਹੋਕੇ ਹੀ ਜਨਮੇ ਤਾਂ ਜ਼ਾਤਾਂ ਪਾਤਾਂ ਦਾ ਗੇੜਾ ਟੁਟ ਨਹੀਂ ਸਕਦਾ। ਜੇ ਮਨੁਖ ਜਨਮ ਲੈਕੇ ਫਿਰ ਭੀ ਉਨ੍ਹਾਂ ਜ਼ਾਤਾਂ ਵਿਚ ਔਂਦਾ ਹੈ ਤਾਂ 'ਖਾਲਸਾ ਪੰਥ' ਕੀ ਰਿਹਾ ?

ਪਿਆਰੇ ਸਜਣੋਂ ! ਨਿਸਚੇ ਰਖੋ ਪੰਜ ਪਿਆਰੇ ਤਾਂ ਸੀਸ ਭੇਟਾ ਕਰਕੇ ਨਵੇਂ ਜਨਮ ਵਿਚ ਕੇਵਲ ਖਾਲਸੇ ਸਨ।

ਚਮਕੌਰ ਸਾਹਿਬ ਦੀ ਗੜ੍ਹੀ ਵਿਚ ਸ਼ਹੀਦ ਹੋਏ ਚਾਲੀ ਸਿੰਘ ਅਸਲੋਂ ਚਾਲੀ ਮੁਕਤੇ ਹਨ। ਪਿਛੋਂ ਆਕੇ ਇਹ ਨਾਮ ਮੁਕਤਸਰ ਵਿਖੇ ਸ਼ਹੀਦ ਹੋਏ ਚਾਲੀ ਸਿੰਘਾਂ ਹਿਤ ਵਰਤਣ ਲਗ ਪਿਆ। ਜਿਨ੍ਹਾਂ ਨੇ ਅਨੰਦਪੁਰ ਵਿਖੇ ਸਿਖੀ ਨੂੰ ਬੇਦਾਵਾ ਦਿਤਾ ਸੀ, ਪਿਛੋਂ ਭੁਲ ਬਖਸ਼ਾਈ। ਚਮਕੌਰ ਸਾਹਿਬ ਦੇ ਚਾਲੀ ਮੁਕਤਿਆਂ ਦੇ ਨਾਮ ਇਹ ਹਨਃ—

੧. ਸਹਜ ਸਿੰਘ, ੨. ਸਰਦੂਲ ਸਿੰਘ, ੩. ਸਰੂਪ ਸਿੰਘ, ੪. ਸਾਹਿਬ ਸਿੰਘ, ੫. ਸੁਜਾਨ ਸਿੰਘ, ੬. ਸ਼ੇਰ ਸਿੰਘ, ੭. ਸੇਵਾ ਸਿੰਘ, ੮. ਸੰਗੋ ਸਿੰਘ, ੯. ਸੰਤ ਸਿੰਘ, ੧੦. ਹਰਦਾਸ ਸਿੰਘ, ੧੧. ਹਿੰਮਤ ਸਿੰਘ, ੧੨. ਕਰਮ ਸਿੰਘ, ੧੩. ਕ੍ਰਿਪਾਲ ਸਿੰਘ, ੧੪. ਖੜਗ ਸਿੰਘ, ੧੫. ਗੁਰਦਾਸ ਸਿੰਘ, ੧੬. ਗੁਰਦਿਤ ਸਿੰਘ, ੧੭. ਗੁਲਾਬ ਸਿੰਘ ੧੮. ਗੰਗਾ ਸਿੰਘ ੧੯. ਗੰਡਾ ਸਿੰਘ, ੨੦. ਚੜ੍ਹਤ ਸਿੰਘ, ੨੧. ਜਵਾਹਰ ਸਿੰਘ, ੨੨. ਜੈਮਲ ਸਿੰਘ, ੨੩. ਜ਼ੁਆਲਾ ਸਿੰਘ, ੨੪. ਝੰਡਾ ਸਿੰਘ, ੨੫. ਟੇਕ ਸਿੰਘ, ੨੬. ਠਾਕਰ ਸਿੰਘ, ੨੭. ਤ੍ਰਿਲੋਕ ਸਿੰਘ ੨੮. ਦਿਆਲ ਸਿੰਘ, ੨੯. ਦਾਮੋਦਰ ਸਿੰਘ, ੩੦. ਨਾਰਾਇਣ ਸਿੰਘ, ੩੧. ਨਿਹਾਲ ਸਿੰਘ, ੩੨. ਪੰਜਾਬ ਸਿੰਘ, ੩੩. ਪ੍ਰੇਮ ਸਿੰਘ, ੩੪. ਬਿਸ਼ਨ ਸਿੰਘ, ੩੫. ਬਸਾਵਾ ਸਿੰਘ, ੩੬. ਮਤਾਬ ਸਿੰਘ, ੩੭. ਭਗਵਾਨ ਸਿੰਘ, ੩੮. ਮੁਹਕਮ ਸਿੰਘ, ੩੯. ਰਣਜੀਤ ਸਿੰਘ, ੪੦. ਰਤਨ ਸਿੰਘ।

ਦਸਮੇਸ਼ ਜੀ ਨੇ ਜ਼ਫਰ ਨਾਮੇ ਵਿਚ ਇਨ੍ਹਾਂ ਚਾਲੀ ਮੁਕਤਿਆਂ ਬਾਰੇ ਲਿਖਿਆ ਹੈ, "ਗੁਰਸਨਹ ਚਿ ਕਾਰੇ ਕੁਨਦ ਚਿਹਲ ਨਰ ॥" ਸਿਖ ਅਰਦਾਸੇ ਵਿਚ ਪੰਜ ਪਿਆਰੇ, ਚਾਰੇ ਸਾਹਿਬਜ਼ਾਦੇ, ਚਾਲੀ ਮੁਕਤੇ ਜੋ ਯਾਦ ਵਜੋਂ ਨਾਮ ਲਿਆ ਜਾਂਦਾ ਹੈ, ਅਸਲੋਂ ਇਹ ਚਮਕੌਰ ਵਾਲੇ ਚਾਲੀ ਮੁਕਤੇ ਹਨ। ਮੁਕਤਸਰ ਵਾਲਿਆਂ ਨੇ ਤਾਂ ਸ਼ਹੀਦੀਆਂ ਪਾਕੇ ਟੁਟੀ ਗੰਢਵਾਈ ਸੀ ਚਮਕੌਰ ਸਾਹਿਬ ਦੇ ਚਾਲੀ ਸਿੰਘਾਂ ਦੇ ਪਿੰਡ ਆਦਿ ਕਿਸੇ ਨੇ ਨਹੀਂ ਲਿਖੇ। ਨਾ ਹੀ ਪੰਥ ਨੇ ਇਨ੍ਹਾਂ ਦੀ ਕੋਈ ਯਾਦਗਾਰ ਬਣਾਈ ਹੈ। ਚਮਕੌਰ ਸਾਹਿਬ ਵਿਖੇ ਗੜ੍ਹੀ ਸਾਹਿਬ ਨਾਮ ਤਾਂ ਪ੍ਰਚਲਤ ਹੈ। ਜਿਥੇ ਸਾਹਿਬਜ਼ਾਦੇ ਸ਼ਹੀਦ ਹੋਏ, ਉਸ ਸ਼ਹੀਦ ਗੰਜ ਦਾ ਨਾਮ 'ਕਤਲ ਗੜ੍ਹ' ਹੈ। ਭਾਈ ਜੀਵਨ ਸਿੰਘ ਜੀ ਸ਼ਹੀਦ ਦਾ ਭੀ ਬੁੰਗਾ ਹੈ ਪਰ ਚਾਲੀ ਸਿੰਘਾਂ ਦੇ ਨਾਮ ਲਿਖਕੇ ਕੋਈ ਖਾਸ ਸਥਾਨ ਹੋਣਾ ਜ਼ਰੂਰੀ ਸੀ। ਪੰਥ ਨੂੰ ਧਿਆਨ ਦੇਣਾ ਚਾਹੀਦਾ ਹੈ।

ਸਿਖ ਇਤਿਹਾਸ ਵਿਚ ਇਹ ਭੀ ਜ਼ਿਕਰ ਹੈ ਕਿ ਗੁਰੂ ਜੀ ਨੇ ਚਮਕੌਰ ਸਾਹਿਬ ਪੰਜਾਂ ਸਿੰਘਾਂ (ਪੰਜ ਪਿਆਰੇ) ਨੂੰ 'ਗੁਰਤਾ' ਦਿਤੀ ਸੀ ਜਿਨ੍ਹਾਂ ਦੇ ਨਾਮ ੧. ਪਿਆਰਾ ਦਿਆ ਸਿੰਘ, ੨. ਪਿਆਰਾ ਧਰਮ ਸਿੰਘ, ੩. ਭਾਈ ਮਾਨ ਸਿੰਘ, ੪. ਭਾਈ ਸੰਗਤ ਸਿੰਘ, ੫. ਭਾਈ ਸੰਤ ਸਿੰਘ ਸਨ। ਇਨ੍ਹਾਂ ਵਿਚੋਂ ਭਾਈ ਸੰਤ ਸਿੰਘ ਤੇ ਸੰਗਤ ਸਿੰਘ ਜੀ ਤਾਂ ਉਸ ਗੜ੍ਹੀ ਵਿਚ ਸ਼ਹੀਦ ਹੋਏ ਅਤੇ ਭਾਈ ਮਾਨ ਸਿੰਘ ਦਿਆ ਸਿੰਘ ਤੇ ਧਰਮ ਸਿੰਘ ਜੀ ਚਮਕੌਰ ਗੜ੍ਹੀ ਤੋਂ ਔਣ ਵੇਲੇ ਗੁਰੂ ਜੀ ਦੇ ਪਿਛੇ ਮਾਛੀਵਾੜੇ ਨੂੰ ਆਏ। ਇਨ੍ਹਾਂ ਪੰਜਾਂ ਨੂੰ 'ਗੁਰਮੁਖ' ਕਿਹਾ ਜਾਂਦਾ ਹੈ। ਦਸਿਆ ਹੈ ਕਿ ਭਾਈ ਮਾਨ ਸਿੰਘ ਜੀ (ਨਹਿੰਗ) ਨਰਬਦਾ ਨਦੀ ਪਰ ਇਕ ਮੁਸਲਮਾਨ ਦੇ ਹਥੋਂ ਗੋਲੀ ਮਾਰਨ ਨਾਲ ਸ਼ਹੀਦ ਹੋ ਗਏ ਸਨ।

## ਮਾਲਵੇ ਦੇ ਪਿੰਡਾਂ ਵਿਖੇ ਪ੍ਰਚਾਰ ਕਰਨਾ

ਮਾਛੀਵਾੜੇ ਤੋਂ ਔਂਦੇ ਗੁਰੂ ਜੀ ਲਲ, ਰਾਮਪੁਰ, ਕਨੇਚ, ਜਸਪਾਲਾਂ, ਆਲਮਗੀਰ ਜੋਧ ਮੋਹੀ ਆਦਿ ਪਿੰਡਾਂ ਵਿਚ ਪ੍ਰਚਾਰ ਕਰਦੇ ਹੇਹਰ ਪਹੁੰਚੇ। ਮਹੰਤ ਕ੍ਰਿਪਾਲ ਚੰਦ ਉਦਾਸੀ ਨੇ ਆਉ ਭਗਤ ਕੀਤੀ। ਜੱਟ ਪੁਰੇ, ਰਾਇਕੋਟ (ਰਾਇ ਕੱਲੇ ਨੂੰ ਮਿਲੇ) ਇਸ ਨੇ ਸਰਹਿੰਦ ਤੋਂ ਆਪਣਾ ਹਾਲਕਾਰੇ ਮਾਹੀ ਨੂੰ ਘਲ ਕੇ ਛੋਟੇ ਸਾਹਿਬਜ਼ਾਦਿਆਂ ਦਾ ਹਾਲ ਮੰਗਵਾਇਆ। ਰਾਇ ਕੱਲੇ ਨੂੰ ਗੁਰੂ ਜੀ ਨੇ ਇਕ ਤਲਵਾਰ ਬਖਸ਼ੀ, ਸਾਹਿਬਜ਼ਾਦਿਆਂ ਦੇ ਕਤਲ ਕੀਤੇ ਸਰਹਿੰਦ ਦਾ ਹਾਲ ਜਾਣਕੇ ਅਤੇ ਮਾਤਾ ਗੁਜਰ ਕੌਰ ਜੀ ਦੇ ਸ਼ਹੀਦ ਹੋਣ ਦੇ ਬ੍ਰਿਤਾਂਤ ਸੁਣਕੇ ਗੁਰੂ ਜੀ ਨੇ ਫੁਰਮਾਯਾ, ਬਸ ਹੁਣ! ਤੁਰਕ ਰਾਜ ਦੀਆਂ ਜੜ੍ਹਾਂ ਹਿੱਲ ਚੁਕੀਆਂ ਹਨ. ਜਿਨ੍ਹਾਂ ਨੇ ਬੇਗੁਨਾਹ ਮਾਸੂਮ ਬਚਿਆਂ ਪਰ ਜ਼ੁਲਮ ਕਰਨੋ ਭੀ ਸੰਕੋਚ ਨਾ ਕੀਤਾ। ਗੁਰੂ ਜੀ ਮਾਲਵੇ ਦੇ ਅਨੇਕਾਂ ਪਿੰਡਾਂ ਵਿਚ ਦੀ ਗੁਜ਼ਰੇ। ਰਾਇਕੋਟ ਗੁਰਦੁਆਰਾ ਟਾਲੀਆਨਾ ਸਾਹਿਬ ਹੈ। ਸੀਲੋਆਣਾ, ਕਮਾਲਪੁਰਾ, ਰਾਜੋਆਣਾ, ਲਮੇ ਜੱਟ ਪੁਰੇ ਪਹੁੰਚੇ। ਦਸਿਆ ਹੈ ਕਿ ਇਥੇ ਜਾਕੇ ਨੀਲੇ ਬਸਤ੍ਰ ਉਤਾਰਕੇ ਇਹ ਤੁਕ ਪੜ੍ਹੀ ਸੀ, 'ਨੀਲ ਬਸਤ੍ਰ ਲੇ ਕਪੜੇ ਫਾੜੇ, ਤੁਰਕ ਪਠਾਣੀ ਅਮਲ ਗਿਆ।। ਅਤੇ ਉੱਚ ਦੇ ਪੀਰਾਂ ਸ੍ਵਾਂਗ ਉਤਾਰ ਦਿਤਾ।

ਇਸੇ ਤਰਾਂ ਗੁਰੂ ਜੀ ਰਾਇਕੱਲੇ ਪਾਸੋਂ ਚਲਕੇ ਪ੍ਰਚਾਰ ਕਰਦੇ ਕਰਦੇ ਪਿੰਡ ਦੀਨੇ ਪਹੁੰਚੇ, ਇਥੇ ਛੀਵੇਂ ਗੁਰੂ ਜੀ ਵਲੋਂ ਵਰੋਸਾਏ ਰਾਇ ਜੋਧ ਤੇ ਸਲੇਮ ਵੰਸੀ ਲਖਮੀਰ, ਸ਼ਮੀਰ ਤੇ ਤਖਤ ਮੱਲ ਤਿਨਾਂ ਭਰਾਵਾਂ ਨੇ ਗੁਰੂ ਜੀ ਦੀ ਪੂਜਕੇ ਆਓ ਭਗਤ ਕੀਤੀ, ਗੁਰੂ ਜੀਨੇ ਫੁਰਮਾਯਾ, ਸਾਡੇ ਇਥੇ ਰਹਿਣ ਨਾਲ ਤੁਸਾਡਾ ਨੁਕਸਾਨ ਹੈ, ਕਿਉਂਕਿ ਵਜ਼ੀਰ ਖਾਂ ਦੀ ਫੌਜ ਸਾਡੇ ਪਿਛੇ ਲਗ ਰਹੀ ਹੈ। ਉਹਨਾਂ ਨੇ ਸਿਦਕ ਦਿਲੀ ਨਾਲ ਕਿਹਾ ਕਿ ਕੋਈ ਫਿਕਰ ਨਹੀਂ ਆਪ ਜ਼ਰੂਰ ਇਥੇ ਰਹੋ, ਵਜ਼ੀਰ ਖਾਂ ਸੂਬੇ ਨੇ ਪਤਾ ਲਗਣ ਸਾਰ, ਇਨ੍ਹਾਂ ਨੂੰ ਲਿਖਿਆ ਕਿ ਗੁਰੂ ਜੀ ਨੂੰ ਫੜ ਕੇ ਮੇਰੇ ਪਾਸ ਪਹੁੰਚਾਓ ਤੇ ਮੈਂ ਬਾਦਸ਼ਾਹ ਪਾਸੋਂ ਮੂੰਹ ਮੰਗਵਾਂ ਇਨਾਮ ਦਿਵਾਵਾਂਗਾ। ਇਨ੍ਹਾਂ ਨੇ ਠੋਕਵਾਂ ਉੱਤਰ ਦਿਤਾ, ਕਿ ਅਸੀਂ ਗੁਰੂ ਜੀ ਨੂੰ ਆਪਣਾ ਇਸ਼ਟਦੇਵ ਮਨਦੇ ਹਾਂ ਸਾਡੇ ਬਜ਼ੁਰਗ, ਗੁਰੂ ਦਰੋਂ ਵਰੋਸਾਏ ਔਂਦੇ ਹਨ, ਅਸੀਂ ਗੁਰੂ ਜੀ ਨਾਲ ਧ੍ਰੋਹ ਨਹੀਂ ਕਮਾ ਸਕਦੇ। ਸ਼ਮੀਰ ਨੇ ਸਰਹਿੰਦ ਨੂੰ ਆਪਣਾ ਸੂਹੀਆ ਘੱਲਿਆ ਤਾਂ ਕਿ ਨਵਾਬ ਦੀ ਫੌਜ ਦੀ ਲੜਾਈ ਦੀ ਖਬਰ ਕਰੇ ਏਧਰ ਗੁਰੂ ਜੀ ਪਾਸ ਮਾਲਵੇ ਦੇ ਹਜ਼ਾਰਾਂ ਸੂਰਬੀਰ ਸਿਖ ਇਕੱਠੇ ਹੁੰਦੇ ਗਏ ਜੰਗ ਦੀ ਤਿਆਰੀ ਹੋਣ ਲਗ ਪਈ। ਬਾਦਸ਼ਾਹ ਔਰੰਗਜ਼ੇਬ ਨੂੰ ਭੀ ਗੁਰੂ ਜੀ ਦੀ ਹੋਂਦ ਦਾ ਪਤਾ ਲਗਿਆ।

ਦੀਨੇ ਤੋਂ ਗੁਰੂ ਜੀ ਨੂੰ ਪਤਾ ਲਗਿਆ ਕਿ ਸੂਬਾ ਸਰਹੰਦ ਉਨ੍ਹਾਂ ਪਰ ਫੌਜਾਂ ਚੜ੍ਹਾਈ ਲਿਆ ਰਿਹਾ ਹੈ। ਜਿਸ ਕਰਕੇ ਗੁਰੂ ਜੀ ਵਸੋਂ ਛਡਕੇ ਖੁਲ੍ਹੇ ਮੈਦਾਨਾਂ ਵਿਚ ਜਾ ਰਹੇ, ਹਜ਼ਾਰਾਂ ਨੇ ਅੰਮ੍ਰਿਤ ਛਕਿਆ ਤੇ ਗੋਲੀ ਬਰੂਦ ਸਿੱਕਾ ਸ਼ਸ਼ਤ੍ਰ ਅਸਤ੍ਰ ਜਮਾਂ ਹੋ ਗਿਆ, ਹਜ਼ਾਰਾਂ ਨਿਰਇਛਤ ਸੂਰਬੀਰ ਸੀਸ ਵਾਰਨ ਲਈ ਆ ਨਿਤਰੇ। ਖਿਦਰਾਣੇ ਦੀ ਢਾਬ ਦੇ ਗਿਰਦੇ ਕੈਂਪ ਲਾਕੇ ਸੂਬੇ ਦੀ ਉਡੀਕ ਵਿਚ ਡੱਟ ਗਏ।

ਨੋਟ--ਕਾਂਗੜ 'ਕੰਗ ਰਾਜੇ ਦੀ ਰਾਜਧਾਨੀ ਸੀ ਹੁਣ ਜ਼ਿਲਾ ਫੀਰੋਜ਼ਪੁਰ ਲਗਦਾ ਹੈ। ਕਾਂਗੜ ਦੇ ਲਾਗੇ ਦੀਨਾ ਪਿੰਡ ਹੈ ਇਥੇ ਲਖਮੀਰ ਤੇ ਸ਼ਮੀਰ ਨੇ ਸੰਮਤ ੧੭੬੨ ਵਿਚ ਗੁਰੂ ਜੀ ਦੀ ਸੇਵਾ ਕੀਤੀ ਕਾਂਗੜੀਏ ਧਾਲੀਵਾਲ ਜ਼ਿਮੀਂਦਾਰ ਸਨ ਇਥੇ ਹੁਣ ਗੁਰਦੁਆਰਾ ਹੈ। ਰਾਇ ਜੋਧ ਨੇ ਛੇਵੇਂ ਗੁਰੂ ਜੀ ਦੀ ਅਥੱਕ ਸੇਵਾ ਉਠਾਈ ਸੀ। ਸਾਰੇ ਸਿੱਖ ਬੈਰਾੜ ਗੁਰੂ ਜੀ ਦੀ ਫੌਜ ਸਨ।

## ਜ਼ਫਰਨਾਮੇਂ ਵਿਚ ਕੀ ਹੈ ?

ਜ਼ਫਰਨਾਮੇਂ ਦੇ ਅਰਥ ਫਤਹ ਨਾਮਾਂ ਹਨ, ਇਸ ਵਿਚ ਗੁਰੂ ਜੀ ਨੇ ਆਪਣੀ ਵਲੋਂ ਸਚਾਈ ਸਫਾਈ, ਅਤੇ ਖਾਲਸੇ ਦੀ ਬਹਾਦਰੀ ਤੇ ਫਤਹ ਆਦਿ ਦਰਸਾਈ ਹੈ, ਅਤੇ ਔਰੰਗਜ਼ੇਬ ਤੇ ਉਸਦੀ ਫੌਜੀ ਅਫਸਰਾਂ ਦੀ ਧਰਮ ਹੀਣਤਾ, ਕਾਇਰਤਾ ਆਦਿ ਦਸਕੇ ਤਾੜਨਾ ਕੀਤੀ ਹੈ ਜੈਸਾ ਕਿ ਸ਼ਹਿਨਸ਼ਾਹ ਔਰੰਗਜ਼ੇਬ ਆਲਮੀ। ਕਿ ਦਾਰਾਇ ਦੌਰ ਅਸਤ ਦੂਰ ਅਸਤ ਦੀਂ। ਭਾਵ ਸ਼ਹਿਨਸ਼ਾਹ ਔਰੰਗਜ਼ੇਬ ਤੇਰੇ ਵਿਚ ਹੋਰ ਚਾਹੇ ਕਿਤਨੇ ਗੁਣ ਹੋਣ ਪਰ ਤੂੰ ਧਰਮ ਤੋਂ ਦੂਰ ਹੈਂ ਕਿਉਂਕਿ ਔਰੰਗਜ਼ੇਬ ਖੁਦ ਅਰ ਉਸਦੇ ਰਖੇ ਹੋਏ ਅਫਸਰ ਕੁਰਾਨ ਦੀ ਸੌਂਹਾਂ ਉਠਾਕੇ ਝੂਠੇ ਨਿਕਲੇ। ਹਮੰ ਮਰਦ ਬਾਯਦ ਸਵੱਦ ਸੁਖਨਵਰ॥ ਨ ਸਿਕਮੇ ਦਿਗਰ ਦਰ ਦਹਾਨੇ ਦਿਗਰ॥ ਮਾਨੁਖ ਬਚਨ ਦਾ ਪੱਕਾ ਹੁੰਦਾ ਹੈ ਨਾਕਿ ਮੂੰਹ ਵਿਚ ਹੋਰ ਤੇ ਦਿਲ ਵਿਚ ਹੋਰ ਜੋ ਤੁਸੀਂ ਕਰਦੇ ਹੋ। ਯਾਦ ਰਖੋ! 'ਮਜ਼ਨ ਤੇਗ ਬਰ ਖੂਨਿ ਕਸ ਬੇ ਦਰੇਗ॥ ਤੁਰਾ ਨੀਜ਼ ਖੂੰ ਚਰਖ ਰੇਜ਼ਦ ਬਤੇਗ॥ ਤੁਸੀਂ ਨਿਸ਼ੰਕ ਹੋਕੇ ਗ਼ਰੀਬਾਂ ਦਾ ਜੋ ਖੂਨ ਕਰਦੇ ਹੋ, ਰੱਬੀ ਤਲਵਾਰ ਨੇ ਤੁਸਾਡੇ ਪਾਸੋਂ ਬਦਲਾ ਲੈਣਾ ਹੈ। ਜੇ ਤੁਸੀਂ ਆਖੋ, ਅਸੀਂ ਤਲਵਾਰ ਕਿਉਂ ਉਠਾਈ ? ਸੋ ਅਸੀਂ ਕਿਸੇ ਪਰ ਚੜ੍ਹਕੇ ਤਲਵਾਰ ਨਹੀਂ ਵਾਹੀ ਕੇਵਲ ਸੁਰੱਖਿਆ ਲਈ,

ਚੁਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥ ਹਲਾਲ ਅਸਤ ਬੁਰਦਨ ਸ਼ਮਸ਼ੇਰ ਦਸਤ॥
ਭਾਵ ਸਾਰੇ ਉਪਾਓ ਖਤਮ ਹੋਣ ਪਿਛੋਂ ਤਲਵਾਰ ਉਠੌਣੀ ਧਰਮ ਵਿਰੁਧ ਨਹੀਂ ਹੈ। ਕਿਉਂ ?

'ਗੁਰਸਨਹ ਚਿ ਕਾਰੇ ਕੁਨਦ ਚਿਹਲ ਨਰ॥ ਕਿ ਦਹਲਕ ਬਰਾਯਦ ਬਰੋ ਬੇਖਬਰ॥'

ਚਾਲੀ ਆਦਮੀ ਹੋਰ ਕੀ ਕਰਦੇ ਜਦੋਂ ਕਿ ਉਨ੍ਹਾਂ ਉਪਰ ਦਸ ਲੱਖ ਨੇ ਸੁਲਾਹ ਨਾਮਾ ਤੋੜਕੇ ਹਮਲਾ ਕੀਤਾ। ਲਾਚਾਰ ਹੋਕੇ (ਤੰਗ ਅ ਯਦ ਬਜੰਗ ਆਯਦ) ਅਸੀਂ ਭੀ ਉਨ੍ਹਾਂ ਦਾ ਡਟਕੇ ਮੁਕਾਬਲਾ ਕੀਤਾ।

ਫੇਰ ਦੱਸ ਲਖ ਫੌਜ ਚਾਲੀਆਂ ਨੂੰ ਸਿਕਸ਼ਤ ਨਾ ਦੇ ਸਕੀ।
ਬ ਲਾਚਾਰਗੀ ਦਰਮਿਯਾਂ ਆਮਦਮ॥ ਬ ਤਦਬੀਰ ਤੀਰੋ ਤੁਫੰਗ ਆਮਦਮ॥

ਐ ਬਾਦਸ਼ਾਹ! ਆਪਨੂੰ ਭਾਰੀ ਫੌਜ ਤੇ ਦੌਲਤ ਪਰ ਮਾਣ ਹੈ; ਪਰ ਸਾਨੂੰ ਉਸ ਕਰਤਾਰ ਦੀ ਮੇਹਰ ਪਰ ਭਰੋਸਾ ਹੈ।

ਤੁਰਾ ਗਰ ਨਜ਼ਰ ਹਸਤ ਬਰ ਫ਼ੌਜੋ ਜ਼ਰ ॥ ਕਿ ਮਾਰਾ ਨਿਗਾਹਸਤ ਯਜ਼ਦਾਂ ਨਿਗਰ ॥

ਨੋਟ—ਉਕਤ ਜ਼ਫਰਨਾਮਾ ਭਾਈ ਦਿਆ ਸਿੰਘ ਪਿਆਰਾ, ਔਰੰਗਾਬਾਦ ਲੈਕੇ ਪਹੁੰਚਿਆ ਸੀ ਜਿਸ ਦੇ ਪੜ੍ਹਨਸਾਰ ਬਾਦਸ਼ਾਹ ਨੂੰ ਪਛਤਾਵਾ ਲਗਿਆ, ਭਾਵੇਂ ਉਸ ਨੇ ਉਪਰਲੇ ਮਨੋਂ ਹੁਕਮ ਭੀ ਨਿਕਾਲਿਆ ਕਿ ਗੁਰੂ ਜੀ ਨੂੰ ਕੋਈ ਦੁੱਖ ਨਾ ਦਿਤਾ ਜਾਵੇ, ਪਰ ਉਸਦਾ ਹਿਰਦਾ ਬਹੁਤ ਕਰੜਾ ਸੀ, ਜਦ ਇਸਨੇ ਆਪਣੇ ਪਿਤਾ ਸ਼ਾਹ ਜਹਾਨ ਨੂੰ ਛਿਆਸਟ ਸਾਲਾਂ ਦੀ ਉਮਰ ਵਿਚ ਕੈਦ ਕਰਕੇ ਜੇਹਲ ਵਿਚੇ ਮਾਰਿਆ, ਆਪਣੇ ਭਾਈ ਮੁਰਾਦ ਨੂੰ ਗਵਾਲੀਅਰ ਦੇ ਕਿਲੇ ਵਿਚ ਕੈਦ ਰੱਖਕੇ ੧੬੬੧ ਈ: ਤੀਕ ਦੁਖਾਂ ਨਾਲ ਮਾਰਿਆ। ਅਰ ਦਾਰਾਸ਼ਕੋਹ ਨੂੰ ਕਤਲ ਕੀਤਾ, ਉਸ ਦੇ ਪੁਤ੍ਰ ਸੁਲੇਮਾਨ ਸ਼ਕੋਹ ਨੂੰ ਅਗਸਤ ੧੬੫੮ ਵਿਚ ਦਿਲੀ ਕਤਲ ਕੀਤਾ, ਦੂਜਿਆਂ ਲਈ ਇਹ ਕਿਸਤਰਾਂ ਦਰਦ ਰਖ ਸਕਦਾ ਸੀ ?

ਬਾਦਸ਼ਾਹ ਔਰੰਗਜ਼ੇਬ ਦਾ ਦਿਲ ਬਹੁਤਾ ਕਰੂਰ ਸੀ ਭਾਵੇਂ ਓਹ ਪੱਕਾ ਸ਼ਰਈ ਮੁਸਲਮਾਨ ਸੀ "ਪਰ ਮੁਸਲਮਾਨ ਮੋਮ ਦਿਲ ਹੋਵੈ" ਗੁਰਵਾਕ ਅਨੁਸਾਰ ਉਸ ਦਾ ਚਿੱਤ ਨਰਮ ਦੀ ਥਾਂ ਪੱਥਰ ਰੂਪ ਸੀ।

ਨੋਟ—ਗੁਰੂ ਜੀ ਦੀਨੇ ਤੋਂ ਚਲਕੇ ਭਗਤਾ, ਜਲਾਲ ਆਦਿ ਪਿੰਡਾਂ ਵਿਚ ਦੀ ਕੋਟ ਕਪੂਰੇ ਪੁਜੇ ਸਨ, ਗੁਰੂ ਜੀ ਨੇ ਜੰਗ ਵਾਸਤੇ, ਕਪੂਰੇ ਪਾਸੋਂ ਗੜ੍ਹੀ (ਕੱਚਾ ਕਿਲਾ) ਮੰਗੀ, ਕਪੂਰਾ ਇਲਾਕੇ ਦਾ ਚੌਧਰੀ ਸੀ, ਓਹ ਡਰ ਗਿਆ, ਉਸਨੇ ਆਖਿਆ, ਤੁਰਕ ਮੈਨੂੰ ਫਾਹੇ ਲਾ ਦੇਣਗੇ, ਗੁਰੂ ਜੀ ਨੇ ਫੁਰਮਾਯਾ, ਕਪੂਰਿਆ ਡਰਨਾ ਠੀਕ ਨਹੀਂ, ਅਛਾ ਤੇਰੀ ਭਾਵਨਾ ! ਇਸ ਨੇ ਖਿਦਰਾਣੇ ਦੀ ਢਾਬ ਗਿਰਦੇ ਮੋਰਚੇ ਬੰਦੀ ਲਈ ਥਾਂ ਦੱਸੀ। ਇਹ ਸਾਥ ਭੀ ਗਿਆ, ਸੂਬਾ ਸਰਹਿੰਦ ਨੇ ਭੀ ਗੁਰੂ ਜੀ ਦੇ ਪਤਾ ਦਸਣੇ ਵਾਸਤੇ ਇਸੇ ਨੂੰ ਨਾਲ ਲਿਆ, ਪਿਛੋਂ ਇਸਦੇ ਪੁੱਤ੍ਰ ਹਮੀਰ ਨੇ ਗੁਰੂ ਜੀ ਪਾਸੋਂ ਮੁਆਫੀ ਮੰਗੀ ਤੇ ਅੰਮ੍ਰਿਤ ਛਕਿਆ, ਗੁਰੂ ਜੀ ਨੇ ਰਾਜ ਦਾ ਵਰਦਾਨ ਦਿਤਾ, ਪਰ ਚੌਧਰੀ ਕਪੂਰੇ ਦਾ ਓਹੀ ਹਾਲ ਹੋਇਆ ਜੋ ਇਸਦੀ ਭਾਵਨਾ ਸੀ, ਇਸ ਨੂੰ ਈਸੇ ਖਾਂ ਮੰਝ ਰਾਜਪੂਤ ਨੇ ਆਪਣੇ ਘਰ ਬੁਲਾਕੇ ਦਗੇ ਨਾਲ ਫਾਹੇ ਚੁਕ ਦਿਤਾ। ਸੁਖੀਆ ਸਿੰਘ ਤੇ ਹਮੀਰ ਸਿੰਘ ਦੀ ਵੰਸ ਫਰੀਦ ਕੋਟੀਏ ਰਾਜੇ ਬਣੇ।

# ਮੁਕਤਸਰ ਜੰਗ ਦੇ ਸੰਖੇਪ ਹਾਲ

ਮਾਈ ਭਾਗ ਕੌਰ ਝਬਾਲ ਅਤੇ ਭਾਈ ਮਹਾਂ ਸਿੰਘ ਜੀ ਰਦੋਲ ਦੀ ਜਥੇਦਾਰੀ ਹੇਠਾਂ ਜੋ ਜੱਥਾ ਮਾਝੇ ਵਲੋਂ ਆਇਆ ਸੀ, ਇਹ ਨਿਰੇਪੂਰੇ ਚਾਲੀ ਹੀ ਨਹੀਂ ਸਨ, ਹੋਰ ਭੀ ਕਾਫੀ ਨਾਲ ਮਿਲੇ, ਕੁਝ ਹੋਰ ਸਿਆਣੇ ਭੀ ਨਾਲ ਆਏ। ਇਸ ਜੱਥੇ ਦਾ ਮੰਤਵ ਜੰਗ ਕਰਨੇ ਦਾ ਨਹੀਂ ਸੀ ਬਲਕੇ ਗੁਰੂ ਜੀ ਦੀ ਹਕੂਮਤ ਨਾਲ ਸੁਲਾਹ ਕਰੌਣਾ ਸੀ। ਇਨ੍ਹਾਂ ਨਾਲ ਸ਼ਾਹੀ ਨੌਕਰ ਭੀ ਕਈਕੁ ਆਏ। ਸੂਬਾ ਸਰਹਿੰਦ ਦੀ ਚੜ੍ਹਾਈ ਦਾ ਪਤਾ ਇਨ੍ਹਾਂ ਨੂੰ ਮਾਲਵੇ ਵਿਚ ਪਹੁੰਚਕੇ ਲਗਿਆ, ਜਿਸ ਪਰ ਇਨ੍ਹਾਂ ਨੇ ਜੰਗ ਦਾ ਕੁਝ ਸਾਮਾਨ ਭੀ ਕੱਠਾ ਕਰਲਿਆ, ਜੱਥਾ ਤਾਂ ਇਹ ਕਾਫੀ ਸੀ, ਪਰ ਨਾਮ ਚਾਲੀਆਂ ਦਾ ਹੀ ਪ੍ਰਸਿਧ ਹੈ

ਇਸ ਜੱਥੇ ਨੇ ਆ ਕੇ ਪਹਿਲਾਂ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਅਸੀਂ ਵਿਚਕਾਰ ਹੋਕੇ ਹਕੂਮਤ

ਨਾਲ ਆਪ ਦੀ ਸੁਲਾਹ ਕਰਵਾ ਦਿੰਦੇ ਹਾਂ, ਗੁਰ ਜੀ ਨੇ ਫੁਰਮਾਯਾ ਸਾਡਾ ਜੰਗ ਧਰਮ ਦੀ ਰੱਛਿਆ ਵਾਸਤੇ ਜ਼ੁਲਮ ਨਾਲ ਹੈ ਕਿਸੇ ਕੌਮ ਨਾਲ ਨਹੀਂ ਹੈ, ਸਾਨੂੰ ਆਪਣੇ ਪਰਿਵਾਰ ਤੇ ਬੱਚਿਆਂ ਦੇ ਮਾਰੇ ਜਾਣ ਦਾ ਕੋਈ ਅਫਸੋਸ ਨਹੀਂ ਹੈ ਪਰ ਗ਼ੀਬਾਂ ਪਰ ਜੋ ਜ਼ੁਲਮ ਹੋ ਰਹੇ ਨੇ ਅਸੀਂ ਉਸਨੂੰ ਬਰਦਾਸ਼ਤ ਨਹੀਂ ਕਰ ਸਕਦੇ, ਜੇ ਤੁਸੀਂ ਜ਼ੁਲਮ ਹੋਣੇ ਬੰਦ ਕਰਵਾ ਦਿਓ ਤਾਂ ਮੇਰੀ ਸੁਲਾਹ ਹੈ, ਬਾਕੀ ਮੈਂ ਹਕੂਮਤ ਦੀ ਸੁਲਾਹ ਦਾ ਨਮੂਨਾ ਅਨੰਦਪੁਰ ਛਡਣ ਵੇਲੇ ਵੇਖ ਲਿਆ ਹੈ ਜਿਸ ਬਾਤ ਤੋਂ ਤੁਸੀਂ ਲੋਕ ਨਾਰਾਜ਼ ਹੋਕੇ ਚਲ ਆਏ ਸੋ ਕਿ ਹਕੂਮਤ ਨਾਲ ਸੁਲਾਹ ਕਰੋ, ਗੁਰੂ ਜੀ ਨੇ ਜਦੋਂ ਇਕਰ ਸੁਲਾਹ ਦਾ ਨਕਸ਼ਾ ਖਿਚਿਆ ਤਾਂ ਆਏ ਸੱਜਣ ਲਾ ਜਵਾਬ ਹੋਕੇ ਧੌਣਾਂ ਝੁਕਾ ਕੇ, ਨੀਵੀਆਂ ਪਾ ਗਏ ਅਤੇ ਗੁਰੂ ਜੀ ਖਿਦਰਾਣੇ ਦੀ ਢਾਬ ਵਲ ਜਾ ਕੇ ਜੰਗ ਦੀ ਤਿਆਰੀ ਵਿਚ ਜੁਟ ਗਏ, ਪਿਛੋਂ ਭਾਈ ਮਹਾਂ ਸਿੰਘ ਜੀ ਨੇ ਤੇ ਮਾਈ ਭਾਗ ਕੌਰ ਨੇ ਸਭਸ ਨੂੰ ਵੰਗਾਰਿਆ ਕਿ ਜਿਸ ਨੇ ਸ਼ਹੀਦੀ ਪੌਣੀ ਹੈ ਇਥੇ ਅਟਕੇ ਬਾਕੀ ਚਲੇ ਜਾਣ, ਇਸ ਤਰਾਂ ਕਿਤਨੇ ਵਾਪਸ ਚਲੇ ਗਏ। ਬਾਕੀ ਸ਼ਹੀਦੀਆਂ ਵਾਸਤੇ ਅਟਕ ਗਏ ਪਰ ਓਹ ਨਿਰੇ ਪੂਰੇ ਚਾਲੀ ਹੀ ਨਹੀਂ ਸਨ। ਇਸ ਜੱਥੇ ਨੇ ਉਥੇ ਹੀ ਝਾੜੀਆਂ ਪਰ ਬਸਤ੍ਰ ਡਾਲਕੇ ਤੰਬੂਆਂ ਦਾ ਵਿਖਾਵਾ ਕਰਕੇ ਮੋਰਚਾ ਪਟ ਲਿਆ ਤੇ ਬੰਦੂਕਾਂ ਭਰਕੇ ਬੈਠ ਗਏ। ਗੁਰੂ ਜੀ ਨੂੰ ਕੋਈ ਪਤਾ ਨਹੀਂ ਸੀ, ਓਹ ਚਰਾ ਢਾਬ ਤੋਂ ਭੀ ਅਗੇ ਜਾ ਰਹੇ ਸਨ, ਇਹ ਜੱਥਾ ਜਾਨਾਂ ਤੋੜ ਕੇ ਲੜਿਆ, ਇਹਨਾਂ ਦਾ ਮੰਤਬ ਸੀ ਕਿ ਗੁਰੂ ਜੀ ਤੱਕ ਫੌਜ ਨਾ ਪਹੁੰਚ ਸਕੇ, ਇਹ ਐਸੇ ਜੂਝੇ ਕਿ ਇਕ ਇਕ ਨੇ ਸੈਂਕੜੇ ਤੁਰਕ ਮਾਰੇ। ਗੁਰੂ ਜੀ ਖਬਰ ਪਾਕੇ ਇਨ੍ਹਾਂ ਦੀ ਮੱਦਦ ਵਾਸਤੇ ਤੀਰਾਂ ਦੀ ਵਰਖਾ ਕਰਦੇ ਰਹੇ ਇਸ ਤਰਾਂ ਦੋ ਢਾਈ ਹਜ਼ਾਰ ਫੌਜੀ ਥਾਂ ਹੀ ਰਖਿਆ। ਉਪਰੋਂ ਗੁਰੂ ਜੀ ਦੀ ਰਾਖਵੀਂ ਫੌਜ ਨੇ ਆ ਹੱਲਾ ਬੋਲਿਆ। ਸੂਬੇ ਦੀ ਫੌਜ ਦੇ ਪੈਰ ਉਖੜ ਗਏ ਅਗੇ ਵਧੇ ਤਾਂ ਪਾਨੀ ਵਲੋਂ ਢਾਬ ਖਾਲੀ ਵੇਖਕੇ ਫੌਜ ਦੇ ਹਵਾਸ ਉਡ ਗਏ, ਜੇਠ ਦਾ ਮਹੀਨਾ ਸੀ ਗਰਮੀ ਨੇ ਤੇ ਪਿਆਸ ਨੇ ਬੇਤਾਬ ਕਰ ਦਿਤੇ ਉਪਰੋਂ ਖਟਾ ਖਟ ਤਲਵਾਰਾਂ ਦੀ ਮਾਰ ਪੈ ਰਹੀ ਸੀ। ਸੂਬਾ ਸਰਹੰਦ, ਆਪਣੇ ਜਖਮੀਆਂ ਤੇ ਮੁਰਦਿਆਂ ਨੂੰ ਛਡਕੇ ਪਿਛੇ ਨੂੰ ਨੱਠ ਤੁਰਿਆ।

ਨੋਟ–ਸਿਖ ਅਰਦਾਸੇ ਵਿਖੇ ਜੋ ਚਾਲੀਆਂ ਮੁਕਤਿਆਂ ਦੀ ਚੇਤਾਵਨੀ ਦਿਤੀ ਜਾਂਦੀ ਹੈ ਓਹ ਦਮਦੌਰ ਵਾਲੇ ਮੁਕਤੇ ਸਨ।

ਫੌਜ ਦੇ ਨੱਠਣ ਪਰ ਗੁਰੂ ਜੀ ਉਥੇ ਆਏ ਤੇ ਜੋ ਸਿੱਖ ਸਨ ਮੁਖ ਹੋਕੇ ਸ਼ਹੀਦ ਹੋਏ, ਉਨ੍ਹਾਂ ਨੂੰ ਮੇਰਾ ਪੰਜ ਹਜ਼ਾਰੀ, ਮੇਰਾ ਦਸ ਹਜ਼ਾਰੀ ਸਿੱਖ ਇਸ ਤਰਾਂ ਨਿਵਾਜਦੇ ਤੇ ਮੁਖਾਂ ਪਰ ਰੁਮਾਲ ਫੇਰਕੇ ਪਿਆਰ ਦਿੰਦੇ ਗਏ। ਭਾਈ ਮਹਾਂ ਸਿੰਘ ਹਾਲੀਂ ਸਿੱਸਕ ਰਿਹਾ ਸੀ, ਉਸਨੇ ਨੇਤਰ ਖੋਲੇ ਤਾਂ ਵੇਖਿਆ, ਗੁਰੂ ਕਲਗੀਧਰ ਜੀ ਦੇ ਦਰਸ਼ਨਾ ਨੇ ਸ਼ਾਂਤੀ ਬਖਸ਼ੀ, ਗੁਰੂ ਜੀ ਨੇ ਪ੍ਰਸੰਨ ਹੋਕੇ ਆਖਿਆ, ਦਸ ਸਿਖਾ ਕੀ ਮੰਗਦਾ ਹੈਂ ? ਮੈਂ ਤੁਠਾ ਹਾਂ, ਜੀਵਨ ਦਾਨ ਮੰਗ, ਦੌਲਤ ਮੰਗ, ਮੁਕਤੀ ਮੰਗ, ਇਕ ਸੱਜਣ ਨੇ ਇਸ ਬਾਰੇ ਕਵਿਤਾ ਲਿਖੀ ਹੈ–

ਬੋਲੇ ਫੇਰ ਪ੍ਰੀਤਮ–'ਮਹਾਂ ਸਿੰਘ ਪਿਆਰੇ, ਵੇਲਾ ਆਪਣਾ ਹਥੋਂ ਗਵਾ ਨਾਂਹੀ
ਜੋ ਕੁਝ ਅਰਜ਼ ਕਰਸੇਂ ਸੋ ਪਰਵਾਨ ਹੋਸੀ, ਏਸ ਘੜੀ ਤਾਂ ਕੋਈ ਵਲਾ ਨਾਂਹੀ
ਮੰਗ ਮੰਗ ਬਖ਼ਸ਼ਕ ਮੈਂ ਤੁਠਿਆ ਹਾਂ, ਗੁਰੂ ਘਰ ਘਾਟਾ ਮਿਤ੍ਰਾ! ਕਾ ਨਾਂਹੀ
ਕਰ ਅਰਮਾਨ ਪੂਰੇ ਘਾਲੀ ਘਾਲਨਾ ਦੇ, ਖਾਹਸ਼ ਦਿਲ ਦੇ ਵਿਚ ਲੈ ਜਾ ਨਾਂਹੀ

ਜੋੜੇ ਹਥ ਮਹਾਂ ਸਿੰਘ ਨੇ ਦੋਏ ਆਪਨੇ, ਕਿਹਾ-'ਤੁਠੇ ਜੇ ਕਿਰਪਾ ਨਿਧਾਨ ਜੀਓ
ਟੁੱਟੀ ਗੰਢ ਲਵੋ ਅਸਾਂ ਭੁਲਿਆਂ ਦੀ, ਸਾਡੀਆਂ ਭੁਲਾਂ ਤੇ ਦਿਓ ਨ ਧਯਾਨ ਜੀਓ
ਸੁਣ ਕੇ ਅਰਜ਼ ਇਓਂ ਸਿਖ ਦੀ ਨੈਨਮੀਟੇ, ਮੂੰਹੋਂ ਆਪ ਬਲਿਹਾਰ ਬਲਿਹਾਰ ਆਖਣ
ਕਹਿੰਦੇ 'ਧੰਨ ਸਿਖੀ ਵਾਹਵਾ ਧੰਨ ਸਿਖੀ ਧੰਨ ਸਿਖੀ ਤੇ ਧੰਨ ਪਿਆਰ ਆਖਣ
ਕਢਣ ਕਾਗਜ਼ ਬੇਦਾਵੇ ਦਾ ਜੇਬ ਵਿਚੋਂ, ਮਹਾਂ ਸਿੰਘ ਦੇ ਤਾਈਂ ਦਿਖਾਰ ਆਖਣ
'ਲੈ ਮੈਂ ਪਾੜ ਦੇਂਦਾ ਕਾਗਜ਼ ਤੁਸਾਂ ਦਾ ਜੇ. ਹੇ ਦਿਆਲ ਸਤਿਗੁਰੂ ਦਾਤਾਰ ਆਖਣ
ਲੀਰੋ ਲੀਰ ਕੀਤਾ ਕਾਗਜ਼ ਝਟ ਓਵੇਂ, ਟੁੱਟੀ ਗੰਢ ਲੀਤੀ ਗੰਢਣਹਾਰ ਸਵਾਮੀ
ਦਰਜਾ ਮੁਕਤਿਆਂ ਦਾ ਦਿੱਤਾ ਸਾਰਿਆਂ ਨੂੰ, ਬੇੜੀ ਦਿਤੀ ਮਝੈਲਾਂ ਦੀ ਤਾਰ ਸਵਾਮੀ

ਨੋਟ-ਕਈਆਂ ਨੇ ਚਾਲੀ ਸਿੰਘਾਂ ਦੇ ਨਾਮ ਭੀ ਲਿਖੇ ਹਨ, ਪਰ ਉਥੇ ਸਿੰਘ ਕਾਫੀ ਸ਼ਹੀਦ ਹੋਏ ਸਨ, ਨਾਮ ਠੀਕ ਨਿਰਣੇ ਨਾਲ ਨਹੀਂ ਮਿਲਦੇ, ਮਾਈ ਭਾਗ ਕੌਰ ਦਾ ਗੁਰੂ ਜੀ ਦੇ ਜਥੇ ਨਾਲ ਹਜ਼ੂਰ ਸਾਹਿਬ ਜਾਣਾ ਸਿੱਧ ਹੈ, ਉਥੇ ਇਸਦਾ ਬੁੰਗਾ ਹੈ ਇਸ ਦੀ ਇਕ ਸਾਂਗ ਵਿਖਾਈ ਜਾਂਦੀ ਹੈ, ਜਿਸ ਨੂੰ ਅਸਟ ਭੁਜੀ ਦੇਵੀ ਦੀ ਸਾਂਗ ਆਖਦੇ ਹਨ।

ਨੋਟ-ਗੁਰੂ ਸਾਹਿਬ ਜਿਸ ਜਗਾ ਤੋਂ ਤੁਰਕੀ ਸੈਨਾ ਪਰ ਤੀਰਾਂ ਦੀ ਵਰਖਾ ਕਰਦੇ ਸਨ, ਉਥੇ ਗੁਰਦੁਆਰਾ ਟਿੱਬੀ ਸਾਹਿਬ ਹੈ। ਜਿਸ ਜਗਾ ਪਰ 'ਖਾਲਸਾ ਫੌਜ' ਸੀ, ਉਥੇ ਗੁਰਦੁਆਰਾ 'ਤੰਬੂ ਸਾਹਿਬ' ਮੌਜੂਦ ਹੈ। ਗੁਰੂ ਜੀ ਦੇ ਬਿਰਾਜਣ ਦੀ ਥਾਂ ਪਰ 'ਦਰਬਾਰ ਸਾਹਿਬ' ਬਣਿਆਂ ਹੋਇਆ ਹੈ। ਮੁਕਤੇ ਹੋਣ ਕਰਕੇ ਅਰ ਉਥੇ ਤਾਲਾਬ ਹੋਣ ਦੇ ਕਾਰਨ, 'ਮੁਕਤਸਰ' ਨਾਮ ਪ੍ਰਸਿੱਧ ਹੋ ਗਿਆ। ਨਗਰ ਦਾ ਨਾਮ ਭੀ ਮੁਕਤਸਰ ਪੈ ਗਿਆ ਹੈ ਸਟੇਸ਼ਨ ਖਾਸ ਹੈ। ਮਾਘੀ ਦਾ ਮੇਲਾ ਭਰਦਾ ਹੈ, ਮਕਤਸਰ ਨੂੰ ਕੋਟ ਕਪੂਰੇ ਤੋਂ ਬੀ. ਬੀ. ਐਂਡ ਸੀ. ਆਈ. ਰੇਲ ਦੀ ਲਾਈਨ ਜਾਂਦੀ ਹੈ। ਗੁਰੂ ਸਾਹਿਬਾਂ ਨੇ ਮੁਕਤਸਰ ਸਾਹਿਬ ਦੇ ਗਿਰਦੇ ਅਰ ਜ਼ਿਲਾ ਫੀਰੋਜ਼ਪੁਰ ਵਿਖੇ ਜੋ ਪ੍ਰਚਾਰ ਕੀਤਾ ਉਸਦਾ ਸੰਖੇਪ ਅਗੇ ਦਰਜ ਹੈ।

੧. ਸਟੇਸ਼ਨ ਮੁਕਤਸਰ ਤੋਂ ਅਠ ਕੁ ਮੀਲਾਂ ਪਰ ਗੁਰਦੁਆਰਾ 'ਗੁਰੂਸਰ' ਹੈ. ਢੱਕਰਸਰ ਦਾ ਸਟੇਸ਼ਨ ਇਥੋਂ ਪੰਜਾਂ ਮੀਲਾਂ ਪਰ ਹੈ। ਮੁਕਤਸਰ ਤੋਂ ਦਸ ਕੋਹ ਪਰ ਨਗਰ ਛੱਤੇਆਣਾ ਹੈ।

## ਬਚਨ ਦੇ ਕੱਚ ਪਹਾੜੀਆਂ ਦੇ ਕਰਤੱਬ

ਸਿੱਖ ਇਤਿਹਾਸ ਦੇ ਪੜ੍ਹਣ ਵਿਚਾਰਨ ਤੋਂ ਪਤਾ ਲਗਦਾ ਹੈ, ਕਿ ਗੁਰੂ ਸਾਹਿਬ ਤੇ ਸਿੱਖਾਂ ਨਾਲ ਜਿਤਨਾ ਧੋਖਾ ਫਰੇਬ ਪਹਾੜੀ ਰਜਵਾੜਿਆਂ ਨੇ ਕੀਤਾ ਸੀ, ਮੁਸਲਮਾਨਾਂ ਨੇ ਬਹੁਤ ਘੱਟ, ਮਿਸਾਲ ਦੇ ਤੌਰ ਪਰ ਗੁਰੂ ਜੀ ਦਾ ਵੱਡਾ ਦੁਸ਼ਮਨ ਭੀਮ ਚੰਦ ਸੀ। ਜਿਸ ਨੇ ਕਿ ਗੁਰੂ ਜੀ ਨੂੰ ਅਨੰਦਪੁਰ ਤੋਂ ਉਜਾੜਨੇ ਦਾ ਪਹਿਲਾਂ ਬੀੜਾ ਉਠਾਇਆ, ਹਾਲਾਂਕਿ ਇਸ ਦੇ ਦਾਦੇ ਰਾਜਾ ਤਾਰਾ ਚੰਦ ਨੂੰ ਛੀਵੇਂ ਗੁਰੂ ਜੀ ਨੇ ਗਵਾਲੀਆਰ ਦੇ ਕਿਲੇ ਦੀ ਕੈਦ ਵਿਚੋਂ ਛੁਡਵਾਇਆ ਸੀ ਪਰ ਇਹ ਅਕ੍ਰਿਤ ਘਣ ਹੀ ਨਿਕਲਿਆ।

ਗੁਰੂ ਜੀ ਨੇ ਰਾਜਾ ਫਤਹ ਚੰਦ ਅਤੇ ਮੇਦਨੀ ਪ੍ਰਕਾਸ਼ ਦੀ ਸੁਲਾਹ ਕਰਵਾਈ ਤੇ ਭਾਰੀ ਅਹਿਸਾਨ ਕੀਤਾ। ਇਸ ਨੇ ਬੇਟੀ ਦੀ ਸ਼ਾਦੀ ਵੇਲੇ ਗੁਰੂ ਜੀ ਦਾ ਘਲਿਆ ਤੰਬੋਲ ਭੀਮ ਚੰਦ ਤੇ ਕ੍ਰਿਪਾਲ ਚੰਦ ਕਟੋਚੀਏ ਦੀ ਚੁਕ ਨਾਲ ਮੋੜਿਆ, ਫੇਰ ਇਨ੍ਹਾਂ ਨੇ ਰਸਤੇ ਵਿਚ ਭਾਈ ਨੰਦ ਚੰਦ ਆਦਿ

ਸਿਖ ਜਥੇ ਪਾਸੋਂ ਓਹ ਸਵਾ ਲੱਖ ਰੁਪਿਆ ਲੁਟਣ ਲਈ ਪਿੱਛਾ ਕੀਤਾ ਪਰ ਮੂੰਹ ਦੀ ਖਾਕੇ ਨੱਠੇ। ਫਤਹ ਚੰਦ ਨੇ ਸ਼ਿਕਾਰ ਖੇਡਣ ਸਮੇਂ ਗੁਰੂ ਜੀ ਪਰ ਅਕਾਰਨ ਧੋਖੇ ਨਾਲ ਹਮਲਾ ਕੀਤਾ (ਫਤਹਿ ਸ਼ਾਹ ਤਬ ਕੋਪਾ ਰਾਜਾ, ਲੋਹ ਪਰਾ ਹਮ ਪਰ ਬਿਨ ਕਾਜਾ) ਪਹਾੜੀ ਰਜਵਾੜਿਆਂ ਨੇ ਸਿਰੀ ਨਗਰ ਜੰਞ ਪਰ ਜਾਣ ਦੇ ਪੱਜ ਨਾਲ ਇਕੱਠੇ ਹੋਕੇ ਗੁਰੂ ਜੀ ਪਰ ਸਖਤ ਹਮਲਾ ਕੀਤਾ, ਇਸ ਹੱਲੇ ਨਾਲ ਬਾਈਧਾਰ ਰਾਜੇ ਸ਼ਾਮਲ ਸਨ। ਪਰ ਬੁਰੀ ਤਰਾਂ ਹਾਰੇ। ਇਨ੍ਹਾਂ ਨੇ ਕੀਰਤਪੁਰ ਵਾਲੇ ਸੰਮਤ ੧੭੫੯ ਬਿਃ ਦੇ ਜੰਗ ਵਿਚ ਸੂਬਾ ਸਰਹਿੰਦ ਨੂੰ ਬੀਸ ਹਜ਼ਾਰ ਰੁਪਿਆ ਤੇ ਇਕ ਲੜਕੀ ਦਾ ਸਾਕ ਦੇਣਾ ਕੀਤਾ। ਫੇਰ ਭੀ ਹਾਰ ਹੀ ਗਏ ਸਨ।

ਇਸ ਵਿਚ ਦਿਆ ਸਿੰਘ ਨੂਰਪੁਰੀਆ ਕੇਸਰ ਸਿੰਘ ਜਸਵਾਲੀਆਂ, ਹਰੀ ਚੰਦ ਕੋਟੀ ਵਾਲੀਆ ਲੱਛ ਚੰਦ ਕਸੌਲੀਆ, ਹਰੀ ਚੰਦ ਹੰਡੂਰੀਆ, ਗੁਰਜਸ਼ ਅੰਦੋਰੀਆਂ। ਸੰਸਾਰ ਚੰਦ ਨੰਦੌਣੀਆ। ਭਾਗ ਸਿੰਘ ਤਿਲੋਕ ਪੁਰੀਆ, ਗੁਪਾਲ ਚੰਦ ਗਲੇਰੀਆ, ਭੀਮ ਚੰਦ ਕਹਿਲੂਰੀਆ, ਫਤਹਿਸ਼ਾਹ ਸਿਰੀਨਗਰੀਆ। ਕ੍ਰਿਪਾਲ ਚੰਦ ਕਾਂਗੜਾ, ਬੀਰ ਸੇਨ ਮੰਡੀ, ਦਿਆਲ ਚੰਦ ਕਾਠ ਗੜ੍ਹੀਆ, ਕਰਮ ਚੰਦ ਭੰਬੋਰੀਆ, ਉਮੇਦ ਸਿੰਘ ਜਸਵਾਲਆ ਆਦਿ ਸਾਰੇ ਸ਼ਾਮਲ ਸਨ, ਜਦੋਂ ਏਹ ਸਾਰੇ ਹਾਰ ਗਏ ਸਨ ਇਨ੍ਹਾਂ ਨੇ ਦਿੱਲੀ ਜਾਕੇ ਔਰੰਗਜ਼ੇਬ ਨੂੰ ਚੁਕਿਆ ਅਨੰਦਪੁਰ ਦਾ ਜੰਗ ਅਸਲੋਂ ਪਹਾੜੀਆਂ ਦੀ ਚੁਕ ਨਾਲ ਹੋਇਆ ਔਰੰਗਜ਼ੇਬ ਦੀ ਫੌਜ ਪਹਾੜੀਆਂ ਦੀ ਮਦਦ ਪਰ ਆਈ ਸੀ, ਪਹਿਲੀ ਵੇਰ ਉਨ੍ਹਾਂ ਦੇ ਵੰਦ ਖੱਟੇ ਹੋਣ ਕਰਕੇ ਔਰੰਗਜ਼ੇਬ ਨੂੰ ਚੀਹ ਚੜ੍ਹ ਗਈ ਫੇਰ ਸਾਰੇ ਹਿੰਦੁਸਤਾਨ ਦੀ ਫੌਜ ਭੇਜੀ, ਪਰ ਪਹਾੜੀਏ ਚਮਕੌਰ ਤੀਕਰ ਸ਼ਾਹੀ ਫੌਜ ਦੇ ਨਾਲ ਸਨ।

ਸਿਆਸਤ ਦੇ ਨੁਕਤਾ ਨਿਗਾਹ ਨਾਲ ਸਿੱਖਾਂ ਦੇ ਅਸਲੀ ਦੁਸ਼ਮਨ ਪਹਾੜੀ ਹਿੰਦੂ ਰਾਜਪੂਤ ਸਨ। ਤੁਰਕਾਂ ਨਾਲ ਸਿਖਾਂ ਦੇ ਜੰਗ ਹੋਣੇ ਮੰਨੇ ਹਨ ਤੇ ਪਿਛੋਂ ਸਿੱਧਾ ਟਾਕਰਾ ਹੋਇਆ ਪਰ ਪਹਾੜੀਏ ਅੱਗ ਲਗਾਕੇ ਪਿਛੇ ਹੋ ਜਾਂਦੇ ਸਨ ਦੇਸ਼ ਦੀ ਆਜ਼ਾਦੀ ਵਿਚ ਰੋੜਾ ਅਟਕੌਣ ਵਾਲੇ ਮੁਸਲਮਾਨਾਂ ਨਾਲੋਂ ਵਧ ਪਹਾੜੀਏ ਆਦਿ ਹਿੰਦੂ ਹੀ ਸਨ। ਅਨੰਦਪੁਰ ਦੀ ਸੁਲਾਹ ਵੇਲੇ ਆਟੇ ਦੀ ਗਊ ਬਣਾਕੇ, ਸੌਹਾਂ ਖਾਣੇ ਵਾਲੇ ਏਹੀ ਭਦਰ ਪੁਰਸ਼ ਸਨ। ਮੁਸਲਮਾਨੀ ਫੌਜਾਂ ਨੂੰ ਦਗਾ ਫਰੇਬ ਕਰਨਾ ਵਧ ਇਨ੍ਹਾਂ ਨੇ ਹੀ ਸਿਖਾਇਆ ਸੀ। ਬਾਬਾ ਬੰਦਾ ਸਿੰਘ ਬਹਾਦਰ ਨੂੰ ਇਨ੍ਹਾਂ ਨੇ ਲੜਕੀ ਦਾ ਡੋਲਾ ਦੇਕੇ ਆਪਣੇ ਜਾਲ ਵਿਚ ਫਸਾਇਆ, ਉਸ ਨੂੰ ਸਖਾਇਆ ਕਿ ਆਪਾਂ ਰਾਜਪੂਤ ਹਿੰਦੂ ਇਕ ਹਾਂ, ਪਰ ਉਸ ਨੂੰ ਕਈ ਵੇਰੀ ਕੈਦ ਕਰਕੇ ਤੇ ਗ੍ਰਿਫਤਾਰ ਕਰਕੇ, ਦਿਲੀ ਹਕੂਮਤ ਦੇ ਹਵਾਲੇ ਕਰਨ ਦੀ ਕੋਸ਼ਸ਼ ਕੀਤੀ, ਪਰ ਸਿੱਖ ਫੌਜਾਂ ਉਸ ਨੂੰ ਛੁਡਵਾਂਦੀਆਂ ਰਹੀਆਂ, ਇਨ੍ਹਾਂ ਨੇ ਹੀ ਉਕਸਾ ਕੇ ਬੰਦਾ ਬਹਾਦਰ ਨੂੰ ਸ਼ਹੀਦੀ ਤਕ ਪਹੁੰਚਾਇਆ। ਅੰਗ੍ਰੇਜ਼ ਮਿਸਟਰ ਵੇਗਲ ਨੇ ਪਹਾੜੀ ਰਿਆਸਤਾਂ ਦੇ ਇਤਿਹਾਸ ਵਿਖੇ ਖੋਲ੍ਹਕੇ ਲਿਖਿਆ ਹੈ (ਪੜ੍ਹੋ ਹਵਾਲਾ ੧੯੩੯ ਈਃ ਦਾ)। ਕੁਲੂ ਰਿਆਸਤ ਵਿਖੇ ਇਨ੍ਹਾਂ ਦੇ ਦਗੇ ਨਾਲ ਸਿੱਖ ਫੌਜ ਘਿਰ ਗਈ ਸੀ ਇਨ੍ਹਾਂ ਨੇ ਸਿੱਖਾਂ ਪਾਸ ਗਊ ਦੀਆਂ ਪੂਛਾਂ ਫੜਕੇ ਧਰਮ ਦੀ ਸੌਂਹ ਉਠਾਕੇ ਕਿਹਾ ਜੇ ਸਿਖ ਹਥਿਆਰ ਸੁਟ ਦੇਣ ਤਾਂ ਅਸੀਂ ਸਿੱਖਾਂ ਨੂੰ ਸਹੀ ਸਲਾਮਤ ਨਿਕਲ ਜਾਣ ਦਿਆਂਗੇ। ਸਿੱਖਾਂ ਨੇ ਗਊ ਦੀ ਸੌਂਹ ਪਰ ਯਕੀਨ ਕਰਕੇ ਹਥਿਆਰ ਰਖ ਦਿਤੇ ਪਰ ਪਿਛੋਂ ਪਹਾੜੀਆਂ ਨੇ ਨਿਹੱਥੇ ਸਿੱਖ ਬੁਰੀ ਤਰਾਂ ਕਤਲ ਕੀਤੇ। ਮਿਸਟਰ ਵੇਗਲ ਲਿਖਦਾ ਹੈ ਕਿ ਪਹਾੜੀਆਂ ਲਈ ਅਜਿਹੀ ਕਸਮ ਪਾਲਣਾਂ ਜ਼ਰੂਰੀ ਨਹੀਂ ਸੀ ਸਮਝਿਆ ਜਾਂਦਾ (ਪੜ੍ਹੋ ਪਹਾੜੀ ਰਿਆਸਤਾਂ ਦਾ ਇਤਿਹਾਸ ਪੰਨਾ ੯੪ ਔਰ ੯੫)। ਵੈਸੇ ਭੀ ਗਊ ਦੀ

ਸੌਂਹ ਖਾਣੀ ਇਕ ਅਡੰਬਰ ਸੀ। ਮਹੰਮਦ ਗੌਰੀ ਦੇ ਹਮਲੇ ਵੇਲੇ ਗਊਆਂ ਨੂੰ ਅਗੇ ਕਰਨ ਦੀ ਤਜਵੀਜ਼ ਭੀ ਲਾਲਚੀ ਪਾਂਡੇ ਬ੍ਰਾਹਮਣ ਦੀ ਸੀ। ਜਿਸ ਦਾ ਫਲ ਹਿੰਦੀਆਂ ਨੂੰ ਗੁਲਾਮੀ ਮਿਲੀ।

ਸਿਖ ਇਤਿਹਾਸ ਵਿਖੇ ਕਈ ਪ੍ਰਸੰਗ ਮਿਲਦੇ ਹਨ, ਕਿ ਗੁਰੂ ਜੀ ਨੂੰ ਇਨ੍ਹਾਂ ਨੇ ਧੋਖੇ ਨਾਲ ਮਾਰਨ ਦੀ ਕਈ ਵੇਰੀ ਕੋਸ਼ਸ਼ ਕੀਤੀ। ਮੁਸਲਮਾਨ ਤੋਪਚੀ ਨੂੰ ਲਾਲਚ ਦੇ ਕੇ ਗੁਰੂ ਜੀ ਉਪਰ ਤੋਪ ਦਾ ਗੋਲਾ ਸੁਟਵਾਇਆ, ਗੁਰੂ ਜੀ ਤਾਂ ਬਚ ਗਏ, ਉਨ੍ਹਾਂ ਦਾ ਚੌਰ ਬਰਦਾਰ ਉਡ ਗਿਆ। ਦੂਜਾ ਗੋਲਾ ਮਾਰਨੇ ਤੋਂ ਪਹਿਲਾਂ ਹੀ ਗੁਰੂ ਜੀ ਨੇ ਉਸ ਤੋਪਚੀ ਨੂੰ ਤੀਰ ਮਾਰਕੇ ਚਿੱਤ ਕਰ ਦਿੱਤਾ ਸੀ। ਰਾਜਾ ਬਸਾਲੀ ਨੇ, ਦੇਵੀ ਦੀ ਸੌਂਹ ਉਠਾ ਕੇ ਤੇ ਸੁਲਾਹ ਕਰਕੇ ਪਿਛੋਂ ਹੱਲਾ ਬੋਲਿਆ ਪਰ ਮੁਸਲਮਾਨ ਵਜ਼ੀਰ ਖਾਂ ਨੇਕ ਨਿਕਲਿਆ।

ਜਿਸ ਵੇਲੇ ਗੁਰੂ ਜੀ ਸੂਰਜ ਗ੍ਰਹਿਣ ਦੇ ਮੇਲੇ ਪਰ (ਕੁਰਛੇਤ੍ਰ) ਪ੍ਰਚਾਰ ਕਰਨ ਗਏ ਤਾਂ ਇਨ੍ਹਾਂ ਨੇ ਗੁਰੂ ਜੀ ਨਾਲ ਥੋੜੀ ਫੌਜ ਵੇਖਕੇ ਮੁੜਨ ਵੇਲੇ ਹਲਾ ਕੀਤਾ, ਅਨੰਦਪੁਰ ਫੌਜ ਔਣ ਪਰ ਬਚਾਉ ਹੋਇਆ, ਫਿਰ ਇਨ੍ਹਾਂ ਨੇ, ਫੌਜ ਦਾ ਅਲਿਫ ਖਾਂ ਅਤੇ ਸਯਾਦ ਬੇਗ ਨੂੰ ਜੋ ਕਿ ਦਸ ਹਜ਼ਾਰ ਫੌਜ ਲੈਕੇ ਸਰਹਿੰਦ ਤੋਂ ਦਿਲੀ ਨੂੰ ਜਾਂਦੇ ਸਨ, ਦੋ ਹਜ਼ਾਰ ਰੁਪਿਆ ਰੋਜ਼ਾਨਾ ਬਾਚੀ ਦੇਣਾ ਕਰਕੇ ਗੁਰੂ ਜੀ ਪਰ ਹਮਲਾ ਕਰਵਾਇਆ। ਜੇ ਗੁਰੂ ਜੀ ਦੀ ਫੌਜ ਅਨੰਦਪੁਰ ਤੋਂ ਛੇਤੀ ਨਾ ਔਂਦੀ, ਬੁਰੀ ਤਰਾਂ ਸਿਖ ਘੇਰੇ ਵਿਚ ਆ ਚੁਕੇ ਸਨ। ਸਯਾਦ ਬੇਗ ਹਥਿਆਰ ਸੁਟਕੇ ਇਸੇ ਮੌਕੇ ਪਰ ਗੁਰੂ ਜੀ ਦਾ ਸਿਖ ਬਣਕੇ ਸਾਰੀ ਉਮਰ ਗੁਰੂ ਜੀ ਦੇ ਸਾਥ ਹੀ ਰਿਹਾ (ਇਹ ਬੁਧੂ ਸ਼ਾਹ ਸੰਢੌਰੇ ਦਾ ਸਬੰਧੀ ਸੀ)। ਅਲਿਫ ਖਾਂ ਫੌਜ ਛਡਕੇ ਸਿਖਾਂ ਦੀ ਮਾਰ ਤੋਂ ਡਰਕੇ ਨੱਠ ਗਿਆ ਸੀ, ਪਹਾੜੀਏ ਦਗਾ ਕਰਕੇ ਪਿਛੇ ਹੱਟ ਗਏ ਸਨ। ਅਲਿਫ ਖਾਂ ਦੇ ਨਾਲ ਰੁਸਤਮ ਖਾਂ ਸੂਬਾ ਲਾਹੌਰ ਦਾ ਪੁਤ੍ਰ, ਹੁਸੈਨੀ ਨਾਲ ਗੁਲੇਰ ਦੇ ਜੰਗ ਵਿਚ, ਤੇ ਨਾਜ਼ਮ ਖਾਂ ਦਲੇਰ ਖਾਂ ਨਾਲ ਜੰਗ ਹੋਈ, ਪਹਾੜੀਆਂ ਦੀ ਮਦਦ ਗੁਰੂ ਜੀ ਨੇ ਕੀਤੀ ਪਰ ਵੈਰ ਸਹੇੜਕੇ ਪਹਾੜੀਏ ਮੁੜ ਇਨ੍ਹਾਂ ਦੇ ਨਾਲ ਹੀ ਮਿਲ ਗਏ। ਜੇਕਰ ਸਿੱਖ ਇਤਿਹਾਸ ਗਹੁ ਨਾਲ ਪੜ੍ਹੀਏ ਤਾਂ ਇਓਂ ਮਾਲੂਮ ਹੁੰਦਾ ਹੈ ਕਿ ਸਿਖ ਧਰਮ ਦੇ ਵੱਡੇ ਦੁਸ਼ਮਨ ਪਹਾੜੀਏ ਹਿੰਦੂ ਸਨ ਸਿਖ ਰਾਜ ਨੂੰ ਖਤਮ ਕਰਨ ਵੇਲੇ ਵਜ਼ੀਰ ਧਿਆਨ ਸਿੰਘ ਆਦਿ ਏਹੀ ਡੋਗਰੇ ਸਿਧ ਹੁੰਦੇ ਹਨ।

ਨਾਹਨ (ਪਾਉਂਟਾ ਸਾਹਿਬ) ਦੇ ਜੰਗ ਵੇਲੇ ਭੀ ਫਤਹ ਸ਼ਾਹ ਦੇ ਵਜ਼ੀਰ ਰਤਨ ਚੰਦ ਨੇ ਅਤੇ ਭੀਮ ਚੰਦ ਦੇ ਵਜ਼ੀਰ ਪਰਮਾਂ ਨੰਦ ਨੇ ਸਯੱਦ ਬੁਧੂ ਸ਼ਾਹ ਦੇ ਨੌਕਰ ਰਖਵਾਏ ਪਠਾਨਾਂ ਨੂੰ ਲਾਲਚ ਦੇਕੇ ਆਪਣੀ ਵਲ ਕੀਤਾ ਸੀ। ਜਿਤਨੇ ਸਿਖਾਂ ਦੇ ਜੰਗ ਇਨ੍ਹਾਂ ਪਹਾੜੀਆਂ ਨਾਲ ਹੋਏ ਸਨ, ਮੁਸਲਮਾਨਾਂ ਨਾਲ, ਬਹੁਤ ਘੱਟ, ਓਹ ਭੀ ਇਨ੍ਹਾਂ ਦੇ ਉਕਸੌਣ ਕਰਕੇ ਵਧ ਟਾਕਰੇ ਹੋਏ। ਪਰ ਸਿਖ ਇਤਿਹਾਸਕਾਰਾਂ ਨੇ ਸਾਰਾ ਬੋਝ ਮੁਸਲਮਾਨਾਂ ਦੇ ਸਿਰ ਪਾਇਆ ਹੈ। ਮੁਸਲਮਾਨ ਪਠਾਨ ਤਾਂ ਛੇਵੇਂ ਗੁਰੂ ਜੀ ਤੋਂ ਲਾਕੇ ਸਿਖ ਫੌਜਾਂ ਵਿਚ ਨੌਕਰ ਰਹੇ, ਹਿੰਦੂ ਕੋਈ ਫੌਜ ਵਿਚ ਨਹੀਂ ਰਿਹਾ।

## ਲਖੀ ਜੰਗਲ ਵਿਖੇ ਪਰਚਾਰ

ਮੁਕਤਸਰ ਦਾ ਜੰਗ ਫਤਹ ਕਰਕੇ ਗੁਰੂ ਜੀ ਨੇ ਤਨਖਾਹਦਾਰਾਂ ਦੇ ਲੇਖੇ ਪਤੇ ਮੁਕਾ ਛੱਡੇ ਸਨ, ਘਰ ਨੂੰ ਘਰੀਂ ਜਾਣ ਵਾਲਿਆਂ ਨੂੰ ਛੁਟੀਆਂ ਦੇ ਦਿਤੀਆਂ, ਮਾਈ ਭਾਗ ਕੌਰ ਨੇ ਅੰਮ੍ਰਿਤ ਛਕਕੇ ਗੁਰੂ ਜੀ ਦੇ ਚਰਨਾਂ ਵਿਚ ਰਹਿਣ ਦਾ ਪ੍ਰਣ ਧਾਰ ਲਿਆ, ਮਾਲਵੇ ਦੇ ਜਥੇਦਾਰ ਭਾਈ ਦਾਨ ਸਿੰਘ ਤੇ ਕੁਝ ਪ੍ਰੇਮੀ

ਗੁਰੂ ਜੀ ਦੀ ਅਰਦਲ ਵਿਚ ਚਲ ਪਏ। ਮਾਲਵੇ ਦੇ ਖੁਲ੍ਹੇ ਜੰਗਲ ਵੇਖਕੇ ਗੁਰੂ ਜੀ ਅਤਿ ਪ੍ਰਸੰਨ ਹੋਏ, ਕਰੀਰਾਂ ਨੂੰ ਫੁਲ ਪੀਂਜੂ ਲਗ ਰਹੇ ਸਨ, ਗੁਰੂ ਜੀ ਨੇ ਸੰਘਣੇ ਬਣ ਤੇ ਫੁਲਾਂ ਨੂੰ ਵੇਖਕੇ ਆਖਿਆ। ਇਥੇ ਤਾਂ ਅਨੰਦਪੁਰ ਦੀ ਹਵਾ ਆ ਰਹੀ ਹੈ। ਗੁਰੂ ਜੀ ਉਥੇ ਹੀ ਜੰਗਲ ਵਿਚੇ ਦੀਵਾਨ ਸਜੌਂਦੇ, ਹਮੇਸ਼ਾਂ ਆਸਾ ਜੀ ਦੀ ਵਾਰ ਦਾ ਕੀਰਤਨ ਹੁੰਦਾ। ਹਜ਼ਾਰਾਂ ਸਿੱਖ ਖਬਰਾਂ ਪਾਕੇ ਵਹੀਰਾਂ ਘਤਕੇ ਆ ਜੁੜੇ। ਅੰਮ੍ਰਿਤ ਪ੍ਰਚਾਰ ਦਾ ਪਰਵਾਹ ਜਾਰੀ ਹੋ ਗਿਆ। ਗੁਰੂ ਜੀ ਨੇ ਉਸ ਜੰਗਲ ਨੂੰ 'ਲਖੀ ਜੰਗਲ' ਹੋਣ ਦਾ ਮਾਣ ਦਿਤਾ। ਇਥੇ ਦੇ ਸਿੱਖਾਂ ਦੇ ਪ੍ਰੇਮ ਪ੍ਰਥਾਇ ਦਸਮ ਗ੍ਰੰਥ ਵਿਚ ਇਕ ਛੰਤ ਲਿਖਿਆ ਮਿਲਦਾ ਹੈ ਯਥਾ: ਸੁਣਕੇ ਸੱਦ ਮਾਹੀ ਦਾ, ਮੇਹੀਂ ਪਾਣੀ ਘਾਸ ਮੁਤੇ ਨੇ॥ ਕਿਸੇ ਨਾਲ ਨਾ ਰਲੀਆਂ, ਕਾਈ ਕੋਈ ਜੁ ਸ਼ਉਂਕ ਪਿਯੇ ਨੇ॥ ਗਿਆ ਫਿਰਾਕ ਮਿਲਿਆ ਮਿਤ ਮਾਹੀਂ ਤਾਹੀਂ ਸ਼ੁਕਰ ਕਿਤੇ ਨੇ॥ ਇਹ ਗੁਰੂ ਮਿਲਾਪ ਦੇ ਪਿਆਰ ਦਾ ਰਸ ਸੀ।

ਅਨੰਦਪੁਰ ਸਾਹਿਬ ਤੋਂ ਚਲਕੇ ਮੁੜ ਓਹੀ ਪ੍ਰੇਮ ਰਸ ਆ ਗਿਆ ਜੋ ਉਥੇ ਦੇ ਦੀਵਾਨ ਵਿਚ ਹੁੰਦਾ ਸੀ। ਪਿਛਲੇ ਦੁਖੜੇ ਸਾਰੇ ਵਿਸਾਰ ਛੱਡੇ ਮੁੜ ਇਲਾਹੀ ਮੌਜਾਂ ਵਿਚ ਆ ਲੀਣ ਹੋਏ। ਲਖੀ ਜੰਗਲ ਵਿਚ ਨਵੀਂ ਦੁਨੀਆਂ ਬਸ ਗਈ। ਪਿਆਰਿਆਂ ਦੀ ਖਿੱਚ ਕਰਕੇ ਗੁਰੂ ਜੀ ਪ੍ਰਚਾਰ ਕਰਦੇ ਕਰਦੇ ਸਾਬੋ ਕੀ ਤਲਵੰਡੀ ਜਾ ਨਿਕਲੇ, ਜਿਸ ਸਥਾਨ ਪਰ ਨੌਮੇਂ ਗੁਰੂ ਜੀ ਨੇ ਚਰਨ ਪਾਏ ਸਨ, ਜਾ ਵਿਰਾਜੇ। ਕੈਂਪ ਲਗ ਗਏ, ਖਬਰ ਪਾਕੇ ਉਸ ਇਲਾਕੇ ਦਾ ਸਰਦਾਰ ਡੱਲਾ ਭੀ ਦਰਸ਼ਨਾਂ ਨੂੰ ਆਇਆ, ਭੇਟਾ ਅਗੇ ਧਰਕੇ ਮੱਥਾ ਟੇਕਿਆ। ਸਰਦਾਰ ਡੱਲਾ ਇਤਨਾ ਹਰਮਨ ਪਿਆਰਾ ਸੀ ਕਿ ਸਾਰਾ ਇਲਾਕਾ ਉਸ ਦੇ ਹੁਕਮ ਵਿਚ ਸੀ, ਉਸ ਪਾਸ ਹਜ਼ਾਰ ਕੁ ਸੂਰਮਾਂ ਸਨਬੱਧ ਹੋਕੇ ਹਾਜ਼ਰ ਰਹਿੰਦਾ। ਕਿਸੇ ਦੀ ਤਾਕਤ ਨਹੀਂ ਸੀ, ਉਸ ਪਰ ਹੱਲਾ ਕਰ ਸਕੇ। ਗੁਰੂ ਜੀ ਨੇ ਇਥੇ ਆਕੇ ਜੰਗ ਦਾ ਕਮਰਕਸਾ ਖੋਲ੍ਹ ਦਿਤਾ, ਤਦੇ ਉਸ ਸਥਾਨ ਦਾ ਨਾਮ ਦਮਦਮਾਂ ਸਾਹਿਬ ਪਿਆ। ਸਰਦਾਰ ਡੱਲੇ ਨੇ ਪਿਛਲੇ ਜੰਗਾਂ ਜੁੱਧਾਂ ਦੇ ਹਾਲ ਸੁਣੇ ਤੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੇ ਲੂੰ ਕੰਡੇ ਕਰਨੇ ਵਾਲੇ ਹਾਲ ਸੁਣਕੇ ਆਖਿਆ, ਗੁਰੂ ਜੀ ਜੇ ਉਥ ਮੈਨੂੰ ਯਾਦ ਫੁਰਮੌਂਦੇ ਤਾਂ ਅਸੀਂ ਜ਼ਾਲਮਾਂ ਦਾ ਨਾਸ਼ ਕਰ ਸੁਟਦੇ, ਕੀ ਹਜ਼ੂਰ ਦੇ ਪਾਸ ਕੋਈ ਮਜ਼ਬੂਤ ਸੂਰਮਿਆਂ ਦੀ ਫੌਜ ਨਹੀਂ ਸੀ? ਜੈਸੀ ਕਿ ਮੇਰੇ ਪਾਸ ਮਹਾਂ ਬਲੀ ਸੂਰਮਿਆਂ ਦੀ ਫੌਜ ਹੈ। ਗੁਰੂ ਜੀ ਨੇ ਫੁਰਮਾਯਾ 'ਸਾਡਾ ਖਾਲਸਾ ਇਕੋ ਸਵਾ ਲੱਖ ਦੇ ਬਰਾਬਰ ਹੈ, ਇਨ੍ਹਾਂ ਦੇ ਹਿਰਦੇ ਵਿਚ ਅੰਮ੍ਰਿਤ ਹੈ ਅਰ ਇਹ ਬਿਨਾਂ ਤਨਖਾਹੇ ਲੜਨ ਵਾਲੇ ਨਿਰਇੱਛਤ ਬਹਾਦਰ ਹਨ'। ਸਰਦਾਰ ਡੱਲਾ ਇਹ ਸੁਣਕੇ ਸਿਰ ਫੇਰ ਗਿਆ, ਆਖਿਆ ਕਿ ਮਹਾਰਾਜ ਜੀ! ਮੇਰੀ ਫੌਜ ਦੇ ਸੂਰਮੇ ਦੇਵ ਕੱਦਾਂ ਵਾਲੇ ਬਹਾਦਰ ਹਨ ਆਪ ਪਾਸ ਐਸੇ ਸੂਰਮੇ ਜਵਾਨ ਕਿਥੇ? ਗੁਰੂ ਜੀ ਨੇ ਆਖਿਆ ਡੱਲਿਆ, ਸੂਰਮਤਾ ਨਾਲ ਕੱਦ ਕਾਠ ਦ ਸਬੰਧ ਨਹੀਂ ਹੁੰਦਾ। ਡੱਲਾ ਫਿਰ ਸਿਰ ਫੇਰ ਗਿਆ, ਕਿਹਾ ਮਹਾਰਾਜ, ਬਿਨਾਂ ਡੌਲਿਆਂ ਦੀ ਤਾਕਤ ਦੇ ਸੂਰਮੇ ਕਿਵੇਂ! ਆਪ ਦੀ ਬਾਤ ਮੇਰੇ ਮਨ ਨੂੰ ਨਹੀਂ ਲੱਗੀ।

ਇਹ ਬਾਤਾਂ ਹੁੰਦੀਆਂ ਹੀ ਸਨ ਕਿ ਇਕ ਪ੍ਰੇਮੀ ਮਿਸਤ੍ਰੀ ਸਿੰਘ ਨੇ ਆਪਣੀ ਬਣਾਈ ਫੌਲਾਦੀ ਬੰਦੂਖ ਗੁਰੂ ਜੀ ਦੀ ਆ ਭੇਟਾ ਕੀਤੀ, ਗੁਰੂ ਜੀ ਨੇ ਚੌਧਰੀ ਡੱਲੇ ਨੂੰ ਕਿਹਾ, ਆਪਣੀ ਫੌਜ ਵਿਚੋਂ ਇਕ ਸੂਰਮਾ ਬਹਾਦਰ ਲਿਆਵੇ ਜੋ ਉਸ ਪਰ ਬੰਦੂਖ ਦਾ ਨਸ਼ਾਨਾ ਫੁੰਡਕੇ ਵੇਖੀਏ। ਸਰਦਾਰ ਡੱਲੇ ਨੇ ਆਪਣੇ ਬਹਾਦਰਾਂ ਨੂੰ ਲਲਕਾਰਿਆ ਕਿ ਕੋਈ ਸੂਰਮਾ ਨਿਤਰੇ ਤੇ ਗੁਰੂ ਜੀ ਦੀ ਬੰਦੂਖ ਦਾ ਨਿਸ਼ਾਨਾ ਬਣੇ। ਇਸ ਪਰ ਸਾਰੇ ਨੀਵੀਆਂ ਪਾ ਗਏ, ਕੋਈ ਨਾ ਆਇਆ ਤਾਂ ਗੁਰੂ ਜੀ ਨੇ ਫੁਰਮਾਯਾ,

ਖਾਲਸਾ ਜੀ ਦੇ ਕੈਂਪ ਵਲ ਆਵਾਜ਼ਾਂ ਦਿਓ, ਤਾਂ ਦੋ ਸਿੰਘ ਸੁਣਦੇ ਸਾਰ ਵਾਹੋ ਦਾਹੀ ਨਠੇ ਆਏ, ਚਰਚਾ ਚੱਲ ਪਈ ਕੌਣ ਪਹਿਲੇ ਆਇਆ ? ਚਰਚਾ ਨਾ ਮੁਕਣੇ ਪਰ ਗੁਰੂ ਜੀ ਨੇ ਆਖਿਆ ਦੋਵੇਂ ਅਗੇ ਪਿਛੇ ਖੜੇ ਹੋ ਜਾਵੋ। ਅਸੀਂ ਗੋਲੀ ਦੋਨਾਂ ਵਿਚ ਦੀ ਪਾਰ ਕਰਾਂਗੇ। ਦੋਵੇਂ ਵੀਰ ਅੱਡੀਆਂ ਚੁਕ ਖੜੇ ਗਏ, ਗੁਰੂ ਜੀ ਨੇ ਬੰਦੂਖ ਭਰਕੇ ਨਸ਼ਾਨਾ ਠੀਕ ਕਰਕੇ ਸਿਖਾਂ ਦੇ ਸੀਸ ਉਪਰ ਦੀ ਗੋਲੀ ਚਲਾ ਦਿਤੀ ਅਰ ਓਹ ਨਿਝੱਕ ਖੜੇ ਰਹੇ। ਚੌਧਰੀ ਡੱਲਾ ਇਹ ਵੇਖਕੇ, ਹੈਰਾਨ ਹੋਕੇ ਆਖਣੇ ਲਗਿਆ ਆਪ ਦੇ ਖਾਲਸੇ ਸਚਮੁਚ ਹੀ ਬੇਮਿਸਾਲ ਬਹਾਦਰ ਹਨ, ਚੌਧਰੀ ਡੱਲਾ ਗੁਰੂ ਜੀ ਪਾਸੋਂ ਅੰਮ੍ਰਿਤ ਪਾਨ ਕਰਕੇ ਡੱਲਾ ਸਿੰਘ ਸੱਜ ਗਿਆ।

ਨੋਟ–ਦਮਦਮੇ ਸਾਹਿਬ ਦੀ ਰਿਹਾਇਸ਼ ਸਮੇਂ ਗੁਰੂ ਜੀ ਨੇ ਪਿਛੋਂ ਨਾਲੋਂ ਭੀ ਵਧ ਤਰੱਕੀ ਕੀਤੀ, ਇਸ ਬਾਤ ਨੂੰ ਮਵੱਰਖ ਭੀ ਮਨਦੇ ਹਨ ਜੈਸਾ ਕਿ ਸੀ. ਐਚ. ਪੇਨ ਨੇ ਲਿਖਿਆ ਕਿ ਆਪਣੇ ਇਸ ਟਿਕਾਣੇ ਵਿਚ (ਦਮਦਮੇ ਸਾਹਿਬ) ਬੇਖਬਰ ਹੋਕੇ ਗੁਰੂ ਜੀ ਨੇ ਆਪਣਾ ਦਰਬਾਰ ਫਿਰ ਸਜਾਇਆ ਅਤੇ ਆਪਣੇ ਉਦਾਲੇ. ਸ਼ਾਹੀ ਆਨ ਸ਼ਾਨ ਵਾਲੇ ਸਾਮਾਨ ਏਕੱਤ੍ਰ ਕਰ ਲਿਤੇ। ਦਮਦਮਾਂ ਸਿਖੀ ਦਾ ਕੇਂਦਰ ਬਣ ਗਿਆ, ਅਤੇ ਦੇਸ ਭਰ ਦੇ ਸਿੰਘ ਵਿਦਯਵਾਨ ਲੋਕ ਇਸ ਥਾਂ ਇਕੱਠੇ ਹੋਣ ਲਗ ਪਏ। ਬੇਅੰਤ ਆਦਮੀ ਖਾਲਸੇ ਦੀ ਫੌਜ ਵਿਚ ਭਰਤੀ ਹੋਏ। ਅਤੇ ਗੁਰੂ ਜੀ ਦੀ ਹਾਲਤ ਇਤਨੀ ਤਕੜੀ ਹੋ ਗਈ ਜਿਤਨੀ ਕਿ ਪਹਿਲਾਂ ਕਦੀ ਭੀ ਨਹੀਂ ਹੋਈ ਸੀ। (੪੧ ਔਰ ੪੨) ਇਸ ਤੋਂ ਜਾਣਿਆ ਜਾਂਦਾ ਕਿ ਗੁਰੂ ਜੀ ਪਾਸ ਫੌਜੀ ਤਾਕਤ ਪਿਛੇ ਨਾਲੋਂ ਕਿਤੇ ਵਧ ਸੀ ਇਸ ਬਾਤ ਨੂੰ ਡਾਕਟਰ ਟਰੰਪ ਨੇ ਭੀ ਮੰਨਿਆਂ ਹੈ ਓਹ। ਲਿਖਦਾ ਹੈ ਦਮਦਮੇ ਸਾਹਿਬ ਵਿਖੇ ਇਕ ਲੱਖ ਬੀਸ ਹਜ਼ਾਰ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ।ਗੁਰੂ ਜੀ ਮਾਲਵੇ ਦੇ ਇਕ ਪਿੰਡ (ਤਲਵੰਡੀ) ਰਹਿਣ ਅਤੇ ਅਮਨ ਚੈਨ ਦੀ ਜ਼ਿੰਦਗੀ ਗੁਜ਼ਾਰਨ ਲੱਗ ਪਏ। ਉਨ੍ਹਾਂ ਦਾ ਇਕੋ ਆਸ਼ਾ ਸਿਖੀ ਪ੍ਰਚਾਰ ਦਾ ਸੀ ਅਤੇ ਇਸ ਵਿਚ ਉਨ੍ਹਾਂ ਨੂੰ ਕਾਫੀ ਸਫਲਤਾ ਹੋਈ ਦਸੀ ਜਾਂਦੀ ਹੈ।

ਇਥੇ ਓਹਨਾਂ ਨੇ ਆਪਣੇ ਲਈ ਇਕ ਤਕੜੀ ਜਗਾ ਬਣਾ ਲਈ ਸੀ, ਜਿਸ ਦਾ ਨਾਮ ਓਹਨਾਂ ਨੇ ਦਮਦਮਾਂ ਰਖਿਆ। ਇਹ ਜਗਾ ਸਿਖਾਂ ਦੀ ਬਨਾਰਸ ਬਣ ਗਿਆ। (ਪੰਨਾ ੯੨) ਉਕਤ ਲਿਖਤਾਂ ਤੋਂ ਸਪਸ਼ਟ ਹੈ ਕਿ ਗੁਰੂ ਜੀ ਨੇ ਦਮਦਮੇ ਸਾਹਿਬ ਪਹੁੰਚਕੇ ਬਹੁਤ ਤ੍ਰੱਕੀ ਕੀਤੀ ਅਤੇ ਬੇਅੰਤ ਖਾਲਸਾ ਫੌਜ ਸਜ ਗਈ ਸੀ, ਪਰ ਔਰੰਗਜ਼ੇਬ ਨੇ ਹੁਕਮ ਜਾਰੀ ਕਰ ਦਿਤਾ ਕਿ ਗੁਰੂ ਜੀ ਦਾ ਪਿਛਾ ਕੋਈ ਨਾ ਕਰੇ,ਇਸ ਲਈ ਟਾਕਰੇ ਦੀ ਉਮੈਦ ਨਾ ਰਹੀ, ਭਾਵੇਂ ਡੱਲਾ ਸਿੰਘ ਸਰਦਾਰ ਪਾਸ ਸਰਹੰਦ ਦੇ ਵਲੋਂ ਹੁਕਮ ਔਂਦੇ ਸਨ ਕਿ ਗੁਰੂ ਜੀ ਨੂੰ ਗ੍ਰਿਫਤਾਰ ਕਰਕੇ ਘਲੋ। ਜਿਸ ਦਾ ਸੂਬੇ ਨੂੰ ਮੂੰਹ ਠੋਕਵਾਂ ਉਤਰ ਮਿਲਦਾ ਰਿਹਾ, ਜਿਸ ਕਾਰਨ ਸੂਬਾ ਸਰਹਿੰਦ ਨੂੰ ਮੁੜ ਫੌਜ ਕਸ਼ੀ ਕਰਨ ਦਾ ਹੌਸਲਾ ਹੀ ਨਹੀਂ ਪਿਆ, ਪਰ ਗੁਰੂ ਜੀ ਦਾ ਮਨਸ਼ਾ ਜ਼ਰੂਰ ਸੀ ਕਿ ਜੇਕਰ ਸੂਬਾ ਹਮਲਾ ਕਰੇ ਤਾਂ ਉਸਦੀ ਜੜ੍ਹਾਂ ਹੀ ਅਲਖ ਮੁਕਾਈ ਜਾਵੇ, ਕਿਉਂਕਿ ਜੰਗ ਵਾਸਤੇ ਇਹ ਜਗਾ ਗੁਰੂ ਜੀ ਦੇ ਬਹੁਤ ਪਸੰਦ ਸੀ, ਇਸੇ ਲਈ ਉਨ੍ਹਾਂ ਨੇ ਤਿਆਰੀ ਕੀਤੀ ਸੀ। ਇਨ੍ਹਾਂ ਜੰਗਲਾਂ ਤੇ ਥਲਾਂ ਵਿਚ ਸ਼ਾਹੀ ਫੌਜਾਂ ਦਾ ਹਮਲਾ ਕਰਨਾ, ਪਹਾੜਾਂ ਦੀਆਂ ਘਾਟੀਆਂ ਗੁਜ਼ਰਨ ਨਾਲੋਂ ਭੀ ਕਠਨ ਸੀ ਔਰ ਮਾਲਵੇ ਦੇ ਸਾਢੇ ਛੀ ਫੁੱਟੇ ਕਿਦਾਵਰ ਜਵਾਨ, ਪਠਾਨਾਂ ਨਾਲੋਂ ਬਹੁਤ ਤਕੜੇ ਸਨ। ਤੇ ਥਲਾਂ ਵਿਚ ਰਹਿਣ ਕਰਕੇ ਮਹਾਂਨ ਤਪੱਸੀ ਸਨ।

# ਜਾਣ ਪਛਾਣ

ਦਮਦਮੇ ਸਾਹਿਬ ਜੀ ਗੁਰੂ ਜੀ ੧੩ ਕਾਤਕ ਸੰਮਤ ੧੭੬੨ ਬਿ: (੧੭੦੫ ਈ:) ਨੂੰ ਪਹੁੰਚੇ ਸਨ। ਕਈਆਂ ਨੇ ਸਮਾਂ ਮਈ ਸੰਨ ੧੭੦੫ ਈ: ਤੋਂ ਅਕਤੂਬਰ ਸੰਨ ੧੭੦੬ ਈ: ਤੱਕ ਲਿਖਿਆ ਹੈ। ਸਾਢੇ ਕੁ ਨੌਂ ਮਹੀਨੇ ਇਥੇ ਵਿਰਾਜੇ. ਇਸ ਸਥਾਨ ਨੂੰ ਗੁਰੂ ਜੀ ਨੇ ਕਾਂਸ਼ੀ ਤੇ ਤਖਤ ਸਾਹਿਬ ਹੋਣ ਦਾ ਮਾਨ ਬਖਸ਼ਿਆ। ਇਥੇ ਹੀ ਦਿੱਲੀ ਤੋਂ ਭਾਈ ਮਨੀ ਸਿੰਘ ਜੀ ਨਾਲ ਮਾਤਾ ਸੁੰਦਰ ਕੌਰ ਜੀ ਅਤੇ ਮਾਤਾ ਸਾਹਿਬ ਕੌਰ ਜੀ ਦਰਸ਼ਨਾਂ ਵਾਸਤੇ ਪਹੁੰਚੀਆਂ ਸਨ।

ਲਿਖਣ ਸਾਰ ਗੁਰਦੁਆਰੇ ਵਾਰੇ ਗੁਰ ਬਿਲਾਸ ਵਿਖੇ ਲਿਖਿਆ ਹੈ।

'ਇਹ ਹੈ ਪ੍ਰਗਟ ਹਮਾਰੀ ਕਾਸ਼ੀ। ਪੜ੍ਹਿ ਹੈ ਇਹਾਂ ਢੋਰ ਮਤਿਰਾਸੀ।
ਲੇਖਕ, ਗੁਨੀ, ਕਵਿੰਦ, ਗਜ ਨੀ। ਬੁੱਧਿ ਸਿੰਧੁ ਹੈਂਹੈਂ ਇਤ ਆਨੀ।
ਤਿਨ ਕੇ ਕਾਰਨ ਕਲਮ ਗਢ, ਦੇਤ ਪ੍ਰਗਟ ਹਮ ਡਾਰ।
ਸਿੱਖ ਸਖਾ ਇਤ ਪੜ੍ਹੈਂਗੇ ਹਮਰੇ ਕਈ ਹਜਾਰ'।

ਪਹਿਲਾਂ ਇਸ ਦਾ ਨਾਮ ਸਾਬੋ ਕੀ ਤਲਵੰਡੀ ਪ੍ਰਸਿੱਧ ਸੀ। ਇਹ ਨਗਰ ਪਟਿਆਲਾ ਦੀ *ਤਹਿਸੀਲ ਬਠਿੰਡਾ ਵਿਖੇ ਹੈ, ਅਨੰਦਪੁਰ ਸਾਹਿਬ ਤੋਂ ਲਾਕੇ ਜੰਗ ਦਾ ਕਮਰਕਸਾ ਇਥੇ ਆਕੇ* ਖੋਲਿਆ ਸੀ।

ਨੋਟ—ਜ਼ਫਰਨਾਮਾ ਨਗਰ ਦੀਨੇ ਵਿਖੇ ਰਚਕੇ ਘਲਿਆ ਸੀ, ਇਹ ਨਗਰ ਕਾਂਗੜ ਵਿਚੋਂ ਵਸਿਆ ਹੈ। ਗੁਰੂ ਜੀ ਭਾਈ ਦੇਸੂ ਮਿਸਤ੍ਰੀ ਦੇ ਚੌਬਾਰੇ ਵਿਚ ਅਟਕੇ ਸਨ। ਭਾਈ ਦਯਾ ਸਿੰਘ ਪਿਆਰੇ ਨਾਲ ਜ਼ਫਰਨਾਮਾ ਘਲਣ ਵੇਲੇ ਚਾਰ ਸਿੰਘ ਹੋਰ ਭੇਜੇ ਸਨ। ਦੀਨੇ ਤੋਂ ਗੁਰੂ ਜੀ ਰੁਖਾਂ ਵਾਲੇ ਪਹੁੰਚੇ ਸਨ। ਭੋਡ, ਬਾਦੋਰ, ਬਰਗਾੜੀ, ਬਹਿਬਲ, ਸਿਉਰਾਮ, ਮਾਨਾ ਦੇ ਬੁਰਜ, ਭਦੌੜ, ਵਗਤੇ, ਪੱਤੋ, ਜੈਤੋ, ਲੰਬਾ ਵਾਲੀ, ਮਲੂਕ ਦੇ ਕੋਟ, ਕੋਟ ਕਪੂਰਾ, ਢਿਲਵਾਂ, ਸਨਿਆਰ, ਰਾਮਿਆਣਾ, ਰੁਪਾ ਹੁੰਦੇ ਹੋਏ ਮੁਕਤਸਰ ਪਹੁੰਚੇ ਸਨ। ਇਥੋਂ ਦਮਦਮੇ ਸਾਹਿਬ ਨੂੰ, ਨਾਂਗੇ ਦੀ ਸਰਾਇ, ਨੌਂ ਥੇਹੇ, ਫਤੂ ਸੰਮੂ ਟਾਲੀਆਂ, ਵਜੀਦ ਪੁਰ, ਥੇਹੜੀ, ਭੂਦੜ, ਬਟ ਤੀਰਥ, ਕਾਲ ਝਿਰਾਣੀ, ਰੋਹਲਾ, ਜੰਗੀ, ਸਾਹਿਬ ਚੰਦ, ਛਤੇਆਣਾ ਗੁਪਤਸਰ ਲਖੀ ਜੰਗਲ, ਦਾਨੇ ਵਾਲਾ, ਭਾਈ ਦਾ ਕੋਟ, ਝੋਰੜ ਸੁਨੀਅਰ, ਬਾਜ, ਜੱਸੀ, ਪੱਕੇ ਆਦਿ ਨਗਰਾਂ ਵਿਚ ਦੀ ਪ੍ਰਚਾਰ ਕਰਦੇ ਸਾਬੋ ਕੀ ਤਲਵੰਡੀ ਪਹੁੰਚੇ ਸਨ। ਇਲਾਕੇ ਵਾਰ ਕਿਸੇ ਦੂਜੀ ਥਾਂ ਦਰਜ ਹੈ। ਉਕਤ ਨਗਰਾਂ ਵਿਚ ਦੀਵਾਨ ਸਜਦੇ ਗਏ ਅਤੇ ਅੰਮ੍ਰਿਤ ਪ੍ਰਚਾਰ ਹੁੰਦਾ ਰਹਿੰਦਾ।

*ਨੋਟ—ਦਮਦਮੇ ਸਾਹਿਬ ਦੋਬਾਰਾ ਬੀੜ ਲਿਖਵਾਕੇ ਮੁਕੰਮਲ ਕੀਤੀ ਸੀ। ਇਸ ਜਗਾ* ਨੂੰ ਪੰਜਵਾਂ ਤਖਤ ਨੀਯਤ ਕਰਕੇ, ਗੁਰੂ ਕੀ ਕਾਂਸ਼ੀ ਹੋਣ ਦਾ ਵਰ ਦਿਤਾ। ਤਖਤ ਦਮਦਮੇ ਸਾਹਿਬ ਬਾਰੇ ਸ਼ੰਕਾ ਉਠਾਣਾ ਬੇਅਰਥ ਹੈ, ਇਹ ਚੌਥਾ ਤਖਤ 'ਹਜ਼ੂਰ ਸਾਹਿਬ' ਦੀ ਪ੍ਰਸਿੱਧੀ ਤੋਂ ਪਹਿਲਾਂ ਦਾ ਹੈ। ਇਥੋਂ ਹੁਕਮਨਾਮੇ ਜਾਰੀ ਹੁੰਦੇ ਆ ਰਹੇ ਹਨ, ਪੁਰਾਤਨ ਮੋਹਰਛਾਪ ਦੇ ਨਿਸ਼ਾਨ ਮੌਜੂਦ ਹਨ। ਗੁਰਬਿਲਾਸ ਵਿਚ ਜ਼ਿਕਰ ਹੈ ਵਸ਼ੇਸ਼ ਕਰਕੇ 'ਦੌਰੇ ਦੀ ਪੋਥੀ' ਨਾਮੀ (ਲਿਖਤੀ) ਬੱਜਰ ਸਬੂਤ ਹਨ। ਇਹ ਪੋਥੀ ਸੰਮਤ ੧੭੯੯ ਵਿਖੇ ਦਮਦਮੇ ਸਾਹਿਬ ਵਿਖੇ ਲਿਖੀ ਗਈ ਸੀ। ਜਿਸ ਵਿਚ ਨੌਵੇਂ ਅਰ ਦਸਵੇਂ ਗੁਰੂ ਜੀ ਦੇ ਦੌਰੇ ਦਾ ਜ਼ਿਕਰ ਹੈ। ਇਸ ਦੇ ਪੰਨਾ ੬ ਪਰ ਗੁਰੂ ਕੀ ਕਾਂਸ਼ੀ ਦਾ ਵੀ ਜ਼ਿਕਰ ਹੈ।

ਪੰਨਾ ੨੯ ਪਰ ਤਖਤ ਹੋਣ ਦਾ ਵਰ ਨੌਵੇਂ ਗੁਰੂ ਜੀ ਨੇ ਕੀਤਾ ਅਰ 'ਤਖਤ' ਦਾ ਨਿਸ਼ਾਨ ''ਦਮਦਮਾ ਸਾਹਿਬ'' ਰਚਕੇ ਨਿਸ਼ਾਨ ਝੁਲਾਇਆ ਸੀ। ਪੰਨਾ ੬੯ ਪਰ ਦਸਮੇਸ਼ ਜੀ ਵਲੋਂ ਤਖਤ ਨੀਯਤ ਕਰਨੇ ਦਾ ਬ੍ਰਿਤਾਂਤ ਹੈ। ਜੋ ਸਥਾਨ ਨੌਵੇਂ ਗੁਰੂ ਜੀ ਨੇ ਰਚਿਆ ਸੀ ਉਸ ਪਰ ਸਜਕੇ ਕਮਰਕਸਾ ਖੋਲਿਆ। 'ਖਾਲਸੇ' ਨੂੰ ਰਾਜ ਜੋਗ ਦਾ ਵਰ ਦਿਤਾ। ਗੁਰੂ ਜੀ ਨੇ 'ਤਖਤ ਸਾਹਿਬ ਦੇ ਪ੍ਰਬੰਧਕ ਪੰਜ ਸਿੰਘ ਥਾਪਕੇ 'ਹੁਕਮ ਨਾਮੇ' ਲਿਖੇ। ਬਾਬਾ ਦੀਪ ਸਿੰਘ, ਭਾਈ ਮਨੀ ਸਿੰਘ, ਭਾਈ ਫਤਹ ਸਿੰਘ ਆਦਿ ਮੁਖੀਏ ਰਹੇ। ਇਹ ਤਖਤ ਸਾਹਿਬ ਬਠਿੰਡਾ ਤੋਂ ਬਾਰਾਂ ਕੋਹ ਅਰ ਰਾਮਾ ਸਟੇਸ਼ਨ ਤੋਂ ਛੀ ਕੋਹ ਪਰ ਹੈ, ਕੋਟ ਫਤਾ ਸੱਤ ਕੋਹ ਹੈ. ਮੌੜ ਮੰਡੀ ਅੱਠ ਕੋਹ ਹੈ।

ਤਖਤ ਸਾਹਿਬ ਹੋਣ ਦੇ ਸਬੂਤ ਵਿਚ ਵਿਦਵਾਨਾਂ ਦੇ ਬਹੁਤ ਸਾਰੇ ਲੇਖ ਛਪ ਚੁਕੇ ਹਨ ਕਿ ਇਹ ਤਖਤ ਪੰਜਾਬ, ਰਾਜਪੂਤਾਨੇ, ਸਿੰਧ ਆਦਿ ਦੇਸਾਂ ਲਈ ਮਾਲਵੇ ਦਾ ਕੇਂਦਰ ਹੈ। ਲਿਖਿਆ ਹੈ ਕਿ ਤਖਤ ਦਮਦਮਾਂ ਸਾਹਿਬ ਵਿਖੇ ਸ੍ਰੀ ਗੁਰੂ ਦਸਮੇਸ਼ ਜੀ ਨੌਂ ਮਹੀਨੇ, ਨੌਂ ਦਿਨ, ਨੌਂ ਘੜੀਆਂ, ਨੌਂ ਪਲ ਅਟਕੇ ਸਨ। ਦੌਰੇ ਦੀ ਪੋਥੀ ਵਿਚ ਲਿਖਿਆ ਮਿਲਦਾ ਹੈ ਕਿ ਨਵਮ ਗੁਰੂ ਜੀ ਨੇ ਸੈਫਾਬਾਦ (ਕਿਲਾ ਲੋਹਗੜ੍ਹ ਪਟਿਆਲਾ ਦੇ ਲਾਗੇ) ਵਾਲੇ ਸ਼ਰਫਦੀਨ ਨੂੰ ਫੁਰਮਾਯਾ ਸੀ ਕਿ ਸਿਖਾਂ ਦੀ ਕਾਂਸ਼ੀ ਮਾਲਵੇ ਦੇਸ਼ ਵਿਚ ਹੋਵੇਗੀ। ਸ੍ਰੀ ਗੁਰੂ ਦਸਮੇਸ਼ ਜੀ ਨੇ ਦਮਦਮੇ ਸਾਹਿਬ ਵਿਖੇ ਭਾਈ ਡੱਲਾ ਸਿੰਘ ਪ੍ਰਤਿ ਸੰਬੋਧ ਕਰਕੇ ਫੁਰਮਾਯਾ ਸੀ ਕਿ ਮਾਲਵਾ ਅਨਾਜ ਦੀ ਮੰਡੀ ਹੋਵੇਗੀ। ਹਰ ਚੀਜ਼ ਮਾਲਵੇ ਵਿਚ ਪੈਦਾ ਹੋਵੇਗੀ। ਇਥੇ ਹੀ ਫੂਲ ਵੰਸੀ ਬਾਬਾ ਰਾਮ ਸਿੰਘ ਜੀ ਅਰ ਬਾਬਾ ਤਿਲੋਕ ਸਿੰਘ ਜੀ ਨੇ ਗੁਰੂ ਜੀ ਪਾਸੋਂ ਅੰਮ੍ਰਿਤ ਛਕਿਆ ਸੀ। ਮਾਲਵਈ ਮਾਲਵੇ ਦੇ ਸਿੱਖ ਰਈਸਾਂ ਦਾ ਪਰਮ ਧਰਮ ਹੈ ਕਿ ਓਹ ਇਥੇ ਭੁਝੰਗੀਆਂ ਭੁਝੰਗਨਾਂ ਹਿਤ ਕਾਲਜ ਬਣੌਨ, ਸੜਕ ਅਰ ਰੇਲਵੇ ਸਟੇਸ਼ਨ ਦਾ ਪ੍ਰਬੰਧ ਕਰਨ।

## ਦਮਦਮਾ ਸਾਹਿਬ ਦੇ ਗੁਰਦੁਆਰੇ

ਸ੍ਰੀ ਦਸਮੇਸ਼ ਜੀ ਨੇ ਵੈਸਾਖੀ ਨੂੰ ਭਾਰੀ ਦੀਵਾਨ ਕਰਕੇ ਮਾਲਵੇ ਨੂੰ ਸਿੱਖੀ ਦਾ ਕੇਂਦਰ ਬਣਾ ਦਿਤਾ। ਉਸ ਵੇਲੇ ਤੋਂ ਵੈਸਾਖੀ ਨੂੰ ਹਮੇਸ਼ਾਂ ਭਾਰੀ ਇਕੱਠ ਹੁੰਦਾ ਹੈ। ਭਾਈ ਡੱਲਾ ਜੋ ਸਿੰਘ ਸਜਿਆ ਸੀ ਇਹ ਮੰਡੀ ਦਾ ਸਰਦਾਰ ਸੀ। ਉਸ ਦੇ ਖਾਨਦਾਨ ਵਿਚ ਗੁਰੂ ਜੀ ਦੇ ਕਈ ਸ਼ਸਤ੍ਰ ਹਨ। ਇਥੇ ਦਸਮੇਸ਼ ਜੀ ਦੀ ਯਾਦ ਵਿਚ ਕਈ ਸਥਾਨ ਹਨ।

੧. ਟਿਬੀ ਸਾਹਿਬ–ਹੋਲੇ ਮਹੱਲੇ ਦੀ ਜਗਾ, ਤਾਲਾਬ ਦਾ ਨਾਮ ਮਹੱਲਸਰ ਹੈ। ਇਹ ਸਥਾਨ ਨਗਰ ਭਾਗੀ ਬੰਦਰ ਦੀ ਤਰਫ ਹੈ।

੨. ਜੰਡ ਸਰ–ਇਥੇ ਸਜਕੇ ਗੁਰੂ ਜੀ ਨੇ ਫੌਜ ਨੂੰ ਤਨਖਾਹ ਵੰਡੀ ਸੀ, ਜਿਸ ਜੰਡ ਨਾਲ ਘੋੜਾ ਬੱਧਾ ਸੀ ਮੌਜੂਦ ਹੈ। ਕਈ ਵਾਰ ਇਥੇ ਦੀਵਾਨ ਲਗੇਂਦੇ ਸਨ। ਨਾਦੇੜ ਨੂੰ ਜਾਣ ਵੇਲੇ ਇਥੇ ਆਕੇ ਤਿਆਰੇ ਕੀਤੇ ਸਨ।

੩. ਲਿਖਣ ਸਰ–ਗੁਰੂ ਜੀ ਨੇ ਕਲਮਾਂ ਘੜ੍ਹਕੇ ਤਾਲਾਬ ਵਿਚ ਸੁਟੀਆਂ, ਫੁਰਮਾਯਾ ਸੀ ਕਿ ਇਥੋਂ ਵਿਦਯਾ ਦੀ ਟਕਸਾਲ ਅਤੇ ਲਿਖਾਰੀ ਪੈਦਾ ਹੋਣਗੇ। ਭਾਈ ਮਨੀ ਸਿੰਘ ਜੀ ਨੇ ਸੰਪ੍ਰਾਦਈ ਗਿਆਨੀਆਂ ਦੀ ਟਕਸਾਲ ਦਮਦਮੇ ਸਾਹਿਬ ਕਾਇਮ ਕੀਤੀ। ਇਥੇ ਦੇ ਲਿਖਾਰੀ ਭੀ ਪ੍ਰਸਿੱਧ ਹੋਏ।

੪. ਬਿਲਾਸ ਸਰ ਇਹ ਓਹ ਜਗਾ ਹੈ ਜਿਥੇ ਕਿ ਮਾਤਾ ਸੁੰਦਰ ਕੌਰ ਜੀ ਅਤੇ ਮਾਤਾ ਸਾਹਿਬ ਕੌਰ ਜੀ, ਭਾਈ ਮਨੀ ਸਿੰਘ ਜੀ ਦੇ ਸਾਥ ਦਮਦਮੇ ਸਾਹਿਬ ਗੁਰੂ ਜੀ ਦੇ ਦਰਸ਼ਨਾਂ ਹਿਤ ਪਹੁੰਚੇ ਅਰ ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਪ੍ਰਾਰਥਨਾ ਕਰਕੇ ਹਾਲ ਪੁਛਿਆ। ਮਾਤਾ ਸਾਹਿਬ ਕੌਰ ਜੀ ਨੇ 'ਝੋਲੀ ਖਾਲੀ' ਹੋ ਜਾਣ ਦਾ ਵੈਰਾਗ ਕੀਤਾ ਜਿਸ ਪਰ ਗੁਰੂ ਜੀ ਨੇ 'ਖਾਲਸਾ ਪੰਥ ਨੂੰ ਆਪ ਦੀ ਝੋਲੀ ਵਿਚ ਪੌਣ ਦਾ ਵਰਦਾਨ ਦਿਤਾ। ਜਿਸ ਜਗ੍ਹਾ ਦਾ ਨਾਮ 'ਗੁਰਦੁਆਰਾ ਮਾਤਾ ਜੀ' ਹੀ ਕਿਹਾ ਜਾਂਦਾ ਹੈ।

੫. ਅਕਾਲ ਸਰ—ਇਹ ਸਰੋਵਰ ਤਖਤ ਸਾਹਿਬ ਦੀ ਪ੍ਰਕਰਮਾ ਅਤੇ ਬਾਬਾ ਦੀਪ ਸਿੰਘ ਜੀ ਸ਼ਹੀਦ ਦੇ ਖੂਹ ਦੇ ਮਧ ਵਿਚ ਗੋਲ ਸ਼ਕਲ ਦਾ ਹੈ। ਗੁਰੂ ਜੀ ਇਥੇ ਸ਼ਨਾਨ ਕਰਦੇ ਸਨ।

੬. ਗੁਰੂ ਸਰ—ਇਸਦਾ ਆਰੰਭ ਨਵਮ ਗੁਰੂ ਜੀ ਨੇ ਕੀਤਾ ਸੀ ਅਰ ਸ੍ਰੀ ਦਸਮੇਸ਼ ਜੀ ਨੇ ਹੱਥੀਂ ਸੇਵਾ ਉਠਾਈ ਸੀ। ਇਥੇ ਗੁਰੂ ਜੀ ਅੰਮ੍ਰਿਤ ਛਕਾਇਆ ਕਰਦੇ ਸਨ। ਚੋਧਰੀ ਡੱਲਾ, ਤਲੋਕਾ, ਰਾਮਾ, ਦਾਨਾ, ਫਤਾ ਆਦਿ ਇਥੇ ਹੀ ਸਿੰਘ ਸਜੇ ਸਨ।

੭. ਨਾਨਕ ਸਰ—ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਥੇ ਚਰਨ ਪਾਏ ਸਨ। ਦਮਦਮਾਂ ਸਾਹਿਬ ਵਿਖੇ ਗੁਰੂ ਸਾਹਿਬਾਨ ਦੇ ਸਮੇਂ ਦੀਆਂ ਕਈ ਹੋਰ ਭੀ ਯਾਦਗਾਰਾਂ ਹਨ। ਖੰਡਾ, ਦਸਤਾਰ, ਅਰ ਅੰਗਰਾਖਾ ਚੌਧਰੀ ਡੱਲਾ ਸਿੰਘ ਦੀ ਵੰਸ ਵਿਚ ਹੈ, ਬੰਦੂਕ, ਜਿਸ ਨਾਲ ਨਿਸ਼ਾਨਾ ਪਰਖਿਆ ਸੀ 'ਤਖਤ ਸਾਹਿਬ' ਵਿਖੇ ਹੈ।

## ਦਸਮ ਗੁਰਬਾਣੀ ਤੇ ਉਸ ਦਾ ਪਰਚਾਰ

ਦਸਮ ਗੁਰੂ ਜੀ ਨੇ ਰਹਿੰਦੀ ਗੁਰਬਾਣੀ ਰਚਕੇ ਦਸਾਂ ਗੁਰਾਂ ਦੀ ਬਾਣੀ ਨੂੰ ਸੰਪੂਰਨ ਕੀਤਾ, ਜਾਪ ਸਵੈਯੇ ਆਦਿ ਤਾਂ ਗੁਰੂ ਜੀ ਨੇ ਅੰਮ੍ਰਿਤ ਪ੍ਰਚਾਰ ਤੋਂ ਪਹਿਲਾਂ ਪਾਊਂਟਾ ਸਾਹਿਬ ਦੀ ਰਿਹਾਇਸ਼ ਸਮੇਂ ਉਚਾਰੇ ਸਨ, ਜਿਨ੍ਹਾਂ ਦਾ ਪਹਿਲੇ ਨਿਤਨੇਮ ਨਾਲ ਪਾਠ ਕੀਤਾ ਜਾਂਦਾ ਸੀ। ਕੁਝ ਰਚਨਾਂ ਅਨੰਦ ਪੁਰ ਸਾਹਿਬ ਅਤੇ ਬੀੜ ਵਿਚ ਸ਼ਾਮਲ ਕਰਨ ਵਾਸਤੇ ਰਹਿੰਦੀ ਦਮਦਮੇ ਸਾਹਿਬ ਦੀ ਰਿਹਾਇਸ਼ ਵੇਲੇ ਉਚਾਰ ਕੇ ਬੀੜ ਮੁਕੰਮਲ ਕੀਤੀ ਸੀ।

ਗੁਰੂ ਜੀ ਦੀ ਵਧ ਬੋਲੀ ਪਟਨਾ ਸਾਹਿਬ ਵਲ ਦੀ ਸੀ, ਕਿਉਂਕਿ ਛੋਟੀ ਅਵਸਥਾ ਵਿੱਚ ਆਪ ਪੰਜ ਛੀਂ ਸਾਲ ਉਥੇ ਰਹੇ ਸਨ। ਬਾਣੀ ਉਚਾਰਨ ਵਿੱਚ ਬਹੁਤੇ ਛੰਦਾਂ ਨਾਲ ਆਪਨੇ ਤ੍ਵਪ੍ਰਸਾਦਿ ਸ਼ਬਦ ਵਰਤਿਆ, ਆਪ ਹਰਿ ਕੰਮ ਵਿੱਚ ਅਕਾਲ. ਕ੍ਰਿਪਾ ਦਾ ਹੱਥ ਮਨਦੇ ਸਨ, ਜਦੋਂ ਭੀ ਆਪ ਨੂੰ ਫਤਹ ਹਾਸਲ ਹੋਈ ਆਪ ਨੇ ਫੁਰਮਾਯਾ 'ਭਈ ਜੀਤ ਮੇਰੀ, ਅਕਾਲ ਕਿਰਪਾ ਕੇਰੀ। ਤ੍ਵਪ੍ਰਸਾਦਿ ਸ਼ਬਦ ਤਾਂ ਮਾਨੋ ਆਪ ਦਾ ਤਕੀਆ ਕਲਾਮ ਸੀ ਵਾਹਿਗੁਰੂ ਜੀ।ਕੀ ਫਤਹਿ ਦਾ ਭੀ ਏਹੀ ਭਾਵ ਹੈ। ਇਹੋ ਆਪ ਜੀ ਦਾ ਮੰਗਲਾ ਚਰਨ ਸੀ ਫਤਹ ਵਿਚ ਭੀ ਈਹੋ ਵਰਤਿਆ ਹੈ। ਆਗੈ ਸਿੰਘ ਜੋ ਆਵਤ ਪਾਵੈ, ਵਾਹਿਗੁਰੂ ਕੀ ਫਤਹ ਬਲਾਵੈ॥ ਦਸਮ ਗੁਰੂ ਜੀ ਦੀ ਬਾਣੀ ਜਿਉਂ ਦੀ ਤਿਉਂ ਸਿੰਘਾਂ ਪਾਸ ਪਹੁੰਚੀ ਹੈ ਕਿਉਂਕਿ ਵਧ ਰਚਨਾ ਦਮਦਮੇ ਸਾਹਿਬ ਤੇ ਹਜ਼ੂਰ ਸਾਹਿਬ ਕੀਤੀ ਸੀ। ਸੰਮਤ ੧੭੭੮ ਬਿਃ ਵਿਖੇ ਭਾਈ ਮਨੀ ਸਿੰਘ ਜੀ ਨੇ, ਸੰਭਾਲ ਦੇ ਖਿਆਲ ਨਾਲ ਬਿਨਾ ਤਰਤੀਬ ਦਿਤੇ ਦੇ -ਰਚਨਾਂ ਇਕੋ ਜਿਲਦ ਵਿਚ ਕਰ ਦਿਤੀ ਸੀ, ਬਾਦ ਵਿਚ ਕੁਝ ਬਾਬਾ ਦੀਪ ਸਿੰਘ ਜੀ ਦੇ ਸਮੇਂ ਸ਼ਾਮਲ ਹੋਈ ਅਤੇ ਭਾਈ ਸੁਖਾ ਸਿੰਘ ਜੀ ਗ੍ਰੰਥੀ ਪਟਨਾ ਸਾਹਿਬ ਨੇ ਇਸ ਵਿੱਚ ਚੰਡੀ ਦੀਆਂ ਵਾਰਾਂ, ਭਗੌਤੀ, ਅਸਤੋਤ੍ਰ, ਛਕੇ ਆਦਿ ਲਿਖ ਦਿਤੇ,

ਇਸ ਤਰ੍ਹਾਂ ਦਸਮ ਗ੍ਰੰਥ ਦੀਆ ਬੀੜਾਂ ਦੇ ਕਈ ਭੇਦ ਹਨ।

ਭਾਈ ਮਨੀ ਸਿੰਘ ਜੀ ਨੇ ਦਸਮ ਗੁਰੂ ਜੀ ਦੇ ਹੁਕਮ ਨਾਲ ਦਸਾਂ ਗੁਰਾਂ ਦੀ ਬਾਣੀ ਮਹੱਲਿਆਂ ਦੇ ਕ੍ਰਮ ਅਨੁਸਾਰ ਲਿਖੀ ਸੀ, ਮਸੰਦ ਪਾਰਟੀ ਨੇ ਇਸ ਪਰ ਰੋਲਾ ਮਚਾਇਆ, ਜਿਸ ਕਾਰਨ ਉਸਦਾ ਪ੍ਰਚਾਰ ਹੋਣਾ ਰਹਿ ਗਿਆ। ਮਸੰਦਾਂ ਨੇ ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਦੇ ਪਿਛੋਂ ਆਪ ਪਰ ਇਹ ਇਲਜ਼ਾਮ ਥਪਿਆ ਸੀ, ਕਿ ਆਪ ਨੂੰ ਪੰਥ ਨੇ ਸਰਾਪ ਦਿਤਾ ਸੀ ਕਿ ਤੁਰਕ ਆਪ ਦੇ ਬੰਦ ਬੰਦ ਕਟਣਗੇ। ਇਹ ਬਾਤ ਉੱਕੀ ਹੀ ਝੂਠ ਸੀ, ਭਾਈ ਸਾਹਿਬ ਜੀ ਸਮੇਂ ਦੇ ਲਾਸਾਨੀ ਸ਼ਹੀਦ ਸਨ।

ਡਾਕਟਰ ਗੋਕਲ ਚੰਦ ਨਾਰੰਗ ਨੇ ਦਸਮ ਗ੍ਰੰਥ ਵਿਖੇ ਰਚਨਾਵਾਂ ਵਾਰੇ ਅਪਣੀ ਰਾਇ ਲਿਖੀ ਹੈ। ਇਨ੍ਹਾਂ ਸਾਰੀਆਂ ਰਚਨਾਵਾਂ ਦਾ ਮੁਖ ਮੰਤਬ ਯਾਂ ਤਾਂ ਪੂਜਣ ਜੋਗ ਹੋਏ ਹੋਰ ਸਭਸ ਨੂੰ ਛਡਕੇ ਕੇਵਲ ਪਰਮਾਤਮਾਂ ਦੀ ਉਸਤੱਤੀ ਕਰਨਾ ਹੈ ਤੇ ਯਾ ਹਥਿਆਰਾਂ ਸ਼ਸਤ੍ਰਾਂ ਦੀ ਉਸਤੱਤੀ ਕਰਨਾ, ਜਿਸ ਤੋਂ ਸਿਖਾਂ ਨੂੰ ਦਲੇਰੀ ਨਾਲ ਜੰਗ ਦੀ ਪ੍ਰੇਰਨਾ ਹੋਵੇ। ਪੁਰਾਣਾਂ ਦੇ ਫਰਜ਼ੀ ਨਾਇਕਾਂ ਦੇ ਕਾਰਨਾਮਿਆਂ ਦੇ ਬਿਆਨ ਕਰਨ ਦਾ ਭੀ ਕੇਵਲ ਇਕੋ ਮੰਤਬ ਹੈ, ਓਹ ਕਿ ਜੁੱਧ ਲਈ ਪ੍ਰੇਰਨਾ ਅਤੇ ਸ਼ਰੀਰਕ ਬਲ ਅਤੇ ਦਲੇਰੀ ਦੀ ਵਡਿਆਈ ਕਰਨੀ ਹੈ। (ਵਾਧੂ ਪੱਤ੍ਰ ੧ ਮ: ਸਫਾ ੬।)

ਜਿਥੇ ਗੁਰੂ ਜੀ ਨੇ ਆਪਣੀ ਰਾਇ ਉਲਥਿਆਂ ਵਾਰੇ ਲਿਖੀ ਹੈ ਸਪਸ਼ਟ ਕਰ ਦਿਤਾ ਹੈ ਜਿਵੇਂ ਕਿ ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ (ਚੰਡੀ ਚਰਿਤ੍ਰ ਆਦਿ) ਅਵਰ ਵਾਸਨਾ ਨਾਹਿ ਧਰਮ ਜੁੱਧ, ਕੇ ਚਾਇ॥ ਅਤੇ ਅਵਤਾਰਾਂ ਦੀ ਕਥਾਵਾਂ ਪਰ ਨੋਟ ਲਗੇ ਮਿਲਦੇ ਹਨ, ਮੈਂ ਨ ਗਨੇਸ਼ਹਿ ਪ੍ਰਿਥਮ ਮਨਾਊਂ। ਕਿਸ਼ਨ ਬਿਸ਼ਨ ਕਬਹੂੰ ਨ ਧਿਆਊਂ॥ ਇਸ ਤੋਂ ਸਾਫ ਹੁੰਦਾ ਹੈ ਕਿ ਗੁਰੂ ਜੀ ਬਿਨ ਕਰਤਾਰ ਨ ਕਿਰਤਮ ਮਾਨੋ॥ ਅਨੁਸਾਰ ਕੇਵਲ ਕਰਤਾਰ ਦੇ ਉਪਾਸ਼ਕ ਸਨ।

ਪੰਚਮ ਗੁਰੂ ਜੀ ਦੇ ਸਾਹਮਣੇ ਹੀ ਪ੍ਰਿਥੀਚੰਦ ਅਤੇ ਬਾਬਾ ਮੋਹਨ ਦੇ ਪੁੱਤ੍ਰ ਬਾਬਾ ਸਹੰਸ ਰਾਮ ਆਦਿ ਨੇ ਆਪੋ ਆਪਣੀਆ' ਅਡਰੀਆਂ ਬੀੜਾਂ ਰਚੀਆਂ ਸਨ ਅਤੇ ਪਹਿਲੇ ਚਾਰ ਮਹੱਲਿਆਂ ਦੀ ਬਾਣੀ ਏਕੱਤ੍ਰ ਕਰਕੇ ਉਸ ਵਿਚ ਕਚੀਆਂ ਰਚਨਾਵਾਂ ਭੀ ਮਿਲਾਈਆਂ। ਕਿਉਂਕਿ ਉਸ ਵੇਲੇ ਬਿਨਾਂ ਗੁਰਬਾਣੀ ਦੀ ਪੋਥੀ ਦੇ ਕਿਸੇ ਦੀ ਗੁਰਿਆਈ ਨਹੀਂ ਚਲਦੀ ਸੀ ਭਾਈ ਕੇਸਰ ਸਿੰਘ ਜੀ ਛਿੱਬਰ ਨੇ ਲਿਖਿਆ ਹੈ। 'ਤੁਮ ਲਗੇ ਸ਼ਬਦ ਮੀਣਿਆ ਦੇ ਗਾਵਣ॥ ਦੂਜਾ ਦਰਬਾਰ ਵਖ ਗੁਰਿਆਈ ਲੱਗੇ ਲਾਵਣ॥ ਚਹੁੰ ਪਾਤਸ਼ਾਹੀਆਂ ਦੇ ਸ਼ਬਦ, ਬਾਣੀ ਲਿਖ ਵਿਚ ਪਾਇਆ (ਬੰਸਾਵਲੀ ਨਾਮਾ)। ਈਹੋ ਕਾਰਨ ਸੀ ਕਿ ਪੰਚਮ ਗੁਰੂ ਜੀ ਨੇ ਬਾਣੀ ਨੂੰ ਨਿਰੋਲ ਰਖਣੇ ਵਾਸਤੇ ਬਹੁਤ ਮੇਹਨਤ ਨਾਲ ਹਰ ਪਾਸਿਆਂ ਤੋਂ ਬਾਣੀ ਏਕੱਤ੍ਰ ਕਰਕੇ ਅਸਲੀ ਤੇ ਨਕਲੀ ਬਾਣੀ ਵਖ ਵਖ ਕੀਤੀ। ਪਰ ਪੰਜਵੇਂ ਗੁਰੂ ਜੀ ਦੇ ਪਿਛੋਂ ਕਰਤਾਰਪੁਰੀਏ ਅਤੇ ਪ੍ਰਿਥੀ ਚੰਦ ਵੰਸੀ ਵਿਸ਼ੇਸ਼ ਉਸ ਦਾ ਪੁੱਤ੍ਰ ਮੇਹਰਵਾਨ ਏਸੇ ਤਰਾਂ ਆਪਣੀਆਂ ਬੀੜਾਂ ਦਾ ਪ੍ਰਚਾਰ ਕਰਦੇ ਰਹੇ ਸਨ, ਛੀਵੇਂ ਗੁਰੂ ਜੀ ਨੂੰ ਜੰਗਾਂ ਜੁੱਧਾਂ ਕਰਕੇ ਉਧਰੋ ਵਧ ਸਮਾਂ ਦੇਣਾ ਪਿਆ।

ਛੀਵੇਂ ਗੁਰੂ ਜੀ ਤੋਂ ਲਾਕੇ ਨੌਮੇਂ ਗੁਰੂ ਜੀ ਤੱਕ, ਬਾਣੀ ਦੀ ਨਿਰੋਲਤਾ ਰਖਣ ਵਾਸਤੇ ਵਧ ਪ੍ਰਬੰਧ ਨਾ ਹੋਣ ਕਰਕੇ ਖਾਰੀ ਬੀੜਾਂ ਦਾ ਵੱਧ ਪ੍ਰਚਾਰ ਹੁੰਦਾ ਗਿਆ, ਅਖੀਰ ਦਸਮ ਗੁਰੂ ਜੀ ਨੇ ਦਮਦਮੇ ਸਾਹਿਬ ਵਿਰਾਜਣ ਸਮੇਂ, ਮੁੜ ਪੰਚਮ ਗੁਰੂ ਜੀ ਦੀ ਭਾਂਤ, ਨਿਰੋਲ ਗੁਰਬਾਣੀ ਦੀ ਬੀੜ ਲਿਖਵਾਈ, ਉਨ੍ਹਾਂ ਨੇ ਪੜਤਾਲ ਕਰਨ ਵਾਸਤੇ ਹੀ ਧੀਰਮਲੀਆਂ ਪਾਸੋਂ ਬੀੜ ਮੰਗੀ ਸੀ, ਪਰ ਪੋਲ ਖੁਲਣ ਦੇ ਡਰ ਤੋਂ ਉਨ੍ਹਾਂ ਨੇ ਕੋਰਾ ਜਵਾਬ ਦੇ ਦਿਤਾ ਸੀ। ਬੀੜਾਂ ਭਾਵੇਂ ਗੁਰੂ ਜੀ ਨੇ ਹੋਰ ਭੀ ਕਈ ਥਾਵਾਂ ਤੋਂ ਮੰਗਵਾ

ਲਈਆਂ ਸਨ ਪਰ ਵੇਖਣਾ ਇਹ ਸੀ ਕਿ ਕਚੀਆਂ ਰਚਨਾਵਾਂ ਨੂੰ ਪੜਤਾਲ ਕੇ ਵਖ ਕੀਤਾ ਜਾ ਸਕੇ ਸੋ ਇਹ ਸੇਵਾ ਦਸਮ ਗੁਰੂ ਜੀ ਨੇ ਕੀਤੀ।

ਇਸ ਬਾਤ ਨੂੰ ਤਾਂ ਲਗ ਭਗ ਸਾਰੇ ਮਨਦੇ ਹਨ ਕਿ ਪੰਚਮ ਗੁਰੂ ਜੀ ਦਾ ਘਰ ਬਾਰ, ਸਾਮਾਨ ਜ਼ਬਤ ਕਰਕੇ ਮੁਰਤਜ਼ਾ ਖਾਨ (ਮੌਲਵੀ ਸ਼ੇਖ ਫਰੀਦ ਬਖਸ਼ੀ ਅਥਵਾ ਗਵਰਨਰ ਪੰਜਾਬ) ਦੇ ਹਵਾਲੇ ਕੀਤਾ ਗਿਆ ਸੀ, ਫਿਰ ਬੀੜ ਕਿੱਥੇ ਰਹੀ। ਐਸੀ ਗੜ ਬੜ ਹੋ ਜਾਣ ਦੇ ਕਾਰਨ ਹੀ ਦਸਮ ਗੁਰੂ ਜੀ ਨੇ ਮੁੜ ਨਿਰੋਲ ਗੁਰਬਾਣੀ ਦੀ ਬੀੜ ਲਿਖਵਾਈ ਬੀੜ ਦਾ ਜ਼ਬਾਨੀ ਉਚਾਰਨਾ ਇਹ ਵਾਧੂ ਬਾਤ ਹੈ। ਬੀੜਾਂ ਉਸ ਵੇਲੇ ਸਿਖਾਂ ਪਾਸ ਕਾਫੀ ਮਿਲਦੀਆਂ ਸਨ, ਭਾਵੇਂ ਉਹ ਖਾਰੀਆਂ ਹੋਣ ਜਾਂ ਨਿਰੋਲ ਬਾਣੀ ਦੀਆਂ। ਸੋ ਬੀੜਾਂ ਦਾ ਕੋਈ ਘਾਟਾ ਨਹੀਂ ਸੀ। ਅਤੇ ਪੰਚਮ ਗੁਰੂ ਜੀ ਵਾਲੀ ਬੀੜ ਦੇ ਭੀ ਕਈ ਉਤਾਰੇ ਹੋ ਚੁਕੇ ਸਨ। (ਅਧਿਕ ਵਿਚਾਰ ਵਾਸਤੇ ਪੜ੍ਹੋ ਗ੍ਰੰਥ ਪੁਰਾਤਨ ਬੀੜਾਂ ਦੇ ਭੇਦ)।

## ਪਾਖੰਡਾਂ ਦਾ ਖੰਡਣ

ਦਸਮ ਗੁਰੂ ਜੀ ਨੇ ਪਾਖੰਡਾਂ ਦਾ ਖੰਡਣ ਸਿੱਧੇ ਸ਼ਬਦਾਂ ਵਿਚ ਕੀਤਾ ਹੈ, ਦਸਮ ਗੁਰੂ ਜੀ ਦੀ ਬਾਣੀ ਵਿਚਾਰ ਨਾਲ ਪੜ੍ਹਣੇ ਵਾਲਾ ਕਦੀ ਭੀ ਪਾਖੰਡ ਨਹੀਂ ਕਰ ਸਕਦਾ। ਮੰਤ੍ਰਾਂ ਜੰਤ੍ਰਾਂ ਨਾਲ ਸਿੱਧੀਆਂ ਵਖੌਣ ਵਾਲੇ ਪਾਖੰਡੀਆਂ ਵਾਰੇ ਦਸਿਆ ਹੈ।

ਜੋ ਇਨ ਮੰਤਰ ਜੰਤਰ ਸਿਧਿ ਹੋਈ। ਦਰ ਦਰ ਭੀਖ ਨ ਮਾਂਗੈ ਕੋਈ॥
ਏਕੈ ਮੁਖ ਤੇ ਮੰਤਰ ਉਚਾਰੈ। ਧਨ ਸੋਂ ਸਕਲ ਧਾਮ ਭਰ ਡਾਰੈ॥

ਖੂਕ ਮਲਹਾਰੀ ਗਜ ਗਦਹਾ ਬਿਭੂਤ ਧਾਰੀ, ਗਿਦੂਆ ਮਸਾਨ ਬਾਸ ਕਰਿਓਈ ਕਰਤ ਹੈ।
ਘੁੱਘੂ ਮਟਬਾਸੀ ਲਗੇ ਡੋਲਤ ਉਦਾਸੀ, ਮ੍ਰਿਗ ਤਰਵਰ ਸਦੀਵ ਮੋਨ ਸਾਧੇ ਈ ਮਰਤ ਹੈ।
ਬਿੰਦ ਕੇ ਸਧਈਆ ਤਾਹਿ ਹੀਜ ਕੀ ਬਡਈਆ ਦੇਤ, ਬੰਦਰਾ ਸਦੀਵ ਪਾਇ ਨਾਂਗੇ ਈ ਫਿਰਤ ਹੈ।
ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ ਏਕ, ਗਿਆਨ ਕੇ ਬਿਹੀਨਛੀਨ ਕੈਸੇ ਕੈ ਤਰਤ ਹੈ॥
ਭੂਤ ਬਨਚਾਰੀ ਛਿਤ ਛੌਨਾ ਸਭੈ ਦੂਧਾਧਾਰੀ, ਪੌਨ ਕੇ ਅਹਾਰੀ ਸੁ ਭੁਜੰਗ ਜਾਨੀਅਤ ਹੈ।
ਤ੍ਰਿਣਕੇ ਭਛੱਯਾ ਧਨ ਲੋਭ ਕੇ ਤਜੱਯਾ ਤੇ ਤੇ, ਗਊਅਨ ਕੇ ਜੱਯਾ ਬ੍ਰਿਖ ਭਈਯਾ ਮਾਨੀਅਤ ਹੈ।
ਨਭ ਕੇ ਉਡੱਯਾ ਤਾਹਿ ਪੰਛੀ ਕੀ ਬਡੱਯਾ ਦੇਤ, ਬਗੁਲਾ ਬਿੜਾਲ ਬ੍ਰਿਕ ਧਿਆਨੀ ਠਾਨੀਅਤ ਹੈ।
ਜੇਤੇ ਬਡੇ ਗਿਆਨੀ ਤਿਨੋ ਜਾਨੀ ਪੈ ਬਖਾਨੀ ਨਾਹਿ, ਐਸੇ ਨਾ ਪ੍ਰਪੰਚ ਮਨ ਭੂਲ ਆਨੀਅਤ ਹੈ।
ਭੂਮਕੇ ਬਸੱਯਾ ਤਾਹਿ ਭੂਚਰੀ ਕੇ ਜੱਯਾ ਕਹੈ, ਨਭਕੇ ਉਡੱਯਾ ਸੋ ਚਿਰੱਯਾ ਕੈ ਬਖਾਨੀਐ।
ਫਲਕੇ ਭਛੱਯਾ ਤਾਹਿ ਬਾਂਦਰੀ ਕੇ ਜੱਯਾ ਕਹੈ, ਆਦਿਸ ਫਿਰੱਯਾ ਤੇ ਤੇ ਭੂਤ ਕੈ ਪਛਾਨੀਐ।
ਜਲਕੇ ਤਰੱਯਾ ਕੋ ਗੰਗੇਰੀ ਸੀ ਕਹਿਤ ਜਗ, ਆਗ ਕੇ ਭਛੱਯਾ ਸੁ ਚਕੋਰ ਸਮ ਮਾਨੀਐ।
ਸੂਰਜ ਸਵੱਯਾ ਤਾਹਿ ਕੌਲ ਕੀ ਬਡਾਈ ਦੇਤ, ਚੰਦ੍ਰਮਾ ਸਵੱਯਾ ਕੌ ਕਵੀ ਕੈ ਪਹਿਚਾਨੀਐ।
"ਧਯਾਨ ਲਗਾਇ ਠਗਯੋ ਸਭ ਲੋਗਨ, ਸੀਸ ਜਟਾ, ਨਖ ਹਾਥ ਬਢਾਏ।
ਲਾਇ ਬਿਭੂਤ ਫਿਰਯੋ ਮੁਖ ਊਪਰ, ਦੇਵ ਅਦੇਵ ਸਭੈ ਡਹਿਕਾਏ।
ਲੋਭ ਕੇ ਲਾਗੇ ਫਿਰਯੋ ਘਰ ਹੀ ਘਰ, ਜੋਗ ਕੇ ਨਯਾਸ ਸਭੈ ਬਿਸਰਾਏ।
ਲਾਜ ਗਈ ਕਛੁ ਕਾਜ ਸਰਯੋ ਨਹਿ, ਪ੍ਰੇਮ ਬਿਨਾ ਪ੍ਰਭੁ ਪਾਨ ਨ ਆਏ" ॥ ਪਾ: ੧੦ ॥

ਨੋਟ-ਇਹ ਬਾਤ ਸਮਝਣੀ ਅਤੀ ਜ਼ਰੂਰੀ ਹੈ ਕਿ ਜਦ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਕਾਫੀ ਸੀ, ਫੇਰ ਦਸਮ ਗੁਰੂ ਜੀ ਨੂੰ ਹੋਰ ਬਾਣੀ ਉਚਾਰਨ ਦੀ ਕਿਉਂ ਲੋੜ ਪਈ? ਇਸ ਦਾ ਸੰਖੇਪ ਉਤਰ ਇਹ ਹੈ ਕਿ ਇਕ ਤਾਂ ਬੀੜ ਵਿੱਚ ਅੰਮ੍ਰਿਤ ਤਿਆਰ ਕਰਨ ਵਾਲੀ ਬਾਣੀ ਅਤੇ ਨਿਤਨੇਮ ਦੀ ਬਾਣੀ ਸੰਪੂਰਨ ਨਹੀਂ ਸੀ. ਜਿਹਾ ਕਿ ਜਾਪ, ਸੁਧਾ ਸਵੈਯੇ ਆਦਿ ਹਨ ਦੂਸਰੇ ਖਾਲਸਾ ਸ਼ਬਦ ਅਤੇ ਵਾਹੁਗੁਰੂ ਜੀ ਕੀ ਫਤਹ, ਤੇ ਖਾਲਸੇ ਦੀ ਤਾਰੀਫ ਲਿਖਣੀ ਜ਼ਰੂਰੀ ਸੀ ਜੈਸਾ ਕਿ ਜਾਗਤਿ ਜੋਤਿ ਸਵੈਯੇ ਵਿਖੇ ਖਾਲਸਾ ਤਾਹਿਨ ਖਾਲਸ ਜਾਨੈ ॥ ੧ ॥ ਪੰਗਤੀ ਆਈ ਹੈ ਤੇ ਖਾਲਸੇ ਦੀ ਸਿਫਤ ਹੈ। ਅਤੇ ਇਕਓਅੰਕਾਰ, ਵਾਹੁਗੁਰੂ ਜੀ ਕੀ ਫਤਹ, ਖਾਲਸਾ ਮੰਗਲਾ ਚਰਨ ਹੈ। ਤੀਸਰੇ ਓਹ ਸਿਧਾਂਤ ਭੀ ਕਈ ਹਨ, ਜਿਨ੍ਹਾਂ ਦਾ ਕਿ ਬੀੜ ਵਿਖੇ ਔਣਾ ਜ਼ਰੂਰੀ ਸੀ, ਜਿਹਾ ਕਿ 'ਮੈ ਨ ਗਨੇਸ਼ਹਿ ਪ੍ਰਿਥਮ ਮਨਾਉਂ ॥ ਕਿਸ਼ਨ ਬਿਸ਼ਨੁ ਕਬਹੂੰ ਨ ਧਿਆਉਂ ॥' ਪ: ੧੦ ॥ ਗਨੇਸ਼ ਦੀ ਪ੍ਰਿਥਮ ਪੂਜਾ ਕਰਨੀ ਹਿੰਦੂ ਧਰਮ ਦਾ ਨੇਮ ਤੇ ਮੰਗਲਾ ਚਰਨ ਹੈ। ਅਤੇ ਮਸੰਦਾਂ ਆਦਿ ਪਾਖੰਡੀਆਂ ਦਾ ਖੰਡਣ ਜ਼ਰੂਰੀ ਸੀ, ਜਿਹਾ ਕਿ ਉਪਰ ਦਸਿਆ ਹੈ। ਹੋਰ ਭੀ ਕਾਫੀ ਸਿਧਾਂਤ ਹਨ ਜੋ ਕਿ ਦਸਮ ਗੁਰਬਾਣੀ ਵਿਖੇ ਆਏ ਹਨ, ਜਿਨ੍ਹਾਂ ਦਾ ਮੁੱਦਾ ਦਸਾਂ ਗੁਰਾਂ ਦੀ ਗੁਰਬਾਣੀ ਦੀ ਏਕਤਾ ਨੂੰ ਦਰਸੌਣਾ ਹੈ, ਜੇ ਇਨ੍ਹਾਂ ਸਿਧਾਤਾਂ ਦੀ ਲੋੜ ਨਾ ਹੁੰਦੀ ਤਾਂ ਗੁਰੂ ਜੀ ਨੂੰ ਆਪਣੀ ਬਾਣੀ ਉਚਾਰਨ ਦੀ ਲੋੜ ਹੀ ਨਾ ਪੈਂਦੀ। ਵੈਸੇ ਭੀ ਦਸਾਂ ਗੁਰਾਂ ਦੀ ਬਾਣੀ 'ਗੁਰੂ' ਹੈ ਇਸ ਵਿਚ ਵਿਤਕਰਾ ਕੋਈ ਨਹੀਂ ਹੈ।

## ਖ਼ਾਲਸਾ ਪੰਥ ਦੀ ਸਾਜਨਾ ਦੇ ਪਿਛੋਂ

ਖ਼ਾਲਸਾ ਪੰਥ ਦੀ ਸਾਜਨਾ ਹੋਣ ਸਾਰ ਸੰਸਾਰ ਭਰਦੇ ਮਜ਼ਹਬਾਂ ਅਤੇ ਜਾਤਾਂ ਪਾਤਾਂ ਦੇ ਬੰਧੂਆਂ ਵਿਖੇ ਹਿੱਲ ਜੁੱਲ ਮੱਚ ਗਈ ਸੀ, ਕਿਉਂਕਿ ਖ਼ਾਲਸੇ ਦੀ ਪਰਵਿਰਤੀ ਨੇ ਦੁਨੀਆਂ ਨਾਲੋਂ ਨਿਆਰਾ ਤੇ ਨਵੀਨ ਮਾਨੁਖ ਪੈਦਾ ਕੀਤਾ, ਇਸ ਦੀ ਸ਼ਕਲ ਇਨਸਾਨ ਦੇ ਅਸਲੇ ਵਾਲੀ ਔਰ ਖੁਦਾਈ ਸੀ ਇਸ ਦੀ ਰਹਿਣੀ ਬਹਿਣੀ ਸਭ ਨਾਲੋਂ ਨਿਰਲੇਪ ਤੇ ਨਿਆਰੀ ਸੀ। ਉਸ ਸਮੇਂ ਬਾਦਸ਼ਾਹਾਂ ਦੀ ਨਿਜੀ ਜਾਇਦਾਦ ਅਥਵਾ ਸਰਕਾਰੀ ਜ਼ਮੀਨਾਂ ਦਾ ਨਾਮ ਮਹਾਲ ਖਾਲਸਾ ਹੁੰਦਾ ਸੀ ਅਰ ਓਹ ਜ਼ਮੀਨਾਂ ਟੈਕਸ ਯਾ ਮਾਲੀਏ ਰਹਿਤ ਆਜ਼ਾਦ ਸਨ। ਬਹੁਤ ਸਾਰੇ ਲੋਕ ਹੈਰਾਨ ਸਨ ਕਿ ਇਹ ਖ਼ਾਲਸੇ ਕਿਵੇਂ ਹਨ? ਜਿਨ੍ਹਾਂ ਸਿਖਾਂ ਨੇ ਆਨੰਦਪੁਰ ਜਾਕੇ ਅੰਮ੍ਰਿਤ ਪਾਨ ਕੀਤਾ ਸੀ, ਉਨ੍ਹਾਂ ਨੇ ਘਰਾਂ ਵਿਚ ਆਕੇ ਅਲਹਿਦਗੀ ਅਖਤਿਆਰ ਕਰਕੇ ਕਿਹਾ ਕਿ ਗੁਰੂ ਜੀ ਦਾ ਹੁਕਮ ਹੈ, ਸਾਰੇ ਸਿਖ ਖੰਡੇ ਦਾ ਅੰਮ੍ਰਿਤ ਛਕਣ ਤੇ ਮੋਨਿਆਂ ਨੜੀ ਮਾਰਾਂ ਨਾਲ ਲੰਗਰ ਪੰਗਤ ਦੀ ਸਾਂਝ ਨਾ ਕਰਨ ਪਿਛਲੀਆਂ ਰੀਤਾਂ ਰਸਮਾਂ ਛੱਡ ਜਾਣ। ਕਈਆਂ ਨੇ ਆਖਿਆ ਇਹ ਝੂਠ ਹੈ ਗੁਰੂ ਜੀ ਦਾ ਕੋਈ ਹੁਕਮ ਨਹੀਂ ਹੈ, ਕਈ ਪਤਾ ਕਰਨ ਵਾਸਤੇ ਅਨੰਦਪੁਰ ਪਹੁੰਚੇ, ਹਿੰਦੂਅ ਨੇ ਅੰਮ੍ਰਿਤ ਧਾਰੀਆਂ ਦੀ ਵਖਤਾ ਵੇਖਕੇ ਨਾ ਮਿਲ ਵਰਤੋਂ ਸ਼ੁਰੂ ਕੀਤੀ ਤੇ ਸਿਖਾਂ ਦੇ ਕਾਰੋਬਾਰ ਤੇ ਦੁਕਾਨਾਂ ਬੰਦ ਕਰਵਾ ਦਿਤੀਆਂ ਕਿ ਸਿਖ ਹਿੰਦੂਆਂ ਨਾਲੋਂ ਅਲਹਿਦੇ ਹਨ ਤਾਂ ਸਾਡੇ ਵਿਚ ਰਹਿ ਨਹੀਂ ਸਕਦੇ, ਤੰਗ ਆਕੇ ਅੰਮ੍ਰਿਤ ਧਾਰੀ ਖਾਲਸੇ ਨੇ ਹਾਕਮਾਂ ਪਾਸ ਫਰਯਾਦ ਕੀਤੀ, ਕਿ ਸਾਡੀਆਂ ਦੁਕਾਨਾਂ ਬੰਦ ਕਰਵਾ ਦਿਤੀਆਂ ਹਨ, ਹਾਕਮਾਂ ਨੇ ਪੁਛਿਆ ਤੁਸੀਂ ਖਾਲਸੇ ਕਿਵੇਂ ਹੋ? ਸਿਖਾਂ ਨੇ ਆਖਿਆ, ਪਹਿਲਾਂ ਸਾਡਾ ਸਨਬੰਧ ਮਸੰਦਾਂ ਰਾਹੀਂ ਗੁਰੂ ਜੀ ਨਾਲ ਸੀ, ਹੁਣ ਗੁਰੂ ਜੀ ਨੇ ਮਸੰਦ ਹਟਾਕੇ ਸਿਖਾਂ ਦਾ ਸਨਬੰਧ ਸਿੱਧਾ ਆਪਣੇ ਨਾਲ ਕਰ ਲਿਆ ਹੈ, ਇਸ

ਕਰਕੇ ਹੁਣ ਅਸੀਂ ਗੁਰੂ ਜੀ ਦੇ ਖ਼ਾਲਸੇ ਹਾਂ, ਸਭ ਨੂੰ ਹੁਕਮ ਹੈ ਕਿ ਹਰ ਇਕ ਸਿਖ ਆਪ ਨੂੰ ਵਾਹੁ ਗੁਰੂ ਜੀ ਕਾ ਖਾਲਸਾ ਆਖੇ ਅਤੇ ਫਤਹ ਭੀ ਵਾਹੁਗੁਰੂ ਜੀ ਦੀ ਬੋਲੇ। ਹਾਕਮ ਇਸ ਬਾਤ ਨੂੰ ਸਮਝ ਗਏ, ਦੁਕਾਨਾਂ ਤੇ ਕਾਰੋਬਾਰ ਤਾਂ ਜਾਰੀ ਹੋ ਗਏ ਪਰ ਹਿੰਦੂਆਂ ਨੂੰ ਇਹ ਈਰਖਾ ਤੇ ਜ਼ਿਦ ਸੀ ਕਿ ਇਹ ਸਾਥੋਂ ਉਚੇ ਤੇ ਅਲਹਿਦਾ ਕਿਵੇਂ ਹਨ ? ਇਸ ਕਰਕੇ ਅੰਮ੍ਰਿਤ ਪਾਨ ਕਰਨ ਵਾਲਿਆਂ ਨੂੰ ਤੰਗ ਬਹੁਤ ਕਰਦੇ ਸਨ।

ਗੁਰੂ ਜੀ ਨੇ ਥਾਂ ਪਰ ਥਾਂ 'ਹੁਕਮ ਨਾਮੇ' ਭੀ ਜਾਰੀ ਕੀਤੇ, ਇਕ ਹੁਕਮ ਦੀ ਨਕਲ ਨੀਚੇ ਦਰਜ ਹੈ, ਯਥਾ ਹੁਕਮ ਨਾਮਾ ਪਾਤਸ਼ਾਹੀ ੧੦: ਸਰਬਤ ਸੰਗਤ ਕਾ ਬਲ ਗੁਰੂ ਰਖੇਗਾ। ਤੁਸਾਂ ਉਤੇ ਅਸਾਡੀ ਬਹੁਤ ਖੁਸ਼ੀ ਹੈ। ਤੁਸਾਂ ਖੰਡੇ ਦਾ ਅੰਮ੍ਰਿਤ ਪੰਜਾਂ ਤੋਂ ਲੈਣਾ, ਕੇਸ ਰਖਣੇ ਇਹ ਅਸਾਡੀ ਮੋਹਰ ਹੈ ਕੱਛ ਕਿਰਪਾਨ ਦਾ ਵਿਸਾਹ ਨਹੀਂ ਕਰਨਾ। ਸਰਬ ਲੋਹ ਦਾ ਕੜਾ ਹਥ ਰਖਣਾ। ਦੋਨੋ ਵਕਤ ਕੇਸਾਂ ਦੀ ਪਾਲਨ ਕੰਘੇ ਸਉਂ ਕਰਨੀ। ਸਰਬਤ ਸੰਗਤ ਅਭਾਖਿਆ ਕਾ ਕੁਠਾ ਮਾਸ ਖਾਵੇ ਨਾਹੀ। ਤਮਾਕੂ ਦਾ ਵਰਤਣਾ ਭਾਦਣੀ ਤਥਾ ਕੰਨਿਆ ਮਾਰਨ ਵਾਲੇ ਸਉਂ ਮੇਲ ਨਾ ਰਖੇ। ਮੀਣੇ ਮਸੰਦੀਏ ਰਾਮਰਾਈਏ ਕੀ ਸੰਗਤ ਨਾ ਬੈਸੇ, ਪਰ ਇਸਤ੍ਰੀ ਨੂੰ ਮਾਤਾ ਜਾਣਨਾ, ਗੁਰਬਾਣੀ ਪੜ੍ਹਣੀ, ਵਾਹੁਗੁਰੂ ਵਾਹੁਗੁਰੂ ਜਪਣਾ। ਗੁਰੂ ਕੀ ਰਹਿਤ ਰਖਣੀ ਸਰਬਤ ਸੰਗਤ ਪਰ ਮੇਰੀ ਖੁਸ਼ੀ ਹੈ। ਮ: ੧੦ ਜੇਠ ੨੬ ਸੰਮਤ ੧੭੫੬।

ਇਹ ਗੁਰੂ ਜੀ ਦੇ ਇਕ ਹੁਕਮ ਨਾਮੇ ਦੀ ਨਕਲ ਹੈ, ਇਸ ਤਰਾਂ ਹੋਰ ਭੀ ਹੁਕਮਨਾਮੇ ਸੰਗਤਾਂ ਪਾਸ ਪਹੁੰਚੇ ਸਨ। ਸਿੱਖਾਂ ਨੂੰ ਤਸੱਲੀ ਹੁੰਦੀ ਗਈ ਤੇ ਸਿੱਖ ਖੰਡੇ ਦਾ ਅੰਮ੍ਰਿਤ ਛੱਕਕੇ ਨਿਹਾਲ ਹੁੰਦੇ ਗਏ। ਅੰਮ੍ਰਿਤ ਧਾਰੀਆਂ ਦੀ ਤਾਦਾਦ ਵਧਣ ਨਾਲ ਭਾਈਚਾਰਕ ਤੌਰ ਪਰ ਸਹੂਲਤਾਂ ਭੀ ਹੁੰਦੀਆਂ ਗਈਆਂ, ਵਿਰੋਧੀਆਂ ਦੇ ਦੰਦ ਖੱਟੇ ਹੁੰਦੇ ਗਏ।

ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਲਹਿਰ ਚਲ ਪਈ, 'ਸਚਾ ਸਾਕ ਨ ਵਿਛੜੇ. ਸਾਧ ਸੰਗਤ ਗੁਰਭਾਈ ।। ੩੯ ।। ੧੯ ।। ਜੋ ਸਿੱਖ ਕੱਠੇ ਇਕੋ ਬਾਟੇ ਵਿਚ ਅੰਮ੍ਰਿਤ ਛਕਦੇ ਆਪ ਨੂੰ ਸੁਨਹਿਰੀਏ ਭਾਈ ਆਖਦੇ। ਗੁਰੂ ਗੋਬਿੰਦ ਸਿੰਘ ਜੀ ਪਿਤਾ ਅਤੇ ਮਾਤਾ ਸਾਹਿਬ ਕੌਰ ਜੀ ਤੇ ਵਾਸੀ ਅਨੰਦਪੁਰ ਜਨਮ ਕੇਸਗੜ ਦਾ ਮਨਦੇ। ਇਸ ਤਰਾਂ ਅੰਮ੍ਰਿਤ ਧਾਰੀਆਂ ਦੀ ਜੱਥੇਬੰਦੀ ਮਜ਼ਬੂਤ ਹੁੰਦੀ ਗਈ ਤੇ ਹਰ ਵਿਪਦਾ ਦਾ ਮੁਕਾਬਲਾ ਕੱਠੇ ਹੋਕੇ ਕਰਨ ਜੋਗੇ ਹੁੰਦੇ ਗਏ। ਫਿਰ ਭੀ ਨੜੀਮਾਰ, ਕੁੜੀਮਾਰ ਮੋਨੇ ਮਸੰਦ ਆਦਿ ਸਿੱਖਾਂ ਨੂੰ ਤੰਗ ਕਰਦੇ ਰਹਿੰਦੇ ਸਨ। ਅਖੀਰ ਕੱਲੇ ਕੱਲੇ ਸਿਖ ਬਹੁਤੇ ਸਿੱਖਾਂ ਪਾਸ ਆ ਵਸਦੇ ਸਨ।

ਹਿੰਦੂਆਂ ਵਿਖੇ ਇਹ ਰਿਵਾਜ ਹੈ ਕਿ ਕਿਸੇ ਸਨਬੰਧੀ ਦੇ ਮਰਨੇ ਪਰ ਸਿਰ ਮੂੰਹ ਮਡੌਣਾਂ, ਜਿਸ ਪਰ ਹਿੰਦੂ ਲੋਕ ਸਿਖਾਂ ਨੂੰ ਤੰਗ ਕਰਦੇ ਕਿ ਤੁਸੀਂ ਭੀ ਸਿਰ ਮੂੰਹ ਮੰਡਾਓ, ਤਾਂ ਮਿਲ ਵਰਤੋਂ ਰਖਾਂਗੇ ਖਾਲਸੇ ਤੰਗ ਆਕੇ ਗੁਰੂ ਜੀ ਪਾਸੋਂ ਫੈਸਲਾ ਮੰਗਵੌਂਦੇ, ਉਨ੍ਹਾਂ ਫੈਸਲਿਆਂ ਤੇ ਪੁਛਾਂ ਦੇ ਉਤਰਾਂ ਦੇ ਸੰਕਲਪਤ ਦਾ ਨਾਮ ਖਾਲਸਾ ਰਹਿਤ ਨਾਮੇ ਹਨ, ਜਿਹਾ ਕਿ ਭਦਨ ਤਿਆਗ ਕਰੋ ਹੇ ਭਾਈ ! ਸੰਗਤ ਭਦਨ ਮਤ ਕਰੋ !! ਛੁਰ (ਉਸਤਰਾ ਕੈਂਚੀ ਆਦਿ) ਨ ਲਗਾਇਓ ਸੀਸ ।। ਮੀਣਾ ਔਰ ਮਸੰਦੀਆ, ਮੋਨਾ ਕੁੜੀ ਜੋ ਮਾਰ. ਹੋਇ ਸਿੱਖ ਵਰਤਣ ਕਰੇ, ਅੰਤ ਹੋਇਗੋ ਖੁਆਰ ।। ਜਬਲਗ ਰਹੇ ਖਾਲਸਾ ਨਿਆਰਾ। ਤਬਲਗ ਤੇਜ ਦੀਆ ਮੈਂ ਸਾਰਾ ।। ਜਬ ਇਹ ਗਹੇ ਅਨਮੱਤਨ ਕੀ ਰੀਤ, ਮੈਂ ਨ ਕਰਉਂ ਇਨ ਕੀ ਪ੍ਰਤੀਤ ।।

ਇਸ ਤਰਾਂ ਦੇ ਜਿਤਨੇ ਹੁਕਮ ਨਾਮੇ ਤੇ ਪੁਛਾਂ ਦੇ ਉੱਤ੍ਰ ਸਨ, ਉਨ੍ਹਾਂ ਤੋਂ ਗੁਰ ਸਿਖਾਂ ਨੇ ਰਹਿਤ ਨਾਮ ਲਿਖੇ, ਪਾਠਕਾਂ ਦੀ ਵਾਕਫੀ ਵਰਤੋਂ ਵਾਸਤੇ ਅਗੇ ਲਿਖਦੇ ਹਾਂ ਯਥਾ- ਖਾਲਸਾ ਰਮਿਤ ਪ੍ਰਕਾਸ਼-

ਵਾਹੁਗੁਰੂ ਨਾਮ ਜਹਾਜ਼ ਹੈ, ਚੜ੍ਹੇ ਸੁ ਉਤਰੇ ਪਾਰ ॥ਸ਼ਰਧਾ ਕਰ ਜੋ ਸੇਂਵਦੇ, ਗੁਰੂ ਪਾਰ ਉਤਾਰਨ ਹਾਰ ॥ ੧ ॥ ਆਗਿਆ ਭਈ ਅਕਾਲ ਕੀ, ਤਬੀ ਚਲਾਇਓ ਪੰਥ ॥ ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ ॥ ਗੁਰੂ ਖਾਲਸਾ ਮਾਨਿਐ, ਪ੍ਰਗਟ ਗੁਰਾਂ ਕੀ ਦੇਹ ॥ ਜੋ ਸਿੱਖ ਮੋ ਮਿਲਬੋ ਚਹੈ, ਖੋਜ ਇਨੈ ਮੈਂ ਲੇਹ ॥ ੨ ॥ ਰਾਜ ਕਰੇਗਾ ਖਾਲਸਾ, ਆਕੀ ਰਹੈ ਨ ਕੋਇ ॥ ਖੁਆਰ ਹੋਇ ਸਭ ਮਿਲੈਂਗੇ ਬਚੇ ਸ਼ਰਨ ਜੋ ਹੋਇ ॥ ੩ ॥ ਗੁਰੂ ਸਰੂਪ ਖਾਲਸਾ ਹਈਏ ਜਾਂਕੀ ਟਹਿਲ ਪਰਮ ਸੁਖ ਲਈਏ । ੪ । ਜਬ ਲਗ ਰਹੈ ਖਾਲਸਾ ਨਯਾਰਾ । ਤਬ ਲਗ ਤੇਜ ਦੀਆ ਮੈਂ ਸਾਰਾ । ਜਬ ਇਹ ਗਹੈ ਅਨਮਤੀ ਰੀਤ । ਮੈ ਨ ਕਰੋਂ ਇਨਕੀ ਪਰਤੀਤ । ੫ । ਪਾਂਚ ਸਿੰਘ ਅਮ੍ਰਿਤ ਜੋ ਦੇਵੈਂ । ਤਾਂਕੋ ਸਿਰ ਧਰ ਛਕ ਪੁਨ ਲੇਵੈਂ । ਪੁਨ ਮਿਲ ਪਾਂਚੋਂ ਰਹਿਤ ਜੁ ਭਾਖੈਂ । ਤਾਂਕੋ ਮਨ ਮੈ ਦ੍ਰਿੜ ਕਰ ਰਾਖੈਂ । ੬ । ਗੁਰਸਿਖ ਰਹਿਤ ਸੁਨਹੁ ਤੁਮ ਮੀਤ । ਪਰਭਾਤੇ ਉਠ ਕਰ ਹਿਤ ਚੀਤ । ਵਾਹਗੁਰੂ ਪੁਨ ਮੰਤ੍ਰ ਸੁ ਜਾਪ । ਕਰ ਇਸ਼ਨਾਨ ਪੜ੍ਹੇ ਜਪੁ ਜਾਪੁ । ਸੰਧ੍ਯਾ ਸਮੇ ਪੜ੍ਹੇ ਰਹਿਰਾਸ । ਕੀਰਤਨ ਕਥਾ ਸੁਨੇ ਹਰਿ ਯਾਸੁ । ਇਨਪੈ ਨੇਮ ਜੁ ਏਕ ਕਰਾਇ । ਸੋ ਸਿੱਖ ਅਮਰਪੁਰੀ ਮਹਿ ਜਾਇ । ੭ । ਕੱਛ ਕਿਰਪਾਨ ਨ ਕਬਹੂੰ ਤਜਾਗੈ । ਸਨਮੁਖ ਲਰੈ ਨ ਰਣ ਤੇ ਭਾਗੈ । (ਪੰਜ ਕਕਾਰ) । ੮ । ਸ਼ਸਤ੍ਰਹੀਨ ਜੋ ਕਬਹੂੰ ਨ ਹੋਈ । ਰਹਿਤਵੰਤ ਖਾਲਿਸ ਹੈ ਸੋਈ । ੯ । ਰਹਿਤਵਾਨ ਖਾਲਸਾ ਜੋਈ । ਛਕੋਂ ਪਰਸਪਰ ਸ਼ੰਕ ਨ ਕੋਈ । ਅੰਨ ਵਰਨ ਮੈ ਨਰ ਹੈਂ ਜੇਹੀ । ਤਾਂ ਕਾ ਜੂਠਾ ਕਬੀ ਨ ਲੇਈ । ੧੦ । ਪਰ ਬੇਟੀ ਕੋ ਬੇਟੀ ਜਾਨੈ । ਪਰ ਇਸਤ੍ਰੀ ਕੋ ਮਾਤ ਪਛਾਨੈ । ਅਪਨੀ ਇਸਤ੍ਰੀ ਸੋਂ ਰਤਿ ਹੋਈ । ਰਹਿਤਵਾਨ ਗੁਰ ਕਾ ਸਿੰਘ ਸੋਈ । ੧੧ । ਅਨੰਦ ਬਿਨਾ ਜੋ ਭੋਗੋ ਨਾਰ । ਜਮਪੁਰ ਬਧੇ ਹੋਇ ਖੁਆਰ । ਬਿਨ ਅਨੰਦ ਬਿਭਚਾਰ ਸਮਾਨੋ । ਕਰ ਅਨੰਦ ਨਿਜ ਨਾਰ ਪਛਾਨੋ । ੧੨ । ਕੁਠਾ, ਹੁੱਕਾ, ਚਰਸ, ਤਮਾਕੂ । ਗਾਂਜਾ, ਟੋਪੀ, ਤਾੜੀ, ਖਾਕੂ । ਇਨਕੀ ਓਰ ਨ ਕਬਹੂੰ ਦੇਖੈ । ਰਹਿਤਵੰਤ ਸੋ ਸਿੰਘ ਵਿਸੇਖੈ ।੧੩। ਜੋ ਕੁਰਹਿਤੀਏ ਜਗ ਦਰਸਾਵਤ । ਪਾਹੁਲ ਪੀਇ ਕੁਕਰਮ ਕਮਾਵਤ । ਤਿਨ ਸੋਂ ਵਰਤਣ ਨਾਹਿ ਮਿਲਾਵੈ । ਰਹਿ ਨਿਰਲੇਪ ਪਰਮ ਸੁਖ ਪਾਵੈ । ੧੪ । ਕੁੜੀਮਾਰ ਆਦਿਕ ਹੈਂ ਜੇਤੇ । ਮਨ ਤੇ ਦੂਰ ਤਿਆਗੇ ਤੇਤੇ । ਬਾਨੀ ਮਾਹਿ ਨੇਹੁ ਨਿਤ ਕਰਨੋ । ਚੁਗਲੀ ਅਰੁ ਨਿੰਦਾ ਪਰਿਹਰਨੋ । ੧੫ । ਸਿੰਘ ਸਿੰਘ ਸੋ ਨੇਂਹ ਸੁ ਕਰਨੋ । ਬੈਰ ਭਾਵ ਮਨ ਤੇ ਪਰਹਰਨੋ । ੧੬ ।

ਪਰਨਾਰੀ, ਜੂਆ, ਅਸੱਤ, ਚੋਰੀ, ਮਦਰਾ ਜਾਨ। ਪਾਂਚ ਐਬ ਯੇਹ ਜਗਤ ਮੇ ਤਜੇ ਸੁ ਸਿੰਘ ਸੁਜਾਨ।੧੭। ਰਣ ਮੇਂ ਜਾਇ, ਨ ਕਬਹੂੰ ਭਾਜੈ। ਦ੍ਰਿੜ ਕਰ ਖਾਲਸ ਧਰਮ ਸੁ ਗਾਜੈ।੧੮। ਅੰਨ ਧਰਮ ਮੈਂ ਨਰ ਹੈਂ ਜੇਤੇ। ਸਿਖ ਧਰਮ ਮੈ ਲਾਵੇ ਤੇਤੇ। ਤਾ ਸੌਂ ਬਰਤੋਂ ਸਗਲ ਮਿਲਾਵੇ। ਸ਼ੰਕ ਨ ਮਨ ਮੈਂ ਮੂਲ ਲਿਆਵੇ।੧੯। ਧਨ, ਕੀਰਤਿ, ਸੁਖ, ਰਾਜ ਬਡਾਈ। ਯੁਵਤੀ, ਸੁਤ, ਵਿਦਆ, ਬਹੁ ਭਾਈ। ਯੇ ਸਭ ਦਾਤ ਗੁਰੂ ਕੀ ਜਾਨੈ। ਤਾਂਤੇ ਨਹਿ ਅਭਿਮਾਨਹਿ ਠਾਨੈ।੨੦। ਕੰਘਾ ਦੋਨੋਂ ਵਕਤ ਕਰ ਪਾਗ ਚੁਨੈ ਕਰ ਬਾਂਧਈ। ਦਾਤਨ ਨੀਤ ਕਰੇਇ, ਨਾ ਦੁਖ ਪਾਵੈ ਮੀਤ ਜੀ।੨੧। ਬਿਨਾ ਸ਼ਸਤ੍ਰ ਕੇਸੰ ਨਰੰ ਭੇਡ ਜਾਨੋ। ਗਹੇ ਕਾਂਨ ਤਾਂਕੋ ਕਿਤੈ ਲੈ ਸਿਧਾਨੋ। ਇਹੈ ਮੋਰ ਆਗਯਾ ਸੁਨੋ ਸਿਖ ਪਿਆਰੇ। ਬਿਨਾ ਤੇਗ ਕੇਸੰ ਦਿਵੋ ਨ ਦਿਦਾਰੇ।੨੨। ਗੁਰਮੁਖਿ ਅੱਖਰ ਜੋ ਹੈਂ ਭਾਈ। ਸਿੰਘ ਸਿੰਘ ਤੇ ਸੀਖੇ ਜਾਈ। ਔਰ ਜੁ ਵਿਦਯਾ ਜਹਿ ਤਹਿ ਹੋਈ। ਅਵਰਨ ਤੇ ਭੀ ਲੇਵੇ ਸੋਈ।੨੩। ਕੰਨਯਾ ਦੇਵੇ ਸਿੱਖ ਕੋ ਲੇਵੇ ਨਹਿ ਕਛੁ ਦਾਮ। ਸੋਈ ਮੇਰਾ ਸਿੱਖ ਹੈ ਪਹੁੰਚੇਗੋ ਮਮ ਧਾਮ।੨੪। ਪ੍ਰਾਤਕਾਲ ਸਤਸੰਗ ਜੋ ਜਾਵੇ। ਬਡਭਾਗੀ ਓਹ ਸਿਖ ਕਹਾਵੇ। ਦਸ ਨਖ ਕਰ ਜੋ ਕਾਰ ਕਮਾਵੇ। ਤਾਂਕਰ ਜੋ ਧਨ ਘਰ ਮੇਂ ਆਵੇ। ਤਿਸ ਤੇ ਗੁਰ ਦਸੌਂਧ ਜੋ ਦੇਈ। ਸਿੰਘ ਸੁ ਯਸ ਬਹੁ ਜਗ ਮਹਿ ਲੇਈ।੨੫। ਖੇਤੀ ਵਣਜ ਵਸਿਲਪ ਬਣਾਵੇ। ਔਰ ਟਹਿਲ ਸੋ ਮਨ ਮੈ ਭਾਵੇ। ਦ੍ਰਿੜ ਹ੍ਵੈ ਸੋਈ ਕਾਰ ਕਮਾਵੈ। ਚੋਰੀ ਡਾਕੇ ਕਬਹੁ ਨ ਜਾਵੈ।੨੬। ਖਲਕ ਖਾਲਿਕ ਕੀ ਜਾਨਕੈ ਖਲਕ ਦੁਖਾਵੈ ਨਾਂਹਿ। ਖਲਕ ਦੁਖੈ ਗੁਰ ਸਿੱਖ ਜੀ! ਖਾਲਿਕ ਕੋਪ ਤਾਂਹਿ।

## ਨਾ ਕਰਨੇ ਯੋਗ ਬਾਤਾਂ (ਤਨਖਾਹ ਨਾਮਾ)

ਮੋਏ ਹੀ ਸਿਖ ਕੇ ਬਾਂਧਵ ਕੋ ਨਿੱਤ ਰੋਵਤ ਨਾਹਿ ਕੜਾ ਕਰਾਵੇ (ਗੁਰ-ਦੁਆਰੇ ਦੇਗ ਕਰਵਾਵੇ) ਅਨੰਦ (ਬਾਣੀ ਪੜ੍ਹ ਸਭ ਸੋਕ ਤਜੇ ਸਿਖ ਪੀਟੈ ਨ (ਸਿਆਪਾ ਆਦਿ ਕਰਨਾ) ਨਾਰਨ ਸ਼ਬਦ ਪੜ੍ਹਾਵੈ॥ ਗੁਰ ਕੀ ਛਾਪ ਸਿਰ ਕੇਸਕੀ (ਦਸਤਾਰਾ) ਪਾਹਲ ਦੇ ਉਤਾਰ (ਕਕਾਰ ਤਿਆਗੀ। ਤੇ ਬਜੱਰ ਕਰ ਹਿੰਤਾ ਕਰੇ) ਬੇਮੁਖ ਜਾਨੋ ਬੇਟੇ ਬੰਧੂ ਕੇ ਛਾਪ ਮੁੰਡਾਵਤ ਜਮ ਦੁਖ ਭੋਗਕੇ ਪਰੇਤ ਪਛਾਨੋ॥ ਸਰਵਰ ਗੁਗਾ ਪੀਰ ਜੋ ਯੋਗੀ ਭੂਤ ਨਾ ਸੇਵ। ਗੁਰ ਪੂਜੈ ਸਭ ਕਾਜ ਮਹਿ ਪਹੁੰਚੇ ਮਮ ਘਰ ਏਵ॥ ਮੜੀ ਮਸਾਣੀ ਗੋਰ ਨ ਮਾਨੈ। ਭੇਖੀਕਉ ਨਹਿ ਦੇਵੈ ਦਾਨੈ॥ ਪੀਰ ਸਰਵਰੀ ਸੀਤਲਾ, ਜੋਗੀ ਭੂਤ ਨ ਸੇਵ॥ ਲਗੀ ਦੀਵਾਨ ਮੂਲ ਨਹਿ ਜਾਵੈ॥ ਰਹਿਤ ਹੀਨ ਪਰਸਾਦ ਵਰਤਾਵੈ। ਬਿਖਯਾ ਪੀਏ ਛਏ

ਨਸਵਾਰ। ਕਹੇ ਗੁਰੂ ਯਮ ਕਰੇ ਖੁਆਰ ॥ ਮਾਈ ਭੈਣ ਜੋ ਆਵੈ ਸੰਗਤ। ਦ੍ਰਿਸਟਿ ਬੁਰੀ ਦੇਖੇ ਸੰਗਤਿ ॥ ਸਿਖ ਹੋਇ ਜੋ ਕਰੈ (ਬੇਅਰਥ ਚੰਡਾਲਤਾ) ਕੰਨਿਆ ਮੂਲ ਨਾ ਦੇਵੇ ਸੋਧ। ਧੀਅ ਭੈਣ ਕਾ ਪੈਸਾ ਖਾਇ। ਕਹੈ ਗੁਰੂ ਧੱਕੇ ਜਮ ਲਾਇ ॥ ਸਤ ਸੰਗਤ ਜਾਇ ਕਰ ਚਿੱਤ ਡੁਲਾਵੈ। ਈਹਾਂ ਊਹਾਂ (ਲੋਕ ਪ੍ਰਲੋਕ) ਠਉਰ ਨ ਪਾਵੈ ॥ ਹਰਿ ਯਸ਼ ਸੁਨਤੇ ਬਾਤ ਚਲਾਵੈ। ਕਹੈ ਗੁਰੂ ਵੁਹ ਯਮਪੁਰਿ ਜਾਵੈ ॥ ਸ਼ਬਦ ਗਿਆਨ ਬਿਨ ਕਰੇ ਜੁ ਬਾਤ। ਤਾਂਕੇ ਕਛੂ ਨ ਆਵੈ ਹਾਥ। ਸ਼ਬਦ ਭੋਗ ਨ ਨਾਵੈ ਸੀਸ ਤਾਹਿ ਨ ਮਿਲੈ ਪਰਮ ਜਗਦੀਸ਼ ॥ ਸਿਖ ਹੋਇ ਸਿਰ ਟੋਪੀ ਧਰੈ ॥ ਸਾਤ ਜਨਮ ਕੁਸ਼ਟੀ ਹੋਇ ਮਰੈ ॥ ਵਾਹਗੁਰੂ ਕੇ ਮੰਤ੍ਰ ਬਿਨਾ ਜਪੈ ਔਰ ਕੋਈ ਜਾਪ (ਸੋਹੰ ਆਦਿ) ਸੋ ਸਾਕਤ ਸਿਖ ਮੂਲ ਨਹਿ, ਬਚਨ ਸ੍ਰੀ ਮੁਖ ਵਾਕ ॥ ਗੁਰ ਕੀ ਨਿੰਦਾ ਸੁਨੈ ਨਾ ਕਾਨ, ਭੇਟਨ ਕਰੈ ਸੰਗ ਕਿਰਪਾਨ ॥

ਦਸਵੰਧ ਗੁਰੂ ਨਹਿ ਦੇਵਈ,
ਝੂਠ ਬੋਲ ਜੋ ਖਾਇ ॥
ਕਹੇ ਗੁਰੂ ਸੁਣ ਮੀਤ ਜੀ,
ਤਿਸਕਾ ਕਛੁ ਨ ਬਿਸਾਹਿ।
ਚੁਗਲੀ ਕਰ ਜੋ ਕਾਜ ਬਿਗਾਰੇ।
ਧ੍ਰਿਗ ਤਿਸ ਜਨਮ ਜੁ ਧਰਮ ਬਿਸਾਰੇ।
ਕਰੈ ਬਚਨ ਜੋ ਪਾਲੈ ਨਾਹੀ।
ਕਹੇ ਗੁਰੂ ਤਿਸ ਠੌਰ ਨ ਆਹੀ।
ਲੈ ਤੁਰਕਨ ਤੇ ਮਾਸ ਜੋ ਖਾਵੈ।
ਬਿਨ ਗੁਰਸਬਦ ਬਚਨ ਜੋ ਗਾਵੈ।
ਵੇਸਵਾ ਰਾਗੁ ਸੁਨੈ ਚਿਤ ਲਾਇ।
ਕਹੇ ਗੁਰੂ ਸੋ ਯਮਪੁਰਿ ਜਾਇ।
ਅਰਦਾਸ ਬਿਨਾਂ ਜੋ ਕਾਜ ਸਿਧਾਵੈ।
ਭੇਟ ਕੀਯੇ ਬਿਨ ਕੁਛ ਮੁਖ ਪਾਵੈ।
ਤਯਾਗੀ ਵਸਤੁ ਗ੍ਰਹਿਣ ਜੋ ਕਰੈ।
ਬਿਨ ਤ੍ਰਿਯ ਆਪਨੀ ਸੇਜ ਜੁ ਧਰੈ।
ਦਾਨ ਯੋਗ ਨਹਿ ਦੇਵੈ ਦਾਨ।
ਸੋ ਨਹਿ ਪਾਵਹਿ ਦਰਗਹ ਮਾਨ।
ਕਥਾ ਕੀਰਤਨ ਮਨ ਨਹਿੰ ਲਾਵੈ।
ਸੰਤ ਸਿੱਖ ਕਉ ਬੁਰਾ ਅਲਾਵੈ।

ਨਿੰਦਾ ਜੂਆ ਹਿਰੇ ਜੁ ਮਾਲ ।
ਮਹਾਂ ਦੁਖਾਵੈ ਤਿਸਕੋ ਕਾਲ ॥
ਗੋਲਕ ਰਾਖੈ ਨਾਹਿ ਜੋ, ਛਲ ਕਾ ਕਰੈ ਵਾਪਾਰ।
ਕਹੇ ਗੁਰੂ ਸੁਣ ਮੀਤ ਜੀ! ਭੋਗੇ ਕਸ਼ਟ ਅਪਾਰ।
ਵਾਹੁਗੁਰੂ ਬਿਨ ਕਹੇ ਜੋ ਪਾਵੈ।
ਵੇਸਵਾ ਦ੍ਵਾਰੇ ਸਿਖ ਜੁ ਜਾਵੈ ।
ਪਰ ਇਸਤ੍ਰੀ ਸਿਉਂ ਨੇਹ ਲਗਾਵੈ ।
ਕਹੇ ਗੁਰੂ ਵੋਹ ਸਿੱਖ ਨਾ ਭਾਵੈ।
ਬਿਨ ਜਪੁ ਜਾਪੁ ਪੜ੍ਹ ਬਿਨਾਂ
ਜੋ ਜੇਵੈ ਪਰਸਾਦਿ,
ਸੋ ਬਿਸ਼ਟਾ ਕਾ ਕਿਰਮ ਹੋਇ
ਜਨਮੁ ਗਵਾਵੈ ਬਾਦ ॥
ਜੋ ਪ੍ਰਸਾਦ ਕੋ ਬਾਂਟ ਹੈ
ਮਨ ਮੇਂ ਧਾਰੇ ਲੋਭ ।
ਕਿਸੇ ਥੋੜਾ ਕਿਸ ਅਗਲਾ
ਸਦਾ ਰਹੇ ਤਿਸ ਸੋਗ ॥
ਰਹਿਤਵਾਨ ਗੁਰ ਸਿਖ ਹੈ ਜੋਈ।
ਕਰ ਉਪਾਯ ਧਨ ਖਾਟੈ ਸੋਈ।
ਤਾਂਹੀ ਕਰ ਘਰ ਕੋ ਨਿਰਬਹੇ।
ਪੂਜਾ ਭੂਲ ਨ ਕਬਹੂੰ ਗਹੇ।
ਜੋ ਕੋਊ ਸਿੰਘ ਪੁਜਾਰੀ ਅਹੇ।
ਸੋ ਭੀ ਪੂਜਾ ਬਹੁਤ ਨ ਗਹੇ।
ਤਨ ਨਿਰਬਾਹ ਮਾਤ੍ਰ ਸੋ ਲੇਵੈ।
ਅਧਿੱਕ ਹੋਯ ਤੋ ਜਹਿੰ ਤਹਿੰ ਦੇਵੈ।
ਜੋ ਪੂਜਾ ਕੋ ਆਪੇ ਖਾਈ।
ਧਰਮ ਅਰਥ ਜੜ ਦੇਵੈ ਨਾਹੀ।
ਤਿਨਹਿ ਕਲੇਸ਼ ਹੋਇੰਗੇ ਜੋਈ।
ਤਾਂ ਦੁਖ ਕੋ ਜਾਨੇਗੇ ਸੋਈ।

ਰਹਿਤਵਾਨ ਜਗ ਸਿੰਘ ਜੁ ਕੋਈ। ਗੁਰੂ ਕੇ ਲੋਕ ਬਸੇਂਗੇ ਤੋਈ। ਰਹਿਣੀ ਰਹੇ ਸੋਈ ਸਿੰਘ ਮੇਰਾ। ਓਹ ਸਾਹਿਬ ਮੈਂ ਉਸਕਾ ਚੇਰਾ। ਰਹਿਤ ਬਿਨਾਂ ਨਹਿ ਸਿੰਘ ਕਹਾਵੈ। ਰਹਿਤ ਬਿਨਾਂ ਦਰ ਚੋਟਾਂ ਖਾਵੈ। ਰਹਿਤ ਬਿਨਾਂ ਜਗ ਮੈਂ ਭਰਮਾਈ। ਰਹਿਤ ਬਿਨਾਂ ਨਰ ਨਰਕੇ ਜਾਈ। ਰਹਿਤ ਬਿਨਾਂ

ਤਨਖਾਹੀ ਜਾਨੋ। ਰਹਿਤ ਬਿਨਾਂ ਜੜ੍ਹ ਭੂਤ ਬਖਾਨੋ। ਰਹਿਤ ਬਿਨਾਂ ਸੁਖ ਕਬਹੂੰ ਨ ਲਹੈ। ਤਾਂਤੇ ਰਹਿਤ ਸੁ ਦ੍ਰਿੜ ਕਰ ਗਹੈ।

ਨੋਟ–ਸ਼ਸਤ੍ਰ ਧਾਰੀ ਹੋਣ ਦਾ ਉਪਦੇਸ਼ ਸ਼ਸਤ੍ਰ ਕੇ ਅਧੀਨ ਹੈ ਰਾਜ ॥ ਜੋ ਨਹਿ ਧਾਰਹਿ, ਤਿਸ ਬਿਗਰੇ ਕਾਜ। ਯਾਂਤੇ ਸਰਬ ਖਾਲਸਾ ਸੁਨਅਹਿ॥ ਰਣ ਮਹਿ ਸੁਆਮੀ ਧਰਮ ਕੇ ਪੀਠ ਨ ਰਿਪੁ ਕੋ ਦੇਇ ॥ ਸਨਮੁਖ ਹੋਇ ਸ਼ਸਤ੍ਰ ਹਤੇਂ, ਸੁਰਪੁਰ ਕੋ ਜਯ ਲੇਯ॥ (ਸ੍ਵਾਮੀ ਧਰਮ ਤੋਂ ਭਾਵ ਹੈ ਸਿੱਖ ਚਾਹੇ ਕਿਸੇ ਦੀ ਨੌਕਰੀ ਕਰੇ ਪੂਰੀ ਨਿਮਕ ਹਲਾਲੀ ਕਮਾਵੇ)। ਆਯੁਧ ਵਿਦਯਾ ਕੋ ਅਭਿਆ ਸਹੁ। ਬਨੋ ਬੀਰ ਅਰ ਸਮੁਖ ਬਿਨਾਸਹੁ॥ ਜਗਤ ਪਦਾਰਥ ਸਗਰੇ ਪਾਵਹੁ ਭੋਗਹੁ ਆਪ ਭਿ ਅਪਰ ਭੋਗਾਵਹੁ (ਭਾਵ ਵੰਡਕੇ ਛਕੋ)।

ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਖੇ ਸਿੱਖ ਧਰਮ ਦੀ ਰਹਿਤ ਬਹਿਤ ਬਹੁਤ ਸਾਰੀ ਲਿਖੀ ਹੈ, ਘਾਟਾ ਇਹੋ ਕਿ ਭਾਈ ਸਾਹਿਬ ਦੀਆਂ ਵਾਰਾਂ ਦਾ ਪ੍ਰਚਾਰ ਨਹੀਂ ਹੋ ਰਿਹਾ, ਆਮ ਲੋਕ ਸੂਰਜ ਪ੍ਰਕਾਸ਼ ਗੁਰ ਬਿਲਾਸ ਆਦਿ ਦੀਆਂ ਕਥਾਵਾਂ ਤਾਂ ਸੁਣਦੇ ਹਨ, ਜਿਨ੍ਹਾਂ ਵਿਚ ਕਾਫੀ ਹਿੰਦੂ ਲਿਟਰੇਚਰ ਹੈ, ਪਰ ਭਾਈ ਸਾਹਿਬ ਦੀਆਂ ਵਾਰਾਂ ਵਿਚ ਸਿੱਖੀ ਸਿਦਕ ਭਰਪੂਰ ਹੈ। ਵਾਰਾਂ ਦੀ ਕਥਾ ਹੋਣੀ ਅਤਿ ਜ਼ਰੂਰੀ ਹੈ। ਯਥਾ ਨਮੂਨੇ ਮਾਤ੍ਰ ਰਹਿਤਾਂ ਪੜ੍ਹੋ। ਪਰਤਨ ਪਰਧਨ ਪਰ ਹਰੇ ਪਰ ਨਿੰਦਾ ਸੁਣ ਮਨ ਸ਼ਰਮਾਣਾ॥੩੨॥੨॥ ਮੂਲ ਨ ਉਤਰੇ ਹਤਿਆ ਬੇਮੁਖ ਗੁਰਦੁਆਰੇ॥ ੩੪ ॥ ੧੭ ॥ ਲੂਣ ਹਰਾਮੀ ਗੁਣਹਿਗਾਰ, ਮਰ ਜਨਮ ਵਿਗੋਵੇ ॥ ੩੫ ॥ ੧ ॥ ਸਤਗੁਰ ਸੱਚਾ ਪਾਤਸ਼ਾਹ, ਮੂੰਹ ਕਾਲੇ ਮੀਣਾ ॥ ੩੬ ॥ ੧ ॥ ਵਿਣ ਗੁਣ ਗੁਰੂ ਸਦਾਇੰਦੇ, ਓਹੀ ਖੋਟੇ ਮਠੇ ॥ (ਡੰਮੀ ਗੁਰੂ) ॥ ੩੬ ॥ ੯ ॥ ਗੁਰ ਦਰਸ਼ਨ ਗੁਰ ਸ਼ਬਦ ਹੈ ॥ ੩੯ ॥ ੧੩ ॥ ਕਿਰਤ ਵਿਰਤ ਕਰ ਧਰਮ ਦੀ, ਹਥਹੁ ਦੇਕੇ ਭਲਾ ਮਨਾਵੈ ॥ ੬ ॥ ੧੨ ॥ ਬਿਖਲੀ ਪਤ ਵੇਸਵਾ ਰਮਤ, ਮਦ ਮਤਵਾਲੇ (ਸ਼ਰਾਬੀ) ਵੱਡੇ ਵਿਕਾਰੀ ॥ ੭ ॥ ੧ ॥ ਇਕ ਸਿੱਖ ਦੋਇ ਸਾਧਸੰਗਤ ਪੰਜੀਂ ਪਰਮੇਸੁਰ ॥ ੧੨ ॥ ੧੯ ॥ ਗੁਰਮੁਖ ਭੂਪਤਿ ਭੇਸ ਨ ਵਿਆਪੈ ਮਾਇਆ ॥ ੧੪ ॥ ੩ ॥ ਭਗਤਾਂ (ਗੁਰਸਿਖਾਂ) ਜਾਤਿ ਸਨਾਤਿ ਨ ਕਾਈ ॥ ੨੫ ॥ ੫ ॥ ਘਾਲਿ ਖਾਇ ਸੁਕ੍ਰਿਤ ਕਰੇ ॥ ੨੯ ॥ ੧੫ ॥ ਦੇਖ ਪਰਾਈਆਂ ਚੰਗੀਆਂ, ਮਾਵਾਂ ਭੈਣਾ, ਧੀਆਂ ਜਾਣੈ ॥ ੨੯ ॥੧੧॥ ਏਕਾ ਨਾਰੀ ਸਦਾ ਜਤੀ, ਸਿਟਾ ਕੀ? ਇਸ ਤਰਾਂ ਦੀਆਂ ਅਨੇਕਾਂ ਸਿੱਖ ਰਹਿਤਾਂ ਵਾਰਾਂ ਵਿਖੇ ਸੰਚਿਤ ਹਨ। ਗੁਰ ਸਿੱਖਾਂ ਨੂੰ ਚਾਹੀਦਾ ਹੈ ਵਾਰਾਂ ਦਾ ਵਿਚਾਰ ਨਾਲ ਪਾਠ ਕਰਿਆ ਕਰਨ।

## ਸਿਖ ਧਰਮ ਤੇ ਸਿਆਸਤ

ਸਿਖ ਧਰਮ ਤੇ ਸਿਆਸਤ ਨੂੰ ਸਤਿਗੁਰੂ ਨਾਨਕ ਜੀ ਨੇ ਇਕੋ ਸਟੇਜ ਪਰ ਪ੍ਰਚਾਰ ਕੀਤਾ ਹੈ। ਸਾਰੇ ਗੁਰੂ ਸਰੂਪ, ਗ੍ਰਹਿਸਤ ਵਿਚ ਰਹੇ ਤੇ, ਰਾਜ ਕਾਜ ਵਿਚ ਯੋਗ ਦਖਲ ਦਿੰਦੇ ਰਹੇ। ਸੰਸਾਰ ਤਿਆਗ ਕੇ ਜੰਗਲਾਂ ਪਹਾੜਾਂ ਵਿਚ ਚਲੇ ਜਾਣ ਨੂੰ ਨਿੰਦਿਆ ਹੈ ਹਥੀਂ ਕ੍ਰਿਤ ਕਰਕੇ ਵੰਡ ਛਕਣਾ ਸਿਖ ਧਰਮ ਦਾ ਮੁਢਲਾ ਅਸੂਲ ਹੈ। ਹਾਂ ਕ੍ਰਿਤ ਵਿਰਤ ਕਰ ਧਰਮ ਦੀ ਸੱਚ ਧਰਮ ਕਾਇਮ ਰਖਣਾ ਜ਼ਰੂਰੀ ਹੈ, ਪਰ ਘਰ ਮੰਗਣਾ ਖਾਜ ਅਖਾਜੇ। ੨੬ । ੧੯ ਭਾ: ਗੁ। ਮੰਗ ਖਾਣ ਨੂੰ ਅਖਾਜ (ਨਾ ਖਾਣ ਜੋਗ) ਮੰਨਿਆ ਹੈ ਅਤੇ ਪੂਜਾ ਖਾਣੀ ਜ਼ਹਿਰ ਸਦਰਸ ਮੰਨੀ ਹੈ। ਧਰਮ ਸਾਲ ਦੀ ਝਾਕ ਹੈ ਵਿਹੁਖੰਡੂ ਖਾਜਾ ॥ ੩੫ ॥ ੧੨ ॥

ਮਾਤਾ ਪਿਤਾ ਨੂੰ ਛਡਕੇ ਸਾਧ ਬਣ ਤੁਰਨਾ ਮਹਾਂ ਪਾਪ ਹੈ ਮਾਂ ਪਿਉ ਛਡ ਵਡੇ ਹਤਿਆਰੇ। ੩੭ ॥ ੧ ॥ ਸਿਖ ਧਰਮ ਦਾ ਅਸੂਲ ਹੈ ਅੰਜਨ ਮਾਹਿ ਨਿਰੰਜਨ ਰਹਿਣਾ ਹੈ ਭਾਵ ਰਾਜ ਕਾਜ ਵਿਚ ਪ੍ਰਵਿਰਤ ਰਹਿਕੇ ਨਿਰਲੇਪ ਰਹਿਣਾਂ। ਛੀਵੇ ਗੁਰੂ ਜੀ ਨੇ ਮੀਰੀ (ਰਾਜ ਮਾਰਗ) ਪੀਰੀ (ਧਰਮ ਮਾਰਗ) ਦੀਆਂ ਦੋ ਤਲਵਾਰਾਂ ਪਹਿਰੀਆਂ। ਧਾਰਮਿੱਕ ਤੇ ਸੰਸਾਰਕ ਝਗੜੇ ਨਬੇੜਨ ਵਾਸਤੇ ਤਖਤ ਸਾਹਿਬ, ਕਾਇਮ ਕੀਤਾ। ਸਚੇ ਪਾਤਸ਼ਾਹ (ਦੀਨ ਦੁਨੀ ਦੇ ਮਾਲਕ) ਬਣੇ। ਛੀਵੇਂ ਗੁਰੂ ਜੀ ਤੋਂ ਲਾਕੇ ਦਸਵੇਂ ਗੁਰੂ ਜੀ ਤਕ ਸਤਿਗੁਰਾਂ ਨੇ ਕਲਗੀ ਜਿਗਾ ਰਖਿਆ, ਜੋ ਸੱਚੀ ਸ਼ਾਹੀ ਦਾ ਤਾਜ ਹੈ। ਹਮੇਸ਼ਾ ਤਲਵਾਰ ਤੇ ਫੌਜਾਂ ਰਖੀਆਂ, ਨਾਲੋਂ ਨਾਲ ਧਰਮ ਦਾ ਪ੍ਰਚਾਰ ਕੀਤਾ, ਧਰਮ ਦੋਖੀਆਂ ਨੂੰ ਸਜ਼ਾਵਾਂ ਦੇਣ ਵਾਸਤੇ ਜੰਗ ਕੀਤੇ ਅਰ ਧਰਮ ਦੀ ਰਖਿਆ ਕੀਤੀ, ਦਸਮ ਗੁਰੂ ਜੀ ਨੇ ਫੁਰਮਾਯਾ ਹੈ 'ਰਾਜ ਸਾਜ ਹਮ ਪਰ ਜਬ ਆਯੋ। ਜਥਾ ਸ਼ਕਤਿ ਤਬ ਧਰਮ ਚਲਾਯੋਂ। ਰਾਜਿਆਂ ਦਾ ਧਰਮ ਹੁੰਦਾ ਹੈ ਲੋਕਾਂ ਨੂੰ ਚੋਰਾਂ ਡਾਕੂਆਂ ਆਦਿ ਤੇ ਦਰਿੰਦਿਆਂ ਆਦਿ ਤੋਂ ਬਚਾਵੇ। ਸੋ ਗੁਰੂ ਜੀ ਨੇ ਜਿਥੇ ਧਰਮ ਦੋਖੀਆਂ ਨੂੰ ਮਾਰਿਆ, ਉਥੇ ਲੋਕਾਂ ਨੂੰ ਨੁਕਸਾਨ ਪਹੁੰਚਾਣ ਵਾਲੇ ਜਾਨਵਰ ਭੀ ਮਾਰੇ। ਭਾਂਤਿ ਭਾਂਤਿ ਬਨ ਖੇਲ੍ਹ ਸ਼ਿਕਾਰਾ ॥ ਮਾਰੇ ਰੀਛ ਰੋਝ ਝੰਖਾਰਾ ॥ ਗੁਰੂ ਜੀ ਨੇ ਫੁਰਮਾਯਾ ਹੈ 'ਹਮ ਇਹ ਕਾਜ ਜਗਤ ਮੋ ਆਏ। ਧਰਮ ਹੇਤ ਗੁਰ ਦੇਵ ਪਠਾਏ। ਜਹਾਂ ਤਹਾਂ ਤੁਮ ਧਰਮ ਬਿਥਾਰੋ, ਦੁਸਟ ਦੋਖੀਅਨ ਪਕਰ ਪਛਾਰੋ' ॥ ਪਾ: ੧੦ ॥ ਧਰਮ ਦੋਖੀਆਂ ਤੇ ਦੇਸ਼ ਧ੍ਰੋਹੀਆਂ ਆਦਿ ਨੂੰ ਮਾਰਨਾ ਰਾਜਿਆਂ ਦਾ ਕੰਮ ਹੁੰਦਾ ਹੈ, ਸੋ ਗੁਰੂ ਜੀ ਨੇ ਧਰਮ ਤੇ ਸਿਆਸਤ ਨੂੰ ਇਕਠਿਆਂ ਚਲਾਇਆ ਹੈ। ਧਰਮ ਤੇ ਸਿਆਸਤ (ਪੋਲੀਟੀਕਲ ਮਾਰਗ) ਨੂੰ ਵਖੋ ਵਖ ਦਸਣ ਯਾ ਕਰਨ ਦੇ ਹਾਮੀਂ ਸਿਖ ਧਰਮੋ ਨਾ ਵਾਕਿਫ ਹੁੰਦੇ ਹਨ, ਅਥਵਾ ਸਿਖ ਧਰਮ ਵਿਖੇ ਸਿਆਸਤ ਤੇ ਧਰਮ ਨੂੰ ਅਡ ਅਡ ਚਲੌਣਾ ਯਾ ਪ੍ਰਚਾਰਨਾ ਸਿਖ ਧਰਮ ਨੂੰ ਧੋਖਾ ਦੇਣਾ ਹੈ। ਗੁਰੂ ਜੀ ਨੇ ਤਾਂ ਪੂਰਨ ਜ਼ੋਰ ਨਾਲ ਧਰਮ ਤੇ ਸਿਆਸਤ ਨੂੰ ਕਠਿਆਂ ਚਲੌਣ ਦਾ ਉਪਦੇਸ਼ ਦਿਤਾ ਹੈ ਜੈਸਾ ਕਿ ਧੰਨ ਜਿਯੋ ਤਿਹ ਕੋ ਜਗ ਮੇ, ਮੁਖਤੇ ਹਰਿ ਚਿਤ ਮੇ ਜੁੱਧ ਬਿਚਾਰੇ। ਪਾ: ੧੦ ॥ ਸਪੱਸ਼ਟ ਹੈ ਕਿ ਮੁਖ ਤੋਂ ਬਾਣੀ ਪੜ੍ਹੇ ਭਜਨ ਕਰੇ। ਤੇ ਦੂਜੇ ਪਾਸੇ ਧਰਮ ਦੋਖੀਆਂ ਨਾਲ ਜੰਗ ਕਰੇ। ਅਰ ਉਨ੍ਹਾਂ ਤੋਂ ਧਰਤੀ ਦੇ ਭਾਰ ਨੂੰ ਹੌਲਿਆਂ ਕਰੇ।

## ਇਸਤ੍ਰੀਆਂ ਦਾ ਬਰਾਬਰ ਦਰਜਾ

ਸਿੱਖ ਧਰਮ ਵਿਖੇ ਇਸਤ੍ਰੀਆਂ ਨੂੰ ਧਰਮ ਵਿਖੇ ਬਰਾਬਰ ਦਾ ਦਰਜਾ ਦਿਤਾ ਗਿਆ ਹੈ। ਹਰ ਇਕ ਬੀਬੀ ਭੈਣ, ਮਾਨੁਖਾਂ ਦੀ ਤਰਾਂ ਅੰਮ੍ਰਿਤ ਪਾਨ ਕਰਨੇ ਦੀ ਅਧਿਕਾਰੀ ਹੈ, ਮਾਨੁਖਾਂ ਨਾਲੋਂ ਰਹਿਤ ਬਹਿਤ ਵਿਖੇ ਕੋਈ ਫਰਕ ਨਹੀਂ ਹੈ. ਅੰਮ੍ਰਿਤ ਪਾਨ ਕਰੌਣ ਵਾਸਤੇ ਤਿਆਰ ਬਰ ਤਿਆਰ ਬੀਬੀਆਂ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੁੰਦੀਆਂ ਹਨ। ਇਤਨਾ ਉੱਚਾ ਦਰਜਾ ਸੰਸਾਰ ਭਰ ਦੇ ਕਿਸੇ ਭੀ ਮਜ਼ਬ ਨੇ ਨਹੀਂ ਦਿਤਾ, ਨਾ ਹੀ ਦੇਣ ਦੀ ਆਸ ਹੈ। ਗੁਰਬਾਣੀ ਵਿਖੇ ਚੋਥਾ ਹਿੱਸਾ ਕੇਵਲ ਇਸਤ੍ਰੀ ਸਿਖਿਆ ਨਾਲ ਸਬੰਧਤ ਹੋਵੇਗਾ।

ਇਹ ਚੀਜ਼ ਸੰਸਾਰ ਭਰ ਦੀਆਂ ਧਾਰਮਿਕ ਪੁਸਤਕਾਂ ਵਿਚੋਂ ਉੱਕੀ ਨਹੀਂ ਮਿਲਦੀ, ਬਲਕੇ, ਸੁਨਤ, ਜੰਞੂ, ਟਿੱਕਾ ਆਦਿ ਚਿਨ੍ਹਾਂ ਵਲੋਂ ਭੀ ਜਵਾਬ ਹਨ। ਮਸੀਤਾਂ ਵਿਚ ਜਾਣ ਤੀਕ ਬੰਦਸ਼ਾਂ ਹਨ। ਸ਼ੂਦਰਾਂ ਗੁਲਾਮਾਂ ਵਾਲਾ ਦਰਜਾ ਰਖਿਆ ਹੈ 'ਏਕਾ ਨਾਰੀ ਸਦਾ ਜਤੀ' ਵਾਲਾ ਦਰਜਾ ਮਾਨੁਖਾਂ ਵਿਖੇ ਭੀ

ਧਾਰਮਿਕ ਤੌਰ ਪਰ ਪਰਵਿਰਤ ਨਹੀਂ ਵੇਖੀਦਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸਤ੍ਰੀ ਜਾਤੀ ਨੂੰ ਇਤਨਾ ਮਾਣ ਬਖਸ਼ਿਆ ਹੈ ਕਿ ਖਾਲਸਾ ਪੰਥ ਨੂੰ ਮਾਤਾ ਸਾਹਿਬ ਕੌਰ ਜੀ ਦੀ ਝੋਲੀ ਪਾਕੇ ਖਾਲਸਾ ਜੀ ਦੀ ਸਦੀਵੀ ਮਾਤਾ ਬਣਾ ਦਿਤਾ ਹੈ। ਐਸਾ ਉੱਚਾ ਦਰਜਾ ਸੰਸਾਰ ਭਰ ਦੀ ਕਿਸੇ ਭੀ ਇਸਤ੍ਰੀ ਨੂੰ ਪ੍ਰਾਪਤ ਨਹੀਂ ਹੋਇਆ। ਗੁਰੂ ਘਰ ਵਿਚ ਇਸਤ੍ਰੀਆਂ ਨੂੰ 'ਕੌਰ' ਤੇ ਮਰਦਾਂ ਨੂੰ 'ਸਿੰਘ' ਖਿਤਾਬ ਪਹਿਚਾਨ ਵਾਸਤੇ ਵਰਤਿਆ ਹੈ। ਖਿਤਾਬ ਰਹਿਤ ਨਾਮ ਵਰਤਣਾਂ ਸਖਤ ਮਨਹਿ ਹੈ।

## ਦਸਮੇਸ਼ ਜੀ ਦੇ ਗੁਰਦੁਆਰੇ ਤੇ ਯਾਦਗਾਰਾਂ

ਅਗੇ ਸਮੁਚੇ ਤੌਰ ਪਰ ਕੇਵਲ ਨਾਮ ਦਿਤੇ ਹਨ ਅਨੰਦਪੁਰ ਸਾਹਿਬ ਦੇ ਗਿਰਦੇ ਹੁਸ਼ਿਆਰ ਪੁਰ ਤਹਿਸੀਲ ਊਨਾਂ ਆਦਿ ਲੰਗੜੋਲੀ, ਬਾਣਗੜ੍ਹ, ਗੁਰੂਆਣਾਂ ਬਸੰਤ ਗੜ੍ਹ, ਬਿਸਾਲੀ, ਬਿਭੌਰ, ਭਲਾਣਾ (ਊਨਾਂ ਵਿਖੇ ਪਾ: ੬ ਭੀ ਗਏ ਸਨ)। ਬਾਬੂ (ਪਲਾਸ) ਕਲਮੋਟ, ਸਲੂਰੀ, ਬਡੋਂ (ਗੜ੍ਹ ਸ਼ੰਕਰ) ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਪਠਾਨਾਂ ਪਾਸੋਂ ਬ੍ਰਾਹਮਣੀਆਂ ਛੁਡਵਾਈਆਂ ਸਨ। ਫੀਰੋਜ਼ਪੁਰ ਵਲ ਨੂੰ ਭਾਈ ਦਾ ਕੋਟ (ਭਾਈ ਭਗਤੂ ਦਾ ਪਿੰਡ) ਗੁਪਤ ਸਰ, ਬੋੜੀ (ਝੰਡਸਰ) ਜੋਗੀ ਬਾਲਕ ਨਾਥ ਤੇ ਹੁਕਮ ਨਾਥ ਸਿਖ ਬਣੇ। ਰੁਪੇਆਣਾ (ਮੁਕਤਸਰ) ਲਾਗੇ ਗੁਰਦੁਆਰਾ ਤਿੱਤਰ ਸਰ ਹੈ। ਟਾਲੀਆਂ ਫਤੂ ਸੰਮੂ ਦੀਆਂ। ਚੱਕ ਫਤਹ ਸਿੰਘ (ਬੁਰਜ ਸੰਗੂ ਸਿੰਘ ਵਾਲਾ) ਪਿੰਡ ਮਦੋਹ (ਮੋਗਾ) ਦੀਨਾ (ਗੁਰਦੁਆਰਾ ਲੋਹ ਗੜ੍ਹ) ਭੁੱਚੋ (ਨਥਾਣਾ)। ਪਟਿਆਲਾ ਇਲਾਕੇ ਵਿਖੇ—ਨਾਭਾ, ਨਾਡਾ, ਢਕੋਲ ਬਬੀਹਾ, ਰਾਣੋ ਮਾਜਰਾ (ਬਾਵਲੀ ਸਾਹਿਬ) ਦੋਹਾ ਸਾਹਿਬ। ਤਹਿਸੀਲ ਮਾਨਸਾ—ਖੁਡਾਲ ਅਕਬਰ, ਗੋਬਿੰਦ ਪੁਰਾ, (ਭਾ: ਗੁਲਾਬ ਸਿੰਘ ਨੂੰ ਨਬੀ ਬਖਸ਼ ਦੀ ਲੜਕੀ ਨੇ ਭੋਰੇ ਵਿਚ ਕੈਦ ਕੀਤਾ ਸੀ, ਗੁਰੂ ਜੀ ਨੇ ਆਕੇ ਆਜ਼ਾਦੀ ਦਲਾਈ)। ਗੁਰੂਸਰ, ਮਨੀ ਕਰਣ ਤਹਿਸੀਲ ਬਠਿੰਡਾ—ਸੰਮੀ (ਸਮੀਰ) ਭਾਗੂ ਗੋਬਿੰਦ ਗੜ੍ਹ (ਬਠਿੰਡਾ ਕਿਲੇ ਵਿਖੇ) ਭਾਗੀ ਬੰਦਰ, ਬਾਜ਼ਕ, (ਸੱਦ ਰਚਨਾ ਇਥੇ ਬੁਧੂ ਸੁਖੂ ਨੇ ਸੁਣਾਈ ਸੀ) ਰੋਹਲਾ, ਦਾਨੇ ਦਾ ਚੱਕ, ਮਲੂਕਾ, ਤਹਿਸੀਲ ਬਰਨਾਲਾ—ਝੰਡਾ, ਜੰਗੀ ਆਣਾ, ਭਦੌੜ ਜੱਸੀ, (ਬੱਗਸਰ)। ਕੰਡਾ ਘਾਟ—ਪੰਜੋਰ ਸੰਘੋਲ, ਪਾਇਲ—ਰਾਮਪੁਰ, ਕਨੇਚ, ਲੱਲ (ਉਚ ਦੇ ਪੀਰ ਵੇਲੇ ਇਥੇ ਅਟਕੇ)। ਨਾਭਾ ਇਲਾਕਾ—ਰੋਹਟਾ, (ਪਾ: ੯) ਜੈਤੋ (ਗੰਗਸਰ) ਟਿੱਬੀ ਸਾਹਿਬ, ਕੋਠਾ ਮਲੂਕਾ, ਗੁਰੂਸਰ (ਫੂਲ) ਦਿਆਲ ਪੁਰ (ਕਾਂਗੜ) ਗੁਰਦੁਆਰਾ ਜ਼ਫਰ ਨਾਮਾ ਸਾਹਿਬ, ਮਾਨਾ ਦਾ ਬੁਰਜ, ਜਲਾਲ (ਦਿਆਲ ਪੁਰਾ) ਕੋਟ ਕਪੂਰੇ ਅਟਕੇ ਸਨ ਲਭਵਾਲੀ, (ਕੈਂਪ ਡੇਡ ਸੀ)। ਗੁਰੂ ਸਰ (ਕੋਟ ਕਪੂਰੇ ਦੇ ਨੇੜੇ)। ਸਰਾਵਾਂ, ਬਰਗਾੜੀ, (ਗੁਰੂਸਰ) ਬਾਂਦਰ, ਰਾਮੇ ਆਣਾ, (ਟਿੱਬੀ ਸਾਹਿਬ) ਮਹਿਮਾ ਸ਼ਾਹ ਵਾਲਾ, (ਲਖੀ ਜੰਗਲ ਇਥੋਂ ਨੇੜੇ ਹੈ) ਮਿਧਮ ਕਲਾਂ (ਸੋਢੀ ਕੌਲ ਨੂੰ ਮਿਲੇ) ਦੇਦੇਵਾਲ ਸਿਊਰਾਸੀ (ਸਰਾਵਾਂ) ਜੰਡ ਸਾਹਿਬ (ਫਰੀਦ ਕੋਟ) ਭਗਤਾ (ਫੂਲ) ਸਾਹਿਬ ਚੰਦ। ਇਲਾਕਾ ਅੰਬਾਲਾ—ਭਾਣੋ ਖੇੜੀ, ਸੂਲਰ, ਭਸਥਲਾ, ਰੋਪੜ, ਦੁਘਰਾ, (ਦੀਦਾਰ ਸਰ) ਕੋਟਲਾ ਪਠਾਨਾਂ ਆਦਿ ਆਦਿ। ਕਟਾਣੀ, ਮੋਹੀ, ਸੀਲੋਆਣੀ (ਲੁਦਿਹਾਨਾ) ਘੱਤੇ (ਦੀਨੇ ਪਾਸ)। ਸਰਾਇ (ਮੁਕਤਸਰ) ਵਜੀਦ ਪੁਰ (ਫੀਰੋਜ਼ਪੁਰ)। ਹਰੀ ਪੁਰ, ਕਾਲਝਿਰਾਣੀ, ਭੋਖੜੀ, ਟਾਲਾ ਸਾਹਿਬ (ਬਠਿੰਡਾ) ਸਰਸਾ, ਨਹੁਰ, ਭਾਦਰਾ, ਮੱਧੂ ਸਿੰਘਾਣਾ, ਦਿਲੀ (ਮੋਤੀ ਬਾਗ) ਆਗਰਾ, ਬੁਰਹਾਨ ਪੁਰ, ਵਿਸਥਾਰ ਦੇ ਡਰ ਤੋਂ ਸਥਾਨਾਂ ਦੇ ਪ੍ਰਸੰਗ ਨਹੀਂ ਲਿਖੇ ਗਏ।

ਨੋਟ—ਸਤਿਗੁਰੂ ਜੀ ਨੇ ਸਵਾਏ ਖਾਲਸਾ ਰਹਿਤ ਦੇ ਹੋਰ ਕੋਈ ਵੇਸ ਭੇਖ ਨਹੀਂ ਚਲਾਇਆ

ਜੋਗਾ ਸਿੰਘ ਦੀ ਪ੍ਰੀਖਿਆ ਸਮੇਂ ਛੜੀ ਦਾਰ ਰੂਪ ਵਿਖੇ ਗਏ, ਇਹ ਕੋਈ ਸਦੀਵੀ ਭੇਸ ਨਹੀਂ ਸੀ। ਨੀਲੇ ਬਸਤ੍ਰ ਪਾਕੇ ਉੱਚ ਦੇ ਪੀਰ ਬਨੇ, ਇਹ ਸਮੇਂ ਦੀ ਬਾਤ ਸੀ. ਕਈਆਂ ਨੇ ਲਿਖਿਆ, ਬਾਬਾ ਫਤਹ ਸਿੰਘ ਜੀ ਨੇ ਨਹਿੰਗ ਰੂਪ ਧਾਰਿਆ ਸੀ, ਗੁਰੂ ਜੀ ਨੇ ਫੁਰਮਾਯਾ ਸੀ ਤੇਰਾ ਪੰਥ ਚਲੇਗਾ, ਇਹ ਫਜ਼ੂਲ ਬਾਤਾਂ ਹਨ ਜਦ ਖਾਲਸਾ ਪੰਥ ਸਾਜਿਆ ਸੀ, ਅਨਪੰਥਾਂ ਦਾ ਮੰਤਬ ਹੀ ਕੁਝ ਨਹੀਂ ਹੈ। ਲੰਗਰਾਂ ਦੀ ਪਰਖ ਵੇਲੇ ਗੁਰੂ ਜੀ ਫਟੇ ਬਸਤ੍ਰ ਪਾਕੇ ਗਏ, ਇਹ ਕੋਈ ਫਿਰਕਾ ਨਹੀਂ ਸੀ। ਕਈ ਭਗਵੇਂ ਪੋਸੀਏ ਆਖਦੇ ਹਨ ਅਮਕੇ ਥਾਂ ਸਾਧੂ ਬਣੇ ਸਨ ਸੋ ਇਸ ਤਰਾਂ ਦੇ ਫਿਰਕੇ ਘੜਨੇ ਬੇਅਰਥ ਹਨ।

# ਸਿੱਖ ਸੰਸਕਾਰਾਂ ਵਾਰੇ ਸੰਖੇਪ ਨੋਟ

ਸਿਖ ਸੰਸਕਾਰਾਂ ਦੀ ਸੰਪੂਰਨਤਾ ਦਸਮ ਗੁਰੂ ਜੀ ਨੇ ਕੀਤੀ, ਉਸ ਵਿਚੋਂ ਸੰਖੇਪ ਨੋਟ ਅਗੇ ਦਰਜ ਹਨ।

(੧) ਬੱਚੇ ਦੇ ਪੈਦਾ (ਜਨਮ) ਹੋਣ ਪਰ ਕਿਸੀ ਵਸਤੂ ਦੇ ਖੁਲੌਣ ਪਿਲੌਣ ਥੀਂ ਪ੍ਰਿਥਮ, ਕੋਈ ਤਿਆਰ ਬਰਤਿਆਰ ਸਿੰਘ ਜਾਂ ਸਿੰਘਣੀ, ਸਰਬ ਲੋਹ ਦੇ ਬਾਟੇ ਵਿਖੇ ਦੋ ਕੁ ਤੋਲਾ ਭਰ ਸ੍ਵਛ ਜਲ ਪਾਕੇ ਉਸ ਵਿਚ ਪੰਜ ਕੁ ਮਾਸੇ ਭਰ ਖੰਡ, ਪਤਾਸ਼ੇ ਜਾਂ ਸ਼ਹਿਤ (ਮਖਿਆਲ) ਪਾ ਕੇ, ਸਰਬ ਲੋਹ ਦੇ ਖੰਡੇ ਦੀ ਨੋਕ ਦੀ ਰਗੜ ਨਾਲ ਪੰਜ ਵੇਰੀ ਮੂਲ ਮੰਤ੍ਰ ਦਾ ਪਾਠ ਕਰਕੇ, ਗੁੜ੍ਹਤੀ ਜਨਮ ਸੰਸਕਾਰ ਦਾ ਬਾਟਾ ਤਿਆਰ ਕਰੇ ਤੇ ਬੱਚੇ ਦੇ ਮੁਖ ਵਿਚ ਪਾਵੇ ਗੁੜ੍ਹਤੀ ਸੰਸਕਾਰ ਦੀ ਬੱਚਤ ਬੱਚੇ ਦੀ ਮਾਤਾ ਨੂੰ ਪਿਲਾਈ ਜਾ ਸਕਦੀ ਹੈ।

ਨੋਟ—ਸਿਖ ਧਰਮ ਵਿਖੇ ਅਨਮਤੀ ਰੀਤੀ ਨਾਲ ਸੰਸਕਾਰ ਕਰਨੇ ਵਾਲੇ ਤਨਖਾਹੀ ਮੰਨੇ ਹਨ, ਗਹਿਣਾ ਗੱਟਾ ਪੌਣਾ ਅਨਮਤੀ ਚਿਨ੍ਹ ਧਾਰਨੇ ਬੱਚਿਆਂ ਦੀ ਝੰਡ ਉਤਾਰਨੀ ਸਖਤ ਮਨਹਿ ਹੈ।

੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਪੰਜ ਪਿਆਰੇ ਤੇ ਇਕ ਗ੍ਰੰਥੀ ਆਪਣੀ ਤਿਆਰੀ ਕਰਕੇ ਹਾਜ਼ਰ ਹੋਣ, ਅੰਮ੍ਰਿਤ ਅਭਿਲਾਖੀ, ਕੇਸੀ ਸ਼ਨਾਨ ਕਰ ਤੇ ਸ੍ਵਛ ਬਸਤ੍ਰ ਪਹਿਰ ਤੇ ਕਕਾਰ ਪੂਰਨ ਧਾਰਨ ਕਰਕੇ ਹਾਜ਼ਤ ਹੋਣ, ਪਿਆਰੇ ਸਭ ਤਰਾਂ ਪੜਤਾਲ ਕੇ, ਅੰਮ੍ਰਿਤ, ਸੰਸਕਾਰ ਕਰਨ ਦਾ ਪ੍ਰਬੰਧ ਕਰਨ। ਆਰੰਭ ਦਾ ਅਰਦਾਸਾ ਕਰਕੇ ਉਤਨੀ ਮਹਾਂ ਪ੍ਰਸਾਦ ਦੀ ਦੇਗ ਕਰਨ ਜਿਤਨੀ ਕਿ ਅੰਮ੍ਰਿਤ ਅਭਿਲਾਖੀਆਂ ਦੀ ਤ੍ਰਿਪਤੀ ਵਾਸਤੇ ਜ਼ਰੂਰੀ ਹੈ। ਗੁਰੂ ਹਜ਼ੂਰੀ ਵਿਖੇ ਸਭ ਨੂੰ ਪੰਜ ਪਿਆਰੇ ਗੁਰਮੰਤ੍ਰ ਦ੍ਰਿੜੌਣ। ਉਪ੍ਰੰਤ ਅੰਮ੍ਰਿਤ ਤਿਆਰੀ ਵਿਚ ਲਗ ਜਾਣ ਤੇ ਅੰਮ੍ਰਿਤ ਅਭਿਲਾਖੀ ਉਤਨਾ ਸਮਾਂ ਗੁਰੂ ਹਜ਼ੂਰੀ ਵਿਖੇ ਇਕ ਮਨ ਖੜੋਕੇ ਨਾਮ ਅਭਿਆਸ ਕਰਦੇ ਰਹਿਣ। ਗੁਰੂ ਹਜ਼ੂਰੀ ਵਿਖੇ ਸ੍ਵਛ ਬਸਤ੍ਰ ਉਪਰ ਪਥਰ ਦੇ ਕੂੰਡੇ (ਸੁਨਹਿਰੇ) ਉਪਰ ਸਰਬ ਲੋਹ ਦਾ ਬਾਟਾ ਰਖਕੇ ਉਸ ਵਿਚ ਪੰਜ ਛੀ ਤੋਲੇ ਫੀ ਕਸ ਦੇ ਹਿਸਾਬ ਨਾਲ ਸ੍ਵਛ ਜਲ ਪਾਇਆ ਜਾਵੇ। ਮਨ ਨੂੰ ਪੂਰਨ ਇਕਾਗਰ (ਅਫੁਰ) ਰਖਕੇ ਮਧਰ ਤੇ ਬੈਖਰੀ ਆਵਾਜ਼ ਨਾਲ ਨੰਬਰ ਵਾਰ ਜਪ, ਜਾਪ, ਸੁਧਾ ਸਵੈਯੇ ਰਹਿਰਾਸ ਤੇ ਸੋਹਿਲੇ ਦਾ ਜ਼ਬਾਨੀ ਪਾਠ ਕਰਨ। ਇਕ ਦੇ ਪਾਠ ਕਰਨ ਸਮੇਂ ਬਾਕੀ ਪਿਆਰੇ ਮੂੰਹ ਵਿਚੇ ਨਾਲੋ ਨਾਲ ਪਾਠ ਕਰੀ ਜਾਣ ਭੁੱਲ ਦੀ ਸੋਧਨਾ ਤਾਬਿਆ ਤੋਂ ਗ੍ਰੰਥੀ ਸਿੰਘ ਗੁਟਕੇ ਤੋਂ ਕਰਦਾ ਰਹੇ। ਬਾਣੀ ਪੜ੍ਹਣ ਵੇਲੇ ਹਰ ਇਕ ਪਿਆਰਾ ਵਾਰੀ ਮੂਜਬ ਖੰਡੇ ਨਾਲ ਆਪਣੇ ਸਾਹਮਣੇ ਨੂੰ ਜਲ ਵਿਖੇ ਐਸਾ ਰਗੜੀ ਜਾਵੇ ਕਿ ਲੋਹ ਦੀ ਅੰਸ ਜਲ ਵਿਚ ਪ੍ਰਵੇਸ਼ ਹੋਵੇ। ਪੰਜ ਪਿਆਰੇ ਬੀਰ ਆਸਣ ਜਮਾਕੇ ਬੈਠਣ ਅਤੇ ਇਹ ਲਾਜ਼ਮੀ ਹੈ ਕਿ ਪੰਜੇ ਪਿਆਰੇ ਅੰਮ੍ਰਿਤ ਤਿਆਰੀ ਦੇ ਆਰੰਭ

ਤੋਂ ਅਖੀਰ ਤਕ ਆਪਣੀ ਨਿਗਾਹ ਅੰਮ੍ਰਿਤ ਜਲ ਪਰ ਟਿਕਾਈ ਰਖਣ, ਤਾਂਕਿ ਉਨ੍ਹਾਂ ਦੀ ਅਕਰਖਣ ਸ਼ਕਤੀ ਬਾਣੀ ਦੁਆਰੇ ਜਲ ਵਿਚ ਪ੍ਰਵੇਸ਼ ਕਰੇ ਅੰਮ੍ਰਿਤ ਦੇ ਤਿਆਰ ਹੋਣ ਸਾਰ, ਪੰਜ ਪਿਆਰੇ ਅੰਮ੍ਰਿਤ ਬਾਟੇ ਨੂੰ ਉਪਰ ਉਠਾਕੇ ਖੜੇ ਹੋਕੇ ਅਰਦਾਸਾ ਕਰਨ। ਬਾਦ ਅੰਮ੍ਰਿਤ ਅਭਿਲਾਖੀਆਂ ਨੂੰ ਮਨਮੁਖ ਬੀਰ ਆਸਨ ਬਿਠਾਕੇ ਹਰ ਇਕ ਨੂੰ ਕੱਲਾ ਕੱਲਾ ਪਿਆਰਾ ਨੰਬਰ ਵਾਰ ਚੂਲਿਆਂ ਵਿਚ ਅੰਮ੍ਰਿਤ ਪਾਕੇ ਛਕਾਵੇ ਤੇ ਨੇਤਰਾਂ ਅਤੇ ਦਸਮ ਦੁਆਰ ਵਿਖੇ ਬੁਰਕਣਾ ਨਾਲੋ ਨਾਲ ਫਤਹ ਬਲਵਾਈ ਜਾਵੇ, ਅੰਮ੍ਰਿਤ ਪਾਨ ਕਰੌਣ ਵੇਲੇ ਕਿਸੀ ਪ੍ਰਕਾਰ ਦਾ ਵਿਤਕਾਰ ਯਾ ਭਿੰਨ ਭੇਦ ਨਹੀਂ ਰਖਣਾ ਚਾਹੀਦਾ।

ਹਰ ਇਕ ਨੂੰ ਦਸਿਆ ਜਾਵੇ, ਕਿ ਉਨ੍ਹਾਂ ਦਾ ਪੰਜਾਂ ਕਕਾਰਾਂ (ਕੇਸ ਕੰਘਾ, ਕ੍ਰਿਪਾਨ ਕੜਾ ਕਛਹਿਰਾ) ਦਾ ਧਾਰਨੀ ਰਹਿਣਾ ਜ਼ਰੂਰੀ ਹੈ ਅਤੇ ਹਰ ਇਕ ਨੂੰ ਚਾਰ ਬਜੱਰ ਕਰਹਿਤਾਂ ਤੋਂ (ਕੁੱਠਾ ਮਾਸ, ਤੰਬਾਖੂ, ਪਰ ਇਸਤ੍ਰੀ ਤੇ ਪਰ ਪੁਰਖ ਗਾਮਤਾ, ਕੇਸਾਂ ਦਾ ਕਤਲ (ਨਸ਼ਟ) ਬਚਣਾ ਲਾਜ਼ਮੀ ਹੈ ਕਕਾਰ ਵਿਸਾਰਨੇ ਵਾਲਾ ਤਨਖਾਹੀ ਤੇ ਬਜੱਰ ਕੁਰੈਹਿਤੀਆ ਪਤੱਤ (ਸਿਖੀ ਤੋਂ ਖਾਰਜ) ਹੁੰਦਾ ਹੈ ਜੋ ਮੁੜ ਅੰਮ੍ਰਿਤ ਪਾਨ ਕੀਤੇ ਬਿਨਾਂ, ਸਿਖ ਭਾਈ ਚਾਰੇ ਤੋਂ ਵਖ ਰਹੇਗਾ ਹਰ ਇਕ ਸਿਖ ਖਾਲਸਾ ਲੰਗਰ ਛਕੇ, ਐਕਤ੍ਰ ਵੇਲੇ ਕ੍ਰਿਪਾਨ ਭੇਟ ਮ੍ਰਯਾਦਾ ਕਰੇ। ਅੰਮ੍ਰਿਤ ਦੇ ਮੌਕੇ ਪਰ ਪੰਜ ਪਿਆਰੇ ਖਾਲਸਾ ਰਹਿਤ ਨਾਮਾਂ ਪੜ੍ਹ ਕੇ ਸਿਖ ਰਹਿਤ ਸਭਸ ਨੂੰ ਸਮਝਾ ਕੇ ਪ੍ਰਣ ਕਰੌਣ ਇਸ ਅਨੁਸਾਰ ਵਰਤੋਂ ਰਖਣਗੀ, ਅੰਮ੍ਰਿਤ ਛਕਾਕੇ, ਇਕ ਓਅੰਕਾਰ ਤੋਂ ਲਾਕੇ ਗੁਰ ਪ੍ਰਸਾਦਿ ਤੀਕ, ਅਰਥਾਂ ਸਹਿਤ ਮੂਲ ਮੰਤ੍ਰ ਦ੍ਰਿੜਾਇਆ ਜਾਵੇਂ ਗੁਰ ਮੰਤ੍ਰ ਦੇ ਸਬੰਧ ਵਿਚ ਕਈ ਵੀਰ ਕੇਵਲ ਵਾਹੁਗੁਰ ਸ਼ਬਦ ਨੂੰ ਠੀਕ ਸਮਝਦੇ ਹਨ ਪਰ ਗੁਰ ਬਾਣੀ ਦੀ ਖੋਜ ਵਿਚਾਰ ਤੋਂ ਨਿਸਚਾ ਹੁੰਦਾ ਹੈ ਕਿ ਜਿਨ੍ਹਾਂ ਜੁਗਤੀਆਂ ਤੇ ਪ੍ਰਮਾਣਾਂ ਨਾਲ 'ਵਾਹੁਗੁਰ' ਸਿੱਧ ਹੁੰਦਾ ਹੈ ਉਸੀ ਤਰਾਂ, ਵਾਹੁਗੁਰੁ, ਵਾਹੁਗੁਰਿ ਵਾਹੁਗੁਰੂ ਸ਼ਬਦ ਇਕੋ ਸਰੂਪ ਸਿੱਧ ਹੁੰਦੇ ਹਨ। ਯਾਂ ਤ ਲਗਾਂ ਮਾਤ੍ਰਾਂ ਦੀ ਬਹਿਸ ਵਿਚ ਪੈਣਾ ਵਾਧੂ ਹੈ। ਦਸਮ ਗੁਰੂ ਜੀ ਨੇ ਅੰਮ੍ਰਿਤ ਪਾਨ ਕਰੌਣ ਵੇਲੇ ਤੇ ਆਪਣੀ ਬਾਣੀ ਦੇ ਆਰੰਭ ਪਰ ਇਕ ਓਅੰਕਾਰ ਵਾਹੁਗੁਰੂ ਜੀ ਕੀ ਫਤਹ ਵਰਤਿਆ ਹੈ ਜਿਸ ਨਾਲ ਵਾਹੁਗੁਰੂ ਜੀ ਕਾ ਖ਼ਾਲਸਾ ਪੰਗਤੀ ਮਿਲਾਕੇ ਫਤਹ ਨੀਯਤ ਕੀਤੀ ਹੈ ਜੋ ਨਿਰੋਲ ਗੁਰਬਾਣੀ ਹੈ। ਹਾਂ ਵਾਹਿ ਸ਼ਬਦ ਗੁਰਬਾਣੀ ਵਿਖੇ ਨਹੀਂ ਮਿਲਦਾ। ਇਸ ਦੀ ਵਰਤੋਂ ਮਨ ਮਤ ਹੈ। 'ਨਾਨਕ ਅੰਮ੍ਰਿਤ ਏਕ ਹੈ, ਦੂਜਾ ਅੰਮ੍ਰਿਤ ਨਾਹਿ' ਗੁਰੂ ਜੀ ਦੇ ਹੁਕਮ ਮੁਜਬ ਅੰਮ੍ਰਿਤ ਸਰਵਤ ਵਾਸਤੇ ਇਕੋ ਤਰਾਂ ਦਾ ਹੈ। ਘਟ ਵਧ ਬਾਣੀਆਂ ਨਾਲ ਦੋ ਅੰਮ੍ਰਿਤ ਤਿਆਰ ਕਰਨੇ ਗ਼ਲਤੀ ਹੈ, ਪੰਜ ਪਿਆਰੇ ਜਿੱਥੇ ਭੀ ਗੁਰ ਮ੍ਰਯਾਦਾ ਨਾਲ ਅੰਮ੍ਰਿਤ ਤਿਆਰ ਕਰਨ ਪ੍ਰਵਾਨੀਕ ਹੈ। ਕਿਸੇ ਸਥਾਨ, ਜਾਂ ਜਥੇ ਦਾ ਅੰਮ੍ਰਿਤ ਵਖਰਾ (ਵਧੀਆ ਘਟੀਆ ਆਦਿ) ਨਹੀਂ ਹੁੰਦਾ ਪੰਜਾਂ ਤਿਆਰ ਬਰ ਤਿਆਰ ਸਿੰਘਾਂ (ਸਿੰਘਣੀਆਂ) ਤੋਂ ਬਿਨਾ, ਕੋਈ ਕੱਲਾ ਯਾਂ ਤਿਨ ਚਾਰ ਮਿਲਕੇ ਅੰਮ੍ਰਿਤ ਸੰਸਕਾਰ ਨਹੀਂ ਕਰ ਸਕਦੇ।

ਨੋਟ—ਮਾਈ ਭਾਗ ਕੌਰ ਦੀ ਤਰਾਂ ਹੋਰ ਸਿੱਖ ਬੀਬੀਆਂ ਭੀ ਜੰਗਾਂ ਜੁੱਧਾਂ ਵਿਚ ਸ਼ਾਮਲ ਹੋਂਦੀਆਂ ਸਨ। ਸੂਰਜ ਪ੍ਰਕਾਸ਼ ਵਿਖੇ ਲਿਖਿਆ ਹੈ ਗੁਰੂ ਜੀ ਨੇ ਮਾਈ ਭਾਗ ਕੌਰ ਨੂੰ ਦਸਤਾਰਾ ਸਜਾਕੇ ਆਪਣੇ ਜੱਥੇ ਨਾਲ ਸ਼ਾਮਲ ਕੀਤਾ 'ਤਊ ਸੰਗ ਤੁਮ ਰਹਿਤ ਹਮਾਰੇ॥ ਪਹਿਰ ਕਾਛ ਲਗ ਸਿਰ ਦਸਤਾਰੇ॥ ਅਸਲੋਂ ਦਸਤਾਰ ਧਾਰਨਾ ਕੇਸਾਂ ਦੀ ਸੰਭਾਲ ਵਾਸਤੇ ਜ਼ਰੂਰੀ ਹੈ 'ਕੰਘਾ ਦੋਨੋਂ ਵਕਤ ਕਰ ਪਾਗ ਚੁਨੇ ਕਰ ਬਾਂਧਈ॥' ਇਸ ਪ੍ਰਥਾਇ ਗੁਰਵਾਕ ਭੀ ਹੈ 'ਸਾਬਤ ਸੂਰਤ ਦਸਤਾਰ ਸਿਰਾ॥' ਸਰਦਾਰਨੀ ਸਦਾ ਕੌਰ (ਮਹਾਰਾਜਾ ਰਣਜੀਤ ਸਿੰਘ ਦੀ ਸੱਸ) ਬੀਬੀ ਸਾਹਿਬ ਕੌਰ ਪਟਿਆਲਾ ਤੇ ਸਿੱਖ ਮਿਸਲਾਂ ਦੇ ਸਮੇਂ

ਕਈ ਬੀਬੀਆਂ ਫੌਜਾਂ ਵਿਚ ਕਮਾਨ ਕਰਦੀਆਂ ਰਹੀਆਂ ਹਨ। ਮਿਸਟਰ ਕਨਿੰਘਮ ਨੇ ਆਪਣੇ ਸਿੱਖ ਇਤਿਹਾਸ ਵਿਖੇ ਲਿਖਿਆ ਹੈ।

> Sikh ladies were distinguished from the families of other Religions by the top knot of hairs on their heads with Dastar.

ਇਸ ਦਾ ਭਾਵ ਹੈ ਕਿ ਹੋਰਨਾਂ ਮਜ਼ਬਾਂ ਦੀਆਂ ਇਸਤ੍ਰੀਆਂ ਵਿਚੋਂ ਸਿੱਖ ਬੀਬੀਆਂ ਦੀ ਪ੍ਰਸਿੱਧ ਪਹਿਚਾਨ ਇਸ ਬਾਤ ਵਿਚ ਸੀ ਕਿ ਸਿੱਖ ਬੀਬੀਆਂ ਸਿਰ ਵਿਚਕਾਰ ਕੇਸਾਂ ਦਾ ਜੂੜਾ ਰਖਦੀਆਂ ਤੇ ਦਸਤਾਰਾ ਸਜਿਆ ਹੁੰਦਾ ਸੀ ਸਿੱਖ ਬੀਬੀਆਂ ਦਾ ਫਰਜ਼ ਹੈ ਕਿ ਆਪਨਾ ਜੀਵਨ ਬਜ਼ੁਰਗ ਬੀਬੀਆਂ ਦੀ ਭਾਂਤ ਢਾਲਣ ਤੇ ਦਸਤਾਰ ਧਾਰਨ ਨੂੰ ਅਪਨੌਣ।

(੩) ਅੰਮ੍ਰਿਤ ਧਾਰੀ ਅਠਾਰਾਂ ਸਾਲ ਦੀ ਬੀਬੀ ਅਤੇ ਬੀਸ ਸਾਲਾਂ ਦਾ ਭੁਜੰਗੀ ਅਨੰਦ ਕਰਵਾਕੇ ਗ੍ਰਿਹਸਤ ਆਸ਼੍ਰਮ ਵਿਚ ਪ੍ਰਵੇਸ਼ ਹੋ ਸਕਦੇ ਹਨ। ਅਨੰਦ ਹਰ ਹਾਲਤ ਵਿਚ ਸ੍ਰੀ ਗੁਰੂ ਗ੍ਰੰਥ ਜੀ ਦੇ ਹਜ਼ੂਰ ਪੰਜ ਪਿਆਰੇ ਯੋਗਤਾ ਪਰਖਕੇ ਰਸਮ ਅਦਾ ਕਰਵੌਣ, ਵਾਰਸਾਂ ਅਤੇ ਲੜਕੇ ਤੇ ਲੜਕੀ ਦੀ ਰਜ਼ਾਮੰਦੀ ਲੈਣੀ ਜ਼ਰੂਰੀ ਹੁੰਦੀ ਹੈ। ਸੂਹੀ ਰਾਗੁ ਦੀਆਂ ਚਾਰੇ ਲਾਵਾਂ ਦੇ ਅਰਥ ਭਾਵ ਗ੍ਰੰਥੀ ਸਿੰਘ ਦ੍ਰਿੜਾਵੇ, ਅਨੰਦ ਬਾਣੀ ਦੀਆਂ ਪੰਜਾਂ ਪੌੜੀਆਂ ਦੇ ਨਾਲ ਦੰਪਤੀ ਬਣਨੇ ਵਾਲਿਆਂ ਦੀਆਂ ਪੰਜ ਪ੍ਰਕਰਮਾਂ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਕਰਵੌਣੀਆਂ ਜ਼ਰੂਰੀ ਹਨ। ਅਰਦਾਸਾ ਕਰਨ ਤੋਂ ਪਹਿਲਾਂ ਗੁਰਮਤ ਅਨੁਸਾਰ, ਇਸਤ੍ਰੀ ਪਤੀ ਪ੍ਰੇਮ ਦੇ ਸਬੰਧ ਵਿਚ ਨਿਜਮ ਅਤੇ ਗ੍ਰਿਹਸਤ ਆਸ਼੍ਰਮ ਨਿਭੌਣ ਦੇ ਫਰਜ਼ ਸਮਝਾਕੇ ਪ੍ਰਣ ਕਰਾਇਆ ਜਾਵੇ ਕਿ ਓਹ ਇਸ ਅਨੁਸਾਰ ਪੂਰਨ ਵਰਤੋਂ ਕਰਨਗੇ, ਅਨੰਦ ਮ੍ਰਯਾਦਾ ਦੀ ਸੰਪੂਰਨਤਾਂ ਪਰ ਅਨੰਦ ਬਾਣੀ ਦੀ ਅੰਤਮ ਪਉੜੀ ( ਅਨੰਦ ਸੁਣਹੁ ਵਡ ਭਾਗੀਓ) ਦਆਰੇ ਸੰਗਤ ਐਲਾਨ ਕਰੇ। ਤਾਂਕਿ ਸਭ ਪਰ ਸੂਚਿਤ ਹੋ ਜਾਵੇ ਕਿ ਅਨੰਦ ਹੋ ਚੁਕੇ ਹਨ। ਦਾਜ (ਦਹੇਜ) ਲੈਣੀ ਦੇਣੀ ਗੁਰਮਤ ਵਿਰੁਧ ਹੈ। ਗਹਿਣੇ ਪਹਿਰਨੇ ਮਨਮਤ ਹੈ (ਪੜ੍ਹੋ ਗ੍ਰੰਥ ਗਹਿਣਾ ਪ੍ਰਹਾਰ)। ਅਨੰਦਾਂ ਸਬੰਧੀ ਅਧਿਕ ਵਿਚਾਰ ਅਨੰਦ ਮ੍ਰਯਾਦਾ ਪ੍ਰਕਾਸ਼ ਗ੍ਰੰਥ ਮੰਗਵਾਕੇ ਪੜ੍ਹੋ। (ਲਾਲ ਸਿੰਘ)

(੪) ਸਿੱਖ ਧਰਮ ਵਿਖੇ ਮੁਰਦਾ ਸਰੀਰ ਨੂੰ ਦੱਬਣ ਫੂਕਣ (ਦਾਹ ਕਰਨਾ) ਪਾਣੀ ਦੇ ਬਹਾਉ ਵਿਚ ਬਹਾ ਦੇਣ ਬਾਰੇ ਕੋਈ ਭਰਮ ਭੇਦ ਨਹੀਂ ਹੈਨ। ਤਦ ਵੀ ਦਾਹ ਕਰਨ ਨੂੰ ਵਿਸ਼ੇਸ਼ਤਾ ਦਿਤੀ ਗਈ ਹੈ। ਦਾਹ ਕਰਨ ਵਿਚ ਦਿਨ ਰਾਤ ਦੇ ਸਮੇਂ ਦਾ ਕੋਈ ਵਿਚਾਰ ਨਹੀਂ ਹੈ ਮਰਨਹਾਰ ਨੂੰ ਅੰਤਮ ਸਮੇਂ ਜ਼ਮੀਨ ਪਰ ਲਿਟੌਣਾ ਅਗਿਆਨਤਾ ਹੈ। ਮਰਨਹਾਰ ਜਿਸ ਥਾਂ ਸੁਖ ਆਸਨ ਹੋ ਉਸੀ ਥਾਂ ਪਰ ਸਵਾਸ ਪੂਰਨ ਹੋਣ ਵਿਚ ਵਹਿਮ ਨਹੀਂ ਕਰਨਾ। ਮ੍ਰਿਤਕ ਸਰੀਰ ਦੀ ਸਫਾਈ ਦੀ ਮ੍ਰਯਾਦਾ ਨਾਲ ਇਸ਼ਨਾਨ ਆਦਿ ਕਰਵਾ ਦੇਣਾ ਜ਼ਰੂਰੀ ਹੈ । ਸਾਫ ਸੁਥਰੇ ਕਕਾਰ ਪਹਿਰਾਣੇ ਚਾਹੀਦੇ ਹਨ । ਸਿਰ ਪਰ ਕੇਸਕੀ ਸਜੌਣੀ ਲਾਜ਼ਮੀ ਹੈ। ਦੂਜੇ ਕਛਹਿਰੇ ਦਾ ਕਮਰ ਕਸਾ ਕੀਤਾ ਜਾਵੇ। ਮਸਾਣ ਭੂਮੀ ਵਿਚ ਲੈ ਜਾਣ ਵਾਸਤੇ ਲੋੜ ਅਤੇ ਸੁਖਾਲਤਾ ਨੂੰ ਮੁਖ ਰਖਕੇ ਅਰਥੀ, ਸਵਾਰੀ ਆਦਿ ਵਰਤੀ ਜਾ ਸਕਦੀ ਹੈ। ਮ੍ਰਿਤਕ ਹੋਏ ਅਸਥਾਨ ਤੋਂ ਇਸ਼ਨਾਨ ਆਦਿ ਪਿਛੋਂ ਲੋਥ ਦੇ ਪਾਸ ਅਰਦਾਸਾ ਕਰਕੇ ਲੋਥ ਉਠਾਈ ਜਾਵੇ। ਸਵਾਰੀ ਜਾਂ ਅਰਥੀ ਆਦਿ ਦੇ ਪਿਛੇ ਪਿਛੇ ਸਾਥ ਜਾਣ ਵਾਲੇ ਸਿੰਘ ਜਾਂ ਸਿੰਘਣੀਆਂ ਮਿਲਕੇ ਵੈਰਾਗ ਮਈ ਗੁਰਬਾਣੀ ਦਾ ਅਖੰਡ ਕੀਰਤਨ ਕਰਨ। ਹੋਰ ਰੋਣ ਪਿਟਣ ਅਤੇ ਅਨਮਤੀ ਅਥਵਾ ਪੋਪ ਰੀਤੀ

ਨਹੀਂ ਕੀਤੀ ਜਾ ਸਕਦੀ। ਨਿਰਬਾਣ ਅਖੰਡ ਕੀਰਤਨ ਹੀ ਹੋਵੇ। ਸੰਗੀ ਸਾਥੀ ਰਸਤੇ ਵਿਚ ਅਖੰਡ ਕੀਰਤਨ ਤੋਂ ਬਿਨਾ ਹੋਰ ਕੋਈ ਰਸਮ ਰਿਵਾਜ ਕਰਕੇ ਮਨਮਤ ਨਾ ਕਰਨ। ਮਸਾਣ ਭੂਮੀ ਵਿਖੇ ਜਗ੍ਹਾ ਨੂੰ ਸਾਫ ਕਰਕੇ ਲਕੜਾਂ ਦੀ ਚਿਤਾ (ਚਿਖਾ) ਚਿਣਕੇ ਉਸ ਪਰ ਮੁਰਦਾ ਸਰੀਰ ਨੂੰ ਧਰਕੇ ਲਾਂਬੂ ਲਗਾ ਦਿਤਾ ਜਾਵੇ ਕਪਾਲ ਕ੍ਰਿਆ ਆਦਿ ਕਰਮ ਉਕੇ ਨਾ ਕੀਤੇ ਜਾਣ। ਚਿਤਾ ਜਾਂ ਮੁਰਦੇ ਦੇ ਰੁਖ ਆਦਿ ਦਾ ਕੋਈ ਵਹਿਮ ਨਾ ਕੀਤਾ ਜਾਵੇ। ਸਰੀਰ ਦਾਹ ਹੋਣ ਨਾਲ ਇਕ ਸਿੰਘ ਉਚੀ ਸੁਰ ਨਾਲ ਸੰਗਤ ਦੇ ਅੱਗੇ ਹੋਕੇ ਬਾਨੀ 'ਸੋਹਿਲੇ' ਦਾ ਪਾਠ ਕਰਕੇ ਅੰਤਮ ਅਰਦਾਸਾ ਹੋਣ ਮੌਕੇ ਤੇ ਪਹੁੰਚੇ ਹੋਏ ਸੱਜਣ ਘਰਾਂ ਨੂੰ ਵਾਪਸ ਹੋਣ ਪਰ ਘਰ ਪਹੁੰਚਕੇ ਗੁਰੂ ਕੀ ਦੇਗ ਤਿਆਰ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦਾ ਭੋਗ ਦਸਵੇਂ ਦਿਨ ਪਾਕੇ ਅਕਾਲੀ ਭਾਣਾ ਮਨਕੇ ਸੋਗ ਦਾ ਤਿਆਗਨ ਕਰੇ—ਮੁਰਦਿਆਂ ਦੀਆਂ ਹੱਡੀਆਂ ਗੰਗਾ, ਪਤਾਲਪੁਰੀ (ਕੀਰਤਪੁਰ ਆਦਿ) ਲੈ ਜਾਣੀਆਂ ਮਨਮਤ ਹੈ, ਵਧ ਵਿਚਾਰ ਵਾਸਤੇ ਪੜ੍ਹੋ ਗ੍ਰੰਥ ਮ੍ਰਿਤਕ ਸੰਸਕਾਰ, ਖਾਲਸਾ ਸੰਸਕਾਰ ਵਿਧੀ ਤੇ ਸਿੱਖ ਕਾਨੂੰਨ। ਲਾਲ ਸਿੰਘ ਗਿਆਨੀ ਸੰਗਰੂਰ (ਪੈਪਸੂ)।

ਨੋਟ—ਸਿੱਖ ਸੰਸਕਾਰ ਦੇ ਅਰਥ ਹਨ ਸਿਖ ਧਰਮ ਦਾ ਅਸਰ ਪੈਣਾ। ਸੰਸਕਾਰਾਂ ਵਿਖੇ ਜਿਤਨੀ ਭੀ ਸਚਾਈ, ਏਕਤਾ, ਨਿਮ੍ਰਤਾ ਆਦਿ ਸ਼ੁਭ ਗੁਣ ਵਰਤੇ ਜਾਣਗੇਂ, ਵੈਸੇ ਹੀ ਉਤਮ ਗੁਣ ਭਰਪੂਰ ਸਿੱਖ ਪੈਦਾ ਹੋਣਗੇ ਇਹ ਦਾਈ ਤੇ ਪ੍ਰਸੂਤਾ ਵਾਲੀ ਬਾਤ ਹੈ ਸਿਖੀ ਨਾਲੋਂ ਵੱਡਾ ਕੋਈ ਰਿਸ਼ਤਾ ਨਹੀਂ ਹੈ। ਪੀਰ ਮਰੀਦਾ ਪਿਰਹੜੀ ਇਹ ਸਾਕ ਸੁਖਾਲਾ। ਅਨਮਤੀ ਰਿਸ਼ਤੇ ਦਾਰਾਂ ਨਾਲ ਮਿਲ ਵਰਤੋਂ ਨੂੰ ਪਿਛੇ ਰਖਕੇ ਸਿਖਾਂ ਨਾਲ ਪ੍ਰੇਮ ਕਰੋ। ਧ੍ਰਿਗ ਜਿਹਬਾ ਗੁਰਸ਼ਬਦ, ਵਿਣ ਹੋਰ ਮੰਤ੍ਰ ਸਿਮਰਣੀ, ਗੁਰ ਬਾਣੀ ਤੋਂ ਬਿਨਾਂ ਹੋਰ ਕਿਸੇ ਭੀ ਰਚਨਾ ਪਰ ਧਾਰਮਿਕ ਨਿਸਚਾ ਨਾ ਲਿਆਵੇ ਸਭ ਨਾਲੋਂ ਵੱਡਾ ਸੰਸਕਾਰ ਇਹ ਹੈ।

## ਗੁਰੂ ਜੀ ਦਾ ਦੱਖਣ ਵਲ ਦੌਰਾ

ਗੁਰੂ ਜੀ ਚਾਹੁੰਦੇ ਸਨ ਔਰੰਗਜ਼ੇਬ ਨਾਲ ਦੀਨੇ (ਕਾਂਗੜ) ਮੁਲਾਕਾਤ ਹੋਵੇ, ਗੁਰੂ ਜੀ ਨੇ ਲਿਖਿਆ ਸੀ ਤਸ਼ਰੀਫ ਕਸਬਹ ਕਾਂਗੜ ਕੁਨੱਦ। ਵਜ਼ਾ ਮੁਲਾਕਾਤ ਬਹਮ ਸ਼ਬਦ। ਖਤਰੇ ਦੇ ਖਿਆਲ ਦੂਰ ਕਰਨ ਵਾਸਤੇ ਲਿਖਿਆ ਸੀ ਬੈਰਾੜ ਕੌਮ ਹੁਕਮੇ ਮਰਾਸਤ। ਭਾਵ ਸਾਰੇ ਬੈਰਾੜ ਸਾਡੇ ਹੁਕਮ ਵਿਚ ਹਨ। ਚੂੰਕਿ ਔਰੰਗਜ਼ੇਬ ਬਹੁਤ ਬੁੱਢਾ ਤੇ ਬੀਮਾਰ ਸੀ, ਇਸ ਲਈ ਉਸਨੇਂ ਗੁਰੂ ਜੀ ਨੂੰ ਆਪਦੇ ਪਾਸ ਪਹੁੰਚਣ ਵਾਸਤੇ ਲਿਖਿਆ ਸੀ। ਉਸ ਪੱਤ੍ਰ ਦਾ ਤਰਜਮਾਂ ਮਿਸਟਰ ਮੈਕਾਲਿਫ ਨੇ ਦਿਤਾ ਹੈ ਯਥਾ:—ਸਚਾ ਬਾਦਸ਼ਾਹ ਕੇਵਲ ਇਕ ਹੈ। ਤੁਹਾਡਾ ਮਜ਼ਬ ਤੇ ਮੇਰਾ ਮਜ਼ਬ ਇਕੋ ਹੈ। ਬੇਫਿਕਰ ਹੋਕੇ ਮੈਨੂੰ ਮਿਲਣ ਆਓ, ਨਹੀਂ ਤਾਂ ਮੈਂ ਗੁਸੇ ਹੋ ਜਾਵਾਂਗਾ, ਅਤੇ ਤੁਹਾਡੇ ਕੋਲ ਆਵਾਂਗਾ ਜੇ ਆਵੋਗੇ ਤਾਂ ਤੁਸਾਡੇ, ਨਾਲ ਓਹੋ ਸਲੂਕ ਕੀਤਾ ਜਾਵੇਗਾ, ਜਿਹੋ ਜਿਹਾ ਬਾਦਸ਼ਾਹ ਪਾਕ ਫਕੀਰ ਲੋਕਾਂ ਨਾਲ ਕਰਿਆ ਕਰਦੇ ਹਨ। (ਮੈਕਾਲਿਫ) ਅਖੀਰ ਗੁਰੂ ਜੀ ਆਪ ਹੀ ਪੰਜ ਕਾਤਕ ੧੭੬੩ ਬਿ: (ਅਕਤੂਬਰ ੧੭੦੬ ਈ:) ਨੂੰ ਦਖਣ ਵਲ ਚਲ ਪਏ, ਔਰੰਗਜ਼ੇਬ ਉਸ ਵੇਲੇ ਅਹਿਮਦ ਨਗਰ ਬੀਮਾਰ ਪਿਆ ਸੀ।

ਉਸ ਨੇ ਜ਼ਫਰ ਨਾਮਾ ਪੜ੍ਹਕੇ ਆਪਣੇ ਵਜ਼ੀਰ (ਵਜ਼ਾਰਤ ਪਨਾਹ) ਮੁਨਿਮ ਖਾਂ ਨੂੰ ਲਿਖ ਭੀ ਦਿਤਾ ਸੀ ਕਿ ਗੁਰੂ ਜੀ ਨੂੰ ਮੁਲਾਕਾਤ ਵਾਸਤੇ ਮਨਾਕੇ ਘਲਵਾਓ। ਗੁਰੂ ਜੀ ਬੀਕਾਨੇਰ ਵਲ ਦੀ

ਰਾਜਪੂਤਾਨੇ ਵਲ ਨੂੰ ਪ੍ਰਚਾਰ ਕਰਦੇ ਗਏ, ਦਮਦਮਾ ਸਾਹਿਬ ਤੋਂ ਝੋਰੜ, ਝੰਡੇ, ਸਰਸਾ ਖੁਡਾਲ, ਗੋਬਿੰਦ ਪੁਰ ਨੌਸਰ, ਭਾਦਰਾ, ਸੁਹਾਵਾ, ਮਧੂ ਸਿੰਘਾਣਾਂ, ਅਜਮੇਰ ਨਰਾਇਣਾ (ਜਿਥੇ ਦਾਦੂ ਦੁਆਰਾ ਨਾਮੀ ਸਮਾਧ ਹੈ) ਲਾਲੀ, ਘਮਰੋਦੇ, ਕਲਾਇਤ, ਬਘੌਰ, ਪਹੁੰਚੇ, ਇਸੇ ਸਮੇਂ ਪਿਆਰੇ ਭਾਈ ਦਿਆ ਸਿੰਘ ਧਰਮ ਸਿੰਘ ਜ਼ਫਰਨਾਮੇ ਦਾ ਉੱਤਰ ਲੈਕੇ ਆ ਮਿਲੇ ਸਨ। ਬਘੌਰ ਪਹੁੰਚਕੇ ਗੁਰੂ ਜੀ ਨੂੰ ੨੦ ਫਰਵਰੀ ਸੰਨ ੧੭੦੭ ਈ: ਨੂੰ ਖਬਰ ਮਿਲੀ ਕਿ ਬਾਦਸ਼ਾਹ ਔਰੰਗਜ਼ੇਬ ਚਲਾਣੇ ਕਰ ਗਿਆ ਹੈ। ਚੂੰਕਿ ਆਪ ਗਏ ਸਨ ਉਸਨੂੰ ਮਿਲਣ, ਇਸ ਕਰਕੇ ਉਥੋਂ ਹੀ ਪੰਜਾਬ ਨੂੰ ਵਾਪਸ ਚਲ ਪਏ।

ਗੁਰੂ ਜੀ ਨੇ ਦੀਨੇ (ਕਾਂਗੜ) ਤੋਂ ਫਾਰਸੀ ਵਿਚ ਜ਼ਫਰ ਨਾਮਾ ਲਿਖਕੇ ਪਿਆਰੇ ਦਿਆ ਸਿੰਘ ਤੇ ਧਰਮ ਸਿੰਘ ਦੇ ਹਥੀਂ ਘਲਿਆ, ਸਾਥ ਤਿੰਨ ਸਿੰਘ ਹੋਰ ਸਨ। ਬਾਦਸ਼ਾਹ ਉਸ ਵੇਲੇ ਅਹਿਮਦ ਨੱਗਰ ਦਖੱਣ ਵਲ ਸੀ, ਇਹ ਸਿੰਘ ਪਰਮ ਗੁਪਤ ਸ਼ਕਲ ਵਿਚ ਅਹਿਦੀਆਂ ਦਾ ਬਾਣਾ ਕਰਕੇ ਗਏ ਸਨ, ਪ੍ਰਤੱਖ ਜਾਣਾ ਕਠਨ ਸੀ। ਪੰਜੇ ਸਿੰਘ ਦਿਨ ਰਾਤ ਇਕ ਕਰਕੇ ਪੈਦਲ ਅਹਿਮਦ ਨਗਰ ਪਹੁੰਚੇ। ਕਈ ਮਹੀਨੇ ਲਗ ਗਏ, ਸਿੰਘਾਂ ਨੂੰ ਮਿਲਣ ਵਿਚ ਔਕੜਾਂ ਲਿਖੀਆਂ। ਗੁਰੂ ਜੀ ਨੇ ਉਤਰ ਘਲਿਆ ਅਕਾਲ ਪੁਰਖ ਪਰ ਭ੍ਰੋਸਾ ਰਖੋ, ਉਸ ਇਲਾਕੇ ਦੇ ਸਿਖਾਂ ਵਲ ਭੀ ਹੁਕਮ ਨਾਮੇ ਘਲੇ। ਅਖੀਰ ਬਹੁਤ ਮੁਸ਼ਕਲਾਂ ਨਾਲ ਮੁਲਾਕਾਤ ਹੋਈ।

ਭਾਈ ਦਿਆ ਸਿੰਘ ਜੀ ਪਿਆਰਾ ਜਿਸ ਵੇਲੇ ਔਰੰਗਜ਼ੇਬ ਪਾਸ ਫਤਹ ਨਾਮਾਂ (ਜ਼ਫਰ ਨਾਮਾਂ) ਲੈ ਜਾਕੇ ਪੇਸ਼ ਹੋਇਆ ਤਾਂ ਬਾਦਸ਼ਾਹ ਭਾਈ ਸਾਹਿਬ ਜੀ ਦੀ ਬਬਰ ਸ਼ੇਰਾਂ ਵਾਲੀ ਸ਼ਕਲ ਤੇ ਡੀਲ ਡੌਲ ਵੇਖਕੇ ਪਰੇਸ਼ਾਨ ਹੋ ਗਿਆ, ਡਾਕਟਰ ਗੋਕਲ ਚੰਦ ਨਾਰੰਗ ਨੇ ਲਿਖਿਆ ਹੈ ਕਿ ਗੁਰੂ ਜੀ ਦੀ ਚਿੱਠੀ ਲੈਕੇ ਭਾਈ ਦਿਆ ਸਿੰਘ ਔਰੰਗਜ਼ੇਬ ਦੇ ਦਰਬਾਰ ਵਿਚ ਪੁਜਾ, ਉਸਨੇ ਨਾ ਤਾਂ ਸਿਰ ਨਿਵਾਇਆ ਅਤੇ ਨਾ ਹੀ ਜ਼ਬਾਨੀ ਸਲਾਮ ਕੀਤੀ ਉਸ ਨੇ ਸਿਰਫ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ,' ਜ਼ੋਰ ਦੀ ਆਖੀ ਤੇ ਚਿੱਠੀ ਬਾਦਸ਼ਾਹ ਦੇ ਹੱਥ ਫੜਾਈ। (ਡਾ: ਗੋਕਲ ਚੰਦ ਲਿਖਤ)।

ਔਰੰਗਜ਼ੇਬ ਚਿੱਠੀ ਪੜ੍ਹਨ ਸਾਰ ਨਿਮੋਸ਼ਾਣਾਂ ਤੇ ਸ਼ਰਮਿੰਦਾ ਹੋਇਆ, ਉਸਨੇ ਜਾਣ ਲਿਆ ਕਿ ਜਿਸ ਸ਼ਰਾਹ ਅਨੁਸਾਰ ਓਹ ਆਪ ਨੂੰ ਪੱਕਾ ਮੋਮਨ ਸਮਝਦਾ ਹੈ ਉਸ ਵਿਚ ਬਹੁਤ ਕਮੀਆਂ ਹਨ, ਉਸ ਨੇ ਭਾਈ ਦਿਆ ਸਿੰਘ ਤੇ ਧਰਮ ਸਿੰਘ ਪਿਆਰੇ ਨੂੰ ਰਾਹਦਾਰੀ ਦੀ ਚਿੱਠੀ ਦਿਤੀ, ਅਤੇ ਸੂਬਾ ਸਰਹੰਦ ਵਲ ਭੀ ਉਸਦੇ ਜ਼ੁਲਮਾਂ ਵਾਰੇ ਨਾਰਾਜ਼ੀ ਦੀ ਚਿੱਠੀ ਘੱਲੀ, ਪਰ ਸੂਬਾ ਸਰਹੰਦ ਔਰੰਗਜ਼ੇਬ ਦਾ ਉੱਤ੍ਰ ਮਿਲਣੇ ਤੋਂ ਪਹਿਲਾਂ ਹੀ ਗੁਰੂ ਜੀ ਨੂੰ ਖਤਮ ਕਰਨਾ ਚਾਹੁੰਦਾ ਸੀ, ਤਦੇ ਹੀ ਮੁਕਤਸਰ ਤਕ ਪਿਛਾ ਕਰਕੇ ਲੜਿਆ, ਉਸ ਨੂੰ ਪਤਾ ਸੀ, ਕਿ ਮੇਰੇ ਖੋਟੇ ਕਰਤੱਬ ਬਦਨਾਮੀ ਦਾ ਕਾਰਨ ਹੋਕੇ ਮਾਰਨਗੇ, ਓਹ ਇਓਂ ਭੀ ਡਰਦਾ ਸੀ ਮਤਾਂ ਗੁਰੂ ਜੀ ਨਾਲ ਬਾਦਸ਼ਾਹ ਦੀ ਸੁਲਾਹ ਹੋ ਜਾਵੇ ਤੇ ਮੈਨੂੰ ਸਜ਼ਾ ਮਿਲੇ।

ਔਰੰਗਜ਼ੇਬ ਫਤਹ ਨਾਮਾਂ ਪੜ੍ਹਕੇ ਇਤਨਾ ਪਛੋਤਾਇਆ ਕਿ ਬੁਢਾਪੇ ਵਿਚ ਫਿਕਰਾਂ ਤੇ ਮੰਦ ਕਰਮਾਂ ਕਰਕੇ ਛੇਤੀ ਮਰਨ ਕਿਨਾਰੇ ਹੋ ਗਿਆ। ਉਸ ਨੇ ਇਕ ਐਲਾਨ ਭੀ ਕੀਤਾ ਕਿ ਗੁਰੂ ਜੀ ਨੂੰ ਕੋਈ ਕੁਛ ਨਾ ਆਖੇ, ਗੁਰੂ ਜੀ ਨੂੰ ਇਸ ਬਾਤ ਦਾ ਪਤਾ ਦਮਦਮੇ ਸਾਹਿਬ ਜਾ ਕੇ ਲਗਿਆ ਸੀ।

ਜਿਸ ਕਰਕੇ ਗੁਰੂ ਜੀ ਦਾ ਔਰੰਗਜ਼ੇਬ ਨੂੰ ਮਿਲਣ ਦਾ ਮਨਸ਼ਾ ਹੋਇਆ, ਵੈਸੇ ਭੀ ਗੁਰੂ ਜੀ ਚਾਹੁੰਦੇ ਸਨ ਕਿ ਜੇਕਰ ਬਿਨਾ ਖੂਨ ਖਰਾਬੇ ਦੇ ਜ਼ਬਾਨੀ ਗਲ ਬਾਤ ਮੁੱਕ ਜਾਵੇ ਤਾਂ ਬੇਹਤਰ ਹੈ।

ਜ਼ਫਰਨਾਮਾ ਮਿਲਣੇ ਪਰ ਬਾਦਸ਼ਾਹ ਨੇ ਵਜ਼ਾਰਤ ਪਨਾਹ ਵਜ਼ੀਰ ਖਾਨਿ ਖਾਨਾ (ਮੁਨਿਮ ਖਾਂ) ਨੂੰ ਦਿਲੀ ਵਿਖੇ ਲਿਖਿਆ ਕਿ ਓਹ ਗੁਰੂ ਸਾਹਿਬ ਨੂੰ ਕਿਸੇ ਤਰਾਂ ਮਨੌਣ ਕਿ ਓਹ ਮੇਰੇ ਪਾਸ ਪਹੁੰਚਣ ਅਰ ਉਨ੍ਹਾਂ ਦੇ ਅਹਿਮਦ ਗੜ ਪਹੁੰਚਣ ਦੀ ਹਿਫਾਜ਼ਤ ਅਤੇ ਖ੍ਰਚ ਦਾ ਪੂਰਾ ਪੂਰਾ ਪ੍ਰਬੰਧ ਕੀਤਾ ਜਾਵੇ। ਪਰ ਗੁਰੂ ਜੀ ਪਾਸ ਜਵਾਬ ਪਹੁੰਚਣ ਵਿਚ ਦੇਰੀ ਲਗੀ, ਕਿਉਂਕਿ ਓਹ ਸਿੰਘਾਂ ਦੇ ਹਥੀਂ ਮਰਾਸਲਾ ਔਣਾ ਸੀ, ਔਰੰਗਜ਼ੇਬ ਨੇ ਸਿੰਘਾਂ ਦੇ ਨਾਲ ਪਹੁੰਚਣ ਵਾਸਤੇ ਸਨਬਧ ਗਾਰਦ ਘੱਲੀ, ਪਰ ਗੁਰੂ ਜੀ ਦੇਰੀ ਹੋਣ ਕਰਕੇ ਪਹਿਲਾਂ ਹੀ ਦਖਣ ਵਲ ਨੂੰ ਚਲ ਪਏ ਸਨ, ਜ਼ਫਰਨਾਮੇ ਦਾ ਉੱਤਰ ਲੈਕੇ ਸਿੰਘ ਉਨ੍ਹਾਂ ਪਾਸ ਰਸਤੇ ਵਿਚ ਆ ਮਿਲੇ ਸਨ।

ਗੁਰੂ ਜੀ ਨੇ ਜ਼ਫਰ ਨਾਮੇ ਵਿਖੇ, ਔਰੰਗਜ਼ੇਬ ਨੂੰ ਕਾਫੀ ਤਾੜਨਾ ਕਰਕੇ ਝਾੜਾਂ ਪਾਈਆਂ, ਜੈਸਾ ਕਿ:—

"ਕਿ ਅਜਬ ਅਸਤ ਇਨਸਾਫੋ ਦੀ ਪਰਵਰੀ।
ਕਿ ਹੈਫ ਅਸਤ ਸਦ ਹੈਫ ਈਂ ਸਰਵਰੀ॥ ੬੨॥

ਭਾਵ ਅਸਚਰਜ ਹੈ ਤੇਰਾ ਇਨਸਾਫ ਅਰ ਧਰਮ ਜਿਸ ਦੀ ਆੜ ਵਿਚ ਲੋਕਾਂ ਨੂੰ ਮੁਸਲਮਾਨ ਕਰਦਾ ਹੈਂ। ਸੌ ਵਾਰੀ ਸ਼ੋਕ ਹੈ ਤੇਰੀ ਐਸੀ ਬਾਦਸ਼ਾਹੀ ਪਰ।

"ਕਿ ਅਜਬ ਅਸਤ ਅਜਬ ਅਸਤ ਫਤਹ ਵਾਹ ਸ਼ੁਮਾ। ਬਜੁਜ਼ ਰਾਸਤੀ ਸੁਖਨ ਗੁਫਤਨ ਖ਼ਿਯਾ।

ਅਸਚਰਜ ਹੈ! ਤੁਹਾਡੀ ਸ਼ਰਾ ਅਰ ਫਤਵੇ, ਸਚਾਈ ਤੋਂ ਬਿਨਾਂ ਬਾਤ ਕਰਨੀ, ਲੋਕਾਂ ਪਰ ਜ਼ੁਲਮ ਕਰਨੇ ਅਰ ਹਿੰਦੂਆਂ ਪਰ ਤਅੱਸਬ ਨਾਲ ਭਾਰੇ ਟੈਕਸ ਲੈਣੇ ਅਰ ਮਾਰਨਾ।

ਚਿਹਾ ਸ਼ੁਦ ਕਿ ਚੂੰ ਬਚਗਾਂ ਕੁਸ਼ਤਹ ਚਾਰ॥
ਕਿ ਬਾਕੀ ਬਿਮਾਂਦਹ ਅਸਤ ਪੇਚੀਦਹ ਮਾਰ॥ ੭੪॥

ਕੀ ਹੋਇਆ ਜੇ ਝੂਠੀਆਂ ਸੌਹਾਂ ਨਾਲ ਅਰ ਸ਼ਰ੍ਹਾ ਦੇ ਫਤਵਿਆਂ ਦੁਆਰੇ ਸਾਹਿਬਜ਼ਾਦੇ ਮਾਰ ਦਿਤੇ ਹਨ, ਜ਼ਹਿਰੀ ਸਰਪ ਤਾਂ ਹਾਲੇ ਜਿੰਦਾ ਹੈ।

"ਚਿ ਮਰਦੀ ਕਿ ਅਖਗਾਰ ਖਮੋਸ਼ਾ ਕੁਨੀ।
ਕਿ ਆਤਿਸ਼ ਦਮਾਂ ਹਾ ਫਿਰੋਜ਼ਾ ਕੁਨੀ।

ਐ ਬਾਦਸ਼ਾਹ ਇਹ ਤੇਰੀ ਯਾ ਤੇਰੇ ਅਹਿਲਕਾਰਾਂ ਦੀ ਬਹਾਦਰੀ ਨਹੀਂ ਹੈ। ਬਲਕੇ ਮਹਾਂ ਕਾਇਰਤਾ ਹੈ ਬੱਚੇ ਮਾਰ ਦਿਤੇ, ਪਰ ਤੂੰ ਦੇਖੇਂਗਾ ਇਨ੍ਹਾਂ ਅੰਗਿਆਰੀਆਂ ਦੇ ਬੁਝੌਣ ਦਾ ਫਲ 'ਖਾਲਸਾ' ਪੰਥ ਕਿਵੇਂ ਅੱਗ ਦੇ ਭਾਂਬੜ ਮਚਾ ਕੇ ਸਾੜੇਗਾ।

ਜ਼ਫਰਨਾਮਾ ਪੜ੍ਹ ਕੇ ਔਰੰਗਜ਼ੇਬ ਦੀ ਜੋ ਹਾਲਤ ਹੋਈ, ਅਗੇ ਲਿਖੇ ਫੁਰਮਾਨਾਂ ਤੋਂ ਪ੍ਰਗਟ ਹੈ।

## ਫੁਰਮਾਨ ਨੰਬਰ ੭੨

ਤੁਹਾਡੇ ਪਰ ਸਲਾਮ ਹੋਵੇ ਅਤੇ ਉਨ੍ਹਾਂ ਪੁਰਸ਼ਾਂ ਉਤੇ ਭੀ ਜੋ ਤੁਹਾਡੇ ਪਾਸ ਹਨ। ਬਿਧ ਅਵਸਥਾ ਆ ਪੁਜੀ ਅਤੇ ਕਮਜ਼ੋਰੀ ਵਧ ਗਈ, ਹੱਥਾਂ ਪੈਰਾਂ ਦੀ ਸ਼ਕਤੀ ਜਾਂਦੀ ਰਹੀ, ਮੈਂ ਆਪਣਾ ਹੋ ਕੇ ਆਇਆ

ਪਰ ਬੇਗਾਨਾ ਹੋ ਕੇ ਜਾਂਦਾ ਹਾਂ, ਮੈਨੂੰ ਆਪਣਾ ਪਤਾ ਨਹੀਂ ਹੈ ਕਿ ਮੈਂ ਕੌਣ ਹਾਂ ਤੇ ਕਿਸ ਕੰਮ ਜੋਗਾ ਹਾਂ। ਜੋ ਸਵਾਸ ਭਜਨ ਤੋਂ ਬਿਨਾਂ ਬੀਤੇ ਉਨ੍ਹਾਂ ਦਾ ਸ਼ੋਕ ਮੈਨੂੰ ਬਾਕੀ ਰਿਹਾ। ਮੈਥੋਂ ਪਰਜਾ ਦੀ ਪਾਲਨਾ ਤੇ ਰਾਜ ਦੀ ਸੰਭਾਲਨਾ ਬਿਲਕੁਲ ਨਹੀਂ ਹੋਈ, ਮੇਰੀ ਪਿਆਰੀ ਆਯੂ ਬ੍ਰਿਥਾ ਬੀਤ ਗਈ, ਮੈਂ ਆਪਣੇ ਖੁਦਾਵੰਦ ਤਾਲਾ (ਪ੍ਰਮਾਤਮਾ) ਨੂੰ ਹਿਰਦੇ ਰੂਪੀ ਘਰ ਵਿਚ ਰਖਦਾ ਹਾਂ ਪਰ ਉਸ ਦੇ ਜਲਾਲ ਦੇ ਪ੍ਰਕਾਸ਼ ਨੂੰ ਆਪਣੀ ਅਗਯਾਨਤਾ ਦੇ ਕਾਰਨ ਦੇਖ ਨਹੀਂ ਸਕਿਆ। ਜੀਵਨ ਨਾਸ਼ੀ ਹੈ ਅਤੇ ਬੀਤੀ ਹੋਈ ਆਯੂ ਦਾ ਕਿਤੇ ਚਿੰਨ੍ਹ ਨਹੀਂ ਅਤੇ ਅਗੇ ਦੇ ਲਈ ਕੋਈ ਉਮੀਦ ਨਹੀਂ......।

ਮੈਂ ਆਪਣੇ ਨਾਲ ਕੋਈ ਚੀਜ਼ ਨਹੀਂ ਲਿਆਇਆ, ਪਰ ਜਾਣ ਸਮੇਂ ਆਪਣੇ ਨਾਲ ਪਾਪਾਂ ਦਾ ਫਲ ਲਈ ਜਾਂਦਾ ਹਾਂ, ਮੈਨੂੰ ਪਤਾ ਨਹੀਂ ਕਿ ਮੈਂ ਕਿਸ ਅਜ਼ਾਬ (ਕਸ਼ਟ) ਵਿਖੇ ਫਸਾਂਗਾ, ਚਾਹੇ ਮਹਾਨ ਅਦੁਤੀ ਸਰਬ ਸ਼ਕਤੀਮਾਨ ਅਕਾਲ ਪੁਰਖ ਦੀ ਕ੍ਰਿਪਾਲਤਾ ਤੇ ਦਿਆਲਤਾ ਪਰ ਪੂਰਨ ਵਿਸ਼ਵਾਸ ਹੈ, ਪਰ ਆਪਣੇ ਕਰਮਾਂ ਪਰ ਦ੍ਰਿਸ਼ਟੀ ਪਾਉਣ ਤੋਂ ਮੈਨੂੰ ਫਿਕਰ ਨਹੀਂ ਛਡਦਾ ਹੈ........। ਛੁਟੀ, ਛੁਟੀ, ਛੁਟੀ, (ਇਤਿ)

## ਫੁਰਮਾਨ ਨੰਬਰ ੧੩

ਜੋ ਸ਼ਹਿਨਸ਼ਾਹ ਔਰੰਗਜ਼ੇਬ ਵਲੋਂ ਮਰਨ ਦੀ ਦਸ਼ਾ ਵਿਖੇ ਸ਼ਾਹਜ਼ਾਦਾ ਸੁਲਤਾਨ ਮੁਹੰਮਦ ਕਾਮ ਬਖਸ਼ ਦੇ ਨਾਂ ਜਾਰੀ ਹੋਇਆ:-

ਮੇਰੇ ਜਿਗਰ ਦੇ ਟੁਕੜੇ ਮੇਰੇ ਪਿਆਰੇ ਪੁਤ੍ਰ........ਜਿਸ ਕਦਰ ਗੁਨਾਹ ਤੇ ਪਾਪ ਮੈਂ ਕੀਤੇ ਹਨ, ਉਨ੍ਹਾਂ ਸਭਨਾਂ ਦਾ ਫਲ ਮੈਂ ਆਪਣੇ ਨਾਲ ਲੈ ਜਾ ਰਿਹਾ ਹਾਂ, ਖੁਦਾ ਦੀ ਸ਼ਕਤੀ ਤੇ ਕੁਦਰਤ ਬੜੀ ਅਸਚਰਜ ਹੈ ਕਿ ਮੈਂ ਜਦੋਂ ਉਤਪੰਨ ਹੋਇਆ ਇਕੱਲਾ ਸੀ, ਅਤੇ ਹੁਣ (ਪਾਪਾਂ ਦੀਆਂ) ਫੌਜਾਂ ਦੇ ਨਾਲ ਜਾਂਦਾ ਹਾਂ, ਚਾਹੇ ਤਾਪ ਨੇ ਬਾਰਾਂ ਦਿਨ ਮੇਰਾ ਪਿਛਾ ਨਹੀਂ ਛਡਿਆ, ਪਰ ਆਪਣੇ ਵਿਖੇ ਮੇਰੇ ਨਾਲ ਰਹਿਣ ਦੀ ਸਮਰਥਾ ਨਾ ਵੇਖਕੇ ਮੇਰਾ ਸਾਥ ਛਡ ਗਿਆ ਹੈ. (ਭਾਵ ਤਾਪ ਉਤਰ ਗਿਆ ਹੈ) ਜਦ ਮੈਂ ਹਰ ਪਾਸੇ ਦ੍ਰਿਸ਼ਟੀ ਪਾਉਂਦਾ ਹਾਂ ਤਾਂ ਮੈਨੂੰ ਕੇਵਲ ਖੁਦਾ ਤੋਂ ਬਿਨਾਂ ਕੁਝ ਨਹੀਂ ਦਿਸਦਾ, ਸੈਨਾ ਦੇ ਸਰਦਾਰਾਂ ਤੇ ਸਿਪਾਹੀਆਂ ਦਾ ਫਿਕਰ ਅੰਤ ਦੀ ਖਰਾਬੀ ਪਰ ਦ੍ਰਿਸ਼ਟੀ ਕਰਨ ਤੋਂ ਮੇਰੇ ਲਈ ਦਿਲੀ ਸ਼ੋਕ ਦਾ ਕਾਰਨ ਹੈ। ਮੈਨੂੰ ਖੁਦ ਆਪਣੀ ਖਬਰ ਨਹੀਂ, ਮੈਂ ਬਹੁਤ ਗੁਨਾਹ ਕੀਤੇ ਹਨ, ਮੈਂ ਨਹੀਂ ਜਾਣਦਾ ਕਿ ਅੰਤ ਨੂੰ ਕਿਸ ਅਜ਼ਾਬ (ਦੁਖ) ਵਿਖੇ ਫਸਾਂਗਾ........। ਮੇਰੀ ਦਸ਼ਾ ਬੇਕਰਾਰ ਹੋ ਰਹੀ ਹੈ... ....। ਬਸ ਆਖਰੀ ਸਲਾਮ ਹੈ।

## ਖਾਲਸਾ ਤੇ ਉਸਦੀ ਪ੍ਰੀਖਿਆ

ਗੁਰੂ ਜੀ ਨਾਦੇੜ ਵਲ ਜਾਣ ਸਮੇਂ ਜਿਘਾਣੇ ਅਜਮੇਰ ਹੋਕੇ ਪੁਸਕਰ ਵਲ ਦੀ ਪਿੰਡ ਨਰਾਇਣੇ ਪਹੁੰਚੇ ਸੀ। ਉਥੇ ਦਾਦੂ ਦੀ ਸਮਾਧੀ (ਦਾਦੂ ਦੁਆਰਾ) ਸੀ ਖਾਲਸਾ ਜੀ ਦੀ ਪ੍ਰੀਖਿਆ ਵਾਸਤੇ ਗੁਰੂ ਜੀ ਨੇ ਜਾਣ ਸਮੇ ਉਸ ਸਥਾਨ ਵਲ ਨੂੰ ਤੀਰ ਨਿਵਾਇਆ, ਮਾਨੋ ਨਮਿਸਕਾਰ ਕੀਤੀ ਹੈ, ਖਾਲਸਾ ਜੀ ਨੇ ਗੁਰੂ ਜੀ ਨੂੰ ਆਖਿਆ ਇਹ ਹਜ਼ੂਰ ਦੀ ਭੁੱਲ ਹੈ, ਕਿਉਂਕਿ ਹਜ਼ੂਰ ਦਾ ਹੁਕਮ ਹੈ, ਗੋਰ ਮੜ੍ਹੀ ਮੱਠ ਭੂਲ ਨਾ ਮਾਨੈ। ਸਤਿ ਗੁਰੂ ਜੀ ਨੇ ਫੁਰਮਾਯਾ ਜੋ ਇਹ ਠੀਕ ਗ਼ਲਤੀ ਹੈ ਤਾਂ ਖਾਲਸਾ ਸਾਨੂੰ ਤਨਖਾਹ

ਲਾਕੇ ਬਖਸ਼ੇ। ਖਾਲਸੇ ਜੀ ਨੇ ਉਥੇ ਹੀ ਗੁਰਮਤਾ ਸੋਧਕੇ ਗੁਰੂ ਜੀ ਨੂੰ ਸਵਾ ਸੌ ਰੁਪਿਆ ਤਨਖਾਹ ਦਾ ਲਾਇਆ, ਜੋ ਗੁਰੂ ਜੀ ਨੇ ਭਰ ਕੇ ਫੁਰਮਾਯਾ ਹੁਣ ਮੇਰਾ ਖਾਲਸਾ, ਕਨੌੜ ਰਹਿਤ ਹੋ ਗਿਆ ਹੈ (ਨਾ ਕਾਨ ਕਹੂ ਕੀ ਧਰੇਂ), ਹੁਣ ਏਹ ਕਿਸੇ ਲਾਲਚ ਲਿਹਾਜ ਵਿਚ ਫਸਕੇ ਆਪਣੇ ਧਰਮ ਨੂੰ ਨਹੀਂ ਤਿਆਗੇਗਾ। ਗੁਰੂ ਜੀ ਨੇ ਖਾਲਸੇ ਦੀ ਤਾਰੀਫ ਕੀਤੀ।

ਯਥਾਃ ਸੇਵ ਕਰੀ ਇਨ ਕੀ ਮਨ ਭਾਵਤ, ਔਰ ਕੀ ਸੇਵ ਸੁਹਾਤ ਨਾ ਜੀ ਕੋ।
ਦਾਨ ਦਯੋ ਇਨਹੀ ਕੋ ਭਲੋ ਅਰੁ, ਆਨ ਕੋ ਦਾਨ ਨ ਲਾਗਤ ਨੀਕੋ।
ਆਗੈ ਫਲੈ ਇਨਹੀ ਕੋ ਦਯੋ, ਜਗ ਮੈ ਜਸ ਔਰ ਦਯੋ ਸਭ ਫੀਕੋ।
ਮੋ ਗ੍ਰਹਿ ਮੈ ਮਨ ਤੇ ਤਨ ਤੇ, ਸਿਰ ਲੌ ਧਨ ਹੈ ਸਭ ਹੀ ਇਨਹੀ ਕੋ ॥੩॥
ਜੁੱਧ ਜਿਤੇ ਇਨਹੀ ਕੇ ਪ੍ਰਸਾਦਿ, ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ।
ਅਘ ਓਘ ਟਰੇ ਇਨਹੀ ਕੇ ਪ੍ਰਸਾਦਿ, ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ।
ਇਨਹੀ ਕੇ ਪ੍ਰਸਾਦਿ ਸੁ ਵਿਦਯਾ ਲਈ, ਇਨਹੀ ਕੀ ਕ੍ਰਿਪਾ ਸਭ ਸ਼ਤਰੂ ਮਰੇ।
ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹਿ ਮੋ ਸੇ ਗਰੀਬ ਕਰੋਰ ਪਰੇ ॥੨॥
(ਖਾਲਸਾ ਮਹਿਮਾ)

ਨੋਟ ਦਾਦੂ ਭਗਤ ਦਾ ਜਨਮ ਪੇਂਜੇ ਦੇ ਘਰ ਦਾ ਸੀ, ਇਸਦਾ ਨਗਰ ਅਹਿਮਦਾਬਾਦ (ਗੁਜਰਾਤ) ਸੀ। ਕਬੀਰ ਪੰਥੀ ਸੰਤਾਂ ਦੀ ਇਸ ਨੂੰ ਸੰਗਤ ਹੋਈ। ਇਸ ਦੇ ਡੇਰੇ ਦਾ ਨਾਮ ਦਾਦੂ ਦੁਆਰਾ ਹੈ, ਜੋ ਕਿ ਨਾਰਯਨੇ (ਜੈ ਪੁਰ ਰਿਆਸਤ) ਵਿਚ ਹੈ। ਉਥੇ ਹੀ ਦਾਦੂ ਦਾ ਚਲਾਣਾ ਸੰਮਤ ੧੬੬੦ ਬਿਃ ਵਿਚ ਹੋਇਆ, ਸਮਾਧ ਭੀ ਬਣੀ ਹੋਈ ਹੈ। ਦਾਦੂ ਦੀ ਬਾਣੀ ਭੀ ਹੈ। ਸ੍ਰੀ ਗੁਰੂ ਦਸਮੇਸ਼ ਜੀ ਦਖਣ ਨੂੰ ਜਾਂਦੇ ਹੋਏ ਇਥੇ ਦੀ ਪਧਾਰੇ ਸਨ, ਸ੍ਰੀ ਗੁਰੂ ਦਸਮੇਸ਼ ਜੀ ਨੇ ਉਥੇ ਦੇ ਮਹੰਤ ਜੈਤਰਾਮ (ਚੇਤ ਰਾਮ) ਨੂੰ ਕਿਹਾ ਕਿ ਦਾਦੂ ਦਾ ਕੋਈ ਬਚਨ ਸੁਣਾਓ! ਜੈਤਰਾਮ ਨੇ ਕਿਹਾ 'ਦਾਦੂ ਦਾਵਾ ਦੂਰਿ ਕਰ, ਕਲ ਕਾ ਲੀਜੈ ਭਾਇ। ਜੋ ਕੋ ਮਾਰੇ ਈਂਟ ਢੀਮ ਲੀਜੈ ਸੀਸ ਚਢਾਇ'। ਸ੍ਰੀ ਗੁਰੂ ਦਸਮੇਸ਼ ਜੀ ਨੇ ਫੁਰਮਾਇਆ, ਮਹੰਤ ਜੀ ਹੁਣ ਇਸ ਸਲੋਕ ਨੂੰ ਇਸ ਤਰ੍ਹਾਂ ਪੜ੍ਹਿਆ ਕਰੋ:- ਦਾਦੂ ਦਾਵਾ ਰੱਖ ਕੇ ਕਲਿ ਕਾ ਲੀਜੈ ਭਾਇ। ਜੋ ਕੋ ਮਾਰੇ ਈਂਟ ਢੀਮ ਪੱਥਰ ਹਨੇ ਰਸਾਇ।' ਸ੍ਰੀ ਗੁਰੂ ਦਸਮੇਸ਼ ਜੀ ਇਥੋਂ ਦੀ ਸੰਮਤ ੧੭੬੪ ਵਿਖੇ ਪਧਾਰੇ ਸਨ। ਇਨ੍ਹਾਂ ਵਿਚ ਨਿਸਚਲ ਦਾਸ ਇਕ ਮਹਾਨ ਪੰਡਿਤ ਹੋਇਆ ਹੈ, ਜਿਸਨੇ 'ਵਿਚਾਰ ਸਾਗਰ' 'ਬ੍ਰਿਤੀਪ੍ਰਭਾਕਰ' ਆਦਿ ਗ੍ਰੰਥ ਬਣਾਏ ਸਨ। ਦਾਦੂ ਪੰਥੀਆਂ ਨਾਲ ਕਬੀਰ ਜੀ ਦੇ ਕਈ ਸਿਧਾਂਤ ਮਿਲਦੇ ਹਨ।

## ਬਘੌਰ ਤੋਂ ਪੰਜਾਬ ਨੂੰ ਵਾਪਸੀ

ਸ਼ਾਹ ਔਰੰਗਜ਼ੇਬ ਫਗਣ ਸੰਮਤ ੧੭੬੩ ਬਿਃ (੧੩ ਫਰਵਰੀ ਸੰਨ ੧੭੦੭ ਈਃ ਨੂੰ) ਉਨਾਨਵੇਂ ਸਾਲ ਦੀ ਉਮਰ ਭੋਗ ,ਕੇ ਇਸ ਸੰਸਾਰ ਤੋਂ ਕੂਚ ਕਰ ਗਿਆ। ਇਸਨੇ ਪੰਜਾਹ ਬਰਸ ਰਾਜ ਕੀਤਾ। ਚਲਾਣਾ ਐਹਮਦ ਨਗਰ (ਦੱਖਣ) ਵਿਖੇ ਮਰਹਟਿਆਂ ਨਾਲ ਜੰਗ ਸਮੇਂ ਕੀਤਾ। ਇਸ ਦਾ ਵਡਾ ਪੁੱਤਰ ਬਹਾਦਰ ਸ਼ਾਹ ਸੀ, ਇਹ ਮਰਨ ਵੇਲੇ ਕਾਬਲ ਵਿਚ ਸੀ। ਇਸ ਲਈ ਵਿਚਕਾਰਲੇ ਪੁੱਤਰ 'ਆਜ਼ਮਸ਼ਾਹ' ਨੇ ਸਰਦਾਰਾਂ ਨੂੰ ਕਾਬੂ ਕਰਕੇ ਤਖਤ ਸੰਭਾਲ ਲਿਆ। ਬਹਾਦਰ

ਸ਼ਾਹ ਨੂੰ ਫਿਕਰ ਪੈ ਗਿਆ ਕਿ ਮਤਾਂ ਮੇਰੀ ਮੌਤ ਭੀ ਦਾਰਾਸ਼ਿਕੋਹ ਦੀ ਤਰਾਂ ਨਾ ਹੋਵੇ, ਡਰਦੇ ਮਾਰੇ ਨੇ ਸ੍ਰੀ ਗੁਰੂ ਦਸਮੇਸ਼ ਜੀ ਦੀ ਸ਼ਰਨ ਲਈ ਆਪਣੇ ਮੀਰ ਮੁਨਸ਼ੀ ਭਾਈ ਨੰਦ ਲਾਲ ਜੀ ਨੂੰ ਗੁਰੂ ਜੀ ਪਾਸ ਬੇਨਤੀ ਪੱਤ੍ਰ ਦੇਕੇ ਘਲਿਆ। ਗੁਰੂ ਜੀ ਨੇ ਫੁਰਮਾਯਾ ਤੇਰੀ ਮਦਦ ਕਰਕੇ ਤਖਤ ਤਾਂ ਦਿਵਾ ਦਿਆਂਗੇ ਪਰ ਸ਼ਰਤ ਇਹ ਹੈ ਕਿ ਇਨਸਾਫ ਕਰੇਂ ਅਰ ਉਨ੍ਹਾਂ ਦੁਸ਼ਟਾਂ ਨੂੰ ਸਾਡੇ ਹਵਾਲੇ ਕਰਨਾ ਹੋਊ ਜਿਨ੍ਹਾਂ ਨੇ ਕਿ ਸਿਖਾਂ ਪਰ ਜ਼ੁਲਮ ਢਾਹੇ ਹਨ। ਇਨ੍ਹਾਂ ਜ਼ਾਲਮਾਂ ਵਿਚ ਸਰਹੰਦ ਦਾ ਸੂਬਾ ਵਜੀਦ ਖਾਂ, ਕਰਮ ਚੰਦ ਚੌਧਰੀ ਫਗਵਾੜਾ, ਰਾਜਾ ਅਜਮੇਰ ਚੰਦ ਪਹਾੜੀਆ, ਰਾਜਾ ਰਾਮ ਸਰਨ ਹੰਡੂਰੀਆ, ਮੁਰੰਡੇ ਵਾਲੇ ਜਾਨੀ ਖਾਂ ਅਰ ਮਾਨੀ ਖਾਂ, ਦੁਖੇੜੀ ਵਾਲਾ ਗੰਗਾਰਾਮ, ਨਾਇਬ ਜਾਲੰਧਰ ਵਾਲਾ, ਸੂਬਾ ਲਾਹੌਰ ਨਜ਼ਾਮ ਦੀਨ, ਸੱਚਾ ਨੰਦ, ਦੀਵਾਨ ਸਰਹਿੰਦ, ਮੁਕਰਮਖਾਂ, ਨਵਾਬ ਰੋਪੜੀਆ, ਸ਼ਮਸ਼ ਖਾਂ ਬਿਜਵਾੜੇ ਵਾਲਾ, ਜਮਾਲ ਖਾਂ ਹਲਵਾੜੇ ਵਾਲਾ, ਜ਼ਾਲਮ ਖਾਂ ਤੇ ਫਤਹ ਖਾਂ ਕਸੂਰੀਏ। ਇਸ ਪ੍ਰਕਾਰ ਤਕਰੀਬਨ ਬੀਸ ਆਦਮੀਆਂ ਦੇ ਨਾਮ ਸਨ। ਬਾਦਸ਼ਾਹ ਨੇ ਲਿਖਕੇ ਦੇ ਦਿਤਾ ਕਿ ਜੇ ਮੈਂ ਤਖਤ ਪਰ ਬੈਠ ਜਾਵਾਂ ਤਾਂ ਆਪ ਜੀ ਦੇ ਹੁਕਮ ਦੀ ਪਾਲਣਾ ਕਰਾਂਗਾ। ਗੁਰੂ ਜੀ ਨੇ ਇਹ ਫੈਸਲਾ ਕਰਕੇ ਪਿਆਰੇ ਭਾਈ ਧਰਮ ਸਿੰਘ ਜੀ ਦੀ ਜਥੇਦਾਰੀ ਹੇਠ ਆਪਣੀ ਖਾਲਸਾ ਫੌਜ ਘਲੀ। ਭਾਵੇਂ ਗੁਰੂ ਜੀ ਪਾਸ ਤਿੰਨ ਚਾਰ ਸੈ ਬਹਾਦਰ ਸਨ ਪਰ ਬਾਹਾਦਰ ਸ਼ਾਹ ਨੂੰ ਇਹ ਨਿਸਚਾ ਸੀ ਕਿ ਗੁਰੂ ਜੀ ਤਾਂ ਆਪਣੀ ਕਰਾਮਾਤ ਨਾਲ ਹੀ ਮੈਨੂੰ ਜਿਤਾ ਦੇਣਗੇ। ਪਹਿਲਾਂ ਓਹ ਗੁਰੂ ਜੀ ਤੋਂ ਵਾਕਿਫ ਸੀ ਅਤੇ ਆਪਣੇ ਛੋਟੇ ਭ੍ਰਾਵਾਂ ਨਾਲੋਂ ਚੰਗਾ ਭੀ ਸੀ, ਵੱਡਾ ਹੋਣ ਕਰਕੇ ਤਖਤ ਦਾ ਹੱਕਦਾਰ ਭੀ ਸੀ। ਗੁਰੂ ਜੀ ਦੀ ਫੌਜ ਨੇ ਆਗਰੇ ਪਹੁੰਚਕੇ ਮੋਰਚੇ ਬੰਦੀ ਕੀਤੀ। ੨੨ ਮੱਘਰ ਸੰਮਤ ੧੭੬੪ ਨੂੰ ਬਹਾਦਰ ਸ਼ਾਹ ਨੇ ਤੋਪਖਾਨਾ ਬੀੜ ਦਿਤਾ। ਜੰਗ ਸ਼ੁਰੂ ਹੋ ਪਿਆ। ਪਰ ਬਾਦਸ਼ਾਹ ਦੇ ਦਿਲ ਵਿਚ ਖਿਆਲ ਆ ਗਿਆ ਚਲੋ ਆਪਣਾ ਕੰਮ ਕਢੋ ਪਿਛੋਂ ਜੋ ਹੋਊ ਕਰਾਂਗੇ। ਜਿਸ ਕਾਰਨ ਬਹਾਦਰ ਸ਼ਾਹ ਦੀ ਫੌਜ ਹਾਰ ਚਲੀ, ਬਹਾਦਰ ਸ਼ਾਹ ਵੱਡਾ ਉਦਾਸ ਹੋ ਗਿਆ ਕਿ ਗੁਰੂ ਜੀ ਤਾਂ ਪਹੁੰਚੇ ਨਹੀਂ ਹਨ। ਖਬਰੇ ਲਾਰਾ ਹੀ ਲਾ ਦਿਤਾ ਹੋਵੇ। ਜਾਣੀ ਜਾਣ ਗੁਰੂ ਜੀ ਬਹਾਦਰ ਸ਼ਾਹ ਦੀ ਫੌਜ ਦੇ ਪੈਰ ਉਖੜਨ ਸਾਰ ਪਹੁੰਚ ਗਏ। ਅਰ ਬਾਦਸ਼ਾਹ ਨੂੰ ਸੁਨੇਹਾ ਘਲਿਆ ਕਿ ਅਸੀਂ ਤਾਂ ਕੀਤਾ ਬਚਨ ਪੂਰਨ ਕਰ ਦੇਣਾ ਹੈ ਪਰ ਤੇਰਾ ਮਨ ਹੁਣੇ ਵਾਇਦੇ ਤੋਂ ਫਿਰ ਗਿਆ ਹੈ। ਬਾਦਸ਼ਾਹ ਬਹੁਤ ਸ਼ਰਮਿੰਦਾ ਹੋਇਆ ਤੇ ਤਰਲੇ ਕੀਤੇ ਕਿ ਮੇਰੀ ਲੱਜਾ ਰਖੋ। ਗੁਰੂ ਜੀ ਨੇ ਉਸ ਵੇਲੇ ਆਜ਼ਮਸ਼ਾਹ ਨੂੰ ਤੀਰ ਮਾਰਿਆ ਤੇ ਓਹ ਚੁਫਾਲ ਜ਼ਮੀਨ ਪਰ ਡਿਗ ਪਿਆ, ਉਸਦੇ ਡਿਗਣ ਦੀ ਦੇਰੀ ਸੀ ਕਿ ਉਸਦੀ ਫੌਜ ਨੱਠ ਤੁਰੀ ਬਹਾਦਰ ਸ਼ਾਹ ਦੀ ਫਤਹ ਹੋ ਗਈ। ਬਹਾਦਰ ਸ਼ਾਹ ਨੇ ਦਿੱਲੀ ਲਿਆਕੇ ਗੁਰੂ ਜੀ ਦੇ ਖੁਸ਼ ਕਰਨ ਵਾਸਤੇ ਬਹੁਤ ਆਉਭਗਤ ਕੀਤੀ, ਗੁਰੂ ਜੀ ਨੂੰ ਇਕ ਭਾਰੀ ਜਾਗੀਰ ਅਰ ਰਿਆਸਤ ਦੇਣ ਲਗਾ, ਗੁਰੂ ਜੀ ਨੇ ਫੁਰਮਾਇਆ ਸਾਨੂੰ ਇਸਦੀ ਲੋੜ ਨਹੀਂ ਹੈ। ਜਿਨ੍ਹਾਂ ਦੁਸ਼ਟਾਂ ਨੂੰ ਸਾਡੇ ਹਵਾਲੇ ਕਰਨ ਦਾ ਵਾਇਦਾ ਹੈ ਪੂਰਨ ਕਰੋ। ਗੁਰੂ ਜੀ ਨੇ ਉਸ ਵੇਲੇ ਬਾਦਸ਼ਾਹ ਔਰੰਗਜ਼ੇਬ ਦਾ ਫੁਰਮਾਨ ਭੀ ਦਿਖਲਾਇਆ ਜਿਸ ਵਿਚ ਲਿਖਤ ਸੀ ਕਿ ਅਨੰਦਪੁਰ ਖਾਲੀ ਕਰ ਦਿਓ ਅਸੀਂ ਆਪ ਉਪਰ ਕੋਈ ਧਾਵਾ ਨਹੀਂ ਕਰਾਂਗੇ ਆਦਿ। ਬਹਾਦਰ ਸ਼ਾਹ ਬਚਨ ਪੂਰਨ ਕਰਨ ਦਾ ਇਕਰਾਰ ਕਰਦਾ ਰਿਹਾ, ਜਿਸ ਕਰਕੇ ਗੁਰੂ ਜੀ ਕਾਫੀ ਸਮਾਂ ਇਸੇ ਬਚਨ ਦੇ ਪੂਰਨ ਕਰਨ ਦੇ ਖਿਆਲ ਨਾਲ ਬਹਾਦਰ ਸ਼ਾਹ ਨਾਲ ਦੌਰਾ ਕਰਦੇ ਰਹੇ, ਪਰ ਉਸਨੇ ਮਨ ਹੋਰ, ਮੁਖ ਹੋਰ ਵਰਤੋਂ ਪਰ ਅਮਲ ਰਖਿਆ, ਵੈਸੇ ਗੁਰੂ ਜੀ ਦੀ ਖੁਸ਼ਾਮਦ ਤੇ ਸਤਿਕਾਰ ਕਾਫੀ ਕਰਦਾ, ਕਈ ਅਨਮਤੀਆਂ ਨੇ ਇਸ ਬਾਤ ਨੂੰ ਉਲਟਾ ਇਹ ਲਿਖ ਦਿਤਾ ਹੈ ਕਿ ਗੁਰੂ ਜੀ ਨੇ ਬਾਦਸ਼ਾਹ ਦੀ ਨੌਕਰੀ ਕਰ ਲਿਤੀ ਸੀ। ਜੋ

ਗੁਰੂ ਬਾਦਸ਼ਾਹਾਂ ਨੂੰ ਤਖਤ ਦਲਾ ਸਕਦਾ ਸੀ ਬਾਦਸ਼ਾਹ ਵੀ ਉਨ੍ਹਾਂ ਦੇ ਚਰਨਾਂ ਦੇ ਗੁਲਾਮ ਸਨ, ਨੌਕਰੀ ਕਿਆ ਕਰਨੀ ਸੀ। ਗੁਰੂ ਜੀ ਤ੍ਰਿਲੋਕੀ ਦੇ ਮਾਲਕ, ਸਚੇ ਪਾਤਿਸ਼ਾਹ ਸਨ ਨਾ ਕਿ ਸੰਸਾਰੀ ਬੰਦੇ ਸਨ।

ਦੌਲਤ ਗੁਰੂ ਜੀ ਦੇ ਚਰਨਾਂ ਦੀ ਦਾਸੀ ਸੀ, ਫੌਜਾਂ ਉਨ੍ਹਾਂ ਪਾਸ ਨੌਕਰ ਅਤੇ ਬੇ-ਮੁੱਲੀਆ ਸਨ ਹਜ਼ਾਰਾਂ ਲੋਕ ਉਨ੍ਹਾਂ ਦੇ ਇਸ਼ਾਰੇ ਨਾਲ ਸ਼ਹੀਦ ਹੁੰਦੇ ਸਨ, ਨੌਕਰ ਹੋਣਾ ਕਹਿਣਾ ਮਹਾਂ ਅਗਜਾਨਤਾ ਹੈ। ਜੇ ਗੁਰੂ ਜੀ ਚਾਹੁੰਦੇ ਤਾਂ ਬਹਾਦਰ ਸ਼ਾਹ ਨੂੰ ਤਖਤੋਂ ਉਤਾਰ ਸਕਦੇ ਸਨ ਪਰ ਕਿਸੇ ਪਰ ਰਾਜ ਕਰਨਾ ਗੁਰੂ ਜੀ ਦਾ ਮੁੱਦਆ ਹੀ ਨਹੀਂ ਸੀ।

ਨੋਟ ਗੁਰੂ ਜੀ ਦੇ ਸ਼ਾਹੀ ਫੌਜ ਵਿਚ ਕਮਾਂਡਰ ਆਦਿ ਹੋਣ ਦੀ ਗਲਤ ਫਹਿਮੀ ਫਾਸਟਰ ਨੇ ਪਾਈ, ਉਸਨੇ ਆਪਣੀ ਕਿਤਾਬ ਸੰਨ ੧੭੯੩ ਵਿਖੇ ਲਿਖੀ, ਸਬੂਤ ਉਸਨੇ ਕੋਈ ਨਹੀਂ ਦਿਤਾ, ਈਰਖਾਲੂਆਂ ਨੇ ਇਸੇ ਹਵਾਲੇ ਨਾਲ ਅਗੇ ਤੋਂ ਅਗੇ ਲਿਖ ਦਿਤਾ।

## ਜਾਣ ਪਛਾਣ

ਸ਼ਾਹਜ਼ਾਦਾ ਆਜ਼ਮ (ਤਾਰਾ ਆਜ਼ਮ) ਔਰੰਗਜ਼ੇਬ ਦੇ ਪਾਸ ਸੀ, ਉਸ ਨੇ ਕਈਕੁ ਅਹਿਲਕਾਰਾਂ ਨਾਲ ਗੰਢ ਤਰੁਪ ਕਰਕੇ, ਆਪਣੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿਤਾ। ਸ਼ਾਹਜ਼ਾਦਾ ਮੁਅਜ਼ਮ (ਬਾਹਾਦਰ ਸ਼ਾਹ) ਸੂਬਾ ਸਰਹੱਦੀ ਕਾਬਲ ਵਲ ਸੀ, ਖਬਰ ਹੋਣ ਸਾਰ ਇਹ ਆਇਆ। ਇਸ ਨੂੰ ਅਹਿਲਕਾਰਾਂ ਨੇ ਭੀ ਕਿਹਾ ਕਿ ਗੁਰੂ ਜੀ ਦਿੱਲੀ ਹਨ ਉਨ੍ਹਾਂ ਦੇ ਬਚਨ ਨਾਲ ਹੀ ਆਪ ਦੀ ਫਤਹ ਹੋ ਸਕਦੀ ਹੈ। ਜੰਗ ਜਾਜੋਂ ਦੇ ਮੈਦਾਨ ਵਿਚ ਹੋਇਆ ਸੀ ਜੋ ਕਿ ਆਗਰੇ ਤੋਂ ਪੰਜ ਛੀ ਮੀਲਾਂ ਪਰ ਹੈ ਸੂਰਜ ਪ੍ਰਕਾਸ਼ ਅਤੇ ਮਿ: ਮੈਕਾਲਿਫ ਨੇ ਭੀ ਲਿਖਿਆ ਹੈ ਕਿ ਤਾਰਾ ਆਜ਼ਮ ਗੁਰੂ ਜੀ ਦੇ ਤੀਰ ਦਾ ਨਿਸ਼ਾਨਾ ਬਣਿਆ ਸੀ।

ਜੰਗ ਦੇ ਫਤਹ ਹੋਣ ਪਰ ਗੁਰੂ ਜੀ ਨਾਲ ਬਾਹਾਦਰਸ਼ਾਹ ਦੀ ਆਗਰੇ ਵਿਖੇ ਮੁਲਾਕਾਤ ਹੋਈ। ਪਹਿਲਾਂ ਖਾਨਿ ਖਾਨਨ (ਮਨਇਮ ਖਾਂ) ਵਜ਼ੀਰ ਨਾਲ ਗਲ ਬਾਤ ਹੋਈ। ਮੁਲਾਕਾਤ ਦਾ ਸਮਾਂ ੨੩ ਜੁਲਾਈ ਲਿਖਿਆ ਮਿਲਦਾ ਹੈ। ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਬੇਸ਼ ਕੀਮਤੀ ਖਿਲਤ ਭੇਟਾ ਕੀਤਾ ਸੀ। ਗੁਰੂ ਜੀ ਮਾਇਆ ਵਲੋਂ ਨਿਰਲੇਪ ਸਨ, ਉਨ੍ਹਾਂ ਨੇ ਦੋਸ਼ੀਆਂ ਨੂੰ ਸਜਾਵਾਂ ਦੇਣ ਵਾਰੇ ਗਲ ਬਾਤ ਕੀਤੀ, ਬਾਦਸ਼ਾਹ ਅਮਨ ਹੋਣ ਪਿਛੋਂ ਆਖ ਕੇ ਟਾਲ ਮਟੋਲੇ ਕਰਦਾ ਰਿਹਾ, ਜਿਸ ਕਰਕੇ ਇਸੇ ਬਾਤ ਦੇ ਇਕ ਟੁੱਕ ਫੈਸਲਾ ਕਰੋਣ ਕਰਕੇ ਹੀ ਗੁਰੂ ਜੀ ਨੂੰ ਦੇਰੀ ਹੁੰਦੀ ਰਹੀ। ਪਰ ਗੁਰੂ ਵਿਰੋਧੀਆਂ ਨੇ ਇਸ ਦੇਰੀ ਦਾ ਮਤਲਬ ਨਿਕਾਲਿਆ ਕਿ ਗੁਰੂ ਜੀ ਬਾਦਸ਼ਾਹ ਪਾਸ ਨੌਕਰ ਰਹਿਕੇ, ਫੌਜ ਦੇ ਕਮਾਂਡਰ ਬਣੇ ਸਨ। ਨੌਕਰੀ ਕਰਨੀ ਗੁਰੂ ਜੀ ਦਾ ਮੁੱਦਆ ਹੀ ਨਹੀਂ ਸੀ। ਦਖਣ ਵਿਖੇ ਛੋਟੇ ਸ਼ਾਹਜ਼ਾਦੇ ਕਾਮ ਬਖਸ਼ ਨੇ ਬਗਾਵਤ ਕਰ ਦਿਤੀ ਬਹਾਦਰ ਸ਼ਾਹ ਗੁਰੂ ਜੀ ਨੂੰ ਬੇਨਤੀ ਕਰਕੇ ਨਾਲ ਲੈ ਗਿਆ ਓਹ ਸਮਝਦਾ ਸੀ, ਮੇਰੀ ਫਤਹ ਦਾ ਕਾਰਨ ਗੁਰੂ ਜੀ ਹਨ। ਗੁਰੂ ਜੀ ਦੀ ਮਦਦ ਬਿਨਾ ਪਹਿਲੇ ਲੌਲਪੁਰ ਦੇ ਲਾਗੇ ਬਹਾਦਰਸ਼ਾਹ ਨੂੰ ਹਾਰ ਹੋਈ ਸੀ, ੨ ਅਗਸਤ ਸੰਨ ੧੭੦੭ ਈ: ਨੂੰ ਜਾਜੋਂ ਦੇ ਜੰਗ ਵਿਚ ਤਾਰਾ ਆਜ਼ਮ ਦੇ ਮਾਰੇ ਜਾਣ ਕਰਕੇ ਫਤਹ ਹੋਈ ਸੀ।

ਗਲ ਬਾਤ ਕਰਨ ਪਰ ਬਾਦਸ਼ਾਹ ਨੇ ਗੁਰੂ ਜੀ ਨੂੰ ਆਖਿਆ:–'ਮਹਾਰਾਜ! ਅਜੇ ਮੇਰੀ ਤਾਕਤ ਇਤਨੀ ਨਹੀਂ ਵਧੀ, ਕਿ ਮੈਂ ਇਨ੍ਹਾਂ ਸੂਬੇਦਾਰਾਂ ਯਾ ਰਾਜਿਆਂ ਨੂੰ ਆਪਦੇ ਹਵਾਲੇ ਕਰ ਸਕਾਂ।

ਮੈਂ ਤਾਂ ਆਪ ਇਨ੍ਹਾਂ ਤੋਂ ਡਰਦਾ ਥਰ ਥਰ ਕੰਬਦਾ ਦਿਨ ਕੱਟਦਾ ਹਾਂ, ਕਿਤੇ ਅਜਿਹਾ ਨਾ ਹੋਵੇ ਕਿ ਮੈਨੂੰ ਹੀ ਤਖਤ ਤੋਂ ਉਤਾਰ ਦੇਣ ਯਾ ਕਤਲ ਕਰ ਦੇਣ।'

ਜਦ ਗੁਰੂ ਜੀ ਨੇ ਦੇਖਿਆ ਕਿ ਬਾਦਸ਼ਾਹ ਆਪ ਇਨ੍ਹਾਂ ਸੂਬਿਆਂ ਤੇ ਰਾਜਿਆਂ ਤੋਂ ਡਰਦਾ ਹੈ, ਤਾਂ ਝਟ ਬਚਨ ਕੀਤਾ: 'ਹੇ ਬਾਦਸ਼ਾਹ! ਜਿਨ੍ਹਾਂ ਜ਼ਾਲਮਾਂ, ਪਾਪੀਆਂ ਤੇ ਅਪਰਾਧੀਆਂ ਤੋਂ ਤੂੰ ਡਰਦਾ ਹੈਂ ਤੇ ਉਨ੍ਹਾਂ ਦੇ ਡਰ ਦੇ ਕਾਰਣ ਤੂੰ ਉਨ੍ਹਾਂ ਨੂੰ ਡੰਡ ਦੇਣ ਲਈ ਸਾਡੇ ਹਵਾਲੇ ਨਹੀਂ ਕਰ ਸਕਦਾ, ਸੋ ਕੋਈ ਬਾਤ ਨਹੀਂ। ਅਸੀਂ ਸੰਸਾਰ ਵਿਖੇ ਪਾਪੀਆਂ ਤੇ ਅਪਰਾਧੀਆਂ ਨੂੰ ਡੰਡ ਦੇਣ ਲਈ ਆਏ ਹਾਂ, ਪਰ ਇਹ ਕੰਮ ਤਾਂ ਜਿਸ ਤੋਂ ਕਿ ਤੂੰ ਬਾਦਸ਼ਾਹ ਹੋਕੇ ਇਤਨਾ ਭੈ ਖਾਂਦਾ ਹੈਂ, ਸਾਡਾ ਇਕ ਬੰਦਾ (ਦਾਸ) ਹੀ ਕਰ ਲਵੇਗਾ। ਤੂੰ ਦੇਖੇਂਗਾ ਕਿ ਉਹ ਇਨ੍ਹਾਂ ਪਾਪੀਆਂ ਨੂੰ ਇਨ੍ਹਾਂ ਦੇ ਪਾਪ ਕਰਮਾਂ ਦਾ ਯੋਗ ਡੰਡ ਦੇਵੇਗਾ'। ਇਸ ਪਿਛੋਂ ਗੁਰੂ ਜੀ ਬਹਾਦਰ ਸ਼ਾਹ ਪਾਸੋਂ ਵਿਦਾ ਹੋ ਗਏ। ਬਾਦਸ਼ਾਹ ਅਹਿਮਦ ਨਗਰ ਵਲ ਚਲਿਆ ਗਿਆ ਤੇ ਗੁਰੂ ਜੀ ਦਰਿਆ ਤਾਪਤੀ ਦੇ ਕਿਨਾਰੇ ਬਰਹਾਨ ਪੁਰ ਸ਼ਹਿਰ ਵਿਖੇ ਠਹਿਰ ਗਏ। (ਬਰਹਾਨ ਪੁਰ ਮੱਧ ਭਾਰਤ ਦੇ ਨੀਮਾਰ ਨਾਮੀ ਜ਼ਿਲੇ ਦਾ ਵੱਡਾ ਨਗਰ ਹੈ)।

ਨੋਟ–ਗੁਰੂ ਜੀ ਬਹਾਦਰ ਸ਼ਾਹ ਤੋਂ ਵਖ ਹੋਕੇ ਬਘੌਰ ਤੋਂ ਔਣ ਵੇਲੇ ਤਾਂ ਚੰਬਲ ਨਗਰ ਵਿਚ ਦੀ ਬਿਸਰਾਮ ਘਾਟ ਦਿਲੀ ਪਹੁੰਚੇ ਸਨ, ਹੁਣ ਰਾਜ ਦੇ ਤਾਲ ਹੋਕੇ, ਚਤੌੜ ਗੜ੍ਹ, ਉਜੈਨ ਅਜਮੇਰ ਬਰਹਾਨ ਪੁਰ, ਅਮਰਾਵਤੀ, ਹੰਗੋਲੀ ਇਲਾਕੇ ਵਿਚ ਦੀ ਪ੍ਰਚਾਰ ਕਰਦੇ ਕਰਦੇ ਸਤੰਬਰ ਸੰਨ ੧੭੦੮ ਈ: ਨੂੰ ਨਾਦੇੜ (ਦਖਣ ਹੈਦਰਾਬਾਦ) ਪਹੁੰਚ ਗਏ।

ਨੋਟ–ਕਈਆਂ ਅਣਜਾਣਾਂ ਨੇ ਲਿਖਿਆ ਹੈ ਕਿ ਦੱਖਣ ਦੀ ਤਰਫ ਗੁਰੂ ਜੀ ਨਿਰਾਸ ਹੋ ਕੇ ਗਏ। ਪਰ ਨਿਰਾਸਤਾ ਦੇ ਕਾਰਨ ਕੋਈ ਨਹੀਂ ਸਨ। ਬਾਦਸ਼ਾਹ ਔਰੰਗਜ਼ੇਬ ਵਲੋਂ ਐਲਾਨ ਹੋ ਚੁਕਿਆ ਸੀ ਕਿ ਕਿ ਗੁਰੂ ਜੀ ਨੂੰ ਕੋਈ ਦੁਖ ਨਾ ਦਿਤਾ ਜਾਵੇ, ਅਰ ਜ਼ਫਰਨਾਮੇ ਨੂੰ ਪੜ੍ਹਕੇ ਪਛਤੌਂਦਾ ਤੇ ਆਪਣੇ ਕਰਮਾਂ ਥੀਂ ਰੋਂਦਾ ਧੋਂਦਾ ਚਲਾਣੇ ਕਰ ਗਿਆ ਸੀ, ਬਹਾਦੁਰ ਸ਼ਾਹ ਦਿਲੀ ਪਤਿ ਗੁਰੂ ਜੀ ਨੂੰ ਖੁਸ਼ ਰਖਣ ਲਈ ਸਦਾ ਯਤਨ ਕਰਦਾ ਅਰ ਭੇਟਾ ਚੜ੍ਹਾਂਦਾ ਰਹਿੰਦਾ, ਸੂਬਾ ਸਰਹੰਦ ਆਪ ਕੰਪਾਇਮਾਨ ਸੀ ਕਿ ਮੇਰੇ ਮੰਦੇ ਦਿਨ ਆਏ ਖੜੇ ਹਨ। ਯਾਂ ਤੇ ਹਕੂਮਤ ਵਲੋਂ ਕੋਈ ਭੈ ਨਹੀਂ ਸੀ। ਦਮਦਮੇ ਸਾਹਿਬ ਵਿਖੇ ਪੰਦਰਾਂ ਬੀਸ ਹਜ਼ਾਰ ਸਿੰਘ ਸਜਕੇ ਨਵੀਂ ਖਾਲਸਾ ਫੌਜ ਤਿਆਰ ਹੋ ਚੁਕੀ ਸੀ, ਜੋ ਹਮੇਸ਼ਾ ਜੰਗ ਦੀ ਉਡੀਕ ਵਿਚ ਰਹਿੰਦੇ ਸਨ। ਹਾਂ ਗੁਰੂ ਜੀ ਇਹ ਜ਼ਰੂਰ ਚਾਹੁੰਦੇ ਸਨ ਕਿ ਉਨ੍ਹਾਂ ਕੁਧਰਮੀਆਂ ਜ਼ਾਲਮਾਂ, ਝੂਠਿਆਂ ਨੂੰ ਸਜ਼ਾ ਜ਼ਰੂਰ ਮਿਲੇ ਜਿਨਾਂ ਨੇ ਕਿ ਅਨੰਦਪੁਰ ਸਾਹਿਬ ਵਿਚ ਧਰਮ ਦੀਆਂ ਝੂਠੀਆਂ ਸੌਹਾਂ ਚੁਕਕੇ ਖਾਲਸੇ ਨਾਲ ਦਗ਼ਾ ਕਮਾਇਆ ਹੈ ਉਨ੍ਹਾਂ ਜ਼ਾਲਮਾਂ ਦੇ ਨਾਮ ਅਸੀਂ ਪਿਛੇ ਦਿਤੇ ਹਨ, ਜਿਨ੍ਹਾਂ ਦੀ ਗ੍ਰਿਫਤਾਰੀ ਦਾ ਵਾਇਦਾ ਬਹਾਦਰ ਸ਼ਾਹ ਨਾਲ ਸੀ, ਗੁਰੂ ਜੀ ਚਾਹੁੰਦੇ ਸਨ ਕਿ ਬਿਨਾਂ ਖੂਨ ਖਰਾਬੇ ਦੇ ਦੋਸ਼ੀਆਂ ਨੂੰ ਸਜ਼ਾ ਮਿਲੇ ਤਾਂ ਠੀਕ ਹੈ। ਏਸੇ ਲਈ ਗੁਰੂ ਜੀ ਨੇ ਬਹਾਦਰ ਸ਼ਾਹ ਨੂੰ ਮਿਲਕੇ ਬਹੁਤ ਯਤਨ ਕੀਤੇ ਜੋ ਕਾਮਯਾਬ ਨਾ ਹੋਏ। ਇਸੇ ਲਈ ਗੁਰੂ ਜੀ ਨੇ ਦੱਖਣ ਵਿਚ ਪਹੁੰਚਕੇ ਬੰਦੇ ਵੈਰਾਗੀ ਵਿਚ ਗੈਬੀ ਤਾਕਤ ਭਰੀ ਅਰ ਉਸ ਨੂੰ ਸਿਖ ਸਜਾਕੇ ਹੁਕਮ ਦਿਤਾ ਕਿ ਉਹ ਜ਼ਾਲਮਾਂ ਨੂੰ ਸਜ਼ਾ ਦੇਵੇ, ਇਹ ਫਰਜ਼ ਤੇ ਧਰਮ ਸੀ। ਹੋਰ ਕੋਈ ਉਪਾਅ ਹੀ ਨਹੀਂ ਰਿਹਾ ਸੀ ਕਿ ਦੋਖੀ ਸੁਧਾਰੇ ਜਾ ਸਕਣ। ਯਾਂ ਤੇ ਦੱਖਣ ਵਲ ਗੁਰੂ ਜੀ ਦਾ ਜਾਣਾ ਕੋਈ ਨਿਰਾਸਤਾ ਨਹੀਂ ਸੀ, ਬਲਕਿ ਧਰਮ ਵਿਰੋਧੀਆਂ ਨੂੰ ਪਛਾੜਨਾ ਅਤੇ ਮਜ਼ਲੂਮਾਂ ਦੀ ਹਮਾਇਤ ਦਾ ਸਵਾਲ ਸੀ, ਜਿਸਨੂੰ ਕਿ ਠੀਕ ਤੌਰ ਪਰ

ਹਲ ਕੀਤਾ ਗਿਆ। ਬੰਦਾ ਬਹਾਦਰ ਨੇ ਗੁਰੂ ਜੀ ਦੇ ਹੁਕਮ ਅਨੁਸਾਰ ਠੀਕ ਠੀਕ ਸਜ਼ਾਵਾਂ ਦਿਤੀਆਂ. ਉਸ ਪਾਸ ਗੁਰੂ ਜੀ ਦੀ ਬਖਸ਼ੀ ਹੋਈ ਤਾਕਤ ਸੀ, ਜਿਤਨਾ ਸਮਾਂ ਓਹ ਠੀਕ ਚਲਿਆ ਚੜ੍ਹਦੀ ਕਲਾ ਰਹੀ, ਹੰਕਾਰ ਕਰਨ ਪਰ ਉਸ ਦੀ ਕਲਾ ਘਟਣ ਲਗੀ, ਜਾਂਤੇ ਗੁਰੂ ਜੀ ਦੀ ਨਿਰਾਸਾ ਕਿਧਰੋਂ ਭੀ ਸਾਬਤ ਨਹੀਂ ਹੁੰਦੀ।

## ਗੁਰੂ ਸਾਹਿਬਾਨ ਤਵਾਰੀਖਦਾਨਾਂ ਦੀਆਂ ਨਜ਼ਰਾਂ ਵਿਖੇ

ਸਿਖਾਂ ਦੇ ਅਖੀਂ ਡਿਠੇ ਹਾਲ ਜਿਤਨੇ ਅਨਮਤੀ ਲਿਖਾਰੀਆਂ ਨੇ ਅੰਕਤ ਕੀਤੇ ਹਨ, ਸਿੱਖਾਂ ਦੇ ਆਪਣੇ ਇਤਿਹਾਸ ਵਿਖੇ ਨਹੀਂ ਮਿਲਦੇ, ਸਿੱਖ ਇਤਿਹਾਸ ਵਿਖੇ ਬਹੁਤ ਸਾਰੀ ਢਾਲਣਾ ਹਿੰਦੂ ਗ੍ਰੰਥਾਂ ਤੇ ਉਨ੍ਹਾਂ ਦੇ ਰਸਮੋਂ ਰਿਵਾਜਾਂ ਦੀ ਨਕਲ ਉਤਾਰੀ ਗਈ ਹੈ। ਨਿਰਪਖ ਯਾ ਸਮੇਂ ਦੇ ਲੇਖਕਾਂ ਨੇ ਸਿੱਖਾਂ ਨੂੰ ਜਿਤਨਾ ਸਾਫ ਤੌਰ ਪਰ ਦਰਸਾਇਆ ਹੈ ਉਤਨਾ ਸਿੱਖਾਂ ਨੇ ਨਹੀਂ, ਅਸੀਂ ਅਗੇ ਨਮੂਨੇ ਮਾਤ੍ਰ ਕਈ ਕੁ ਤਵਾਰੀਖਾਂ ਦੇ ਹਵਾਲੇ ਦਿੰਦੇ ਹਾਂ।

ਮੁਨਸ਼ੀ ਸੁਜਾਨ ਰਾਇ ਲਿਖਦਾ ਹੈ ਬਾਬੇ ਨਾਨਕ ਦੇ ਸਿਖਾਂ ਵਿਚੋਂ ਬਹੁਤੇ ਬਖਤਾਵਰ ਹਨ. ਜਿਨ੍ਹਾਂ ਦੇ ਬਚਨਾਂ ਪਰ ਸਾਰੇ ਲੋਕ ਝਟ ਪਟ ਇਤਬਾਰ ਕਰ ਲੈਂਦੇ ਹਨ। ਅਤੇ ਇਨ੍ਹਾਂ ਦੀਆਂ ਅਰਦਾਸਾਂ ਪਰਮਾਤਮਾ ਦੀ ਦਰਗਾਹੇ ਕ਼ਬੂਲ ਹੁੰਦੀਆਂ ਮੰਨੀਆਂ ਜਾਂਦੀਆਂ ਹਨ। ਇਸ ਸ਼ਰੇਣੀ ਦਾ ਪੂਜਾ ਦਾ ਢੰਗ ਇਹ ਹੈ ਕਿ ਆਪਣੇ ਗੁਰੂ ਦੀ ਬਾਣੀ ਬੜੀ ਸੁਰੀਲੀ ਸੁਰ ਤੇ ਮਨੋਹਰ ਰਾਗੁ ਵਿਚ ਅਲਾਪਦੇ ਹਨ। ਮੁਨਸ਼ੀ ਸੁਜਾਨ ਰਾਇ ਦੀ ਉਕਤ ਲਿਖਤ ਸੰਮਤ ੧੭੫੨ ਤੋਂ ੫੫ ਤੱਕ ਦੀ ਹੈ। ਸਿੱਖਾਂ ਦੀ ਲੰਗਰ ਸੇਵਾ ਬਾਰੇ ਮੁਨਸ਼ੀ ਸੁਜਾਨ ਰਾਇ ਨੇ ਆਪਣੀ ਫਾਰਸੀ ਦੀ ਕਿਤਾਬ 'ਖੁਲਾਸਾਤ-ਉਤ-ਤਵਾਰੀਖ' ਵਿਖੇ ਲਿਖਿਆ ਹੈ ਜੋ ਭਰੋਸਾ ਸਿੱਖਾਂ ਨੂੰ ਆਪਣੇ ਗੁਰੂ ਤੇ ਹੈ ਓਹ ਕਿਸੇ ਧਰਮ ਯਾ ਫਿਰਕੇ ਵਿਚ ਨਹੀਂ ਡਿਠਾ। ਇਹ ਆਪਣੇ ਗੁਰੂ ਦੇ ਨਾਮ ਪਰ ਜਿਸ ਦੀ ਬਾਣੀ ਇਹ ਸਦਾ ਪੜ੍ਹਦੇ ਰਹਿੰਦੇ ਹਨ ਰਾਹੀਆਂ ਮੁਸਾਫਰਾਂ ਦੀ ਸੇਵਾ ਕਰਨ ਨੂੰ ਰੱਬ ਭਗਤੀ ਤੇ ਧਾਰਮਿਕ ਫਰਜ਼ ਸਮਝਦੇ ਹਨ। ਜੇ ਕੋਈ ਅੱਧੀ ਰਾਤ ਇਨ੍ਹਾਂ ਦਾ ਦਰਵਾਜ਼ਾ ਖੜਕਾਵੇ ਅਤੇ ਬਾਬੇ ਨਾਨਕ ਦਾ ਵਾਸਤਾ ਪਾਕੇ ਆਵਾਜ਼ ਦੇਵੇ ਤਾਂ ਭਾਵੇਂ ਉਹ ਓਪਰਾ, ਚੋਰ, ਠੱਗ, ਡਾਕੂ ਯਾ ਉਚੱਕਾ ਭੀ ਹੋਵੇ ਸਿੱਖ ਉਸਦੀ ਲੋੜ ਅਨੁਸਾਰ ਇਸ ਤਰਾਂ ਸੇਵਾ ਕਰਦੇ ਹਨ, ਜੀਕਨ ਓਹ ਸਕਾ ਭਰਾ ਹੁੰਦਾ ਹੈ। ਉਕਤ ਲਿਖਤ ਤੋਂ ਗਵਾਹੀ ਮਿਲਦੀ ਹੈ ਕਿ ਸਿੱਖ ਕਿਵੇਂ ਸੁਲਾਹ ਕੁਨ ਤੇ ਸਰਵਤ ਦੀ ਸੇਵਾ ਬਿਨਾਂ ਜਾਤੀ ਪਾਤੀ ਵਿਤਕਰੇ ਦੇ ਕਰਦੇ ਹਨ, ਇਹ ਕਤਾਬ ਦਸਮ ਗੁਰੂ ਜੀ ਸਮੇਂ ਸੰਨ ੧੬੯੫, ੯੬ ਈਃ ਵਿਖੇ ਲਿਖੀ ਗਈ ਸੀ, ਜੋ ਐਨ ਅਖੀਂ ਡਿੱਠੀ ਗਵਾਹੀ ਹੈ।

ਸੰਖੇਪ ਹਾਲ ਇਹ ਹੈ ਕਿ ਸਿਖ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੰਥ ਨੂੰ ਮੰਨਣ ਵਾਲੇ ਹਨ, ਜਨਮ ਤੋਂ ਲੈਕੇ ਸਿਰ ਦਾੜ੍ਹੀ ਤੇ ਮੁੱਛਾਂ ਆਦਿ ਤੇ ਕੇਸ ਬਿਲਕੁਲ ਨਹੀਂ ਕਟਾਉਂਦੇ ਤੇ ਬਹੁਤੇ ਨੀਲਾ ਬਾਣਾ ਪਹਿਨੇ, ਸ਼ਸਤ੍ਰ ਧਾਰਨ ਕੀਤੇ ਭਰਮਣ ਕਰਦੇ ਹਨ। ਜੇਹੜੇ ਭੀ ਕੋਈ ਦੂਜੇ ਮਤ ਵਾਲੇ ਹੋਣ, ਜਿਸ ਵੇਲੇ ਇਸ ਧਰਮ ਨੂੰ ਕਬੂਲ ਕਰਦੇ ਹਨ, ਹਿੰਦੂਆਂ ਦੀ ਪੁਰਾਣੀ ਰਹੁਰੀਤ ਅਨੁਸਾਰ ਇਕ ਦੂਜੇ ਨਾਲ ਛੂਤ ਛਾਤ ਤੇ ਭਿੰਨ ਭਰਮ ਨਹੀਂ ਕਰਦੇ। ਭਾਵੇਂ ਉਹ ਪਹਿਲਾਂ ਕਿਤਨੇ ਹੀ ਅਡਰੇ ਕਿਉਂ ਨ ਹੁੰਦੇ ਹੋਣ। ਇਹ ਪੰਥ ਔਰੰਗਜ਼ੇਬ ਆਲਮਗੀਰ ਦੇ ਸਮੇਂ ਦੇ ਅਖੀਰ ਵਿਚ ਚਲਿਆ, ਇਸ ਮਤ ਦਾ ਸਥਾਪਕ ਗੁਰੂ ਗੋਬਿੰਦ ਸਿੰਘ ਹੈ ਜੋ ਪ੍ਰਸਿੱਧ ਸੰਤ (ਗੁਰੂ) ਨਾਨਕ ਸ਼ਾਹ ਦੀ ਗੱਦੀ ਤੇ ਹੈ। (ਸੀਅਰੁਉਲ ਮੁਤਾਖਰੀਨ ਕ੍ਰਿਤ

ਗੁਲਾਮ ਹੁਸੈਨ ਖਾਨ)

ਔਰੰਗਜ਼ੇਬ ਨੇ ਆਪਣੀ ਹਕੂਮਤ ਦੇ ਗਰੂਰ ਵਿਚ ਜੋ ਜ਼ੁਲਮ ਕੀਤੇ ਸਨ ਉਨ੍ਹਾਂ ਦੇ ਨਾਮ ਲਿਆਂ ਭੀ ਮਨੁਖੀ ਦਿਲ ਦੇਹਲ ਜਾਂਦਾ ਸੀ, ਪ੍ਰੰਤੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਤੇ ਮਾਸੂਮ ਸਾਹਿਬਜ਼ਾਦਿਆਂ ਨੂੰ ਜਿਸ ਬੇ-ਦਰਦੀ ਨਾਲ ਕਤਲ ਕਰਵਾਇਆ ਇਸਤਰਾਂ ਦੀਆਂ ਦਰਦਨਾਕ ਘਟਨਾਵਾਂ ਜ਼ਮਾਨੇ ਨੇ ਨਹੀਂ ਵੇਖੀਆਂ ਸਨ। ਫੇਰ ਆਪਣੀ ਹਕੂਮਤ ਸਾਰੇ ਸਮੇਂ ਵਿਚ (ਦਿੱਲੀ ਦੀ ਹਕੂਮਤ) ਸਿੱਖੀ ਦੀ ਵੈਰੀ ਰਹੀ ਸੀ। ਪਰ ਜਦ ਔਰੰਗਜ਼ੇਬ ਦੀ ਮੌਤ ਪਿਛੋਂ ਬਹਾਦਰ ਸ਼ਾਹ ਮਦਦ ਲਈ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਹਾਜ਼ਰ ਹੁੰਦਾ ਹੈ ਤਾਂ ਇਸ ਘਟਨਾ ਨੂੰ ਗੈਰ ਸਿੱਖ ਇਤਿਹਾਸਕਾਰ ਦੀ ਜ਼ਬਾਨੀ ਸੁਣੋ:—

'ਔਰੰਗਜ਼ੇਬ ਕੀ ਵਫ਼ਾਤ ਪਰ ਇਸ ਕੇ ਲੜਕੋਂ ਮੇਂ ਝਗੜਾ ਹੂਆ ਤੋ ਬਹਾਦਰ ਸ਼ਾਹ ਨੇ ਗੁਰੂ ਸਾਹਿਬ ਸੇ ਮਦਦ ਮਾਂਗੀ, ਗੁਰੂ ਸਾਹਿਬ ਨੇ ਬਗੈਰ ਕਿਸੀ ਦਰਗ ਕੇ ਬਹਾਦਰ ਸ਼ਾਹ ਕੇ ਮਦਦ ਦੀ ਔਰ ਬਹਾਦਰ ਸ਼ਾਹ ਕਾਮਯਾਬ ਹੂਆ। (ਹਿੰਦੂ ਮੁਸਲਮ ਇਤਿਹਾਦ ਕਰਤਾ ਮੁਹੰਮਦ ਯੂਸਫ)

ਮੁਨਸ਼ੀ ਸੁਜਾਨ ਰਾਇ ਨੇ ਸੰਨ ੧੬੯੭ ਈਸਵੀ ਦੇ ਅੱਖੀਂ ਡਿਠੇ ਹਾਲ ਸਿਖਾਂ ਵਾਰੇ ਲਿਖੇ ਹਨ, ਬਹੁਤ ਸਾਰਿਆਂ ਨੇ ਦੁਨੀਆਂ ਦੇ ਸਬੰਧਾਂ ਤੋਂ, ਜੇਹੜੀ ਮੈਲ ਪੈਦਾ ਹੁੰਦੀ ਹੈ, ਉਸ ਤੋਂ ਦਿਲਾਂ ਨੂੰ ਸਾਫ ਕਰ ਲਿਆ ਹੋਇਆ ਹੈ ਅਤੇ ਆਪਣੇ ਨਾਂ ਵਿਚੋਂ ਦੁਨੀਆਂ ਦੇ ਬਖੇੜਿਆਂ ਤੇ ਟੰਟਿਆਂ ਨੂੰ ਵੱਖ ਕਰ ਲਿਆ ਹੈ, ਆਪਣੇ ਪਰਾਏ, ਵੈਰੀ ਤੇ ਮਿੱਤ੍ਰ ਇਨ੍ਹਾਂ ਲਈ ਸਭ ਇਕ ਹਨ। ਆਪਣੇ ਮਿਤ੍ਰਾਂ ਨਾਲ ਇਹ ਘਿਉ ਖਿਚੜੀ ਹੋਕੇ ਰਹਿੰਦੇ ਹਨ ਅਤੇ ਵੈਰੀਆਂ ਨਾਲ ਸ਼ਾਂਤੀ ਨਾਲ ਗੁਜ਼ਰ ਕਰਦੇ ਹਨ। ਸੋ ਇਹ ਗੁਣ ਕਿਸੇ ਵੀ ਦੁਨੀਆਂ ਦੀ ਕੌਮ ਵਿਖੇ ਨਹੀਂ ਵੇਖੀਦੇ। ਸਰ ਜਾਨ ਮੈਲਕਮ ਲਿਖਦਾ ਹੈ ਉਹ ਗੁਰੂ ਅਰਜਨ ਸਾਹਿਬ ਸਨ ਜਿਨ੍ਹਾਂ ਨੇ ਕਿ ਸਿਖ ਧਰਮ ਨੂੰ ਇਕ ਸਾਰ ਤਰਤੀਬ ਤੇ ਸ਼ਕਲ ਦਿਤੀ। ਇਹ ਇਕ ਅਜਿਹਾ ਕੰਮ ਸੀ ਕਿ ਜਿਸ ਨਾਲ ਉਨ੍ਹਾਂ ਦਾ ਦਿਲੀ ਆਸ਼ਾ ਸਿਖ ਕੌਮ ਨੂੰ ਇਕ ਜਾਨ ਕਰਨ ਅਤੇ ਇਸ ਦੀ ਗਿਣਤੀ ਵਧਾਉਣ ਦਾ ਮਨੋਰਥ ਤਾਂ ਪੂਰਾ ਹੋ ਗਿਆ, ਪਰ ਉਹਨਾਂ ਲਈ ਮਾਰੂ ਸਾਬਤ ਹੋਇਆ। ਮੁਸਲਮਾਨ ਸਰਕਾਰ ਦੀ ਈਰਖਾ ਭੜਕ ਉੱਠੀ ਅਤੇ ਉਨ੍ਹਾਂ ਨੂੰ ਸ਼ਹੀਦ ਕੀਤਾ ਗਿਆ। (ਸਰ ਜਾਨ ਮੈਲਕਮ ਪੰਨਾ ੩੨)।

ਜਿਸ ਵੇਲੇ ਹਿੰਦੂਆਂ ਦੀ ਹਦ ਦਰਜੇ ਦੀ ਜ਼ਿੱਲਤ ਹੋ ਰਹੀ ਸੀ। ਹਿੰਦੂ ਗਊ ਅਤੇ ਭੇਡ ਨਾਲੋਂ ਵਧੇਰੇ ਹੈਸੀਅਤ ਨਹੀਂ ਰਖਦੇ ਸਨ, ਇਹ ਅਸਲੀ ਸ਼ੇਰ ਮਰਦ (ਗੁਰੂ ਗਬਿੰਦ ਸਿੰਘ ਸਾਹਿਬ) ਮੈਦਾਨ ਵਿਚ ਆਇਆ ਅਤੇ ਲਲਕਾਰ ਕੇ ਆਖਣ ਲਗਾ—'ਸਵਾ ਲਾਖ ਸੇ ਏਕ ਲੜਾਊਂ, ਤਬੈ ਗੋਬਿੰਦ ਸਿੰਘ ਨਾਮ ਕਹਾਊਂ'। ਸਤਿਕਾਰ ਯੋਗ ਬਜ਼ੁਰਗ ਦਾ ਵਾਹਦਾ ਅੱਖਰ ਅੱਖਰ ਸੱਚਾ ਸਾਬਤ ਹੋਇਆ। ਸਿਖਾਂ ਵਰਗੀ ਦਲੇਰ ਅਤੇ ਜਾਨਬਾਜ਼ ਕੌਮ ਦੁਨੀਆਂ ਵਿਚ ਮੁਸ਼ਕਲ ਨਾਲ ਕੋਈ ਨਜ਼ਰ ਆਵੇਗੀ।

(ਪੰਜਾਬੀ ਸੂਰਮਾ, ਲੇਖਕ ਸ਼ਿਵ ਬਰਤ ਲਾਲ ਐਮ. ਏ.)

ਇਸ ਬ੍ਰਾਬਰੀ ਕੇ ਜਾਦੂ ਕਾ ਅਸਰ ਹਮ ਯੇਹ ਦੇਖਤੇ ਹੈਂ ਕਿ ਛੋਟੀ ਜਾਤੋਂ ਕੇ ਲੋਗ ਖਾਲਸਾ ਮੇਂ ਦਾਖਲ ਹੋ ਕਰ ਬੜੀ ਬੜੀ ਫੌਜੋਂ ਕੇ ਸੁਦਾਰ ਔਰ ਜਰਨੈਲ ਬਣ ਗਏ।

(ਤਾਰੀਖੇ ਪੰਜਾਬ ਸਫਾ ੩੧੪)

ਸ੍ਰੀ ਗੁਰੂ ਗੋਬਿੰਦ ਸਿੰਘ ਪਹਿਲਾ ਲੀਡਰ ਥਾ ਜਿਸਨੇ ਆਪਨੇ ਪੈਰੂਓਂ ਕੋ ਸਚੀ ਬ੍ਰਾਬਰੀ ਕੀ ਤਾਲੀਮ ਦੀ ਔਰ ਉਨਕੋ ਏਕ ਦੂਸਰੇ ਕਾ ਸੱਚਾ ਭਾਈ ਬਨਾ ਦੀਆ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲੀ ਬਾਰ ਲੋਗੋਂ ਕੋ ਯੇਹ ਸਿਖਲਾ ਦੀਆ ਕਿ ਵੋਹ ਸਭ ਮਿਲਕਰ ਗੁਰਮਤਾ ਯਾਨੀ ਕੌਂਸਲ ਕੀਆ ਕਰੇਂ ਔਰ ਜੋ ਕੁਛ ਕਰਨਾ ਹੋ ਉਸ ਗੁਰਮਤੇ ਮੇਂ ਫੈਸਲਾ ਕਰਕੇ ਕਰੇਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਨਕੇ ਅੰਦਰ ਯੇਹ ਵਿਸ਼ਵਾਸ ਪੈਦਾ ਕਰ ਦੀਆ ਕਿ ਵੋਹ ਈਸ਼ਵਰ ਕੇ ਅਪਨੇ ਚੁਨੇ ਹੂਏ ਲੋਗ ਹੈਂ। ਔਰ ਵੋਹ ਜ਼ੁਲਮ ਕੇ ਨਾਸ਼ ਕੇ ਲੀਏ ਪੈਦਾ ਕੀਏ ਗਏ ਹੈਂ। ਗੁਰੂ ਗੋਬਿੰਦ ਸਿੰਘ ਜੀ ਨੇ ਉਨ ਮੇ ਸੇ ਹਰ ਏਕ ਕੇ ਅੰਦਰ ਸਵਾ ਲਾਖ ਕੀ ਤਾਕਤ ਪੈਦਾ ਕਰ ਦੀ ਔਰ ਹਕੀਕੀ ਮਾਹਨੋਂ ਮੇਂ ਚਿੜੀਓਂ ਕੋ ਬਾਜ ਬਣਾ ਦੀਆ। (ਤਾਰੀਖੇ ਪੰਜਾਬ ਭਾਈ ਪ੍ਰਮਾਨੰਦ ਐਮ. ਏ. ਸਫ਼ਾ ੩੨੪)

ਨੀਚੇ ਸੇ ਨੀਚੇ ਤਬਕਾ ਵਾਲੇ ਹੱਤਾ ਕਿ ਜ਼ਾਤ ਸੇ ਖਾਰਜ ਲੋਗ ਭੀ ਬ੍ਰਾਹਮਣੋਂ ਕੇ ਬਰਾਬਰ ਹੋ ਗਏ। ਔਰ ਖਾਲਸਾ ਕੇ ਸਾਰੇ ਹਕੂਕ ਉਨਕੋ ਹਾਸਲ ਹੋ ਗਏ।

(ਜੀਵਨ ਗੁਰੂ ਗੋਬਿੰਦ ਸਿੰਘ ਪ੍ਰਯਾਗ ਪ੍ਰੈਸ)

ਜਹਾਂਗੀਰ ਦੇ ਤਖਤ ਬੈਠਣ ਸਾਰ ਹੀ ਇਸਲਾਮੀ ਦੀਨ ਦੀਆਂ ਉਨ੍ਹਾਂ ਸ਼ਰੀਅਤਾਂ ਤੇ ਅਸੂਲਾਂ ਨੂੰ ਜਿਨਾਂ ਨੂੰ ਕਿ ਉਸ ਦੇ ਪਿਤਾ (ਬਾਦਸ਼ਾਹ ਅਕਬਰ) ਨੇ ਕੁਝਕ ਦਬਾ ਛੱਡਿਆ ਸੀ ਫਿਰ ਸਰਗਰਮੀ ਨਾਲ ਬਹਾਲ ਕਰ ਦਿਤਾ। ਇਨ੍ਹਾਂ ਦੇ ਨਾਲ ਹੀ ਦੀਨ ਬਦਲੇ ਲੋਕਾਂ ਉਤੇ ਜ਼ਬਰ ਕਰਨ ਦਾ ਸਭਾਉ ਤੇ ਰਵਾਜ ਭੀ ਸੁਰਜੀਤ ਹੋ ਗਿਆ। (ਪ੍ਰਿਨਸਪ ਪੰਨਾ ੬੫)। ਸੀ. ਐਚ. ਪੇਨ ਦੀ ਲਿਖਤ ਹੈ ਕਿ ਸਤਵੇਂ, ਅਠਵੇਂ ਤੇ ਨੌਮੇ ਗੁਰੂ ਸਾਹਿਬਾਂ ਦੇ ਸਮੇ ਭੀ ਮੁਗਲਾਂ ਦਾ ਵੈਰ ਤੇ ਵਿਰੋਧ ਗਰਮਾਂ ਗਰਮ ਰਿਹਾ। ਜਦੋਂ ੧੬੫੮ ਵਿਖੇ ਔਰੰਗਜ਼ੇਬ ਤਖਤ ਪਰ ਬੈਠਿਆ ਤਾਂ ਉਸ ਨੇ ਗੁਰੂ ਸਾਹਿਬਾਨ ਅਤੇ ਉਨ੍ਹਾਂ ਦੇ ਸੂਰਬੀਰ ਸਿਖਾਂ ਨੂੰ ਦੁਖ ਦੇਣ ਤੇ ਜ਼ੁਲਮ ਜ਼ਬਰ ਕਰਨ ਵਿਚ ਜ਼ਰਾ ਢਿਲ ਨਾ ਕੀਤੀ, ਅੰਤ ਨੂੰ ਉਸਨੇ ਗੁਰੂ ਤੇਗਬਹਾਦਰ ਨੂੰ ਕੈਦ ਕਰ ਲਿਆ ਅਤੇ ਇਸਲਾਮ ਕਬੂਲ ਕਰਨ ਤੋਂ ਨਾਂਹ ਕਰਨ ਦੇ ਦੋਸ਼ ਬਦਲੇ ਸ਼ਹੀਦ ਕਰ ਦਿਤਾ। (ਸੀ. ਐਚ. ਪੇਨ ਪੰਨਾ ੩੨) ਉਕਤ ਲਿਖਤ ਦਾ ਮੱਤਬ ਹੈ ਕਿ ਸਿਖ ਫੇਰ ਸੰਨ ੧੬੪੫ ਈਃ ਤੋਂ ੧੬੭੫ ਈਃ ਤੀਕ ਸ਼ਾਂਤ ਮਈ ਨਾਲ ਦੁਖ ਸਹਾਰਦੇ ਰਹੇ। ਅਰਥਾਤ ਸਤਵੇਂ, ਅਠਵੇਂ, ਨੌਮੇ ਗੁਰੂ ਜੀ ਨੇ ਅਤਿ ਸ਼ਾਂਤੀ ਵਰਤੀ।

ਅਖੀਰ ਗੁਰੂ ਅਰਜਨ (ਸਾਹਿਬ ਨੇ ਸਾਫ ਸਾਫ ਵੇਖ ਲਿਆ ਸੀ ਕਿ ਸ਼ਸ਼ਤਰਾਂ ਦੀ ਮਦਦ ਬਿਨਾ ਇਨ੍ਹਾਂ ਦੇ ਸਿਖ ਸੇਵਕਾਂ ਦਾ ਬਚਣਾ ਅਸੰਭਵ ਸੀ। ਅਤੇ ਆਪਣੇ ਸਪੁੱਤ੍ਰ ਅਤੇ ਜਾਨਸ਼ੀਨ ਗੁਰੂ ਹਰਿਗੋਬਿੰਦ ਜੀ ਨੂੰ ਇਨ੍ਹਾਂ ਨੇ ਆਖਰੀ ਸਿਖਿਆ ਦਿਤੀ ਸੀ ਕਿ ਆਪ ਸ਼ਸ਼ਤਰ ਸਜਾ ਕੇ ਗੱਦੀ ਪਰ ਬੈਠਣ, ਅਤੇ ਜਿਤਨੀ ਵੱਡੀ ਤੋਂ ਵੱਡੀ ਫੌਜ ਹੋ ਸਕੇ ਕਾਇਮ ਕਰਨ। (ਸੀ. ਐਚ. ਪੇਨ. ਪੰਨਾ ੩੧ ਤੇ ੩੨) ਗੁਰੂ ਅਰਜਨ ਸਾਹਿਬ ਜੀ ਨੇ ਵਧ ਤੋਂ ਵਧ ਸ਼ਾਂਤ ਮਈ ਰਖਕੇ ਕੁਰਬਾਨੀ ਦਿਤੀ, ਜਿਸ ਦੀ ਮਿਸਾਲ ਦੁਨੀਆਂ ਵਿਚ ਕਿਧਰੇ ਨਹੀਂ ਮਿਲਦੀ ਪਰ ਸ਼ੋਕ ! ਜਾਬਰਾਂ ਨੂੰ ਫਿਰ ਭੀ ਸੰਤੋਖ ਨਾ ਆਇਆ।

ਸੀ. ਐਚ. ਪੇਨ ਦੀ ਲਿਖਤ ਹੈ ਕਿ ਗੁਰੂ ਅਰਜਨ ਸਾਹਿਬ ਇਸ ਲਈ ਹੀ ਮਸ਼ਹੂਰ ਨਹੀਂ ਕਿ ਆਪ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕੀਤੀ।

ਸਗੋਂ ਇਸ ਲਈ ਭੀ ਕਿ ਆਪ ਪਹਿਲੇ ਗੁਰੂ ਸਨ ਜਿਨ੍ਹਾਂ ਆਪਣੀ ਰਾਜਧਾਨੀ ਅੰਮ੍ਰਿਤਸਰ ਬਣਾ ਕੇ ਉਹ ਆਪਣੀ ਕੌਮ ਦੇ ਪ੍ਰਬੰਧਕ, ਜਥੇਦਾਰ ਸੱਜ ਗਏ। ਤੇ ਆਪ ਨੇ ਸਿਖਾਂ ਦੇ ਭਾਈਚਾਰਕ ਤੇ ਰਾਜਸੀ ਜੀਵਨ ਲਈ ਨਿਜ਼ਮ ਤਿਆਰ ਕੀਤੇ। ਜਿਸ ਸਮੇ ਸਿੱਖਾਂ ਦਾ ਦਬ-ਦਬਾ, ਹੋ ਰਹੇ ਵਾਧੇ, ਅਤੇ ਉਨ੍ਹਾਂ ਦੇ ਗੁਰੂ ਦੇ ਨਿਤ ਚੜ੍ਹ ਰਹੇ ਤੇਜ ਪ੍ਰਤਾਪ ਤੇ ਅਸਰ ਨੇ ਇਨ੍ਹਾਂ ਦਾ ਮੁਗਲ ਹਾਕਮਾਂ ਨਾਲ ਮੱਥਾ ਲਾ ਦਿਤਾ। ਅਤੇ ਮੁਗਲਾਂ ਦੇ ਹਥੀਂ ਸਿਖਾਂ ਦੇ ਸਿਰ ਜ਼ੁਲਮ ਦਾ ਆਰੰਭ ਗੁਰੂ ਅਰਜਨ ਸਾਹਿਬ ਦੇ ਜ਼ਮਾਨੇ ਤੋਂ ਹੀ ਹੋਇਆ। (ਸੀ. ਐਚ. ਪੇਨ ਪੰਨਾ ੩੧)।

ਨੋਟ—ਗੁਰੂ ਜੀ ਨੂੰ ਕਤਲ ਹੀ ਨਹੀਂ ਕੀਤਾ ਬਲਕੇ ਘਰ ਬਾਰ ਜ਼ਬਤ ਕਰਕੇ ਪਰਿਵਾਰ ਨੂੰ ਮੁਰਤਜ਼ਾ ਖਾਨ (ਕਮਾਂਡਰ ਸ਼ੇਖ ਫਰੀਦ ਬਖਸ਼) ਨੂੰ ਇਨਾਮ ਵਜੋਂ ਦਿਤਾ। ਜਿਸ ਨੇ ਕਿ ੨੪ ਅਪ੍ਰੈਲ ੧੬੦੬ ਈ: ਨੂੰ ਭੈਰੋਵਾਲ ਦੀ ਜੂਹ ਵਿਖੇ ਜੰਗ ਕਰਕੇ ਖੁਸਰੋ ਨੂੰ ਪਕੜਿਆ ਸੀ। ਖੁਸਰੋ ੧੪ ਅਪ੍ਰੈਲ ਨੂੰ ਬਿਆਸਾ ਦੇ ਪਤੱਣ ਤੋਂ ਗੁਜਰਿਆ ਸੀ, ਪਰ ਗੁਰੂ ਜੀ ਨੂੰ ੨੦ ਮਈ ਅਰਥਾਤ ਮਹੀਨੇ ਪਿਛੋਂ ਸਦਿਆ ਗਿਆ, ਪਰਿਵਾਰ ਕੈਦ ਰਿਹਾ, ਜਾਇਦਾਦ ਮੁਰਤਜ਼ਾ ਖਾਂ ਤੇ ਚੰਦੂ ਆਦਿ ਨੇ ਮਿਲ ਜੁਲਕੇ ਵੰਡ ਲਿਤੀ ਸੀ। ੩੦ ਮਈ ਨੂੰ ਗੁਰੂ ਜੀ ਨੂੰ ਸ਼ਹੀਦ ਕੀਤਾ ਗਿਆ। ਇਹ ਸਭ ਕਿਛ ਕਥੀ ਮਥੀ ਸਾਜ਼ਸ਼ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖਾਲਸਾ ਸਪਾਹੀ ਬਨਾਇਆ। ਬਹੈਸੀਅਤ ਸਪਾਹੀ ਕੇ ਜ਼ੋਰ ਬਾਜ਼ੂ, ਨਸ਼ਾਨਾ ਬਾਜ਼ੀ ਔਰ ਤੀਰਅੰਦਾਜ਼ੀ ਮੇ ਜੋ ਕਮਾਲ ਆਪਨੇ ਦਿਖਾਏ ਵੋਹ ਸਫਾ ਰੋਜ਼ਗਾਰ ਪਰ ਅਦੀਮੁਲ-ਮਿਸਾਲ ਕਾਰਨਾਮਾ ਹੈਂ। ਆਪ ਅਨੰਦ ਪੁਰ ਮੇਂ ਮਕੀਮ ਥੇ, ਦੁਸ਼ਮਨ ਕੀ ਫੌਜ ਚਾਰੋਂ ਤਰਫ ਫੈਲੀ ਹੁਈ ਸਮੁੰਦਰ ਕੀ ਤਰਾਂ ਠਾਠੇਂ ਮਾਰ ਰਹੀ ਥੀ। ਗੁਰੂ ਸਾਹਿਬ ਨੇ ਕਮਾਨ ਕੋ ਹਾਥ ਮੇਂ ਪਕੜਾ, ਤੀਰ ਉਠਾਇਆ ਚਿੱਲਾ ਪਰ ਰਖਾ ਔਰ ਖੈਂਚ ਕਰ ਛੋੜ ਦੀਆ, ਦੇਖਤੇ ਦੇਖਤੇ ਤੀਰ ਨਜ਼ਰੋਂ ਸੇ ਗ਼ਾਇਬ ਹੋ ਗਿਆ, ਵਹਾਂ ਸੇ ਤੀਨ ਮੀਲ ਕੇ ਫਾਸਲੇ ਪਰ 'ਸਯਦ ਖਾਨ ਸਪਾਹ—ਸਾਲਾਰ ਲਾਹੌਰ' ਖੇਮਾਂ ਮੇ ਬੈਠਾ ਸ਼ਮਸੁਲ ਦੀਨ ਕੇ ਸਾਥ ਚੌਂਪਟ ਖੇਲ ਰਹਾ ਥਾ, ਉਸਕੀ ਚਾਰਪਾਈ ਕੇ ਪਾਇਆ ਮੇ ਤੀਰ ਜਾ ਲਗਾ, ਦੋਨੋਂ ਚੌਂਕ ਪੜੇ। ਤੀਰ ਕੀ ਸੁਨਹਿਰੀ ਡੰਡੀ ਨੇ ਜ਼ਾਹਰ ਕਰ ਦੀਆ ਕਿ ਤੀਰ ਕਲਗੀਧਰ ਕੇ ਹਾਥ ਕਾ ਹੈ। ਬੇਅਖਤਿਆਰ ਹੋ 'ਕਰਾਮਾਤ! ਕਰਾਮਾਤ'! ਕਹਿ ਉਠੇ।

ਯੇਹ ਅਲਫਾਜ਼ ਅਭੀ ਉਨ ਕੇ ਮੂੰਹ ਮੇ ਹੀ ਥੇ ਕਿ ਏਕ ਦੂਸਰਾ ਤੀਰ ਜਿਸ ਕੇ ਸਾਥ ਏਕ ਰੁੱਕਾ ਥਾ, ਦੂਸਰੇ ਪਾਏ ਮੇਂ ਆ ਲਗਾ, ਰੁਕਾ ਮੇਂ ਲਿਖਾ ਥਾ ਕਿ—'ਕਰਾਮਾਤ ਨਹੀਂ'! ਯੇਹ ਕਰਤਬ ਹੈ'। ਦੁਸ਼ਮਨ ਤੀਰ-ਅੰਦਾਜ਼ੀ ਕੇ ਇਸ ਕਮਾਲ ਪਰ ਹੈਰਤ ਜ਼ਦਾ ਹੋਕਰ ਅਸ਼! ਅਸ਼! ਕਰਨੇ ਲਗੇ। ਤੀਰ-ਅੰਦਾਜ਼ੀ ਕਾ ਯੇਹ ਕਮਾਲ ਆਂ-ਹਜ਼ੂਰ ਕੇ ਲੀਏ ਹੀ ਮਖਸੂਸ ਥਾ। (ਤਾਰੀਖੇ ਪੰਜਾਬ ਸਫਾ ਪਰ ਲੇਖਕ ਮਿ: ਘਨੱਈਆ ਲਾਲ)

ਐਹਲੇ ਮੁਲਕ ਕੀ ਹਾਲਤ ਨਿਕੰਮੀ ਥੀ, ਐਹਲੇ ਵਤਨ ਅਪਾਹਜ, ਪਸਤ-ਹਿੰਮਤ, ਤੋਹੰਮਾਤ ਮੇ ਮੁਬਤਲਾ, ਇਤਫਾਕ ਵਾ ਯਗਾਨਗਤ ਸੇ ਕੋਸੋਂ ਦੂਰ, ਬਲ ਹੀਨ, ਗੈਰਤ ਔਰ ਹਮੀਅਤ ਸੇ ਮਹਰੂਮ ਅਲੁੱਲਅੱਜਮੀ ਮੇ ਆਜਜ਼, ਹਰ ਤਰਫ ਪਸਤੀ ਔਰ ਜ਼ਿੱਲਤ ਕੇ ਆਸਾਰ ਦਿਖਾਈ ਦੇਤੇ ਥੇ। ਛੱਤ੍ਰੀ—ਛੱਤ੍ਰੀ ਨ ਰਹੇ ਥੇ, ਬ੍ਰਾਹਮਨ ਔਰੋਂ ਕੋ ਮਿਟਾ ਕਰ ਖੁਦ ਮਿਟ ਚੁਕੇ ਥੇ, ਕਿਸੀ ਕੀ ਨ ਆਬਰੂ ਥੀ ਨ ਇੱਜ਼ਤ! ਨ ਦੌਲਤ ਅਪਨੀ ਥੀ ਨ ਜੈਦਾਦ! ਇਧਰ ਯੇਹ ਹਾਲਤ, ਉਧਰ ਗੁਰੂ ਗੋਬਿੰਦ ਸਿੰਘ ਜੀ ਕੇ ਨੌ-ਜਵਾਨ ਦਿਲ ਮੇਂ ਹੁੱਬਲਵਤਨੀ ਕਾ ਤੂਫਾਨ, ਜੋਸ਼ੇ ਧਰਮ ਕੀ ਤੁਗਯਾਨੀ, ਕੌਮੀ ਹਿੰਮਤ ਕਾ ਤਕਾਜ਼ਾ, ਮੁਸੀਬਤੋਂ

ਸੇ ਰਿਹਾਈ ਦੇਨੇ ਕੀ ਉਮੰਗੇਂ, ਦੇਸ਼ ਕੋ ਆਜ਼ਾਦ ਕਰਨੇ ਕਾ ਵਲਵਲਾ। ਏਕ ਫਕੀਰ ਗੋਸ਼ਾ ਨਸ਼ੀਨ, ਜਿਸ ਕੇ ਪਾਸ ਨ ਜ਼ਰ, ਨ ਬਲ, ਨ ਆਦਮੀ, ਨ ਸਾਮਾਨ, ਨ ਏਕ ਬਿਘਾ ਜ਼ਮੀਨ, ਲੇਕਨ ਉਸ ਕੇ ਪਾਸ ਏਕ ਚੀਜ਼ ਥੀ ਕਿ ਜੋ ਬਾਈਂ ਬੇ-ਗਰਜ਼ੀ ਔਰ ਬੇ-ਸਮਾਨੀ ਭੀ ਉਸ ਕੋ ਕਾਮਯਾਬੀ ਕੀ ਤਰਫ ਬੁਲਾਤੀ ਥੀ। ਉਸ ਕੇ ਹੌਂਸਲੇ ਕੋ ਉਭਾਰਤੀ ਥੀ, ਉਸ ਕੀ ਹਿੰਮਤ ਮੇ ਗਰਮ ਖੂਨ ਡਾਲਤੀ ਥੀ। ਵੋਹ ਕਿਆ ਚੀਜ਼ ਥੀ ? ਦੇਸ਼-ਭਗਤੀ ਕੀ ਚਿੰਗਾਰੀ !

ਰਾਮਚੰਦਰ ਕੇ ਕਾਰਨਾਮੇ ਆਜ ਤਕ ਫਖਰ ਸੇ ਯਾਦ ਕੀਏ ਜਾਤੇ ਹੈਂ, ਲੇਕਨ ਉਸ ਨੇ ਜੋ ਕੁਛ ਕੀਆ ਉਸ ਜ਼ਮਾਨਾ ਮੇ ਹਿੰਦੂ ਰਾਜਧਾਨੀਆਂ ਥੀਂ। ਧਰਮ ਯਾਂ ਮੁਲਕ ਕਿਸੀ ਤਰਾਂ ਖਤਰਾ ਮੇ ਨ ਥਾ, ਵੋਹ ਖੁਦ ਰਾਜਾ ਥਾ। ਕੋਈ ਨਹੀਂ ਕਹਿ ਸਕਤਾ ਕਿ ਉਸ ਕੀ ਲੰਕਾ ਪਰ ਫੌਜ-ਕਸ਼ੀ ਦੇਸ਼-ਭਗਤੀ ਪਰ ਮਬਨੀ ਥੀ ਔਰ ਨ ਇਸ ਮੇ ਹੁੱਬਲਵਤਨੀ ਕਾ ਲਗਾਓ ਥਾ। ਜ਼ਾਲਮ ਰਾਵਨ ਕੋ ਜੋ ਉਨਕੀ ਬੀਵੀ ਕੋ ਜ਼ਬਰਨ ਲੇ ਗਿਆ ਥਾ, ਮੈਦਾਨ ਜੰਗ ਮੇ ਮਾਰਾ ਯੇਹ ਭੀ ਬੜਾ ਕਾਮ ਥਾ, ਲੇਕਨ ਗੁਰੂ ਗੋਬਿੰਦ ਸਿੰਘ ਜੀ ਤੋ ਅਪਨੀ ਕੌਮ ਔਰ ਦੇਸ਼ ਕੀ ਲਾਖੋਂ ਬੀਵੀਓਂ ਕੇ ਛਿਨ ਜਾਨੇ ਕੇ ਮਾਤਮ ਮੇ, ਦੂਸਰੋਂ ਕੀ ਭਲਾਈ ਕੇ ਲੀਏ ਮੈਦਾਨ ਮੇਂ ਆਏ।

ਕ੍ਰਿਸ਼ਨ ਨੇ ਕੰਸ ਕੋ ਮਾਰਾ ਕਿ ਵੋਹ ਉਸ ਕੇ ਖਾਨਦਾਨ ਕੋ ਤਬਾਹ ਕਰਨਾ ਚਾਹਤਾ ਥਾ, ਕ੍ਰਿਸ਼ਨ ਨੇ ਜਰਾਸਿੰਧ ਕੋ ਪਾਂਡਵੋਂ ਕੀ ਮੱਦਦ ਸੇ ਪਛਾੜਾ ਇਸ ਲੀਏ ਕਿ ਵੋਹ ਇਸ ਪਰ ਪੰਦਰਾਂ ਦਫਾ ਚੜ੍ਹਾਈ ਕਰਕੇ ਇਸ ਕੋ ਸ਼ਕੱਸਤ ਪਰ ਸ਼ਕੱਸਤ ਦੇਕਰ ਜਲਾਵਤਨ ਹੋ ਜਾਨੇ ਕੇ ਲੀਏ ਮਜਬੂਰ ਕਰ ਚੁਕਾ ਥਾ। ਯੇਹ ਤਮਾਮ ਕਾਰਨਾਮੇ ਧਰਮ ਪਾਲਨ ਕਰਨੇ ਕਾ ਨਮੂਨਾ ਹੈਂ, ਲੇਕਨ ਇਨ ਮੇਂ ਹੁੱਬੁਲਵਤਨੀ ਕਾ ਸਵਾਲ ਨ ਥਾ, ਫਿਰ ਕ੍ਰਿਸ਼ਨ ਕੇ ਵਸਾਇਲ ਪਰ ਨਿਗਾਹ ਮਾਰੇ। ਵੋਹ ਖੁਦ ਰਾਜਾ ਥਾ, ਗੁਜਰਾਤ ਮੇਂ ਉਸ ਕੀ ਮੁਸਤਕਿਲ ਰਾਜਧਾਨੀ ਥੀ। ਖਸ਼ੱਤ੍ਰੀ ਰਾਜਾ ਉਸ ਕੇ ਮੁਆਵਨ ਥੇ। ਪਾਂਡਵੋਂ ਕੀ ਅਜ਼ੀਮ ਸਲਤਨਤ ਉਸ ਕੀ ਪੀਠ ਪਰ ਥੀ। ਬਾਈਂ ਵੁਸਅਤ ਜੋ ਕੁਛ ਕ੍ਰਿਸ਼ਨ ਨੇ ਕੀਆ ਵੋਹ ਏਕ ਮਾਮੂਲੀ ਰਾਜਾ ਕੇ ਕਾਮੋਂ ਸੇ ਬੜਾ ਨ ਥਾ। ਲੇਕਨ ਗੁਰੂ ਗੋਬਿੰਦ ਸਿੰਘ ਜੀ ਕਾ ਕਾਮ ਇਸ ਸੇ ਜ਼ਿਆਦਾ ਐਹਮ, ਜ਼ਿਆਦਾ ਨਾਜ਼ਕ ਔਰ ਜ਼ਿਆਦਾ ਮੁਸ਼ਕਲ ਥਾ। ਹੁੱਬੁਲਵਤਨੀ ਕੇ ਸਵਾਲ ਕੋ ਤੈਹ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਕ੍ਰਿਸ਼ਨ, ਬੁਧ, ਸ਼ੰਕਰ ਅਚਾਰੀਆ ਕੋ ਪੀਛੇ ਛੋੜ ਗਿਏ।

(ਮਹਾਂ ਬਲੀ ਕ੍ਰਿਤ ਦੌਲਤ ਰਾਏ)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾ ਕੇਵਲ ਰੂਹਾਨੀ ਗੁਰੂ ਹੀ ਸਨ ਬਲਕਿ ਇਕ ਬਹਾਦਰ ਜਰਨੈਲ ਵੀ ਸਨ, ਉਨ੍ਹਾਂ ਦੇ ਅੰਦਰ ਲੋਕਾਂ ਨੂੰ ਜਥੇ-ਬੰਦ ਕਰਨ ਦੀ ਸ਼ਕਤੀ ਸੀ। ਪਾਪ ਦਾ ਨਾਮ ਕਰਨ ਲਈ ਉਹ ਮੈਦਾਨ ਵਿਚ ਨਿਕਲੇ ਤੇ ਇਕੱਲਿਆਂ ਹੀ ਉਹ ਕੁਝ ਕਰ ਵਿਖਾਇਆ ਜੋ ਹਜ਼ਾਰਾਂ ਆਦਮੀ ਵੀ ਇਕੱਠੇ ਹੋਕੇ ਨਹੀਂ ਕਰ ਸਕਦੇ। ਉਨ੍ਹਾਂ ਨੇ ਪ੍ਰਾਣੀ ਮਾਤ੍ਰ ਨੂੰ ਇਕ ਅਕਾਲ ਪੁਰਖ ਦੇ ਝੰਡੇ ਹੇਠ ਜਥੇਬੰਦ ਹੋ ਜਾਣ ਲਈ ਸੱਦਿਆ, ਹੀਣਿਆਂ ਤੇ ਕਮਜ਼ੋਰਾਂ ਨੂੰ ਜੋ ਕੁਚਲੇ ਜਾਕੇ ਮਿੱਟੀ ਵਿਚ ਮਿਲ ਰਹੇ ਸਨ, ਉਠਾਕੇ ਖੜਾ ਕੀਤਾ, ਗਲੇ ਲਾਇਆ, ਅੰਮ੍ਰਿਤ ਦੀ ਸ਼ਕਤੀ ਨਾਲ ਭਰਪੂਰ ਕਰਕੇ ਗਊ ਗਰੀਬ ਤੇ ਧਰਮ ਦੀ ਰਖਿਆ ਵਾਸਤੇ ਤਿਆਰ ਬਰ ਤਿਆਰ ਕੀਤਾ ਤੇ ਲੱਖਾਂ ਮੁਸੀਬਤਾਂ ਵਿਚ ਵੀ ਸਾਬਤ ਕਦਮ ਰਹਿਣ ਦੀ ਦ੍ਰਿੜਤਾ ਦਿਤੀ। ਇਹੀ ਕਾਰਨ ਹੈ ਕਿ ਆਪ ਦਾ ਨਾਮ ਯਾਦ ਆਉਂਦਿਆਂ ਹੀ ਸਾਡੇ ਸਿਰ ਆਪ ਦੇ ਉਪਕਾਰਾਂ ਅਗੇ ਝੁਕ ਜਾਂਦੇ ਹਨ। (ਸਾਧੂ ਟੀ. ਐਸ. ਵਾਸਵਾਨੀ

ਐਮ. ਏ.)।

ਸੰ: ੧੨੫੯ ਬਿ: ਕੇ ਮੁਹਾਸਰਾ ਅਨੰਦਪੁਰ ਕੇ ਵਕਤ ਗੁਰੂ ਸਾਹਿਬ ਕੀ ਤਰਫ ਸੇ ਜਿਨ ਸ਼ਖਸੋਂ ਨੇ ਇਸ ਲੜਾਈ ਮੇ ਦਾਦ ਮਰਦਾਨਗੀ ਦੀ, ਉਨ ਮੇਂ ਮੀਰ ਬੇਗ ਔਰ ਮਾਮੂ ਖਾਂ ਬਹੁਤ ਮਸ਼ਹੂਰ ਹੈਂ। ਮੁਸਲਮਾਨੋਂ ਕਾ ਗੁਰੂ ਸਾਹਿਬ ਕੀ ਫੌਜ ਮੇ ਸ਼ਾਮਲ ਹੋਨੇ ਸੇ ਯੇਹ ਨਤੀਜਾ ਸਾਫ ਨਿਕਲਤਾ ਹੈ ਕਿ ਨ ਗੁਰੂ ਸਾਹਿਬ ਕੋ ਮੁਸਲਮਾਨੋਂ ਸੇ ਦੁਸ਼ਮਨੀ ਥੀ ਔਰ ਨ ਮੁਸਲਮਾਨੋਂ ਕੋ ਗੁਰੂ ਸਾਹਿਬ ਸੇ ਅਦਾਵਤ। ਅਗਰ ਐਸਾ ਹੋਤਾ ਤੋ ਨ ਕੋਈ ਮੁਸਲਮਾਨ ਗੁਰੂ ਸਾਹਿਬ ਕੀ ਫੌਜ ਮੇਂ ਭਰਤੀ ਹੋਤਾ ਔਰ ਨ ਦਾਦੇ-ਮਰਦਾਨਗੀ ਦੇਤਾ।

(ਮੁਹੰਮਦ ਯੂਸਫ, ਹਿੰਦੂ ਮੁਸਲਮ ਇਤਿਹਾਦ ਸਫਾ ੬੨)

ਵੋਹ ਮਜ਼ਹਬਿ-ਇਸਲਾਮ ਕਾ ਦੁਸ਼ਮਨ ਨਾ ਥਾ ਔਰ ਨਾ ਇਸਕੇ ਬਰਖਿਲਾਫ ਦੁਸ਼ਮਨੀ ਮੇ ਉਸ ਕੋ ਕੁਛ ਫਾਇਦਾ ਕੀ ਉਮੀਦ ਥੀ। ਵੋਹ ਉਨ ਮੁਸਲਮਾਨੋਂ ਕਾ ਦੁਸ਼ਮਨ ਥਾ ਜੋ ਮਜ਼ਹਬ ਕੇ ਲਿਬਾਸ ਮੇਂ ਜ਼ੁਲਮ ਔਰ ਜ਼ੋਰੋਸਿੱਤਮ ਕੇ ਆਦੀ ਥੇ। ਜੋ ਖੁਦ ਇਸਲਾਮ ਕੇ ਲੀਏ ਨੰਗੇ ਥੇ ਔਰ ਨਾਮ ਕੇ ਮੁਸਲਮਾਨ। ਵੋਹ ਉਨ ਵਹਿਸ਼ੀਓਂ, ਜ਼ਾਲਮੋਂ ਔਰ ਸੱਫਾਕੋਂ ਕਾ ਦੁਸ਼ਮਨ ਥਾ ਜੋ ਇਸਲਾਮ ਕੀ ਤਾਲੀਮ ਕੇ ਸਾਇਆ ਮੇਂ ਹਰ ਕਿਸਮ ਕੀ ਖੂਨ-ਰੇਜ਼ੀ ਔਰ ਹਰ ਮਜ਼ਬ ਕੀ ਤੌਹੀਨ ਔਰ ਹਰ ਇਨਸਾਨ ਕੀ ਹਲਾਕਤ ਕੋ ਕਾਰੇ- ਸਵਾਬ ਸਮਝਤੇ ਥੇ। (ਮਹਾਂ ਬਲੀ ਸਫਾ ੭੧)

ਡਾਕਟਰ ਗੋਕਲ ਚੰਦ ਨਾਰੰਗ ਨੇ ਲਿਖਿਆ ਹੈ ਕਿ ਗੁਰੂ ਗੋਬਿੰਦ (ਸਿੰਘ) ਅਤੇ ਉਨ੍ਹਾਂ ਦੇ ਕੰਮ ਉਸ ਤਰੱਕੀ ਤੇ ਉੱਨਤੀ ਦਾ ਨਤੀਜਾ ਸੀ, ਜੇੜ੍ਹਾ ਕਿ ਸਿੱਖੀ ਦੇ ਆਰੰਭ ਤੋਂ ਹੁੰਦਾ ਆਇਆ ਸੀ। ਜੋ ਫਸਲ ਗੁਰੂ ਗੋਬਿੰਦ (ਸਿੰਘ) ਜੀ ਦੇ ਸਮੇਂ ਪੱਕੀ, ਓਹ ਗੁਰੂ ਨਾਨਕ ਸਾਹਿਬ ਨੇ ਬੀਜੀ। ਅਤੇ ਅੱਠਾਂ ਗੁਰੂ ਸਾਹਿਬ ਨੇ ਸਿੰਜੀ ਸੀ, ਜਿਸ ਤੇਗ ਨੇ ਖਾਲਸੇ ਦੀ ਸ਼ਾਨ ਫੈਲਾਈ ਓਹ ਤਿਆਰ ਜ਼ਰੂਰ ਗੁਰੂ ਗੋਬਿੰਦ ਸਿੰਘ ਜੀ ਨੇ ਕੀਤੇ, ਪਰ ਇਸ ਤੇਗ ਲਈ ਫੌਲਾਦ ਗੁਰੂ ਨਾਨਕ ਸਾਹਿਬ ਕਮਾਕੇ ਤਿਆਰ ਕਰਕੇ ਦੇ ਗਏ ਸਨ। (ਟਰਾਨਸਫਾਰਮੇਸ਼ਨ ਆਫ ਸਿੱਖਜ਼ਮ)

ਔਰੰਗਜ਼ੇਬ ਨੇ ਮੱਕੇ ਮਦੀਨੇ ਦੇ ਮਲਾਣਿਆਂ ਕਾਜ਼ੀਆਂ, ਪੀਰਾਂ ਨੂੰ ਆਪਣੇ ਹੱਕ ਵਿਚ ਫਤਵੇ ਘੜਕੇ ਘਲਣ ਵਾਸਤੇ ਬੇਸ਼ੁਮਾਰ ਦੌਲਤ ਵੰਡੀ। ਕਿਉਂਕਿ ਉਸਨੇ ਆਪਣੇ ਭ੍ਰਾਵਾਂ ਨੂੰ ਦਗੇ ਨਾਲ ਕਤਲ ਕਰਨ ਅਤੇ ਆਪਣੇ ਪਿਤਾ ਸ਼ਾਹਜਹਾਨ ਨੂੰ ਕੈਦ ਰਖਣੇ ਕਰਕੇ ਇਸ ਦੇ ਵਿਰੁਧ ਬਹੁਤ ਨਫਰਤ ਫੈਲ ਗਈ ਸੀ, ਜੈਸਾ ਕਿ ਜੀ. ਟੀ. ਵੀਲਰ ਨੇ ਲਿਖਿਆ ਹੈ 'ਮੱਕੇ ਦੇ ਵੱਡੇ ਪ੍ਰਬੰਧਕ ਕਾਜ਼ੀ ਨੇ ਔਰੰਗਜ਼ੇਬ ਦੇ ਘੱਲੇ ਹੋਏ ਸਫੀਰ ਅਹਿਲਕਾਰਾਂ ਨਾਲ ਮੁਲਾਕਾਤ ਕਰਨੋ ਨਾਹ ਕਰ ਦਿਤੀ, ਹਾਲਾਂ ਕਿ ਓਹ ਵੱਡੇ ਕੀਮਤੀ ਤੋਹਫੇ ਲੈਕੇ ਗਏ ਸਨ। ਫਾਰਸ ਦਾ ਬਾਦਸ਼ਾਹ ਔਰੰਗਜ਼ੇਬ ਤੋਂ ਨਫਰਤ ਕਰਦਾ ਸੀ ਅਤੇ ਉਸਦੇ ਆਪਣੇ ਪਿਤਾ ਅਤੇ ਭਰਾਵਾਂ ਨਾਲ ਕੀਤੇ ਹੋਏ ਸਲੂਕ ਬਦਲੇ ਫਿਟਕਾਰਦਾ ਸੀ। ਔਰੰਗਜ਼ੇਬ ਦੇ ਆਲਮਗੀਰ ਅਥਵਾ ਦੁਨੀਆਂ ਜਿੱਤਨ ਵਾਲੇ ਦੇ ਲਕਬ ਧਾਰਨ ਪਰ ਬਾਦਸ਼ਾਹ ਅਬਾਸ ਮਖੌਲ ਕਰਦਾ ਸੀ। ਅਤੇ ਫੌਜ ਲੈਕੇ ਦਿੱਲੀ ਤੇ ਚੜ੍ਹਾਈ ਕਰਨ ਦਾ ਡਰਾਵਾ ਦਿੰਦਾ ਸੀ, ਔਰੰਗਜ਼ੇਬ ਬੜਾ ਘਬਰਾਇਆ ਹੋਇਆ ਸੀ। (ਜੇ. ਟੀ. ਵੀਲਰ ਪੰਨਾ ੧੬੨ ਤੇ ੧੭੦)।

ਜਾਦੂ ਨਾਥ ਸਰਕਾਰ ਦੇ ਲਿਖੇ ਇਤਿਹਾਸ ਪੰਨਾ ੧੫੮ ਦਾ ਹਵਾਲਾ ਹੈ ਕਿ ਤਖਤ ਮੱਲਣ ਦੀ ਲੜਾਈ ਪਿਛੋਂ ਔਰੰਗਜ਼ੇਬ ਨੇ ਉਨ੍ਹਾਂ ਸ਼ੰਕਾਂ ਅਤੇ ਇਤਿਰਾਜ਼ਾਂ ਨੂੰ ਜੇੜ੍ਹੇ ਪਾਕ ਸ਼ਹਿਰ ਮੱਕੇ ਦੇ ਕਾਜ਼ੀਆਂ

ਦੇ ਦਿਲਾਂ ਵਿਚ ਇਸ ਦੇ ਨਾਲ ਪਿਆਰ ਕਰਨ ਵਾਲੇ ਪਿਤਾ ਦਾ ਤਖਤ ਖੋਹਣ ਬਦਲੇ ਪੈਦਾ ਹੋ ਗਏ ਸਨ, ਸੋਨੇ ਦੇ ਹੜ੍ਹ ਵਿਚ ਡੋਬਣਾ ਚਾਹਿਆ। ਨਵੰਬਰ ਸੰਨ ੧੬੫੯ ਵਿਚ ਆਪਣੀ ਸ਼ਾਨਦਾਰ ਤਾਜਪੋਸ਼ੀ ਤੋਂ ਥੋੜੇ ਸਮੇਂ ਪਿਛੋਂ ਉਸਨੇ ਸਯੱਦ ਮੀਰ ਇਬਰਾਹੀਮ ਨੂੰ ਛੀ ਲੱਖ ਸੱਤ ਹਜ਼ਾਰ ਰੁਪਿਆ ਦੇਕੇ ਮੱਕੇ ਅਤੇ ਮਦੀਨੇ ਦੀਆਂ ਮਸੀਤਾਂ ਤੇ ਮਕਬਰਿਆਂ ਦੇ ਸਯੱਦਾਂ ਫਕੀਰਾਂ ਤੇ ਸੇਵਕਾਂ ਵਿਚ ਵੰਡਣ ਲਈ ਘਲਿਆ।(ਜਾਦੂ ਨਾਥ ਸਰਕਾਰ ਪੰਨਾ ੧੧੨) ਉਕਤ ਲਿਖਤ ਤੋਂ ਪਾਇਆ ਜਾਂਦਾ ਹੈ ਕਿ ਔਰੰਗਜ਼ੇਬ ਮਲਾਂ ਕਾਜ਼ੀਆਂ ਨੂੰ ਖੁਸ਼ ਕਰਨ ਵਾਸਤੇ ਤ੍ਰੀਕੇ ਨਾਲ ਲਾਲਚ ਦੇ ਅਧੀਨ ਰਖਦਾ ਸੀ। ਜਿਸ ਕਾਰਨ ਉਸਦੇ ਗੁਨਾਹਾਂ ਪਰ ਪਰਦਾ ਪਿਆ ਰਹਿੰਦਾ।

ਜਜ਼ੀਏ ਨੂੰ ਦੋਬਾਰੇ ਲੈਣ ਦਾ ਸਰਕਾਰੀ ਮਨਸ਼ਾ ਇਹ ਸੀ ਕਿ ਹਿੰਦੂਆਂ ਉਪਰ ਦਬਾ ਪਾਕੇ ਮੁਸਲਮਾਨਾਂ ਦੀ ਗਿਣਤੀ ਵਧਾਈ ਜਾਵੇ, ਜਿਵੇਂ ਕਿ ਉਸ ਸਮੇਂ ਦੇ ਹਾਲ ਅਖੀਂ ਵੇਖਣੇ ਵਾਲੇ ਮਨੱਕੀ ਨੇ ਕਿਹਾ ਹੈ। ਕਈ ਹਿੰਦੂ ਜੇੜ੍ਹੇ ਜ਼ਜ਼ੀਆ ਤਾਰ ਨਹੀਂ ਸਕਦੇ ਸਨ ਓਹ ਉਗਰਾਹੀ ਕਰਨੇ ਵਾਲੇ ਅਫਸਰਾਂ ਦੇ ਪੰਜੇ ਤੋਂ ਛੁਟਕਾਰਾ ਪੌਣ ਲਈ, ਮੁਸਲਮਾਨ ਬਣ ਜਾਂਦੇ ਹਨ। ਔਰੰਗਜ਼ੇਬ ਖੁਸ਼ੀਆਂ ਮਨੌਂਦਾ ਹੈ। (ਜਾਦੂ ਨਾਥ ਸਰਕਾਰ)।

੯ ਅਪ੍ਰੈਲ ਸੰਨ ੧੬੬੯ ਈ: ਨੂੰ ਇਕ ਫੁਰਮਾਨ ਜਾਰੀ ਹੋ ਗਿਆ ਕਿ ਕਾਫਰਾਂ ਦੇ ਮੰਦਰ ਤੇ ਪਾਠਸ਼ਾਲਾ ਸਭ ਢਾਹੇ ਜਾਣ ਅਤੇ ਉਨ੍ਹਾਂ ਦੇ ਧਾਰਮਿਕ ਪ੍ਰਚਾਰ ਤੇ ਰਸਮੋਂ ਰਵਾਜ ਸਭ ਬੰਦ ਕੀਤੇ ਜਾਣ।

ਲੋਕ-ਰਾਜ ਦੇ ਝੰਡਾ-ਬਰਦਾਰ, ਮਜ਼ਲੂਮਾਂ ਦੇ ਸਹਾਈ, ਸਚਾਈ ਦੇ ਪੁਜਾਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਅਜਿਹੇ ਸਮੇਂ ਹੋਇਆ ਜਦੋਂ ਹਿੰਦੁਸਤਾਨ ਇੰਪੀਰੀਲਿਜ਼ਮ ਦੇ ਫੌਲਾਦੀ ਪੰਜਿਆਂ ਵਿਚ ਜਕੜਿਆ ਹੋਇਆ ਸੀ ਤੇ ਇਸ ਪੁਰ ਜ਼ੁਲਮ ਤੇ ਕਹਿਰ ਦੇ ਪਹਾੜ ਟੁਟ ਰਹੇ ਸਨ। ਗੁਰੂ ਜੀ ਨੇ ਇਸ ਜ਼ੁਲਮ ਦੇ ਖਿਲਾਫ ਆਵਾਜ਼ ਉਠਾਈ ਤੇ ਇਸ ਦੀਆਂ ਜੜ੍ਹਾਂ ਪੁਟ ਕੇ ਰਖ ਦਿਤੀਆਂ, ਭਾਵੇਂ ਇਸ ਦੇ ਬਦਲੇ ਆਪ ਨੂੰ ਆਪਣਾ ਤਨ, ਮਨ, ਧਨ, ਸਾਰਾ ਪ੍ਰਵਾਰ, ਜਿਗਰ ਦੇ ਟੁਕੜੇ ਤੇ ਆਪਣਾ ਆਪ ਤੱਕ ਕੁਰਬਾਨ ਕਰਨਾ ਪਿਆ। (ਮਿ: ਘਨਈਆ ਲਾਲ ਬੀ. ਏ.)।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਿਰਫ ਚਾਲੀਸ ਹਮਰਾਹੀਓਂ ਕੇ ਸਾਥ ਕਿਲਾ ਚਮਕੌਰ ਮੇਂ ਦਾਖਲ ਹੂਏ। ਵੋਹ ਨਿਹਾਇਤ ਮੁਖਤਸਿਰ ਜਮਾਇਤ ਕੇ ਸਾਥ ਏਕ ਚਾਰ-ਦੀਵਾਰੀ ਮੇਂ ਮਿਸਲੇ ਸ਼ੇਰ ਪਿੰਜਰਾ ਮੇਂ ਬੰਦ ਹੈਂ। ਅਬ ਦੇਖੀਏ ਕਿਆ ਨਾਜ਼ਕ ਮੌਕਾ ਹੈ. ਕੁਜਾ ਲਸ਼ਕਰ ਸ਼ਾਹੀ ਔਰ ਕੁਜਾ ਬ ਸਰੋ-ਸਾਮਾਨ ਚਾਲੀਸ ਸਿਖ। ਕੋਈ ਸਾਰੀ ਦੁਨੀਆਂ ਕੀ ਤਾਰੀਖ ਕੇ ਵਰਕ ਉਲਟ ਕਰ ਦਿਖਾ ਦੇ ਕਿ ਚਾਲੀਸ ਆਦਮੀਓਂ ਕੇ ਸਾਥ ਕਿਸੀ ਜਰਨੈਲ ਯਾ ਸਿਪਾਹ-ਸਾਲਾਰ, ਯਾ ਬਾਦਸ਼ਾਹ ਨੇ ਲਸ਼ਕਰ ਸ਼ਾਹੀ ਕਾ ਜਿਸ ਮੇ ਹਜ਼ਾਰੋਂ ਕੀ ਗਿਣਤੀ ਹੋ ਮੁਕਾਬਲਾ ਕੀਆ ਹੋ। ਯਾ ਉਨਕੇ ਸਾਹਮਣੇ ਮਰਦੇ ਮੈਦਾਨ ਬਨਨੇ ਕੀ ਕੋਸ਼ਸ਼ ਕੀ ਹੋ। ਐਸੀ ਕੋਈ ਨਜ਼ੀਰ ਦੁਨੀਆਂ ਕੀ ਤਾਰੀਖ ਮੇ ਨਹੀਂ ਮਿਲਤੀ, ਔਰ ਨ ਮਿਲੇਗੀ।

ਨੈਪੋਲੀਅਨ ਕੇ ਸਾਹਮਨੇ ਸ਼ਹਿਨਸ਼ਾਹ ਜਰਮਨ ਔਰ ਰੂਸ ਔਰ ਆਸਟ੍ਰੀਆ ਨੇ ਲਾਖੋਂ ਕੀ ਫੌਜ ਕੀ ਮੌਜੂਦਗੀ ਮੇ ਅਪਨੇ ਤਈਂ ਹਵਾਲੇ ਕਰ ਦੀਆ ਥਾ। ਮਿਸਰ ਕੀ ਇਸਲਾਮ ਨੇ ਨੈਪੋਲੀਅਨ ਕੇ ਸਾਹਮਣੇ ਹਜ਼ਾਰੋਂ ਨੇ ਅਪਨੇ ਤਈਂ ਹਵਾਲੇ ਕਰਨੇ ਮੇ ਆਰ ਨਹੀਂ ਸਮਝਾ ਥਾ। ਜੰਗ ਟਰਾਨਸਵਾਲ

ਮੇ ਜਨਰਲ ਕਰਵੰਜੀ ਨੇ ਬਾਵਜੂਦ ਤੋਪੋਂ ਔਰ ਬੇੜਿਰੋਂ ਕੇ ਚਾਰ ਹਜ਼ਾਰ ਆਦਮੀਓਂ ਕੇ ਸਾਥ ਅੰਗ੍ਰੇਜ਼ ਅਫਵਾਜ਼ ਮੇ ਘਿਰ ਗਿਆ ਤੋ ਅਪਨੇ ਤਾਈਂ ਹਵਾਲੇ ਕਰ ਦੀਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੀ ਹਿੰਮਤ ਕਾ ਜ਼ਰਾ ਇਨਸਾਫ ਸੇ ਮਵਾਜ਼ਨਾ ਕਰੇਂ ਕਿ ਸਿਰਫ ਚਾਲੀਸ ਆਦਮੀਓਂ ਕੇ ਸਾਥ ਚਾਰ ਦੀਵਾਰੀ ਮੇ ਫਸੇ, ਉਨੋਂ ਨੇ ਸ਼ਾਹੀ ਫੌਜ ਕਾ ਮੁਕਾਬਲਾ ਸਾਰਾ ਦਿਨ ਕੀਆ। ਕਿਆ ਯੇਹ ਕਹਿਨਾ ਸੱਚ ਨ ਹੋਗਾ ਕਿ ਐਸਾ ਮਹਾਂ ਪੁਰਸ਼ ਔਰ ਬੀਰ ਚਸ਼ਮਿ-ਜ਼ਮਾਨਾ ਨੇ ਨ ਕਭੀ ਦੇਖਾ ਔਰ ਨ ਕਭੀ ਜ਼ਮਾਨੇ ਨੇ ਪੈਦਾ ਕੀਆ। ਸਾਰੀ ਕੌਮੇਂ ਅਪਨੇ ਬਹਾਦਰੋਂ ਔਰ ਸ਼ਹੀਦੋਂ ਪਰ ਜਿਸ ਕਦਰ ਫਖ਼ਰ ਕਰੇਂ ਬਜਾ ਹੈ, ਲੇਕਨ ਜੋ ਫਖ਼ਰ ਹਿੰਦੂਓਂ ਕੋ ਔਰ ਖਾਲਸਾ ਕੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਾ ਹੈ ਉਸ ਕਾ ਮੁਕਾਬਲਾ ਰੂਏ ਆਲਮ ਮੇ ਸ਼ਸ਼ਦਰ ਜਹਾਂ ਮੇ ਔਰ ਕੋਈ ਕੌਮ ਨਹੀਂ ਕਰ ਸਕਤੀ। (ਮਹਾਂਬਲੀ)

ਇਕ ਗਣੇਸ਼ ਦਾ ਪੁਜਾਰੀ ਸੀ, ਦੂਜਾ ਸੂਰਜ ਦਾ, ਤੀਜਾ ਸ਼ਿਵ ਦਾ, ਚੌਥਾ ਵਿਸ਼ਨੂੰ ਦਾ, ਪੰਜਵਾਂ ਰਾਮ ਦਾ, ਛੇਵਾਂ ਕ੍ਰਿਸ਼ਨ ਦਾ, ਸੱਤਵਾਂ ਹਨੂਮਾਨ ਦਾ, ਅੱਠਵਾਂ ਬ੍ਰਹਮਾਂ ਦਾ, ਨਾਵਾਂ ਲਛਮਨ ਦਾ, ਦਸਵਾਂ ਸ਼ੰਕਰ ਅਚਾਰੀਯਾ ਦਾ, ਯਾਰ੍ਹਵਾਂ ਵੇਦਾਂਤੀ, ਬਾਰ੍ਹਵਾਂ ਕਰਮ-ਕਾਂਡੀ ਇਸ ਕਰਕੇ ਆਪੇ ਵਿਚ ਵਿਰੋਧ ਅਤੇ ਕੀਨਾ ਸੀ। ਇਨ੍ਹਾਂ ਕਾਰਨਾਂ ਕਰਕੇ ਮੁਲਕ ਦੀ ਜ਼ਬਾਨ ਇਕ ਨਹੀਂ ਸੀ, ਧਰਮ-ਪੁਸਤਕਾਂ ਇਕ ਨਹੀਂ ਸਨ ਜੋ ਤਮਾਮ ਹਿੰਦੂਆਂ ਲਈ ਪ੍ਰਮਾਣੀਕ ਹੋਣ। ਧਰਮ ਦਾ ਕੋਈ ਅਜਿਹਾ ਮਸਲਾ ਨਹੀਂ ਸੀ ਜਿਸ ਵਿਚ ਤਮਾਮ ਹਿੰਦੂ ਸ਼ਾਮਲ ਹੋਣ। ਕੋਈ ਕੰਮ ਨਹੀਂ ਸੀ ਜਿਸ ਵਿਚ ਸਭ ਦਾ ਇਤਫਾਕ ਹੋਵੇ। ਕੋਈ ਇਰਾਦਾ ਨਹੀਂ ਸੀ ਜਿਸ ਵਿਚ ਸਭ ਹਿੰਦੂ ਸਾਂਝਾ ਕੰਮ ਕਰ ਸੱਕਣ, ਹਰ ਇਕ ਦਾ ਤਿਲਕ ਵਖਰਾ, ਤਿਲਕ ਦੀ ਸ਼ਕਲ ਵਖਰੀ, ਤਿਲਕ ਦਾ ਰੰਗ ਵਖਰਾ, ਤਾਂ ਜੋ ਮਰਨ ਦੇ ਪਿਛੋਂ ਦੇਵਤੇ ਦੀ ਪੁਲਸ ਨੂੰ ਧੋਖਾ ਨ ਲਗੇ। ਮਾਲਾ ਅਤੇ ਮਣਕੇ ਜੁਦੇ ਜੁਦੇ ਕਿਸੇ ਦੀ ਲਕੜ ਦੀ, ਕਿਸੇ ਦੀ ਤੁਲਸੀ ਦੀ, ਕਿਸੇ ਦੀ ਰੁਦਰਾਖਸ਼ ਦੀ, ਕਿਸੇ ਦੀ ਪੱਥਰ ਦੀ, ਕਿਸੇ ਦੀ ਗੁਲੀਆਂ ਦੀ, ਕਿਸੇ ਦੀ ਬਲੌਰੀ, ਕਿਸੇ ਦੀ ਲਾਲ ਕਿਸੇ ਦੀ ਹਰੀ, ਕਿਸੇ ਦੀ ਕਾਲੀ, ਕਿਸੇ ਦੀ ਚਿਟੀ, ਮੁਕਦੀ ਗਲ ਇਹ ਕਿ ਕਿਸ ਕਿਸ ਚੀਜ਼ ਦਾ ਜ਼ਿਕਰ ਕੀਤਾ ਜਾਵੇ।

ਸਭ ਕੁਝ ਵਖਰਾ ਵਖਰਾ ਤੇ ਇਕ ਦੂਜੇ ਦੇ ਬਿਲਕੁਲ ਉਲਟ-ਪੁਲਟ ਸੀ। ਇਥੋਂ ਤੱਕ ਕਿ ਨ ਕੇਵਲ ਦੁਨੀਆਂ ਵਿਚ ਹੀ ਹਰ ਇਕ ਦੀਆਂ ਵਖ ਵਖ ਰਸਮਾਂ ਅਤੇ ਭਰੋਸੇ ਸਨ, ਸਗੋਂ ਅਖੀਰ ਸਮੇਂ ਭੀ ਏਕਤਾ ਨਹੀਂ ਹੁੰਦੀ ਸੀ, ਹਰ ਇਕ ਦੇਵਤੇ ਦਾ ਸਵੱਰਗ ਅਤੇ ਨਰਕ ਭੀ ਆਪਣਾ ਆਪਣਾ ਸੀ। ਜਦ ਖੁਦ ਦੇਵਤਿਆਂ ਵਿਚ ਜੰਗ ਸੀ ਤਾਂ ਉਨ੍ਹਾਂ ਦੇ ਪਿਛਲਗ ਲੋਕਾਂ ਵਿਚ ਸੁਲਹ ਕੀਕੂੰ ਰਹਿ ਸਕਦੀ ਸੀ? ਈਸ਼ਵਰ ਦੀ ਅਜਿਹੀ ਦੁਰਗਤੀ ਕੀਤੀ ਕਿ ਨਾ ਕੇਵਲ ਉਸ ਨੂੰ ਆਦਮੀਆਂ ਵਿਚ ਉਤਾਰਿਆ ਸਗੋਂ ਜਾਨਵਰਾਂ ਕੱਛ, ਮੱਛ ਅਤੇ ਸੂਰ ਵਿਚ ਭੀ ਨਾਜ਼ਲ ਕੀਤਾ, ਇਸਤੋਂ ਭੀ ਭੈੜਾ ਆਦਮੀ ਨ ਹੈਵਾਨ ਸਗੋਂ ਨਰਸਿੰਘ ਕਰ ਵਖਾਇਆ।

ਕਿਸੇ ਦਾ ਇਕ ਦੂਜੇ ਤੇ ਇਤਬਾਰ ਨਹੀਂ ਸੀ, ਕੋਈ ਇਕ ਦੂਜੇ ਤੇ ਭਰੋਸਾ ਨਹੀਂ ਕਰਦਾ ਸੀ। ਜਿਨ੍ਹਾਂ ਲੋਕਾਂ ਦਾ ਨ ਮਜ਼ਹਬ ਇਕ, ਨ ਕਾਨੂੰਨ ਇਕ, ਨ ਜ਼ਬਾਨ ਇਕ, ਨ ਇਖ਼ਲਾਕ ਇਕ, ਨ ਗਰਜ਼ ਇਕ, ਨ ਮਾਲ ਇਕ, ਨ ਅਨਜਾਮ ਇਕ, ਨ ਦੁਨੀਆਂ ਇਕ, ਨ ਆਕਬਤ ਇਕ, ਨ ਇਬਾਦਤ ਇਕ, ਨ ਰਿਆਜ਼ਤ ਇਕ, ਨ ਖੁਸ਼ਕੀ ਇਕ, ਨ ਗਰਮੀ ਇਕ, ਨ ਮਿਜ਼ਾਜ ਇਕ, ਨ ਆਦਤਾਂ ਇਕ, ਨ ਬਹਿੱਸ਼ਤ ਇਕ, ਨ ਦੋਜ਼ਖ ਇਕ, ਅਜਿਹੀ ਸੂਰਤ ਵਿਚ ਏਕਤਾ, ਇਤਫਾਕ, ਕੌਮੀ

ਹਮਦਰਦੀ ਅਤੇ ਵਤਨ-ਪਿਆਰ ਦਾ ਨਾਮ ਕਿਥੇ ਸੀ! ਕੌਮੀ ਬਲ ਬਰਬਾਦ ਹੋ ਚੁਕਾ ਸੀ; ਪਿਆਰ ਦਾ ਸਿਲ-ਸਿਲਾ ਟੁੱਟ ਚੁਕਾ ਸੀ। ਉਨ੍ਹਾਂ ਦੀ ਹਸਤੀ ਟਿਮ-ਟਿਮਾਉਂਦੇ ਹੋਏ ਦੀਵੇ ਦੀ ਰੌਸ਼ਨੀ ਸੀ। ਔਰੰਗਜ਼ੇਬ ਦੀਆਂ ਬੇਦਰਦੀਆਂ ਅਤੇ ਜ਼ੁਲਮੀ ਤਲਵਾਰ ਦੇ ਤੂਫਾਨ ਨਾਲ ਇਹ ਟਿਮਟਿਮਾਉਂਦਾ ਦੀਵਾ ਕ੍ਰੀਬ ਸੀ ਕਿ ਹਮੇਸ਼ਾਂ ਲਈ ਬੁਝ ਜਾਂਦਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਹੱਥ ਇਸ ਉਤੇ ਰਖਿਆ ਅਤੇ ਬੁਝਣ ਤੋਂ ਬਚਾ ਲਿਆ। (ਮਹਾਂ ਬਲੀ ਕ੍ਰਿਤ ਦੌਲਤ ਰਾਇ)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੂਦਰੋਂ ਔਰ ਨੀਚ ਜਾਤ ਕੇ ਲੋਗੋਂ ਕੋ ਜੋ ਗੁਲਾਮੋਂ ਸੇ ਕਿਸੀ ਤਰਾਂ ਕਮ ਨ ਥੇ ਬਲਕਿ ਬਦਤ੍ਰੀਂ ਗੁਲਾਮੀ ਔਰ ਜ਼ਿਲਤ ਕੀ ਕੈਦ ਸੇ ਆਜ਼ਾਦ ਕਰਨੇ ਕੇ ਲੀਏ ਬਿਲਕੁਲ ਤਿਨਹਾ ਥੇ। ਜੋ ਰਾਮ ਚੰਦਰ ਸੇ ਨ ਬਨ ਪੜਾ ਜਿਸ ਕਾਮ ਕੀ ਤਰਫ ਕ੍ਰਿਸ਼ਨ ਕੋ ਖਿਆਲ ਨ ਆਇਆ, ਜੋ ਕਾਮ ਸ਼ੰਕਰ ਕੀ ਨਜ਼ਰੋਂ ਮੇਂ ਹੇਚ ਮਾਲੂਮ ਹੂਆ। ਜਿਸ ਕਾ ਧਿਆਨ ਸੂਰਜ ਬੰਸੀ ਔਰ ਚੰਦਰ ਬੰਸੀ ਖਾਨਦਾਨੋਂ ਕੇ ਤਮਾਮ ਤਾਕਤਵਰ ਰਾਜੋਂ ਕੋ ਨ ਸੂਝਾ, ਉਸ ਕੀ ਇਸਲਾਹ ਪਰ ਗੁਰੂ ਗੋਬਿੰਦ ਸਿੰਘ ਜੀ ਨੇ ਕਮਰ ਹਿੰਮਤ ਬਾਂਧੀ ਔਰ ਉਸ ਕੋ ਪੂਰਾ ਕਰ ਦਿਖਾਇਆ। ਅਪਨੇ ਵਕਤ ਮੇਂ ਅਰਬ ਕੇ ਪੈਗੰਬਰ ਹਜ਼ਰਤ ਮੁਹੰਮਦ ਸਾਹਿਬ ਨੇ ਭੀ ਬਹੁਤ ਕਾਮ ਕੀਆ ਔਰ ਏਕ ਜ਼ਲੀਲ ਕੌਮ ਕੋ ਅਖਵਤ ਕੇ ਸਿਲਸਿਲਾ ਮੇਂ ਲਾਕਰ ਬਲੰਦ ਉਠਾਇਆ ਔਰ ਇਸਲਾਮ ਕੇ ਤੇਹਤ ਸਭ ਮੁਸਲਮਾਨ ਏਕ ਦੂਸਰੇ ਕੇ ਭਾਈ ਥੇ। ਲੇਕਨ ਖੁਦ ਮੁਸਲਮਾਨੋਂ ਮੇਂ ਸੇ ਗੁਲਾਮੀ ਕੇ ਰਵਾਜ ਕੋ ਨ ਉਠਾ ਸਕਾ। ਏਕ ਮੁਸਲਮਾਨ ਦੂਸਰੇ ਮੁਸਲਮਾਨ ਕਾ ਉਸੀ ਤਰਾਂ ਗੁਲਾਮ ਹੋਤਾ ਥਾ ਜਿਸ ਤਰਾਂ ਕੋਈ ਦੀਗਰ ਕੌਮ ਕਾ ਕਾਫਰ। ਮਗਰ ਗੁਰੂ ਗੋਬਿੰਦ ਸਿੰਘ ਜੀ ਨੇ ਸ਼ੂਦਰੋਂ ਕੋ ਗੁਲਾਮੀ ਸੇ ਨਿਕਾਲਤੇ ਹੂਏ ਏਕ ਕਦਮ ਆਗੇ ਰਖਾ। ਜੋ ਸ਼ਖਸ ਖਾਲਸਾ ਧਰਮ ਮੇਂ ਦਾਖਲ ਹੂਆ, ਖਾਹ ਵੋਹ ਬ੍ਰਾਹਮਣ ਥਾ ਯਾ ਸ਼ੂਦਰ, ਸਭ ਮਸਾਵੀ ਔਰ ਭਾਈ ਹੋ ਗਏ। ਜੋ ਕਾਮ ਭਾਰਤ ਕੇ ਬੋਧਾਓਂ ਔਰ ਬੀਰੋਂ ਖੁਦ ਈਸ਼ਵਰ ਕੇ ਅਵਤਾਰੋਂ ਸੇ (ਅਗਰ ਹਮ ਈਸ਼ਵਰ ਕਾ ਔਤਾਰ ਹੋਣਾ ਬਫਰਜ਼ੇ ਮੁਹਾਲ ਮਾਨ ਭੀ ਲੇਂ) ਨ ਬਨ ਪੜਾ, ਵੋਹ ਗੁਰੂ ਗੋਬਿੰਦ ਸਿੰਘ ਜੀ ਕੇ ਹਾਥ ਸੇ ਬਨ ਪੜਾ ਔਰ ਸੰਵਰ ਗਿਆ। (ਲਾਲਾ ਦੌਲਤ ਰਾਇ ਮਹਾਂਬਲੀ ਸਫਾ ੧੨੪)।

ਨੋਟ—ਸੰਸਾਰ ਭਰ ਦੇ ਵਿਦਵਾਨਾ ਤੇ ਇਤਿਹਾਸਕਾਰਾਂ ਨੇ ਦਸਮ ਗੁਰੂ ਦੀ ਬਹਾਦਰੀ ਤੇ ਤਲਵਾਰ ਦੀ ਮਹਿਮਾਂ ਲਿਖੀ ਹੈ ਸ਼ਾਇਦ ਇਕ ਮਹਾਤਮਾਂ ਗਾਂਧੀ ਜੀ ਹੀ ਹੋਣ ਜਿਨ੍ਹਾਂ ਨੇ ਤਲਵਾਰ ਉਠੌਣ ਪਰ ਗੁਰੂ ਜੀ ਨੂੰ ਭੁਲੜ ਯਾਂ ਕੁਰਾਹੇ ਪਿਆ ਲੀਡਰ ਆਦਿ ਆਖਣਾ ਸ਼ਾਂਤੀ ਸਮਝੀ ਹੋਵੇ। ਮਹਾਤਮਾਂ ਜੀ ਨੇ ਇਕ ਵੇਰ ਨੰਬਰ ੨੫ (ਜਨਵਰੀ ਸੰਨ ੧੯੩੩) ਦੇ ਹਰੀਜਨ ਅਖਬਾਰ ਵਿਚ ਗੀਤਾ ਦੀ ਤਾਰੀਫ ਵਿਚ ਲੇਖ ਦਿਤਾ ਸੀ ਜਿਸ ਵਿਚ ਸ਼ਬਦ ਸਨ ਕਿ ਬਾਕੀ ਦੀਆਂ (ਬਿਨਾ ਸ੍ਰੀ ਗੀਤਾ ਜੀ ਦੇ) ਧਾਰਮਿਕ ਪੁਸਤਕਾਂ ਸਭ ਸੁਆਹ ਹੋ ਜਾਣ ਤਦ ਭੀ ਇਸ ਨਾਸ਼ ਨਾ ਹੋਣ ਵਾਲੀ ਪੁਸਤਕ ਦੇ ਸਤ ਸੌ ਸ਼ਲੋਕ, ਇਹ ਦਸਣ ਲਈ ਬਿਲਕੁਲ ਕਾਫੀ ਹਨ ਕਿ ਹਿੰਦੂ ਧਰਮ ਕੀ ਹੈ। ਪਰ ਇਸੇ ਗੀਤਾ ਵਿਖੇ ਲਿਖਿਆ ਹੈ ਕਿ (ਹੇ ਅਰਜਨ!) ਜੇ ਤੂੰ ਜੁਧ ਵਿਚ ਸਰੀਰ ਛਡੇਂਗਾ ਤਾਂ ਸਿਧਾ ਸਵਰਗ ਵਿਚ ਜਾ ਪੁਜੇਂਗਾ, ਜੇ ਜਿਤੇਂਗਾ ਤਾਂ ਪ੍ਰਿਥਵੀ ਦੇ ਰਾਜ ਦਾ ਸੁਖ ਭੋਗੇਂਗਾ। ਇਸ ਕਰਕੇ ਅਰਜਨ ਤੂੰ ਉਠ, ਖੜਾ ਹੋ ਅਤੇ ਜੁਧ ਕਰਨ ਲਈ ਤਿਆਰ ਬਰ ਤਿਆਰ ਹੋਕੇ ਡਟ ਜਾ (ਗੀਤਾ ਧਿਃ ੨ ਅੰਕ ੩੭) ਸ੍ਰੀ ਕ੍ਰਿਸ਼ਨ ਜੀ ਨੇ ਮਾਨੋ, ਮਹਾਂ ਰਥੀ ਅਰਜਨ ਨੂੰ ਸ਼ਸਤ੍ਰ ਉਠਾ ਕੇ ਏਹ ਉਪਦੇਸ਼ ਦਿਤਾ। ਵੈਸੇ ਮਹਾਤਮਾਂ

ਜੀ ਖ਼ੁਦ ਭੀ ਮਨਦੇ ਸਨ ਕਿ ਦੂਜਿਆਂ ਨੂੰ ਮਾਰਨੇ ਵਾਲੇ ਪੁਰਸ਼ ਨੂੰ ਮਾਰਨਾ ਬੁਰਾ ਨਹੀਂ ਹੈ ਜੈਸਾ ਕਿ ੩੧ ਅਕਤੂਬਰ ਸੰਨ ੧੯੨੪ ਈਸਵੀ ਦੇ ਯੰਗ ਇੰਡੀਆ ਵਿਚ ਆਪ ਦੇ ਲੇਖ ਦੀ ਇਬਾਰਤ ਇਕਰ ਦੀ ਸੀ। 'ਕਈ ਵੇਰ ਇਹ ਸਾਡਾ ਮਜਬੂਰੀ ਫਰਜ਼ ਬਣ ਜਾਂਦਾ ਹੈ ਕਿ ਅਸੀਂ ਉਸ ਆਦਮੀ ਨੂੰ ਜਾਨੋਂ ਮਾਰ ਦਈਏ, ਜੇਹੜਾ ਅਸੀਂ ਵੇਖਦੇ ਹਾਂ ਹੋਰਨਾਂ ਨੂੰ ਮਾਰ ਰਿਹਾ ਹੈ।' ਕੀ ਫੇਰ ਔਰੰਗਜ਼ੇਬੀ ਹਕੂਮਤ ਗ਼ਰੀਬਾਂ ਤੇ ਹਿੰਦੂਆਂ ਨੂੰ ਨਹੀਂ ਮਾਰਦੀ ਸੀ ? (ਲਾਲ ਸਿੰਘ ਗਿਆਨੀ)

ਸੀ. ਐਚ. ਪੇਨ ਦੀ ਲਿਖਤ ਹੈ ਸ਼ਸਤ੍ਰ ਧਾਰਨਾ ਸਿੱਖਾਂ ਦਾ ਰੋਜ਼ ਦਾ ਫਰਜ਼ ਬਣਾਇਆ ਅਤੇ ਭਰਾ ਪਣੇ ਦਾ ਸੁਭਾਉ ਨੂੰ ਪੰਜ ਕਕਾਰ ਦੀ ਵਖਰੀ ਰਹਿਤ ਪ੍ਰਚਲਤ ਕਰਕੇ ਵਧੇਰੇ ਉੱਚਾ ਤੇ ਪੱਕਾ ਕੀਤਾ ਗਿਆ। ਕੁੜੀ ਮਾਰਨ ਦੇ ਰਿਵਾਜ ਨੂੰ ਜੋੜਾ ਉਸ ਵੇਲੇ ਤੇ ਕਈ ਸਾਲ ਪਿਛੋਂ ਭੀ ਪੰਜਾਬ ਵਿਚ ਪ੍ਰਚਲਤ ਸੀ ਬੰਦ ਕਰਨ ਦਾ ਹੁਕਮ ਦਿਤਾ ਅਤੇ ਸਤੀ ਹੋਣ ਦੀ ਰਸਮ ਦੀ ਮਨਾਹੀ ਕੀਤੀ। ਸੀ. ਐਚ.ਪੇਨ ਸਫਾ ੩੫। ਇਸੇ ਤਰਾਂ ਅਗੇ ਜਾਕੇ ਲਿਖਿਆ ਹੈ ਗੁਰੂ ਨਾਨਕ ਦੇਵ ਜੀ ਦੀ ਤਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੱਚੀ ਜ਼ਿੰਦਗੀ ਨੂੰ ਵਧ ਤੋਂ ਵਧ ਜ਼ਰੂਰੀ ਸਮਝਦੇ ਸਨ। ਪਰ ਇਸ ਦੇ ਨਾਲ ਹੀ ਉਨ੍ਹਾਂ ਨੇ ਬਹਾਦਰੀ ਦੇ ਕਾਰਨਾਮਿਆਂ ਅਤੇ ਸਿੱਖ ਧਰਮ ਲਈ ਵਫ਼ਾਦਾਰੀ ਨੂੰ ਭੀ ਸਾਂਵਾ ਦਰਜਾ ਦਿਤਾ। ਸਿਖ ਲਈ ਆਪਣੇ ਧਰਮ ਦੀ ਰਖਿਆ ਦੀ ਖਾਤਰ ਲੜਕੇ ਸ਼ਹੀਦ ਹੋਣ ਨਾਲੋਂ ਹੋਰ ਵਧੇਰੇ ਉਤਮ ਫਰਜ਼ ਕੋਈ ਨਹੀਂ ਸੀ। (ਸੀ. ਐਚ. ਪੇਨ ੩੪, ੩੫)।

ਸਿੱਖ ਇਕ ਈਸ਼ਵਰ ਦੇ ਉਪਾਸ਼ਕ ਹਨ ਮੂਰਤੀ ਪੂਜਾ ਦਾ ਖੰਡਣ ਕਰਦੇ ਅਤੇ ਜ਼ਬਾਨੀ ਤੌਰ ਪਰ ਜ਼ਾਤ ਪਾਤ ਨੂੰ ਭੀ ਨਹੀਂ ਮਨਦੇ। (ਸਰ ਅਲੇਗਜ਼ੈਂਡਰ ਬਰਨਰ ੧–੨੮੫)

ਨੋਟ–ਹਿੰਦੂ ਰਸਮੋਂ ਰਿਵਾਜਾਂ ਦੀ ਲਾਗ ਅਤੇ ਮਿਲ ਵਰਤੋਂ ਤੇ ਰਿਸ਼ਤਿਆਂ ਦੀ ਗੁਰਮਤ ਵਿਰੁਧ ਖ਼ਿਆਲੀ ਨੇ ਸਿੱਖਾਂ ਨੂੰ ਖੁਆਰ ਕਰ ਛੱਡਿਆ ਹੈ, ਜ਼ਾਤੀ ਪਾਤੀ ਮੰਨਣ ਕਰਕੇ ਭੀ ਅਜ ਕਲ ਦੇ ਸਿੱਖ ਗਿਰਾਉ ਵਲ ਨੂੰ ਚਲੇ ਜਾ ਰਹੇ ਹਨ। ਵਾਸਤਵ ਵਿਚ ਸਿੱਖ ਧਰਮ ਹਿੰਦੂਆਂ ਨਾਲੋਂ ਬਿਲਕੁਲ ਵਖਰਾ ਹੈ। ਅਰ ਇਸ ਬਾਤ ਨੂੰ ਸਿਆਣੇ ਲਿਖਾਰੀ ਸਭ ਮਨਦੇ ਹਨ। ਜੈਸਾ ਕਿ ਮਿः ਕਨਿੰਘਮ ਲਿਖਦਾ ਹੈ ਕਿ ਜਿਥੋਂ ਤੀਕ ਧਾਰਮਿਕ ਨਿਸਚੇ ਤੇ ਸੰਸਾਰਕ ਉੱਚ ਹੌਂਸਲਿਆ ਦਾ ਸਬੰਧ ਹੈ, ਸਿੱਖ ਦੂਜੇ ਹਿੰਦੂਆਂ ਨਾਲੋਂ ਬਿਲਕੁਲ ਵਖਰੀ ਕੌਮ ਹੈ। ਓਹ ਆਪਣੇ ਅੰਦਰੂਨੀ ਧਾਰਮਿਕ ਨਿਸਚੇ ਤੇ ਬੈਰੂਨੀ ਸ਼ਕਲ ਸੂਰਤ ਦੇ ਕਾਰਨ ਆਪੋ ਵਿਚ ਇਕ ਜਾਨ ਹਨ ਤੇ ਇਹ ਗੁਣ ਹੋਰਨਾਂ ਲੋਕਾਂ ਵਿਚ ਕਿਧਰੇ ਨਜ਼ਰ ਨਹੀਂ ਔਂਦਾ, ਗ਼ਲਤ ਫਹਿਮੀਆਂ ਦੇ ਕਾਰਨ ਨ ਤੇ ਪਬਲਿਕ ਨੂੰ ਹੈਰਾਨ ਹੋਣਾ ਚਾਹੀਦਾ ਹੈ ਅਤੇ ਨਾ ਹੀ ਇਤਿਹਾਸਕਾਰਾਂ ਨੂੰ ਭੁਲੇਖਾ ਖਾਣਾ ਚਾਹੀਦਾ ਹੈ। ਇਸੇ ਤਰਾਂ ਹੋਰ ਅਨਮਤੀ ਇਤਿਹਾਸਕਾਰਾਂ ਨੇ ਸਿੱਖਾਂ ਨੂੰ ਹਿੰਦੂਆਂ ਨਾਲੋਂ ਅਡਰੀ ਕੌਮ ਮੰਨਿਆ ਹੈ।

ਡਾਕਟਰ ਸਰ ਨਾਰੰਗ ਨੇ ਲਿਖਿਆ ਹੈ ਉਨ੍ਹਾਂ ਨੇ (ਦਸਮੇ ਗੁਰੂ) ਚਿੜੀਆਂ ਨੂੰ ਸ਼ਾਹੀ ਬਾਜ਼ ਤੜੋਣ ਦੀ ਜਾਂਚ ਸਿਖਾਈ (ਖੰਡੇ ਦਾ ਅੰਮ੍ਰਿਤ ਛਕਾਕੇ) ਓਹ ਪਹਿਲੇ ਹਿੰਦੀ ਸਨ, ਜਿਨ੍ਹਾਂ ਨੇ ਕਿ ਪੰਚਾਇਤੀ ਅਸੂਲ ਸਖਾਏ। ਅਤੇ ਆਪਣੇ ਸੇਵਕਾਂ ਨੂੰ ਇਕ ਦੂਏ ਦਾ ਭਾਈ ਯਾ ਭਰਾ ਸਮਝਣ ਦੀ ਸਿਖਿਆ ਦਿਤੀ। ਅਤੇ ਆਗਿਆ ਦਿਤੀ ਕਿ ਇਕੱਠੇ ਬਹਿਕੇ ਗੁਰਮਤਾ ਸੋਧਕੇ ਸਭ ਵਿਹਾਰ ਕਰਨ। ਉਨ੍ਹਾਂ ਨੇ ਸਿਖਾਂ ਨੂੰ ਸਿਖਾਇਆ ਕਿ ਓਹ ਆਪਣੇ ਆਪਨੂੰ ਅਕਾਲ ਪੁਰਖ ਦੇ ਆਪ ਚੁਣੇ ਹੋਏ ਬੰਦੇ

ਸਮਝਣ। ਜਿਨ੍ਹਾਂ ਦਾ ਫਰਜ਼ ਜ਼ੁਲਮ ਅਤੇ ਅਧਰਮ ਦਾ ਟਾਕਰਾ ਕਰਨਾ ਸੀ।

(ਡਾ: ਸਰ ਨਾਰੰਗ ਪੰਨਾ ੧੦੧)

ਸਰ ਮੈਕਰੇਗਰ ਨੇ ਲਿਖਿਆ ਹੈ ਜਿਸ ਵੇਲੇ ਅਸੀਂ, ਉਸ ਕਾਰਜ ਦਾ ਖਿਆਲ ਕਰਦੇ ਹਾਂ ਜੋ ਕਿ (ਗੁਰੂ) ਗੋਬਿੰਦ (ਸਿੰਘ) ਨੇ ਆਪਣਾ ਧਰਮ ਅਤੇ ਸਿੱਖਾਂ ਹਿਤ ਨਵਾਂ ਕਾਨੂੰਨ ਬਣੇਨ ਦਾ ਕੀਤਾ। ਜਿਸ ਵਕਤ ਅਸੀਂ ਸਾਰੀਆਂ ਹਾਲਤਾਂ ਵਿਚ ਉਨ੍ਹਾਂ ਦੀ ਬਹਾਦਰੀ ਦਾ ਖਿਆਲ ਕਰਦੇ ਹਾਂ। ਜਦੋਂ ਅਸੀਂ ਐਸੀਆਂ ਮੁਸੀਬਤਾਂ ਦੇ ਸਾਹਮਣੇ, ਉਨ੍ਹਾਂ ਦੀ ਸਾਬਤ ਕਦਮੀ ਅਤੇ ਅਡੋਲਤਾ ਵੇਖਦੇ ਹਾਂ, ਜੋ ਹੋਰਨਾਂ ਦਾ ਚਿੱਤ ਢਾਹ ਸੁਟਦੀਆਂ ਹਨ ਅਰ ਉਨ੍ਹਾਂ ਨੂੰ ਕਰੜੇ ਤੇ ਡੂੰਘੇ ਗਮਾਂ ਵਿਚ ਸੁਟ ਪੌਂਦੀਆਂ ਹਨ। ਅਤੇ ਜਦੋਂ ਅਸੀਂ ਉਨ੍ਹਾਂ ਦੀ ਅੰਤਮ ਫਤਹ ਦਾ ਖਿਆਲ ਕਰਦੇ ਹਾਂ ਜੋ ਉਨ੍ਹਾਂ ਦੇ ਆਪਣੇ ਜ਼ਬਰਦਸਤ ਵਿਰੋਧੀਆਂ ਪਰ, ਉਹਨਾਂ ਹੀ ਪ੍ਰਾਣੀਆਂ ਦੇ ਵਸੀਲੇ ਹਾਸਲ ਕੀਤੀ, ਜੋ ਕਿ ਉਨ੍ਹਾਂ ਦਾ ਸਾਥ ਛੱਡ ਗਏ ਸਨ। ਸੋ ਜਦੋਂ ਅਸੀਂ ਉਕਤ ਸਾਰੀਆਂ ਬਾਤਾਂ ਦਾ ਚੇਤਾ ਕਰਦੇ ਹਾਂ, ਸਾਨੂੰ ਇਹ ਸੁਣਕੇ ਹੈਰਾਨੀ ਨਹੀਂ ਹੋਣੀ ਚਾਹੀਦੀ ਕਿ ਸਿਖ ਉਨ੍ਹਾਂ ਦੇ ਨਾਮ ਦੀ ਮਹਾਨ ਇਜ਼ੱਤ ਕਰਦੇ ਹਨ, ਸੱਚ ਮੁਚ ਓਹ (ਗੁਰੂ ਜੀ) ਮਹਾਂ ਪੁਰਸ਼ ਹੋਏ ਹਨ (ਲਿਖਤ ਮੈਕਰੇਗਰ)।

ਭੀਮ ਚੰਦ ਨੇ ਏਕ ਜਾਲ ਰਚਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਾ ਤੰਬੋਲ ਲੂਟ ਕਰ ਸਿਖੋਂ ਕੋ ਮਾਰ ਡਾਲਨੇ ਕੀ ਕੋਸ਼ਸ਼ ਹੋਨੇ ਲਗੀ। ਭੀਮ ਚੰਦ ਤਥਾ ਉਸਕੇ ਔਰ ਸਾਥੀਓਂ ਨੇ ਗੁਰੂ ਜੀ ਕੇ ਸਿਖੋਂ ਪਰ ਬਿਲਾ ਵਜਾ ਆਕਰਮਣ ਕਰ ਦੀਆ (ਸਫਾ ੩੧)। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਲਾਸਪੁਰ ਤੋਂ ਚਲਕੇ ਸ੍ਰੀ ਅੰਨਦਪੁਰ ਆ ਰਹੇ ਸਨ। ਰਾਹ ਵਿਚ ਭੀਮ ਦੇ ਘਰਾਣੇ ਦੇ ਕੁਝ ਰਾਜਪੂਤਾਂ ਨੇ ਸਿੱਖਾਂ ਨਾਲ ਛੇੜ ਛਾੜ ਕੀਤੀ। ਇਸ ਪਿੰਡ ਵਾਲਿਆਂ ਨੇ ਭੀ ਸਿਖ ਯਾਤ੍ਰੀਆਂ ਨੂੰ ਛੇੜਨਾ ਅਤੇ ਤੰਗ ਕਰਨਾ ਸ਼ੁਰੂ ਕਰ ਦਿਤਾ। ਗੁਰੂ ਸਾਹਿਬ ਨੂੰ ਮਜਬੂਰਨ ਆਪਣੀ ਹਿਫਾਜ਼ਤ ਲਈ ਤਲਵਾਰ ਉਠਾਉਣੀ ਪਈ, ਉਨ੍ਹਾਂ ਨੇ ਇਸਤ੍ਰੀਆਂ, ਬਚਿਆਂ ਅਤੇ ਬੁਢਿਆਂ ਨੂੰ ਛਡਕੇ ਬਾਕੀਆਂ ਨੂੰ ਤਲਵਾਰ ਦੇ ਘਾਟ ਉਤਾਰ ਦਿਤਾ (ਸਫਾ ੩੯)। ਹਾ! ਹਿੰਦੂ ਕੌਮ! ਤੁਝ ਸੇ ਬੜ੍ਹ ਕਰ ਇਹਸਾਨ ਫਰਾਮੋਸ਼ ਔਰ ਕੌਨ ਹੋ ਸਕਤਾ ਹੈ? ਤੁਝ ਸਾ ਨਾਸ਼ੁਕਰਾਪਨ ਔਰ ਕਿਸ ਕੌਮ ਮੇ ਹੈ? ਸੱਚੇ ਭਗਤ ਕੌਮੀ ਕੀ ਕਦਰ ਨ ਕਰਨੇ ਕਾ ਮਾਦਾ ਤੁਝ ਸੇ ਜ਼ਿਆਦਾ ਕਿਨ ਲੋਗੋਂ ਮੇ ਹੈ? ਸਾਦਕ ਮੁਹਬੁਲਵਤਨ ਕੋ ਤਕਲੀਫ ਰਸਾਨੀ ਮੇ ਤਿਆਰੀ ਕਰਨੇ ਕਾ ਸੌਦਾ ਔਰ ਕਿਨ ਵੈਹਸ਼ੀਓਂ ਮੇ ਹੈ? ਵੋਹ ਗੁਰੂ ਗੋਬਿੰਦ ਸਿੰਘ ਜੋ ਤੁਮਾਰੇ ਲੀਏ ਅਪਨਾ ਖਾਤਮਾ ਔਰ ਜਾਨ ਨਛਾਵਰ ਕਰਨੇ ਕੀ ਤਿਆਰੀ ਕਰ ਰਹਾ ਥਾ ਜੋ ਤੁਮ ਕੋ ਜ਼ਿਲਤ ਸੇ ਊਚੇ ਦਰਜਾ ਪਰ ਲੇ ਜਾਨੇ ਕੀ ਧੁਨ ਮੇ ਲਗਾ ਹੂਆ ਥਾ, ਇਸ ਕੇ ਮੁਖ਼ਾਲਫ ਤੁਮ ਬਨਜਰੇ ਹਸਦ ਔਰ ਖ਼ੁਦਗਰਜ਼ੀ ਮੇਂ ਖੜੇ ਹੋ ਰਹੇ ਹੋ। (ਸਫਾ ੧੨੭)। ਕ੍ਰਿਸ਼ਨ ਰਾਜਾ ਜਾਦਵੋਂ ਕੋ ਮੈਦਾਨੇ ਜੰਗ ਮੇ ਖਿਆਲੀ ਬੁਜ਼ਦਿਲੀ ਸੇ ਨਿਕਾਲਤਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਉਨ ਲੋਗੋਂ ਕੋ ਉਠਾਤਾ ਹੈ ਜੋ ਮਿਟੀ ਮੇ ਮਿਲ ਗਏ ਥੇ, ਜਿਨਕੇ ਖ਼ਾਬ ਮੇ ਭੀ ਨ ਥਾ ਕਿ ਮੈਦਾਨੇ ਜੰਗ ਮੇ ਜੌਹਰ ਬਹਾਦਰੀ ਦਖਾਏਂਗੇ ਕਿ ਅਰਜਨ ਕੇ ਕਾਰਨਾਮੇ ਭੂਲ ਜਾਏਂਗੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਚਾ ਤਿਆਗੀ ਥਾ ਔਰ ਨਿਸ਼ਕਾਮ। ਕ੍ਰਿਸ਼ਨ ਔਰ ਭੀਸ਼ਮ ਨੇ ਮਹਾਭਾਰਤ ਮੇ ਉਪਦੇਸ਼ ਕੀਆ ਹੈ ਕਿ ਸਭ ਸੇ ਬੜਾ ਤਿਆਗੀ ਵੋਹ ਹੋਤਾ ਹੈ ਜੋ ਦੂਸਰੋਂ ਕੀ ਭਲਾਈ ਕੇ ਲੀਏ ਮੈਦਾਨੇ ਜੰਗ ਮੇ ਪ੍ਰਾਨ ਤਿਆਗਤਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੂਸਰੋਂ ਕੇ ਫਾਇਦਾ ਕੇ ਲੀਏ ਨ ਫਕਤ ਆਪਣੇ ਪ੍ਰਾਨ ਹੀ ਤਿਆਗ ਦੀਏ ਬਲਕਿ ਉਸਨੇ ਸਭ ਕੁਛ ਜੋ ਆਪਨਾ ਥਾ ਔਰ ਇਨਸਾਨ ਕੇ ਪਾਸ ਹੋ

ਸਕਤਾ ਥਾ ਵੋਹ ਦੇਸ਼ ਭਗਤੀ ਮੇ ਲਗਾਦਿਆ । ਜੋ ਰੁਪੈਆ ਪੈਸਾ ਆਇਆ ਕੌਮ ਕੇ ਅਰਪਨ ਕੀਆ, ਅਪਨੀ ਪਿਆਰੀ ਔਲਾਦ ਕੌਮ ਕੇ ਅਰਪਨ ਕੀ। ਪਾਂਚ ਪਿਆਰੇ ਕੌਮ ਕੇ ਅਰਪਨ ਕੀਏ । ਅਪਨੀ ਤਾਕਤ ਔਰ ਬਾਜ਼ੂਬਲ ਕੌਮ ਕੇ ਲੀਏ ਖਰਚ ਕੀਆ । ਦਿਮਾਗੀ ਤਾਕਤ ਕੌਮ ਕੀ ਬੇਹਤ੍ਰੀ ਵਾ ਬਹਬੂਦੀ ਕੇ ਲੀਏ ਖਰਚ ਕੀ, ਅਪਨੇ ਆਰਾਮ ਵਾ ਆਸਾਇਸ਼ ਕੋ ਕੌਮ ਕੇ ਲੀਏ ਕੁਰਬਾਨ ਕੀਆ, ਅਪਨੇ ਜਿਸਮ ਔਰ ਲਹੂ ਕੋ ਕੌਮ ਕੇ ਲੀਏ ਨਿਛਾਵਰ ਕੀਆ। ਕੌਨ ਸੀ ਚੀਜ਼ ਥੀ ਜੋ ਉਸਨੇ ਕੌਮ ਕੀ ਨਜ਼ਰ ਨਾ ਕੀ? ਕੌਨ ਸੀ ਚੀਜ਼ ਥੀ ਜੋ ਉਸਨੇ ਕੌਮ ਸੇ ਉਠਾ ਰਖੀ ਹੋ ? ਇਸ ਲੀਏ ਭਾਰਤ ਵਰਸ਼ ਮੇਂ ਸਭ ਸੇ ਬੜਾ ਤਿਆਗੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਥਾ। ਯੇਹ ਪਹਿਲਾ ਤਿਆਗ ਥਾ ਜਿਸਕੋ ਤਿਆਗ ਕਹਿ ਸਕਤੇ ਹੈਂ। ਬੁਧ ਕਾ ਤਿਆਗ ਥਾ, ਭੀਸ਼ਮ ਕਾ ਤਿਆਗ ਥਾ। ਬੁਧ ਕਾ ਤਿਆਗ ਦੁਨੀਆਂ ਕੀ ਤਕਲੀਫ ਸੇ ਡਰ ਕਰ ਥਾ। ਭੀਸ਼ਮ ਕਾ ਖੁਦਗਰਜ਼ਾਨਾ ਔਰ ਬਾਪ ਕੀ ਖੁਸ਼ਨੂਦੀ ਕੇ ਲੀਏ ਥਾ। ਲੇਕਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਾ ਤਿਆਗ ਔਰ ਮਹਾਂ–ਤਿਆਗ ਕੌਮ ਕੇ ਲੀਏ ਥਾ ਔਰ ਦੂਸਰੋਂ ਕੀ ਭਲਾਈ ਕੇ ਲੀਏ ਥਾ। ਜਹਾਂ ਤੱਕ ਉਨਕੀ ਅਪਨੀ ਜ਼ਾਤ ਕਾ ਤਅੱਲਕ ਥਾ, ਕਿਸੀ ਮੇਂ ਉਨਕੀ ਅਪਨੀ ਗਰਜ਼ ਸ਼ਾਮਲ ਨ ਥੀ, ਸਭ ਦੂਸਰੋਂ ਕੀ ਭਲਾਈ ਕੇ ਲੀਏ ਥਾ। [ਮਹਾਂਬਲੀ, ਦੌਲਤ ਰਾਮ]

ਧਰਮ ਖਾਤਰ ਪਰਾਨ ਦੇਨੇ ਵਾਲੇ ਸਿਖੋਂ ਨੇ ਬਾਈ ਰਾਜੋਂ ਕੀ ਸਿਖਯਤ ਸੈਨਾ ਪਰ ਜਿਸ ਸਾਹਸ ਕੇ ਸਾਥ ਫਤਹ ਪਾਈ, ਉਸ ਕੀ ਕਥਾ ਇਤਿਹਾਸ ਮੇਂ ਆਪਨਾ ਸਾਨੀ ਨਹੀਂ ਰਖਤੀ, ਹਿੰਦੂ ਰਾਜਾ ਮੂਰਖ ਥੇ, ਵੋ ਨਹੀਂ ਜਾਨਤੇ ਥੇ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਮਸਤ (ਤਮਾਮ) ਹਿੰਦੂ ਸਮਾਜ ਕੇ ਉਧਾਰਕੇ ਕਾਮ ਕੇ ਲੀਏ ਪਰਿਯਤਨਸ਼ੀਲ ਹੈਂ। ਮੂਰਖ ਰਾਜਾਓਂ ਔਰ ਪ੍ਰੋਹਤੋਂ ਕੋ ਗੁਰੂ ਜੀ ਕਾ ਵਭੇ ਵਸਥਾਰ ਬਹੁਤ ਅਖਰਾ, ਉਨ੍ਹੋਂ ਨੇ ਹਰ ਬਾਤ ਮੇਂ ਗੁਰੂ ਜੀ ਕਾ ਵਿਰੋਧ ਕਰਨਾ ਅਰੰਭ ਕੀਆ (ਸਫਾ ੨੬)। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਐਲਾਨ ਕੀਆ ਕਿ ਦੇਸ਼ ਕੇ ਲੀਏ ਯਿਹ ਸਮਾਂ ਬੜੇ ਸੰਕਟ ਕਾ ਹੈ। ਮੈਂ ਦੁਨੀਆਂ ਮੇਂ ਰਾਜ ਭੋਗਨੇ ਕੇ ਲੀਏ ਪੈਦਾ ਨਹੀਂ ਹੂਆ, ਮੇਰਾ ਜਨਮ ਇਸ ਲੀਏ ਹੂਆ ਹੈ ਕਿ ਮੈਂ ਦੀਨ ਦੁਖੀ ਸੰਤਪਤ ਪਰਾਨੀਓਂ ਕੋ ਆਇਤ-ਤਾਈਓਂ ਕੇ ਅਤਿਆਚਾਰ ਸੇ ਬਚਾਊਂ (ਸਫਾ ੨੮)। ਅਪਨੇ ਉਦਯੋਗ ਸੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿਖੋਂ ਕੇ ਰੂਪ ਮੇਂ ਪੰਜਾਬ ਮੇਂ ਇਕ ਐਸੀ ਬੀਰ ਜਾਤੀ ਪੈਦਾ ਕੀ ਜਿਸ ਕੀ ਬੀਰਤਾ ਸੂਰਤਾ ਔਰ ਅਨੂਪਮ ਰਣ-ਕਲਾ ਇਤਿਹਾਸ ਮੇਂ ਅਪਨਾ ਸਾਨੀ ਨਹੀਂ ਰਖਤੀ।

(ਜੀਵਨ ਚਰਿਤ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਫਾ ੯੧ ਕਰਤਾ ਸੁਰਿੰਦ੍ਰ ਸ਼ਰਮਾ ਹਿੰਦ ਪ੍ਰੈਸ ਪ੍ਰਯਾਗ)।

ਗੁਰੂ ਜੀ ਨੇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ) ਹਿੰਦੀ ਸ਼ਾਇਰੀ ਕਾ ਏਕ ਐਸਾ ਢੰਗ ਨਿਕਾਲਾ ਜੋ ਇਸ ਵਕਤ ਬੇ-ਨਜ਼ੀਰ ਹੈ (ਸਫਾ ੧੧੫)। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਐਸੀ ਬੀਰ ਰਸ ਵਾਲੀ ਸ਼ਾਇਰੀ ਪੈਦਾ ਕੀਤੀ ਜੋ ਉਨ੍ਹਾਂ ਤੋਂ ਪਹਿਲਾਂ ਪੰਜਾਬ ਵਿਚ ਬਿਲਕੁਲ ਨਹੀਂ ਮਿਲਦੀ ਸੀ, ਜਿਸ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਲੋਕਾਂ ਦੀਆਂ ਸੁਤੀਆਂ ਤਾਕਤਾਂ ਨੂੰ ਜਗਾਇਆ (ਸਫਾ ੧੧੭)। ਨਜ਼ਮ ਐਸੀ ਬੇਨਜ਼ੀਰ ਹੈ। ਕਿ ਇਸ ਤੋਂ ਵਧਕੇ ਦੁਨੀਆਂ ਭਰ ਦੇ ਸਾਹਿਤ ਵਿਚ ਸ਼ਾਇਦ ਹੀ ਕਿਤੇ ਮਿਲੇ। (ਤਾਰੀਖ ਪੰਜਾਬ ਸਫਾ ੧੨੩ ਕਰਤਾ ਭਾਈ ਪ੍ਰਮਾਨੰਦ ਐਮ. ਏ.)। ਕਸ਼ਨ ਭਰ ਮੇਂ ਉਨਕਾ ਦਰਜਾ ਭਾਰਤ ਵਰਸ਼ ਕੀ ਸਰੋਤਮ ਕਰਸ਼ਟ ਤਥਾ ਸਭ ਸੇ ਅਧਿਕ ਵੀਰ ਜਾਤੀਓਂ ਕੇ ਸਮਾਨ ਉਚਾ ਕਰ ਦੀਆ

(ਸਫਾ ੧੨੮)। ਗੁਰੂ ਜੀ ਨੇ ਉਨ੍ਹਾਂ ਨੂੰ ਇਕ ਜਥੇਬੰਦ ਜਮਾਤ ਬਣਾਕੇ ਉਨ੍ਹਾਂ ਦੇ ਕੇਰੇਕਟਰ ਨੂੰ ਆਲ੍ਹਾ ਅਤੇ ਉਨ੍ਹਾਂ ਦੀਆਂ ਖਾਹਸ਼ਾਂ ਨੂੰ ਮਹਾਨ ਬਣਾ ਦਿਤਾ।

(ਸਿਖੋਂ ਕਾ ਪ੍ਰੀਵਰਤਨ ਸਫਾ ੧੩੫, ਕਰਤਾ ਡਾਕਟਰ ਗੋਕਲ ਚੰਦ ਨਾਰੰਗ ਬਾਰ ਐਟਲਾ)।

ਖਾਲਸਾ ਜੋ ਪੂਰੇ ਤੌਰ ਤੇ ਹਥਿਆਰ-ਬੰਦ ਹੋ ਚੁਕਾ ਸੀ ਅਤੇ ਫਤਹਯਾਬੀ ਲਈ ਤਿਆਰ ਸੀ, ਵਡੇ ਗੁਰੂ (ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ) ਦੇ ਦਿਮਾਗ ਚੋਂ ਏਸੇ ਤਰ੍ਹਾਂ ਪੈਦਾ ਹੋਇਆ ਜਿਸਤਰ੍ਹਾਂ ਮਨਰਵਾ ਬ੍ਰਸਪਤੀ ਦੇ ਸਿਰ ਚੋਂ ਨਿਕਲੀ ਸੀ। (ਸਰ ਲੇਪਨ ਗ੍ਰਿਫ਼ਨ)

ਕੋਈ ਹਿੰਦੂ ਜਿਸ ਦੇ ਸੀਨੇ ਵਿਚ ਦਿਲ ਅਤੇ ਦਿਲ ਵਿਚ ਮਹਿਸੂਸ ਕਰਨ ਦੀ ਤਾਕਤ ਹੈ ਗੁਰੂ ਗੋਬਿੰਦ ਸਿੰਘ ਜੀ ਦੇ ਅਹਿਸਾਨਾਂ ਨੂੰ ਭੁਲਾ ਨਹੀਂ ਸਕਦਾ। ਉਸ ਵੇਲੇ ਜਦੋਂ ਹਿੰਦੁਸਤਾਨ ਗੈਰ ਮਲਕੀਆਂ ਦੇ ਜ਼ੁਲਮਾਂ ਦਾ ਸ਼ਿਕਾਰ ਬਣ ਰਿਹਾ ਸੀ ਤੇ ਹਿੰਦੂ ਧਰਮ ਦੀ ਹਸਤੀ ਖਤਰੇ ਵਿਚ ਸੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਨੂੰ ਜਨਮ ਦੇਕੇ ਹਿੰਦੂ ਧਰਮ ਨੂੰ ਬਚਾਇਆ ਤੇ ਤਿਆਰ ਬਰ ਤਿਆਰ ਕੀਤਾ। ਜੇ ਸਾਡੇ ਵਿਚ ਫਿਰ ਆਪ ਦੇ ਪੂਰਨਿਆਂ ਪੁਰ ਚਲਣ ਦਾ ਮਾਦਾ ਪੈਦਾ ਹੋ ਜਾਵੇ ਤਾਂ ਅਸੀਂ ਅਜ ਵੀ ਦੁਨੀਆਂ ਦੀਆਂ ਜੀਊਂਦੀਆਂ ਕੌਮਾਂ ਵਿਚ ਗਿਣੇ ਜਾ ਸਕਦੇ ਹਾਂ। (ਡਾ: ਗੋਕਲ ਚੰਦ ਨਾਰੰਗ)

ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸੰਸਾਰ ਵਿਚ ਆਕੇ ਜ਼ੁਲਮ ਦਾ ਮੁਕਾਬਲਾ ਕੀਤਾ ਅਤੇ ਦਬਾਈ ਤੇ ਕੁਚਲੀ ਜਾ ਰਹੀ ਹਿੰਦੂ ਕੋਮ ਨੂੰ ਉਭਾਰਿਆ, ਭਾਵੇਂ ਇਸ ਕੰਮ ਵਿਚ ਆਪ ਨੂੰ ਆਪਣਾ ਸਾਰਾ ਪਰਿਵਾਰ ਤੇ ਹੋਰ ਸਭ ਕੁਝ ਕੁਰਬਾਨ ਕਰਨਾ ਪਿਆ। ਅਜਿਹੇ ਗੁਰੂ ਦੇ ਉਪਕਾਰਾਂ ਨੂੰ ਭੁਲਾ ਦੇਣਾ ਸਾਡੇ ਵਾਸਤੇ ਇਕ ਸ਼ਰਮ ਦੀ ਗਲ ਹੈ। (ਪ੍ਰੋਫੈਸਰ ਦੇਵ ਰਤਨ ਐਮ. ਏ.)

ਮਿ: ਕਨਿੰਘਮ ਆਪਣੇ ਲਿਖੇ ਸਿੱਖ ਇਤਿਹਾਸ ਵਿਖੇ ਲਿਖਦਾ ਹੈ ਸਿੱਖ ਧਰਮ ਜੰਗਜੂ ਤੇ ਫੈਲਣ ਵਾਲਾ ਹੈ ਉਨ੍ਹਾਂ ਦਾ ਜੋਸ਼ ਅਜੇ ਤਾਜ਼ਾ ਅਤੇ ਧਰਮ ਜੰਗਜੂ ਤੇ ਭਰੋਸਾ ਦਿੰਦਾ ਹੈ। ਉਨ੍ਹਾਂ ਨੂੰ ਯਕੀਨ ਦਲਾਇਆ ਗਿਆ ਹੈ ਕਿ ਉਹਨਾਂ ਦੇ ਹਰ ਕੰਮ ਵਿਚ ਪਰਮਾਤਮਾ ਦੀ ਰਚਾ ਉਨ੍ਹਾਂ ਦੇ ਨਾਲ ਹੈ, ਅਤੇ ਉਨ੍ਹਾਂ ਦੇ ਸਾਰੇ ਕੰਮਾਂ ਦੀ ਪੂਰਤੀ ਵਿਚ ਪ੍ਰਮਾਤਮਾਂ ਉਨ੍ਹਾਂ ਦੀ ਪੂਰੀ ਪੂਰੀ ਸਹਾਇਤਾ ਕਰਦਾ ਹੈ। ਉਨ੍ਹਾਂ ਨੂੰ ਪੱਕਾ ਨਿਸਚਾ ਹੈ ਕਿ ਅਕਾਲ ਪੁਰਖ ਆਪਣੀ ਸ਼ਾਨ ਦੇ ਸਦਕੇ ਛੇਤੀ ਯਾ ਦੇਰ ਨਾਲ, ਉਨ੍ਹਾਂ ਦੇ ਵੈਰੀਆਂ ਦਾ ਨਾਸ਼ ਕਰੇਗਾ। ਜਿਨ੍ਹਾਂ ਲੋਕਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਸ਼ੀਲੇ ਸਿੱਖ ਨੂੰ ਜੋਸ਼ ਨਾਲ ਲਾਲ ਸੁਰਖ ਹੋਈਆਂ ਅੱਖੀਆਂ ਅਤੇ ਫੜਕਦੇ ਹੋਏ ਡੌਲਿਆਂ ਨਾਲ ਆਪਣੀ ਕੌਮ ਦੇ ਭਵਿੱਖਤ ਵਾਰੇ ਤਕਰੀਰ ਕਰਦੇ ਸੁਣਿਆ ਤੇ ਵੇਖਿਆ ਹੈ, ਓਹ ਲੋਕ ਉਸ ਸਪਿਰਟ ਨੂੰ ਸਮਝ ਸਕਦੇ ਹਨ, ਜਿਸਨੇ ਨੰਗ ਧੜੰਗ ਅਰਬੀ ਨੂੰ, ਰੋਮ ਅਤੇ ਈਰਾਨ ਦੀਆਂ ਜ਼ਰਾ ਬਕਤ੍ਰ ਵਾਲੀਆਂ ਫੌਜਾਂ ਨਾਲ ਲਿਆ ਭਿੜਾਇਆ ਸੀ।

ਸਿੱਖ ਕੌਮ ਦੀ ਗਿਣਤੀ ਤੇ ਬਹੁਤੀ ਨਹੀਂ ਪਰ ਉਨ੍ਹਾਂ ਦੀ ਤਾਕਤ ਦਾ ਤੇ ਸ਼ਕਤੀ ਦਾ ਅੰਦਾਜ਼ਾ ਲਾਉਣ ਲਈ ਉਨ੍ਹਾਂ ਦੇ ਇਤਫਾਕ, ਉਨ੍ਹਾਂ ਦੇ ਧਾਰਮਿਕ ਜੋਸ਼ ਅਤੇ ਜੰਗਜੁਆਨਾ ਸੁਭਾ ਨੂੰ ਤੱਕਣਾ ਚਾਹੀਦਾ ਹੈ। ਖਾਲਸਾ ਕਾਮਨ ਵੈਲਥ ਲਈ ਉਹ ਬਹੁਤ ਵੱਡੀ ਦਲੇਰਾਨਾ ਕਾਰਵਾਈ ਕਰ ਸਕਦੇ ਅਤੇ ਬਹੁਤ ਵੱਡੀ ਕੁਰਬਾਨੀ ਦੇ ਸਕਦੇ ਹਨ। ਹਾਰਾਂ ਖਾਕੇ ਭੀ ਬੇਹੌਂਸਲਾ ਹੋਣਾ, ਉਨ੍ਹਾਂ ਸਿਖਿਆ

ਹੀ ਨਹੀਂ। ਸਗੋਂ ਉਨ੍ਹਾਂ ਦੀਆਂ ਨਜ਼ਰਾਂ ਉਸ ਸਮੇਂ ਵਲ ਲਗੀਆਂ ਹੋਈਆਂ ਹਨ, ਜਦ ਹਿੰਦੀ, ਅਰਬੀ, ਈਰਾਨੀ ਅਤੇ ਤੁਰਕ ਸਾਰੇ ਹੀ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਚਲਾਏ ਧਰਮ ਦੀ ਸ਼ਰਨ ਔਣ ਲਈ ਮਜਬੂਰ ਹੋਣਗੇ। (ਕਨਿੰਘਮ, ੩੮, ੩੯ ਪੰਨਾ)।

(ਵੱਲੋਂ ਸੱਯਦ ਮੁਹੰਮਦ ਲਤੀਫ਼, ਕਰਤਾ 'ਹਿਸਟਰੀ ਔਫ ਦੀ ਪੰਜਾਬ')

ਗੁਰੂ ਗੋਬਿੰਦ (ਸਿੰਘ) ਦੇ ਮਹਾਨ ਗੁਣਾਂ ਨੂੰ ਸਾਰੇ ਤ੍ਵਾਰੀਖਦਾਨ ਪੂਰੀ ਤਰ੍ਹਾਂ ਮੰਨਦੇ ਹਨ। ਉਨ੍ਹਾਂ ਵਿਚ ਧਾਰਮਕ ਆਗੂ ਤੇ ਬਹਾਦਰ ਜੋਧੇ ਦੇ ਗੁਣ ਇਕੱਠੇ ਹੋਏ ਹੋਏ ਸਨ ਉਹ ਰਣਭੂਮੀ ਵਿਚ ਇਕ ਬਹਾਦਰ ਸਿਪਾਹੀ ਸਨ, ਮਸਨੱਦ ਉਤੇ ਇਕ ਬਾਦਸ਼ਾਹ ਸਨ ਤੇ ਖ਼ਾਲਸੇ ਦੀ ਸੁਸਾਇਟੀ ਵਿਚ ਇਕ ਫ਼ਕੀਰ ਸਨ। ਉਸ ਸਮੇਂ ਅਜਿਹੇ ਮਹਾਂ ਪੁਰਖ ਦੀ ਹੀ ਲੋੜ ਸੀ। ਸਿੱਖੀ ਬਹੁਤ ਛੇਤੀ ਮਿਟ ਜਾਂਦੀ ਜੇ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਹੀ, ਗੁਰੂ ਗੋਬਿੰਦ ਸਿੰਘ ਦੀ ਤਾਲੀਮ, ਮਜ਼ਬ ਦੀ ਹਿਫ਼ਾਜ਼ਤ ਵਿਚ ਤਲਵਾਰ ਪਕੜਨਾ, ਵਰਤੋਂ ਵਿਚ ਲਿਆਂਦੀ ਜਾਂਦੀ.....ਇਹ ਉਨ੍ਹਾਂ ਦਾ ਕਮਾਲ ਸੀ ਕਿ ਉਨ੍ਹਾਂ ਨੇ ਇਕ ਐਸੀ ਸ਼ਾਨਦਾਰ ਰਾਜਸੀ ਕੌਮ ਦੀ ਨੀਂਹ ਰਖੀ ਜੇਹੜੀ ਕੌਮੀ ਆਜ਼ਾਦੀ ਤੇ ਸ੍ਵੈਰਾਜ ਲਈ ਜੂਝ ਮਰਨ ਨੂੰ ਹਰ ਵੇਲੇ ਤਿਆਰ ਸੀ। ਮੁਸੀਬਤਾਂ ਵਿਚ ਉਨ੍ਹਾਂ ਦਾ ਸਬਰ ਤੇ ਹੌਂਸਲਾ ਉਨ੍ਹਾਂ ਦੀ ਰਣਭੂਮੀ ਵਿਚ ਬਹਾਦਰੀ ਤੇ ਸ਼ਾਹਜ਼ੋਰੀ ਦੇ ਐਨ ਬਰਾਬਰ ਸੀ, ਭਾਵੇਂ ਉਨ੍ਹਾਂ ਦੇ ਜੀਊਂਦੇ ਜੀ ਉਹ ਉਚਾ ਆਦਰਸ਼ ਨਾ ਪੂਰਾ ਹੋ ਸਕਿਆ (ਜਿਸਦਾ ਨਿਸ਼ਾਨਾ ਉਨ੍ਹਾਂ ਸਿੱਖਾਂ ਦੇ ਸਾਂਹਵੇਂ ਰਖਿਆ ਸੀ) ਫਿਰ ਵੀ ਇਸ ਗਲ ਨੂੰ ਸਾਰੇ ਪੂਰੀ ਤਰਾਂ ਮੰਨਦੇ ਹਨ ਕਿ ਬੇਜ਼ਾਬਤਾ ਜੱਟਾਂ ਤੇ ਸਾਦ ਮੁਰਾਦੇ ਨੀਵੀਆਂ ਜ਼ਾਤਾਂ ਦੇ ਲੋਕਾਂ ਨੂੰ ਫ਼ਤਹਮੰਦ ਤੇ ਰਾਜਸੀ ਕੌਮ ਵਿਚ ਬਦਲ ਦੇਣਾ ਕੇਵਲ ਗੁਰੂ ਗੋਬਿੰਦ ਸਿੰਘ ਦੇ ਹੀ ਹਿੱਸੇ ਆਇਆ ਸੀ (੨੭੦ ਪੰਨਾ)।

(ਵਲੋਂ—ਲਾ: ਦੌਲਤ ਰਾਏ, ਕਰਤਾ 'ਜੀਵਨ ਬ੍ਰਿਤਾਂਤ ਗੁਰੂ ਗੋਬਿੰਦ ਸਿੰਘ ਜੀ')

ਗੁਰੂ ਗੋਬਿੰਦ ਸਿੰਘ ਹਿੰਦੂ ਕੌਮ ਦੇ ਸੱਚੇ ਸਾਥੀ ਸਨ, ਬਹਾਦਰ ਤੇ ਅਣਖੀਲੇ ਵਤਨ ਦੇ ਪੁਜਾਰੀ ਸਨ, ਸਭ ਤੋਂ ਉੱਤਮ ਤੇ ਸਭ ਤੋਂ ਜ਼ਿਆਦਾ ਦੁਨੀਆਂ ਨੂੰ ਮਦਦ ਦੇਣ ਤੇ ਰਾਹਨੁਮਾਈ ਕਰਨ ਵਾਲੇ ਸਨ। ਉਨ੍ਹਾਂ ਨੇ ਆਪਣੇ ਖ਼ੂਨ ਤੇ ਹੱਡੀਆਂ ਦੀ ਖਾਦ ਪਾਕੇ ਹਿੰਦੁਸਤਾਨੀ ਕੌਮੀਅਤ ਦਾ ਪੌਦਾ ਲਗਾਇਆ, ਜੇਹੜਾ ਸਮਾਂ ਪਾਕੇ ਇਕ ਸੁਹਾਵਣੇ ਬ੍ਰਿਛ ਦੀ ਸ਼ਕਲ ਵਿਚ ਫੁਟਿਆ। ਭਾਵੇਂ ਉਨ੍ਹਾਂ ਦਾ ਆਦਰਸ਼ ਉਨ੍ਹਾਂ ਦੇ ਜੀਂਦੇ ਜੀ ਪੂਰਾ ਨਾ ਹੋ ਸਕਿਆ ਪਰ ਉਨ੍ਹਾਂ ਦੀ ਮੇਹਨਤ ਜ਼ਰੂਰ ਫਲ ਲਿਆਈ, ਉਹ ਕੰਮ ਜੇਹੜਾ ਉਨ੍ਹਾਂ ਨੇ ਦਿਲੀ ਹੁੱਬ, ਡੂੰਘੇ ਪਿਆਰ ਤੇ ਸੱਚੇ ਦਿਲ ਨਾਲ ਸ਼ੁਰੂ ਕੀਤਾ ਤੇ ਜੇਹੜਾ ਉਨ੍ਹਾਂ ਨੇ ਆਪਣਾ ਸਾਰਾ ਪ੍ਰਵਾਰ ਵਾਰ ਕੇ ਖ਼ਤਮ ਕੀਤਾ, ਉਹ ਐਵੇਂ ਨਹੀਂ ਗਿਆ, ਭਾਵੇਂ ਉਹ ਆਪ ਆਪਣਿਆਂ ਕਾਰਨਾਮਿਆਂ ਦਾ ਨਤੀਜਾ ਨ ਵੇਖ ਸਕੇ। ਹਾਰ ਨਾਲ ਉਨ੍ਹਾਂ ਦੀ ਸਦਾ ਅਜੋੜਤਾ ਸੀ ਉਨ੍ਹਾਂ ਨੇ ਉਹ ਕੁਝ ਕਰ ਵਿਖਾਇਆ ਜੇਹੜਾ ਦਿਲ ਵਿਚ ਸੀ, ਤੇ ਜੋਤੀ ਜੋਤ ਸਮਾਣ ਤੋਂ ਪਹਿਲਾਂ ਗੁਰੂ ਗੋਬਿਦ ਸਿੰਘ ਜੀ ਨੂੰ ਪੂਰਾ ਭਰੋਸਾ ਸੀ ਕਿ ਉਨ੍ਹਾਂ ਨੇ ਆਪਣਾ ਕੰਮ ਖ਼ੂਬ ਨਿਭਾਇਆ ਹੈ ਤੇ ਉਸ ਮਿਸ਼ਨ ਦਾ ਪੂਰਾ ਪ੍ਰਚਾਰ ਕੀਤਾ ਸੀ ਜਿਸ ਵਾਸਤੇ ਕਿ ਅਕਾਲ ਪੁਰਖ ਨੇ ਉਨ੍ਹਾਂ ਨੂੰ ਭੇਜਿਆ ਸੀ।

(ਸਰ ਜਾਨ ਮੈਲਕਮ, ਕਰਤਾ 'ਏ ਸਕੇਚ ਆਫ ਦੀ ਸਿਖਸ')

ਸਿੱਖਾਂ ਦੇ ਇਸ ਆਗੂ (ਗੁਰੂ ਗੋਬਿੰਦ ਸਿੰਘ) ਦੇ ਉਹ ਕਮਾਲ ਮੰਨਣ ਤੋਂ ਇਨਕਾਰ ਕਰਨਾ

ਅਸੰਭਵ ਹੈ, ਜੇਹੜੇ ਇਨ੍ਹਾਂ ਨੂੰ ਬਾਕੀ ਰਾਜਸੀ ਕੌਮਾਂ ਦੇ ਬਾਨੀਆਂ ਨਾਲੋਂ ਨਖੇੜਦੇ ਹਨ, ਗੁਰੂ ਗੋਬਿੰਦ ਸਿੰਘ ਦਾ ਮਿਸ਼ਨ ਤੇ ਆਦਰਸ਼ ਬੜਾ ਸੁੱਚਾ ਤੇ ਉੱਚਾ ਸੀ, ਤੇ ਉਹ ਸੀ ਆਪਣੀ ਕੌਮ ਨੂੰ ਜ਼ੁਲਮ ਤੇ ਅਨਿਆਂ ਤੋਂ ਖਲਾਸੀ ਦੁਆਣੀ। ਆਪਣੇ ਮਕਸਿਦ ਨੂੰ ਹਾਸਿਲ ਕਰਨ ਲਈ ਜੇਹੜੇ ਸਾਧਨ ਉਨ੍ਹਾਂ ਅਖਤਿਆਰ ਕੀਤੇ, ਉਨ੍ਹਾਂ ਦੀ ਕਾਢ ਸਿਵਾਏ ਉਹੋ ਦਿਲ ਤੇ ਦਿਮਾਗ਼ ਦੇ ਹੋਰ ਕਿਸੇ ਦਾ ਕੰਮ ਨਹੀਂ। ਜਿਉਂ ਜਿਉਂ ਹਿੰਦੁਸਤਾਨ ਨੂੰ ਮੁਸਲਮਾਨ ਜਿੱਤਦੇ ਸਨ, ਤਿਉਂ ਤਿਉਂ ਉਹ ਹਿੰਦੂਆਂ ਨੂੰ ਆਪਣੀ ਗਿਣਤੀ ਵਿਚ ਵੀ ਤਾਕਤ ਦੇ ਡਰਾਵੇ ਨਾਲ ਯਾ ਕਿਸੇ ਲਾਲਚ ਤੇ ਭਰਮਾ ਕੇ ਵਧਾਈ ਜਾਂਦੇ ਸਨ ਤੇ ਜਿਉਂ ਹੀ ਨਵਾਂ ਲੋਕ ਮੁਸਲਮਾਨ ਬਣਦੇ ਸਨ, ਉਹ ਹਿੰਦੂਆਂ ਦੇ ਸਖ਼ਤ ਮੁਖ਼ਾਲਿਫ਼ ਹੋ ਜਾਂਦੇ ਸਨ. ਪਰ ਹਿੰਦੂ ਆਪਣੇ ਧਾਰਮਿਕ ਤੇ ਭਾਈਚਾਰਕ ਅਸੂਲਾਂ ਤੇ ਬਣਤਰ ਦੇ ਬੱਧੇ ਹੋਏ ਨਾ ਹੀ ਆਪਣੀ ਗਿਣਤੀ ਵਧਾ ਸਕਦੇ ਸਨ ਤੇ ਨਾ ਹੀ ਖਸ਼ੱਤ੍ਰੀਆਂ ਦੇ ਛੋਟੇ ਜਹੇ ਹਿੱਸੇ ਤੋਂ ਬਿਨਾਂ ਕਿਸੇ ਨੂੰ ਵੈਰੀਆਂ ਵਿਰੁੱਧ ਲੜਨ ਦੀ ਆਗਿਆ ਦੇਂਦੇ ਸਨ। ਗੁਰੂ ਗੋਬਿੰਦ ਸਿੰਘ ਨੇ ਵੇਖਿਆ ਕਿ ਉਨ੍ਹਾਂ ਨੂੰ ਪੁਰਾਣੇ ਰਿਵਾਜਾਂ ਨੂੰ ਵਿਦਾਇਗੀ ਦੇਣੀ ਪਵੇਗੀ। ਜਿਹੜੇ ਹਿੰਦੂਆਂ ਨੂੰ ਸਦਾ ਲਈ ਇਕ ਜ਼ਾਲਮ ਤੇ ਬੇਇਨਸਾਫ ਹਕੂਮਤ ਦੇ ਗੁਲਾਮ ਬਣਾ ਰਹੇ ਸਨ।

## ਗੁਰੂ ਜੀ ਦਾ ਨਾਦੇੜ ਪਹੁੰਚ ਕੇ ਮਾਧੋ ਦਾਸ ਦਾ ਹੰਕਾਰ ਤੋੜਨਾ

ਗੁਰੂ ਜੀ ਕੁਝ ਸਮਾਂ ਬਰਹਾਨਪੁਰ ਠਹਿਰਨ ਮਗਰੋਂ ਛਪਰਾ, ਨਾਗਪੁਰ, ਅਕੋਲਾ, ਅਮਰਾਵਤੀ ਆਦਿਕ ਸ਼ਹਿਰਾਂ ਵਿਖੇ ਸਤਿਧਰਮ ਦੀ ਸਿੱਖਿਆ ਦੇਂਦੇ ਹੋਏ ਸੰਮਤ ੧੭੬੫ (੧੭੦੮ ਈ:) ਦੇ ਅਖੀਰ ਨਦੇੜ ਪਹੁੰਚ ਗਏ। ਉਥੇ ਆਪ ਨੂੰ ਪਤਾ ਲਗਾ, ਕਿ ਇਕ ਬੈਰਾਗੀ ਮਾਧੋ ਦਾਸ ਨਾਮ ਦਾ ਕਰਾਮਾਤਾਂ ਨਾਲ ਸਾਧਾਂ ਸੰਤਾਂ ਨੂੰ ਬਹੁਤ ਤੰਗ ਕਰਦਾ ਰਹਿੰਦਾ ਹੈ। ਜੇ ਕੋਈ ਭੀ ਮਹਾਤਮਾਂ ਉਸਦੇ ਮਿਲਣ ਲਈ ਜਾਂਦਾ ਹੈ ਤਾਂ ਉਸ ਦੀ ਬੇਪਤੀ ਕੀਤੀ ਜਾਂਦੀ ਹੈ। ਉਸ ਨੂੰ ਆਪਣੇ ਇਕ ਪਲੰਘ ਪਰ ਬੈਠਾਉਂਦਾ ਹੈ ਤੇ ਆਪਣੀ ਤਾਕਤ ਨਾਲ ਉਸ (ਪਲੰਘ) ਨੂੰ ਉਲਟਾਕੇ ਉਸ ਦਾ ਮਖੌਲ ਉੜਾ ਦੇਂਦਾ ਹੈ ਤੇ ਬਹੁਤ ਹੀ ਠੱਠੇ ਕਰਦਾ ਰਹਿੰਦਾ ਹੈ, ਅਰ ਉਹ ਹੋਰ ਕਿਸੇ ਨੂੰ ਭੀ ਨਹੀਂ ਮਿਥਦਾ।

ਉਸ ਦਾ ਹੰਕਾਰ ਦੂਰ ਕਰਨ ਲਈ ਗੁਰੂ ਜੀ ਇਕ ਦਿਨ ਸ਼ਿਕਾਰ ਖੇਡਦੇ ੨ ਗੁਦਾਵਰੀ ਦੇ ਪਾਰ ਉਸਦੇ ਡੇਰੇ ਜਾ ਨਿਕਲੇ, ਇਸ ਸਮੇਂ ਮਾਧੋ ਦਾਸ ਕਿਧਰੇ ਬਾਹਰ ਗਿਆ ਹੋਯਾ ਸੀ। ਗੁਰੂ ਜੀ ਉਸਦੇ ਉਸੇ ਪਲੰਘ ਪਰ ਜਾ ਬਿਰਾਜੇ ਤੇ ਸਿੰਘਾਂ ਨੂੰ ਉਸ ਦੇ ਰਖੇ ਹੋਏ ਬਕਰੇ ਝਟਕਣ ਦਾ ਹੁਕਮ ਦੇ ਦਿਤਾ। ਜਦ ਮਾਧੋਦਾਸ ਇਸ ਦੇ ਪਤਾ ਹੋਣ ਪਰ ਆਇਆ, ਤਾਂ ਦੇਖਕੇ ਅੱਗ ਬਗੋਲਾ ਹੋ ਗਿਆ। ਆਪਣੀ ਸ਼ਕਤੀ ਨਾਲ ਪਲੰਘ ਨੂੰ ਉਲਟਾਉਣ ਦਾ ਬਥੇਰਾ ਜ਼ੋਰ ਮਾਰਿਆ, ਪਰ ਉਸ ਦੀ ਕੋਈ ਵਾਹ ਨਾ ਗਈ। ਅੰਤ ਹਾਰ ਹੁਟ ਕੇ ਗੁਰੂ ਜੀ ਨੂੰ ਆਪਣੇ ਨਾਲੋਂ ਸਮਰਥ ਮੰਨ ਕੇ ਚਰਨੀਂ ਢਹਿ ਪਿਆ। ਗੁਰੂ ਜੀ ਨੇ ਇਸ ਨੂੰ ਪੁਛਿਆ, 'ਤੂੰ ਕੌਣ ਹੈਂ?' ਮਾਧੋ ਦਾਸ ਨੇ ਜਵਾਬ ਦਿਤਾ, ਕਿ ਮੈਂ ਇਕ ਗਰੀਬ ਸਾਧ ਤੇ ਆਪ ਦਾ ਬੰਦਾ (ਦਾਸ) ਹਾਂ। ਗੁਰੂ ਜੀ ਨੇ ਕਿਹਾ, 'ਕੀ ਸਾਧ ਦਾ ਇਹੋ ਧਰਮ ਹੈ, ਕਿ ਉਹ ਹੋਰ ਸਾਧੂ ਸੰਤਾਂ ਨਲਾ ਠੱਠੇ ਕਰੇ ਤੇ ਉਨ੍ਹਾਂ ਨੂੰ ਦੁਖ ਦੇਵੇ'? ਇਸ ਪਰ ਉਹ ਬਹੁਤ ਸ਼ਰਮਿੰਦਾ ਹੋਇਆ ਤੇ ਆਪਣੇ ਕੀਤੇ ਹੋਏ ਅਪਰਾਧਾਂ ਦੀ ਮਾਫੀ ਮੰਗੀ। ਫੇਰ ਕਿਹਾ, ਕਿ ਮੈਂ ਆਪਦਾ ਬੰਦਾ ਹਾਂ, ਜੋ ਚਾਹੋ ਕਰੋ। ਗੁਰੂ ਜੀ ਨੇ ਫੁਰਮਾਇਆ, ਕਿ ਬੰਦੇ ਦਾ ਧਰਮ ਸੇਵਾ ਕਰਨਾ ਹੈ, ਤਾਂ ਉਸ ਨੇ ਉੱਤਰ ਦਿਤਾ, ਕਿ ਮੇਰਾ ਸਿਰ ਤੱਕ ਹਾਜ਼ਰ ਹੈ।

# ਮਾਧੋ ਦਾਸ ਦਾ ਸਿੰਘ ਸਜਣਾ

ਮਾਧੋ ਦਾਸ ਦੀ ਇਸ ਤਰਾਂ ਦੀ ਬੇਨਤੀ ਸੁਣਕੇ ਗੁਰੂ ਜੀ ਨੇ ਉਸਦੀ ਪ੍ਰੀਖਿਆ ਕੀਤੀ ਤੇ ਹਰ ਤਰਾਂ ਯੋਗ ਸਮਝਕੇ ਅੰਮ੍ਰਿਤ ਛਕਾ ਕੇ ਸਿੰਘ ਬਣਾ ਦਿਤਾ। ਕੁਝ ਚਿਰ ਉਸ ਨੂੰ ਆਪਣੇ ਪਾਸ ਰਖ ਕੇ ਖਾਲਸਾ ਧਰਮ ਵਿਚ ਪੱਕਾ ਕਰ ਦਿਤਾ, ਪਿਛੋਂ ਉਸਨੂੰ ਦੁਸ਼ਟ ਪਾਪੀਆਂ ਨੂੰ ਦੰਡ ਦੇਣ ਲਈ ਪੰਜਾਬ ਵਲ ਭੇਜਣ ਦਾ ਸੰਕਲਪ ਕੀਤਾ। ਗੁਰੂ ਜੀ ਨੇ ਪੰਜ ਸਿੰਘ (ਬਾਃ ਬਿਨੋਦ ਸਿੰਘ, ਕਾਹਨ ਸਿੰਘ, ਬਾਜ ਸਿੰਘ, ਰਾਮ ਸਿੰਘ ਤੇ ਬਿਜੇ ਸਿੰਘ) ਦੀ ਕਮੇਟੀ ਬਣਾਕੇ ਭਾਈ ਸਾਹਿਬ ਜੀ ਨੂੰ ਹੁਕਮ ਦਿਤਾ, 'ਇਨ੍ਹਾਂ (ਪੰਜਾਂ ਸਿੰਘਾਂ) ਦੀ ਆਗਿਆ ਵਿਚ ਰਹਿਣਾ। ਪੰਜਾਬ ਵਿਖੇ ਜਾਕੇ ਸਾਰੇ ਕੰਮ ਗੁਰੂ ਆਸ਼ੇ (ਗੁਰਮਤਿ) ਅਨੁਸਾਰ ਕਰਨੇ। ਆਪਣੇ ਆਪ ਨੂੰ ਕਦੇ ਗੁਰੂ ਜਾਂ ਸੁਤੰਤਰ ਬਾਦਸ਼ਾਹ ਮੰਨਣ ਦਾ ਯਤਨ ਨਾ ਕਰਨਾ'। ਇਸ ਸਮੇਂ ਆਪ ਨੇ ਹੱਥ ਜੋੜਕੇ ਪ੍ਰਾਰਥਨਾ ਕੀਤੀ, 'ਆਪ ਦਾ ਬੰਦਾ ਬਣਕੇ ਰਹਾਂਗਾ'। ਸੋ ਤਦ ਤੋਂ ਆਪ ਦਾ ਨਾਮ ਬੰਦਾ ਸਿੰਘ ਬਹਾਦਰ ਦੀ ਥਾਂ ਬਾਬਾ ਬੰਦਾ ਬਹਾਦਰ ਵਧ ਪ੍ਰਸਿੱਧ ਰਿਹਾ (ਮੈਕਾਲਿਫ ਨੇ ਗੁਰਬਖਸ਼ ਸਿੰਘ ਲਿਖਿਆ ਹੈ)। ਅਹਿਮਦ ਸ਼ਾਹ ਬਟਾਲਾ ਨੇ ਆਪਣੀ ਰਚਿਤ ਪੋਥੀ 'ਜ਼ਿਕਰ ਗੁਰੂਆਂ ਵ ਇਬਤਦਾਏ ਸਿੰਘਾਂ ਵ ਮਜ਼ਹਿਬ ਏਸ਼ਾਂ' ਵਿਖੇ ਬੰਦਾ ਬਹਾਦਰ ਨੂੰ ਮਿਲਣੇ ਦਾ ਜ਼ਿਕਰ ਹੇਠਾਂ ਲਿਖੇ ਅਨੁਸਾਰ ਦਿਤਾ।

ਜਿਸ ਵੇਲੇ ਬੰਦਾ ਬਹਾਦੁਰ, ਮਾਧੋ ਦਾਸ ਦੀ ਹਾਲਤ ਵਿਚ ਗੁਰੂ ਜੀ ਦੇ ਸਾਹਮਣੇ ਆਇਆ।

ਮਾਧੋ ਦਾਸ—ਤੁਸੀਂ ਕੌਣ ਹੋ?

ਗੁਰੂ ਜੀ—ਓਹੀ, ਜਿਸ ਨੂੰ ਤੂੰ ਜਾਣਦਾ ਏਂ।

ਮਾਧੋ ਦਾਸ-ਮੈਂ ਕੀ ਜਾਣਦਾ ਹਾਂ?

ਗੁਰੂ ਜੀ—ਆਪਣੇ ਦਿਲ ਵਿਚ ਹੀ ਸੋਚ ਅਤੇ ਫੇਰ ਕਹੋ।

ਮਾਧੋ ਦਾਸ—(ਕੁਝ ਚਿਰ ਸੋਚ ਕੇ) ਕੀ ਆਪ ਗੁਰੂ ਗੋਬਿੰਦ ਸਿੰਘ ਹੋ?

ਗੁਰੂ ਜੀ—ਹਾਂ।

ਮਾਧੋ ਦਾਸ—ਇਥੇ ਕਿਸ ਮਤਲਬ ਲਈ ਆਏ ਹੋ?

ਗੁਰੂ ਜੀ ਮੈਂ ਇਥੇ ਇਸ ਮਤਲਬ ਲਈ ਆਇਆ ਹਾਂ ਕਿ ਤੈਨੂੰ ਸਿਖ ਬਣਾ ਕੇ ਧਰਮ ਦੀ ਸੇਵਾ ਤੇ ਲਾਵਾਂ!

ਮਾਧੋ ਦਾਸ—ਸਤਿ ਬਚਨ ਮਹਾਰਾਜ, ਮੈਂ ਆਪ ਦਾ ਆਗਿਆਕਾਰ ਬੰਦਾ ਬਣਦਾ ਹਾਂ। ਇਹ ਕਹਿੰਦਾ ਹੋਇਆ ਮਾਧੋ ਦਾਸ ਗੁਰੂ ਜੀ ਦੇ ਚਰਨਾਂ ਤੇ ਡਿਗ ਪਿਆ ਅਤੇ ਬਿਨਾਂ ਕਿਸੇ ਹੀਲ-ਹੁੱਜਤ ਦੇ ਉਸ ਨੇ ਗੁਰੂ ਜੀ ਦੇ ਉਪਦੇਸ਼ ਤੇ ਸਿਖੀ ਨੂੰ ਪ੍ਰਵਾਨ ਕਰ ਲਿਆ। ਮਾਧੋ ਦਾਸ ਅਸਲ ਵਿਚ ਗੁਰੂ ਜੀ ਦੀ ਪਹਿਲੀ ਨਜ਼ਰ ਨਾਲ ਹੀ ਜਿਤਿਆ ਗਿਆ ਤੇ ਬੰਦਾ ਬਣ ਗਿਆ ਸੀ। ਉਸ ਵਿਚ ਤਾਂ ਇਸ ਤਰ੍ਹਾਂ ਤਬਦੀਲੀ ਆ ਗਈ ਜਿਵੇਂ ਪਾਰਸ ਨਾਲ ਲੋਹੇ ਨੂੰ ਛੋਂਹਦਿਆਂ ਆ ਜਾਂਦੀ ਹੈ।

ਗੁਰੂ ਜੀ ਨੇ ਚੰਗੀ ਤਰਾਂ ਅਨੁਭਵ ਕਰ ਲਿਆ ਸੀ ਕਿ ਇਸ ਨੌਜਵਾਨ ਰਾਜਪੂਤ ਬੈਰਾਗੀ ਵਿਚ ਕਿਤਨਾ ਬਰੂਦ ਮੌਜੂਦ ਹੈ ਜੋ ਅਨਿਆਇ ਦੇ ਕਿਲਿਆਂ ਨੂੰ ਉਡਾਣ ਲਈ ਵਰਤਿਆ ਜਾ ਸਕਦਾ ਹੈ। ਸੋ ਉਸੇ ਵੇਲੇ ਗੁਰੂ ਜੀ ਨੇ ਉਸਦਾ ਬੈਰਾਗੀ ਪਹਿਰਾਵਾ ਉਤਰਵਾਕੇ ਸਿੱਖੀ-ਪੁਸ਼ਾਕ ਪਹਿਨਾਈ,

ਅੰਮ੍ਰਿਤ ਛਕਾਇਆ ਸਿੰਘ ਸਜਾਇਆ ਸੋ ਪਲਕ ਵਿਚ ਹੀ ਮਾਧੋ ਦਾਸ ਬੈਰਾਗੀ ਤੋਂ ਸਿੰਘ ਬਣ ਗਿਆ। ਬੈਰਾਗੀ ਮਠ ਸਮਾਪਤ ਹੋ ਗਿਆ ਅਤੇ ਉਹ ਗੁਰੂ ਜੀ ਦਾ ਪੈਰੋਕਾਰ ਬਣਕੇ ਉਨ੍ਹਾਂ ਦੇ ਕੈਂਪ ਵਿਚ ਚਲਾ ਗਿਆ ਤਾਂ ਜੋ ਗੁਰੂ ਜੀ ਜੋ ਸੇਵਾ ਇਸਨੂੰ ਦੇਣੀ ਚਾਹੁੰਦੇ ਹਨ, ਉਹ ਦੇਣ ਅਤੇ ਇਹ ਉਸਨੂੰ ਪੂਰਾ ਕਰਕੇ ਜਨਮ ਸਫਲਾ ਕਰੇ। ਬੰਦੇ ਬਹਾਦੁਰ ਦੇ ਅੰਮ੍ਰਿਤ ਛਕਣ ਅਤੇ ਸਿੰਘ ਸਜਣ ਸਬੰਧੀ ਸਰਦਾਰ ਗੰਡਾ ਸਿੰਘ ਜੀ 'ਕੇਵਲ' ਖਾਲਸਾ ਕਾਲਜ ਨੇ ਜੋ ਇਤਿਹਾਸਕ ਪ੍ਰਮਾਣ ਤੇ ਹਵਾਲੇ ਦਿਤੇ ਹਨ ਉਹ ਪਾਠਕਾਂ ਦੀ ਵਾਕਫੀ ਹਿੱਤ ਅਗੇ ਦਰਜ ਕੀਤੇ ਜਾਂਦੇ ਹਨ।

੧. ਫਿਰ ਉਸਨੂੰ ਪਾਹੁਲ ਦਿਤੀ, ਸਿੰਘ ਸਜਾਇਆ ਅਤੇ ਆਪਣੇ ਡੇਰੇ ਲੈ ਆਂਦਾ।
(ਜ਼ਿਕਰ ਗੁਰੂਆਂ ਸਫਾ ੧੧ ਅਹਿਮਦ ਸ਼ਾਹ ਬਟਾਲਾ)

੨. ਬੰਦਾ, ਦਿਲੋਂ ਮਨੋਂ ਗੁਰੂ ਜੀ ਦਾ ਸ਼ਰਧਾਲੂ ਬਣ ਗਿਆ, ਪਾਹੁਲ ਲੇ ਕੇ ਸਿੰਘ ਸਜ ਗਿਆ ਅਤੇ ਜੁੱਧ ਜੰਗ ਲਈ ਤਿਆਰ ਹੋ ਗਿਆ। (ਇਬਰਤਨਾਮਾ ਸਫਾ ੯੩ ਅਲੀਉਦੀਨ ਮੁਫਤੀ)

੩. ਬੰਦਾ, ਗੁਰੂ ਗੋਬਿੰਦ ਸਿੰਘ ਦੀ ਦੇ ਖਾਸ ਮੁਰੀਦਾਂ ਵਿਚੋਂ ਇਕ ਸੀ ਜਿਸਨੇ ਪੰਜਾਬ ਵਿਚ ਬਗਾਵਤ ਤੇ ਸ਼ੋਰਸ਼ ਫੈਲਾਈ। (ਮੁਹੰਮਦ ਅਲੀਖਾਨ ਅਨਸਾਰੀ ਤਵਾਰੀਖ ਮਜ਼ਫਰੀ ਸਫਾ ੮੫)

੪. ਭਾਵੇਂ ਪਹਿਲਾਂ ਉਹ ਬੈਰਾਗੀ ਸੰਪ੍ਰਦਾਇ ਦਾ ਚੇਲਾ ਸੀ ਪਰ ਫਿਰ ਇਸ ਤੋਂ ਅਲਹਿਦਾ ਹੋਕੇ ਉਹ ਗੁਰੂ ਗੋਬਿੰਦ ਸਿੰਘ ਜੀ ਦਾ ਚੇਲਾ ਬਣਿਆਂ ਅਤੇ ਪਾਹੁਲ ਲੈ ਕੇ ਸਿੰਘ ਸਜਿਆ।
(ਘਨਈਆ ਲਾਲ ਤਾਰੀਖ ਪੰਜਾਬ ਸਫਾ ੫੬)

੫. ਗੁਰੂ ਗੋਬਿੰਦ ਸਿੰਘ ਜੀ ਦੇ ਮਗਰੋਂ ਬੰਦਾ ਨਾਮੀ ਇਕ ਸ਼ਖਸ ਗੁਰੂ ਸਾਹਿਬ ਦਾ ਮੁਰੀਦ ਬੜੀ ਭਾਰੀ ਫੌਜ ਲੈਕੇ, ਦੱਖਣ ਵਲੋਂ ਸ਼ਾਹੀ ਮੁਲਕ 'ਚ ਗੜ-ਬੜੀ ਮਚਾਣ ਲਈ ਸ੍ਰਹੰਦ ਵਲ ਆਯਾ।
(ਰਾਧਾ ਕ੍ਰਿਸ਼ਨ ਗੋਸ਼ਾ-ਪੰਜਾਬ ਸਫਾ ੨੦)

੬. ਉਸਦਾ ਨਾਂ ਨਰਾਇਣ ਦਾਸ ਬੈਰਾਗੀ ਸੀ। ਉਹ ਨਦੇੜ ਸੂਬਾ ਦੱਖਣ ਵਿਚ ਰਹਿੰਦਾ ਸੀ। ਗੁਰੂ ਗੋਬਿੰਦ ਸਿੰਘ ਜੀ ਦਾ ਚੇਲਾ ਬਣਿਆਂ ਤੇ ਆਪਣਾ ਨਾਂ ਬੰਦਾ ਰਖਾਇਆ।
(ਜ਼ਕਾਉਲਾ ਤਾਰੀਖ ਹਿੰਦੁਸਤਾਨ ਸਫਾ ੫੭)

੭. ਉਸਦਾ ਅਕੀਦਾ ਸਿੱਖ ਸੀ। ਅਰਥਾਤ ਉਸਨੇ ਗੁਰੂ ਗੋਬਿੰਦ ਸਿੰਘ ਜੀ ਦੇ ਉਪਦੇਸ਼ਾਂ ਤੇ ਸਿਧਾਂਤਾਂ ਨੂੰ ਪ੍ਰਵਾਨ ਕੀਤਾ ਹੋਇਆ ਸੀ। (ਸੈਰਿ-ਮੁਤਾਖਰੀਨ ਸਫਾ ੮੨)

੮. ਬੰਦਾ ਝਟਪਟ ਰਜ਼ਾਮੰਦ ਹੋ ਗਿਆ, ਪਾਹੁਲ ਲੈ ਲਈ ਤੇ ਸਿਖ ਬਣ ਗਿਆ।
(ਮੈਕਗ੍ਰੇਗਰ ਹਿਸਟਰੀ ਆਫ ਸਿਖ ੧੯੪੬ ਸਫਾ ੧੦੬)

੯. ਗੁਰੂ ਗੋਬਿੰਦ ਸਿੰਘ ਤੇ ਬੰਦਾ ਬਹੁਤ ਜਲਦੀ ਗੂੜ੍ਹੇ ਮਿੱਤਰ ਬਣ ਗਏ ਅਤੇ ਫਿਰ ਗੁਰੂ ਜੀ ਦੇ ਅਸਰ ਭਰੇ ਉਪਦੇਸ਼ਾਂ ਤੇ ਧਾਰਮਿਕ ਜੋਸ਼ ਦਾ ਉਸਦੇ ਦਿਲ ਉਤੇ ਡੂੰਘਾ ਅਸਰ ਆਇਆ। ਫਿਰ ਉਹ ਪਾਹੁਲ ਲੈਕੇ ਸਿੰਘ ਸਜ ਗਿਆ। (ਮੁਹੰਮਦ ਲਤੀਫ ਹਿਸਟਰੀ ਪੰਜਾਬ ਸਫਾ ੨੦੪)

੧੦. ਇਥੇ ਨਦੇੜ ਵਿਚ ਉਸਨੇ (ਗੁਰੂ ਜੀ ਨੇ) ਬੰਦੇ ਬੈਰਾਗੀ ਨਾਲ ਕਾਫੀ ਸਮਾ ਗੁਜ਼ਾਰਿਆ। ਇਹੋ ਬੰਦਾ ਬੈਰਾਗੀ ਮਗਰੋਂ ਗੁਰੂ ਜੀ ਦੀ ਪਾਹੁਲ ਲੈਕੇ ਸਿਖ ਬਣ ਗਿਆ ਅਤੇ ਗੁਰੂ ਜੀ ਬੰਦੇ ਉਤੇ

ਇਤਨੇ ਖੁਸ਼ ਹੋਏ ਤੇ ਇਤਨਾ ਵਿਸ਼ਵਾਸ਼ ਕੀਤਾ ਕਿ ਉਸ ਨੂੰ ਸਿਖ ਫੌਜਾਂ ਦਾ ਕਮਾਂਡਰ ਮੁਕਰਰ ਕਰਕੇ ਪੰਜਾਬ ਵਲ ਭੇਜ ਦਿਤਾ। (ਪੈਨ ਦੀ ਸਿਖਾਂ ਦੀ ਹਿਸਟਰੀ ਸਫਾ ੪੩)

੧੧. ਗੁਰੂ ਜੀ ਨੇ ਬੰਦੇ ਨੂੰ ਆਪਣੇ ਧਰਮ ਦੇ ਸਿਧਾਂਤਾਂ ਅਨੁਸਾਰ ਸਿਖਿਆ ਦਿੱਤੀ ਅਤੇ ਨਵੀਂ ਰੀਤੀ ਅਨੁਸਾਰ ਅੰਮ੍ਰਿਤ ਛਕਾਇਆ। (ਮੈਕਾਲਫ ਜਿਲਦ ੫ ਸਫਾ ੨੩੮)

ਇਸੇ ਤਰ੍ਹਾਂ ਇਲਫਿਸਟਨ, ਬਰੌਨ, ਫਾਰੱਸਟਰ, ਇਰਾਦਤ ਖਾਂ, ਲੋਵਟ ਆਦਿਕ ਲੇਖਕਾਂ ਦੀਆਂ ਪੁਸਤਕਾਂ ਦੇ ਹਵਾਲੇ ਦਿਤੇ ਹਨ ਕਿ ਬੰਦੇ ਨੇ ਅੰਮ੍ਰਿਤ ਛਕਿਆ। ਸੌ ਸਾਖੀ, ਸਰਧਾ ਰਾਮ ਦੀ ਸਿਖਾਂ ਦੀ ਵਿਥਿਆ, ਵੇਨੀ ਪ੍ਰਸ਼ਾਦ ਦਾ ਗੁਰੂ ਗੋਬਿੰਦ ਸਿੰਘ। ਸਿਰੀ ਰਾਮ ਕ੍ਰਿਸ਼ਨ ਸ਼ਰਮਾ ਦਾ ਗੁਰੂ ਗੋਬਿੰਦ ਸਿੰਘ, ਗਿਆਨੀ ਗਿਆਨ ਸਿੰਘ ਦੀ ਤਵਾਰੀਖ ਖਾਲਸਾ ਤੇ ਪੰਥ ਪ੍ਰਕਾਸ਼, ਰਾਧਾ ਮੋਹਨ ਗੋਕਲ ਜੀ ਦਾ ਗੁਰੂ ਗੋਬਿੰਦ ਸਿੰਘ ਤੇ ਸ੍ਰੀ ਸੁਰਿੰਦਰ ਸ਼ਰਮਾ ਦਾ ਗੁਰੂ ਗੋਬਿੰਦ ਸਿੰਘ ਆਦਿਕ ਪੁਸਤਕਾਂ ਵਿਚ ਵੀ ਇਸ ਗਲ ਦੀ ਪੂਰੀ ਤਰ੍ਹਾਂ ਪੁਸ਼ਟੀ ਕੀਤੀ ਗਈ ਹੈ ਕਿ ਬੰਦਾ ਬਹਾਦਰ ਅੰਮ੍ਰਿਤ ਛਕਕੇ ਗੁਰੂ ਜੀ ਦਾ ਸਿੱਖ ਬਣਿਆਂ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖ ਬੰਦੇ ਨੂੰ ਜਥੇਦਾਰ ਚੁਣਿਆ, ਜਿਹੜਾ ਕਿ ਦਖਣੀ ਹਿੰਦ ਦਾ ਇਕ ਬੈਰਾਗੀ ਸੀ। (ਕਨਿੰਘਮ ਪੰਨਾ ੧੬੬)। ਇੰਡੀਆ ਟਰੈਕਟ ਵਿਖੇ ਲਿਖਿਆ ਹੈ ਕਿ ਕਈ ਇਤਿਹਾਸਕਾਰ ਬੰਦੇ ਨੂੰ ਉਤ੍ਰੀ ਹਿੰਦ ਦਾ ਵਸਨੀਕ ਦਸਦੇ ਹਨ, ਅਤੇ ਲੇਖਕ ਤੇ ਮੇਜ਼ਰ ਬਰਾਊਨ ਦਾ *ਕਥਨ ਹੈ ਕਿ ਉਹ ਜਾਲੰਧਰ (ਦੁਆਬਾ) ਵਿਚ ਪੈਦਾ ਹੋਇਆ ਸੀ। ਮਿ: ਕਨਿੰਘਮ ਨੇ ਆਪਣੇ ਸਿੱਖ ਇਤਿਹਾਸ ਦੇ* ਫੁਟ ਨੋਟ ਵਿਖੇ ਲਿਖਿਆ ਹੈ ਕਿ ਬੰਦੇ ਦਾ ਭਾਵ ਹੈ ਦਾਸ ਯਾਂ ਗੁਲਾਮ। ਗੁਰੂ ਰਤਨਾਵਲੀ ਦਾ ਕਰਤਾ, ਸਰੂਪ ਚੰਦ (ਕਰਤਾ ਮਹਿਮਾਂ ਪ੍ਰਕਾਸ਼) ਦਸਦਾ ਹੈ, ਕਿ ਬੈਰਾਗੀ ਨੇ ਇਹ ਨਾਮ (ਬੰਦਾ ਸਿੰਘ) ਉਦੋਂ ਧਾਰਨ ਕੀਤਾ, ਜਦੋਂ ਦਖਣ ਵਿਚ ਉਸਦੀ ਭੇਟ ਦਸਮੇਂ ਗੁਰੂ ਨਾਲ ਹੋਈ ਤੇ ਉਸਨੇ ਅਨਭਵ ਕੀਤਾ ਕਿ ਉਨ੍ਹਾਂ ਦੀ (ਗੁਰੂ ਜੀ ਦੀ) ਮੌਜੂਦਗੀ ਵਿਚ ਵਿਸ਼ਨੂੰ ਦੀ ਕੋਈ ਸ਼ਕਤੀ ਕੰਮ ਨਹੀਂ ਕਰਦੀ। ਏਸੇ ਲਈ ਉਸਨੇ ਕਿਹਾ, ਮੈਂ ਗੁਰੂ ਜੀ ਦਾ ਬੰਦਾ ਹਾਂ ਤੇ ਮਗਰੋਂ ਇਹੋ ਨਾਮ (ਸਿੰਘ) ਪ੍ਰਸਿੱਧ ਹੋਇਆ (੧੬੬)।

ਨੋਟ—ਬਾਬਾ ਬੰਦਾ ਬਹਾਦਰ ਜੀ ਦੇ ਜੰਗਾਂ ਜੁੱਧਾਂ ਦੇ ਹਾਲਾਤ ਜਾਣਨ ਵਾਸਤੇ ਪੜ੍ਹੋ 'ਜਥੇਦਾਰ ਬੰਦਾ ਸਿੰਘ ਬਹਾਦਰ' ਲਾਲ ਸਿੰਘ ਗਿਆਨੀ ਸੰਗਰੂਰ (ਪੈਪਸੂ)।

## ਨਾਦੇੜ (ਹਜ਼ੂਰ ਸਾਹਿਬ) ਬਹਾਦਰ ਸ਼ਾਹ ਦਾ ਗੁਰੂ ਜੀ ਪਾਸ ਔਣਾਂ

ਬਹਾਦਰ ਸ਼ਾਹ ਸਮਝਦਾ ਸੀ ਕਿ ਗੁਰੂ ਜੀ ਮੇਰੇ ਨਾਲੋਂ ਨਾਰਾਜ਼ੀ ਨਾਲ ਵਖ ਹੋਏ ਹਨ। ਸਾਥ ਹੀ ਉਸ ਨੂੰ ਖਬਰ ਪਹੁੰਚ ਗਈ ਸੀ ਕਿ ਗੁਰੂ ਜੀ ਨੇ ਇਕ ਕਰਾਮਾਤੀਏ ਵੈਰਾਗੀ ਨੂੰ ਆਪਣਾ ਸਿੱਖ ਬਤੌਰ ਜਥੇਦਾਰ ਦੇ ਪੰਜਾਬ ਵਿਖੇ ਘੱਲ ਦਿਤਾ ਹੈ ਜੋ ਖਾਲਸਾ ਫੌਜਾਂ ਨੂੰ ਕਠੀਆਂ ਕਰਕੇ ਪਾਪੀਆਂ ਨੂੰ ਸਜ਼ਾ ਦੇਣ ਵਾਸਤੇ ਜੰਗ ਕਰੇਗਾ। ਬਾਦਸ਼ਾਹ ਨੇ ਗੁਰੂ ਜੀ ਦੀ ਭੇਟਾ ਇਕ ਬੇਸ਼ ਕੀਮਤੀ ਨਗੀਨਾ ਪੇਸ਼ ਕੀਤਾ, ਗੁਰੂ ਜੀ ਨੇ ਉਸ ਨੂੰ ਉਠਾਕੇ ਪਾਸ ਦੀ ਵਗ ਰਹੀ ਨਦੀ ਵਿਚ ਸੁੱਟ ਦਿਤਾ, ਬਾਦਸ਼ਾਹ ਇਹ ਵੇਖਕੇ ਬਹੁਤ ਪਰੇਸ਼ਾਨ ਹੋਇਆ ਤੇ ਪਛਤਾਇਆ ਕਿ ਗੁਰੂ ਜੀ ਨੇ ਐਸੀ ਬਹੁ ਮੁਲੀ ਮਣੀ ਅਜਾਂਈ ਨਦੀ ਵਿਚ ਸੁੱਟ ਪਾਈ ਹੈ। ਗੁਰੂ ਜੀ ਨੂੰ ਉਸਨੇ ਪੁਛਿਆ, ਮਹਾਰਾਜ ਇਹ ਕੀ ਕੀਤਾ, ਮੈਂ ਤਾਂ ਇਤਨੀ ਵੱਡੀ ਕੀਮਤ ਦਾ ਨਗੀਨਾ ਭੇਟਾ ਵਾਸਤੇ ਲਿਆਇਆ ਸੀ, ਗੁਰੂ ਜੀ ਨੇ ਫੁਰਮਾਇਆ, ਨਦੀ ਵਲ ਝਾਤ

ਮਾਰੇ। ਇਸ ਤਰਾਂ ਦੇ ਨਗੀਨੇ ਇਸ ਵਿਚ ਅਨੇਕਾਂ ਪਏ ਹਨ, ਆਪਣਾ ਉਠਾਕੇ ਲੈ ਜਾਓ ! ਬਾਦਸ਼ਾਹ ਨੇ ਵੇਖਿਆ ਤਾਂ ਉਥੇ ਅਨੇਕਾਂ ਨਗੀਨੇ ਪਏ ਹਨ, ਅਰ ਉਸਦੇ ਨਗੀਨੇ ਨਾਲੋਂ ਵਧੀਆ ਹਨ। ਬਹਾਦਰ ਸ਼ਾਹ ਇਹ ਕੌਤਕ ਵੇਖਕੇ ਸਮਝ ਗਿਆ ਕਿ ਗੁਰੂ ਜੀ ਤਾਂ ਹੀਰੇ ਜਵਾਹਰ ਲਾਲਾਂ ਦੇ ਭੰਡਾਰਿਆਂ ਦੇ ਮਾਲਿਕ ਹਨ, ਮੇਰੀ ਤੁਛ ਦੌਲਤ ਇਨ੍ਹਾਂ ਅਗੇ ਕੋਈ ਚੀਜ਼ ਨਹੀਂ ਹੈ। ਉਸਨੇ ਖਿਮਾ ਮੰਗੀ ਤੇ ਗੁਰੂ ਜੀ ਨੇ ਫੁਰਮਾਯਾ, ਬਾਦਸ਼ਾਹ ਖਾਲਸਾ ਜੀ ਅਗੇ ਜੋ ਅੜੇਗਾ ਸੋ ਅਖੀਰ ਨੂੰ ਝੜੇਗਾ। ਮੇਰਾ ਘਲਿਆ ਬੰਦਾ ਹੁਣ ਪਾਪੀਆਂ ਨੂੰ ਜ਼ਰੂਰ ਸਜ਼ਾ ਦੇਵੇਗਾ। ਜਿਤਨਾ ਸਮਾਂ ਓਹ ਸਾਡੇ ਹੁਕਮਾਂ ਦੀ ਪਾਲਨਾ ਕਰੇਗਾ, ਉਸ ਅਗੇ ਕੋਈ ਨਹੀਂ ਅੜ ਸਕੇਗਾ।

ਲਾਲ ਸਿੰਘ ਗਿਆਨੀ ਸੰਗਰੂਰ (ਪੈਪਸੂ)

ਨੋਟ–ਬੰਦਾ ਬਹਾਦਰ ਦਾ ਪ੍ਰਸੰਗ ਵਖ ਲਿਖਿਆ ਹੈ।

## ਮੁਸਲਮਾਨ ਬਾਦਸ਼ਾਹ ਬਚਨ ਦੇ ਪੱਕੇ ਨਹੀਂ ਸਨ

ਜ਼ਫਰਨਾਮੇ ਵਿਚ ਗੁਰੂ ਸਾਹਿਬਾਂ ਨੇ ਇਸ ਬਾਤ ਪਰ ਬਹੁਤ ਜ਼ੋਰ ਨਾਲ ਲਿਖਿਆ ਹੈ ਕਿ ਮੁਸਲਮਾਨ ਬਾਦਸ਼ਾਹ ਬਚਨ ਅਰ ਧਰਮ ਪਰ ਪੱਕੇ ਨਹੀਂ ਸਨ। ਇਸੇ ਕਰਕੇ ਬੇ-ਇਤਬਾਰੀ ਦੀ ਲਹਿਰ ਚਲ ਪਈ। ਬਹਾਦਰ ਸ਼ਾਹ ਭੀ ਆਪਣੇ ਬਾਪ ਦੀ ਤਰਾਂ ਬਚਨਾਂ ਥੀਂ ਹਾਰ ਗਿਆ ਸੀ। ਔਰੰਗਜ਼ੇਬ ਬਾਬਤ ਤਾਂ ਇਹ ਆਮ ਪ੍ਰਸਿਧ ਹੀ ਸੀ ਕਿ ਉਹ ਬਚਨ ਪਾਲਕ ਨਹੀਂ ਹੈ, ਅਰ ਉਸਦੇ ਕੀਤੇ ਐਲਾਨਾਂ ਪਰ ਕਿਸੇ ਨੂੰ ਨਿਸਚਾ ਨਹੀਂ ਸੀ। ਮਿਸਟ੍ਰ ਨਿਕੋਲਸ ਮਨੋਚੀ ਨੇ ਅਖੀਂ ਡਿਠੇ ਹਾਲ ਲਿਖੇ ਹਨ, ਯਥਾ 'ਸ਼ਾਹੀ ਫੁਰਮਾਨ ਜੋ ਕਿ ਔਰੰਗਜ਼ੇਬ ਵਲੋਂ ਜਾਰੀ ਹੁੰਦਾ ਅਰ ਬਾਦਸ਼ਾਹ ਉਸਦੀ ਤਸਦੀਕ ਭੀ ਕਰ ਦਿੰਦਾ ਹੈ। ਪਰ ਕਈ ਵਾਰ ਦੇਖਿਆ ਗਿਆ ਹੈ ਕਿ ਉਸ ਨੂੰ ਆਪਣੇ ਸ਼ਬਦਾਂ ਦੇ ਵਿਰੁਧ ਅਰਥ ਕਰਨੇ ਅਰ ਆਪਣੇ ਫੁਰਮਾਨ ਪਰ ਮਖੌਲ ਕਰਨ ਤੋਂ ਜ਼ਰਾ ਭਰ ਭੀ ਦੇਰੀ ਨਹੀਂ ਹੁੰਦੀ। ਮਿਸਾਲ ਦੇ ਤੌਰ ਪਰ ਔਰੰਗਜ਼ੇਬ ਨੇ ਅਲੀ ਮਰਦਾਨ ਦਾ ਕੋਈ ਗੁਨਾਹ ਨਾ ਦੇਖਕੇ ਭੀ ਨਕੋਦਰ ਨਗਰ ਉਸ ਪਾਸੋਂ ਖੋਹ ਲੀਤਾ ਸੀ। ਇਸੀ ਤਰਾਂ ਉਸ ਨੇ ਰਾਜਾ ਜੈ ਸਿੰਘ ਨਾਲ ਕੀਤਾ ਸੀ। ਇਸੇ ਤਰਾਂ ਸੇਵਾ ਜੀ ਮਰਹਟੇ ਨਾਲ। ਕਿਤਨੇ ਹੀ ਇਸਤਰਾਂ ਦਗੇਬਾਜ਼ੀ ਦਾ ਸ਼ਿਕਾਰ ਹੋਏ, ਜਿਨ੍ਹਾਂ ਦਾ ਮੈਂ ਨਾਮ ਨਹੀਂ ਲੈਣਾ ਚਾਹੁੰਦਾ। (ਸਟੋਰੀਆ ਡੋਮੋਗਰ ਭਾਗ ਤੀਸਰਾ)।

੨. ਡਾਕਟਰ ਬਰਨਰ ਨੇ ਭੀ ਜਿਸ ਵੇਲੇ ਹਿੰਦੁਸਤਾਨ ਦੀ ਸੈਰ ਵੇਲੇ ਔਰੰਗਜ਼ੇਬ ਦੇ ਅਖੀਰ ਹਾਲ ਵੇਖੇ, ਆਪਣੀ ਰਚਿਤ ਪੁਸਤਕ ਦੇ ਪ੍ਰਿਥਮ ਭਾਗ ਵਿਚ ਲਿਖਿਆ ਹੈ 'ਧੂਰਤਾ ਔਰ ਕਪਟਤਾ ਉਸ (ਔਰੰਗਜ਼ੇਬ) ਮੇਂ ਕੂਟ ਕੂਟ ਭਰੀ ਥੀ, ਪੁਨਾ–ਔਰੰਗਜ਼ੇਬ ਕਾ ਸਾਰਾ ਜੀਵਨ ਧੂਰਤਾ ਔਰ ਕਪਟਾਚਰਣ ਮੇਂ ਹੀ ਬੀਤਿਆ।' ਇਸੀ ਗ੍ਰੰਥ ਦੇ ਪੰਨਾ ੯੯ ਪਰ ਦਸਿਆ ਹੈ ਕਿ 'ਔਰੰਗਜ਼ੇਬ ਆਪਨਾ ਮਤਲਬ ਨਿਕਾਲਨੇ ਕੇ ਲੀਏ ਨੀਚ ਸੇ ਨੀਚ ਕਾਮ ਕਰ ਡਾਲਨੇ ਕੋ ਸਦਾ ਤਿਆਰ ਰਹਿਤਾ ਥਾ'।

ਖੁਦ ਔਰੰਗਜ਼ੇਬ ਦਾ ਪਿਤਾ ਬਾਦਸ਼ਾਹ ਸ਼ਾਹਜਹਾਨ, ਜਿਸਨੂੰ ਕੈਦ ਕਰਕੇ ਔਰੰਗਜ਼ੇਬ ਆਪ ਤਖਤ ਪਰ ਬੈਠਾ ਸੀ, ਓਹ ਆਖਿਆ ਕਰਦਾ ਸੀ, ਕਿ ਓਹ ਪੁਰਸ਼, ਜਿਸਨੇ ਆਪਣੇ ਪਿਓ ਨੂੰ ਕੈਦ ਕੀਤਾ ਤੇ ਭਰਾਵਾਂ ਨਾਲ ਜ਼ਾਲਮਾਨਾ ਸਲੂਕ ਕੀਤਾ ਅਤੇ ਦੁਧ ਪੀਂਦੇ ਹੋਏ ਆਪਣੇ ਪੁਤਰਾਂ ਤਕ ਨੂੰ ਨਹੀਂ ਛਡਿਆ, ਕਦੇ ਸੰਸਾਰ ਵਿਚ ਦੂਜਿਆਂ ਦਾ ਭਲਾ ਕਰ ਸਕਦਾ ਹੈ ? (ਸਟੋਰੀਆ ਡੋਮੋਗਰ ਭਾਗ ਦੂਜਾ ਪੰਨਾ ੨੧ ਉਰਦੂ)।

ਨੋਟ:-ਕਈ ਜਗ੍ਹਾ ਪਰ ਮੁਅਜ਼ਮ ਅਰ ਸ਼ਾਹ ਆਲਮ ਦੋ ਨਾਮ ਹਨ। ਇਹ ਬਾਦਸ਼ਾਹ ਬਹਾਦਰ ਸ਼ਾਹ ਦੇ ਪਹਿਲੇ ਨਾਮ ਸਨ। ਇਹ ਔਰੰਗਜ਼ੇਬ ਦਾ ਪੁਤਰ ੪ ਅਕਤੂਬਰ ਸੰਨ ੧੬੪੩ ਨੂੰ ਪੈਦਾ ਹੋਇਆ ਸੀ, ਸੰਨ ੧੭੦੭ ਈ: ਵਿਖੇ ਦਿਲੀ ਦੇ ਤਖਤ ਪਰ ਬੈਠਾ। ਬਾਪ ਦੀ ਤਰਾਂ ਦਖਣ ਵਿਚ ਗੋਲ ਕੰਡਾ, ਬੀਜਾਪੁਰ ਇਲਾਕਿਆਂ ਵਿਚ ਲੜਦੇ ਨੇ ਵਧ ਉਮਰ ਗੁਜ਼ਾਰੀ। ਬੰਦਾ ਬਹਾਦਰ ਦੇ ਜੰਗਾਂ ਵੇਲੇ ਪੰਜਾਬ ਵਲ ਆਇਆ ਸੀ। ਪਰ ਬੰਦੇ ਬਹਾਦਰ ਦਾ ਇਹ ਕੁਝ ਨਾ ਵਿਗਾੜ ਸਕਿਆ, ਅਖੀਰ ੧੮ ਫਰਵਰੀ ਸੰਨ ੧੭੧੨ ਈ: ਵਿਚ ਲਾਹੌਰ ਜਾਕੇ ਚਲਾਣਾ ਕਰ ਗਿਆ ਸੀ। ਇਕ ਬਹਾਦਰ ਸ਼ਾਹ ਦਾ ਜ਼ਿਕਰ ਅੰਗਰੇਜ਼ਾਂ ਦੇ ਰਾਜ ਸਮੇਂ ਭੀ ਆਇਆ ਹੈ। ਇਹ ਦਿੱਲੀ ਦਾ ਅਖੀਰੀ ਬਾਦਸ਼ਾਹ ਸੀ। ਪਿਉ ਦਾ ਨਾਮ ਅਕਬਰ ਸ਼ਾਹ ਸੀ। ਇਸ ਦਾ ਜਨਮ ਸੰਨ ੧੭੭੫ ਦਾ ਸੀ, ਇਸੇ ਬਹਾਦਰ ਸ਼ਾਹ ਨੂੰ ਰੰਗੀਲਾ ਭੀ ਕਿਹਾ ਜਾਂਦਾ ਸੀ। ਸਤਵੰਜਾ ਦੇ ਗਦਰ ਵਿਚ ਇਸ ਨੂੰ ਸਰਕਾਰ ਅੰਗਰੇਜ਼ੀ ਨੇ ਗ੍ਰਿਫਤਾਰ ਕਰਕੇ ਇਕ ਲੱਖ ਰੁਪਿਆ ਮਹੀਨਾ ਪਿਨਸ਼ਨ ਲਗਾ ਦਿਤੀ ਸੀ। ਇਹ ਨਵੰਬਰ ਸੰਨ ੧੮੬੩ ਵਿਚ ਚਾਲੇ ਪਾ ਗਿਆ। ਇਸ ਦੇ ਨਾਲ ਹੀ ਮੁਗਲਸ਼ਾਹੀ ਵੀ ਖਤਮ ਹੋ ਗਈ ਸੀ।

ਤਾਰਾ ਆਜ਼ਮ ਯਾ ਆਜ਼ਮ ਸ਼ਾਹ, ਇਹ ਬਾਦਸ਼ਾਹ ਔਰੰਗਜ਼ੇਬ ਦਾ ਤੀਜਾ ਬੇਟਾ ਸੀ। ਇਸਦਾ ਜਨਮ ਸੰਨ ੧੬੫੩ ਵਿਚ ਹੋਇਆ। ਬਹਾਦਰ ਸ਼ਾਹ ਨੇ ਇਸ ਨਾਲ ਆਗਰੇ ਦੇ ਮੈਦਾਨ ਵਿਚ ਜੰਗ ਕੀਤਾ। ਬਹਾਦਰ ਸ਼ਾਹ ਨੇ ਤਖਤ ਹਾਸਲ ਕਰਨ ਵਾਸਤੇ ਸ੍ਰੀ ਗੁਰੂ ਦਸਮੇਸ਼ ਜੀ ਦੀ ਸ਼ਰਨ ਲੀਤੀ। ੮ ਜੂਨ ਸੰਨ ੧੭੦੭ ਵਿਖੇ ਇਸ ਦਾ ਅੰਤ ਦਸਮੇਸ਼ ਜੀ ਦੇ ਤੀਰ ਨਾਲ ਹੋਇਆ ਸੀ। ਇਸ ਦਾ ਦੇਹਾਂਤ ਸਥਾਨ ਆਗਰੇ ਦੇ ਲਾਗੇ ਜਜੋਵਾਨ ਨਾਮੀ ਨਗਰ ਹੈ। ਆਜ਼ਮ ਸ਼ਾਹ ਵੱਡਾ ਜ਼ਾਲਮ ਸੀ। ਇਸ ਨੇ ਆਪਣੇ ਭਾਈ ਨੂੰ ਧੋਖੇ ਨਾਲ ਮਾਰਿਆ ਸੀ। ਸ੍ਰੀ ਗੁਰੂ ਦਸਮੇਸ਼ ਜੀ ਚਾਹੁੰਦੇ ਸਨ ਕਿ ਬਿਨਾ ਕੁਸ਼ਤੋ ਖੂਨ ਦੇ ਜ਼ਾਲਮਾਂ ਦੋਸ਼ੀਆਂ ਨੂੰ ਬਾਦਸ਼ਾਹ ਦੀ ਰਾਹੀਂ ਦੰਡ ਦਿਤਾ ਜਾਵੇ ਜਿਸ ਕਰਕੇ ਸ੍ਰੀ ਗੁਰੂ ਜੀ ਨੇ ਬਾਦਸ਼ਾਹ ਔਰੰਗਜ਼ੇਬ ਨਾਲ ਮੁਲਾਕਾਤ ਦੀ ਇੱਛਾ ਕੀਤੀ ਸੀ ਪਰ ਬਾਦਸ਼ਾਹ ਔਰੰਗਜ਼ੇਬ ਗੁਰੂ ਸਾਹਿਬਾਂ ਦੇ ਦਰਸ਼ਨਾਂ ਨੂੰ ਤਰਸਦਾ ਹੀ ਚਾਲੇ ਪਾ ਗਿਆ।

## ਸੱਚ ਖੰਡ ਪਿਆਨ ਵਾਰੇ

ਇਸ ਬਾਤ ਨੂੰ ਲਗ ਪਗ ਸਾਰੇ ਮੰਨਦੇ ਹਨ ਕਿ ਗੁਰੂ ਜੀ ਨੂੰ ਕਤਲ ਕਰਨ ਵਾਰੇ ਦੋ ਪਠਾਨ ਸਰਹੰਦ ਤੋਂ ਚੱਲੇ, ਇਹ ਦਿਲੀ ਮਾਤਾ ਸੁੰਦਰ ਕੌਰ ਪਾਸ ਭੀ ਪਹੁੰਚੇ ਤੇ ਗੁਰੂ ਜੀ ਦੇ ਟਿਕਾਣੇ ਦਾ ਪਤਾ ਨਿਕਾਲਿਆ, ਇਹ ਭੀ ਠੀਕ ਹੈ ਕਿ ਗੁਰੂ ਜੀ ਦੀ ਬਹਾਦਰ ਸ਼ਾਹ ਨਾਲ ਮੁਲਾਕਾਤ ਹੋਈ, ਗੁਰੂ ਜੀ ਨੇ ਉਨਾਂ ਦੋਸ਼ੀਆਂ ਨੂੰ ਸਿੱਖਾਂ ਦੇ ਹਵਾਲੇ ਕਰਨ ਵਾਸਤੇ ਜਿਨ੍ਹਾਂ ਵਿੱਚ ਸੂਬਾ ਸਰਹਿੰਦ ਦਾ ਨਾਮ ਪਹਿਲਾਂ ਸੀ, ਜਿਸ ਨੇ ਬੇਗੁਨਾਹ ਸਾਹਿਬਜ਼ਾਦਿਆਂ ਤੇ ਮਾਤਾ ਗੁਜਰ ਕੌਰ ਜੀ ਨੂੰ ਸਰਹਿੰਦ ਵਿਖੇ ਕਤਲ ਕਰਵਾਇਆ ਸੀ।

ਭਾਵੇਂ ਗੁਰੂ ਜੀ ਨੇ ਬਾਦਸ਼ਾਹ ਨੂੰ ਇਕਾਂਤ ਸ਼ਕਲ ਵਿੱਚ ਕਲਿਆਂ ਨੇ ਬਾਤ ਚੀਤ ਕੀਤੀ, ਫੇਰ ਭੀ ਬਾਤ ਗੁਪਤ ਰਹਿਣੀ ਕਠਨ ਸੀ, ਬਾਦਸ਼ਾਹ ਦੀ ਮੁਲਾਕਾਤ ਤੋਂ ਪਹਿਲਾਂ ਗੁਰੂ ਜੀ ਖਾਨਿ-ਖਾਨਾਨ ਮੁਨਇਮ ਖਾਂ ਵਜ਼ੀਰ ਨੂੰ ਮਿਲੇ ਸਨ। ਸਭ ਨਾਲੋਂ ਵਧ ਫਿਕਰ ਸੂਬਾ ਸਰਹਿੰਦ ਨੂੰ ਸੀ, ਓਹ ਆਪਣੇ ਪਾਪਾਂ ਨਾਲ ਵਧ ਕੰਪਾਇਮਾਨ ਸੀ, ਪ੍ਰਤੀਤ ਹੁੰਦਾ ਹੈ ਕਿ ਪਠਾਨ ਭੀ ਉਸੇ ਨੇ ਘਲੇ ਸਨ ਅਰ

ਇਹ ਮੁਢਲਾ ਦੁਸ਼ਮਨ ਭੀ ਸੀ, ਵੈਸੇ ਭੀ ਵਜੀਰ ਖਾਂ ਗਾਫਲ ਨਹੀਂ ਸੀ, ਇਸਨੇ ਮੁਕਤਸਰ ਤੱਕ ਪਿਛਾ ਕਰਕੇ ਗੁਰੂ ਜੀ ਨੂੰ ਮਾਰਨ ਦੀ ਕੋਸ਼ਸ਼ ਕੀਤੀ, ਦਮਦਮੇ ਸਾਹਿਬ ਡਲਾ ਸਿੰਘ ਪਾਸੋਂ ਭੀ ਮੰਗ ਕੀਤੀ ਕਿ ਓਹ ਗ੍ਰਿਫਤਾਰ ਕਰਕੇ ਭੇਜੇ।

"ਕਈਆਂ ਨੇ ਇਨਾ ਪਠਾਨਾਂ ਦੇ ਨਾਮ, ਗੁਲਾ ਖਾਂ, ਅਨਾਇਤ ਤੁਲਾ (ਅਤਾਉਲੱਾ) ਆਦਿ ਲਿਖੇ ਹਨ, ਕਿਸੇ ਨੇ ਇਨ੍ਹਾਂ ਨੂੰ ਪਾਇੰਦੇ ਖਾਨ ਪਠਾਨ ਦੇ ਪੋਤਰੇ ਲਿਖਿਆ ਹੈ। ਖੈਰ ਕੋਈ ਭੀ ਹੋਣ ਪਰ ਘਲਣੇ ਵਾਲਾ ਸੂਬਾ ਸਰਹਿੰਦ ਸੀ, 'ਖੁਸ਼ਵਕਤ ਰਾਏ ਤੇ (ਬਖਤ ਮਲ) ਤਾਰੀਖ ਸਿੱਖਾਂ ਦਾ ਪੰਨਾ ੪੪ ਪਰ ਭੀ ਏਹੀ ਹਵਾਲਾ ਹੈ। ਸਿਟਾ ਕੀ! ਚਤਰ ਜੁਗੀ, ਖਾਲਸਾ ਨਾਮਾਂ, ਗੁਰ ਸੋਭਾ ਗ੍ਰੰਥਾਂ ਤੋਂ ਭੀ ਸਾਬਤ ਹੁੰਦਾ ਹੈ ਕਿ ਸਰਹਿੰਦ ਤੋਂ ਦੋ ਪਠਾਨ ਨਾਂਦੇੜ ਪਹੁੰਚੇ, ਇਹ ਭੀ ਦੱਸਿਆ ਹੈ ਕਿ ਅਕਸਰ ਸਿਖ ਇਨਾ ਨੂੰ ਜਾਣਦੇ ਸਨ ਜਿਸ ਕਰਕੇ ਇਨਾ ਪਰ ਸ਼ਕ ਨਹੀਂ ਹੋਇਆ ਇਹ ਰੋਜ਼ ਦੀਵਾਨ ਵਿਚ ਔਂਦੇ ਸਨ ਅਰ ਮੌਕਾ ਤਾੜਦੇ ਰਹਿੰਦੇ ਸਨ।

ਦਸਿਆ ਹੈ ਕਿ ਅਖੀਰ ਚਾਰ ਭਾਦ੍ਰੋਂ ਸੰਮਤ ੧੭੬੫ ਬਿ: ਨੂੰ ਜਦੋਂ ਕਿ ਰਹਿਰਾਸ ਦਾ ਪਾਠ ਹੋ ਕੇ ਦੀਵਾਨ ਸਮਾਪਤ ਹੋਇਆ ਅਰ ਹਾਲੀ ਰਾਤ ਦਾ ਪਹਿਲਾ ਹੀ ਪਹਿਰ ਸੀ, ਗੁਰੂ ਜੀ ਇੱਕ ਤੰਬੂ ਵਿਖੇ ਜਾ ਵਿਰਾਜੇ ਅਤੇ ਦੋ ਸਿੰਘ ਕੁਝ ਪਹਿਰੇ ਪਰ ਸਨ, ਤੰਬੂ ਅਗੇ ਬੈਠਾ ਸਿੰਘ ਉਂਘ ਰਿਹਾ ਸੀ, ਗੁਲਾ ਖਾਂ ਛੁਪਕੇ ਅੰਦਰ ਗਿਆ ਉਸਨੇ ਪਲੰਘ ਪਰ ਵਿਰਾਜੇ ਹੋਏ ਗੁਰੂ ਜੀ ਉਪਰ ਛੁਰੇ ਨਾਲ ਦੋ ਤਿਨ ਵਾਰ ਇਕ ਲਖਤ ਕੀਤੇ, ਪਰ ਓਹ ਐਸੇ ਕਾਰੀ ਨਹੀਂ ਸਨ, ਗੁਰੂ ਜੀ ਨੇ ਪਲੰਘ ਤੋਂ ਛਾਲ ਮਾਰ ਕੇ ਗੁਲਾ ਖਾਂ ਦਾ ਸਿਰ ਤਲਵਾਰ ਨਾਲ ਜੁਦਾ ਕਰ ਦਿਤਾ ਦੂਜਾ ਪਠਾਨ ਜੋ ਬਾਹਰ ਖੜਾ ਸੀ ਨੱਠ ਚਲਿਆ।

ਗੁਰੂ ਜੀ ਨੇ ਆਵਾਜ਼ ਦਿਤੀ ਕਿ ਕੋਈ ਸਿੰਘ ਨੇੜੇ ਹੈ? ਓਪਰੀ ਆਵਾਜ਼ ਸੁਣ ਕੇ ਸਿੰਘ ਨੱਠੇ ਆਏ, ਪਰ ਪਹਿਰੇਦਾਰ ਨੇ ਦੂਜੇ ਨਠੇ ਜਾ ਰਹੇ ਪਠਾਨ ਨੂੰ ਮਾਰ ਦਿਤਾ, ਇਕ ਦਮ ਕੈਂਪ ਵਿਚ ਰੌਲਾ ਪੈ ਗਿਆ, ਸਿੰਘ ਆ ਇਕੱਠੇ ਹੋਏ। ਛੁਰੇ ਦਾ ਘਾਉ ਖਬੀ ਵੱਖੀ ਵਿਖੇ ਦਿਲ ਤੋਂ ਜ਼ਰਾ ਹੇਠਾਂ ਸੀ, ਅਤਿ ਘਬਰਾਹਟ ਹੋਣ ਕਰਕੇ ਸਿੰਘਾਂ ਨੂੰ ਤਦੋਂ ਪਤਾ ਲਗਿਆ ਜਦੋਂ ਕਿ ਗੁਰੂ ਜੀ ਦੇ ਬਸਤ੍ਰ ਖੂਨ ਨਾਲ ਤਰ ਹੋ ਗਏ। ਸਿੰਘ ਛੇਤੀ ਨਾਲ ਅਤਾਉਲਾ ਖਾਂ ਵਲ ਦੌੜੇ ਪਰ ਓਹ ਤਾਂ ਪਹਿਲਾਂ ਹੀ ਭਾਈ ਲਖਾ ਸਿੰਘ ਪਹਿਰੇਦਾਰ ਨੇ ਮਾਰ ਘੱਤਿਆ ਸੀ। (ਲਖਾ ਸਿੰਘ ਭੜੀ ਜ਼ਿਲਾ ਲੁਦਿਹਾਨਾ ਦਾ ਸੀ)। ਹਫੜਾ ਦਫੜੀ ਕਰਕੇ ਗੁਰੂ ਜੀ ਦੇ ਜ਼ਖਮਾਂ ਦੀ ਛੇਤੀ ਨਾਲ ਸੰਭਾਲ ਨਾ ਹੋ ਸਕੀ। ਗੁਰੂ ਜੀ ਪਲੰਘ ਪਰ ਲੇਟ ਗਏ। ਤਕਲੀਫ ਵਧ ਗਈ, ਦਿਨ ਚੜ੍ਹੇ ਜਰਾਹਾਂ ਦਾ ਇੰਤਜ਼ਾਮ ਹੋਇਆ। ਕਈਆਂ ਨੇ ਲਿਖਿਆ ਹੈ ਕਿ ਬਾਦਸ਼ਾਹ ਬਹਾਦਰ ਸ਼ਾਹ ਨੂੰ ਜਦੋਂ ਖਬਰ ਲਗੀ, ਉਸਨੇ ਭੀ ਇਕ ਅੰਗ੍ਰੇਜ਼ ਡਾਕਟਰ ਕੋਲ ਨੂੰ ਗੁਰੂ ਜੀ ਪਾਸ ਘਲਿਆ, ਜ਼ਖਮ ਕੁਝ ਦਿਨਾਂ ਪਿਛੋਂ ਰਾਜ਼ੀ ਹੋ ਗਏ। ਇਕ ਸਾਖੀ ਇਹ ਭੀ ਲਿਖੀ ਮਿਲਦੀ ਹੈ ਕਿ ਗੁਰੂ ਜੀ ਇਕ ਕਰੜੀ ਕਮਾਨ ਦਾ ਚਿਲਾ (ਤੰਦ) ਚੜ੍ਹੋਣ ਲਗੇ, ਚੂੰਕਿ ਜ਼ਖਮ ਅਲੇ ਸਨ, ਓਹ ਵਧ ਜ਼ੋਰ ਲਗਣੇ ਨਾਲ ਫੱਟ ਗਏ, ਹੁਣ ਦੋਬਾਰੇ ਸੀਤੇ ਜਾ ਕੇ ਰਾਜ਼ੀ ਹੋਣ ਦਾ ਘਟ ਓਮੇਦ ਹੋ ਗਈ, ਕਮਾਨ ਦਾ ਚਿੱਲਾ ਚੜ੍ਹੋਣ ਵਾਲੀ ਸਾਖੀ, ਗੁਰ ਸੋਭਾ ਗ੍ਰੰਥ ਨੇ ਨਹੀਂ ਲਿਖੀ ਹੈ ਜੋ ਪਿਛੋਂ ਬਣੀ ਜਾਪਦੀ ਹੈ। ਅਸਲੋਂ ਗੁਰੂ ਜੀ ਕਾਫੀ ਸਮਾਂ ਕਾਰੀ ਜ਼ਖਮਾਂ ਕਰਕੇ ਪਲੰਘ ਪਰ ਲੇਟੇ ਰਹੇ, ਜ਼ਖਮ ਰਾਜ਼ੀ ਹੀ ਨਹੀਂ ਹੋਏ, ਪਠਾਨ ਦੇ ਛੁਰੇ ਦੇ ਘਾਉ ਨਾਲ ਹੀ ਆਪ ਦੇ ਸਰੀਰ ਦਾ ਅੰਤ ਹੋਇਆ, ਮੁਵੱਰਖ ਭੀ ਏਸੇ ਬਾਤ ਨੂੰ ਮਨਦੇ ਹਨ। ਯਥਾ!

ਜਾਦੂ ਨਾਥ ਸਰਕਾਰ ਨੇ ਲਿਖਿਆ ਹੈ ਸੰਨ ੧੭੦੭ ਵਿਖੇ ਨਏ ਬਾਦਸ਼ਾਹ ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਆਪਣੇ ਨਾਲ ਰਾਜਪੂਤਾਨੇ ਤੇ ਦੱਖਣ ਵਲ ਜਾਣ ਲਈ ਬੇਨਤੀ ਨਾਲ ਸਹਿਮਤ ਕਰ ਲਿਆ ਸੀ. ਗੁਰੂ ਸਾਹਿਬ ਗੋਦਾਵਰੀ ਦੇ ਕੰਢੇ ਉਤਲੇ ਨੰਦੇੜ ਦੇ ਮੁਕਾਮ ਪਰ ਅਗਸਤ ੧੭੦੭ ਈ: ਵਿਚ ਪਹੁੰਚੇ ਸਨ। ਉਨ੍ਹਾਂ ਦੇ ਨਾਲ ਕੁਝ ਪਿਆਦੇ ਅਤੇ ਤਿਨ ਕੁ ਸੌ ਸਵਾਰ ਸਨ । ਉਥੇ ਸਾਲ ਤੋਂ ਵਧੀਕ ਰਹਿਣ ਪਿਛੋਂ ਉਹਨਾਂ ਨੂੰ ਇਕ ਅਫਗਾਨ ਨੇ ਕਤਲ ਕਰ ਦਿਤਾ। (ਜਾਦੂ ਨਾਥ ਸਰਕਾਰ)

ਗੁਰੂ ਜੀ ਨੇ ਆਪਣਾ ਅੰਤਮ ਸਮਾਂ ਸਮਝ ਕੇ ਦੀਵਾਨ ਸਜਾਇਆ, ਸਾਰੇ ਸਿੰਘ ਆ ਹਾਜ਼ਰ ਹੋਏ। ਆਪ ਨੇ ਸਾਰੇ ਸਿੰਘਾਂ ਨੂੰ ਮੁੱਖਾਤਬ ਕਰਕੇ ਕਿਹਾ ਸਾਡਾ ਅੰਤਮ ਸਮਾਂ ਨੇੜੇ ਹੈ, ਅਰਥਾਤ।

ਸ੍ਰੀ ਗੁਰੂ ਦਸਮੇਸ਼ ਜੀ ਨੇ ਸਰੀਰ ਦਾ ਅੰਤ ਦੇਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ 'ਗੁਰੂ ਗ੍ਰੰਥ ਪੰਥ' ਹੋਣ ਦੀ ਆਗਿਆ ਦਿਤੀ। 'ਗੁਰ ਸੋਭਾ ਗ੍ਰੰਥ' ਵਿਚ ਲਿਖਿਆ ਹੈ ਕਿ ਸਚਖੰਡ ਪਿਆਨ ਤੋਂ ਇਕ ਦਿਨ ਪਹਿਲਾਂ ਅਰਥਾਤ ਕੱਤਕ ਸੁਦੀ ੪ਸੰਮਤ ੧੭੬੫ ਬਿ: ਨੂੰ ਸਿੰਘਾਂ ਦੀ ਅਰਜ਼ ਪੁਰ ਭਰਪੂਰ ਦੀਵਾਨ ਵਿਖੇ ਫੁਰਮਾਯਾ, 'ਏਕ ਦਿਵਸ ਕਾਰਨ ਤੇ ਆਗੇ । ਮਿਲ ਕੈ ਸਿੰਘ ਪੂਛਨੇ ਲਾਗੇ। ਕਵਨ ਰੂਪ ਆਪਨ ਪ੍ਰਭ ਕੀਨੋ? ਤਿਨ ਕੈ ਜਵਾਬ ਭਾਂਤਿ ਇਹ ਦੀਨੋ । ਤਾਹਿ ਸਮੇ ਗੁਰੂ ਬੈਨ ਸੁਨਾਯੋ। ਖਾਲਸਾ ਅਪਨੋ ਰੂਪ ਬਤਾਯੋ। ਖਾਲਸਾ ਹੀ ਸੌਂ ਹੈ ਮਮ ਕਾਮਾ। ਬਖਸ ਕੀਓ ਖਾਲਸ ਕੋ ਜਾਮਾ।' ਸ੍ਰੀ ਗੁਰੂ ਜੀ ਨੇ ਦੇਹ ਰੂਪ ਕਰਕੇ ਖਾਲਸੇ (ਖਾਲਸਾ ਪੰਥ) ਨੂੰ ਆਪਣਾ ਰੂਪ ਫੁਰਮਾਇਆ।

ਇਸ ਤਰਾਂ ਬਚਨ ਸੁਣਕੇ ਸਾਰੇ ਸਿਖਾਂ ਦੇ ਨੇਤਰ ਵੈਰਾਗ ਨਾਲ ਸੱਜਲ ਹੋ ਗਏ, ਅਤੇ ਮੱਛੀ ਪਾਣੀ ਵਾਲੇ ਵਿਛੋੜੇ ਦੀ ਹਾਲਤ ਵਰਤ ਗਈ। ਗੁਰੂ ਜੀ ਨੇ ਜਾਗਤ ਜੋਤ ਵਾਲਾ ਸਵੈਯਾ ਪੜ੍ਹਿਆ। (ਇਹ ਸਮਾਂ ੪ ਕਾਤਕ ਦਾ ਦਿਨ ਸੀ ਚਲਾਣੇ ਤੋਂ ਇਕ ਦਿਨ ਪਹਿਲਾਂ) । ਗੁਰੂ ਜੀ ਨੇ ਸਭ ਨੂੰ ਫੁਰਮਾਇਆ ਕਿ ਇਕ ਅਕਾਲ ਪੁਰਖ ਪਰ ਭਰੋਸਾ ਰਖੋ ਤੇ ਸਾਡੇ ਪਿਛੋਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਪਾਠ ਕਰਕੇ ਭੋਗ ਪਾਉਣਾ ਤੇ ਕੀਰਤਨ ਕਰਨਾ ਅਤੇ ਸਾਡੇ ਅੰਗੀਠੇ ਨੂੰ ਕਿਸੇ ਨੇ ਨਹੀਂ ਫਰੋਲਣਾ ਤੇ ਨਾ ਹੀ ਉਸ ਉੱਪਰ ਸਮਾਧ ਆਦਿ ਬਣਾਉਣਾ ਤੇ ਉਸ ਦੀ ਪੂਜਾ ਕਰਨ ਤੋਂ ਭੀ ਵਰਜ ਦਿਤਾ। ਗੱਲ ਕੀ, ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਕਿਸੇ ਅੱਗੇ ਭੀ ਸੀਸ ਨਹੀਂ ਨਿਵਾਉਣਾ। ਜੋ ਕੋਈ ਸਾਡਾ ਆਤਮਕ ਦਰਸ਼ਨ ਕਰਨਾ ਚਾਹੇ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦਰਸ਼ਨ ਕਰੇ। ਪੰਜ ਭੂਤਕ ਦੇਹੀ ਕਰਕੇ 'ਖਾਲਸਾ ਪੰਥ' ਗੁਰਬਾਣੀ ਦੀ ਤਾਬਿਆ ਜੁਗੋ ਜੁਗ ਅਟੱਲ ਗੁਰੂ ਹੈ। 'ਗੁਰ ਸੋਭਾ' ਦੇ ਕਰਤਾ ਨੇ ਲਿਖਿਆ ਹੈ:—

ਕਿਤੇ ਦਿਵਸ ਬੀਤੇ ਸਮਾ ਅੰਤ ਆਯੋ। "ਕਰੋ ਬੇਗ ਪ੍ਰਸ਼ਾਦ" ਐਸੇ ਬਤਾਯੋ।
ਕਛੂ ਭੋਜਨੰ ਖਾਇਕੇ ਨੀਰ ਪੀਨਾ । ਭਰੋਸਾ ਸਭਨ ਕੋ ਭਲੀ ਭਾਂਤ ਦੀਨਾ।
ਗਈ ਅਰਧ ਗਤੰ ਘਰੀ ਚਾਰ ਔਰੇ। ਭਏ ਸ਼ਬਦ ਰੂਪੀ ਕਰੀ ਬਾਤ ਔਰੇ।

ਗੁਰੂ ਜੀ ਇਸ ਤਰਾਂ ਦੇ ਉਪਦੇਸ਼ ਕਰਕੇ ਵਿਰਾਜ ਗਏ, ਕੈਂਪ ਦੇ ਸਿੰਘ ਜਾਗੇ ਵਿਖੇ ਰਹੇ, ਰਾਤ ਦੇ ਦੋ ਬਜੇ ਗੁਰੂ ਜੀ ਨੇ ਉੱਚੀ ਆਵਾਜ਼ ਨਾਲ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ' ਗਜਾ ਕੇ ਸਚ ਖੰਡ ਨੂੰ ਪਿਆਨ ਕੀਤਾ।

ਨੋਟ—ਸ੍ਰੀ ਗੁਰੂ ਦਸਮੇਸ ਜੀ ਨੇ ੧ ਵਿਸਾਖ ਸੰਮਤ ੧੭੫੬ ਨੂੰ ਖਾਲਸਾ ਪੰਥ ਪ੍ਰਗਟ ਕੀਤਾ,

ਪੰਜ ਪਿਆਰਿਆਂ ਨੂੰ ਅੰਮ੍ਰਿਤ ਪਾਨ ਕਰਾਕੇ ਉਪ੍ਰੰਤ ਉਨ੍ਹਾਂ ਪਾਸੋਂ ਆਪ ਅੰਮ੍ਰਿਤ ਛਕਿਆ । "ਖਾਲਸਾ ਗੁਰੂ, ਗੁਰੂ ਖਾਲਸਾ" ਦੀ ਏਕਤਾ ਦੀ ਵਰਤੋਂ ਕੀਤੀ ਗਈ । ਪੰਜ ਪਿਆਰਿਆਂ ਵਿਚ ਬੇਦੀ, ਸੋਢੀ, ਤ੍ਰੇਹਣ, ਭਲੇ ਆਦਿ ਨਾਦੀ ਵੰਸ ਯਾ ਜ਼ਾਤਾਂ ਪਾਤਾਂ ਦਾ ਕੋਈ ਲਿਹਾਜ਼ ਨਹੀਂ ਰਖਿਆ ਗਿਆ ਸੀ । ਚੂੰਕਿ ਸ੍ਰੀ ਗੁਰੂ ਜੀ ਦੀ ਬਿੰਦੀ ਉਲਾਦ (ਚਾਰੇ ਸਾਹਿਬਜ਼ਾਦੇ) ਆਪ ਜੀ ਦੇ ਸਾਹਮਣੇ ਸ਼ਹੀਦ ਹੋ ਚੁਕੇ ਸਨ । ਸ੍ਰੀ ਗੁਰੂ ਦਸਮੇਸ਼ ਜੀ ਕੱਤਕ ਸੁਦੀ ਪੰਜ (ਅੱਠ ਕੱਤਕ) ਰਾਤ ਵੀਰਵਾਰ, ਸੰ: ੧੭੬੫ ਬਿ: ਮੁਤਾਬਕ ੭ ਅਕਤੂਬਰ ਸੰਨ ੧੭੦੮ ਈ: ਵਿਖੇ ਨਦੇੜ ਨਗਰ (ਅਬਿਚਲ ਨਗਰ) ਵਿਖੇ ਜੋਤੀ ਜੋਤਿ ਸਮਾਏ ।

ਨੋਟ-ਕਈਆਂ ਨੇ ਛੀ ਕਾਤਕ ਸੰਮਤ ੧੭੬੬ ਭੀ ਤ੍ਰੀਕ ਲਿਖੀ । ਗੁਰ ਸੋਭਾ ਗ੍ਰੰਥ ਭਾਦੋਂ ਸੁਦੀ ੧੫ ਸੰਮਤ ੧੭੯੮ ਨੂੰ ਸਮਾਪਤ ਹੋਇਆ । ਇਹ ਗ੍ਰੰਥ ਦਸਮੇਸ਼ ਗੁਰੂ ਜੀ ਦੇ ਸਚਖੰਡ ਪਯਾਨ ਤੋਂ ਤੇਤੀ ਸਾਲ ਪਿੱਛੋਂ ਲਿਖਿਆ ਗਿਆ । ਉਸ ਵੇਲੇ ਹਜ਼ੂਰੀ ਸਿੰਘ ਜ਼ਿੰਦਾ ਸਨ । ਇਸ ਗ੍ਰੰਥ ਵਿਚ ਦਸਿਆ ਹੈ:- 'ਭਯੋ ਜੈਕਾਰ, ਤ੍ਰਿਈ ਲੋਕ, ਚੌਦਹ ਭਵਨ, ਸਤਿਗੁਰੂ 'ਖਾਲਿਸਾ' 'ਖਾਸ ਕੀਤਾ' ॥ ਪੁਨਹ:- 'ਖਾਲਸਾ ਮੇਰੋ ਰੂਪ ਹੈ, ਹੌਂ ਖਾਲਸ ਕੇ ਪਾਸ' । ਭਾਵ ਸਰੀਰ ਕਰਕੇ ਗੁਰੂ ਜੀ ਨੇ ਖਾਲਸਾ ਪੰਥ ਨੂੰ ਅਤੇ ਆਤਮਾਂ ਕਰਕੇ ਗੁਰਬਾਣੀ ਨੂੰ 'ਗੁਰੂ' ਗੱਦੀ ਦਿਤੀ ।

ਨੋਟ-ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੱਚਖੰਡ ਨੂੰ ਪਿਆਨ ਕਰਨ ਤੋਂ ਪਹਿਲਾਂ ਆਪਣੀ ਥਾਂ ਗੁਰੂ ਗ੍ਰੰਥ ਪੰਥ, ਨੂੰ ਸਥਾਪਨ ਕੀਤਾ ਹੈ । ਇਹ ਠੀਕ ਨਹੀਂ ਹੈ ਕਿ ਕੇਵਲ ਗੁਰਬਾਣੀ ਨੂੰ ਹੀ ਗੱਦੀ ਦਿੱਤੀ ਸੀ । ਗੁਰਬਾਣੀ ਤਾਂ ਆਦਿ ਤੋਂ ਹੀ ਗੁਰੂ ਹੈ, ਬਾਣੀ ਗੁਰੂ, ਗੁਰੂ ਹੈ ਬਾਣੀ, ਐਸੇ ਅਨੇਕਾਂ ਸਬੂਤ ਹਨ । ਅਸਲੋਂ ਗੁਰੂ ਜੀ ਨੇ ਗੁਰਬਾਣੀ ਦੀ ਤਾਬਿਆ ਪੰਥ ਨੂੰ ਗੁਰੂ ਗੱਦੀ ਦਿਤੀ । ਗੁਰੂ ਸੋਭਾ ਗ੍ਰੰਥ ਵਿਖੇ ਇਹੀ ਲਿਖਿਆ ਹੈ ਖਾਲਸਾ ਅਪਨੋ ਰੂਪ ਬਤਾਯੋ । ਸੁ ਧਰਮ ਮਾਰਗ ਵਿਖੇ ਸਪਸ਼ਟ ਲਿਖਿਆ ਹੈ ।

ਸ੍ਰੀ ਅਕਾਲ ਕੇ ਬਚਨ ਸੋ, ਪ੍ਰਗਟਯੋ ਪੰਥ ਮਹਾਨ । ਗ੍ਰੰਥ ਪੰਥ ਗੁਰੂ ਮਾਨਯੋ ਤਾਰੇ ਸਕਲ ਕਲਾਨ ॥ ਪੰਨਾ ੨੧ ਅਧਿਆਇ ੪ ॥ ਖਾਲਸਾ ਰਹਿਤ ਨਾਮਿਆਂ ਵਿਖੇ ਭੀ ਏਹੀ ਕੁਝ ਹੈ, ਜਿਹਾ ਕਿ ਗੁਰੂ ਖਾਲਸਾ ਮਾਨਯੋ ਪ੍ਰਗਟ ਗੁਰੂ ਕੀ ਦੇਹ ॥ ਜੋ ਸਿੱਖ ਮਿਲਬੋ ਚਹੈ, ਖੋਜ ਇਨ੍ਹੂੰ ਮੇਂ ਲੇਹ ॥ ੨੫ ॥ ਪਿਛੋਂ ਆਕੇ ਕਈਆਂ ਨੇ ਇਹ ਦੋਹਰੇ ਵਾਧਾ ਘਾਟਾ ਕਰਕੇ ਬਿਗਾੜੇ ਹਨ । ਕਈ ਗੁਰੂ ਡੰਮ੍ਹ ਪ੍ਰਚਾਰਕਾਂ ਨੇ ਗੁਰਬਾਣੀ ਨੂੰ ਗੁਰੂ ਮਨ ਕ ਫੇਰ ਭੀ ਦੇਹ ਧਾਰੀ ਗੁਰੂ ਦਾ ਪ੍ਰਚਾਰ ਰਖਿਆ ਹੈ । ਜੋ ਭਾਰੀ ਠੱਗੀ ਤੇ ਪਾਖੰਡ ਹੈ ਕਿਉਂਕਿ ਗੁਰੂ ਜੀ ਦਾ ਆਤਮ ਰੂਪ ਬਾਣੀ ਹੈ ਅਤੇ ਦੇਹ ਰੂਪ 'ਗੁਰੂ ਪੰਥ' ਹੈ ।

ਗੁਰੂ ਪੰਥ ਦੀ ਤਾਬਿਆ ਪੰਜ ਪਿਆਰੇ ਹਮੇਸ਼ਾ ਅੰਮ੍ਰਿਤ ਛਕੌਂਦੇ ਅਤੇ ਗੁਰਮੰਤ੍ਰ ਆਦਿ ਦ੍ਰਿੜੌਂਦੇ ਹਨ, ਸੋ ਜੋ ਭੀ ਕੋਈ ਗੁਰੂ ਗ੍ਰੰਥ ਪੰਥ ਦੇ ਮੁਕਾਬਲੇ ਪਰ ਆਪ ਨੂੰ ਦੇਹਧਾਰੀ ਗੁਰੂ ਜਤੌਣ ਦਾ ਦਾਵਾ ਕਰੇਗਾ ਨਰਕਾਂ ਵਿਚ ਪਿਆ ਸੜੇਗਾ । ਐਸੇ ਗ੍ਰੰਥ ਪੰਥ ਦੇ ਵਿਰੋਧੀਆਂ ਨੂੰ ਹਰਗਿਜ਼ ਹਰਗਿਜ਼ ਮੂੰਹ ਨਹੀਂ ਲੈਣਾਂ ਚਾਹੀਦਾ ।

## ਪੰਚਾਇਤੀ ਨੇਮਾਂ ਅਨੁਸਾਰ ਜਥੇਬੰਦੀ

ਗੁਰੂ ਗੋਬਿੰਦ ਸਿੰਘ ਜੀ ਨੇ ਸ਼ਖਸੀ ਰਾਜ ਦਾ ਖਾਤਮਾਂ ਕਰਕੇ ਪੰਚਾਇਤੀ ਪ੍ਰਬੰਧ ਦੀ ਨੀਂਹ ਰੱਖੀ, ਉਸ ਦਾ ਮੁੱਢ ਪੰਜ ਪਿਆਰੇ ਸਥਾਪਨ ਕੀਤੇ । ਫੈਸਲੇ ਦਾ ਨਾਮ ਗੁਰਮਤਾ (ਗੁਰੂ ਆਸ਼ੇ ਅਨੁਸਾਰ

ਫੈਸਲਾ) ਰੱਖਿਆ। ਸਿਖਾਂ ਵਿਚ ਇਕ ਮਾਨੁਖ ਦਾ ਫੈਸਲਾ ਯਾਂ ਡਿਕਟੇਟਰਸ਼ਿਪ ਕੋਈ ਅਰਥ ਨਹੀਂ ਰਖਦੀ, ਏਕਤ੍ਰਤਾ ਯਾਂ ਵਡੀ ਮੀਟਿੰਗ ਵਿਸਾਖੀ ਦੀ ਥਾਪੀ, ਜਿਵੇਂ ਕਿ ਪਾਰਲੀਮੈਂਟ ਦੀ ਕਾਇਮੀ ਵਿਸਾਖੀ ਸੰਮਤ ੧੭੫੬ ਬਿ: ਨੂੰ ਕੀਤੀ ਸੀ ਜਿਥੇ ਗੁਰੂ ਜੀ ਨੇ ਸ਼ਖਸੀ ਹਕੂਮਤ ਖਤਮ ਕੀਤੀ, ਉਥੇ ਸ਼ਖਸੀ ਗੁਰੂ ਗੱਦੀ ਭੀ ਪੰਜਾਂ ਪਿਆਰਿਆਂ ਤੇ ਗੁਰਬਾਣੀ ਦੀ ਤਾਬਿਆ ਸਥਾਪਨ ਕੀਤੀ। ਹੁਣ ਸਿਖ ਧਰਮ ਵਿਖੇ ਕੋਈ ਪੁਰਸ਼ ਇਕਲਾ ਗੁਰੂ ਕਹੌਣ ਦਾ ਦਮ ਨਹੀਂ ਮਾਰ ਸਕਦਾ। ਸ਼ਖਸੀ ਹਕੂਮਤ ਦੇ ਖ਼ਾਤਮੇ ਦਾ ਨਾਮ ਹੀ ਸਾਂਝੀਵਾਲਤਾ ਹੈ, ਡਿਕਟੇਟਰਸ਼ਿਪ ਇਸ ਦੀ ਦੁਸ਼ਮਨ ਹੈ। ਗੁਰੂ ਜੀ ਨੇ ਧਾਰਮਕ ਔਰ ਸਿਆਸਤ ਨੂੰ ਇਕੋ ਸਟੇਜ ਪਰ ਲਿਆਂਦਾ ਅਰਥਾਤ ਧਰਮ ਤੇ ਸਿਆਸਤ ਵਿਚ ਦੂਰਤਾ ਨਹੀਂ ਰਹਿਣ ਦਿਤੀ। ਅਨਮਤੀ ਭੀ ਇਸ ਬਾਤ ਨੂੰ ਸਮਝ ਦੇ ਹਨ ਜਿਹਾ ਕਿ ਮੈਲਕਮ ਸਕੇਚ ਸਫਾ ੨ ਅਤੇ ਬਰਾਊਨ ਟਰੇਵਲਜ਼ ਜਿਲਦ ੨ ਸਫਾ ੭ ਫੋਰਸਟਰ ਟਰੈਵਲਜ਼ ਜਿਲਦ ੧ ਸਫਾ ੩੩੯ ਆਦਿ ਨੇ ਲਿਖਿਆ ਹੈ। ਨਿਰਸੰਦੇਹ ਆਪ ਦੇ ਹੁਕਮਾਂ ਦਾ ਦਾਇਰਾ (ਦਸਮ ਗੁਰੂ ਜੀ ਦੇ) ਤੇ ਸਮੇਂ ਦੇ ਹਾਲਾਤ ਨੇ ਮੀਟਿੰਗ ਯਾ ਪਾਰਲੀਮੈਂਟ ਬਲਾਉਣ ਦੇ ਰਿਵਾਜ ਦੀ ਹੌਂਸਲਾ ਅਫਜ਼ਾਈ ਕੀਤੀ ਸੀ। ਸਿੱਖ ਧਰਮ ਦਾ ਹੀ ਅਸੂਲ ਹੈ ਕਿ ਹਰ ਸਾਂਝੇ ਕੰਮ ਨੂੰ ਗੁਰਮਤਾ ਸੋਧਕੇ ਕਰਨਾ। ਸਿਖ ਪਾਰਲੀਮੈਂਟ ਨੇ ਜਿਸ ਵੇਲੇ ਸੰਸਾਰਕ ਪ੍ਰਬੰਧ ਵਿਚ ਸਮਾਂ ਦਿਤਾ ਸਭ ਥੀਂ ਪਹਿਲਾਂ, ਮੋਹਰ ਛਾਪ ਜਾਰੀ ਕੀਤੀ ਯਥਾ:ਦੇਗੋ ਤੇਗੋ ਫਤਾ ਓ ਨਸਰਤ ਬੇਦਰੰਗ। ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ, ਇਸ ਦਾ ਭਾਵ ਹੈ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਤੋਂ, ਦੇਗ ਤੇਗ ਅਤੇ ਫਤਹ ਦਾ ਵਰ ਦਾਨ ਪ੍ਰਾਪਤ ਕੀਤਾ। ਜਿਹਾ ਕਿ ਵਾਹ ਗੁਰੂ ਜੀ ਕੀ ਫਤਹ ਤੋਂ ਪ੍ਰਗਟ ਹੈ। ਗੁਰੂ ਜੀ ਦਾ ਵਰਦਾਨ ਹੈ ਦੇਗ ਤੇਗ ਜਗ ਮੇਂ ਦੋਊ ਚਲੇ, ਆਪ ਮੋਹਿ ਅਵਰ ਨਾ ਦਲੇ। ਇਸ ਤਰਾਂ ਸਿਖਾਂ ਦਾ ਲੰਗਰ ਔਰ ਤੇਗ ਭੀ ਇਕੱਠੇ ਹੀ ਹਨ। ਸਿਖ ਮਿਸਲਾਂ ਦੇ ਅਰਥ ਭੀ ਪਾਰਲੀਮੈਂਟਰੀ ਤਾਕਤ ਸਨ ਭਾਵ ਹਥਿਆਰ ਬੰਦ-ਜੰਗੀ ਤੇ ਧਾਰਮਿਕ ਮਾਨੁਖਾਂ ਦਾ ਜੁਧ ਅਥਵਾ ਇਕੋ ਤ੍ਰੀਕੇ ਨਾਲ ਚਲਣੇ ਵਾਲੇ ਸਾਂਝੀਵਾਲਤਾ ਦੀ ਜਥੇ ਬੰਦੀ (ਸਮਦਾਊ)। ਵੈਸੇ ਭੀ ਇਕੱਠੇ ਹੋਕੇ (ਇਤਫਾਕ ਨਾਲ) ਕਿਸੇ ਕਾਰਜ ਨੂੰ ਨਜਿੱਠਣ ਦਾ ਨਾਮ ਪੰਚਾਇਤੀ ਤਾਕਤ ਹੈ। ਗੁਰੂ ਜੀ ਨੇ ਪੰਚਾਇਤੀ ਅਸੂਲਾਂ ਦੀ ਇਥੇ ਤੀਕਰ ਵਰਤੋਂ ਕੀਤੀ ਕਿ ਸੰਗਤ ਪਾਸੋਂ ਆਪ ਨੂੰ ਤਨਖਾਹ ਲਗਵਾਈ ਤੇ ਗੁਰਬਾਣੀ ਵਿਚ ਨਾਨਕ ਛਾਪ ਭੀ ਨਹੀਂ ਵਰਤੀ, ਆਪ ਨੂੰ ਖ਼ਾਲਸੇ ਦਾ ਦਾਸ ਲਿਖਿਆ।

## ਦਸਾਂ ਗੁਰਾਂ ਦੀ ਗੁਰਤਾ ਦਾ ਸਮਾਂ

ਸਤਿ ਗੁਰੂ ਨਾਨਕ ਜੀ ੧੫੨੬ ਵਿਖੇ ਪ੍ਰਗਟੇ, ੧੫੯੬ ਤੱਕ (ਸਤੱਰ ਸਾਲ ਗੁਰਤਾ ਦੇ) ਗੁਰ ਅੰਗਦ ਦੇਵ ਜੀ ਸੰਮਤ ੧੬੦੯ (ਸਾਢੇ ਬਾਰਾਂ ਸਾਲ)। ਗੁਰੂ ਅਮਰ ਦੇਵ ਜੀ ਸੰਨ ੧੬੩੧ ਤੱਕ (ਬਾਈਸ ਕੁ ਸਾਲ) ਗੁਰੂ ਰਾਮ ਦਾਸ ਜੀ ਸੰਮਤ ੧੬੩੮ ਤੱਕ (ਤਿੰਨ ਕੁ ਸਾਲ)। ਗੁਰੂ ਅਰਜਨ ਦੇਵ ਜੀ ੧੬੬੩ ਤੀਕਰ (ਪੈਂਤੀਸ ਕੁ ਸਾਲ)। ਗੁਰੂ ਹਰਿਗੋਬਿੰਦ ਸਾਹਿਬ ਜੀ ੧੭੦੭ ਬਿ ਤੀਕਰ (ਅਠੱਤੀਸ ਕੁ ਸਾਲ) ਗੁਰੂ ਹਰਿ ਰਾਇ ਜੀ ੧੭੨੧ ਬਿ: ਤੀਕਰ (ਸਤਰਾਂ ਕੁ ਸਾਲ) ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਸੰਨ ੧੭੨੦ ਤੀਕਰ (ਦੋ ਢਾਈ ਸਾਲ)। ਸ੍ਰੀ ਗੁਰੂ ਤੇਗ ਬਹਾਦਰ ਜੀ ੧੭੩੩ ਤੀਕਰ (ਤੇਰਾਂ ਕੁ ਸਾਲ)। ਸ੍ਰੀ ਗੁਰੂ ਗੋਬਿੰਦ ਸਿੰਘ ਜੀ ੧੭੬੫ ਬਿ: ਤੀਕਰ (ਬਤੀਸ ਕੁ ਸਾਲ)। ਉਕਤ ਲੇਖੇ ਮੂਜਬ ੧੫੨੬ ਬਿ: ਤੋਂ ਲਾਕੇ ਦੋ ਸੌ ਚਾਲੀ ਕੁ ਸਾਲਾਂ ਵਿਚ ਦਸਾਂ ਸਰੂਪਾਂ ਨੇ ਗੁਰਤਾ ਕੀਤੀ, ਅਗੇ ਨੂੰ 'ਗੁਰੂ ਗ੍ਰੰਥ ਪੰਥ'

ਜੁਗੋ ਜੁਗ ਅਟੱਲ ਗੁਰੂ ਹਨ। ਉਕਤ ਸਮੇਂ ਅਤੇ ਮੁਗਲ ਬਾਦਸ਼ਾਹ ਦੇ ਰਾਜ ਸੰਮਤਾਂ ਨੂੰ ਮਿਲਾਕੇ, ਪਤਾ ਲਗ ਜਾਂਦਾ ਕਿ ਕੇਹੜੇ ਗੁਰੂ ਸਰੂਪ ਦੇ ਸਮੇਂ ਕੇਹੜਾ ਬਾਦਸ਼ਾਹ ਸੀ। ਜਿਉਂ ਜਿਉਂ ਜ਼ੁਲਮ ਵਧਿਆ ਨਾਲੋ ਨਾਲ ਗੁਰੂ ਸਰੂਪਾਂ ਦੀ ਕਲਾ ਵਧਦੀ ਗਈ।

ਗੁਰੂ ਗੋਬਿੰਦ ਸਿੰਘ ਜੀ ਨੇ ਇਲਹਾਮ ਤੇ ਕਰਾਮਾਤ ਦਾ ਦਾਵਾ ਨਹੀਂ ਕੀਤਾ, ਜਿਹਾ ਕਿ ਹਿੰਦੂ ਅਵਤਾਰ, ਰਿਖੀ, ਮੁਨੀ, ਪੀਰ, ਪੈਗੰਬਰ ਨਬੀ ਆਦਿ ਕਰਦੇ ਆਏ ਹਨ। ਗੁਰੂ ਜੀ ਦੀਆਂ ਵਡੀਆਂ ਕਰਾਮਾਤਾਂ ਇਹ ਸਨ ਕਿ ਉਨ੍ਹਾਂ ਨੇ ਮਿਟੀ ਵਿਚ ਰੁਲ ਰਹੇ ਮਾਨੁਖਾਂ ਨੂੰ ਅੰਮ੍ਰਿਤ ਛਕਾਕੇ ਅਦੁਤੀ ਖਾਲਸਾ ਸਜਾ ਦਿਤਾ, ਜੋ ਕਿ ਇਕ ਪੁਰਸ਼ ਸਵਾ ਲਖ ਦਾ ਮੁਕਾਬਲਾ ਕਰੇ, ਨਾਮਰਦਾਂ ਨੂੰ ਮਰਦ ਬਣਾ ਦਿਤਾ। ਲੂਮੜੀ ਹਿਰਦਿਆਂ ਨੂੰ ਸ਼ੇਰ ਦਿਲ ਬਣਾ ਦਿਤਾ, ਹਿੰਦ ਵਾਸੀਆਂ ਨੂੰ ਹਜ਼ਾਰਾਂ ਸਾਲਾਂ ਦੀ ਗ਼ੁਲਾਮੀ ਤੋਂ ਆਜ਼ਾਦ ਕਰਵਾਇਆ, ਇਹ ਕਰਾਮਾਤਾਂ ਕਿਸ ਕੰਮ, ਜੋ ਪਹਾੜ ਉਠੋਣੇ, ਸਮੁੰਦ੍ਰ ਪੀਣੇ, ਚੰਨ ਨੂੰ ਟੁਕੜੇ ਕਰਨਾ, ਸਮੁੰਦ੍ਰ ਰਿੜਕਣੇ ਦੇ ਦਾਵੇ ਕਰਨੇ ਆਦਿ ਆਦਿ।

ਨੋਟ—ਦਸਮ ਗੁਰੂ ਜੀ ਦੇ ਸਮੇਂ ਦੀ ਵੰਡ ਇਸ ਪ੍ਰਕਾਰ ਹੈ, ਪੰਜ ਸਾਲ ਆਪ ਪਟਨੇ ਰਹੇ ਇਕ ਸਾਲ ਵਿਚ ਪਟਨੇ ਤੋਂ ਅਨੰਦ ਪੁਰ ਸਾਹਿਬ ਨੂੰ ਔਣ ਦਾ ਲਗਿਆ। ਗਿਆਰਾਂ ਕੁ ਸਾਲ ਅਨੰਦਪੁਰ ਰਹਿਕੇ ਤਿਨ ਕੁ ਸਾਲ ਰਿਆਸਤ ਨਾਹਨ (ਪਾਉਂਟਾ ਸਾਹਿਬ) ਉਪ੍ਰੰਤ ਸਤਾਰਾਂ ਸਾਲ ਅਨੰਦਪੁਰ ਰਹੇ ਕੁਲ (੨੮ ਸਾਲ) ਵਿਚ ਅਨੰਦਪੁਰ ਤੋਂ ਦਮਦਮੇ ਸਾਹਿਬ ਪਹੁੰਚੇ, ਸਾਢੇ ਕੁ ਨੌ ਮਹੀਨੇ ਇਥੇ ਵਿਰਾਜੇ (ਕੁਲ ਦੋ ਸਾਲ) ਪੰਜਾਬ ਤੋਂ ਬਾਹਰ ਬਹਾਦਰ ਸ਼ਾਹ ਨਾਲ ਅਤੇ ਨਾਦੇੜ ਰਹੇ, ਇਸ ਤਰਾਂ ਸ੍ਰੀ ਗੁਰੂ ਦਸਮੇਸ਼ ਜੀ ਦੀ ਸਾਰੀ ਆਯੂ ਇਕਤਾਲੀ ਸਾਲ ਨੌਂ ਮਹੀਨੇ ਪੰਦਰਾਂ ਦਿਨਾਂ ਦੀ ਸੀ, ਆਪ ਨੇ ਬੱਤੀ ਸਾਲ, ਦਸ ਮਹੀਨੇ ਛੱਬੀ ਦਿਨ ਗੁਰਿਆਈ ਕੀਤੀ। ਹਜ਼ੂਰ ਸਾਹਿਬ (ਨਾਦੇੜ ਸ਼ਹਿਰ ਰਿਆਸਤ ਦਖਣ ਹੈਦਰਾਬਾਦ) ਵਿਖੇ ਆਪ ਜੀ ਦੀ ਯਾਦਗਾਰ 'ਅਬਚਲ' (ਸਚਖੰਡ) ਗੁਰਦਵਾਰਾ ਸਾਹਿਬ ਹੈ।

## ਮੁਗਲਾਂ ਦੀ ਹਕੂਮਤ ਦੇ ਬਾਦਸ਼ਾਹ

ਸ੍ਰੀ ਗੁਰੂ ਨਾਨਕ ਦੇਵ ਜੀ ਸੰਮਤ ੧੫੨੬ ਬਿ: ਵਿਖੇ ਪ੍ਰਗਟੇ। ਉਸ ਵੇਲੇ ਬਹਿਲੋਲ ਲੋਧੀ ਦਾ ਰਾਜ ਸੀ। ਇਸ ਨੇ ੧੫੦੭ ਤੋਂ ੧੫੪੩ ਤੀਕ (ਅਠੱਤੀ ਸਾਲ) ਰਾਜ ਕੀਤਾ। ਉਪਰੰਤ ਸਿਕੰਦਰ ਲੋਧੀ ੭੪ ਤਕ (ਉਨੱਤੀ ਸਾਲ) ਅਗੇ ੮੩ ਤੀਕ ਇਬਰਾਹੀਮ। ਬਾਬਰ ੮੭ ਤਕ ਹਮਾਯੂੰ ੧੬੧੩ ਤਕ ਅਰਥਾਤ ੨੬ ਸਾਲ। ਪਰ ਇਸ ਵਿਚ ਛੀ ਸਾਲ ਸ਼ੇਰ ਸ਼ਾਹ ਸੂਰੀ, ਅਠ ਸਾਲ ਸਲੀਮ, ਦੋ ਸਾਲ ਮਹੰਮਦ ਸ਼ਾਹ ਅਦਲੀ (ਇਸ ਦਾ ਵਜ਼ੀਰ ਹੇਮੂੰ ਬਾਣੀਆਂ ਸੀ)। ਅਕਬਰ ੧੬੧੩ ਤੋਂ ੬੨ ਤੀਕਰ (ਉਣੰਜਾ ਸਾਲ) ਜਹਾਂਗੀਰ ੮੪ ਤੀਕਰ (੨੨ ਸਾਲ) ਸ਼ਾਹਜਹਾਨ ੧੭੧੫ ਤਕ ਇਕੱਤੀ ਸਾਲ। ਔਰੰਗਜ਼ੇਬ ੧੭੬੪ ਤਕ (੪੯ ਸਾਲ) ਸ਼ਾਹ ਆਲਮ (ਬਹਾਦਰ ਸ਼ਾਹ) ੬੯ ਤਕ (੫ ਸਾਲ)। ਜਹਾਂਦਾਰ ਸ਼ਾਹ ੭੦ ਤਕ (੧ ਸਾਲ)। ਫਰਖ ਸੀਅਰ ੭੬ ਤੀਕ (੬ ਸਾਲ)। ਮਹੰਮਦ ਸ਼ਾਹ ੧੭੭੬ ਤੋਂ ੧੮੦੫ (੨੯ ਸਾਲ)। ਅਸਲੋਂ ਇਥੋਂ ਹੀ ਮੁਗਲ ਸ਼ਾਹੀ ਖਤਮ ਹੁੰਦੀ ਹੈ। ਮਾਤਾ ਸੁੰਦਰ ਕੌਰ ਜੀ ਨੇ ਇਸੇ ਸੰਮਤ ਵਿਚ ਚਲਾਣੇ ਕੀਤੇ ਸਨ।

ਨੋਟ-ਕਾਇਦੇ ਮੁਜਬ ਨਾਦਰਸ਼ਾਹ ਦੀ ਕਤਲ ਆਮ ਵੇਲੇ ੧੭੯੫ ਬਿ: ਨੂੰ ਹੀ ਮੁਗਲ ਖਤਮ ਸਨ। ਬਾਦ ਵਿਚ ਅਹਿਮਦ ਸ਼ਾਹ ਤੇ ਆਲਮਗੀਰ ਦੂਜਾ ਨਾਮ ਧਰਕੇ ਦਿਲੀ ਦੇ ਬਾਦਸ਼ਾਹ

ਰਹੇ ਸਨ। ਅੰਗਰੇਜ਼ਾਂ ਨੇ ਆਕੇ ਮੁਗਲ ਸ਼ਾਹੀ ਦਾ ਭੋਗ ਹੀ ਪਾ ਦਿਤਾ। ਸੰਮਤ ੧੫੮੩ ਤੋਂ ਲਾਕੇ ੧੮੦੪ ਤਕ ਮੁਗਲਾਂ ਨੇ ੨੨੧ ਸਾਲ ਰਾਜ ਕੀਤਾ।

## ਦਸਮ ਗੁਰੂ ਜੀ ਸਭ ਨਾਲੋਂ ਅਗੇ

ਲਾਲਾ ਦੌਲਤ ਰਾਏ ਨੇ ਆਪਣੀ ਰਚਿਤ ਕਤਾਬ ਮਹਾਂਬਲੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਚਰਿਤ੍ਰ ਵਿਖੇ, ਬ੍ਰਾਹਮਣੀ ਰਾਜ ਧਰਮ ਦੇ ਵਾਰੇ ਲੰਮਾ ਲੇਖ ਦਿਤਾ ਹੈ ਉਸ ਦਾ ਕੁਝ ਹਿਸਾ ਪਾਠਕਾਂ ਦੀ ਗਿਆਤ ਵਾਸਤੇ ਅਗੇ ਦਰਜ ਹੈ।

ਤਮਾਮ ਖਰਾਬੀਓਂ ਕੇ ਨਾਫਜ਼ ਬ੍ਰਾਹਮਣ ਥੇ, ਕਿਉਂਕਿ ਉਨਹੋਂ ਨੇ ਵੇਦ ਸਾਸ਼ਤ੍ਰ ਕੀ ਤਾਲੀਮ ਹਾਸਲ ਕਰਨੇ ਕੀ ਗੈਰਜ਼ ਬ੍ਰਾਹਮਨੋਂ ਕੇ ਮਨਹਿ ਕਰ ਦੀ ਥੀ ਔਰ ਚੂੰਕਿ ਵਿਦਯਾ ਉਨ ਕੇ ਹਾਂ ਰਫਤਾ ਰਫਤਾ ਆ ਗਈ ਥੀ ਔਰ ਕਿਸੀ ਕੋ ਯੇਹ ਪੜ੍ਹਾਤੇ ਨਹੀਂ ਥੇ। ਔਰ ਦਾਵਾ ਕਰਤੇ ਥੇ ਕਿ ਸੰਸਕ੍ਰਿਤ ਦੇਵ ਬਾਣੀ ਹੈ, ਉਸਕਾ ਮੁਸਤਹਕ ਸਵਾਏ ਬ੍ਰਾਹਮਣੋਂ ਕੇ ਰੂਏ ਦੁਨੀਆਂ ਪਰ ਔਰ ਕੋਈ ਨਹੀਂ ਹੈ। ਏਹੀ (ਬ੍ਰਾਹਮਣ) ਤਮਾਮ ਸ਼ਾਸਤਰੋਂ ਕੇ ਵਜ਼ਾ ਕਰਨੇ ਵਾਲੇ ਹਨ (ਲਿਖਾਰੀ) ਏਹੀ ਪੁਰਾਨਾਂ ਦੇ ਬਣੋਂਣੇ ਵਾਲੇ ਥੇ। ਔਰ ਇਨ ਤਮਾਮ ਫਿਰਕੋਂ ਕੋ ਪੈਦਾ ਕਰਨੇ ਵਾਲੇ ਭੀ ਬ੍ਰਾਹਮਣ ਥੇ। ਇਸ ਲੀਏ ਜੋ ਲੋਗ ਬਾਵਜੂਦ ਦੇਖਾ ਦੇਖੀ ਮਾਰ ਖਾਈ ਜਾਤੇ ਥੇ। ਅਰ ਪੀਟੇ ਜਾਤੇ ਥੇ। ਜ਼ਲੀਲ ਔਰ ਰਸਵਾ ਹੂਏ ਜਾਤੇ ਥੇ। ਮਗਰ ਬ੍ਰਾਹਮਣ ਆਪਨਾ ਇਕਤਦਾਰ ਹਾਸਿਲ ਕੀਆ ਨਾ ਛੋਡਤੇ ਥੇ। ਜਿਸ ਚੀਜ਼ ਕੋ ਆਪਨਾ ਅਜ਼ਬੀ ਹੱਕ ਸਮਝ ਬੈਠਤੇ ਥੇ, ਉਸ ਸੇ ਜ਼ਰਾ ਭੀ ਤਜਾਵਜ਼ ਕਰਨਾ ਗਵਾਰਾ ਨਹੀਂ ਕਰਤੇ ਥੇ। ਇਸ ਲੀਏ ਬ੍ਰਾਹਮਣੋਂ ਕੇ ਕਿਸੀ ਹੱਕ ਯਾਂ ਮਸਲਾ ਮੇਂ ਦਸਤ ਅੰਦਾਜ਼ੀ ਕਰਨੀ ਨਿਹਾਇਤ ਮੁਸ਼ਕਲ ਕਾਮ ਥਾ। ਜ਼ਰਾ ਸੀ ਮਦਾਖਲਤ ਉਨ ਕੋ ਥੇ ਖੁਦ ਕਰ ਦੇਨੇ ਪਰ ਆਮਾਦਾ ਥੇ ਔਰ ਬ੍ਰਾਹਮਣ ਇਸ ਮਦਾਖਿਲਤ ਕੋ ਜੋ ਘਰ ਕੇ ਸਿਲਸਿਲਾ ਮੇਂ ਪੈਦਾ ਹੋ। ਮੁਸਲਮਾਨੋਂ ਕੇ ਜ਼ੁਲਮ ਸੇ ਬੜ੍ਹ ਕਰ ਜ਼ਿਆਨਕਾਰ ਸਮਝਤੇ ਥੇ। ਇਸ ਅਮਲ ਕਾ ਕਿਆਸ ਉਨ ਮਸਾਇਲ ਸੇ ਬਖੂਬੀ ਹੋ ਸਕੇਗਾ। ਜੋ ਉਨਹੋਂ ਨੇ ਆਪਣੇ ਇਕਤਦਾਰ ਔਰ ਤਸੱਲਤ ਔਰ ਹਮਾਗੀ ਅਖਤਿਆਰ ਹਾਸਲ ਕਰਨੇ ਮੇਂ ਧਰਮ ਸ਼ਾਸਤ੍ਰੋਂ ਮੇਂ ਲਿਖ ਰੱਖੇ ਥੇ। ਇਓਂ ਤੋਂ ਉਨਕੀ ਤਾਦਾਦ ਬੇਸ਼ੁਮਾਰ ਹੈ, ਲੇਕਨ ਹਮ ਬਤੌਰ ਨਮੂਨਾ ਮਨੂੰ ਧਰਮ ਸ਼ਾਸਤ੍ਰ (ਮਨੂੰ ਸਿਮ੍ਰਤੀ) ਕੇ ਚੰਦ ਫਿਕਰੇ ਪੇਸ਼ ਕਰਤੇ ਹੈਂ। (ਯਥਾ)

੧. ਤਮਾਮ ਦੁਨੀਆਂ ਔਰ ਜੋ ਕੁਝ ਉਸ ਮੇਂ ਹੈ, ਸਭ ਉਸ ਕਾ ਮਾਲ ਹੈ (ਬ੍ਰਾਹਮਣਾਂ ਦਾ) ਔਰ ਉਸ ਕੇ ਲੀਏ ਇਹ ਤਮਾਮ ਕਾਇਨਾਤ ਪੈਦਾ ਕੀਏ ਗਏ ਹੈਂ। ਮਨੂੰ ਅ: ੧॥ ੯੬, ੧੦੦, ੧੦੧, ਇਸ ਦਾ ਭਾਵ ਹੈ ਕਿ ਤਮਾਮ ਦੁਨੀਆਂ ਦੇ ਸੁਖ ਭੋਗਣੇ ਕੇਵਲ ਬ੍ਰਾਹਮਣ ਵਾਸਤੇ ਹੀ ਈਸ਼ਵਰ ਨੇ ਪੈਦਾ ਕੀਤੇ ਹਨ।

੨. ਬ੍ਰਾਹਮਣ ਆਪਣੇ ਮੰਤ੍ਰੋਂ ਕੇ ਜ਼ੋਰ ਸੇ ਰਾਜਾ ਔਰ ਉਸ ਕੀ ਫੌਜ, ਹਾਥੀ ਘੋੜੇ ਵਗੈਰਾ ਨਾਸ਼ ਕਰ ਸਕਤਾ ਹੈ। ਮਨੂੰ ਅ: ੯॥ ੩੧੩ ਉਕਤ ਡਰ ਦੇ ਕਾਰਨ ਅਵਤਾਰ ਰਾਜੇ ਸੂਰਮੇ, ਬ੍ਰਾਹਮਣਾਂ ਦਾ ਪਾਣੀ ਭਰਦੇ ਸਨ, ਮਤਾਂ ਬ੍ਰਾਹਮਣ ਲੋਕ ਮੰਤ੍ਰਾਂ ਨਾਲ ਸਾਨੂੰ ਨਸ਼ਟ ਨਾ ਕਰ ਦੇਣ। ਯੱਗਾਂ ਦੇ ਸਮੇਂ ਜੇ ਬ੍ਰਾਹਮਣ ਰੁਸ ਜਾਂਦੇ ਤਾਂ ਰਾਜੇ ਉਨਹਾਂ ਨੂੰ ਆਪ ਜਾਕੇ ਪੈਰੀ ਪੈਕੇ ਲਿਆਂਦੇ ਸਨ, ਮਤਾਂ ਸਰਾਪ ਨਾ ਦੇ ਦੇਣ।

੩. ਬ੍ਰਾਹਮਣ ਦੁਨੀਆਂ ਕੀ ਮਿਸਲ ਬਹੁਤ ਸੇ ਆਲਮ, ਔਰ ਨਾਇਬਲ ਸਲਤਨਤ, ਔਰ ਨਏ ਦਿਓਤਾ ਔਰ ਨਏ ਆਦਮੀ ਔਰ ਦੀਗਰ ਫਾਨੀ ਚੀਜ਼ੇਂ ਪੈਦਾ ਕਰ ਸਕਤਾ ਹੈ ਮਨੂੰ ਅ: ੯ ॥ ਸਲੋਕ ੩੧੫ ॥ ਭਾਵ ਬ੍ਰਾਹਮਣ ਦਾ ਇਤਨਾ ਜ਼ੋਰ ਸੀ ਕਿ ਰਾਜੇ ਇਨ੍ਹਾਂ ਦੀ ਮਨਸ਼ਾ ਬਿਨਾ ਰਾਜ ਗੱਦੀ ਪਰ ਨਹੀਂ ਰਹਿ ਸਕਦੇ ਥੇ, ਔਰ ਜਿਸ ਨੂੰ ਖੁਸ਼ੀ ਓਹ ਦੇਵਤਾ, ਅਵਤਾਰ, ਪੂਜਯੋਗ ਆਖਣ, ਓਹੀ ਆਗੂ ਹੁੰਦਾ, ਚਾਹੇ ਉਸ ਵਿਚ ਕਿਤਨੇ ਘਾਟੇ ਭੀ ਕਿਉਂ ਨਾ ਹੋਣ।

੪. ਰਾਜਾ ਕੀ ਨਿਸਬਤ ਬ੍ਰਾਹਮਣ ਜ਼ਿਆਦਾ ਅਦਬ ਕਾ ਮੁਸਤਹੱਕ ਹੈ। ਮਨੂੰ ਆ: ੨ ॥ ਸ: ੧੩੯ ॥ ਭਾਵ ਹਰ ਇਕ ਰਾਜੇ ਵਾਸਤੇ ਲਾਜ਼ਮੀ ਸੀ ਕਿ ਬ੍ਰਹਮਣ ਦੇ ਕਚਹਿਰੀ ਵਿਖੇ ਔਣ ਪਰ ਖੜਾ ਹੋਵੇ ਅਰ ਉਸਦਾ ਪੂਰਨ ਅਦਬ ਕਰੇ ਵਰਨਾ ਸਰਾਪ ਦਾ ਡਰ ਪਾਕੇ ਖਤਮ ਕਰਦੇ।

੫. ਬ੍ਰਾਹਣ ਕਾ ਜਿਸਮ ਔਰ ਜਾਨ ਕੇ ਮਹਿਫੂਜ਼ ਰਹਿਨੇ ਕੇ ਲੀਏ ਨਿਹਾਇਤ ਸਖਤ ਜੁਰਮੋਂ ਮੇਂ ਭੀ ਸਖਤ ਸਜ਼ਾ ਪਾਨੇ ਸੇ ਆਜ਼ਾਦ ਹੈ। ਮਨੂੰ: ਆ: ੯ ॥ ੨੦੫, ੨੦੮, ੨੩੨ ਅਤੇ ਆ: ੪ ੧੬੯, ੧੬੫ ॥ ਅਤੇ ਆ: ੮ ॥ ੨੮੧ ਤੇ ੩੮੨ ॥ ਭਾਵ ਇਹ ਹੈ ਕਿ ਸਮੇਂ ਦਾ ਕੋਈ ਰਾਜਾ ਹਾਕਮ, ਬ੍ਰਾਹਮਣ ਨੂੰ ਸਜ਼ਾ ਨਹੀਂ ਦੇ ਸਕਦਾ ਸੀ, ਬ੍ਰਾਹਮਣ ਚਾਹੇ ਕਿਤਨਾ ਭੀ ਕਸੂਰਵਾਰ ਹੋਵੇ।

੬. ਅਗਰ ਕੋਈ ਜੁਰਮ ਬ੍ਰਹਮਣ ਕੀ ਜ਼ਾਤ ਯਾਂ ਜਾਇਦਾਦ ਕੇ ਬਰਖਿਲਾਫ ਕੀਆ ਜਾਵੇ ਤਾਂ ਉਸ ਸੇ ਮੁਕਾਬਲੇ ਦਸ ਗੁਨਾ ਸਜ਼ਾ ਕਾ ਮੁਸਤਹੱਕ ਹੈ। ਆ: ੮ ॥ ੨੭੬ ॥ ਅਤੇ ਆ: ੮ ॥ ੩੭੯, ੩੭੮ ॥ ਇਸ ਦਾ ਭਾਵ ਇਹ ਹੈ ਕਿ ਬ੍ਰਾਹਮਣ ਨੂੰ ਸਜ਼ਾ ਦੇਣ ਯਾਂ ਦਲੌਣ ਵਾਲਾ ਬ੍ਰਾਹਮਣ ਦਿਤੀ ਗਈ ਸਜ਼ਾ ਤੋਂ ਦਸ ਗੁਣ ਵਧ ਸਜ਼ਾ ਪੌਣ ਦਾ ਭਾਗੀ ਹੈ।

੭. ਰਾਜਾ ਕੋ ਲਾਜ਼ਿਮ ਹੈ ਕਿ ਆਪਣਾ ਮੋਤਿਬਰ ਵਜ਼ੀਰ ਔਰ ਮਸ਼ੀਰ, ਬ੍ਰਾਹਮਣ ਕੋ ਬਨਾਏ। ਮਨੂੰ ਆ: ੭ ॥ ਸ: ੫੮ ॥ ਪੁਰਾਣੇ ਜਿਤਨੇ ਮੁਖ ਮੰਤ੍ਰੀ ਹੋਏ ਹਨ ਅਕਸਰ ਬ੍ਰਾਹਮਣ ਸਨ, ਅਖੀਰੀ ਫੈਸਲਾ ਹੀ ਦਿੰਦੇ ਸਨ, ਭਾਵ ਰਾਜੇ ਨਾਮ ਧਰੀਕ ਸਨ।

੮. ਅਦਾਲਤ ਕਾ ਕੁਲ ਕਾਮ ਬ੍ਰਾਹਮਣੋ ਕੇ ਅਖਤਿਆਰ ਮੇਂ ਹੋ ॥ ਆ: ੮ ॥ ਸ: ੯ ॥ ਆ: ੮ ॥ ਸਲੋਕ ੬ ॥ ੧੧ ॥ ੧੦ ॥ ਮਨੂੰ ਸ਼ਾਸ਼ਤ੍ਰ। ਬ੍ਰਾਹਮਣੀ ਰਾਜ ਦਾ ਏਹੀ ਕਾਨੂੰਨ ਸੀ ਕਿ ਜੰਗ ਕਰਨ ਵਾਸਤੇ ਛੱਤ੍ਰੀ ਔਰ ਅਦਾਲਤੀ ਸਾਰੇ ਬ੍ਰਾਹਮਣ ਹੀ ਹੁੰਦੇ ਸਨ, ਜੋ ਖੁਸ਼ੀ ਪਏ ਕਰੀ ਜਾਣ।

੯. ਬ੍ਰਾਹਮਣੋ ਕੋ ਯਗ ਮੇਂ ਭੋਜਨ ਦੀਆ ਜਾਵੇ (ਬਹੁਤ ਅੱਛਾ ਤੇ ਮਸ਼ਹੂਰ ਖਾਣਾ ਹੋਵੇ ਅਗਰ ਘਟ ਦੀਆ ਜਾਵੇਗਾ ਤੋ ਤਮਾਮ ਜਿਸਮ ਔਰ ਜਾਨ ਔਰ ਉਲਾਦ ਮਵੇਸ਼ੀ ਔਰ ਨੇਕ ਨਾਮੀ ਔਰ ਆਇੰਦਾ ਆਲਮ ਕੀ ਖੁਸ਼ੀ ਬਰਬਾਦ ਹੋ ਜਾਤੀ ਹੈ। ਆ: ੩। ਸ: ੧੩੩ ਤੋਂ ੧੪੯ ਤੀਕਰ।

੧੦. ਇਬਾਦਤ ਯਾਤਰਾ, ਤੀਰਥ ਕਾ ਕਫਾਰਾ ਬ੍ਰਾਹਮਣੋ ਕੋ ਬਹੁਤ ਰੁਪਿਆ ਦਾਨ ਦੇਨੇ ਸੇ ਹੋ ਸਕਤਾ ਹੈ, ਮਨੂੰ ਆ: ੧੧ ਸ਼ਲੋਕ ੧੧੭ ਤੋਂ ੧੩੯ ਤੀਕਰ ਭਾਵ ਇਹ ਹੈ ਕਿ ਜੇ ਬ੍ਰਾਹਮਣਾਂ ਨੂੰ ਦਾਨ ਨਾ ਦੇਵੇ ਤਦ ਤੀਰਥ ਆਦਿ ਦਾ ਕੋਈ ਫਲ ਨਹੀਂ ਮਿਲ ਸਕਦਾ।

੧੧. ਬ੍ਰਾਹਮਣ ਸੇ ਕਿਸੇ ਕਿਸਮ ਕਾ ਮਹਿਸੂਲ ਟੈਕਸ, (ਹਾਲਾ ਆਦਿ) ਨਾ ਲੀਆ ਜਾਵੇ। ਆ: ੭ ॥ ੧੩੩ ॥ ੧੩੪ ॥

੧੨. ਅਗਰ ਬ੍ਰਾਹਮਣ ਕਾ ਕੋਈ ਮਵੇਸ਼ੀ ਚੁਰਾਏ ਤੋ ਟਖਨੇ ਤੀਕਰ, ਪਾਉਂ ਕਾਟ ਡਾਲਾ ਜਾਵੇ। ਆ: ੯ ॥ ਸ: ੩੨੫ ॥

੧੩. ਸ਼ੂਦਰ ਸਿਰਫ ਬ੍ਰਾਹਮਣ ਕੀ ਮਲਾਜ਼ਮਤ ਕਰੇ ਅਗਰ ਲੋੜ ਨਾ ਹੋਵੇ ਤਾਂ ਖਤ੍ਰੀ ਦੀ ਮੁਲਾਜ਼ਮਤ ਕਰੇ ਅ: ੯ ॥ ਸ: ੩੨੫ ॥

ਇਨ ਹਵਾਲੋਂ ਪਰ ਜ਼ਿਆਦਾ ਵਿਚਾਰ ਕਰਨੇ ਕੀ ਜ਼ਰੂਰਤ ਨਹੀਂ ਹੈ, ਕਿਉਂਕਿ ਬ੍ਰਾਹਮਣੋ ਕੇ ਇਕਤਦਾਰ ਕੀ ਹਿਦਾ ਉਨਸੀ ਭੀ ਬਖੂਬੀ ਜ਼ਹਿਨਨਸ਼ੀਨ ਹੋਤੀ ਹੈ । ਹਰ ਇਕ ਚੀਜ਼ ਉਨ ਕੇ ਤਾਬਿਆ ਥੀ । (ਅਸਲੋਂ ਰਾਜ ਬ੍ਰਾਹਮਣਾਂ ਦੀ ਸੀ ਛਤ੍ਰੀ ਤਾਂ ਬ੍ਰਾਹਮਣਾਂ ਦੀ ਰਛਿਆ ਵਾਸਤੇ ਹੀ ਰਾਜ ਕਰਦੇ ਸਨ) ਉਨ੍ਹਾਂ ਨੂੰ ਦਿਓਤੇ ਪੈਦਾ ਕਰਨੇ ਕਾ ਅਖਤਿਆਰ ਤਸਲੀਮ ਕੀਆ ਗਿਆ ਥਾ (ਤੇ ਤੀਸ ਕਰੋੜ ਦੇਵਤੇ ਪੈਦਾ ਕਰਨੇ ਵਾਲੇ ਬ੍ਰਾਹਮਣ ਹੀ ਹਨ)। ਮਤਲਬ ਬਰਾਰੀ ਕੇ ਲੀਏ ਜਿਸ ਜਿਸ ਹਾਲਤ ਕਾ ਤਕਾਜ਼ਾ ਹੂਆ ਉਸੀ ਤਰਾਂ ਧਰਮ ਸ਼ਾਸਤ੍ਰ ਕੇ ਮਸਾਇਲ ਮਾਇਨੇ (ਅਰਥ ਭਾਵ) ਔਰ ਮਤਲਬ ਨਿਕਾਲੇ ਜਾਤੇ। ਬ੍ਰਾਹਮਣਾਂ ਨੇ ਹਿੰਦੂਆਂ ਨੂੰ ਸੰਸਕ੍ਰਿਤ ਵਿਦਯਾ ਸੇ ਮਹਿਰੂਮ ਕੀਆ ਥਾ। ਅਰਬੀ ਔਰ ਫਾਰਸੀ ਤਹਿਸੀਲ ਇਲਮ ਸੇ ਭੀ ਹਿੰਦੂਆਂ ਕੋ ਮਨਹਿ ਕਰ ਦੀਆ ਥਾ ਕਿ ਮਲੇਛ ਭਾਸ਼ਾ ਕਾ ਪੜ੍ਹਨਾ ਧਰਮ ਸ਼ਾਸ਼ਤ੍ਰ ਕੇ ਬਰਖਿਲਾਫ ਹੈ। ਬਲਕੇ ਜਿਸਨੇ ਫਾਰਸੀ ਜ਼ਬਾਨ ਕੀ ਤਹਿਸੀਲ ਕੀ ਉਸ ਕੋ ਸ਼ੂਦਰ ਕਰਾਰ ਦੇ ਕਰ ਜ਼ਾਤੀ ਸੇ ਅਲਹਿਦਾ ਕਰ ਦੀਆ, ਚੁਨਾਂਚਿ ਕਾਇਸਥ ਲੋਕ ਅਬ ਤਕ ਏਕ ਹਿੱਸਾ ਹਿੰਦੁਸਤਾਨ ਮੇਂ ਸ਼ੂਦਰ ਖਿਆਲ ਕੀਏ ਜਾਤੇ ਹੈਂ ਜਿਨੋਂ ਨੇ ਫਾਰਸੀ ਜ਼ਬਾਨ ਕੀ ਇਬਤਦਾ ਕੀ ਥੀ। ਇਸ ਜਹਾਲਤ ਕਾ ਹੀ ਨਤੀਜਾ ਨਾ ਥਾ ਕਿ ਹਿੰਦੂ ਮੁਲਕੀ ਤੌਰ ਪਰ ਬ੍ਰਾਹਮਣੋ ਕੇ ਦਿਮਾਗ ਗੁਲਾਮੀ ਮੇਂ ਮੁਬਤਲਾ ਹੋ ਗਏ ਥੇ । ਜਿਸਮਾਨੀ ਗੁਲਾਮੀ ਸੇ ਦਿਮਾਗੀ ਗੁਲਾਮੀ ਨਿਹਾਇਤ ਬਦਤਰ ਔਰ ਜ਼ਰਰ ਰਸਾਂ ਹੈ। ਹਿੰਦੂ ਇਕ ਤਰਫ ਬ੍ਰਾਹਮਣੋ ਕੀ ਗੁਲਾਮੀ ਮੇਂ ਮੁਬਤਲਾ ਥੇ । ਦੂਸਰੀ ਤਰਫ ਇਸਲਾਮ ਕੀ ਜਿਸਮਾਨੀ ਗ਼ੁਲਾਮੀ ਮੇਂ। ਦੋਨੋ ਗੁਲਾਮੀਆਂ ਸੇ ਆਜ਼ਾਦ ਕਰਾਨੇ ਕੇ ਉਦੇਸ਼ ਕੋ ਗੁਰੂ ਗੋਬਿੰਦ ਸਿੰਘ ਨੇ ਆਪਨੇ ਸਾਹਮਣੇ ਰਖਿਆ । ਹਿਦੂਆਂ ਨੂੰ ਦਿਮਾਗੀ ਗ਼ੁਲਾਮੀ ਸੇ ਨਿਕਾਲਨੇ ਮੇਂ, ਬ੍ਰਾਹਮਣੋ ਸੇ ਤੋ ਮੁਖਾਲਿਫਤ ਕੀ ਉਮੇਦ ਹੀ ਥੀ, ਲੇਕਨ ਖੁਦ ਕਈ ਹਿੰਦੂ ਭੀ ਉਸ ਕੇ ਮੁਖਾਲਿਫ (ਗੁਰ ਜੀ ਦੇ) ਖੜੇ ਹੋਨੇ ਕੋ ਆਮਾਦਾ ਥੇ। (ਪਹਾੜੀ ਹਿੰਦੂਆਂ ਨੇ ਜਿਤਨੀ ਮੁਖਾਲਿਫਤ ਕੀਤੀ ਸ਼ਾਇਦ ਸਮੇਂ ਦੀ ਹਕੂਮਤ ਨੇ ਨਹੀਂ, ਜਿਸ ਦੇ ਕਿ ਇਹ ਲੋਕ ਗੁਲਾਮ ਸਨ)। ਲੇਕਨ ਗੁਰੂ ਗੋਬਿੰਦ ਸਿੰਘ ਨੇ ਇਸ ਤਲਤਮ ਬੇ ਤਮੀਜ਼ੀ ਔਰ ਇਸ ਤੂਫਾਨ ਮੁਖਾਲਿਫਤ ਮੇਂ ਹਿੰਦੂਆਂ ਕੇ ਲੀਏ ਦਿਮਾਗੀ ਗੁਲਾਮੀ ਸੇ ਆਜ਼ਾਦੀ ਕਾ ਨਾਦ ਬਜਾਇਆ (ਬ੍ਰਾਹਮਣੀ ਜਾਲਾਂ ਨੂੰ ਤੋੜ ਸੁਟਿਆ) ਔਰ ਇਕ ਈਸ਼ਵਰ ਅਕਾਲ ਕੀ ਤਰਫ ਸਭ ਕੋ ਬੁਲਾਇਆ (ਭਾਵ ਬੁਤ ਪ੍ਰਸਤੀ ਤੇ ਦੇਵੀਆਂ ਦੇਵਤੇ ਪੂਜਾ ਨੂੰ ਪਛਾੜਿਆ) ਗੁਰੂ ਨਾਨਕ ਦੇਵ ਕੀ ਤਾਲੀਮ ਕੀ ਬੁਨਿਆਦ ਪਰ ਉਸ ਨੇ (ਦਸਮ ਗੁਰੂ ਜੀ ਨੇ) ਬੁਤ ਪਰਸਤੀ ਸੇ ਲੋਗੋਂ ਕੋ ਜ਼ੋਰ ਸ਼ੋਰ ਸੇ ਮਨਹਿ ਕੀਆ। ਰਸਮ ਸ਼੍ਰਾਧ ਕੋ ਹਟਾਇਆ, ਦੇਵਤਾ ਪਰਸਤੀ ਕੋ ਧੋਖਾ ਬਤਲਾਇਆ, ਅਵਤਾਰੋਂ ਕੇ ਖਿਲਾਫ ਕੁਦਰਤ ਬਤਾਇਆ। ਤੀਰਥ ਸ਼ਨਾਨ ਕੋ ਫਰੇਬ ਸਾਬਤ ਕੀਆ, ਫਕੀਰੀ ਲਿਵਾਸ ਕੋ (ਭੇਖ) ਮਕਰ ਔਰ ਧੋਖਾ ਕੀ ਟੱਟੀ ਬਿਆਨ ਕੀਆ। ਮਖਲੂਕ ਪਰਸਤੀ (ਆਦਮੀ ਪਰਸਤੀ) ਹੈਵਾਨ ਪਰਸਤੀ (ਗਊ ਪੂਜਾ ਆਦਿ) ਨਬਾਤਾਤ ਪਰਸਤੀ, ਮੋਦਨੀਆਤ ਪਰਸਤੀ ਸੇ ਲੋਕਾਂ ਨੂੰ ਨਫਰਤ ਦਲਵਾਈ। ਤੋਹਮ ਪਰਸਤੀ ਸੇ ਬਾਹਰ ਨਿਕਾਲਾ, ਮਜ਼ਬੀ ਲਿਬਾਸੋਂ ਔਰ ਨਿਸ਼ਾਨੋ ਕੇ ਬਰਖਿਲਾਫ ਜਹਾਦ ਕਾਇਮ ਕੀਆ ਔਰ ਇਕ ਖਾਲਿਕ ਵਾਹਿਦ ਈਸ਼ਵਰ ਨਿਰਾਕਾਰ ਅਕਾਲ ਸਚਦਾ ਨੰਦ ਦੀ ਭਗਤੀ ਵਲ ਲੋਗੋਂ ਕਾ ਧਿਆਨ ਬਿਠਾਇਆ । ਸਚਾਈ ਕੀ ਮਹਿਮਾ ਸਭ ਸੇ ਅਫਜ਼ਲ

ਬਤਲਾਈ, ਆਦਿ ਆਦਿ। ਪੰਨਾ ੯੨, ੯੩, ੯੪, ੯੫ ਉਤਾਰਾ ਮਹਾਂ ਬਲੀ ਗੁਰੂ ਗੋਬਿੰਦ ਸਿੰਘ ਜੀਵਨ ਚਰਿਤ੍ਰ ਉਰਦੂ, ਕਰਤਾ ਲਾਲਾ ਦੌਲਤ ਰਾਇ।

ਨੋਟ—ਲਾਲਾ ਦੌਲਤ ਰਾਇ ਨੇ ਇਹ ਭੀ ਲਿਖਿਆ ਕਿ ਏਕ ਹੀ ਸਖ਼ਸ਼ ਮੇਂ ਸਭ ਕਮਾਲਾਤ ਮਿਲਨੇ ਮੁਸ਼ਕਿਲ ਹੈਂ ਲੇਕਨ ਗੁਰੂ ਗੋਬਿੰਦ ਸਿੰਘ ਹਰ ਬਾਤ ਮੇਂ ਕਾਮਲ ਥਾ ਵੋਹ ਸ਼ਾਇਰ ਥਾ, ਮਜ਼ਹਬੀ ਲੀਡਰ ਥਾ, ਮਜ਼ਹਬੀ ਰੀਫਾਰਮਰ ਥਾ, ਮਦੱਬਰ ਥਾ, ਸਿਪਾਹਸਾਲਾਰ ਥਾ, ਸ਼ਾਇਰ ਭੀ ਐਸਾ ਥਾ ਕਿ ਨਜ਼ਮ ਮੇਂ, ਜ਼ੋਰ ਮਜ਼ਮੂਨ ਮੇਂ ਸਫਾਹਤ ਆਲਾ ਦਰਜਾ ਕੀ ਥੀ। ਕਮਾਲ ਦਰਜਾ ਕਾ ਮਜ਼ਹਬੀ ਰੀਫਾਰਮਰ ਔਰ ਹਾਦੀ ਥਾ। ਮੈਦਾਨ ਜੰਗ ਕਾ ਨਿਡਰ (ਨਿਰਭੈ) ਸਿਪਾਹਸਾਲਾਰ ਥਾ। ਦੂਰ ਅੰਦੇਸ਼, ਮਦੱਬਰ, ਹਕੀਕੀ ਮਹਿਬੂਬ ਕੌਮ, ਸਾਦਿਕ, ਹੁਬੁਲਵਤਨੀ, ਅਨਥੱਕ ਜਤਾਫੀਉਲ ਕੌਮ, ਬੇ ਮਿਸਾਲ ਸ਼ਹੀਦੁਲ ਮੁਲਕ। ਕ੍ਰਿਸ਼ਨ ਔਰ ਰਾਮ ਚੰਦਰ ਔਰ ਸ਼ੰਕਰਾ ਆਪਣੀ ਆਪਣੀ ਜਗਾ ਬਹੁਤ ਬੜੇ ਆਦਮੀ ਹੁਏ ਹੈਂ ਔਰ ਉਨਸੇ ਭੀ ਆਪਣੇ ਆਪਣੇ ਮੌਕਾ ਪਰ ਅਜ਼ੀਮ ਕਾਮ ਸਰੰਜਾਮ ਹੁਏ ਹੈਂ, ਲੇਕਨ ਗੁਰੂ ਗੋਬਿੰਦ ਸਿੰਘ ਕਾ ਕਦਮ ਉਨ ਸੇ ਭੀ ਆਗੇ ਹੈ। ਗੁਰੂ ਗੋਬਿੰਦ ਸਿੰਘ ਨੇ ਇਸ ਤਰਾਂ ਉਨ ਸਭ ਕੋ ਕੌਮੀ ਕਾਮੋਂ ਮੇਂ ਪੀਛੇ ਛੋੜਾ ਹੈ ਜਿਸ ਤਰਾਂ ਕਿ ਖ਼ੁਦ ਬਿਲ ਲਿਹਾਜ਼ ਜ਼ਮਾਨਾ ਪੀਛੇ ਆਇਆ ਹੈ। ਕ੍ਰਿਸ਼ਨ ਕਾ ਰਾਜਾ ਪਾਂਡਵਾਂ ਕੋ ਮੈਦਾਨ ਜੰਗ ਮੇਂ ਬੁਜ਼ਦਿਲੀ ਸੇ ਨਿਕਾਲਨਾ ਹੈ ਮਗਰ ਗੁਰੂ ਗੋਬਿੰਦ ਸਿੰਘ ਨੇ ਉਨ ਲੋਗੋਂ ਕੋ ਉਠਾਇਆ ਥਾ, ਜੋ ਮਿੱਟੀ ਮੇਂ ਮਿਲ ਗਏ ਥੇ ਜਿਨ ਕੋ ਖ਼ੁਆਬ ਮੇਂ ਭੀ ਖਿਆਲ ਨਾ ਥਾ ਕਿ ਮੈਦਾਨ ਜੰਗ ਮੇਂ ਵੋਹ ਜੌਹਰ ਬਹਾਦਰੀ ਦਿਖਾਏਂਗੇ, ਕਿ ਅਰਜਨ ਕੇ ਕਾਰਨਾਮੇ ਭੂਲ ਜਾਵੇਂਗੇ, ਰਾਮ ਚੰਦਰ ਰਾਜਾ ਥਾ, ਰਾਜਾ ਰਾਜਾ ਕੇ ਸਾਥ ਲੜਾ (ਰਾਜਾ ਰਾਵਨ ਨਾਲ) ਔਰ ਬਸ! ਮਗਰ ਗੁਰੂ ਗੋਬਿੰਦ ਸਿੰਘ ਬੇਸਰੋ ਸਾਮਾਨ ਕੇ ਸਾਥ ਤਮਾਮ ਸਲਤਨਤ ਹਿੰਦੁਸਤਾਨ ਕੇ ਮੁਕਾਬਲੇ ਕੇ ਲੀਏ ਤਿਆਰੀ ਕਰਤਾ ਹੈ (ਔਰ ਫਤਹ ਪੌਂਦਾ ਹੈ)। ਪੰਨਾ ੧੪੬ ਮਹਾਂਬਲੀ। ਅਗੇ ਚਲਕੇ ਆਪ ਨੇ ਲਿਖਿਆ ਹੈ।

ਗੁਰੂ ਗੋਬਿੰਦ ਸਿੰਘ ਜੀ ਕੀ ਇਜ਼ਤ ਕ੍ਰਿਸ਼ਨ ਔਰ ਰਾਮ ਚੰਦਰ ਕੇ ਹਮਪੱਲਾ ਕਿਉਂ ਨਹੀਂ ਹੁਈ? ਇਸ ਸਵਾਲ ਕਾ ਜਵਾਬ ਦੇਨਾ ਜ਼ਰਾ ਮੁਸ਼ਕਿਲ ਹੈ ਕਿਉਂਕਿ ਇਸ ਮੇਂ ਹਿੰਦੂ ਕੌਮ ਪਰ ਨਾ-ਸ਼ੁਕਰੇਪਨ ਕੇ ਇਲਜ਼ਾਮ ਕਾ ਏਹਤਮਾਲ ਹੈ। ਜੋ ਇਜ਼ਤ ਕ੍ਰਿਸ਼ਨ ਔਰ ਰਾਮ ਚੰਦਰ ਕੀ ਕੀ ਜਾਤੀ ਹੈ। ਉਸ ਦਾ ਬਾਇਸ ਦਰਿਆਫਤ ਕਰਨਾ ਕੁਛ ਮੁਸ਼ਕਿਲ ਨਹੀਂ ਹੈ ਕ੍ਰਿਸ਼ਨ ਔਰ ਰਾਮ ਚੰਦਰ ਬ੍ਰਾਹਮਣੀ ਧਰਮ ਕੇ ਮੁਖ਼ਾਲਿਫ ਨਾ ਥੇ। ਔਰ ਬ੍ਰਾਹਮਣੀ ਧਰਮ ਕੀ ਵੁਸਅਤ ਮੇਂ ਕ੍ਰਿਸ਼ਨ ਔਰ ਰਾਮ ਚੰਦਰ ਕੇ ਵਸੀਲੇ ਸੇ ਹਜ਼ਾਰੋਂ ਆਦਮੀਆਂ ਕੀ ਰੋਟੀਆਂ ਚਲਤੀ ਥੀਂ ਔਰ ਇਜ਼ਤ ਬਨੀ ਹੂਈ ਸੀ। ਇਸ ਲੀਏ ਆਪਣੀ ਗਰਜ਼ ਕੇ ਲੀਏ ਉਨ ਲੋਗੋਂ ਨੇ ਉਨਕੀ ਤਾਰੀਫ ਮੇਂ ਮੁਬਾਲਗਾ ਕਰਕੇ ਆਪਣਾ ਉੱਲੂ ਸੀਧਾ ਕੀਆ ਹੈ। ਕ੍ਰਿਸ਼ਨ ਔਰ ਰਾਮ ਚੰਦਰ ਕੋ, ਜਿਸ ਕਦਰ ਉਨਾਂ ਲੋਗਾਂ ਨੇ (ਬ੍ਰਾਹਮਣਾਂ ਨੇ) ਬੜ੍ਹਾਇਆ ਹੈ। ਸਿਰਫ ਤਵਾਰੀਖ ਨਵੀਸੀ ਕੀ ਕਲਮ ਸੇ ਵੋਹ ਇਸ ਕਦਰ ਸ਼ੋਹਰਤ ਹਾਸਲ ਨਹੀਂ ਕਰ ਸਕਤੇ ਥੇ। ਕਿਉਂਕਿ ਉਨ ਕੇ ਕਾਰਨਾਮੇ ਤਵਾਰੀਖੀ ਨਜ਼ਰ ਸੇ ਨਾ ਤੋ ਮਹਾਰਾਣਾ ਪਰਤਾਪ ਵਾਲੀਏ ਮੇਵਾੜ ਸੇ ਜ਼ਿਆਦਾ ਉਮਦਾ ਥੇ, ਨਾਹੀ ਗੁਰੂ ਗੋਬਿੰਦ ਸਿੰਘ ਕੇ ਕਾਮੋਂ ਸੇ ਅਫਜ਼ਲ ਥੇ। ਗੁਰੂ ਗੋਬਿੰਦ ਸਿੰਘ ਕੀ ਜਾਨਫ-ਸ਼ਾਨੀਆਂ, ਦੂਰ ਅੰਦੇਸ਼ੀਆਂ ਹੁਬੱਲਵਤਨੀ ਕੀ ਖੂਬੀਆਂ, ਦੇਸ਼ ਭਗਤੀ ਕੀ ਸਰਗਰਮੀਆਂ, ਕ੍ਰਿਸ਼ਨ ਔਰ ਰਾਮ ਚੰਦਰ ਸੇ ਕਹੀਂ ਬੜ੍ਹ ਕਰ ਥੀਂ। ਮਗਰ ਚੂੰਕਿ ਵੋਹ (ਗੁਰੂ ਗੋਬਿੰਦ ਸਿੰਘ) ਬ੍ਰਾਹਮਣੀ ਧਰਮ ਕੇ ਭੀ ਬਹੁਤ ਮੁਖਾਲਿਫ ਥਾ, ਇਸ ਲੀਏ ਉਸਕੀ ਵੋਹ ਸ਼ੋਹਰਤ ਹਿੰਦੁਸਤਾਨ ਕੇ ਹਿੰਦੂਆਂ ਮੇਂ ਨਹੀਂ ਹੂਈ,

ਜੋ ਕ੍ਰਿਸ਼ਨ ਔਰ ਰਾਮ ਚੰਦਰ, ਸ਼ੰਕਰ ਕੀ ਹੂਈ। (ਪੰਨਾ ੨੮੦)॥

ਨੋਟ–ਉਪਰਲੇ ਲੇਖ ਲਾਲਾ ਦੌਲਤ ਰਾਇ ਦੇ ਇਸ ਵਾਸਤੇ ਦਿਤੇ ਹੈਨ ਕਿ ਪਾਠਕ ਚੰਗੀ ਤਰਾਂ ਸਮਝ ਲੈਣ ਕਿ ਜਿਥੇ ਦਸਮ ਗੁਰੂ ਜੀ ਨੇ ਜ਼ਾਲਮਾਂ ਦੁਸ਼ਟਾਂ ਦਾ ਨਾਸ਼ ਕਰਕੇ, ਭਾਰਤ ਨੂੰ ਆਜ਼ਾਦੀ ਬਖਸ਼ੀ ਉਥੇ ਬ੍ਰਾਹਮਣੀ ਜਾਲ ਨੂੰ ਭੀ ਤੋੜਕੇ ਧਰਮ ਆਜ਼ਾਦੀ (ਖਾਲਸਾਪਣ) ਦਿਤੀ ਪਰ ਸ਼ੋਕ ! ਸਾਡੇ ਪੁਰਾਣੇ ਇਤਿਹਾਸ ਕਾਰਾਂ ਨੇ ਵਸ਼ੇਸ਼ ਕਰਕੇ, ਸੌ ਸਾਖੀ, ਗੁਰ ਬਿਲਾਸ, ਸੂਰਜ ਪ੍ਰਕਾਸ਼ ਆਦਿ ਵਿਚ ਮੁੜ ਉਸੀ ਬ੍ਰਾਹਮਣੀ ਧਰਮ ਨੂੰ ਸ਼ਾਮਲ ਕਰ ਦਿਤਾ ਹੈ, ਜਿਸ ਕਾਰਨ ਸਿਖ ਧਰਮ ਆਪਣੇ ਨਿਸ਼ਾਨੇ ਤੋਂ ਗੁਮਰਾਹ ਹੁੰਦਾ ਗਿਆ। ਉਕਤ ਸਿੱਖ ਇਤਿਹਾਸ ਵਿਚ ਜੰਞੂ ਪਹਿਰਨਾ, ਗੰਗਾ ਫੁਲ ਪੌਣੇ, ਪੋਪ ਲੀਲਾ ਨਾਲ ਵਿਆਹ ਕਰਨੇ ਹਿੰਦੂ ਤੀਰਥ ਸੇਵਨ ਆਦਿ ਸਿਟਾ ਕੀ ! ਬ੍ਰਾਹਮਣੀ ਧਰਮ ਭਰ ਛਡਿਆ ਹੈ -

ਇਥੇ ਹੀ ਬਸ ਨਹੀਂ ਗੁਰਬਾਣੀ ਵਿਖੇ ਭੀ ਕਚੀਆਂ ਰਚਨਾਵਾਂ, ਸ਼ਾਮਲ ਕਰਕੇ ਹਿੰਦੂ ਧਰਮ ਪ੍ਰਚੁਰ ਕਰਨੇ ਕਸਰ ਨਹੀਂ ਛਡੀ। ਸਬੂਤ ਵਾਸਤੇ ਸਤਿਗੁਰ ਬਿਨਾ ਹੋਰ ਕਚੀ ਬਾਣੀ, ਆਦਿ ਪੜ੍ਹੋ ਅਤੇ ਸਿਖ ਇਤਿਹਾਸ ਪੜਚੋਲ ਗ੍ਰੰਥ ਛਪ ਰਿਹਾ ਹੈ, ਜਿਸ ਤੋਂ ਸਾਬਤ ਹੁੰਦਾ ਹੈ ਕਿ ਸਿਖ ਇਤਿਹਾਸ ਦੀ ਸੁਧਾਈ ਦੀ ਅਤੀ ਲੋੜ ਹੈ। ਦਾਸ ਨੇ ਪਚਾਸ ਗ੍ਰੰਥ ਏਸੇ ਭਾਵਨਾ ਨਾਲ ਲਿਖੇ ਹਨ, ਕਿ ਸਿਖ ਧਰਮ ਨਿਰੋਲ ਰਹਿਕੇ, ਦੁਨੀਆਂ ਵਿਖੇ ਫੈਲੇ। ਲਾਲ ਸਿੰਘ ਗਿਆਨੀ ਸੰਗਰੂਰ (ਪੈਪਸੂ)।

## ਜਾਣ ਪਛਾਣ

ਮਾਤਾ ਸੁੰਦਰ ਕੌਰ ਜੀ ਗੁਰੂ ਜੀ ਦੇ ਪਿਛੋਂ ਪੰਥ ਵਲੋਂ ਬਤੌਰ ਜਥੇਦਾਰ ਦੇ ਸੇਵਾ ਕਰਦੇ ਰਹੇ ਸਨ। ਆਪ ਬਹੁਤਾ ਦਿੱਲੀ ਵਿਖੇ ਰਹੇ ਸਨ। ਮਾਤਾ ਜੀ ਕੁਛ ਸਮਾਂ ਦਿਲੀ ਤੋਂ ਜਾਕੇ ਮਥਰਾ ਭੀ ਰਹੇ। ਰਿਆਸਤ ਜੇ ਪੁਰ ਵਲੋਂ ਮਾਤਾ ਜੀ ਨੂੰ ਦੋ ਪਿੰਡ ਗੁਜ਼ਾਰੇ ਹਿਤ ਮਿਲੇ ਸਨ, ਮਾਤਾ ਜੀ ਨੇ ਕਈ ਕੁ ਯਤੀਮ ਬੱਚੇ ਪਾਲਕੇ ਮਹਾਤਮਾਂ ਸਿੱਖ ਬਣਾਏ। ਨਵਾਬ ਕਪੂਰ ਸਿੰਘ, ਜਥੇਦਾਰ ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਭਾਈ ਮਨੀ ਸਿੰਘ ਜੀ ਸ਼ਹੀਦ ਆਦਿ ਇਨ੍ਹਾਂ ਦੇ ਹੀ ਪਾਲਕ ਪੁਤਰ ਸਨ, ਹਕੂਮਤ ਨੇ ਮਾਤਾ ਜੀ ਅਤੇ ਬੰਦਾ ਬਹਾਦਰ ਵਿਚ ਫੁਟ ਪੌਣ ਦਾ ਸਿਰੋਂ ਪਰੇ ਯਤਨ ਕੀਤਾ ਪਰ ਮਾਤਾ ਜੀ ਨੇ ਬੰਦਾ ਬਹਾਦਰ ਨੂੰ ਗੁਰੂ ਜੀ ਦਾ ਸੇਵਕ ਮੰਨਕੇ ਕੁਝ ਨਹੀਂ ਕਿਹਾ, ਪਰ ਹਕੂਮਤ ਝੂਠਾ ਪ੍ਰਾਪੇਗੰਡਾ ਕਰਦੀ ਰਹੀ– ਬਨੌਟੀ ਹੁਕਮਨਾਮੇ ਤੇ ਮਸੌਦੇ ਭੀ ਘੜੇ, ਜੋ ਉਕੇ ਨਿਰਮੂਲ ਸਨ। ਭਾਵੇਂ ਇਸ ਪ੍ਰਾਪੇਗੰਡੇ ਨਾਲ ਪੰਥ ਵਿਚ ਫੁੱਟ ਤਾਂ ਪਾਈ ਗਈ ਪਰ ਮਾਤਾ ਜੀ ਵਲੋਂ ਕੋਈ ਐਸੀ ਲਿਖਤ ਸਿੱਧ ਨਹੀਂ ਹੁੰਦੀ, ਜੋ ਪੰਥ ਨੂੰ ਹੁਕਮ ਦੇਵੇ ਕਿ ਬੰਦਾ ਬਹਾਦਰ ਦਾ ਸਾਥ ਛਡ ਦਿਓ, ਓਹ ਸਭ ਹਕੂਮਤ ਦੀਆਂ ਚਾਲਾਂ ਸਨ। ਮਾਤਾ ਸੁੰਦਰ ਕੌਰ ਜੀ ਦਾ ਦੇਹਾਂਤ ਦਿੱਲੀ ਵਿਖੇ ਸੰਮਤ ੧੮੦੪ ਬਿ: ਵਿਚ ਹੋਇਆ।

ਨੋਟ–ਮਾਤਾ ਸੁੰਦਰ ਕੌਰ ਜੀ ਨੇ ਲੁਬਾਣਿਆਂ ਵਲੋਂ ਚੜ੍ਹਾਏ ਗਏ ਇਕ ਯਤੀਮ ਬਾਲਕ ਨੂੰ ਪਾਲਿਆ ਉਸਦਾ ਨਾਮ ਅਜੀਤ ਸਿੰਘ ਸੀ, ਕਈਆਂ ਨੇ ਇਸ ਨੂੰ ਮਤਬੰਨਾ ਦੱਸਕੇ ਪਿਛੋਂ ਜਾਇਦਾਦ ਪ੍ਰਾਪਤੀ ਦੇ ਢੰਗ ਰਚੇ, ਦਰਅਸਲ ਇਹ ਭੀ ਇਕ ਬਤੌਰ ਯਤੀਮ ਦੇ ਪਾਲਿਆ, ਜਿਹਾ ਕਿ ਆਪ ਦਾ ਸੁਭਾਉ ਯਤੀਮਾਂ ਦੀ ਪਰਵਰਿਸ਼ ਕਰਨਾ ਸੀ। ਇਸ ਯਤੀਮ ਦੇ ਪਿਛਲੱਗ ਅਜੀਤ ਸਿੰਘੀਏ ਸਿਖ ਕਹੌਂਦੇ ਹਨ। ਇਸ ਦਾ ਪੁੱਤਰ ਹਠੀ ਸਿੰਘ ਹੋਇਆ ਸੀ। ਦਿਲੀ ਦੀ ਸਬਜ਼ੀ ਮੰਡੀ ਵਿਚ ਅਜੀਤ ਸਿੰਘ ਦੀ ਸਮਾਧ ਦੀ ਪੂਜਾ ਹੁੰਦੀ ਹੈ। ਇਸਨੂੰ ਇਕ ਬੇਨਵੇ ਫਕੀਰ ਦੇ ਮਾਰਨੇ ਕਰਕੇ ਫਰੁਖਸੀਅਰ ਨੇ ਫਾਂਸੀ ਦੇ

ਦਿਤਾ ਸੀ।

ਨਾਦੇੜ (ਨੰਦੇਡ) ਨੱਗਰੀ ਰਿਆਸਤ ਹੈਦਰਾਬਾਦ ਦੱਖਣ ਵਿਖੇ ਹੈ, ਲਾਗਦੀ ਨਦੀ ਗੋਦਾਵਰੀ ਚਲਦੀ ਹੈ। ਅਜ ਕਲ ਇਸ ਸਥਾਨ ਦਾ ਨਾਮ 'ਹਜ਼ੂਰ ਸਾਹਿਬ' ਅਬਚਲ ਨਗਰ ਭੀ ਪ੍ਰਸਿੱਧ ਹੈ। ਸੰਮਤ ੧੭੬੪ ਵਿਖੇ ਗੁਰੂ ਜੀ ਦੱਖਣ ਦੇਸ ਵਿਖੇ ਪਰਚਾਰ ਕਰਦੇ ਪਹੁੰਚੇ ਸਨ। ਇਸ ਵੇਲੇ 'ਪੰਜਵਾਂ ਤਖਤ' ਸਾਹਿਬ ਹੈ। ਅਬਚਲ ਨਗਰ ਵਿਖੇ ਕਈ ਸਥਾਨ ਹਨ।

ਨਗੀਨਾ ਘਾਟ- ਇਹ ਉਹ ਜਗ੍ਹਾ ਹੈ, ਜਿਥੋਂ ਗੁਰੂ ਜੀ ਨੇ ਬਹਾਦਰ ਸ਼ਾਹ ਵਲੋਂ ਭੇਟਾ ਕੀਤਾ ਨਗੀਨਾ ਗੋਦਾਵਰੀ ਵਿਚ ਸੁੱਟ ਦਿਤਾ ਸੀ ਅਰ ਪਛਤਾਵਾ ਕਰਨ ਪਰ ਗੁਰੂ ਜੀ ਨੇ ਅਨੇਕਾਂ ਐਸੇ ਹੀਰੇ ਨਦੀ ਵਿਚ ਪਏ ਦਿਖਾ ਕੇ ਭਰਮ ਦੂਰ ਕੀਤਾ ਕਿ ਇਸ ਤਰਾਂ ਦੇ ਪੱਥਰ ਜ਼ਮੀਨ ਪਰ ਬਥੇਰੇ ਪਏ ਹਨ। ਇਹ ਜਗਾ ਦਰਬਾਰ ਸਾਹਿਬ ਤੋਂ ਦੋ ਕੋਹਾਂ ਪਰ ਹੈ। ਗੋਬਿੰਦ ਬਾਗ-ਇਹ ਉਹ ਸਥਾਨ ਹੈ, ਜਿਥੇ ਗੁਰੂ ਸਾਹਿਬ ਕਈ ਵੇਰ ਦੀਵਾਨ ਲਗੌਂਦੇ ਸਨ। ਇਥੇ ਹੀ ਕੈਂਪ ਸੀ। ਸ਼ਿਕਾਰ ਘਾਟ-ਸ਼ਿਕਾਰ ਤੋਂ ਆ ਕੇ ਕਈ ਵਾਰ ਇਥੇ ਆ ਸਜਦੇ ਸਨ। ਗੁਰਦਵਾਰੇ ਤੋਂ ਚਾਰ ਕੋਹ ਪਰ ਹੈ। ਬੰਦਾ ਸਥਾਨ-ਜਿਸ ਜਗ੍ਹਾ ਪਰ ਬੰਦਾ ਬਹਾਦਰ (ਮਾਧੋਦਾਸ) ਦੀ ਕੁਟੀਆ ਸੀ। ਇਥੇ ਹੀ ਉਸ ਨੂੰ ਸਿਖ ਸਜਾਇਆ ਸੀ, ਇਹ ਪਾਸ ਹੀ ਹੈ। ਨਗੀਨਾ ਘਾਟ-ਇਹ ਉਹ ਸਥਾਨ ਹੈ, ਜਿਥ ਕਿ ਇਕ ਚਾੜ੍ਹਾਵੇ ਦਾ ਆਇਆ ਨਗੀਨਾ ਨਦੀ ਵਿਚ ਸੁਟਕੇ, ਸੰਸਾਰ ਵਿਭੂਤੀ ਨੂੰ ਮਿਟੀ ਸਮਾਨ ਦਸਿਆ ਹੈ।

ਬੁੰਗਾ ਮਾਤਾ ਸਾਹਿਬ-ਇਹ ਉਹ ਸਥਾਨ ਹੈ, ਜਿਥੇ ਕਿ ਮਾਤਾ ਸਾਹਿਬ ਕੌਰ ਜੀ ਹਜ਼ੂਰ ਸਾਹਿਬ ਦਰਸ਼ਨਾਂ ਨੂੰ ਗਏ।

ਮਾਲਟੇਕਰੀ-ਇਥੇ ਗੁਰੂ ਜੀ ਨੇ ਪਠਾਣਾਂ ਦੀ ਫੌਜ ਨੂੰ ਗੁਪਤ ਖਜ਼ਾਨਾ ਪੁਟ ਕੇ ਤਨਖਾਹਾਂ ਦਿਤੀਆਂ ਸਨ। ਬਚਦੀ ਮਾਇਆ ਇਥੇ ਹੀ ਦਬਾ ਛਡੀ ਸੀ। ਜਿਥੇ ਗੁਰੂ ਜੀ ਜੋਤੀ ਜੋਤ ਸਮਾਏ ਸਨ ਇਸ ਸਥਾਨ ਦਾ ਨਾਮ 'ਸਚਖੰਡ' ਅਬਚਲ ਨਗਰ ਦਰਬਾਰ ਹੈ। ਵਿਸਾਖੀ ਅਰ ਦੁਸੈਹਰੇ ਨੂੰ ਭਾਰੇ ਮੇਲੇ ਭਰਦੇ ਹਨ। ਰੇਲ ਦਾ ਸਟੇਸ਼ਨ ਖਾਸ ਨੰਦੇੜ ਹੈ। ਮਨਮਾਡ ਸਟੇਸ਼ਨ ਤੋਂ ਛੋਟੀ ਪਟੜੀ ਜਾਂਦੀ ਹੈ। ਦਰਬਾਰ ਸਾਹਿਬ ਵਿਖੇ ਗੁਰੂ ਜੀ ਦੇ ਕਈ ਸ਼ਸਤ੍ਰ ਹਨ। ਨੰਦੇੜ ਦੀ ਧਰਤੀ ਵਿਖੇ ਪਹਿਲੀ ਪਾਤਸ਼ਾਹੀ ਨੇ ਭੀ ਚਰਨ ਪਾਏ ਸਨ। ਇਸ ਇਲਾਕੇ ਵਿਚ ਬਿਦਰ ਨਗਰ (ਹਜ਼ੂਰ ਸਾਹਿਬ ਤੋਂ ਚਾਲੀ ਕੋਹ ਪਰ) ਵਿਚ ਨਾਨਕ ਝੇਰਾ ਪ੍ਰਸਿਧ ਗੁਰਦੁਆਰਾ ਹੈ। ਪਾਗਲਪੁਰ, ਤਿਲਗੰਜੀ ਪਹਾੜੀ ਗੁਰਦੁਆਰਾ ਹੈ। ਤਿਪਤਾ ਨਗਰ, ਟਾਂਡੋ ਮੁਹੰਮਦ ਖਾਨ ਸਟੇਸ਼ਨ ਦੇ ਨੇੜੇ ਬੁਲਾਰੀ ਤੋਂ ਪੰਦਰਾਂ ਮੀਲਾਂ ਪਰ ਗੁਰਦੁਆਰਾ ਹੈ, ਹੜਪ ਨਗਰ ਵਿਖੇ ਗੁਰਦੁਆਰਾ ਹੈ।

ਜਦ ਗੁਰੂ ਜੀ ਹਜ਼ੂਰ ਸਾਹਿਬ ਪਹੁੰਚੇ ਉਥੇ ਦੀ ਸਾਖੀ ਹੈ ਕਿ ਗੁਰੂ ਜੀ ਨੇ ਉਥੋਂ ਆਪਣੀ ਮਾਲਾ ਤੇ ਬਿਭੂਤ (ਮਲਣ ਵਾਲੀ ਸੁਆਹ) ਜ਼ਮੀਨ ਵਿਚੋਂ ਨਿਕਾਲੀ। 'ਤਪ ਕੀ ਮਾਲ ਬਿਭੂਤ ਦਿਖਾਈ। ਜੋ ਜਨ ਭੂਮ ਦੀਨ ਹਰਖਾਈ।' ਕੈਸਾ ਗਪੋੜਾ ਮਾਰਿਆ ਹੈ। ਸੂਰਜ ਪ੍ਰਕਾਸ਼ ਵਿਚ ਇਸ ਤਰਾਂ ਦੇ ਕਾਫੀ ਪ੍ਰਸੰਗ ਔਂਦੇ ਹਨ। ਸ੍ਰੀ ਗੁਰੂ ਦਸਮੇਸ਼ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਸਮੇ ਸਰੂਪ ਸਨ, ਨਾ ਕਿ ਕਿਧਰੋਂ ਆਏ। ਸਾਧੂ ਫਕੀਰ ਆਦਿ ਧੂਣੀਆਂ ਤਾਪਣ ਵਾਲੇ ਅਬਚਲ ਹਜ਼ੂਰ ਸਾਹਿਬ ਵਿਖੇ ਜਹਾਂ ਸਤਿਗੁਰੂ ਜੀ ਦੇ ਪਵਿਤ੍ਰ ਸਰੀਰ ਦਾ ਸਸਕਾਰ ਹੋਇਆ ਸੀ, ਓਹ ਥਾਂ ਨਦੀ ਵਿਚ ਲੀਨ ਹੋ ਗਏ। ਅਬਚਲ ਨਗਰ ਦਾ ਮੰਦਰ ਬਹੁਤ ਸਮਾਂ ਪਿਛੋਂ ਬਣਿਆ ਹੈ। ਗੁਰੂ ਜੀ ਦਾ ਹੁਕਮ ਸੀ 'ਦਰਬ ਅਸੰਖ

ਈਹਾਂ ਜੋ ਆਇ । ਤਿਸਤੇ ਨਹ ਮੰਦਰ ਚਿਨਵਾਇ । ਸਕਲ ਦੇਗ ਪਰ ਦੇਹੁ ਲਗਾਈ। ਪੰਚਾਮ੍ਰਿਤ ਆਦਿਕ ਵਰਤਾਈ ॥' ਗੁਰੂ ਜੀ ਦਾ ਆਸ਼ਾ ਸੀ ਕਿ ਅੰਗੀਠੇ ਦੀ ਥਾਂ ਕੋਈ ਮੰਦਰ ਨਾ ਬਣੇ। ਸੋ ਇਹ ਹੁਕਮ ਗੋਦਾਵਰੀ ਨੇ ਅਸਲ ਥਾਂ ਰੋਕਕੇ ਸੰਪੂਰਨ ਕਰ ਦਿਤਾ ਸੀ । ਦਸਮੇਸ਼ ਜੀ ਦਾ ਸੇਵਾਦਾਰ ਭਾਈ ਸੰਤੋਖ ਸਿੰਘ ਸੰਮਤ ੧੭੭੧ ਬਿ: ਵਿਚ ਚਲਾਣੇ ਕਰ ਗਿਆ । ਸੰ: ੧੭੭੭ ਵਿਚ ਅਕਾਲੀ ਲਾਲ ਸਿੰਘ ਨਹਿੰਗ ਸਿੰਘ ਜੀ ਸੇਵਾਦਾਰ ਸਥਾਪਨ ਹੋਏ। ਉਸ ਵੇਲੇ ਪੁਛ ਗਿਛ ਕਰਕੇ ਜਗ੍ਹਾ ਨੀਯਤ ਕੀਤੀ ਗਈ, ਕਿਉਂਕਿ ਕੁਝ ਸਮਾਂ ਸੁੰਨਸਾਨ ਵਰਤ ਗਈ ਸੀ। ਸੰਮਤ ੧੭੮੫ ਵਿਚ ਇਥੇ ਜਗ੍ਹਾ ਪੌਣੀ ਆਰੰਭੀ। ਪਹਿਲਾਂ ਕੋਈ ਮਕਾਨ ਨਹੀਂ ਸੀ। ਸੰਨ ੧੮੬੨ ਵਿਚ ਜਥੇਦਾਰ ਚੜ੍ਹਤ ਸਿੰਘ ਨੇ ਕਾਫੀ ਪ੍ਰੀਸ਼੍ਰਮ ਕੀਤਾ। ਪਹਿਲਾਂ ਤਿੰਨ ਚਾਰ ਸਾਲ ਕੋਈ ਨਾ ਰਿਹਾ, ਸਮਾਂ ਪਾਕੇ ਕੋਈ ਸੇਵਕ ਕੁਝ ਸਮਾਂ ਅਟਕਦਾ, ਸ: ਜੱਸਾ ਸਿੰਘ ਆਹਲੂਵਾਲੀਆ ੯੨ ਵਿਚ ਉਥੇ ਗਿਆ, ਉਪ੍ਰੰਤ ਸ਼ੇਰੇ ਪੰਜਾਬ ਨੇ ਵਧ ਉੱਦਮ ਧਾਰਿਆ, ਪੱਕਾ ਮੰਦਰ ਪਵਾਇਆ। ਉਪ੍ਰੰਤ ਸਮੇ ਸਮੇ ਹੋਰ ਸਿੱਖ ਰਈਸ ਸੇਵਾ ਕਰਨ ਲਗੇ । ਇਧਰ ਇਕ ਤਾਂ ਸਿੰਘ ਨਹੀਂ ਸਨ, ਦੂਜੇ ਜੰਗਲਾਂ ਦਾ ਪੈਦਲ ਰਸਤਾ ਬਹੁਤ ਜ਼ਿਆਦਾ ਦੂਰ ਦਾ ਸੀ, ਵਿਰਲੇ ਸਿਦਕੀ ਸਿੱਖ ਜਾਂਦੇ ਸਨ। ਹੁਣ ਰੇਲ ਜਾਂਦੀ ਹੈ। ਨੰਦੇੜ ਦਾ ਜ਼ਿਲਾ ਹੈ । ਰਾਜ ਨਿਜ਼ਾਮ ਹੈਦਰਾਬਾਦ ਹੈ। ਬਹਾਦਰ ਸ਼ਾਹ ਗੁਰੂ ਜੀ ਪਾਸ ਬੁਰਹਾਨ ਪੁਰ ਥੀਂ ਹੋ ਕੇ ਪਹੁੰਚਿਆ ਸੀ। ਗੁਰੂ ਜੀ ਨੇ ਬਹਾਦਰ ਸ਼ਾਹ ਨੂੰ ਉਥੇ ਪੁਛਣ ਪੁਰ ਸਿਖੀ ਦੀ ਰਹਿਤ ਫਾਰਸੀ ਅਖਰਾਂ ਵਿਚ ਸਮਝਾਈ, ਜਥਾ: ਕੜਾ ਕਾਰਦੋ ਕਛ ਕੰਘਾ ਬਿਦਾਂ। ਬਿਨਾਂ ਕੇਸ ਹੇਚ ਅਸਤ ਜੁਮਲਹ ਨਿਸ਼ਾਂ ।

ਹਜ਼ੂਰ ਸਾਹਿਬ ਮਾਤਾ ਸਾਹਿਬ ਕੌਰ ਜੀ ਦਾ ਗੁਰਦੁਆਰਾ ਬਤੌਰ ਯਾਦਗਾਰ ਦੇ ਹੈ । ਇਸ ਇਲਾਕੇ ਵਿਚ ਹੋਰ ਭੀ ਕਾਫੀ ਇਤਿਹਾਸਕ ਗੁਰਦੁਆਰੇ ਹਨ, ਜਿਹਾ ਕਿ ਨਾਨਕ ਝੇਰਾ, ਔਰੰਗਾਬਾਦ, ਇੰਗੋਲੀ, ਬਸਮਤ, ਬਾਸਮ ਜਾਲਨਾ, ਨਿਜ਼ਾਮਾਬਾਦ, ਬਲਾਰਮ, ਸਿਕੰਦਰਾਬਾਦ, ਹੈਦਰਾਬਾਦ ਆਦਿ ਆਦਿ । ਮਨਮਾੜ, ਬੁਰਹਾਨਪੁਰ, ਪੁਸ਼ਕਰ ਰਾਜ, ਉਜੈਨ, ਇੰਦੌਰ ਆਦਿਕ, ਪਰੰਤੂ ਖਾਲਸਾ ਪੰਥ ਨੇ ਅਜੇ ਤੀਕਰ ਪਰਚਾਰ ਕਰਨ ਦਾ ਰੁਖ ਹੀ ਨਹੀਂ ਧਾਰਿਆ, ਪੰਜਾਬ ਨਾਲ ਪ੍ਰੇਮ ਪਾ ਰਖਿਆ ਹੈ।

ਹਜ਼ੂਰ ਸਾਹਿਬ ਜਾ ਕੇ ਜੋ ਸਿੰਘ ਸਰੀਰ ਛਡਦੇ ਗਏ, ਉਨ੍ਹਾਂ ਦੀਆਂ ਯਾਦਗਾਰਾਂ ਹਨ । ਉਨ੍ਹਾਂ ਮਕਾਨਾਂ ਨੂੰ ਬੁੰਗੇ ਕਹਿੰਦੇ ਹਨ। ਸੰਗਤਾਂ ਦੇ ਪਵਾਏ ਬੁੰਗੇ—ਬੁੰਗਾ ਮਾਈ ਭਾਗ ਕੌਰ, ਬੁੰਗਾ ਸੁਖਈਆਂ, ਬੁੰਗਾ ਰਾਮਗੜ੍ਹੀਆਂ, ਬੁੰਗਾ ਮਲਵਈਆਂ, ਚੌਥੇ ਪੌੜੇ ਦਾ ਬੁੰਗਾ ਭੀ ਹੈ। ਇਹ ਮਿਸਲਾਂ ਦੇ ਵੇਲੇ ਦੇ ਨਿਸ਼ਾਨ ਹਨ। ਵਣਜਾਰਿਆਂ ਦਾ ਬੁੰਗਾ, ਬਾਰਾਂਦਰੀ ਰਣਜੀਤ ਸਿੰਘ, ਨਿਰਮਲਿਆਂ, ਸੁਥਰਿਆਂ, ਉਦਾਸੀਆਂ, ਬੇਦੀਆਂ ਆਦਿਕ ਨਾਮ ਦੇ ਬੁੰਗੇ ਭੀ ਹਨ। ਪਿਆਰੇ ਭਾਈ ਦਿਆ ਸਿੰਘ, ਧਰਮ ਸਿੰਘ ਆਦਿ ਦੇ ਬੁੰਗੇ ਕਿਸੇ ਨਹੀਂ ਬਣਾਏ। ਪਰਮ ਸ਼ੋਕ ! ਸਿਖ ਪੰਥ ਨੂੰ ਜ਼ਾਤਾਂ ਪਾਤਾਂ ਨੇ ਬੁਰੀ ਤਰਾਂ ਖੁਆਰ ਕੀਤਾ ਹੋਇਆ ਹੈ। ਹਾਲੀ ਸਿਖਾਂ ਦੀ ਬਹੁ ਸੰਮਤੀ ਹਿੰਦੂਆਂ ਵਿਚ ਖਲਤ ਮਲਤ ਹੈ।

## ਹਜ਼ੂਰ ਸਾਹਿਬ ਦੇ ਸ਼ਸਤ੍ਰ

ਇਕ ਦਸਮ ਗੁਰੂ ਜੀ ਦਾ ਤੀਰ ਕਮਾਨ ਹੈ, ਪਰੰਤੂ ਗੁਰੂ ਜੀ ਦੀ ਕਲਗੀ, ਸ਼ੇਰੇ ਪੰਜਾਬ ਦੇ ਤੋਸ਼ੇਖਾਨੇ ਵਿਚ ਆਈ, ਸਿਖ ਰਾਜ ਦੇ ਗੁੰਮ ਹੋਣ ਨਾਲ ਮਲੂਮ ਨਹੀਂ ਕਿਧਰ ਨੂੰ ਗਈ, ਸਿਖਾਂ ਨੇ ਭਾਲ ਹੀ ਨਹੀਂ ਕੀਤੀ, ਜੋ ਹਦ ਦਰਜੇ ਦੀ ਅਨਗਹਿਲੀ ਹੈ। ਅਸਲੋਂ ਗੁਰੂ ਜੀ ਦੀਆਂ ਵਸਤਾਂ ਉਥੇ

ਰਹਿਣ ਨਹੀਂ ਦਿਤੀਆਂ। ਬਾਦ ਹੋਰ ਸ਼ਸਤ੍ਰ ਗਏ, ਜਿਹਾ ਕਿ ਬਾਬਾ ਗੁਰਬਖਸ਼ ਸਿੰਘ ਦਾ ਭਗੌਤਾ, ਮਾਈ ਭਾਗ ਕੌਰ ਦੀ ਸਾਂਗ, ਸ਼ਕਤੀ, ਬਰਛੀ, ਸੁਨੈਹਰੀ ਢਾਲਾ, (ਖਬਰੇ ਕਿਸ ਦਾ ਹੈ) ਬਾਬਾ ਦੀਪ ਸਿੰਘ ਦੀ ਭਗੌਤੀ, ਬਾਬਾ ਫੂਲਾ ਸਿੰਘ ਦੀ ਤਲਵਾਰ, ਸ਼ੇਰੇ ਪੰਜਾਬ ਦੀ ਤਲਵਾਰ, ਮ: ਖੜਕ ਸਿੰਘ ਦੀ ਤਲਵਾਰ, ਮ: ਹੀਰਾ ਸਿੰਘ ਨਾਭਾ ਦੀ ਸੁਨਹਿਰੀ ਤਲਵਾਰ, ਮੁਜ਼ੱਫਰ ਖਾਨ ਮੁਲਤਾਨੀ ਦੀ ਤਲਵਾਰ ਜੋ ਮੁਲਤਾਨ ਦੇ ਜੰਗ ਵਿਚੋਂ ਆਈ ਸੀ ਮ: ਦਲੀਪ ਸਿੰਘ ਦੀ ਤਲਵਾਰ। ਐਸੇ ਸ਼ਸਤ੍ਰਾਂ ਤੋਂ ਮਾਲੂਮ ਹੁੰਦਾ ਹੈ ਕਿ ਅਸਲ ਸ਼ਸਤ੍ਰ ਉਥੇ ਘਟ ਹੀ ਰਹੇ ਹਨ, ਵਟਾਂਦਰੇ ਕਰਕੇ ਲਿਆਂਦੇ ਸਨ। ਉਥੇ ਇਕ ਕ੍ਰਿਪਾਨ ਭਾਈ ਗੁਲਾਬ ਸਿੰਘ ਜੀ ਰਾਗੀ ਦੀ ਵਜਦੀ ਹੈ। ਹਜ਼ੂਰ ਸਾਹਿਬ ਨੂੰ ਹਿੰਦੂ ਮੰਦਰ ਬਣਾਉਨ ਵਾਸਤੇ ਭੀ ਯਤਨ ਹੋਏ। ਡੋਗਰਾ ਗਰਦੀ ਦਾ ਉਥੇ ਭੀ ਹਥ ਫਿਰਦਾ ਰਿਹਾ। ਪਰਮ ਸ਼ੋਕ ਹੈ ਕਿ ਉਥੇ ਅਸ਼ਟਭੁਜੀ ਦੇਵੀ ਦੇ ਦਰਸ਼ਨ ਹੋਣੇ ਮੰਨੇ ਜਾਂਦੇ ਹਨ। ਦਸਿਆ ਹੈ ਕਿ ਇਹ ਮੂਰਤ ਪਟਨੇ ਤੋਂ ਆਈ, ਦੂਜੀ ਤਸਵੀਰ ਮਹਾਰਾਜਾ ਹੀਰਾ ਸਿੰਘ ਨੇ ਸਥਾਪਨ ਕੀਤੀ ਸੀ। ਭਗੌਤੀ (ਦੇਵੀ) ਨੇ ਸਿਖਾਂ ਦਾ ਘਰ ਮਲ ਲਿਆ। ਮਿਸਲਾਂ ਤੋਂ ਪਿਛੋਂ ਡੋਗਰਾ ਗਰਦੀ ਨੇ ਬਹੁਤੇ ਸਿਖ ਭਗੌਤੀ ਭਗਤੀ ਵਿਚ ਫਸਾਏ। ਸੋਚੋ, ਜੇ ਹਜ਼ੂਰ ਸਾਹਿਬ ਵਿਖੇ ਸਿਖਾਂ ਨੂੰ ਦੇਵੀ ਦੇ ਦਰਸ਼ਨ ਕਰਾਏ ਜਾਣ ਤਾਂ ਸਿਖ ਹਿੰਦੂ ਕਿਉਂ ਨਾ ਬਣਨ? ਸ਼ੇਰੇ ਪੰਜਾਬ ਦੀ ਸਮਾਧ ਵਿਚ ਹੁਣ ਤੀਕ ਦੇਵੀ ਦਾ ਬੁਤ ਰਿਹਾ ਹੈ। ਸਿਖ ਰਈਸਾਂ ਦੇ ਮਹਿਲਾਂ ਵਿਚ ਦੇਵੀ ਦੁਆਲੇ ਹਨ, ਫਿਰ ਭਾਈ ਸੰਤੋਖ ਸਿੰਘ ਆਦਿ ਗੁਰੂ ਜੀ ਨੂੰ ਕਿਉਂ ਨਾ ਦੇਵੀ ਭਗਤ ਸਿਧ ਕਰਨ? ਸਚ ਪੁਛੋ, ਹਜ਼ੂਰ ਸਾਹਿਬ ਦੇ ਰਸਮੋ ਰਿਵਾਜ ਨਿਰੋਲ ਹਿੰਦੂ ਮਰਯਾਦਾ ਦੀ ਨਕਲਾਂ ਹਨ। ਉਥੇ ਦੁਸਹਿਰਾ ਸਭ ਨਾਲੋਂ ਵਡਾ ਪੁਰਬ ਹੈ। ਜੰਞੂ ਪਾਉਣ ਦਾ ਰਿਵਾਜ ਹੈ। ਹਜ਼ੂਰ ਸਾਹਿਬ ਦੀ ਮਰਯਾਦਾ ਦੀ ਵਰਤੋਂ ਨਾਲ ਸਿਖ ਤਿੰਨ ਕਾਲ ਭੀ ਹਿੰਦੂ ਸਿਖੀ ਦੇ ਜਾਲ ਵਿਚੋਂ ਨਹੀਂ ਨਿਕਲ ਸਕਦੇ। ਬੁਤ ਪ੍ਰਸਤੀ ਦੇ ਕਾਫੀ ਨਮੂਨੇ ਇਥੇ ਮਿਲਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇੰਨਾ ਅਦਬ ਆਦਾਬ ਨਹੀਂ ਹੈ, ਜਿੰਨਾਂ ਕਿ ਸ਼ਸਤ੍ਰਾਂ ਦਾ। ਸ਼ਸਤ੍ਰਾਂ ਦੀ ਪੂਜਾ ਕਰਨੀ ਗੁਰਮਤ ਵਿਰੁਧ ਬਾਤ ਹੈ। ਗੁਰੂ ਜੀ ਕਿਰਪਾ ਕਰਨ, ਸਿਖ ਪੰਥ ਸਚੇ ਅਰਥਾਂ ਵਿਚ ਅਕਾਲ-ਸੇਵੀ ਹੋਵੇ।

## ਦਸਮ ਗੁਰੂ ਜੀ ਦੇ ਪ੍ਰਸਿੱਧ ਸਿੱਖ ਅਤੇ ਹੋਰ ਜਾਣਾਂ ਪਛਾਣਾਂ

ਦਸਮ ਗੁਰੂ ਜੀ ਦੇ ਅਨੇਕਾਂ ਪ੍ਰਸਿੱਧ ਸਿੱਖ ਸਨ। ਜਿਨ੍ਹਾਂ ਦੇ ਨਾਮ ਭੀ ਕਲਮ ਹੇਠਾਂ ਨਹੀਂ ਆ ਸਕੇ। ਸ਼ਹੀਦਾਂ ਦਾ ਹੀ ਕੋਈ ਸ਼ੁਮਾਰ ਨਹੀਂ ਹੈ। ਕੁਝ ਕੁ ਨਾਮਵਰ ਸਿੱਖਾਂ ਦੇ ਨਾਮ ਨਿਸ਼ਾਨ ਹੇਠਾਂ ਦਰਜ ਹਨ। ਭਾ: ਮਨੀ ਸਿੰਘ ਜੀ ਗਿਆਨੀ ਸਮੇਂ ਦਾ ਲਾਸਾਨੀ ਸ਼ਹੀਦ। ਆਪ ਦਾ ਪਿੰਡ ਕੈਬੋਂਵਾਲ ਜੋ ਕਿ (ਪਟਿਆਲਾ) ਸਨਾਮ ਦੇ ਨੇੜੇ ਥੇਹ ਦੇ ਰੂਪ ਵਿਚ ਹੈ ਅਜ ਕਲ ਲੌਂਗੋਵਾਲ ਹੀ ਪ੍ਰਸਿੱਧ ਹੈ। ਇਸ ਦਾ ਪਿਤਾ ਕਾਲ੍ਹਾ ਜ਼ਿਮੀਦਾਰ ਸੀ ਇਸ ਨੂੰ ਛੋਟੀ ਉਮਰ ਤੋਂ ਹੀ ਮਾਤਾ ਸੁੰਦਰ ਕੌਰ ਜੀ ਨੇ ਧਰਮ ਪੁੱਤ੍ਰ, ਮਨਕੇ ਪਾਲਿਆ ਸੀ, ਇਹ ਗੁਰੂ ਘਰ ਦਾ ਵੱਡਾ ਏਤਵਾਰੀ ਸੀ। ਅਨੰਦਪੁਰ ਤੋਂ ਜੰਗ ਸਮੇਂ ਸਰਸੇ ਤੋਂ ਮਾਤਾਵਾਂ ਨਾਲ ਦਿਲੀ ਨੂੰ ਗਿਆ, ਫੇਰ ਮਾਤਾਵਾਂ ਨਾਲ ਦਮਦਮੇ ਸਾਹਿਬ ਗੁਰੂ ਜੀ ਪਾਸ ਆਇਆ। ਸੰਮਤ ੧੭੭੮ ਬਿ: ਵਿਖੇ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ, ਮਾਤਾ ਸੁੰਦਰ ਕੌਰ ਜੀ ਦੀ ਰਾਇ ਨਾਲ ਪੰਥ ਵਲੋਂ ਗ੍ਰੰਥੀ ਥਾਪਿਆ, ਅੰਮ੍ਰਿਤਧਾਰੀ ਖਾਲਸੇ ਵਿਚੋਂ ਪਹਿਲਾ ਗ੍ਰੰਥੀ ਅਤੇ ਗਿਆਨੀ ਪ੍ਰਸਿੱਧ ਹੋਣਾ

ਆਪ ਦੇ ਹਿਸੇ ਆਇਆ । ਦਸਮ ਗੁਰੂ ਜੀ ਪਾਸੋਂ ਆਪ ਨੇ ਸਾਰੀ ਗੁਰਬਾਣੀ ਦੇ ਅਰਥ ਸਿਖੇ,ਸੰਪਰਦਾਈ ਗਿਆਨੀ ਟਕਸਾਲਾਂ ਆਪ ਤੋਂ ਅਗੇ ਚਲੀਆਂ ਹਨ ।

ਸ਼ਰਈ ਕਾਜ਼ੀਆਂ ਦੀ ਹਕੂਮਤ ਨੇ ਆਪ ਨੂੰ ਸੰਮਤ ੧੭੯੪ ਬਿ ਵਿਖੇ ਬੰਦ ਬੰਦ ਕਟਕੇ ਲਾਹੌਰ ਵਿਖੇ ਸ਼ਹੀਦ ਕੀਤਾ । ਲਾਹੌਰ ਕਿਲੇ ਦੇ ਲਾਗੇ ਆਪ ਦੇ ਨਾਮ ਪਰ ਗੁਰਦੁਆਰਾ ਹੈ। ਦਸਿਆ ਹੈ ਕਿ ਦਸਮ ਗੁਰੂ ਜੀ ਦੇ ਇਸ਼ਾਰੇ ਨਾਲ ਦਸਾਂ ਗੁਰਾਂ ਦੀ ਬਾਣੀ, ਮਹੱਲਿਆਂ ਦੇ ਕ੍ਰਮ ਅਨੁਸਾਰ ਆਪ ਨੇ ਲਿਖੀ ਸੀ, ਜੋ ਮਸੰਦ ਪਾਰਟੀ ਵਲੋਂ ਵਿਰੋਧਤਾ ਹੋਣ ਕਰਕੇ ਪਚਾਰ ਵਲੋਂ ਰਹਿ ਗਈ। ਕਈਆਂ ਨੇ ਆਪ ਵਾਰੇ ਲਿਖ ਦਿਤਾ ਹੈ ਕਿ ਪੰਥ ਨੇ ਆਪ ਨੂੰ ਬੰਦ ਬੰਦ ਕਟੇ ਜਾਣ ਦਾ ਸਰਾਪ ਦਿਤਾ ਸੀ, ਜੋ ਕੋਰਾ ਹੀ ਝੂਠ ਹੈ। ਆਪ ਸਮੇਂ ਦੇ ਲਾਸਾਨੀ ਸ਼ਹੀਦ ਸਨ । ਜਨਮ ਸਾਖੀ, ਭਗਤ ਰਤਨਾਵਲੀ ਆਦਿ ਕਈ ਗ੍ਰੰਥ ਆਪ ਨੇ ਲਿਖੇ ਸਨ ।

ਭਾਈ ਮਨੀ ਰਾਮ ਜੋ ਰਾਜਪੂਤਾਂ ਵਿਚੋਂ ਨਵਮ ਗੁਰੂ ਜੀ ਦਾ ਸਿਖ ਸੀ ਇਹ ਆਪਣਾ ਨਗਰ ਅਲੀਪੁਰ (ਮੁਲਤਾਨ) ਛਡਕੇ ਅਨੰਦਪੁਰ ਆ ਰਿਹਾ, ਇਸ ਦੇ ਪੰਜ ਪੁਤਰ ਸਨ, ਜਿਨ੍ਹਾਂ ਨੇ ਵਿਸਾਖੀ ਸੰਮਤ ੧੭੫੬ ਬਿ: ਨੂੰ ਗੁਰੂ ਸਾਹਿਬ ਪਾਸੋਂ ਅੰਮ੍ਰਿਤ ਛਕਕੇ ਉਦੇ ਸਿੰਘ, ਅਜਾਇਬ ਸਿੰਘ, ਅਜਬ ਸਿੰਘ, ਬਚਿੱਤ੍ਰ ਸਿੰਘ, ਅਨਕ ਸਿੰਘ ਦਾ ਖਾਲਸਾ ਜਾਮਾ ਧਾਰਿਆ । ਪੰਜੇ ਭਾਈ ਅਦੁਤੀ ਬਹਾਦੁਰ ਸਿਧ ਹੋਏ, ਬਹਾਦਰ ਉਦਯ ਸਿੰਘ ਜੋ ਵਡਾ ਭਾਈ ਸੀ ਚਮਕੌਰ ਦੇ ਜੰਗ ਵਿਚ ਸਰਸਾ ਨਦੀ ਪਰ ਮਹਾਨ ਯੁਧ ਕਰਕੇ ਸ਼ਹੀਦ ਹੋਇਆ, ਭਾਈ ਬਚਿਤ੍ਰ ਸਿੰਘ ਉਹ ਬਹਾਦਰ ਸੀ ਜਿਸਨੇ ੧੭੫੮ ਦੇ ਅਨੰਦਪੁਰ ਵਾਲੇ ਜੰਗ ਵਿਚ ਪਹਾੜੀਆਂ ਨਾਲ ਟਾਕਰਾ ਕੀਤਾ, ਕੇਸਰੀ ਚੰਦ ਆਦਿ ਨੇ ਕਿਲਾ ਲੋਹਗੜ੍ਹ ਦੇ ਦਰਵਾਜ਼ੇ ਤੋੜਨ ਹਿਤ, ਮਸਤ ਹਾਥੀ ਦੇ ਮੱਥੇ ਪਰ ਲੋਹੇ ਦੇ ਤਵੇ ਬੰਨ੍ਹਕੇ ਅਗੇ ਵਧਾਇਆ, ਗੁਰੂ ਜੀ ਨੇ ਦੁਨੀ ਚੰਦ ਮਸੰਦ ਨੂੰ ਟਾਕਰੇ ਹਿਤ ਕਿਹਾ ਪਰ ਦੁਨੀ ਚੰਦ ਕਾਇਰ ਹੋਕੇ ਰਾਤ ਨੂੰ ਭਜ ਨਿਕਲਿਆ, ਕਿਲਾ ਟੱਪਣ ਲਗਾ ਲਤ ਭੀ ਤੁੜਾ ਬੈਠਾ । ਫਿਰ ਗੁਰੂ ਜੀ ਨੇ ਬਚਿਤ੍ਰ ਸਿੰਘ ਨੂੰ ਸਾਂਗ ਦੇਕੇ ਥਾਪੀ ਦਿਤੀ, ਇਸ ਨੇ ਅਗੇ ਵਧ ਕੇ ਹਾਥੀ ਦੇ ਸੁੰਢ ਪਰ ਚੜ੍ਹਕੇ ਉਸ ਦੇ ਮੱਥੇ ਵਿਚ ਐਸੀ ਨਾਗਣੀ ਮਾਰੀ ਕਿ ਲੋਹੇ ਦੇ ਤਵੇ ਚੀਰਕੇ, ਹਾਥੀ ਦੇ ਮੱਥੇ ਵਿਚ ਜਾ ਧਸੀ, ਹਾਥੀ ਚੀਕਾਂ ਮਾਰਦਾ ਐਸਾ ਪਿਛੇ ਨੂੰ ਨਠਿਆ ਕਿ ਉਲਟੀ ਪਹਾੜੀਆਂ ਦੀ ਫੌਜ ਲਿਤਾੜ ਘੱਤੀ । ਗੁਰੂ ਜੀ ਨੇ ਭਾਈ ਬਚਿੱਤ੍ਰ ਸਿੰਘ ਨੂੰ ਵਡਮੁੱਲਾ ਸਿਰੋਪਾਉ ਬਖਸ਼ਿਆ ।

ਭਾਈ ਬਚਿੱਤ੍ਰ ਸਿੰਘ ਰੋਜ਼ਾਨਾ ਨਵਾਂ ਹੀ ਬਾਣਾ ਪਹਿਰਦਾ ਹੁੰਦਾ, ਗੁਰੂ ਜੀ ਇਸ ਨੂੰ ਪ੍ਰੇਮ ਨਾਲ ਬਹੁਰੂਪੀਆ ਕਿਹਾ ਕਰਦੇ ਸਨ। ਸਿਟਾ ਕੀ ? ਉਕਤ ਪੰਜੇ ਸੂਰਬੀਰਾਂ ਨੇ ਬਹੁਤ ਨਾਮ ਪਾਇਆ। ਭਾਈ ਉਦਯ ਸਿੰਘ ਹਮੇਸ਼ਾਂ ਅਗੇ ਵਧਕੇ ਜੰਗ ਕਰਦਾ ਸੀ, ਪੰਥ ਵਿਚ ਇਨ੍ਹਾਂ ਦਾ ਖਿਤਾਬ 'ਪੰਥ ਰਤਨ' ਪ੍ਰਸਿੱਧ ਸੀ । ਗੁਰੂ ਜੀ ਨੇ ਇਨ੍ਹਾਂ ਨੂੰ ਇਕ ਹੁਕਮਨਾਮਾ (ਬਹਾਦਰੀ ਦੀ ਸਨਦ) ਭੀ ਬਖਸ਼ਿਆ ਸੀ।

ਨੋਟ-ਦੁਨੀ ਚੰਦ ਮਸੰਦ, ਇਲਾਕਾ ਮਾਝਾ ਦੇ ਪ੍ਰਸਿੱਧ ਸੇਵਕ ਭਾਈ ਸਾਲ੍ਹੋ ਦਾ ਪੋਤਾ ਸੀ, ਜਿਸ ਨੇ ਕਿ ਪੰਜਵੇਂ ਗੁਰੂ ਜੀ ਵੇਲੇ ਸਰੋਵਰ ਦੀ ਸੇਵਾ ਉਠਾਈ । ਦੁਨੀ ਚੰਦ ਦਸਮ ਗੁਰੂ ਜੀ ਪਾਸ ਪੰਜ ਸੌ ਸਿਪਾਹ ਦਾ ਕਿਲਾ ਅਗਮ ਪੁਰ, ਕਿਲੇ ਦਾ ਸਰਦਾਰ ਸੀ । ਰਾਜਾ ਕੇਸਰੀ ਚੰਦ ਦੇ ਸਮਤ ਹਾਥੀ ਦੇ ਟਾਕਰੇ ਥੀਂ ਡਰਕੇ ਨੱਠਿਆ, ਕਿਲਾ ਟੱਪਣ ਵੇਲੇ ਰਾਤ ਨੂੰ ਲਤ ਟੁਟ ਗਈ, ਮਾਝੇ ਵਿਚ ਜਾਕੇ ਗਪੌੜੇ ਛਡੇ ਕਿ ਜੰਗ ਵਿਚ ਮੇਰੀ ਲਤ ਟੁਟ ਗਈ ਹੈ । ਇਸ ਦੀ ਮੌਤ ਸਰਪ ਦੇ ਡਸਣ ਨਾਲ ਹੋਈ, ਇਸਦੇ ਪੋਤਰੇ ਸਿੰਘ ਸਜੇ ਜਿਨ੍ਹਾਂ ਦੇ ਨਾਮ ਰੂਪ ਸਿੰਘ ਤੇ ਅਨੂਪ ਸਿੰਘ ਸਨ, ਇਨ੍ਹਾਂ ਨੇ ਗੁਰੂ ਜੀ ਪਾਸੋਂ ਦੁਨੀ

ਚੰਦ ਦੀ ਅਵੱਗਿਆ ਦੀ ਖਿਮਾਂ ਹਾਸਲ ਕੀਤੀ।

ਭਾਈ ਚੋਪਾ ਸਿੰਘ, ਵੀਰ ਸਿੰਘ, ਗੁਰਦਾਸ ਸਿੰਘ, ਆਲਮ ਸਿੰਘ ਇਹ ਚਾਰੇ ਭਾਈ ਦੁਰਗੂ ਦੇ ਬੇਟੇ ਸਨ, ਸਤਿਗੁਰੂ ਜੀ ਨਾਲ ਛੋਟੀ ਉਮਰ ਵਿਚ ਖੇਡਦੇ ਤੇ ਪੜ੍ਹਦੇ ਰਹੇ। ਇਨ੍ਹਾਂ ਨੇ ਵਡੇ ਹੋ ਕੇ ਜੰਗ ਵਿਚ ਹਿੱਸਾ ਲਿਆ। ਭਾਈ ਚੋਪਾ ਸਿੰਘ ਦਾ ਕਿਧਰੇ ਚੌਪਾ ਸਿੰਘ ਨਾਮ ਭੀ ਆਇਆ ਹੈ, ਇਹ ਗੁਰੂ ਜੀ ਦੇ ਘਰ ਲਾਂਗਰੀ ਭੀ ਰਿਹਾ। ਇਸ ਦੇ ਨਾਮ ਪਰ ਇਕ ਰਹਿਤਨਾਮਾ ਦੇਖੀਦਾ ਹੈ, ਜੋ ਕਿ ਗੁਰੂ ਜੀ ਦੇ ਹੁਕਮਾਂ ਦੇ ਐਲਾਨਾਂ ਦਾ ਤੱਤਸਾਰ ਹੈ। ਆਲਮ ਸਿੰਘ ਭੀ ਤਿਨ ਸਨ। ਇਕ ਆਲਮ ਸਿੰਘ ਫੌਜਾਂ ਦਾ ਜਰਨੈਲ ਭੀ ਰਿਹਾ, ਦੂਜਾ ਆਲਮ ਸਿੰਘ ਗੁਰੂ ਜੀ ਦਾ ਏਲਚੀ ਸੀ। ਇਹ ਸਿਆਲਕੋਟ ਦ ਇਲਾਕੇ ਦੇ ਰਾਜਪੂਤਾਂ ਵਿਚੋਂ ਸਿੰਘ ਸਜਿਆ ਸੀ। ਇਸਨੂੰ ਗੁਰੂ ਜੀ ਆਲਮ ਸਿੰਘ ਨਚਣਾ ਕਹਿੰਦੇ ਸਨ। 'ਆਲਮ' ਨਾਮ ਸੇ ਬਚਿੱਤ੍ਰ ਨਾਟਕ ਵਿਚ ਇਸ ਦਾ ਜ਼ਿਕਰ ਹੈ ਉਸ ਵੇਲੇ ਖੰਡੇ ਦਾ ਅੰਮ੍ਰਿਤ ਪ੍ਰਚਾਰ ਨਹੀਂ ਹੋਇਆ ਸੀ। ਇਸ ਆਲਮ ਦੀ ਸ਼ਾਦੀ ਜ਼ਿਲਾ ਗੁਜਰਾਂਵਾਲੇ ਦੇ ਨਗਰ ਸੋਧਰੇ ਹੋਈ ਸੀ।

ਭਾਈ ਕ੍ਰਿਪਾਲ ਚੰਦ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਾਮੇ (ਮਾਤਾ ਗੁਜਰ ਕੌਰ ਜੀ ਦੇ ਭਰਾ) ਸਨ। ਇਨ੍ਹਾਂ ਨੇ ਭੰਗਾਣੀ ਦੇ ਯੁਧ ਵਿਚ ਬੜੀ ਬਹਾਦਰੀ ਦਿਖਾਈ। ਸ੍ਰੀ ਗੁਰੂ ਜੀ ਨੇ ਆਪ ਜੀ ਦੇ ਸਬੰਧ ਵਿਚ ਲਿਖਿਆ ਹੈ-'ਤਹਾਂ ਮਾਤੁਲੰ ਕ੍ਰਿਪਾਲੰ ਕਰੁਧੰ'॥ ਦੂਜਾ ਕ੍ਰਿਪਾਲ ਚੰਦ ਕਾਂਗੜੇ ਦਾ ਰਾਜਾ ਸੀ। ਕਟੋਚ ਗੋਤਰ ਦਾ ਹੋਣ ਕਰਕੇ ਇਸਨੂੰ ਕਈ ਥਾਂਈ ਕਟੋਚੀਆ ਲਿਖਿਆ ਹੈ। ਅਸਲ ਵਿਚ ਇਸਦਾ ਨਾਉਂ ਕ੍ਰਿਪਾ ਰਾਮ ਸੀ। ਇਹ ਹੁਸੈਨੀ ਯੁੱਧ ਵਿਚ ਮਾਰਿਆ ਗਿਆ ਸੀ। ਜਿਸ ਕ੍ਰਿਪਾਲ (ਕ੍ਰਿਪਾਲ ਦਾਸ ਜੀ) ਦਾ ਇਥੇ ਜ਼ਿਕਰ ਹੈ ਉਹ ਉਦਾਸੀ ਸਾਧੂਆਂ ਵਿਚੋਂ ਮਾਨ ਯੋਗ ਮਹੰਤ ਸਨ। ਆਪ ਬੜ ਸੂਰਬੀਰ ਹੋਏ ਹਨ। ਇਨ੍ਹਾਂ ਨੇ ਭੰਗਾਣੀ ਦੇ ਯੁੱਧ ਵਿਚ ਹਯਾਤ ਖਾਨ ਸੁਦਾਰ ਨੂੰ ਕੁਤਕੇ ਨਾਲ ਮਾਰਿਆ ਸੀ। ਗੁਰੂ ਸਾਹਿਬ ਜੀ ਨੇ ਪ੍ਰਸੰਨ ਹੋਕੇ ਆਪ ਨੂੰ ਸਿਰੋਪਾਉ ਦਿਤਾ ਸੀ। ਆਪ ਜੀ ਦਾ ਸਥਾਨ ਪਿੰਡ ਹੇਹਰ ਜ਼ਿਲਾ ਲੁਧਿਹਾਣੇ ਵਿਖੇ ਹੈ। ਹਯਾਤ ਖਾਂ ਬੁਧੂ ਸ਼ਾਹ ਨੇ ਦਸਮੇਸ਼ ਜੀ ਪਾਸ ਪਾਉਂਟੇ ਵਿਖੇ ਨੌਕਰ ਰਖਵਾਇਆ ਸੀ ਜੋ ਸਵਾ ਸੌ ਸਵਾਰ ਦਾ ਆਗੂ ਸੀ, ਇਹ ਲੂਣ ਹਰਾਮੀ ਹੋਕੇ ਪਹਾੜੀ ਰਾਜਿਆਂ ਨਾਲ ਜਾ ਰਲਿਆ ਸੀ। ਹਰੀ ਚੰਦ ਹੰਡੂਰ ਦਾ ਪਹਾੜੀ ਰਾਜਾ ਸੀ ਇਹ ਭੀਮਚੰਦ ਕਹਿਲੂਰੀਏ ਦਾ ਸਹੋਤਾਕਾਰ ਸੀ। ਵੈਸਾਖ ਸੰਮਤ ੧੭੪੬ ਵਿਚ ਭੰਗਾਣੀ ਦਾ ਜੰਗ ਹੋਇਆ, ਜਦ ਕਿ ਇਸਦਾ ਅੰਤ ਦਸਮੇਸ਼ ਜੀ ਦੇ ਤੀਰ ਨਾਲ ਹੋਇਆ। ਇਹ ਬੜਾ ਸੂਰਮਾ ਹੋਇਆ ਹੈ। ਭੀਮ ਚੰਦ ਕਹਿਲੂਰ (ਬਿਲਾਸ ਪੁਰ) ਦਾ ਰਾਜਾ ਸੀ। ਇਸਨੇ ਦਸਮ ਪਾਤਿਸ਼ਾਹ ਨਾਲ ਅਕਾਰਣ ਵੈਰ ਕੀਤਾ ਅਰ ਦੂਜੇ ਪਹਾੜੀ ਰਾਜਿਆਂ ਨੂੰ ਆਪਣੇ ਨਾਲ ਲੈ ਕੇ ਭੰਗਾਣੀ ਤੇ ਅਨੰਦ ਪੁਰ ਸਾਹਿਬ ਆਦਿਕ ਦੇ ਕਈ ਜੁੱਧ ਕਰਵਾਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਰਾਜਾ ਨਾਹਨ ਤੋਂ ਜਗਾ ਮੁੱਲ ਲੈਕੇ ਸੰਮਤ ੧੭੪੨ ਵਿਚ ਜਮਨਾ ਦੇ ਕਨਾਰੇ ਇਕ ਕਿਲਾ ਬਣਵਾਇਆ ਸੀ, ਜਿਸਦਾ ਨਾਉਂ ਪਾਂਵਟਾ (ਪਾਉਂਟਾ) ਧਰਿਆ, ਭੰਗਾਣੀ ਦਾ ਜੁੱਧ ਇਸੇ ਕਿਲੇ ਵਿਖੇ ਅਰੰਭ ਹੋਇਆ ਸੀ। ਇਸਦਾ ਜ਼ਿਕਰ ਬਚਿੱਤਰ ਨਾਟਕ ਦੇ ਅਠਵੇਂ ਅਧਿਆਇ ਵਿਚ ਵੀ ਐਂਦਾ ਹੈ।

ਜੀਤ ਮੱਲ ਜੀ ਸ੍ਰੀ ਮਤੀ ਬੀਬੀ ਵੀਰੋ ਜੀ ਦੇ ਸਪੁੱਤਰ ਸਨ, ਅਰਥਾਤ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਦੋਹਤਰੇ ਸਨ। ਇਨ੍ਹਾਂ ਪੰਜਾਂ ਭਰਾਵਾਂ (ਸੰਗੋਸ਼ਾਹ, ਗੁਲਾਬ ਚੰਦ, ਗੰਗਾ ਰਾਮ, ਜੀਤ ਮੱਲ ਤੇ ਮਾਹਰੀ ਚੰਦ) ਨੇ ਦਸਮੇਸ਼ ਜੀ ਦੇ ਨਾਲ ਮਿਲਕੇ ਜੰਗਾਂ ਜੁੱਧਾਂ ਵਿਚ ਬੜੀ ਬਹਾਦਰੀ ਦਿਖਾਈ।

ਭੰਗਾਣੀ ਦੇ ਜੁੱਧ ਵਿਚ ਸੂਰਬੀਰ ਸੰਗੋ ਸ਼ਾਹ (ਸੰਗ੍ਰਾਮ ਸ਼ਾਹ) ਤੇ ਜੀਤ ਮਲ ਸ਼ਹੀਦ ਹੋਏ ਸਨ, ਜਿਹਾ ਕਿ ਲਿਖਿਆ ਹੈ 'ਸਹੀ ਸ਼ਾਹ ਸੰਗ੍ਰਾਮ ਸੁਰਗੰ ਸਿਧਾਰੇ' ਪੁਨਾ-'ਤਹਾ ਸ਼ਾਹ ਸ੍ਰੀ ਸ਼ਾਹ ਸੰਗ੍ਰਾਮ ਕੋਪੇ ॥ ਪੰਚੇ ਬੀਰ ਬੰਕੇ ਪ੍ਰਿਥੀ ਪਾਇ ਰੋਪੇ' ॥ ਸੰਗੋ ਸ਼ਾਹ ਦੀ ਬਹਾਦਰੀ ਦੇਖਕੇ ਸ੍ਰੀ ਗੁਰੂ ਦਸਮੇਸ਼ ਜੀ ਨੇ ਆਪ ਨੂੰ 'ਸ਼ਾਹ ਸੰਗ੍ਰਾਮ' ਅਰਥਾਤ 'ਜੰਗ ਦਾ ਬਾਦਸ਼ਾਹ' ਭਾਵ ਜੰਗ ਬਹਾਦਰ ਦਾ ਖਤਾਬ ਬਖਸ਼ਿਆ।

ਹਠੀ ਜੀਤ ਮੱਲੰ ਸੁ ਗਾਜੀ ਗੁਲਾਬੰ ॥ ਰਣੰ ਦੇਖੀਐ ਰੰਗ ਰੂਪੰ ਹਸਾਬੰ ॥ ੪ ॥
ਹਠਯੋ ਮਾਹਰੀ-ਚੰਦਯੰ ਗੰਗਰਾਮੰ ॥ ਜਿਨੈ ਕਿਤਿਯੰ ਜਿੱਤਿਯੰ ਫੌਜ ਤਾਮੰ ॥
ਕੁਪੇ ਲਾਲ ਚੰਦੰ ਕੀਏ ਲਾਲ ਰੂਪੰ ॥ ਜਿਨੈ ਗੰਜਿਯੰ ਗਰਬ ਸਿੰਘੰ ਅਨੂਪੰ ॥

ਲਾਲ ਚੰਦ ਇਕ ਸਿੱਖ ਸੀ, ਜੋ ਵੱਗ ਚਾਰਿਆ ਕਰਦਾ ਸੀ। ਇਸ ਨੇ ਭੰਗਾਣੀ ਦੇ ਯੁੱਧ ਵਿਚ ਬੜੀ ਬਹਾਦਰੀ ਦਿਖਾਈ। ਇਕ ਹੋਰ ਲਾਲ ਚੰਦ ਵੀ ਹੋਇਆ ਹੈ, ਜਿਸ ਨੇ ਇਸੇ ਯੁਧ ਵਿਚ ਹਿੱਸਾ ਲਿਆ। ਇਹ ਦਸਮੇਸ਼ ਜੀ ਦਾ ਹਲਵਾਈ ਸੀ। ਪਿਛੋਂ ਅਮ੍ਰਿਤਪਾਨ ਕਰਕੇ ਲਾਲ ਸਿੰਘ ਸਜਿਆ। ਇਸਦੀ ਉਲਾਦ ਪਾਸ ਦਸਮੇਸ਼ ਜੀ ਦੀਆਂ ਕਈ ਯਾਦਗਾਰਾਂ ਬਖਸ਼ੀਆਂ ਹਨ, ਇਹ ਬੂੜੀਆ ਪਿੰਡ ਦੇ ਰਹਿਣ ਵਾਲਾ ਸੀ। ਏਥੇ ਇਸੇ ਲਾਲ ਚੰਦ (ਲਾਲ ਸਿੰਘ) ਦਾ ਜ਼ਿਕਰ ਹੈ। ਉਕਤ ਨਾਮਾਂ ਦੇ ਹੋਰ ਭੀ ਕਈ ਪ੍ਰਸਿੱਧ ਸਿਖ ਹੋਏ। ਬਾਬਾ ਕਾਲੂ ਰਾਇ ਦਾ ਭਾਈ ਲਾਲੂ ਚੰਦ ਜਿਸਦਾ ਦੇਹਾਂਤ ੧੫੯੯ ਬਿ: ਵਿਚ ਹੋਇਆ। ਐਮਨਾਬਾਦੀ ਭਾਈ ਲਾਲੋ ਨਗਰ ਪੱਟੀ (ਲਾਹੌਰ) ਲੰਗਾਹਾ ਚੌਧਰੀ ਦਾ ਵੰਸੀ ਢਿਲੋਂ ਜਿਮੀਂਦਾਰ ਪੱਟੀ ਅੰਦਰ ਚੋਧਰੀ ਢਿੱਲੋਂ ਲਾਲ 'ਲੰਗਾਹ ਸਹੰਦਾਂ' ॥ (ਭਾ: ਗੁ:) ਇਕ ਲਾਲ ਜਾਂ ਲਾਲੂ ਪੁੰਨੂੰ ਗੋਤੀ ਜਿਮੀਂਦਾਰ ਸੀ। ਇਸੇ ਨੇ ਭਾਈ ਬਾਲੇ ਨਾਲ ਜਾਕੇ ਸਾਖੀ ਲਿਆਂਦੀ ਸੀ, ਦੂਜੇ ਗੁਰੂ ਜੀ ਪਾਸ ਰਿਹਾ। ਖਡੂਰ ਦਾ ਪ੍ਰੇਮੀ ਨੰਬਰਦਾਰ, ਦੂਜੇ ਗੁਰੂ ਜੀ ਦਾ ਸਿਖ ਇਸਨੇ ਅਮ੍ਰਿਤਸਰ ਸੇਵਾ ਉਠਾਈ। ਇਕ ਲਾਲ ਸਿੰਘ ਸਹਾਰਨਪੁਰੀ ਦਸਮੇਸ਼ ਜੀ ਦਾ ਦਰਬਾਰੀ ਵਿਦਵਾਨ ਸੀ। ਲਾਲ ਚੰਦ ਬੂੜੀਆ (ਲਾਲ ਸਿੰਘ ਬਣਿਆਂ) ਇਸਦੀ ਵੰਸ ਨੰਗਲ (ਫਰੀਦ ਕੋਟ) ਹੈ।

ਜਸੋ ਅਥਵਾ ਜਸਵਾਲੀਏ ਦਾ ਭਾਵ ਜਸਰੋਟੀਆ ਤੋਂ ਹੈ। ਢਢਵਾਲ ਇਕ ਗੋਤਰ ਹੈ। ਏਹ ਲੋਕ ਹੁਸ਼ਿਆਰਪੁਰ ਦੇ ਜ਼ਿਲੇ ਵਿਚ ਮਿਲਦੇ ਹਨ। ਏਹ ਵਖ ਵਖ ਬਾਈ ਧਾਰਾਂ ਦੇ ਰਾਜਿਆਂ ਵਿਚੋਂ ਸਨ, ਰਾਜਾ ਭੀਮ ਚੰਦ ਕਹਿਲੂਰੀਆ, ਕੇਸਰੀ ਚੰਦ ਜਸਵਾਲੀਆ, ਰਾਜਾ ਸੁਖ ਦਿਆਲ ਜਸਰੋਟੀਆ, ਰਾਜਾ ਕ੍ਰਿਪਾਲ ਚੰਦ ਕਟੋਚੀਆ, ਰਾਜਾ ਫਤਹ ਸ਼ਾਹ ਸ੍ਰੀ ਨਗਰੀਆ, ਰਾਜਾ ਹਰੀ ਚੰਦ ਹੰਡੂਰੀਆ ਰਾਜਾ ਪ੍ਰਿਥੀ ਚੰਦ ਢਢਵਾਲੀਆ, ਇਹ ਪ੍ਰਸਿੱਧ ਪਹਾੜੀ ਰਾਜੇ ਸਨ, ਜਿਨ੍ਹਾਂ ਨਾਲ ਦਸਮੇਸ਼ ਜੀ ਦੇ ਯੁਧ ਹੋਏ। ਇਹ ਯੁਧ ਸੰਮਤ ੧੭੩੨ ਤੋਂ ੬੧ ਤਕ ਹੋਏ ਹਨ।

ਚੰਦੇਲ ਰਾਜਪੂਤਾਂ ਦੀ ਇਕ ਜ਼ਾਤ ਹੈ। ਬਿਲਾਸਪੁਰ ਦੇ ਰਾਜੇ ਇਸੇ ਵਿਚੋਂ ਹਨ। ਗਾਜੀ ਦੇ ਅਰਥ ਪ੍ਰਧਾਨ ਸੈਨਾਪਤੀ ਹਨ। ਚਕ੍ਰਤ ਚੋਪਿਯੋ ਚੰਦ ਗਾਜੀ ਚੰਦੇਲੰ ॥ ਇਹ (ਨਾਦੌਨ) ਨਗਰ ਜ਼ਿਲਾ ਕਾਂਗੜੇ ਵਿਚ ਹੈ। ਕਾਂਗੜੇ ਦੇ ਕਟੋਚ ਰਾਜਪੂਤਾਂ ਦੀ ਇਹ ਪੁਰਾਣੀ ਰਾਜਧਾਨੀ ਸੀ ਜੋ ਕਿ ਜ੍ਵਾਲਾਮੁਖੀ ਦੇ ਨੇੜੇ ਬਿਆਸਾ ਨਦੀ ਕਿਨਾਰੇ ਪਰ ਪਹਾੜੀ ਉੱਪਰ ਹੈ। ਏਥੇ ਸੰਮਤ ੧੭੪੭ ਵਿਚ ਅਲਫਖਾਨ (ਔਰੰਗਜ਼ੇਬ ਦਾ ਫੌਜਦਾਰ) ਨਾਲ ਜੰਗ ਹੋਇਆ ਹੈ। ਦਸਿਆ ਹੈ ਕਿ ਪਹਾੜੀ ਰਾਜਿਆਂ ਤੋਂ ਮਾਮਲਾ ਉਗਰਾਹੁਣ ਲਈ ਮੀਆਂ ਖਾਨ ਫੌਜਦਾਰ ਬਾਦਸ਼ਾਹ ਵਲੋਂ ਗਿਆ ਸੀ। ਇਹ ਆਪ ਤਾਂ ਜੰਮੂ ਵਲ ਚਲਿਆ ਗਿਆ ਤੇ ਆਪਣੇ ਭਤੀਜੇ ਅਲਫਖਾਨ ਨੂੰ ਏਧਰ ਭੇਜ ਦਿਤਾ। ਭੀਮ ਚੰਦ

ਕਹਿਲੂਰੀਏ ਨੇ ਦਸਮੇਸ਼ ਜੀ ਪਾਸੋਂ ਸਹੈਤਾ ਮੰਗੀ ਸੀ ਜਿਸ ਪਰ ਸਤਿਗੁਰੂ ਜੀ ਨੇ ਆਪਣੀ ਫੌਜ ਨਦੌਨ ਘਲੀ। ਅਲਫ ਖਾਂ ਇਸ ਯੁਧ ਵਿਚੋਂ ਹਾਰ ਖਾਕੇ ਨੱਠ ਗਿਆ। ਸੰਨ ੧੬੯੦ ਈ: ਨੂੰ ਦਿਲਾਵਰ ਖਾਨ ਦਾ ਪੁਤਰ ਸਿੱਖਾਂ ਤੋਂ ਡਰਕੇ ਅਨੰਦਪੁਰ ਤੋਂ ਫੌਜ ਸਮੇਤ ਮੁੜ ਆਇਆ ਸੀ ਤਾਂ ਹੁਸੈਨੀ, ਜੋ ਦਿਲਾਵਰ ਖਾਨ ਦਾ ਗੁਲਾਮ ਸੀ, ਦੋ ਹਜ਼ਾਰ ਫੌਜ ਲੈਕੇ ਚੜ੍ਹਿਆ ਪਰ ਸਤਿਗੁਰੂ ਜੀ ਦੀ ਫੌਜ ਤਕ ਪਹੁੰਚ ਹੀ ਨਾ ਸਕਿਆ। ਰਸਤੇ ਵਿਚ ਹੀ ਪਹਾੜੀਆਂ ਨਾਲ ਜੁਧ ਕਰਦਾ ਮਾਰਿਆ ਗਿਆ। ਇਸ ਜੰਗ ਦਾ ਨਾਉਂ ਹੁਸੈਨੀ ਜੁੱਧ ਹੈ। ਗੁਲੇਰੀਏ ਰਾਜਪੂਤਾਂ ਦੀ ਇਕ ਜ਼ਾਤ ਹੈ। ਗੁਲੇਰ ਇਕ ਪਹਾੜੀ ਰਿਆਸਤ ਵੀ ਕਾਂਗੜੇ ਜ਼ਿਲੇ ਵਿਚ ਹੈ, ਜੋ ਰਾਜਾ ਹਰੀ ਚੰਦ ਕਟੋਚੀਏ ਨੇ ਕਾਇਮ ਕੀਤੀ ਸੀ। ਰਾਮ ਸਿੰਘ ਇਕ ਰਾਜਪੂਤ ਸਰਦਾਰ ਸੀ, ਜੋ ਭੀਮ ਚੰਦ ਦੀ ਸਹੈਤਾ ਲਈ ਨਦੌਨ ਦੇ ਜੰਗ ਵਿਚ ਆਇਆ ਸੀ। ਕਟੋਚ ਇਕ ਗੋਤ੍ਰ ਹੈ, ਇਹ ਲੋਕ ਇਲਾਕਾ ਜਲੰਧਰ ਤੋਂ ਕਾਂਗੜੇ ਗਏ। ਇਨ੍ਹਾਂ ਦਾ ਪਹਿਲਾ ਰਾਜਾ ਭੂਪ ਚੰਦ ਦਸਿਆ ਹੈ। ਜਿਸ ਦੀ ਪੈਦਾਇਸ਼ ਦੁਰਗਾ ਦੇ ਭਵਨ ਵਿਚੋਂ ਲਿਖੀ ਹੈ। ਗੁਲੇਰ ਤੇ ਨਾਦੌਣ ਆਦਿ ਦੇ ਸਾਰੇ ਰਈਸ 'ਕਟੋਚ' ਸਦੌਂਦੇ ਹਨ।

ਹਰੀ ਸਿੰਘ ਦਾ ਹੁਸੈਨੀ ਨਾਲ ਜੰਗ ਹੋਇਆ ਸੀ। ਇਹ ਇਕ ਪਹਾੜੀ ਯੋਧਾ ਸੀ ਜਿਸ ਦੀ ਜਾਤ ਰਾਜਪੂਤ ਸੀ। ਹਿੰਮਤ ਨਾਮੀ ਇਕ ਬਹਾਦਰ ਯੋਧਾ ਸੀ। ਇਸ ਨੇ ਹੁਸੈਨੀ ਯੁੱਧ ਵਿਚ ਹਿੱਸਾ ਲਿਆ ਸੀ। ਇਸਦੀ ਜਾਤ ਰਾਜਪੂਤ ਸੀ, ਕਿੰਮਤ ਵੀ ਇਕ ਪਹਾੜੀ ਯੋਧਾ ਸੀ। ਜਲਾਲਖਾਨ ਬਾਦਸ਼ਾਹ ਔਰੰਗਜ਼ੇਬ ਦਾ ਇਕ ਫੌਜੀ ਸਰਦਾਰ ਸੀ। ਇਹ ਹੁਸੈਨੀ ਦੇ ਅਧੀਨ ਪਹਾੜੀ ਰਾਜਿਆਂ ਤੋਂ ਮਸੂਲ ਲੈਣ ਗਿਆ, ਹੁਸੈਨੀ ਜੁਧ ਵਿਚ ਲੜਿਆ ਸੀ। ਗੁਪਾਲ ਇਕ ਪਹਾੜੀ ਰਾਜਾ ਜੋ ਗੁਲੇਰ ਸੀ, ਉਹ ਹੈ। ਇਹ ਭੀਮ ਚੰਦ ਕਹਿਲੂਰੀਏ ਨਾਲ ਰਲਕੇ ਅਨੰਦਪੁਰ ਦੇ ਜੰਗ ਵਿਖੇ ਦਸਮੇਸ਼ ਗੁਰੂ ਜੀ ਨਾਲ ਲੜਨ ਵਾਸਤੇ ਆਇਆ ਸੀ। ਦਿਲਾਵਰ ਖਾਂ ਔਰੰਗਜ਼ੇਬ ਦਾ. ਇਕ ਫੌਜੀ ਸਰਦਾਰ ਸੀ ਜੋ ਫੌਜ ਲੈਕੇ ਪਹਾੜੀ ਰਾਜਿਆਂ ਨੂੰ ਸਰ ਕਰਨ ਗਿਆ ਸੀ, ਪਰ ਸਿੱਖਾਂ ਦੇ ਜੈਕਾਰਿਆਂ ਨੂੰ ਸੁਣਕੇ ਹੀ ਨਠ ਆਇਆ ਸੀ। ਇਸਨੇ ਆਪਣਾ ਪੁਤਰ ਸ੍ਰੀ ਗੁਰੂ ਦਸਮੇਸ਼ ਜੀ ਪਾਸ ਘਲਿਆ ਸੀ। ਉਸਨੇ ਮੁੜਕੇ ਸਿਖਾਂ ਦੀ ਭਾਰੀ ਤਾਕਤ ਦਾ ਜ਼ਿਕਰ ਕੀਤਾ। ਜੁਝਾਰ ਸਿੰਘ ਇਕ ਪਹਾੜੀ ਰਾਜਪੂਤ ਸੀ। ਇਸਦਾ ਮੁਕਾਬਲਾ ਦਿਲਾਵਰਖਾਨ ਨਾਲ ਹੋਇਆ, ਬੜਾ ਬਹਾਦਰ ਸੀ।

ਅਹਿਦੀਏ ਮੁਗਲ ਬਾਦਸ਼ਾਹਾਂ ਦੇ ਵੇਲੇ ਮਾਮਲੇ ਆਦਿ ਦੀ ਉਗਰਾਹੀ ਕਰਨ ਵਾਲੇ ਸਵਾਰ ਹੁੰਦੇ ਸਨ। ਇਹ ਖਾਸ ੨ ਮਨਸਬਦਾਰਾਂ ਦੇ ਅਧੀਨ ਹੁੰਦੇ ਸਨ। ਜਦ ਕਿਸੇ ਪਾਸੋਂ ਕੁਝ ਵਸੂਲ ਕਰਨਾ ਹੁੰਦਾ ਯਾ ਕੋਈ ਖਾਸ ਸ਼ਾਹੀ ਹੁਕਮ ਛੇਤੀ ਲੈ ਜਾਣਾ ਹੁੰਦਾ ਤਾਂ ਅਹਿਦੀਏ ਸਵਾਰ ਭੇਜੇ ਜਾਂਦੇ ਸਨ। ਇਹ ਧਰਨਾਂ ਮਾਰਕੇ ਬੂਹੇ ਅਗੇ ਬੈਠ ਜਾਂਦੇ ਤੇ ਹੁਕਮ ਦੀ ਤਾਮੀਲ ਕੀਤੇ ਬਿਨਾਂ ਨਾ ਉਠਦੇ। ਪਿੰਡਾਂ ਦੇ ਵਗਾਰੀਆਂ ਪਾਸੋਂ ਮੰਜੇ ਪਰ ਬੈਠੇ ਬਠਾਏ ਦੂਜੇ ਥਾਂ ਪਹੁੰਚਦੇ। ਲੋਕੀ ਇਨ੍ਹਾਂ ਤੋਂ ਡਰਦੇ ਸਨ। ਨਾਦੌਨ ਦੇ ਜੰਗ ਵੇਲੇ ਇਸ ਨੇ ਦਸਮੇਸ਼ ਜੀ ਪਾਸੋਂ ਹਾਰ ਖਾਧੀ, ਇਸਦਾ ਨਾਮ ਅਲਫ ਖਾਨ ਸੀ, ਇਹ ਸ਼ਾਹ ਔਰੰਗਜ਼ੇਬ ਦਾ ਸੈਨਾਪਤੀ ਸੀ। ਇਹ ਸਮਾ ੧੭੪੭ ਸੰਮਤ ਦਾ ਹੈ।

ਆਲਮ ਚੰਦ ਬਲੀਆ ਚੰਦ ਨਾਲ ਰਲਕੇ ਸਿਖਾਂ ਦੇ ਕਤਲ ਵਾਸਤੇ ਅਨੰਦ ਪੁਰ ਦੇ ਇਰਦ ਗਿਰਦ ਗੋਸ਼ਤੀ ਫੌਜ ਲਈ ਫਿਰਦਾ ਰਹਿੰਦਾ ਸੀ। ਬਹੁਤ ਛਲੀਆ ਸੀ। ਇਕ ਵੇਰ ਖਾਲਸਾ ਦਲ ਨਾਲ ਇਸਦਾ ਟਾਕਰਾ ਆ ਪਿਆ। ਭਾਈ ਆਲਮ ਸਿੰਘ ਨੇ ਆਲਮ ਚੰਦ ਦੇ ਹਥ ਕੱਟ ਸੁਟੇ ਅਰ ਬਲੀਆ ਚੰਦ

ਭੀ ਵੱਟਰ ਹੋਕੇ ਨੱਠ ਗਿਆ। ਭਾ: ਉਦਯ ਸਿੰਘ ਨੇ ਉਸ ਮੌਕੇ ਭਾਰੀ ਸੂਰਮਤਾ ਵਿਖਲਾਈ ਸੀ। ਮੁੜ ਇਨ੍ਹਾਂ ਨੂੰ ਗਸ਼ਤੀ ਫੌਜ ਘਲਣੇ ਦੀ ਯਾਦ ਹੀ ਭੁਲ ਗਈ। ਪਹਾੜੀ ਰਾਜਿਆਂ ਦੀ ਛੇੜ ਖਾਨੀ ਨਾਲ ਸੰਨ ੧੭੦੦ ਈ: ਤੋਂ ੧੭੦੩ ਤੀਕ ਚਾਰ ਜੰਗ ਹੋਏ, ਪਹਾੜੀ ਰਾਜੇ ਹਮੇਸ਼ਾ ਹਾਰਦੇ ਰਹੇ।

"ਚਮਕੌਰ ਦੀ ਗੜ੍ਹੀ ਵਾਲੇ ਸਿੰਘਾਂ ਦੇ ਜਥੇਦਾਰ ਦਾ ਨਾਮ ਸੰਤ ਸਿੰਘ ਤੇ ਕਿਧਰੇ ਸੰਗਤ ਸਿੰਘ ਔਂਦਾ ਹੈ। ਸੰਗਤੀਆ ਸਿੰਘ ਹੋਰ ਸੀ ਜਿਸ ਨੇ ਕਿ ਗੁਰੂ ਜੀ ਦੇ ਹੁਕਮ ਨਾਲ ਮਧਯਸਤ ਬਣਕੇ, ਭੀਮਚੰਦ ਤੇ ਕ੍ਰਿਪਾਲ ਚੰਦ ਕਟੋਚੀ ਵਿਚਕਾਰ ਸੁਲਾਹ ਕਰਵਾਈ ਸੀ, ਇਹ ਭੀ ਸ਼ਹੀਦ ਹੋਇਆ ਸੀ, ਭਾਈ ਗੁਰਬਖਸ਼ ਸਿੰਘ ਭੈਰੋਂਵਾਲ ਦੇ ਕਲਾਲਾਂ ਵਿਚੋਂ ਪ੍ਰਸਿੱਧ ਸੂਰਮਾਂ ਸੀ, ਭਾਈ ਲਾਲ ਚੰਦ (ਪਿਛੋਂ ਲਾਲ ਸਿੰਘ) ਇਹ ਭੰਗਾਣੀ ਦੇ ਜੁੱਧ ਵਿਚ ਅਤਿ ਸੂਰਮਤਾ ਨਾਲ ਲੜਿਆ। ਇਹ ਪਿੰਡ ਨੰਗਲ (ਫਰੀਦਕੋਟ) ਦਾ ਸੀ, ਇਨਾਂ ਪਾਸ ਗੁਰੂ ਜੀ ਦੀਆਂ ਵਸਤਾਂ ਭੀ ਸਨ। ਭਾਈ ਆਸਾ ਸਿੰਘ ਗੁਰੂ ਜੀ ਦਾ ਮਤਸੱਦੀ ਇਹ ਭੀ ਬਹੁਤ ਬਹਾਦਰੀ ਨਾਲ ਲੜਿਆ।

ਅਨੰਦ ਸਿੰਘ ਬ੍ਰਹਮ ਗਿਆਨੀ ਸੂਰਮਾ ਅਨੰਦ ਪੁਰ ਦੇ ਜੰਗ ਵਿਚ ਸ਼ਹੀਦ ਹੋਇਆ। ਪਿੰਡ ਮਘਿਣੇ ਦਾ ਅਮੀਕ ਸਿੰਘ ਮਹਾਂਰਥੀ ਸੂਰਮਾ ਸੀ। ਭਾਈ ਜੋਗਾ ਸਿੰਘ ਪਸ਼ੌਰੀਆ ਸਿਦੱਕੀ ਸਿੱਖ ਸੀ। ਗੁਰੂ ਹਜ਼ੂਰੀ ਵਿਚ ਵਧ ਰਿਹਾ। ਪਸ਼ਾਵਰ ਇਸ ਦੀ ਧਰਮਸਾਲਾ ਹੈ। ਭਾਈ ਸੰਤੋਖ ਸਿੰਘ ਗੁਰੂ ਜੀ ਦੇ ਸਚ ਖੰਡ ਪਿਆਨ ਪਿਛੋਂ ਹਜ਼ੂਰ ਸਾਹਿਬ ਜਥੇਦਾਰ ਰਿਹਾ, ਜ਼ਿਲਾ ਲੁਦੇਹਾਨਾ ਵਾਸੀ ਬ੍ਰਹਮ ਸ਼ਾਹ ਸਿੰਘ ਪਿੰਡ ਛੱਤੇਆਣੇ ਦਾ ਸੀ। ਪਹਿਲਾਂ ਇਹ ਇਬਰਾਹੀਮ ਮੁਸਲਮਾਨ ਸੀ। ਅੰਮ੍ਰਿਤ ਛਕ ਕੇ ਜੰਗਾਂ ਵਿਚ ਲੜਦਾ ਰਿਹਾ। ਇਹ ਭੀ ਹਜ਼ੂਰ ਸਾਹਿਬ ਰਿਹਾ। ਲਾਖਾ ਸਿੰਘ ਨਿਸ਼ਾਨਚੀ ਇਸੇ ਨੇ ਪਹਿਰੇ ਪਰ ਅਤਾਉੱਲਾ ਪਠਾਨ ਨੂੰ ਮਾਰਿਆ ਸੀ। ਭਾਈ ਬਾਜ ਸਿੰਘ ਮੀਰ ਪੁਰ ਪੱਟੀ ਦੇ ਜ਼ਿਮੀਦਾਰਾਂ ਵਿਚੋਂ ਸੀ ਗੁਰੂ ਜੀ ਨਾਲ ਜੰਗਾਂ ਵਿਚ ਰਿਹਾ, ਪਿਛੋਂ ਬੰਦਾ ਬਹਾਦਰ ਨਾਲ ਰਿਹਾ, ਸਰਹਿੰਦ ਦੀ ਫਤਹ ਸਮੇਂ (੧੭੬੭ ਬਿ:) ਨੂੰ ਇਹ ਸਰਹਿੰਦ ਦਾ ਸੂਬਾ ਬਣਿਆ ਸੀ। ਇਸ ਦਾ ਛੋਟਾ ਭਾਈ ਰਾਮ ਸਿੰਘ ਪ੍ਰਸਿੱਧ ਬਹਾਦਰ ਸੀ। ਇਸ ਤਰਾਂ ਦੇ ਬਹਾਦਰਾਂ ਦੇ ਜੀਵਨ ਬ੍ਰਿਤਾਂਤ ਨਾ ਲਿਖਣ ਕਰਕੇ ਗੁਮ ਹੋ ਗਏ। ਸਰਸੇ ਦੇ ਜੰਗ ਸਮੇਂ ਸਭ ਜੰਗਾਂ ਨਾਲੋਂ ਵਧ ਸ਼ਹੀਦ ਹੋਏ।

## ਭਾਈ ਸ਼ਬਦ ਦੀ ਮਹਾਨਤਾ

ਸਿਖ ਧਰਮ ਵਿਖੇ ਭਾਈ ਸ਼ਬਦ ਦੀ ਅਤਿ ਉੱਚੀ ਪਦਵੀ ਹੈ, ਜੈਸਾ ਕਿ ਭਾਈ ਗੁਰਦਾਸ, ਭਾਈ ਮਨੀ ਸਿੰਘ ਆਦਿ। ਪਰ ਸ਼ੋਕ ! ਅਜਕਲ ਭਾਈ ਸ਼ਬਦ ਨੂੰ ਨਫਰਤ ਦਿਤੀ ਜਾ ਰਹੀ ਹੈ, ਸਰਦਾਰ ਸ਼ਬਦ ਨਾਲ ਉੱਚਤਾ ਦਰਸਾਈ ਜਾਂਦੀ ਹੈ। ਕਨਿੰਘਮ ਆਪਣੇ ਸਮੇਂ ਦਾ ਹਾਲ ਦਸਦਾ ਹੈ ਕਿ ਅਜਕਲ ਲਫਜ਼ ਭਾਈ ਹਰ ਚੰਗੇ ਪੁਰਸ਼ ਲਈ ਵਰਤਿਆ ਜਾਂਦਾ ਹੈ। ਭਾਵੇਂ ਉਸਦੇ ਬਜ਼ੁਰਗ ਗੁਰੂ ਜੀ ਦੇ ਸਾਥੀ ਰਹੇ ਹੋਣ ਯਾਂ ਨਾ, ਪਰ ਸੋਢੀ ਤੇ ਬੇਦੀ ਨਾਮ ਖਾਸ ਤੌਰ ਤੇ ਜ਼ਾਤੀਆਂ ਲਈ ਸੁਰਖਿਤ ਹਨ। (ਕਨਿੰਘਮ ਪੰਨਾ ੧੨੯)।

ਸ਼ੁਰੂ ਤੋਂ ਗੁਰੂ ਸਰੂਪ ਸਾਰੇ ਸਿਖਾਂ ਨੂੰ ਭਾਈ ਸ਼ਬਦ ਨਾਲ ਸਤਿਕਾਰਦੇ ਰਹੇ ਹਨ। ਜਿਸ ਪਰ ਵਧ ਪ੍ਰਸੰਨ ਹੁੰਦੇ ਉਸ ਨੂੰ ਭਾਈ ਸਾਹਿਬ ਖਿਤਾਬ ਬਖਸ਼ਦੇ ਸਨ। ਕਿਤਨੇ ਖਾਨਦਾਨ ਹਨ ਜੋ ਆਪ ਨੂੰ ਭਾਈ ਕੇ ਅਖਵੌਣ ਵਿਚ ਇਜ਼ਤ ਮਨਦੇ ਹਨ। ਸੂਰਜ ਪ੍ਰਕਾਸ਼ ਦੇ ਧਿਆਇ ੩੯ ਰੁਤ ੩ ਵਿਖੇ

ਇਕ ਸਾਖੀ ਹੈ, ਕਿ ਭਾਈ ਨੰਦ ਸਿੰਘ ਨਾਮੀ ਸਿੱਖ ਗਾਰੇ ਨਾਲ ਕੰਧ ਲਿਪਦਾ ਸੀ। ਉਸ ਦੇ ਪਾਸ ਦੀ ਕੁਝ ਸਿਖਾਂ ਸਮੇਤ ਗੁਰੂ ਜੀ ਗੁਜਰੇ ਤਾਂ, ਬੇਖਬਰੇ ਹੀ ਇਸ ਪਾਸੋਂ ਗੁਰੂ ਜੀ ਦੇ ਬਸਤ੍ਰਾਂ ਪਰ ਗਾਰੇ ਦੀਆਂ ਛਿੱਟਾਂ ਜਾ ਡਿਗੀਆਂ। ਗੁਰੂ ਜੀ ਨੇ ਫੁਰਮਾਯਾ; ਇਸ ਭਾਈ ਨੂੰ ਚਪੇੜਾਂ ਲਗਾਕੇ ਸੁਰਤ ਰਹਿਣ ਦੀ ਸੋਿਖਿਓ ਦਿਓ। ਜਿਸ ਪਰ ਸਾਰੇ ਸਿਖਾਂ ਨੇ ਚਪੇੜਾਂ ਮਾਰੀਆਂ।

ਭਾਈ ਨੰਦ ਸਿੰਘ ਨੇ ਆਖਿਆ ਮੇਰੇ ਧੰਨ ਭਾਗ ਜੋ ਮੈਂ ਅਜ ਗੁਰੂ ਜੀ ਦੇ ਖੁਲੇ ਦਰਸ਼ਨ ਕੀਤੇ ਹਨ। ਜੇ ਮੇਰੇ ਪਾਸੋਂ ਗਲਤੀ ਨਾ ਹੁੰਦੀ ਤਾਂ ਮੈਨੂੰ ਖੁਲੇ ਦਰਸ਼ਨ ਕਿਵੇਂ ਹੁੰਦੇ ? ਭਾਈ ਸਾਹਿਬ ਨਿਹਾਲ ਹੋ ਗਏ, ਇਹ ਅਛੂਤਾਂ ਵਿਚੋਂ ਸਿਖ ਸੱਜੇ ਸਨ। ਗੁਰੂ ਜੀ ਨੇ ਫੁਰਮਾਯਾ ਸਿਖੋ ਇਹ ਤੁਹਾਡਾ ਭਾਈ ਹੈ, ਇਸ ਨੂੰ ਹੁਣ ਕੋਈ ਆਪਣੀ ਬੇਟੀ ਦਾ ਸਾਕ ਦੇਵੇ, ਤਿਸ ਪਰ ਖਾਮੋਸ਼ੀ ਛਾ ਗਈ, ਇਸ ਸਮੇਂ ਭਾਈ ਅਜਬ ਸਿੰਘ ਕਾਬਲੀ ਆਇਆ, ਉਸ ਨੇ ਆਪਣੀ ਲੜਕੀ ਪੇਸ਼ ਕੀਤੀ, ਗੁਰੂ ਜੀ ਨੇ ਫੁਰਮਾਯਾ ਧੰਨ ਸਿਖੀ ! ਧੰਨ ਸਿਖੀ !! ਇਹ ਲੜਕੀ ਹੁਣ ਸਾਡੀ ਹੈ, ਸਤਿਗੁਰੂ ਨੇ ਆਪਣੀ ਧਰਮ ਪੁੱਤ੍ਰੀ ਮਨ ਕੇ ਉਸ ਦੀ ਸ਼ਾਦੀ ਭਾਈ ਨੰਦ ਸਿੰਘ ਜੀ ਨਾਲ ਆਪ ਕੀਤੀ। ਇਹ ਭਾਈ ਸ਼ਬਦ ਦੀ ਉਚਤਾ ਦਾ ਇਕ ਨਮੂਨਾ ਹੈ ਮਿਃ ਕਨਿੰਘਮ ਲਿਖਦਾ ਹੈ।

ਇਕ ਸਿਖ ਰਾਜਾ ਆਪਣੀ ਹੈਸੀਅਤ ਤੇ ਅਜ਼ਮਤ ਦੇ ਬਾਜੂਦ ਇਕ ਨੂਰਾਨੀ ਚੇਹਰੇ ਵਾਲੇ ਗੁਰਦੁਆਰੇ ਦੇ ਭਾਈ ਨਾਲੋਂ ਬਹੁਤ ਭਿੰਨ ਨਹੀਂ ਜਾਪਦਾ। (ਭਰਵਾਂ ਚੇਹਰਾਂ ਤੇ ਸਿੱਧਾ ਦਾੜ੍ਹਾ ਅਰ ਜਤੀ ਸਤੀ ਹੋਣ ਦਾ ਤਪਤੇਜ ਸੀ) ਇਨ੍ਹਾਂ ਮਹਾਨ ਤਬਦੀਲੀਆਂ ਦੇ ਬਾਵਜੂਦ ਸਿਖਾਂ ਨੂੰ ਅਜੇ ਭੀ ਹਿੰਦੂ ਹੀ ਸਮਝਿਆ ਜਾਂਦਾ ਹੈ। ਜਿਥੇ ਤੀਕ ਧਾਰਮਿਕ ਨਿਸਚੇ ਤੇ ਸੰਸਾਰਕ ਉਚ ਹੌਂਸਲਿਆਂ ਦਾ ਸਬੰਧ ਹੈ, ਸਿੱਖ ਦੂਜੇ ਹਿੰਦੂਆਂ ਨਾਲੋਂ ਬਿਲਕੁਲ ਹੀ ਵਖਰੀ ਕੌਮ ਹੈ। (ਕਨਿੰਘਮ ਸਫਾ ੧੬੫)। ਕਈ ਅਣਜਾਣ ਖਿਆਲ ਰਖਦੇ ਹਨ ਕਿ ਦਸਮ ਗੁਰੂ ਜੀ ਨੇ ਹੀ ਸਿੱਖਾਂ ਨੂੰ ਅਡਰੀ ਸ਼ਰੇਣੀ ਦਾ ਰੂਪ ਦਿਤਾ ਹੈ, ਪਰ ਇਹ ਬਾਤ ਸੋਲਾਂ ਆਨੇ ਗ਼ਲਤ ਹੈ, ਸਿੱਖ ਸ਼ੁਰੂ ਤੋਂ ਹੀ ਵਖ ਹਸਤੀ ਰਖਦੇ ਹਨ। ਸਮੇਂ ਦੇ ਇਤਿਹਾਸਕਾਰ ਭੀ ਲਿਖਦੇ ਆਂਦੇ ਹਨ। ਜੈਸਾ ਕਿ ਗੁਰੂ ਅਮਰ ਦਾਸ ਜੀ ਨੇ ਐਲਾਨ ਕਰ ਦਿਤਾ ਸੀ, ਕਿ ਸੰਸਾਰ ਦਾ ਤਿਆਗ ਕਰਨ ਵਾਲੇ ਉਦਾਸੀਆਂ ਨਾਲੋਂ ਸੰਸਾਰੀ ਸਿੱਖ ਬਿਲਕੁਲ ਅਡਰੇ ਹਨ। (ਕਨਿੰਘਮ ੧੦੩)। ਤੀਜੇ ਗੁਰੂ ਜੀ ਨੇ ਇਹ ਐਲਾਨ ਗੁਰੂ ਨਾਨਕ ਜੀ ਦੇ ਜਨਮ ਉੱਤਸਵ ਵੈਸਾਖੀ ਵਾਲੇ ਦਿਨ ਗੋਇੰਦਵਾਲ ਵਿਖੇ ਕੀਤਾ ਸੀ। ਆਪ ਨੇ ਆਖਿਆ ਗੁਰੂ ਨਾਨਕ ਜੀ ਨੇ ਗ੍ਰਿਹਸਤ ਦੇ ਤਿਅ ਗ ਦਾ ਹੁਕਮ ਨਹੀਂ ਦਿਤਾ, ੧੦੩।

## ਪ੍ਰਸਿੱਧ ਪੁਰਸ਼ਾਂ ਨੂੰ ਸ਼ਰਧਾ ਦੇ ਫੁੱਲ

ਰਸਾਲਿਆਂ ਅਖਬਾਰਾਂ ਦੇ ਕਈ ਕੁ ਗੁਰਪੁਰਬ ਨੰਬਰਾਂ ਵਿਖੇ ਹਿੰਦਸਤਾਨ ਭਰਦੇ ਲੀਡਰਾਂ ਦੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਸਬੰਧੀ ਲੇਖ ਛਪਦੇ ਰਹੇ ਹਨ, ਜਿਨ੍ਹਾਂ ਵਿਚੋਂ ਦਾਸ ਨੇ ਕਟਿੰਗ ਕਰਕੇ ਇਕੱਤ੍ਰ ਕੀਤੇ ਸਨ, ਪਰ ਸ਼ੋਕ ! ਓਹ ਸਾਰੀ ਫਾਇਲ ਕਿਧਰੇ ਗੁਮ ਹੋ ਗਈ, ਉਸ ਵਿਚੋਂ ਚਾਰ ਕਟਿੰਗ ਮਿਲੇ ਹਨ, ਜੋ ਕਿ ਪਾਠਕਾਂ ਦੀ ਗਯਾਤ ਵਾਸਤੇ ਅਗੇ ਦਰਜ ਹਨ।

(ਲਾਲ ਸਿੰਘ ਗਿਆਨੀ ਸੰਗਰੂਰ ਪੈਪਸੂ)।

ਗੁਰੂ ਮਹਾਰਾਜ ਦੇ ਜੀਵਨ ਤੋਂ ਸਾਨੂੰ ਪ੍ਰੇਮ ਪਿਆਰ, ਸਚਾਈ, ਕੁਰਬਾਨੀ ਤੇ ਸੇਵਾ ਦੀ ਸਿਖਿਆ ਲੈਣੀ ਚਾਹੀਦੀ ਹੈ। (ਡਾਕਟਰ ਗੋਪੀ ਚੰਦ, ਕਾਂਗਰਸੀ ਲੀਡਰ ਲਾਹੌਰ)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਿੱਖਾਂ ਅੰਦਰ ਐਸਾ ਜਾਦੂ ਭਰ ਦਿਤਾ ਹੈ ਜੋ ਸਦਾ ਕਾਇਮ ਰਹੇਗਾ ਅਤੇ ਬੈਰੂਨੀ ਹਮਲਿਆਂ ਅੱਗੇ ਉਹ ਅਡੋਲ ਰਹੇਗਾ। ਹਿੰਦੁਸਤਾਨ ਨੂੰ ਹਰ ਹੱਕ ਪਰਾਪਤ ਹੈ ਕਿ ਉਹ ਗੁਰੂ ਸਾਹਿਬ ਪੁਰ ਜਿਨ੍ਹਾਂ ਦਾ ਉਪਦੇਸ਼ ਤੇ ਅਮਲ ਉਸ ਦੀ ਆਜ਼ਾਦੀ ਦੇ ਰਾਹ ਤੇ ਚਾਨਣ ਕਰਦਾ ਹੈ, ਮਾਣ ਕਰੇ।

(ਸ੍ਰੀ ਯੁਤ ਕੇ. ਕੇ. ਪਟੇਲ, ਸਕਤ੍ਰ ਸੂਬਕ ਕਾਂਗਰਸ ਕਮੇਟੀ ਬੰਬਈ)।

ਗੁਰੂ ਮਹਾਰਾਜ ਦੇ ਸਾਦੇ ਤੇ ਸੁਚੇ ਜੀਵਨ ਦਾ ਸਭ ਤੋਂ ਵੱਡਾ ਕੰਮ ਇਹ ਹੈ ਕਿ ਆਪ ਨੇ ਸਾਦ ਮੁਰਾਦੇ ਸਿਖਾਂ ਨੂੰ ਐਸੇ ਜੰਗਜੂ ਜੱਥੇ ਵਿਚ ਬਦਲ ਦਿਤਾ ਕਿ ਇਹ ਆਪਣੇ ਧਰਮ ਲਈ ਘਰ ਬਾਰ ਸਭ ਕੁਰਬਾਨ ਕਰਨ ਨੂੰ ਤਿਆਰ ਹੋ ਪਏ। ਗੁਰੂ ਗੋਬਿੰਦ ਸਿੰਘ ਨੇ ਸੋਚਿਆ ਕਿ ਇਸ ਵੇਲੇ ਕ੍ਰਿਪਾਨ ਦੀ ਇਤਨੀ ਹੀ ਲੋੜ ਹੈ ਜਿਤਨੀ ਕਿ ਮਾਲਾ ਦੀ, ਕਿਉਂਕਿ ਵਾਹਿਗੁਰੂ ਦੇ ਰਸਤੇ ਤੇ ਚਲਣਾ ਕੋਈ ਸਿੱਧਾ ਤੇ ਸੌਖਾ ਕੰਮ ਨਹੀਂ। ਆਪ ਦੇ ਖ਼ਿਆਲ ਵਿਚ ਜੀਵਨ ਅਮਲ ਦਾ ਨਾਮ ਸੀ। ਐਸੇ ਮਹਾਨ ਗੁਰੂ ਨੂੰ ਨਿਮਸਕਾਰ!

(ਸ੍ਰੀ ਯੁਤ ਆਰ. ਆਰ. ਦਿਵਾਕਰ, ਬੰਬਈ)

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਚਿੜੀਆਂ ਤੋਂ ਬਾਜ਼ ਤੁੜਾਏ, ਤੇ ਮਿੱਟੀ ਤੋਂ ਸੂਰਮੇ ਪੈਦਾ ਕੀਤੇ। ਪਰਮਾਤਮਾ ਕਰੇ, ਕਿ ਗੁਰੂ ਸਾਹਿਬ ਦੀ ਰੂਹ ਖ਼ਾਲਸੇ ਵਿਚ ਪ੍ਰਵੇਸ਼ ਕਰੇ। ਨਹੀਂ ਨਹੀਂ, ਹਿੰਦੁਸਤਾਨ ਦੀਆਂ ਸਾਰੀਆਂ ਕੌਮਾਂ ਨੂੰ ਉਤਸ਼ਾਹ ਦੇਣ ਲਈ ਆਪ ਦੀ ਰੂਹ ਦੀ ਅਤੀ ਲੋੜ ਹੈ।

(ਸ੍ਰੀ ਯੁਤ ਬਾਬੂ ਰਾਜਿੰਦਰ ਪ੍ਰਸ਼ਾਦਿ ਜੀ, ਪ੍ਰਧਾਨ ਆਲ ਇੰਡੀਆ ਕਾਂਗਰਸ ਕਮੇਟੀ)

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸੰਸਾਰ ਨੂੰ ਸਿੱਧੇ ਰਾਹ ਪਾਉਣ ਵਾਲੀਆਂ ਹਸਤੀਆਂ ਵਿਚੋਂ ਇੱਕ ਹਨ, ਜਿਨ੍ਹਾਂ ਦੀ ਤਾਲੀਮ ਤੇ ਸਿਖਿਆ ਹਰ ਸਮੇਂ ਤੇ ਹਰ ਥਾਂ ਲਾਭ ਪੁਚਾਣ ਵਾਲੀ ਹੈ। ਸਮਾਜਕ, ਧਾਰਮਕ ਤੇ ਫਿਰਕੂ ਪੁਣਾ ਹਟਾਊ ਮਾਮਲਿਆਂ ਵਿਚ ਤੇ ਖ਼ਾਸ ਕਰਕੇ ਕੌਮੀ ਪਰਾਪੇਗੰਡੇ ਵਿਚ ਅਸੀਂ ਗੁਰੂ ਸਾਹਿਬ ਦੇ ਵਡਮੁੱਲੇ ਉਪਦੇਸ਼ਾਂ ਤੇ ਸਿਖਿਆਵਾਂ ਤੋਂ ਲਾਭ ਉਠਾ ਸਕਦੇ ਹਾਂ।

(ਸ੍ਰੀ ਯੁਤ ਕੇ. ਐਫ. ਨਾਰੀਮਾਨ ਐਮ ਐਲ. ਏ.

ਜ਼ਾਤੀ ਭੇਦ ਦਾ ਖੰਡਣ, ਗੁਰੂ ਅਤੇ ਸਿੱਖਾਂ ਦੇ ਇਕ ਸਮਾਨ ਅਧਿਕਾਰ, ਇਕ ਇਸ਼ਟ, ਇਕ ਉਪਾਸ਼ਨਾ ਇਕ ਤੀਰਥ ਅਸਥਾਨ, ਸਭ ਨੂੰ ਇਕ ਤਰ੍ਹਾਂ ਦੀ 'ਪਾਹੁਲ', ਇਕ ਨੇਤਾ, ਇਕ ਆਦਰਸ਼ ਅਤੇ ਅਖ਼ੀਰ ਸਭ ਦੀ ਇਕੋ ਰਹਿਤ ਬਹਿਤ–ਇਹ ਸਨ ਉੱਚੇ ਵਿਲੱਖਣ ਗੁਣ, ਜਿਨ੍ਹਾਂ ਰਾਹੀਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਾਜੇ ਨਿਵਾਜੇ ਖ਼ਾਲਸੇ ਵਿੱਚ ਸੱਚੀ ਏਕਤਾ ਅਤੇ ਸੱਚਾ ਭਾਈਚਾਰਾ ਉਤਪੰਨ ਕੀਤਾ ਸੀ, ਉਕਤ ਲਿਖਤਾਂ ਦਸੰਬਰਾਂ ਸੰਨ ੧੯੩੯ ਈਃ ਦੇ ਗੁਰਪਰਬ ਨੰਬਰਾਂ ਵਿਚੋਂ ਹਨ।

ਨਿਰਜੀਵ ਭਾਰਤ ਵਿਚ ਇਕ ਜੀਉਂਦੀ ਜਾਗਦੀ ਤੇ ਸਦਾ ਅਟੱਲ ਰਹਿਣ ਵਾਲੀ ਕੌਮੀਅਤ ਦੀ ਲਹਿਰ ਪੈਦਾ ਹੋ ਗਈ। ਜਿਸ ਨੇ ਨਾ ਕੇਵਲ ਉਸ ਵੇਲੇ ਦੀ ਜਾਬਰ ਸ਼ਖਸੀ ਹਕੂਮਤ ਨੂੰ ਦੇਸ਼ ਵਿਚੋਂ ਨਿਰਮੂਲ ਕਰ ਦਿਤਾ, ਸਗੋਂ ਹਮੇਸ਼ਾਂ ਵਾਸਤੇ ਸ਼ਖਸੀ ਹਕੂਮਤ ਦਾ ਭਾਰਤ ਦੀ ਜ਼ਮੀਨ ਵਿਚ ਉਗਣਾਂ ਬੰਦ ਕਰ ਦਿਤਾ। ਸਿੱਖ ਇਤਿਹਾਸ ਦਸਦਾ ਹੈ ਕਿ ਉਨ੍ਹਾਂ ਦਾ ਕੋਈ ਕੰਮ ਸ਼ਖਸੀ ਰਾਇ ਨਾਲ ਨਹੀਂ ਹੁੰਦਾ ਸੀ, ਸਗੋਂ ਜਥੇਬੰਦੀ ਦੇ ਅਸੂਲ ਨਾਲ। ਮਹਾਰਾਜਾ ਰਣਜੀਤ ਸਿੰਘ ਦਾ ਸਮਾਂ ਭਾਵੇਂ ਹੋਰ ਲੋਕਾਂ ਦੀ ਨਜ਼ਰ ਵਿਚ ਸ਼ਖਸੀ ਹਕੂਮਤ ਹੋਵੇ, ਪਰ ਸਿਖ ਪੰਥ ਦੇ ਸਾਮ੍ਹਣੇ ਮਹਾਰਾਜਾ ਦਾ ਦਰਜਾ ਭੀ ਓਹੋ

ਸੀ, ਜੋ ਇਕ ਮਾਮੂਲੀ ਸਿੱਖ ਦਾ। ਭਾਰਤਵਰਸ਼ ਦੇ ਹੋਰ ਹਿਸਿਆਂ ਵਿਚ ਈਸਟ ਇੰਡੀਆ ਕੰਪਨੀ ਦਾ ਜ਼ੋਰ ਵਧ ਰਿਹਾ ਸੀ, ਜੋ ਇਕ ਪਾਰਲੀਮੈਂਟ੍ਰੀ ਹਕੂਮਤ ਸੀ। ਪੰਜਾਬ ਵਿਚ ਭੀ ਮਹਾਰਾਜ ਦੀਆਂ ਅੱਖਾਂ ਮੀਟਣ ਤੋਂ ਥੋੜਾ ਚਿਰ ਬਾਦ ਅੰਗ੍ਰੇਜ਼ੀ ਹਕੂਮਤ ਦਾ ਪੈਰ ਜੰਮਦਿਆਂ ਹੀ ਸ਼ਖਸੀ ਹਕੂਮਤ ਦਾ ਸਦਾ ਵਾਸਤੇ ਖਾਤਮਾ ਹੋ ਗਿਆ। ਗੁਰੂ ਗੋਬਿੰਦ ਸਿੰਘ ਜੀ ਨੇ ਜਿਸਤਰ੍ਹਾਂ ਨੰਗੇ-ਧੜ ਸਾਰੇ ਦੇਸ਼ ਪਰ ਜਾਲ ਵਾਂਗ ਵਿਛੀ ਹੋਈ ਹਕੂਮਤ ਨੂੰ ਤੀਰੀ ਲੇਖ ਕੀਤਾ, ਇਹ ਉਨ੍ਹਾਂ ਸਾਹਸ, ਧੀਰਜ ਤੇ ਦਾਨਾਈ ਦਾ ਇਕ ਛੋਟਾ ਜਿਹਾ ਚਮਤਕਾਰ ਹੈ ਅਰ ਇਹੋ ਕਾਰਣ ਹੈ ਕਿ ਅਜ ਹਰੇਕ ਭਾਰਤ ਵਾਸੀ ਦੇ ਮਨ ਵਿਚ ਉਨ੍ਹਾਂ ਦੇ ਧੰਨਵਾਦ ਲਈ ਜਗ੍ਹਾ ਬਣੀ ਹੋਈ ਹੈ। (ਲਾਲਾ ਧੰਨੀ ਰਾਮ ਚਾਤ੍ਰਿਕ)

## ਸਰਵਤ ਦਾ ਭਲਾ ਤੇ ਏਕਤਾ ਦਾ ਪ੍ਰਚਾਰ

ਗੁਰੂ ਗੋਬਿੰਦ ਸਿੰਘ ਜੀ ਨੇ ਜੋ ਕਿਛ ਕੀਤਾ ਸਰਵਤ ਦੇ ਭਲੇ ਅਤੇ ਏਕਤਾ ਦੇ ਪ੍ਰਚਾਰ ਵਾਸਤੇ ਕੀਤਾ, ਗੁਰੂ ਸਾਹਿਬ ਲਈ, ਹਿੰਦੂ, ਮੁਸਲਮਾਨ, ਜੈਨੀ, ਬੋਧੀ, ਈਸਾਈ ਆਦਿ ਕਿਸੇ ਭੀ ਮਜ਼ਹਬਾਂ ਨਾਲ ਵੈਰ ਤਾ ਨਹੀਂ। ਉਨ੍ਹਾਂ ਦਾ ਅਸੂਲ ਏਕੁ ਪਿਤਾ ਏਕਸ ਕੇ ਹਮ ਬਾਰਕ ਅਨੁਸਾਰ ਹਰ ਇਕ ਨਾਲ ਪਿਆਰ ਰਖਣਾ ਹੈ। ਜਿਹਾ ਕਿ ਉਨ੍ਹਾਂ ਦੇ ਵਾਕਾਂ ਤੋਂ ਸਿੱਧ ਹੈ।

"ਕੋਊ ਭਯੋ ਮੁੰਡੀਆ, ਸੰਨਿਯਾਸੀ ਕੋਊ ਜੋਗੀ ਭਯੋ,
ਕੋਊ ਬ੍ਰਹਮਚਾਰੀ, ਕੋਊ ਜਤੀ ਅਨੁਮਾਨਬੋ।
ਹਿੰਦੂ, ਤੁਰਕ, ਕੋਊ ਰਾਫਜ਼ੀ ਇਮਾਮ ਸ਼ਾਫੀ,
ਮਾਨੁਸ਼ ਕੀ ਜਾਤਿ ਸਬੈ ਏਕੈ ਪਹਿਚਾਨਬੋ।
ਕਰਤਾ ਕਰੀਮ ਸੋਈ; ਰਾਜ਼ਕ ਰਹੀਮ ਓਈ,
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ।
ਏਕ ਹੀ ਕੀ ਸੇਵ, ਸਭ ਹੀ ਕੋ ਗੁਰਦੇਵ ਏਕ,
ਏਕ ਹੀ ਸਰੂਪ ਸਬੈ ਏਕੈ ਜੋਤਿ ਜਾਨਬੋ।"
ਦੇਹੁਰਾ ਮਸੀਤ ਸੋਈ, ਪੂਜਾ ਔ ਨਿਮਾਜ਼ ਓਈ,
ਮਾਨੁਸ਼ ਸਬੈ, ਪੈ ਅਨੇਕ ਕੋ ਪ੍ਰਭਾਉ ਹੈ।
ਦੇਵਤਾ, ਅਦੇਵ, ਜੱਛ, ਗੰਧਰਵ, ਤੁਰਕ, ਹਿੰਦੂ,
ਨਯਾਰੇ ਨਯਾਰੇ ਦੇਸਨ ਕੇ ਭੇਸ ਕੋ ਸੁਭਾਉ ਹੈ।
ਏਕੈ ਨੈਨ, ਏਕੈ ਕਾਨ, ਏਕੈ ਦੇਹ, ਏਕੈ ਬਾਨ,
ਖ਼ਾਕ, ਬਾਦ, ਆਤਿਸ਼ ਔ ਆਬ ਕੋ ਰਲਾਉ ਹੈ।
ਅੱਲਹ ਅਭੇਖ ਸੋਈ, ਪੁਰਾਨ ਔ ਕੁਰਾਨ ਓਈ,
ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ॥

ਜ਼ਮੀਂ ਤੁਹੀ ॥ ਜ਼ਮਾ ਤੁਹੀ ॥ ਅਜੂ ਤੁਹੀ ॥ ਅਛੋ ਤੁਹੀ ॥ ੧ ॥
ਜ਼ਤਸ ਤੁਹੀ ॥ ਬ੍ਰਤਸ ਤੁਹੀ ॥ ਗਤਸ ਤੁਹੀ ॥ ਬ੍ਰਤਸ ਤੁਹੀ ॥ ੨ ॥
ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ੩ ॥

ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ੩ ॥
(ਅਕਾਲ ਉਸਤਤ) ॥

ਧੰਨ ਜੀਓ ਤਿਹ ਕੋ ਜਗ ਮੈਂ, ਮੁਖ ਤੇ ਹਰਿ ਚਿਤ ਮੈਂ ਜੁੱਧ ਬਿਚਾਰੇ ॥
ਦੇਹ ਅਨਿਤ, ਨ ਨਿਤ ਰਹੈ, ਜਸ ਨਾਵ ਚੜ੍ਹੇ ਭਵ ਸਾਗਰ ਤਾਰੇ ॥
ਧੀਰਜ ਧਾਮ ਬਨਾਇ ਇਹੈ, ਤਨੁ ਬੁਧਿ ਸੁ ਦੀਪਕ ਜਿਉਂ ਉਜਿਆਰੇ ॥
ਗਯਾਨ ਹਿ ਕੀ ਬਢਨੀ ਮਨ ਹਥ ਲੈ, ਕਾਤੁਰਤਾ, ਕੁਤਵਾਰ ਬਹਾਰੇ ॥
ਪਾ: ੧੦ ॥

## ਪੁਰਾਤਨ ਕਵੀਸ਼ਰਾਂ ਵਲੋਂ ਸ਼ਰਧਾ ਦੇ ਫੁੱਲ

"ਦੇਗ ਤੇਗ ਕੇ ਧਨੀ, ਉਦਾਰ ਚਿਤ ਬੁੱਧ ਧੀਰ।
ਬਾਂਹ ਜਾਹੇ ਕੀ ਗਹੇ, ਨ ਤਯਾਗਤੇ ਮਹਾਨ ਬੀਰ।
ਦੇਸ਼ ਕੌਮ ਵਾਸਤੇ, ਜੁ ਦੇਤ ਪ੍ਰਾਨ ਔ ਸ਼ਰੀਰ।
ਖਾਲਸਾ ਨਿਰਾਲਸਾ, ਵਿਨਾਸ਼ ਤੋਂ ਅਨਾਥ ਪੀਰ।

ਆਦਿ ਤਿਮਰ ਲੰਗ ਤੇ ਅਨੇਕ ਪਾਤਸ਼ਾਹ ਭਏ ਭੰਡੀ ਕੁਲ ਬੀਤ ਗਈ ਅਮਲ ਚਲਾਇਕੇ। ਦੇਸ਼ ਤੇ ਬਦੇਸ਼ ਚਾਰੋ ਚੱਕ ਸਭ ਨਿਵੇ ਆਇ, ਕਾਹੂੰ ਨ ਮਵਾਸੀ ਭਟ ਦਿਯੋ ਵਿਚ ਲਾਇਕੇ ॥ ਅਨ ਗਨ ਸੇਨ ਕੋਸ਼ ਦੀਰਘ ਦੁਰਗ ਭਾਰੀ, ਰਾਜ ਕੋ ਸਮਾਜ ਕੌਨ ਸਕੇ ਗਨਾਇਕੇ। ਸ੍ਰੀ ਗੁਰੂ ਗੋਬਿੰਦ ਸਿੰਘ ਏ ਸਰੂਪ, ਪੰਥ ਖ਼ਾਲਸਾ ਕੇ, ਕੌਨ ਜਾਨੈ ? ਦੇਂਗੇ ਬਾਦਸਾਹਤ ਖਪਾਯ ਕੈ।

ਨੋਟ– ਅਸਲੋਂ ਤਾਂ, ਦਸਮ ਗੁਰੂ ਜੀ ਨੇ ਬਹਾਦਰ ਸ਼ਾਹ ਦੇ ਨਾਲ ਹੀ ਜ਼ਾਲਮ ਸ਼ਾਹੀ ਨੂੰ ਖਤਮ ਕਰ ਦਿਤਾ ਸੀ। ਪਿਛੋਂ ਜਹਾਨਦਾਰ ਸ਼ਾਹ ਨੇ ੧੭੬੯ ਤੋਂ ੭੦ ਤੀਕ ਸਾਲ ਭਰ ਨਾਮ ਮਾਤ੍ਰ ਰਾਜ ਕੀਤਾ। ਫਰੱਖਸੀਅਰ ਨੇ ਬੰਦਾ ਬਹਾਦਰ ਦੇ ਸਮੇਂ ੭੦ ਤੋਂ ੭੬ ਤੱਕ ਜ਼ੁਲਮ ਕਮਾਇਆ, ਉਪ੍ਰੰਤ ਮਹੰਮਦ ਸ਼ਾਹ ੭੬ ਤੋਂ ੮੫ ਤੱਕ ੯ ਸਾਲ ਨਾਮ ਧਰੀਕ ਰਾਜਾ ਰਿਹਾ। ਸੰਮਤ ੧੭੯੫ ਬਿ: ਨੂੰ ਨਾਦਰ ਸ਼ਾਹ ਨੇ ਦਿਲੀ ਦੀ ਕਤਲ ਆਮ ਕੀਤੀ ਸੀ, ਸੂਬੇ ਬਾਗੀ ਹੋ ਗਏ, ਉਧਰੋਂ ਅੰਗ੍ਰੇਜ਼ ਆ ਗਏ, ਪਠਾਨ, ਰਾਜਪੂਤ, ਰਹੇਲੇ ਬਾਗੀ ਹੋ ਗਏ। ਸ੍ਰੀ ਮਾਤਾ ਸੁੰਦਰ ਕੌਰ ਜੀ ਨੇ ਪੂਰਨ ਖਾਤਮਾ ਵੇਖਕੇ ਸੰਮਤ ੧੮੦੫ ਨੂੰ ਚਲਾਣੇ ਕੀਤੇ। ਦਿਲੀ ਵਿਖੇ ਅਹਿਮਦ ਸ਼ਾਹ ਆਲਮਗੀਰ ਦੂਜਾ ਕੇਵਲ ਦਿਲੀ ਦੇ ਬਾਦਸ਼ਾਹ ਰਹੇ। ਸੰਮਤ ੧੮੧੮ ਵਿਖੇ ਅਹਿਮਦ ਸ਼ਾਹ ਦੇ ਜੰਗ ਵਿਚ ਬਾਬਾ ਦੀਪ ਸਿੰਘ ਜੀ ਸ਼ਹੀਦ ਹੋਏ।

ਕੰਪਤ ਮੇਰੁ ਕੁਮੇਰੁ ਦੇਰ ਲਗ ਦਿਗਜ਼ ਡੋਲਤ ॥
ਵਿਪਧ ਟੂਕ ਹ੍ਵੈ ਜਾਤ, ਸਿੰਧ ਸੂਕਤ ਜਿਯ ਬੋਲਤ ॥
ਧੂਰ ਪੂਰ ਨਭ ਰਹਿਤ, ਸੂਰ-ਰਥ ਪੰਥ ਨ ਸੂਝਤ ॥
ਧਰਤਿ ਪਰਤ ਸੁਰਯਾਨ, ਪ੍ਰਾਨ ਨਿਕਰਤ ਅਰ ਲੂਝਤ ॥
ਹਰਿ ਹਰਿ ਵਿਰੰਚਿ ਚਿਤ ਚਕਿਤ ਫਣ, ਕੱਛਪ ਕੋਲ ਬਿਸੁੱਧ ਹ੍ਵੈ ॥
'ਗੋਬਿੰਦ ਸਿੰਘ ਗੁਰੁ' ਬੀਰ ਜਬ ਚਢ ਤੁਰੰਗ ਕਰ ਕ੍ਰੁਧ ਹ੍ਵੈ ॥ ਮੇਘ ਸਿੰਘ

ਜਥੈ ਬਾਣ ਲਾਗਯੋ ॥ ਤਬੈ ਰੋਸ ਜਾਗਯੋ ॥ ਕਰੰ ਲੈ ਕਮਾਣੰ ॥ ਹਨੇ ਬਾਣ ਤਾਣੰ ॥** ਹਰੀ ਚੰਦ ਮਾਰੇ ॥ ਸੁ ਜੋਧਾ ਲਤਾਰੇ**॥ ਭਈ ਜੀਤ ਮੇਰੀ ਕਾਲ ਕ੍ਰਿਪਾ ਕੇਰੀ॥ ਬਚਿਤ੍ਰ ਨਾਟਕ ॥੧੦॥ ਦਸਮ ਗੁਰੂ ਜੀ ਜਿਸ ਵੇਲੇ ਧਨਖ ਉਠੋਂਦੇ ਸਨ, ਫਤਹ ਆਪ ਜੀ ਦੇ ਚਰਨ ਆ ਚੁਮਦੀ ਸੀ, ਪਰ ਆਪ ਫਤਹ ਨੂੰ ਵਾਹੁਗੁਰੂ ਜੀ ਦੀ ਫਤਹ ਸਮਝਦੇ ਸਨ।

ਕੌਣ ਵਡੋ ਯਾਂ ਜਗਤ ਮੇਂ, ਕੋ ਦਾਤਾ ਕੋ ਸੂਰ?
ਕਾਂਕੋ ਰਨ ਅਰੁ ਦਾਨ ਮੇਂ ਮੁਖ ਪਰ ਬਰਸਤ ਨੂਰ?
ਰਚਯੋ ਬ੍ਰਹਮ ਕਰ ਆਪਨੇ ਦੀਨੋ ਭੂ ਕੋ ਭਾਰ।
ਸੋ ਤੋ ਗੁਰੂ ਗੋਬਿੰਦ ਹੈ ਨਾਨਕ ਕੋ ਅਵਤਾਰ।
ਐਸੋ ਕਾਹੂੰ ਕੇ ਨਹੀ ਸੁਰ ਸੁਰਪਤਿ ਕੇ ਭੋਨ।
ਈਸ ਮਨੀਸ ਦਿਲੀਸ ਏਨਰ ਨਰੇਸ ਕੋ ਕੌਨ।
ਚਾਰ ਬਰਨ ਚਾਰੋਂ ਜਹਾਂ ਆਸ਼ਰਮ ਕਰਤ ਅਨੰਦ।
ਤਾਂ ਕੇ ਨਾਮ ਅਨੰਦ ਪੁਰ ਹੈ ਅਨੰਦ ਕੋ ਕੰਦ।
ਸੰਮਤ ਸਤਰਾਂ ਸੈ ਬਾਵਨ (੧੭੫੨ ਬਿਃ) ਬੀਤਨਹਾਰ।
ਮਾਰਗ ਵਦਿ ਤਿਥਿ ਦੂਜ ਕੇ ਤਾਂ ਦਿਨ ਮੰਗਲਵਾਰ।
ਹੰਸ ਰਾਮ ਤਾਂ ਦਿਨ ਕਰਯੋ ਕਰਨ ਪਰਬ ਅਰੰਭ।
ਪ੍ਰਿਥਮ ਕ੍ਰਿਪਾ ਕਰ ਰਾਖ ਕਰ ਗੁਰ ਗੋਬਿੰਦ ਉਦਾਰ।
ਟਕਾ ਕਰੇ ਬਖਸ਼ੀਸ਼ ਤਬ ਮੋਕੋ ਸਾਠ ਹਜ਼ਾਰ।
ਤਾਂ ਕੋ ਆਯਸ਼ ਪਾਯਕੇ ਕਰਣ ਪਰਬ ਮੇਂ ਕੀਨ।
ਭਾਖਾ ਅਰਥ ਵਿਚਿੱਤਰ ਕਰ ਸੁਨੇ ਸੁਕਵਿ ਪਰਬੀਨ।

ਉਕਤ ਲਿਖਤ ਤੋਂ ਇਹ ਭੀ ਸਾਬਤ ਹੈ ਉਲਥੇ ਕਵੀਸ਼ਰ ਕਰਦੇ ਸਨ।

ਕਾਯਮ ਕੁਬੇਰ ਸ਼ਾਂਤ ਸਾਬਰ ਸੁਮੇਰੂ ਜੌ ਲੌ,
ਕੀਰਤਿ ਕਰਨ ਕੀ ਕਰਨ ਅਵਗਾਹਬੀ।
ਜੋ ਲੌਂ ਪੌਨ ਪੰਨਗ ਪ੍ਰਬਲ ਪ੍ਰਹਪੀ ਕੇ ਭਾਰ,
ਪਾਰਥ ਕੋਂ ਜੋ ਲੌਂ ਪੁਰਖਾਰਥ ਸਰਾਹਬੀ।
ਜੋ ਲੌਂ ਸ਼ਿਵ ਸਲਿਤਾ ਸੁਕਵਿ ਹੰਸ ਰਾਮ ਕਹੈ,
ਜੋ ਲੌ ਰਾਮ ਗਵਨ ਕੋ ਰਾਮਬਨ ਚਾਹਬੀ।
ਜੌ ਲੌਂ ਧ੍ਰਵ ਧਰਿਨ ਤਰੁਨ ਤੇਜ ਰਾਜੈ ਜਗ,
ਤੌ ਲੌਂ ਸ੍ਰੀ ਗੋਬਿੰਦ ਸਿੰਘ ਤੇਰੇ ਸੀਸ ਸਾਹਬੀ।
ਪਾਨ ਸੁ ਭਰੀ ਹੈ ਖਰਸਾਨ ਪੈ ਧਰੀ ਹੈ ਖਰੀ,
ਸ਼ਾਨ ਸੋ ਬਰੀ ਹੈ ਮਾਨ ਬਰੀ ਚੱਕ੍ਰ ਆਨ ਹੈ।
ਭਾਨ ਕੇ ਸਮਾਨ ਤੇਜ ਬੈਰਨ ਕੇ ਭਾਨ ਜਗ,
ਭਾਨ ਭਾਨ ਡਾਰੇ ਰਹੀ ਤਿਨ ਮੁਖ ਬਾਨ ਹੈ।

ਬ੍ਯਾਲਕ ਰਣ ਵਿਦਧਾਨ ਨ ਰਹਿਨ ਦੇਤ,
ਬੰਕਤਾ ਵਿਧਾਨ ਭਰੀ ਅੰਤਰ ਕ੍ਰਿਸਾਨ ਹੈ।
ਚਕ੍ਰ ਪਾਨਿ ਪਾਨ ਹੈ ਤਿਹਾਰੇ ਸ੍ਰੀ ਗੋਬਿੰਦ ਸਿੰਘ,
ਤੇਰੀ ਜੋ ਕ੍ਰਿਪਾਨ ਪਰੈ ਜਾਂ ਪਰ ਕ੍ਰਿਪਾਨ ਹੈ। (ਗ੍ਵਾਲਕਵਿ)

ਕੀਜੀਏ ਪ੍ਰਤੀਤ ਮੇਰੀ ਬਾਤ ਪੈ ਪ੍ਰਬੀਨ ਪਿਆਰੇ,
ਲੀਜੀਏ ਵਿਚਾਰ ਚੀਤ ਸਾਚ ਮੈਂ ਅਲਾਯੋ ਹੈ।
ਧਾਵਾ ਲੈ ਖਗੇਸ਼ ਕੋ ਦਿਨੇਸ਼ ਕੋ ਪ੍ਰਤਾਪ ਲੀਨ,
ਜੋਰ ਲੈ ਜਮੇਸ਼ ਕੋ, ਜਲੇਸ਼ ਗਜਾਸ਼ ਪਾਯੋ ਹੈ।
ਵੇਸ਼ ਲੀਨੀ ਮੇਸ਼ ਕੀ ਨਿਸ਼ੇਸ਼ ਜੂ ਕੀ ਸ਼ਾਂਤਿ ਲੀਨੀ,
ਚਾਤਰੀ ਗਨੇਸ਼ ਕੀ, ਰਮੇਸ਼ ਰੂਪ ਨਾਯੋ ਹੈ।
ਛੀਨ ਕੈ ਧਨੇਸ਼ ਕੇ ਖਜ਼ਾਨੇ, ਔ ਸਰੇਸ਼ ਰਾਜ,
ਦੇਵਨ ਕੇ ਵੇਸ਼ ਨਾਥ ਪੰਥ ਏ ਸਜਾਯੋ ਹੈ।
(ਨਿਹਾਲ ਸਿੰਘ)

ਬਾਰ ਧਨ ਤਨ ਮਨ ਗੋਬਿੰਦ ਮ੍ਰਿਗਿੰਦ ਪਾਂਹਿ,
ਬੈਰਿਨ ਕੇ ਬਾਰ ਬਾਰਿ ਹਿੰਦਨ ਕੀ ਬਾਰ ਕੀ॥
ਬਾਰ ਥੀ ਉਮਰ ਬਾਰ ਬੈਰਿਨ ਕੇ ਪਠਯੋ ਬਾਪ,
ਬਾਰ ਦੀਨੋ ਸੀਸ ਹਿਤ ਦੇਸ਼ ਸਮ ਬਾਰ ਕੀ॥
ਬਾਰ ਬਾਰ ਚਾਰ ਨਾਉ ਕੌਮ ਕੀ ਉਬਾਰ ਲੀਨੀ,
ਬੂਡਤੀ ਥੀ ਬਾਰ ਨਾ ਲਗਾਈ ਬਾਰ ਬਾਰ ਕੀ॥
ਬਾਰ ਤੋਂ ਅਨੇਕ ਬਾਰ ਚੂਕਤ ਅਚੂਕ ਪਿਤਾ,
ਹੂਜਿਓ ਕ੍ਰਿਪਾਲ ਮੇਰੀ ਬਾਰ ਕੇਹੀ ਬਾਰ ਕੀ॥
(ਮੁਨਸ਼ਾ ਸਿੰਘ)

ਦੋਊ ਕਰ ਬੰਦ ਕਰ ਬੰਦਤ ਗੋਬਿੰਦ ਸਿੰਘ,
ਦੇਤ ਹੈ ਅਨੰਦ ਸੁਖਕੰਦ ਅਘਮੰਦ ਹੀ।
ਸਯਾਲ ਤੇ ਮ੍ਰਿਗਿੰਦ ਪਟਬੀਜਨੇ ਦਿਨਿੰਦ ਕਰੇ,
ਕੀਟ ਤੇ ਗਜਿੰਦ ਪੰਥ ਦਯੋ ਗਤਵੰਦ ਹੀ
ਮਸ਼ਕ ਖਗਿੰਦ ਜਿਨ ਕਾਕ ਤੇ ਮਰਾਲ ਵ੍ਰਿੰਦ,
ਰੰਕ ਤੇ ਨਰਿੰਦ ਕਰ ਬੰਦਤ ਮੁਕੰਦ ਹੀ।
ਸੁੰਦਰ ਮੁਖਾਰਬਿੰਦ ਸੋਹਤ ਸੰਤੋਖ ਸਿੰਘ,
ਹੀਨ ਜੋ ਕਲੰਕ ਤੇਂ ਸਮਾਨ ਹੋਤ ਚੰਦ ਹੀ।
ਗੁਰੂ ਗੋਬਿੰਦ ਸਿੰਘ ਕੋ ਨਮੋ ਸੁ ਹਾਥ ਜੋਰ ਕੈ॥
ਕੁਸ਼ ਤੇਜ ਤੋਰ ਜਾਂਹਿ ਪਾਲਿਓ ਹਿੰਦਾਨ ਕੋ।

ਕ੍ਰਿਪਾਲ ਸੀਸ ਹਾਥ ਦੇ ਸੁ ਕੀਟ ਤੇ ਮ੍ਰਿਗੇਂਦ੍ਰ,
ਇੰਦਰਚਾਪ ਲਾਜ ਪੇਖ ਨਾਥ ਕੀ ਕਮਾਨ ਕੋ॥
ਭੁਜਾ ਭੁਜੰਗ ਰਾਜ ਸੀ ਵਿਰਾਜ ਸੀਸ ਕੇਸ਼,
ਚੰਦ ਸ਼ਯਾਮਤਾ ਨ ਹੋਯ ਤੋਂ ਮੁਖਾਰਬਿੰਦ ਸ਼ਾਨ ਕੋ॥
ਅਪਾਰ ਦੁਖ ਟਾਰ ਕੇ ਨਿਵਾਰ ਕੇ ਕਲੇਸ਼ ਦਾਸ,
ਵਾਸ ਤੋਂ ਵਿਕੁੰਠ ਤੇਜ ਪੂਰਿਓ ਜਹਾਨ ਕੋ॥

(ਗੁਲਾਬ ਸਿੰਘ)

ਮੁਨੀ ਸਿੱਧਾਂ ਦਾ ਸਿੱਧੇਸ਼ੁਰ ਹੈਂ।
ਪੁਰਖਾਂ ਵਿਚ ਤੂੰ ਪੁਰਖੇਸ਼ੁਰ ਹੈਂ।
ਪਿਤਾ ਪੰਜਾਂ ਵਿਚ ਪਰਮੇਸ਼ੁਰ ਹੈਂ।
ਬਾਜੇਸ਼ੁਰ ਸ੍ਰੀ ਖੰਡੇਸ਼ੁਰ ਜੀ।
ਸਤਿ ਧਰਮ ਦ੍ਰਿੜ੍ਹਾ ਧਰਮੇਸ਼ਵਰ ਹੈਂ।
ਕੁਲ ਖਾਲਸ ਸਾਜ ਕੁਲੇਸ਼ਰ ਹੈਂ।
ਸਤਿ ਕ੍ਰਿਤ ਨਿਧਾਨ ਕ੍ਰਿਤੇਸ਼ੁਰ ਹੈਂ।
ਦੁਨੀਆਂ ਤੇ ਪੀਰ ਉਚੇਸ਼ੁਰ ਹੈਂ।
ਪਿਤਾ ਅਪਚਲੇਸ਼ ਚਾਨਣ ਘਰ ਜੀ।

(ਲਾਲਾ ਕਿਰਪਾ ਸਾਗਰ ਜੀ)

## ਖਾਲਸ ਮਾਨੁਖਾਂ ਦੀ ਨਈ ਦੁਨੀਆਂ

ਸੰਸਾਰ ਵਿਖੇ ਅਨੇਕਾਂ ਅਵਤਾਰ, ਪੀਰ, ਪੇਗੰਬਰ, ਸਿੱਧ, ਰਿੱਖੀ, ਮੁਨੀ, ਆਦਿ ਆਗੂ ਹੋਏ। ਪਰ ਹਰ ਇਕ ਨੇ ਆਪਣੀ ਕਿਸਮ ਦਾ ਭੇਖਧਾਰੀ ਮਾਨੁਖ ਘੜਿਆ ਜੋ ਕਿ ਸੁਨਤਾਂ, ਮੁੰਦ੍ਰਾਂ, ਬੋਦੀਆਂ (ਹਜਾਮਤਾਂ) ਛਾਪਿਆਂ ਆਦਿ ਨਾਲ ਵੇਧੇ ਹੋਏ ਵੇਖੀਦੇ ਹਨ; ਜੋ ਕਿ ਰੱਬੀ ਸੂਰਤ ਤੇ ਕੁਦਰਤ ਕਾਨੂੰਨ ਤੋਂ ਉਲਟ ਹਨ। ਕਰਤਾਰ ਦੀ ਬਣੌਟ ਦੇ ਮੁਕਾਬਲੇ ਨਵੀਂ ਸ਼ਕਲਾਂ ਘੜਨੀਆਂ, ਸਰੀਕਤਾ ਤੇ ਬਾਗੀਪਣੇ ਦੇ ਆਸਾਰ ਹਨ। ਐਸੇ ਚਿਨ੍ਹਾਂ ਤੇ ਭੇਖਾਂ ਵਾਰੇ ਗੁਰੂ ਜੀ ਨੇ ਫੁਰਮਾਯਾ ਹੈ।

ਕਰ ਮੇ ਨਖ ਸਿਰ ਜਟਾ ਸਵਾਰੀ। ਪ੍ਰਭੁ ਕੀ ਕ੍ਰਿਆ ਨ ਕਛੂ ਬਿਚਾਰੀ । ਸ੍ਰਵਨ ਫਾਰ ਮੁੰਦ੍ਰਾ ਦ੍ਵੈ ਡਾਰੀ॥ ਹਰਿ ਕੀ ਪ੍ਰੀਤ ਰੀਤ ਨ ਬਿਚਾਰੀ॥ ਕੰਠੀ ਕੰਠ ਕਾਠ ਕੀ ਡਾਰੀ ॥ ਪ੍ਰਭੁ ਕ੍ਰਿਆ ਨ ਕਛੂ ਬਿਚਾਰੀ॥ ਲਿੰਗ ਬਿਨਾਂ ਕੀਨੇ ਸਭ ਰਾਜਾ॥ ਕਾਹੂ ਲੇ ਲਿੰਗ ਗਰੇ ਲਟਕਾਯੋ॥ (ਸ਼ਿਵ ਲਿੰਗ) ਪ੍ਰੀਤ ਕਰੇ ਪ੍ਰਭੁ ਪਾਯਤ ਹੈ, ਕਿਰਪਾਲੁ ਨ ਭੀਜਤ ਲਾਂਡ (ਲਿੰਗ) ਕਟਾਏ॥ ਐਸੀਆਂ ਮਨ ਮਤਾਂ ਨੂੰ ਦੂਰ ਕਰਕੇ ਦਸਮ ਗੁਰੂ ਜੀ ਨੇ ਅਕਾਲ ਪੁਰਖ ਦੀ ਰਜ਼ਾ ਤੇ ਸੂਰਤ ਪਰ ਖਾਲਸ ਮਾਨੁਖਾਂ ਦੀ ਸਾਜਨਾ ਕੀਤੀ, ਜੋ ਕਿ ਜਾਤੀ ਪਾਤੀ ਤੇ ਵਰਨਾ ਆਸ੍ਰਮਾਂ ਤੋਂ ਨਿਰਲੇਪ ਹੋਵਨ ਕਰਕੇ ਸਾਂਝੀਵਾਲਤਾ ਦਾ ਰਸਤਾ ਹੈ।

ਗੁਰੂ ਜੀ ਨੇ ਖਾਲਸ ਮਾਨੁਖਾਂ ਦੀ ਸਾਜਨਾ ਵਾਰੇ ਆਪਣੀ ਪੋਜ਼ੀਸ਼ਨ ਸਮਝਾਈ ਹੈ, ਕਹਿਯੋ

ਪ੍ਰਭੂ ਸੁ ਭਾਖ ਹੌਂ ॥ ਕਿਸੂ ਨ ਕਾਨ ਰਾਖ ਹੌਂ ॥ ਕਿਸੂ ਨ ਭੇਖ ਭੀਜ ਹੌਂ ॥ ਅਲੇਖ ਬੀਜ ਬੀਜ ਹੌਂ ॥ ਪਖਾਣ ਪੂਜ ਹੌਂ ਨਹੀਂ ॥ ਨ ਵੇਖ ਭੀਜ ਹੌਂ ਕਹੀਂ ॥ ਅਨੰਤ ਨਾਮੁ ਗਾਇ ਹੌਂ। ਪੱਰਮ ਪੁਰਖ ਪਾਇ ਹੌਂ॥ ਜਟਾ ਨ ਸੀਸ ਧਾਰ ਹੌਂ। ਨ ਮੁਤ੍ਰਕਾ ਸੁਧਾਰ ਹੌਂ। ਨ ਕਾਨ ਕਾਹੂੰ ਕੀ ਧਰੌਂ। ਕਹਿਯੋ ਪ੍ਰਭੂ ਸੁ ਮੈਂ ਕਰੌਂ॥ ਸੋ ਗੁਰੂ ਜੀ ਨੇ ਕਿਸੇ ਚਿਨ ਭੇਖ ਨਾਲ ਸਾਜਨਾ ਨਹੀਂ ਕੀਤੀ ਬਲਕੇ ਸਾਬਤ ਸੂਰਤ ਦਸਤਾਰ ਸਿਰਾ ਅਨੁਸਰ ਖ਼ਾਲਸ ਮਾਨੁਖ ਰਖਿਆ ਹੈ। ਸੰਸਾਰਕ ਪ੍ਰਬੰਧ ਵਾਸਤੇ ਖਾਲਸ ਮਾਨੁਖ ਨੂੰ ਹੁਕਮ ਦਿਤਾ ਕਛ, ਕ੍ਰਿਪਾਨ, ਕਬਹੂੰ ਨਾ ਤਿਆਗੋ, ਕ੍ਰਿਪਾਨ ਕਛਹਿਰਾ ਆਦਿ ਚਿਨ ਯਾਂ ਭੇਖ ਨਹੀਂ ਹੈ, ਰਾਜਸੀ ਪਹਿਰਾਨ ਹੈ, ਨੰਗਨ ਫਿਰਨਾ ਅਸਭਯਤਾ ਹੈ। ਸ਼ਸ਼ਤ੍ਰ ਹੀਣ ਹੋਣਾ ਕਾਇਰਤਾ ਹੈ। ਸੋ ਗੁਰੂ ਸਾਹਿਬਾਨ ਨੇ ਕੋਈ ਮਜ਼੍ਹਬ ਯਾਂ ਫਿਰਕਾ ਆਦਿ ਨਹੀਂ ਬਣਾਇਆ, ਬਲਕੇ ਮਾਨੁਖ ਮਾਤ੍ਰ ਵਾਸਤੇ ਸਾਂਝੇ ਤੌਰ ਪਰ, ਖਾਲਸ ਮਾਨੁਖਾਂ ਦੀ ਨਵੀ ਦੁਨੀਆਂ, ਪੈਦਾ ਕੀਤੀ ਹੈ। ਪੰਚਾਇਤੀ ਅਸੂਲ ਕਾਇਮ ਕਰਕੇ ਐਲਾਨ ਕਰ ਦਿਤਾ ਹੈ। ਜਬ ਲਗ ਰਹੇ, ਖਾਲਸਾ ਨਯਾਰਾ। ਤਬ ਲਗ ਤੇਜ ਦੀਆ ਮੈਂ ਸਾਰਾ। ਜਬ ਇਹ ਗਹੇ ਅਨਮਤੀ ਰੀਤ। ਮੈਂ ਨ ਕਰੌਂ ਇਨ ਕੀ ਪਰਤੀਤ। ਪਾ: ੧੦ ॥

—: ਇਤਿ :—

ਗੁਰਦਸਮੇਸ਼ ਪ੍ਰੈਸ, ਲੁਧਿਆਣਾ।